ੴ ਸਤਿਗੁਰ ਪ੍ਰਸਾਦਿ ॥

"ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ"

[ ਸ੍ਰੀ ਕਬੀਰ ਜੀ ]

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

## JANAM SĀKHĪ SHIRĪ GŪRŪ NĀNAK DEV JĪ

ਲਿਖਤ ਸ੍ਰੀ ਮਿਹਰਬਾਨ ਜੀ ਸੋਢੀ

by Shri Meharbān Jī Sodhī

ਸੰਪਾਦਕ

ਕਿਰਪਾਲ ਸਿੰਘ

ਪ੍ਰੋਫ਼ੈਸਰ ਇਨਚਾਰਜ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ

ਖਾਲਸਾ ਕਾਲਜ, ਅੰਮ੍ਰਿਤਸਰ

ਸਹਾਇਕ ਸੰਪਾਦਕ

ਸ: ਸਮਸ਼ੇਰ ਸਿੰਘ ਅਸ਼ੋਕ, ਪਟਿਆਲਾ

ਪ੍ਰਕਾਸ਼ਕ

ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ

SIKH HISTORY RESEARCH DEPARTMENT

ਖਾਲਸਾ ਕਾਲਜ, ਅੰਮ੍ਰਿਤਸਰ

Khālsā College, Amritsar

1962

The management of the Khālsā College, Amritsar, has been running a history research section, known as the Sikh History Research Department since 1930. This is perhaps the only Research Institute run by a denominational institution. It has acquired very rare and old manuscripts. One of its rare treasures was Janam Sākhī Gūrū Nānak by Meharbān, a Gūrmūkhī Manuscript.

The Janam Sākhi Gūrū Nānak by Meharbān was acquired from Damdamā Sāhib, Talwandī-Sābo-District Bhatindā. Ever since its acquisition it has been an object of attraction for the research scholars for various reasons. For the students of Modern Indian Languages it is one of the biggest prose manuscripts of the 17th Century. To linguistics it offers a rich and unexplored field for research work on evolution of various dialects prevalent in, what now we call Punjāb (Indiā) and Punjāb (Pākistān). For the scholars of Sikh Theology it provides a very valuable and unique commentry on the poetry of Gūrū Nānak. For the scholars of Punjāb History and more particulary Sikh History, it is a unique and valuable biography of Gūrū Nānak by a wellknown author.

Meharbān, the author of this manuscript belonged to the renowned literary family of the Punjāb and he inherited the literary talent of his ancestors. He was grandson of Gūrū Rām Dāss, the fourth Sikh Gūrū, and a nephew of Gūrū Arjan, the compiler of the Ādi-Granth.

It is gratifying that the Central Government and the Punjāb Government have recognised the worth of this unique manuscript and have provided funds for its editing and publication. I hope, that this publication will benefit the scholars and public in general, and promote their intrest in the Language and History of the Punjāb.

Prof. Kirpāl Singh, incharge of the Sikh History Department of Khālsā College, Amritsar, has taken keen interest in editing this commendable work.

Buta Singh

*(Colonel Sir Buta Singh Kt. CBE.)*
*Vice-President,*
*Khalsa College, Amritsar.*

# Foreword

BIOGRAPHY in its modern form wherein it portrays the important events and influences that shaped the life of an individual from his birth to the last day of his life and endeavours to assess his works or deeds is a literary genre of recent origin. It differs not only in content but in form as well from the biographies written in the Middle Ages. The older biographies in India were confined to religious leaders and were presented in the form of Platonian dialogues. The actual incidents of life were few and far between and merely served as pegs to hang the sermons on the social and religious concepts of the age. The primary goal was to convey the message or philosophical interpretations of the sage or the prophet to the readers. In its richer form, it based its teachings on the scripture, the *shabads* or words of the master and through the questions and answers interpreted their contents. In its weaker form, it was presented as a narrative, embellished with all manner of stories and incidents, real or imaginary or borrowed from earlier writings and the moral of each story represented the teaching of the Messiāh. In Punjābi literature, the word Janam Sākhī exclusively denotes the biography of Gūrū Nānak (1469–1539 A.D.)

The present Janam Sākhī was written by Manohar Dāss Meharbān (1581–1640 A.D.)., the grandson of Gūrū Rām Dāss and the nephew of Gūrū Arjan, and therefore, a direct descendent of the Gūrūs. It is the most comprehensive Janam Sākhī so far written. In content, style and treatment, it is the most monumental work of its age. It covers the full range of Gūrū Nānak's life and writings. It is not so much concerned with the biographical details or chronological account of his life as with his writings and their interpretation. With a disarming directness, he states the incidents and invariably follows them with scriptural quotations. This done, he proceeds to explain and interpret the text, with a boldness that staggers the imagination and a simplicity that fascinates the listener. It is always addressed to someone, someone clever enough to ask more questions and provide Meharbān the opportunity to still further quote the text and add to his interpretation. His learning is profound and his faith deep and enduring Though apparently artless in his expression, he is fully conscious of the limitations of his readers and lends the local colour of Mūltānī, Jhāngī or Pothohārī as the occasion demand. The narrative is always brief and the dramatic element of the dialogues lends directness both to his comments on the social pattern of his time as well as to the philosophical teachings of Gūrū Nānak. He covers all the facets of Gūrū Nānak's life such as the schooling, marriage, service at Sūltānpūr and his travels, His account of travels is more rational and satisfying

than that found in any other Janam Sākhi. Incidently the account of travels is identical with the one given in the first Vār of Bhāi Gūrdās. But apart from its historical and literary value, this manuscript has unique significance for the students of Sikh Theology because it contains the earliest commentary in prose on the hymns of Gūrū Nānak. It is a pioneering work written by a devotee who could justly claim both scholarship and literary acumen.

The editing of this manuscript was undertaken by Professor Kirpāl Singh in 1960 and it is to his credit that he has accomplished the task so well and in such a short time.

I am happy that the Government recognised the value of this manuscript and approved the scheme of its publication I am sure it will enrich Punjābi literature and prove of immense value to all interested in the life and works of Gūrū Nānak.

*( Balwant Singh Anand )*
*Principal*
*Khalsa College, Amritsar.*

# ਭੂਮਕਾ

ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖਾਲਸਾ ਕਾਲਜ ਅੰਮ੍ਰਿਤਸਰ ੧੯੩੦ ਵਿਚ ਸਥਾਪਤ ਹੋਇਆ। ਇਸ ਦੇ ਮੁੱਖ ਮਨੋਰਥ ਇਹ ਸਨ ਕਿ ਪੰਜਾਬ ਇਤਿਹਾਸ ਸੰਬੰਧੀ ਤੇ ਵਿਸ਼ੇਸ਼ ਕਰ ਕੇ ਸਿਖ ਇਤਿਹਾਸ ਸੰਬੰਧੀ, ਮਸਾਲਾ ਇਕੱਤਰ ਕਰਨਾ, ਖੋਜ ਪੱਤਰ ਤੇ ਖੋਜ ਪੁਸਤਕਾਂ ਛਾਪਣੀਆਂ ਤੇ ਬਹੁ-ਮੁੱਲੀਆਂ ਪੁਰਾਤਨ ਹੱਥ-ਲਿਖਤਾਂ ਨੂੰ ਸੰਪਾਦਨ ਕਰਕੇ ਛਪਵਾਣਾ ਜਾਂ ਛਾਪਣ ਦਾ ਪ੍ਰਬੰਧ ਕਰਨਾ। ਇਸ ਖੋਜ ਵਿਭਾਗ ਨੇ, ਅੰਗ੍ਰੇਜ਼ੀ, ਪੰਜਾਬੀ, ਫਾਰਸੀ ਵਿਚ ਕਈ ਖੋਜ ਪੁਸਤਕਾਂ ਤੇ ਪੁਰਾਤਨ ਹੱਥ-ਲਿਖਤਾਂ ਛਾਪੀਆਂ ਹਨ ਜਿਨ੍ਹਾਂ ਵਿਚੋਂ ਕੁਝ ਪ੍ਰਸਿਧ ਇਹ ਹਨ:-

੧. ਬੰਦਾ ਸਿੰਘ ਬਹਾਦਰ ਕ੍ਰਿਤ ਸ: ਗੰਡਾ ਸਿੰਘ (ਅੰਗ੍ਰੇਜ਼ੀ)
੨. ਦੀਵਾਨ ਕੌੜਾ ਮਲ ਬਹਾਦਰ ਕ੍ਰਿਤ ਸ. ਗੰਡਾ ਸਿੰਘ (ਪੰਜਾਬੀ)
੩. ਮਹਾਰਾਜਾ ਰਣਜੀਤ ਸਿੰਘ ਸੌ ਸਾਲਾ ਸਿੰਮ੍ਰਤੀ ਗ੍ਰੰਥ (ਅੰਗ੍ਰੇਜ਼ੀ)
੪. ਖਾਲਸਾ ਕਾਲਜ ਦਾ ਇਤਿਹਾਸ (ਅੰਗ੍ਰੇਜ਼ੀ)
੫. ਮਹਾਰਾਜਾ ਆਲਾ ਸਿੰਘ ਤੇ ਉਸ ਦਾ ਸਮਾਂ ਕ੍ਰਿਤ ਸ: ਕ੍ਰਿਪਾਲ ਸਿੰਘ (ਅੰਗ੍ਰੇਜ਼ੀ)
੬. ਸਿੱਖਾਂ ਦੀ ਸੇਵਾ ਕ੍ਰਿਤ ਕਿਰਪਾਲ ਸਿੰਘ (ਪੰਜਾਬੀ)
੭. ਭਾਈ ਵਸਤੀ ਰਾਮ ਭਾਈ ਰਾਮ ਸਿੰਘ ਕ੍ਰਿਤ ਕਿਰਪਾਲ ਸਿੰਘ (ਅੰਗ੍ਰੇਜ਼ੀ)
੮. ਫਾਰਸੀ ਤੇ ਅੰਗਰੇਜ਼ੀ ਹੱਥ ਲਿਖਤਾਂ ਦੀ ਸੂਚੀ ਕ੍ਰਿਤ ਕਿਰਪਾਲ ਸਿੰਘ (ਅੰਗਰੇਜ਼ੀ)
੯. ਜੰਗਨਾਮਾ ਕਾਜ਼ੀ ਨੂਰ ਮੁਹੰਮਦ (ਫਾਰਸੀ-ਅੰਗ੍ਰੇਜ਼ੀ) ਸੰਪਾਦਕ ਗੰਡਾ ਸਿੰਘ
੧੦. ਦੀਵਾਨ ਨਾਨਕ ਸ਼ਾਹ—ਸੁਖਮਨੀ ਸਾਹਿਬ ਦਾ ਫਾਰਸੀ ਉਲਥਾ, ਸੰਪਾਦਕ ਸ: ਉਮਰਾਓ ਸਿੰਘ ਸ਼ੇਰ ਗਿਲੀ (ਫ਼ਾਰਸੀ)

ਇਹ ਪ੍ਰਕਾਸ਼ਨਾ ਵੀ ਇਸ ਲੜੀ ਦੀ ਨਵੀਂ ਰਚਨਾ ਹੈ।

## ਇਸ ਜਨਮ ਸਾਖੀ ਦੀ ਪ੍ਰਾਪਤੀ

ਇਹ ਜਨਮ ਸਾਖੀ, ਜਿਸ ਨੂੰ ਸੰਪਾਦਨ ਕਰਕੇ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਛਾਪ ਰਿਹਾ ਹੈ, ਦੀ ਪ੍ਰਾਪਤੀ ਪ੍ਰਿੰਸੀਪਲ ਭਾਈ ਜੋਧ ਸਿੰਘ ਜੀ ਦੇ ਸਮੇਂ ਵਿਚ ਹੋਈ। ਗਿਆਨੀ ਬਿਸ਼ਨ ਸਿੰਘ, ਜਿਹੜੇ ਕਿ ਖਾਲਸਾ ਕਾਲਜ ਅੰਮ੍ਰਿਤਸਰ ਦੇ ਗੁਰਦੁਆਰੇ ਦੇ ਉਸ ਵੇਲੇ ਦੇ ਗ੍ਰੰਥੀ ਸਨ ਦੱਸਦੇ ਹਨ ਕਿ ਇਹ ਖਰੜਾ ਉਨ੍ਹਾਂ ਦੇ ਮਾਮੇ ਗਿਆਨੀ ਭਗਤ ਸਿੰਘ ਕੋਲ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਸੀ। ਭਾਈ ਜੋਧ ਸਿੰਘ ਜੀ ਨੇ ਸ: ਗੰਡਾ ਸਿੰਘ ਪ੍ਰੋਫੈਸਰ ਇਨਚਾਰਜ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਤੇ ਗਿਆਨੀ ਬਿਸ਼ਨ ਸਿੰਘ ਜੀ ਨੂੰ ਤਲਵੰਡੀ ਸਾਬੋ ਭੇਜਿਆ ਤੇ ਇਹ ਹੱਥ-ਲਿਖਤ ਪ੍ਰਾਪਤ ਕੀਤੀ। ਇਸ ਹੱਥ-ਲਿਖਤ ਦਾ ਆਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੇਡਾ ਸੀ। ਭਾਵੇਂ ਇਸ ਨਾਲ ਤਤਕਰਾ ਦੋ ਪੋਥੀਆਂ ਦਾ ਲੱਗਾ ਸੀ ਪਰ ਅਸਲ ਵਿਚ ਇਹ ਤਿੰਨ ਪੋਥੀਆਂ ਦੀ ਇਕੋ ਜਿਲਦ ਸੀ। ਇਹ ਤਿੰਨ ਪੋਥੀਆਂ ਇਹ ਸਨ:-

੧, 'ਪੋਥੀ ਸਚਖੰਡ' ਪਤਰਾ ੧ ਤੋਂ ੩੦੧
੨. 'ਪੋਥੀ ਹਰਿ ਜੀ' ਪਤਰਾ ੩੦੨ ਤੋਂ ੫੨੪
੩, ਪੋਥੀ ਚਤਰਭੁਜ ਪਤਰਾ ੫੨੪ ਤੋਂ ੬੭੬

ਪੋਥੀ ਸਚਖੰਡ ਦਾ ਆਕਾਰ ਲਗ ਪਗ ਦੂਜੀਆਂ ਦੋਹਾਂ ਪੋਥੀਆਂ ਜੇਡਾ ਸੀ ਇਸ ਲਈ ਇਸ ਪਹਿਲੇ ਸੰਚੇ ਵਿਚ

ਪਹਿਲੀ ਹੀ ਪੋਥੀ ਨੂੰ ਸੰਪਾਦਨ ਕੀਤਾ ਗਿਆ ਹੈ ਤੇ ਦੂਜੇ ਸੰਚੇ ਵਿਚ ਬਾਕੀ ਦੀਆਂ ਦੋ ਪੋਥੀਆਂ ਨੂੰ ਸੰਪਾਦਨ ਕੀਤਾ ਜਾਵੇਗਾ । ਭਾਵੇਂ ਤਿੰਨਾਂ ਹੀ ਪੋਥੀਆਂ ਦਾ ਲਿਖਾਰੀ ਪੰਡਤ ਕੇਸ਼ੋ ਦਾਸ ਹੈ ਪਰ ਪਹਿਲੀ ਪੋਥੀ ਨੂੰ ਸ੍ਰੀ ਬਾਬਾ ਮਿਹਰਬਾਨ ਜੀ ਨੇ ਲਿਖਵਾਇਆ ਤੇ ਦੂਜੀ ਤੇ ਤੀਜੀ ਪੋਥੀ ਨੂੰ ਮਿਹਰਬਾਨ ਜੀ ਦੇ ਦੇਹਾਂਤ ਪਿਛੋਂ ਉਨ੍ਹਾਂ ਦੇ ਦੋ ਪੁਤ੍ਰਾਂ[1] ਹਰਿ ਜੀ ਤੇ ਚਤਰਭੁਜ ਨੇ । ਇਨ੍ਹਾਂ ਤਿੰਨਾਂ ਪੋਥੀਆਂ ਦਾ ਮਜ਼ਮੂਨ ਇਕੋ ਹੀ ਹੈ-ਗੁਰੂ ਨਾਨਕ ਸਾਹਿਬ ਜੀ ਦਾ ਜੀਵਨ ਬ੍ਰਿਤਾਂਤ ਤੇ ਉਨ੍ਹਾਂ ਦੇ ਸ਼ਬਦਾਂ ਦੀ ਵਿਆਖਿਆ ।

## ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ

ਜਨਮ ਸਾਖੀ ਦਾ ਭਾਵ "ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ ਜਾਂ ਜੀਵਨ ਬ੍ਰਿਤਾਂਤ" ਹੈ । ਇਨ੍ਹਾਂ ਤਿੰਨਾਂ ਪੋਥੀਆਂ ਵਿਚ ਸਿਲਸਿਲੇ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ, ਬਚਪਨ, ਵਿਆਹ, ਉਦਾਸੀਆਂ ਦਾ ਵਿਸਥਾਰ, ਤੇ ਜੀਵਨ ਦੇ ਅੰਤ ਵਿਚ ਕਰਤਾਰਪੁਰ ਵਿਚ ਹੋਈਆਂ ਗਿਆਨ ਗੋਸ਼ਟਾਂ ਦਾ ਬ੍ਰਿਤਾਂਤ ਹੈ । ਇਸ ਲਈ ਅਸੀਂ ਇਨ੍ਹਾਂ ਤਿੰਨਾਂ ਪੋਥੀਆਂ ਦਾ ਸਿਰਲੇਖ "ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ" ਹੀ ਦਿਤਾ ਹੈ । ਇਸ ਸੰਚੇ ਵਿਚ ਪੋਥੀ ਸਚਖੰਡ ਦਾ ਨਾਮ ਕੇਵਲ ਅਰੰਭ ਵਿਚ ਹੈ । ਹੋਰ ਸਭ ਥਾਵਾਂ ਤੇ ਇਸ ਨੂੰ ਅਸਾਂ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਕ੍ਰਿਤ ਮਿਹਰਬਾਨ' ਕਰ ਕੇ ਲਿਖਿਆ ਹੈ । ਪੋਥੀ ਸਚਖੰਡ ਦੇ ਅਖੀਰ ਤੇ ਵੀ ਲਿਖਾਰੀ ਨੇ ਵੀ ਇਸ ਦਾ ਨਾਮ ਜਨਮ ਸਾਖੀ ਹੀ ਲਿਖਿਆ ਹੈ:- ਜਿਵੇਂ "ਗੋਸ਼ਟੀ ਬਾਬੇ ਨਾਨਕ ਦੀ ਜਨਮ ਸਾਖੀ ਦੀਆਂ ਹੈਨ ਛਿਆਂ ਹੀ ਪੋਥੀਆਂ ਉਤੇ" ।[2]

## ਇਸ ਜਨਮ ਸਾਖੀ ਦਾ ਰਚਨ ਕਾਲ

ਜਨਮ ਸਾਖੀ ਦੀ ਪਹਿਲੀ ਸੰਚੀ ਸ੍ਰੀ ਮਿਹਰਬਾਨ ਜੀ ਦੀ ਆਪਣੀ ਰਚਨਾ ਹੈ । ਇਸ ਦੇ ਅਰੰਭ ਵਿਚ ਲਿਖਿਆ ਹੈ 'ਸ੍ਰੀ ਗੁਰੂ ਬਾਬੇ ਜੀ ਕਾ ਸੇਵਕ ਮਿਹਰਵਾਨ ਜੀ ਪੋਥੀ ਲਿਖੀ ਲਿਖਾਈ' । ਜਦੋਂ ਮਿਹਰਬਾਨ ਜੀ ਇਹ ਗੋਸ਼ਟਾਂ ਲਿਖਾਂਦੇ ਸਨ ਤਾਂ ਕੇਸ਼ੋ ਦਾਸ ਬ੍ਰਹਮਨ ਆਗਿਆ ਅਨੁਸਾਰ ਲਿਖੀ ਜਾਂਦਾ ਸੀ । ਜਦੋਂ ਸ੍ਰੀ ਮਿਹਰਬਾਨ ਜੀ ਸੰਗਤ ਵਿਚ ਕਿਸੇ ਸ਼ੰਕੇ ਨੂੰ ਦੂਰ ਕਰਨ ਲਈ ਆਪਣੇ ਲਿਖਾਏ ਗੁਰਬਾਣੀ ਦੇ ਪਰਮਾਰਥਾਂ ਦਾ ਹਵਾਲਾ ਪੁੱਛਦੇ ਤਾਂ ਕੇਸ਼ੋ ਦਾਸ ਉਨ੍ਹਾਂ ਦੇ ਲਿਖਾਏ

---

[1] ਵੇਖੋ ਫ਼ਿਜਟਾ Appendix XXII, History of the Sikhs by J.D. Cunningham, Ed. 1918 page, 378 :—

Gûrú Rám Dáss
|
Pirthi Chand
|
Meharbán
|
Kurun Mull (Discendants at Batala) | Harji — Hargopal — Gurdit (Descendants at Guru Har Sahai) | Chattarbhuj (Descendants at Kotháwálá near Sirhind)

[2] ਵੇਖੋ ਪੰਨਾ ੫੧੯[1]

ਅਰਥਾਂ ਨੂੰ ਪੜ੍ਹ ਦੇਂਦਾ ਜਾਂ ਜ਼ੁਬਾਨੀ ਦੱਸ ਦੇਂਦਾ[1]। ਇਸ ਤਰ੍ਹਾਂ ਇਹ ਗੋਸ਼ਟਾਂ ਕਾਫ਼ੀ ਚਿਰ ਗੁਰਬਾਣੀ ਪਰਚਾਰ ਦਾ ਸਾਧਨ ਬਣੀਆਂ ਰਹੀਆਂ। ਸ੍ਰੀ ਮਿਹਰਬਾਨ ਜੀ ਦੀ ਸੰਪਰਦਾ ਵਿਚ ਗੁਰੂ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਹੀ ਇਸ਼ਟ ਮੰਨਿਆ ਜਾਂਦਾ ਸੀ, ਕਿਉਂਕਿ ਸ੍ਰੀ ਮਿਹਰਬਾਨ ਜੀ ਦੇ ਚਲਾਏ ਦੀਵਾਨੇ ਭੇਖ ਵਿਚ ਹੁਣ ਤਕ ਧਰਮ ਪੁਸਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਮੰਨੀ ਜਾਂਦੀ ਹੈ[2]। ਸ੍ਰੀ ਮਿਹਰਬਾਨ ਦੇ ਸਪੁਤ੍ਰ ਹਰਿ ਜੀ ਦੇ ਕਥਨ ਅਨੁਸਾਰ ਮਿਹਰਬਾਨ ਜੀ ਦੀ ਰਚਨਾ ਵਿਆਖਿਆਤਮਕ ਸੀ ਜਿਵੇਂ ਕਿ ਰਿਸ਼ੀ ਬਿਆਸ ਨੇ ਵੇਦਾਂਤ ਸ਼ਾਸਤ੍ਰ ਰਚ ਕੇ ਵੇਦਾਂ ਨੂੰ ਸੁਖੈਨ ਕੀਤਾ ਹੈ ਇਵੇਂ ਹੀ ਮਿਹਰਬਾਨ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਦੀ ਵਿਆਖਿਆ ਕਰ ਕੇ ਰਿਸ਼ੀ ਬਿਆਸ ਵਾਲਾ ਕੰਮ ਕੀਤਾ ਹੈ[3]। ਇਸ ਲਈ ਇਹ ਕਹਿਣਾ ਭੁੱਲ ਹੋਵੇਗੀ ਕਿ ਸ੍ਰੀ ਮਿਹਰਵਾਨ ਨੇ ਗੁਰਬਾਣੀ ਦੇ ਟਾਕਰੇ ਤੇ ਰਚਨਾ ਕੀਤੀ ਹੈ, ਸਗੋਂ ਇਸ ਦੇ ਉਲਟ ਮਿਹਰਬਾਨ ਜੀ ਨੇ ਆਪਣੇ ਖਿਆਲ ਅਨੁਸਾਰ ਗੁਰਬਾਣੀ ਦੀ ਪ੍ਰਮਾਰਥਕ ਵਿਆਖਿਆ ਕੀਤੀ ਹੈ ਜਿਵੇਂ ਕਿ ਹਰਿ-ਜੀ ਨੇ ਲਿਖਿਆ ਹੈ:-"ਬਾਣੀਆਂ ਦਾ ਅਰਥ ਗੁਰੂ ਬਾਬੇ ਜੀ ਕੇ ਵਰਨਿ ਕਰਿ ਕਰਿ ਹੋਆ। ਜੁ ਕਿਛ ਵੇਦ ਪੁਰਾਣ ਕੀ ਬਾਤ ਥੀ ਸੁ ਸਬ ਬਾਣੀ ਕੇ ਅਰਥ ਮਹਿ ਪਰਗਟ ਕਰਿ ਦਿਖਲਾਈ। ਅਰ ਸਭਨਾ ਗੁਰਾਂ ਕੇ ਸਭਨਾ ਭਗਤਾਂ ਕੇ ਸਬਦ ਜਿ ਜਿਤ ਪਰਥਾਇ ਭਏ ਸੁ ਸਭ ਕਹਿ ਸਮਝਾਇਆ[4]।"

ਸ੍ਰੀ ਮਿਹਰਬਾਨ ਜੀ ਨੇ ਬਹੁਤ ਸਾਰੀਆਂ ਰਚਨਾਵਾਂ ਕੀਤੀਆਂ, ਜਿਨ੍ਹਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਭਗਤਾਂ ਦੀਆਂ ਗੋਸਟਾਂ ਤੇ ਗੁਰੂ ਸਾਹਿਬਾਂ ਦੀਆਂ ਗੋਸਟਾਂ ਪ੍ਰਸਿਧ ਸਨ। ਪਰ ਗੁਰੂ ਨਾਨਕ ਸਾਹਿਬ ਦੀਆਂ ਗੋਸਟਾਂ ਸਭ ਤੋਂ ਪਰਸਿਧ ਸਨ। ਇਨ੍ਹਾਂ ਗੋਸ਼ਟਾਂ ਦਾ ਇਕ ਫਾਰਸੀ ਵਿਚ ਉਲਥਾ ਬ੍ਰਿਟਿਸ਼ ਮਿਊਜ਼ੀਅਮ ਲੰਡਨ ਵਿਚ ਪਿਆ ਦੱਸੀਦਾ ਹੈ। ਇਨ੍ਹਾਂ ਗੋਸ਼ਟਾਂ ਦੇ ਰਚਨ ਕਾਲ ਬਾਰੇ 'ਗੋਸਟਾਂ ਮਿਹਰਵਾਨ ਜੀ ਦੀਆਂ' ਵਿਚ ਇਸ ਤਰ੍ਹਾਂ ਲਿਖਿਆ ਹੈ :-

"ਅਰ ਸਭਨਾ ਗੁਰਾਂ ਕੀਆਂ ਗੋਸਟੀ ਅਰ ਸਭਨਾ ਭਗਤਾਂ ਕੀਆਂ ਗੋਸਟੀ ਗੁਰੂ ਸਲਾਮਤੀ ਹੋਂਦੇ ਹੀ ਹੋਈਆਂ ਥੀ......ਕਬੀਰ ਗੁਸਾਈ ਕੀਆਂ ਗੋਸਟਾਂ ਭਈ ਥੀਆਂ ਤਿਸੇ ਥੀ ਪੀਛੇ ਅਉਰ ਸਭ ਗੋਸਟਿ ਹੋਈਆਂ।"

ਸਪਸ਼ਟ ਤੌਰ ਤੇ ਹਰਿ ਜੀ ਨੇ ਉਪਰੋਕਤ ਟੂਕ ਵਿਚ ਦੱਸਿਆ ਹੈ ਕਿ ਭਗਤਾਂ ਦੀਆਂ ਗੋਸਟੀਆਂ, ਤੇ ਗੁਰੂ ਸਾਹਿਬਾਂ ਦੀਆਂ ਗੋਸ਼ਟੀਆਂ "ਗੁਰੂ ਸਾਹਿਬ ਸਲਾਮਤੀ ਹੋਂਦੇ ਹੀ ਹੋਈਆਂ ਥੀ"। ਇਹ ਕਿਹੜੇ ਗੁਰੂ ਸਾਹਿਬ ਵਲ ਇਸ਼ਾਰਾ ਹੈ ਜਿਨ੍ਹਾਂ ਦੇ ਜੀਵਨ ਵਿਚ ਇਹ ਗੋਸਟੀਆਂ ਲਿਖੀਆਂ ਗਈਆਂ ਸਨ? ਇਹ ਇਸ਼ਾਰਾ ਪ੍ਰਿਥੀ ਚੰਦ ਵਲ ਹੈ ਕਿਉਂਕਿ ਮਿਹਰਬਾਨ ਦੀ ਸੰਪਰਦਾ ਵਿਚ ਪ੍ਰਿਥੀ ਚੰਦ ਨੂੰ ਗੁਰੂ ਸਾਹਿਬ ਕਰਕੇ ਲਿਖਿਆ ਜਾਂਦਾ ਸੀ। "ਗੋਸ਼ਟਾਂ ਮਿਹਰਵਾਨ ਜੀ ਦੀਆਂ" ਦੇ ਅਰੰਭ ਵਿਚ ਲਿਖਿਆ ਹੈ :-

"ਬੋਲਹੁ ਭਾਈ ਵਾਹਿਗੁਰੂ ਨਾਨਕ, ਸਤਿਗੁਰੂ ਗੁਰੂ ਅੰਗਦ,
ਸਤਿਗੁਰੂ ਅਮਰ ਦਾਸ, ਸਤਿਗੁਰੂ ਰਾਮ ਦਾਸ ਸਤਿਗੁਰੂ ਅਰਜਨ,
ਸਤਿਗੁਰੂ, ਸਾਹਿਬ, ਸਤਿਗੁਰ ਮਿਹਰਵਾਨ ਜੀ............"[5]

ਪ੍ਰਿਥੀ ਚੰਦ ਜੀ ਦਾ ਦੇਹਾਂਤ ੧੬੭੬ ਵੈਸਾਖ ਸੁਦੀ ੧੨ ਦੁਆਦਸੀ ਦਿਨ ਮੁਤਾਬਕ ੧੫ ਅਪਰੈਲ ੧੬੧੯ ਈਸਵੀ ਨੂੰ ਹੋਇਆ। ਭਾਈ ਕਾਹਨ ਸਿੰਘ ਨਾਭਾ ਨੇ ਪ੍ਰਿਥੀ ਚੰਦ ਦਾ ਦੇਹਾਂਤ ੧੬੭੫ ਬਿਕ੍ਰਮੀ ਮੁਤਾਬਿਕ ੧੬੧੮ ਈਸਵੀ ਵਿਚ ਲਿਖਿਆ ਹੈ[6]: ਇਸ ਅਨੁਸਾਰ ਮਿਹਰਵਾਨ ਜੀ ਦੀ ਇਹ ਰਚਨਾ ੧੬੧੯ ਈਸਵੀ ਤੋਂ ਪਹਿਲਾਂ ਲਿਖੀ ਜਾ ਚੁਕੀ ਸੀ।

---

[1] ਗੋਸ਼ਟਾਂ ਸ੍ਰੀ ਮਿਹਰਵਾਨ ਜੀ ਦੀਆਂ,-ਹੱਥ ਲਿਖਤ ਨੰਬਰ ੩੫੧੦ (੧੯੮) ਸਿਖ ਰੈਫਰੈਂਸ ਲਾਇਬਰੇਰੀ, ਦਰਬਾਰ ਸਾਹਿਬ,ਅੰਮ੍ਰਿਤਸਰ, ਪਤ੍ਰਾ, ੩੫੮ 'ੳ' ਤੇ 'ਅ'।

[2] ਵੇਖੋ ਮਹਾਨ ਕੋਸ਼, ਭਾਈ ਕਾਹਨ ਸਿੰਘ ਨਾਭਾ, ਅਖਰ "ਦਿਵਾਨੇ" [3] ਗੋਸ਼ਟਾਂ ਸ੍ਰੀ ਮਿਹਰਵਾਨ ਜੀ ਦੀਆਂ, ਪਤ੍ਰਾ ੬ਅ।

[4] ਗੋਸ਼ਟਾਂ ਮਿਹਰਵਾਨ ਜੀ ਦੀਆਂ ਪਤ੍ਰਾ ੩੪੯ ਅ। [5] ਉਪਲਿਖਤ ਪੰਨਾ ੨ ਅ ੩ ੳ।

[6] ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਪ੍ਰਿਥੀ ਚੰਦ ਜੀ ਦਾ ਦੇਹਾਂਤ ੧੬੦੫ ਈਸਵੀ ਲਿਖਿਆ ਹੈ, ਜੋ ਗਲਤ ਹੈ।

ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਜਿਸ ਵੇਲੇ ਗੁਰੂ ਅਰਜਨ ਸਾਹਿਬ ਜੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾ ਰਹੇ ਸਨ ਉਸ ਵੇਲੇ ਮਿਹਰਬਾਨ ਜੀ ਦੀਆਂ ਲਿਖੀਆਂ ਗੁਰੂ ਨਾਨਕ ਸਾਹਿਬ ਦੀਆਂ ਗੋਸ਼ਟਾਂ ਸਿਖਾਂ ਵਿਚ ਪ੍ਰਚਲਤ ਸਨ[1]। ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਸੰਪਾਦਨ ੧੬੦੪ ਈਸਵੀ ਵਿਚ ਖਤਮ ਹੋਇਆ। ਉਸ ਵੇਲੇ ਮਿਹਰਬਾਨ ਦੀ ਉਮਰ ਚੰਗੀ ਸਿਆਣੀ ਸੀ ਤੇ ਕੇਸਰ ਸਿੰਘ ਛਿਬਰ ਦੇ ਕਥਨ ਅਨੁਸਾਰ ਉਹ ਵੀ ਆਪਣੀਆਂ ਰਚਨਾਵਾਂ ਕਰ ਰਿਹਾ ਸੀ, ਕੇਸਰ ਸਿੰਘ ਲਿਖਦਾ ਹੈ :—

> "ਮਿਹਰਵਾਨ ਪੁਤ ਪ੍ਰਿਥੀਏ ਦਾ ਕਬੀਸਰੀ ਕਰੇ।
> ਪਾਰਸੀ ਹਿੰਦਵੀ ਸਹਿਸਕ੍ਰਿਤ ਨਾਲੇ ਗੁਰਮੁਖੀ ਪੜੇ।
> ਤਿਨ ਭੀ ਬਾਣੀ ਬਹੁਤ ਬਨਾਈ।
> ਭੋਗ ਗੁਰੂ ਨਾਨਕ ਦਾ ਹੀ ਪਾਈ" ॥ ੯੦ ॥[2]

ਪਦ ਰਚਨਾ ਵਿਚ ਮਿਹਰਬਾਨ ਜੀ ਸਦਾ ਆਪਣੇ ਆਪ ਨੂੰ "ਨਾਨਕ ਦਾਸ" ਤੇ "ਦਾਸ ਨਾਨਕ" ਕਰਕੇ ਹੀ ਲਿਖਦੇ ਸਨ, ਜਿਵੇਂ ਕਿ ਇਸ ਜਨਮ ਸਾਖੀ ਵਿਚ ਹਰ ਗੋਸ਼ਟੀ ਦੇ ਅੰਤ ਵਿਚ ਦਿਤੇ ਸਲੋਕਾਂ ਤੋਂ ਸਪਸ਼ਟ ਹੈ। ਉਨ੍ਹਾਂ ਦੀਆਂ ਰਚੀਆਂ ਸਾਰੀਆਂ ਗੋਸਟਾਂ ਵਿਚ ਇਸੇ ਤਰ੍ਹਾਂ ਅੰਤ ਵਿਚ ਉਨ੍ਹਾਂ ਦੇ ਇਕ ਜਾਂ ਦੋ ਸਲੋਕ ਆਉਂਦੇ ਹਨ, ਜਿਨ੍ਹਾਂ ਵਿਚ ਉਨ੍ਹਾਂ ਨੇ ਕਵੀ ਛਾਪ "ਦਾਸ ਨਾਨਕ" "ਜਨ ਨਾਨਕ" "ਨਾਨਕ ਦਾਸ" ਆਦਿ ਕਰਕੇ ਲਿਖੀ ਹੈ।

ਇਸ ਤਰ੍ਹਾਂ ਬਾਬਾ ਮਿਹਰਵਾਨ ਜੀ ਦੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਸਤਾਰ੍ਹਵੀਂ ਸ਼ਤਾਬਦੀ ਦੇ ਪਹਿਲੇ ਦਹਾਕਿਆਂ ਵਿਚ ਲਿਖੀ ਗਈ ਤੇ ਇਹ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਤੇ ਵਲਾਇਤ ਵਾਲੀ ਜਨਮ ਸਾਖੀ ਦੀ ਸਮਕਾਲੀ ਰਚਨਾ ਹੈ।

## ਇਹ ਜਨਮ ਸਾਖੀ ਅਸਲ ਦਾ ਉਤਾਰਾ ਹੈ

ਇਸ ਹਥ-ਲਿਖਤ ਦੀ ਆਖਰੀ ਪੋਥੀ ਚਤੁਰ ਭੁਜ ਦੇ ਅਖੀਰ ਵਿਚ ਲਿਖਿਆ ਹੈ :—

ੴ ਸਤਿਗੁਰੂ ਪ੍ਰਸਾਦਿ ॥

ਬਸੰਤ ੧੭੦੮ ਵੈਸਾਖ ਵਦੀ ਏਕਮ ਨੂੰ ਚਤੁਰਭੁਜ ਪੋਥੀ ਪੂਰੀ ਹੋਈ ਵਚਨਿ ਸ੍ਰੀ ਗੁਰੂ ਮਿਹਰਵਾਨ ਦੇ ਲਿਖਾਈ ਜੀ, ਲਿਖੀ ਭਾਈ ਕੇਸੋ ਦਾਸ ਬਰਹਮਨੁ ਸੇਵਕੁ ਗੁਰੂ ਕਾ ਪੂਰੀ ਹੋਈ ੧੭੪੧ ਗੋਸਟੀ ਲਿਖੀਆ ਗੁਲਾਮੁ ਗੁਲਾਮ ਕਾ ਸੇਵਕੁ ਸੇਵਕਾਂ ਕਾ ਸਿਖੁ ਸਿਖਾਂ ਦਾ ਜਿਨ੍ਹਾਂ ਗੁਰੂ ਪਛਾਤਾ ਹੈ ਗੁਲਾਮ ਚਤਰਭੋਜ ਕਾ ਸਾਸ ਸਾਸ ਕਾ ਪੈਰੀ ਪਵਣਾ ਵਾਚਣਾ ਗੁਰੂ ਦੇ ਹੁਕਮ ਨਾਲਿ ਪੋਥੀ ਸੋਧੀ ਅਖਰੁ ਘਟਦਾ ਵਧਦਾ ਬਖਸਣਾ ਏਹੋ ਦਾਨੁ ਦੇਣਾ ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦੁ ਅੰਤਰ ਵਸੈ ਜੀ। ੧। ਵਾਹਿਗੁਰੂ ਜੀ ਤਿਸੁ ਪੋਥੀ ਦਾ ਅਵਤਾਰੁ ਕੀਤਾ ਏਹ ਪੋਥੀ ਸੰਬਤ ੧੯੯੫ ਅਸੂ ਸੁਦੀ ਦੁਆਦਿਸੀ ਐਤਿਵਾਰਿ ਪੋਥੀ ਪੂਰੀ ਹੋਈ ਗੁਰੂ ਕੇ ਪ੍ਰਸਾਦਿ ॥ ੧ ॥

ਪੋਥੀ ਹਰਿਜੀ ਦੇ ਅਖੀਰ ਵਿਚ ਲਿਖਿਆ ਹੈ :—

"ਸੰਮਤੀ ੧੭੦੭ ਭਾਦ੍ਰਵਦੀ ੭। ਆਇਤਵਾਰ ਮਹਮਦੀਪੁਰ ਹਰਿ ਜੀ ਪੋਥੀ ਸਪੂਰਨ ਹੋਈ ਗੋਸ਼ਟੀ ੬੧ ਭਾਈ ਕੇਸੋ ਦਾਸ ਬ੍ਰਹਮਨ ਦੀ ਅਖਰੀ ਲਿਖੀ ਗੁਰੂ ਮਨਸਾ ਪੂਰੀ ਕੀਤੀ। ੧। ਏਹਿ ਤਿਸ ਪੋਥੀ ਉਪਰਹੁ ਉਤਾਰ ਕੀਤਾ ਸੰਬਤ ੧੯੩੧ [ਇਸ ਸੰਮਤ ਤੇ ਹੜਤਾਲ ਫਿਰੀ ਹੈ] ਵਰਖੇ ਮਾਹ ਮਿਤੀ ਹਾੜ ਸੁਦੀ ੫੦ ਵਾਰ ਹਰਿ ਜੀ ਪੋਥੀ ਸਪੂਨੁ ਹੋਈ ਬੋਲਹੁ ਵਾਹਿਗੁਰੂ ॥ ੧੯੯੫ ॥"

ਪੋਥੀ ਸਚਖੰਡ ਦੇ ਅੰਤ ਵਿਚ ਇਹ ਟੂਕ ਦਿਤੀ ਹੈ;—

"ਸੰਮਤਿ ਸੰਮਤਿ ੧੯੯੫ ਮਿਤੀ ਚੇਤ ਸੁਦੀ ਪੰਚਮੀ ਨੋ ਸ਼ੁਕਰਿਵਾਰ ਸਚਖੰਡ ਪੋਥੀ ਦਾ ਭੋਗ ਪਇਆ ਸੰਪੂਰਣ ਹੋਈ।"

---

[1]ਜਨਮ ਸਾਖੀ ਕ੍ਰਿਤ ਭਾਈ ਮਨੀ ਸਿੰਘ ਛਾਪਾ ਪੱਥਰ ਦਾ, ਸਫ਼ਾ ੨।
[2]ਬੰਸਾਵਲੀ ਨਾਮਾ, ਕੇਸਰ ਸਿੰਘ ਛਿਬਰ, ਹਥ-ਲਿਖਤ ਖਾਲਸਾ ਕਾਲਜ, ਅੰਮ੍ਰਿਤਸਰ, ਪੰਨਾ ੪੮।

ਇਨ੍ਹਾਂ ਤਿੰਨਾਂ ਟੂਕਾਂ ਤੋਂ ਨਿਮਨ ਲਿਖਤ ਗੱਲਾਂ ਸਿਧ ਹੁੰਦੀਆਂ ਹਨ:—

੧ ਪਹਿਲੀ ਟੂਕ ਤੋਂ ਸਿਧ ਹੈ ਕਿ ਚਤਰਭੁਜ ਪੋਥੀ ੧੭੦੮ ਮੁਤਾਬਕ ੧੬੫੧ ਈਸਵੀ ਵਿਚ ਲਿਖੀ ਗਈ। ਲਿਖਾਰੀ ਕੇਸੋ ਦਾਸ ਬਰਹਮਨ ਸੀ ਇਸ ਦਾ ਉਤਾਰ ੧੮੮੫ ਮੁਤਾਬਕ ੧੮੨੮ ਈਸਵੀ ਵਿਚ ਹੋਇਆ। ਉਤਾਰਾ ਕਰਨ ਵਾਲੇ ਲਿਖਾਰੀ ਨੇ ਆਪਣਾ ਨਾਮ ਨਹੀਂ ਲਿਖਿਆ।

੨. ਪੋਥੀ ਹਰਿ ਜੀ ਸੰਮਤ ੧੭੦੭ ਮੁਤਾਬਿਕ ੧੬੫੦ ਵਿਚ ਲਿਖੀ ਗਈ। ਇਸ ਦਾ ਲਿਖਾਰੀ ਵੀ ਕੇਸੋ ਦਾਸ ਬ੍ਰਹਮਣ ਸੀ। ਇਸਦਾ ਉਤਾਰਾ ਵੀ ੧੮੨੮ ਈਸਵੀ ਵਿਚ ਹੋਇਆ। ਉਤਾਰਾ ਕਰਨ ਵਾਲੇ ਨੇ ਇਥੇ ਵੀ ਆਪਣਾ ਨਾਮ ਨਹੀਂ ਦਸਿਆ। ਇਸ ਦਾ ਉਤਾਰਾ ਕਰਨ ਵਾਲਾ ਉਹ ਹੀ ਪੁਰਸ਼ ਹੈ ਜਿਸ ਨੇ ਪੋਥੀ ਚਤਰਭੁਜ ਦਾ ਉਤਾਰਾ ਕੀਤਾ ਹੈ ਕਿਉਂਕਿ ਹੱਥ-ਲਿਖਤ ਲਿਖਾਈ ਆਦਿ ਦਾ ਤਰੀਕਾ ਉਹ ਹੀ ਹੈ ਜੋ ਪੋਥੀ ਚਤਰਭੁਜ ਦਾ ਹੈ।

੩. ਪੋਥੀ ਸਚਖੰਡ ਦਾ ਉਤਾਰਾ ਵੀ ੧੮੮੫ ਮੁਤਾਬਿਕ ੧੮੨੮ ਈ. ਵਿਚ ਹੋਇਆ। ਇਥੇ ਬੀ ਉਤਾਰਾ ਕਰਨ ਵਾਲੇ ਦਾ ਨਾਮ ਨਹੀਂ ਦਸਿਆ। ਪਰ ਜਦੋਂ ਇਹ ਪੋਥੀ ਪਹਿਲੀ ਵਾਰੀ ਲਿਖੀ ਗਈ ਸੀ ਤੇ ਬਾਬਾ ਮਿਹਰਬਾਨ ਜੀ ਨੇ ਲਿਖਵਾਈ ਸੀ ਉਸ ਵੇਲੇ ਕੇਸੋ ਦਾਸ ਬ੍ਰਹਮਨ ਹੀ ਲਿਖਾਰੀ ਸੀ, ਜਿਵੇਂ ਕਿ ਗੋਸ਼ਟਾਂ ਮਿਹਰਵਾਨ ਜੀ ਦੀਆਂ ਵਿਚ ਲਿਖਿਆ ਹੈ:—

"ਤਬ......(ਮਿਹਰਵਾਨ) ਜੀ ਕਹਿਆ ਜਿ ਹਰਿ ਜੀ ਤੂ ਕੇਸੋ ਦਾਸ ਨੋ ਪੁਛ ਤੁਧ ਸਭ ਗੋਸਟਾਂ ਲਿਖੀਆਂ ਹੈਨਿ ਏਸ ਅੱਖਰ ਦਾ ਅਰਥ ਕਿਉਂਕਿ ਹੈ। ਤਬ ਕੇਸੋ ਦਾਸ ਖਲੇ ਹੋਇ ਕਰਿ ਦੋਨੋਂ ਹਾਥ ਜੋੜ ਕਰਿ ਅਰ ਬੇਨਤੀ ਕਰੀ ਜਿ ਬਲਿਹਾਰ ਜਾਉਂ ਗੁਰਦੇਵ ਜੀ ਮੈਤਾਈ ਚਿਤ ਨਹੀ ਰਹੀਆ।"[1]

ਇਨ੍ਹਾਂ ਸਭ ਟੂਕਾਂ ਤੋਂ ਸਿਧ ਹੋਇਆ ਕਿ ਇਹ ਤਿੰਨੇ ਪੋਥੀਆਂ ਅਸਲ ਪੋਥੀਆਂ ਤੋਂ ਉਤਾਰੇ ਹੈਨ ਜਿਹੜੇ ਕਿ ੧੮੨੮ ਈਸਵੀ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਹੋਏ। ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਿਖਰ ਤੇ ਸੀ ਇਸ ਲਈ ਲਿਖਾਰੀ ਤੇ ਉਸ ਵੇਲੇ ਦੀ ਸਿਖਾਂ ਦੀ ਚੜ੍ਹਦੀ ਕਲਾ ਦਾ ਪ੍ਰਭਾਵ ਹੈ ਜਿਸ ਲਈ ਉਸਨੇ ਕਈ ਗੱਲਾਂ ਰਾਜਸੀ ਠਾਠ ਵਾਲੀਆਂ ਲਿਖ ਦਿਤੀਆਂ ਹਨ ਜਿਵੇਂ ਕਿ ਗੁਰੂ ਨਾਨਕ ਸਾਹਿਬ ਦਾ ਤਲਵੰਡੀ ਰਾਇ ਭੋਏ ਤੋਂ ਸੁਲਤਾਨਪੁਰ ਜਾਣ ਦਾ ਹਾਲ ਲਿਖਿਆ ਹੈ:—

"ਤਬ ਗੁਰੂ ਬਾਬਾ ਨਾਨਕ ਜੀ ਸੁਲਤਾਨਪੁਰ ਕਉ ਚਲਿਆ ਦਾਦੇ ਕਾਲੂ ਪਹੁਚਾਇਆ ਜੋੜੇ ਸਵਾਏ, ਘੋੜੇ ਪਹੁਚਾਏ ਜਿ ਘੋੜੇ ਦੁਇ ਕੋਤਲ ਇਕ ਹੇਠਿ ਦੁਇ ਊਠ ਅਸਬਾਬ ਨੋ, ਤੰਬੂ ਸਰਾਇਚੇ, ਵਿਛਾਵਣੇ, ਕਨਾਤਾਂ, ਅਸਬਾਬ, ਕਪੜੇ, ਹੰਡਵਾਈਆਂ ਲਦਣੇ ਨੋ ਨਫਰ ਸਾਥਿ ਮਿਲੇ ਖਰਚੀ ਰੁਪਯੇ ਦੰਮ ਸਾਥ ਮਿਲੇ। ਦਸ ਅਸਵਾਰ ਸਾਥ ਲਏ ਗੁਰੂ ਬਾਬੇ ਕੈ ਸਾਥਿ, ਸੁਲਤਾਨਪੁਰ ਨਗਰ ਕਉ ਚਲੈ' (ਵੇਖੋ ਪੰਨਾ ੭੩ ਇਸ ਜਨਮ ਸਾਖੀ ਦਾ)।

ਇਸ ਤੋਂ ਸੰਸਾ ਹੁੰਦਾ ਹੈ ਕਿ ਉਤਾਰਾ ਕਰਨਹਾਰਾਂ ਨੇ ਇਸ ਜਨਮ ਸਾਖੀ ਵਿਚ ਆਪਣੇ ਆਪ ਵੀ ਕੁਝ ਵਾਧੇ ਘਾਟੇ ਕੀਤੇ ਹਨ।

## ਇਸ ਜਨਮ ਸਾਖੀ ਦਾ ਸੰਪਾਦਨ

ਜਦੋਂ ਇਹ ਤਿੰਨਾਂ ਪੋਥੀਆਂ ਦਾ ਸਗ੍ਰਹ ਪ੍ਰਾਪਤ ਕੀਤਾ ਗਿਆ ਸੀ ਤਾਂ ਇਸ ਦਾ ਆਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੇਡਾ ਸੀ। ਪੜ੍ਹਣ ਦੀ ਸਹੂਲਤ ਨੂੰ ਮੁਖ ਰਖ ਕੇ ਅਸਾਂ ਇਸ ਨੂੰ ਦੋ ਜਿਲਦਾਂ ਵਿਚ ਕਰ ਦਿਤਾ ਹੈ।

੧. ਪੋਥੀ ਸਚਖੰਡ—ਜਨਮ ਸਾਖੀ ਗੁਰੂ ਨਾਨਕ ਕ੍ਰਿਤ ਮਿਹਰਬਾਨ ਇਕ ਸੰਚੇ ਵਿਚ।

੨. ਪੋਥੀ ਹਰਿ ਜੀ ਤੇ ਪੋਥੀ ਚਤਰਭੁਜ ਜਨਮ ਸਾਖੀ ਗੁਰੂ ਨਾਨਕ ਜਿਲਦ ਦੂਜੀ ਦੂਸਰੇ ਸੰਚੇ ਵਿਚ।

---

[1] ਗੋਸ਼ਟਾਂ ਮਿਹਰਬਾਨ ਜੀ ਦੀਆਂ, ਪਤ੍ਰਾ ੩੫੮ ੳ।

ਜਦੋਂ ਇਹ ਗਰੰਥ ਪ੍ਰਾਪਤ ਕੀਤਾ ਗਿਆ ਸੀ ਤਾਂ ਇਸ ਦੇ ਦੋ ਥਾਵਾਂ ਤੋਂ ਵਰਕੇ ਪਾਟੇ ਹੋਏ ਸਨ ਜਿਹੜੇ ਕਿ ਪਹਿਲੀ ਜਿਲਦ ਵਿਚ ਹੀ ਆਉਂਦੇ ਸਨ :—

(i) ਪਤਰਾ ਨੰਬਰ ੬੨ ਤੋਂ ਪਤਰਾ ਨੰਬਰ ੬੪ ਤਕ ਗੁੰਮ ਸਨ। ਇਨ੍ਹਾਂ ਵਿਚ ਗੋਸਟੀ ੫੧ ਦੀਆਂ ਕੁਝ ਲਾਈਨਾਂ, ਤੇ ਗੋਸਟੀ ਨੰਬਰ ੫੨ ਸਾਰੀ ਤੇ ਗੋਸਟੀ ੫੩ ਦੇ ਕੁਝ ਪੰਨੇ ਆਉਂਦੇ ਸਨ।

(ii) ਪਤਰਾ ਨੰਬਰ ੧੨੧ ਤੋਂ ੧੨੫ ਤਕ ਗੁੰਮ। ਇਨ੍ਹਾਂ ਪਤਰਿਆਂ ਵਿਚ ਗੋਸਟੀ ਨੰਬਰ ੬੮ ਤੇ ੬੯ ਆਉਂਦੀਆਂ ਸਨ।

੧੯੬੦ ਵਿਚ ਜਦੋਂ ਸਰਕਾਰ ਹਿੰਦ ਨੇ ਇਸ ਹੱਥ-ਲਿਖਤ ਨੂੰ ਸੰਪਾਦਨ ਤੇ ਛਪਵਾਉਣ ਦੀ ਸਕੀਮ ਮਨਜ਼ੂਰ ਕਰ ਲਈ ਤਾਂ ੧੯੬੧ ਵਿਚ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਨੂੰ ਇਸ ਜਨਮ ਸਾਖੀ ਦੀ ਦੂਜੀ ਪ੍ਰਤੀ ਮਿਲ ਗਈ। ਇਹ ਪੋਥੀ ਵੀ ਅਧੂਰੀ ਸੀ ਇਸ ਵਿਚ ਪਹਿਲੀ ਗੋਸਟ ਨਹੀਂ ਸੀ ਤੇ ਕੁਲ ਗੋਸਟਾਂ ੭੨ ਸਨ। ਪਰ ਇਹ ਸਾਡੀ ਪਹਿਲੀ ਪ੍ਰਤੀ ਨਾਲ ਪਤਰਾ ੧੨੯ ਅ ਤਕ ਮਿਲਦੀ ਸੀ। ਇਸ ਦੇ ਅੰਤ ਵਿਚ ਇਹ ਲਿਖਿਆ ਸੀ। "ਲਿਖਤੰ ਟਹਲੀਆ ਬ੍ਰਹਮਣ ਸਿਖ ਗੁਰੂ ਕਾ ਵਾਸੀ ਲਾਹੌਰ ਸਹਰ। ਗੁਜਰ ਮਲ ਦੀ ਮੰਡੀ। ਖੁਸ਼ੀ ਕਰਣੀ। ਭੁਲ ਚੁਕ ਬਖਸ਼ਣੀ। ਧੰਨ ਗੁਰੂ"।

ਇਸ ਦੂਜੀ ਲਭੀ ਪ੍ਰਤੀ ਨੇ ਸਾਡੀਆਂ ਬਹੁਤ ਸਾਰੀਆਂ ਔਕੜ੍ਹਾਂ ਹੱਲ ਕਰ ਦਿੱਤੀਆਂ। ਭਾਵੇਂ ਇਹ ਦੂਜੀ ਪ੍ਰਤੀ ਵੀ ਅਧੂਰੀ ਸੀ ਪਰ ਪਹਿਲੀ ਪ੍ਰਤੀ ਵਿਚੋਂ ਜਿਹੜੀਆਂ ਗੋਸ਼ਟੀਆਂ ਗੁੰਮ ਸਨ ਉਹ ਇਸ ਦੂਜੀ ਪ੍ਰਤੀ ਵਿਚੋਂ ਮਿਲ ਗਈਆਂ। ਨਾਲ ਹੀ ਪਹਿਲੀਆਂ ੭੨ ਗੋਸ਼ਟੀਆਂ ਦੇ ਮੂਲ ਪਾਠ ਦਾ ਟਾਕਰਾ ਕਰਨ ਲਈ ਸਹੂਲਤ ਹੋ ਗਈ।

ਹਰ ਪੁਰਾਤਨ ਲਿਖਤ ਵਾਂਗੂ ਇਸ ਜਨਮ ਸਾਖੀ ਦੇ ਅੱਖਰ ਆਪਸ ਵਿਚ ਜੁੜੇ ਸਨ ਅਸਾਂ ਇਨ੍ਹਾਂ ਨੂੰ ਅੱਡ ਅੱਡ ਕੀਤਾ ਹੈ ਵਿਸਰਾਮ ਚਿੰਨ '..." ? , । ਆਦਿ ਲਾਏ ਹਨ। ਕਿਧਰੇ ਕਿਧਰੇ ਬਿੰਦੀ ਤੇ ਟਿੱਪੀ ਵੀ ਲਾਈ ਹੈ ਤਾਂ ਜੋ ਪਾਠ ਸ਼ੁਧ ਸਮਝ ਪਵੇ, ਇਸ ਵਿਚ ਦਿਤੀ ਪਦ-ਰਚਨਾ ਨੂੰ ਕਵਿਤਾ ਵਾਂਗੂ ਲਿਖਿਆ ਹੈ ਤੇ ਗਦ-ਰਚਨਾ ਨੂੰ ਪੈਰਿਆਂ ਵਿਚ ਲੈ ਆਂਦਾ ਹੈ। ਹਰ ਏਕ ਗੋਸਟੀ ਦਾ ਸਿਰਲੇਖ ਅਸਾਂ ਦਿਤਾ ਹੈ। ਸਿਰਲੇਖ ਦੇ ਥੱਲੇ ਦੂਸਰੀ ਲਾਈਨ ਵਿਚ ਦਸਿਆ ਹੈ ਕਿ ਗੋਸਟੀ ਕਿਸ ਨਾਲ ਹੋਈ ਸੀ।

ਇਸ ਜਨਮ ਸਾਖੀ ਵਿਚ ਆਈ ਗੁਰਬਾਣੀ ਦਾ ਟਾਕਰਾ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਕੀਤਾ ਹੈ, ਬਹੁਤ ਥਾਵਾਂ ਤੇ ਪਾਠ ਸ਼ੁਦ ਕਰ ਦਿਤੇ ਹਨ ਪਰ ਜਿਥੇ ਜ਼ਿਆਦਾ ਪਾਠੰਤਰ ਵੇਖਿਆ ਗਿਆ ਹੈ ਉਥੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਨੂੰ ਟੂਕਾਂ ਵਿਚ ਦੇ ਦਿੱਤਾ ਹੈ ਤਾਂ ਜੋ ਪਾਠਕ ਫਰਕ ਨੂੰ ਸਮਝ ਲੈਣ। ਜਨਮ ਸਾਖੀ ਵਿਚ ਆਏ ਗੁਰਬਾਣੀ ਦੇ ਪਰਮਾਰਥਾਂ ਦਾ ਤਤਕਰਾ ਸਮੇਤ ਗੁਰੂ ਗਰੰਥ ਸਾਹਿਬ ਦੇ ਪੰਨਿਆਂ ਦੇ ਅੰਤਕਾਂ ਨੰਬਰ ੨੦ ਵਿਚ ਦੇ ਦਿਤਾ ਹੈ। ਜੋ ਬਾਣੀ ਇਸ ਜਨਮ ਸਾਖੀ ਵਿਚ ਆਈ ਹੈ ਪਰ ਗੁਰੂ ਗਰੰਥ ਸਾਹਿਬ ਵਿਚ ਨਹੀਂ ਉਸ ਵਾਸਤੇ ਫੁਟ ਨੋਟ ਦੇ ਦਿਤੇ ਹਨ ਤੇ ਇਸ ਪੁਸਤਕ ਦੇ ਅਖੀਰ ਵਿਚ ਇਹੋ ਜਿਹੀ ਸਾਰੀ ਬਾਣੀ ਅੰਤਕਾ ਨੰਬਰ ੩ ਵਿਚ ਇਕੱਤਰ ਕਰ ਦਿਤੀ ਹੈ। ਮਿਹਰਵਾਨ ਜੀ ਦੇ ਸਲੋਕ ਹਰ ਗੋਸਟੀ ਦੇ ਅੰਤ ਵਿਚ ਆਉਂਦੇ ਹਨ। ਉਨ੍ਹਾਂ ਨੂੰ ਗੁਰਬਾਣੀ ਤੋਂ ਨਿਖੇੜਣ ਲਈ ਥਾਂ ਥਾਂ ਫੁਟ ਨੋਟ ਦੇ ਦਿਤੇ ਹਨ ਤੇ ਪੁਸਤਕ ਦੇ ਅਖੀਰ ਤੇ ਇਨ੍ਹਾਂ ਸ਼ਲੋਕਾਂ ਨੂੰ ਅੰਤਕਾ ਨੰਬਰ ੪ ਵਿਚ ਇਕੱਠਾ ਕਰ ਦਿਤਾ ਹੈ ਤਾਂ ਜੋ ਪਾਠਕ ਮਿਹਰਵਾਨ ਜੀ ਦੀ ਰਚੀ ਕਵਿਤਾ ਦਾ ਅਧਿਐਨ ਕਰ ਸਕਣ। ਔਖੇ ਸ਼ਬਦਾਂ ਦੇ ਅਰਥ ਫੁਟਨੋਟਾਂ ਵਿਚ ਦਿਤੇ ਹਨ ਤਾਂ ਜੋ ਇਸ ਪੁਰਾਤਨ ਲਿਖਤ ਨੂੰ ਸਮਝਣ ਵਿਚ ਸੌਖ ਰਹੇ।

੧੯੫੯ ਈਸਵੀ ਵਿਚ ਇਸ ਦੁਰਲਭ ਹੱਥ ਨੂੰ ਸੰਪਾਦਨ ਤੇ ਛਪਵਾਉਣ ਦੀ ਯੋਜਨਾ ਭਾਰਤ ਸਰਕਾਰ ਨੂੰ ਭੇਜੀ ਗਈ ਸੀ ਜਿਸ ਦੀ ਮਨਜ਼ੂਰੀ ੧੯੬੦ ਵਿਚ ਆ ਗਈ ਸੀ। ਉਸੇ ਸਾਲ ਹੀ ਇਸ ਦੀ ਪ੍ਰੈਸ ਕਾਪੀ ਨੂੰ ਤਿਆਰ ਕਰਨ ਦਾ ਕੰਮ ਅਰੰਭ ਦਿਤਾ ਸੀ। ਗਿਆਨੀ ਕਰਤਾਰ ਸਿੰਘ ਟੀਚਰ ਖਾਲਸਾ ਕਾਲਜੀਏਟ ਸਕੂਲ, ਅੰਮ੍ਰਿਤਸਰ ਨੇ ਇਸ ਨੂੰ ਪਦ-ਛੇਦ ਕਰ ਕੇ ਨਕਲ ਕੀਤਾ ਤੇ ਅਸਲ ਨਾਲ ਟਾਕਰਾ ਕਰਨ ਵਿਚ ਸੰਪਾਦਕ ਦਾ ਹੱਥ ਵਟਾਇਆ। ੧੯੬੧

ਵਿਚ ਜਦੋਂ ਸਰਦਾਰ ਵਰਿਆਮ ਸਿੰਘ ਜੀ ਪ੍ਰਿੰਸੀਪਲ ਬਣੇ ਤਾਂ ਉਨ੍ਹਾਂ ਨੇ ਇਸ ਕੰਮ ਨੂੰ ਕਰਨ ਲਈ ਸਰਦਾਰ ਸ਼ਮਸ਼ੇਰ ਸਿੰਘ ਨੂੰ ਨਿਯੁਕਤ ਕੀਤਾ। ਸਰਦਾਰ ਸ਼ਮਸੇਰ ਸਿੰਘ ਨੇ ਸੰਪਾਦਕ ਦੇ ਸੁਝਾਵਾਂ ਤੇ ਅਗਵਾਈ ਅਨੁਸਾਰ ਇਹ ਵਾਧੇ ਕੀਤੇ :—(੧) ਗੁਰਬਾਣੀ ਦਾ ਟਾਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਣੀ ਨਾਲ ਕੀਤਾ। (੨) ਔਖੇ ਸ਼ਬਦਾਂ ਦੇ ਅਰਥ ਲਾਏ। (੩) ਦੂਸਰੀ ਲੱਭੀ ਸੰਚੀ ਦੀਆਂ ੧੨ ਗੋਸ਼ਟਾਂ ਦੇ ਪਾਠ ਦਾ ਪਹਿਲੀ ਸੰਚੀ ਨਾਲ ਟਾਕਰਾ ਕੀਤਾ ਤੇ ਕਿਧਰੇ ਕਿਧਰੇ ਫੁਟ ਨੋਟ ਦਿਤੇ। ਸੰਪਾਦਕ ਨੇ ਫੇਰ ਸਾਰੇ ਖਰੜੇ ਦੀ ਸੋਧ ਸੁਧਾਈ ਕੀਤੀ–ਗੋਸ਼ਟੀਆਂ ਦੇ ਸਿਰਲੇਖ ਦਿਤੇ, ਪੈਰੇ ਬਣਾਏ ਫਾਰਸੀ ਅੱਖਰਾਂ ਦੀ ਸੁਧਾਈ ਕੀਤੀ ਤੇ ਫੁਟਨੋਟਾਂ ਵਿਚ ਵਾਧਾ ਕੀਤਾ।

ਆਰੰਭਕਾ ਵਿਚ ਲੇਖ ਲਿਖਣ ਲਈ ਪੰਜਾਬੀ ਦੇ ਸਾਰੇ ਵਿਦਵਾਨਾਂ ਨੂੰ ਬਿਨੈ ਪਤਰ ਭੇਜੇ ਗਏ ਸਨ। ਜਿਨ੍ਹਾਂ ਨੇ ਜਨਮ-ਸਾਖੀ ਦੇ ਵਖਰੇ ਵਖਰੇ ਪੱਖਾਂ ਤੇ ਲੇਖ ਲਿਖ ਕੇ ਭੇਜੇ, ਉਨ੍ਹਾਂ ਲੇਖਾਂ ਨੂੰ ਤਰਤੀਬ ਦੇ ਕੇ ਆਰੰਭਕਾ ਵਿਚ ਛਾਪ ਦਿਤਾ ਗਿਆ ਹੈ। ਇਨ੍ਹਾਂ ਨਿਬੰਧਾਂ ਨੂੰ ਇਕ ਲੜੀ ਵਿਚ ਪੁਰੋਣ ਲਈ ਇਹ ਜ਼ਰੂਰੀ ਸਮਝਿਆ ਗਿਆ ਕਿ ਕੋਈ ਲੇਖ ਇਸ ਵਿਚ ਅਜਿਹਾ ਨਾ ਛਾਪਿਆ ਜਾਏ ਜਿਹੜਾ ਕਿ ਆਰੰਭਕਾ ਵਿਚ ਆਏ ਕਿਸੇ ਹੋਰ ਲੇਖ ਦੀ ਵਿਰੋਧਤਾ ਕਰਦਾ ਹੋਵੇ। ਇਸ ਆਸ਼ੇ ਨੂੰ ਮੁਖ ਰਖਦਿਆਂ ਕੁਝ ਵਿਦਵਾਨਾਂ ਦੇ ਲੇਖ ਵਾਪਸ ਕਰਨੇ ਪਏ ਹਨ, ਜਿਸ ਲਈ ਸੰਪਾਦਕ ਖਿਮਾਂ ਦਾ ਜਾਚਕ ਹੈ।

ਹਿੰਦ ਸਰਕਾਰ ਤੇ ਪੰਜਾਬ ਸਰਕਾਰ ਦੀ ਬਹੁ-ਮੁਲੀ ਸਹਾਇਤਾ ਤੋਂ ਬਿਨਾਂ ਇਹ ਦੁਰਲਭ ਹੱਥ-ਲਿਖਤ ਪਾਠਕਾਂ ਸਾਹਮਣੇ ਨਹੀਂ ਸੀ ਆ ਸਕਦੀ। ਮੈਂ ਉਨ੍ਹਾਂ ਸਾਰੇ ਸਰਕਾਰੀ ਕਰਮਚਾਰੀਆਂ ਦਾ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਯੋਜਨਾਂ ਵਿਚ ਸਹਾਇਤਾ ਕੀਤੀ ਹੈ। ਕਰਨਲ ਸਤ ਬੂਟਾ ਸਿੰਘ ਜੀ ਵਾਈਸ ਪ੍ਰੈਜ਼ੀਡੈਂਟ ਖਾਲਸਾ ਕਾਲਜ ਅੰਮ੍ਰਿਤਸਰ ਦਾ ਰਿਣੀ ਹਾਂ ਜਿਨ੍ਹਾਂ ਨੇ ਸੰਪਾਦਕ ਦਾ ਇਸ ਕੰਮ ਵਿਚ ਹੌਸਲਾ ਵਧਾਇਆ ਹੈ। ਪ੍ਰਿੰਸੀਪਲ ਸਾਹਿਬਾਨ ਦੀ ਬਹੁ-ਮੁਲੀ ਮਿਲਵਰਤਨ ਦਾ ਮੈਂ ਸਤਿਕਾਰ ਸਹਿਤ ਧੰਨਵਾਦ ਕਰਦਾ ਹਾਂ। ਪ੍ਰਿੰਸੀਪਲ ਬਲਵੰਤ ਸਿੰਘ ਜੀ ਅਨੰਦ ਨੇ ਮੇਰੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਮੁਖਬੰਧ (ਅੰਗਰੇਜ਼ੀ ਵਿਚ) ਲਿਖਿਆ ਹੈ, ਮੈਂ ਉਨ੍ਹਾਂ ਦੇ ਨਿਘੇ ਸਹਿਯੋਗ ਲਈ ਅਭਾਰੀ ਹਾਂ। ਉਨਾਂ ਸਾਰੇ ਸਜਨਾਂ ਦਾ ਜਿਨਾਂ ਨੇ ਇਸ ਦੇ ਸੰਪਾਦਨ ਵਿਚ ਸਹਾਇਤਾ ਕੀਤੀ, ਆਰੰਭਕਾ ਲਈ ਲੇਖ ਲਿਖੇ ਹਨ ਧੰਨਵਾਦ ਕਰਦਾ ਹਾਂ। ਗਿਆਨੀ ਮਹਾਂ ਸਿੰਘ ਐਡੀਟਰ ਖਾਲਸਾ ਸਮਾਚਾਰ, ਅੰਮ੍ਰਿਤਸਰ ਤੇ ਮੇਰੇ ਸਹਿਕਾਰੀ ਪ੍ਰੋਫ਼ੈਸਰ ਡਾ: ਤਾਰਨ ਸਿੰਘ ਜੀ ਨੇ ਕਈ ਚੰਗੇ ਸੁਝਾ ਦਿਤੇ ਹਨ ਤੇ ਗਿਆਨੀ ਜੀ ਨੇ ਮੇਰੇ ਨਾਲ ਪਰੂਫ ਪੜ੍ਹਨ ਵਿਚ ਸਹਾਇਤਾ ਕੀਤੀ ਹੈ, ਸ੍ਰੀ ਮਤੀ ਜੋਗਿੰਦਰ ਕੌਰ ਨੇ ਇਸ ਸੰਚੇ ਦੇ ਅੰਤਕੇ ਤਿਆਰ ਕਰਨ ਵਿਚ ਹੱਥ ਵਟਾਇਆ ਹੈ, ਅਤੇ ਸਰਦਾਰ ਬੂਟਾ ਸਿੰਘ ਅਰੋੜਬੰਸ ਪ੍ਰੈਸ, ਅੰਮ੍ਰਿਤਰਰ ਨੇ ਛਾਪਣ ਵਿਚ ਸਹਿਯੋਗ ਦਿਤਾ ਹੈ। ਮੈਂ ਇਨ੍ਹਾਂ ਸਾਰਿਆਂ ਦਾ ਧੰਨਵਾਦੀ ਹਾਂ।

ਕਿਰਪਾਲ ਸਿੰਘ

ਪ੍ਰੋਫ਼ੈਸਰ ਇਨਚਾਰਜ, ਸਿਖ ਹਿਸਟਰੀ
ਰੀਸਰਚ ਡੀਪਾਰਟਮੈਂਟ,
ਖਾਲਸਾ ਕਾਲਜ ਅੰਮ੍ਰਿਤਸਰ

ਨਵੰਬਰ ੨੦, ੧੯੬੨.

# ਸੂਚੀ


| | | ਪੰਨਾ |
|---|---|---|
| A Note | Col. Sir Buta Singh ji | (I) |
| Foreword | Principal S. Balwant Singh Anand | (III) |
| ਭੂਮਕਾ | ਪ੍ਰੋ : ਕਿਰਪਾਲ ਸਿੰਘ | (V) |
| ਸੂਚੀ ਅਰੰਭਕਾ | | XIII |
| ਸੂਚੀ ਗੋਸ਼ਟੀਆਂ ਜਨਮ ਸਾਖੀ | | XIV |
| ਸੂਚੀ ਅੰਤਕਾ | | XVIII |


---

## ਅਰੰਭਕਾ


੧ ਵਿਸ਼ੇਸ਼ ਜਾਣਕਾਰੀ:—

| | | |
|---|---|---|
| (ੳ) ਜੀਵਨ ਮਿਹਰਵਾਨ ਜੀ | ਪ੍ਰੋ : ਕਿਰਪਾਲ ਸਿੰਘ | 1 |
| (ਅ) ਸ੍ਰੀ ਗੁਰੂ ਨਾਨਕ ਸੁਗਿਆਨ | ਸਰਦਾਰ ਧਰਮਾਨੰਤ ਸਿੰਘ ਜੀ | 14 |
| (ੲ) ਗੋਸ਼ਟੀਆਂ ਦੀ ਪਰੰਪਰਾ | ਡਾ: ਤਾਰਨ ਸਿੰਘ | 32 |
| (ਸ) ਮਿਹਰਵਾਨ ਹਰਿ ਜੀ ਰਚਨਾਵਲੀ | (i) ਪ੍ਰੋ: ਕਿਰਪਾਲ ਸਿੰਘ | 36 |
| | (ii) ਸ. ਪਿਆਰਾ ਸਿੰਘ ਪਦਮ | 38 |

੨ ਸਾਹਿਤਕ ਅਧਐਨ :—

| | | |
|---|---|---|
| (ੳ) ਸਾਹਿਤਕ ਮਹਾਨਤਾ | ਡਾ: ਰੌਸ਼ਨ ਲਾਲ ਅਹੂਜਾ | 42 |
| (ਅ) ਜਨਮ ਸਾਖੀ ਵਿਚ ਜੀਵਨ ਚਿਤ੍ਰਨ ਕਲਾ | ਡਾ: ਤਾਰਨ ਸਿੰਘ | 49 |
| (ੲ) ,, ਨਾਟਕੀ-ਤੱਤ | ਪ੍ਰੋ: ਗੁਰਦਿਆਲ ਸਿੰਘ ਫੁਲ | 53 |
| (ਸ) ਮਿਹਰਬਾਨ ਕਵੀ ਦੇ ਰੂਪ ਵਿਚ | ਡਾ: ਤਾਰਨ ਸਿੰਘ | 59 |

੩ ਭਾਸ਼ਾਈ ਅਧਐਨ :—

| | | |
|---|---|---|
| (ੳ) ਆਦਿ ਗ੍ਰੰਥ, ਆਧੁਨਿਕ ਪੰਜਾਬੀ ਅਤੇ ਜਨਮ ਸਾਖੀ | ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ | 69 |
| (ਅ) ਜਨਮ ਸਾਖੀ ਮੇਹਰਬਾਨ—ਇਕ ਭਾਸ਼ਾਈ ਅਧਿਐਨ | ਡਾ: ਵਿਦਿਆਭਾਸਕਰ ਅਰੁਨ | 75 |

੪ ਇਤਿਹਾਸਕ ਵਿਸ਼ੇਸ਼ਤਾ :—

| | | |
|---|---|---|
| (ੳ) ਇਸ ਜਨਮ ਸਾਖੀ ਦੀ ਇਤਹਾਸਕ ਮਹਾਨਤਾ | ਪ੍ਰੋ: ਕਿਰਪਾਲ ਸਿੰਘ | 81 |
| (ਅ) ਜਨਮ ਸਾਖੀਆਂ ਗੁਰੂ ਬਾਬਾ ਨਾਨਕ ਜੀ | ਪ੍ਰੋ: ਪਿਆਰ ਸਿੰਘ | 89 |

੫ ਗੁਰਬਾਣੀ ਪ੍ਰਮਾਰਥ :—

| | | |
|---|---|---|
| ਇਸ ਜਨਮ-ਸਾਖੀ ਵਿਚਲੇ ਪ੍ਰਮਾਰਥ- | ਡਾ: ਤਾਰਨ ਸਿੰਘ | 97 |

# ਸੂਚੀ ਗੋਸ਼ਟੀਆਂ ਜਨਮ ਸਾਖੀ


| ਗੋਸ਼ਟਿ ਨੰਬਰ | ਸਿਰ ਲੇਖ | | | ਪੰਨਾ |
|---|---|---|---|---|
| ੧ | ਰਾਜ-ਜੋਗ ਦੀ ਵਿਆਖਿਆ-ਗੋਸ਼ਟਿ ਰਾਜੇ ਜਨਕ ਕੀ | | | ੧ |
| ੨ | ਨਰਕ ਵਾਸੀਆਂ ਨੂੰ ਤਾਰਨਾ | ,, | | ੪ |
| ੩ | ਕਲਜੁਗ ਵਿਚ ਜਨਮ | ,, | | ੬ |
| ੪ | ਅਵਤਾਰ ਧਾਰਨਾ | ਗੋਸ਼ਟਿ ਬਾਬੇ ਨਾਨਕ ਜੀ ਕੀ | | ੯ |
| ੫ | ਪਾਂਧੇ ਪਾਸ ਪੜ੍ਹਨਾ | ,, | | ੧੧ |
| ੬ | ਬਾਲ ਲੀਲਾ ਤੇ ਮੁਲਾਂ ਪਾਸ ਪੜ੍ਹਨਾ | ,, | | ੧੫ |
| ੭ | ਜੰਞੂ-ਸੰਸਕਾਰ | ,, | | ੨੦ |
| ੮ | ਖੇਤ-ਹਰਿਆ | ,, | | ੨੨ |
| ੯ | ਦਰਖਤ ਦੀ ਛਾਂ ਨ ਢਲਨੀ | ,, | (ਰਾਏ ਬੁਲਾਰ ਨਾਲ) | ੨੪ |
| ੧੦ | ਗੁਰੂ ਨਾਨਕ ਦੀ ਵਡਿਆਈ | ,, | (ਰਾਏ ਬੁਲਾਰ ਨਾਲ) | ੨੭ |
| ੧੧ | ਵਿਆਹ | ,, | | ੨੯ |
| ੧੨ | ਵਿਆਹ | ,, | | ੩੩ |
| ੧੩ | ਚੁਪ ਰਹਿਣਾ | ,, | (ਮਾਤਾ ਨਾਲ) | ੩੪ |
| ੧੪ | ਚੁਪ ਦਾ ਉਪਾਏ | ,, | (ਪੰਡਤ ਨਾਲ) | ੪੦ |
| ੧੫ | ਵੈਦ ਬੁਲਾਇਆ | ,, | (ਵੈਦ ਨਾਲ) | ੪੫ |
| ੧੬ | ਰੋਗ ਦਾ ਦਾਰੂ | ,, | (ਵੈਦ ਨਾਲ) | ੪੯ |
| ੧੭ | ਅਸਲ ਖੇਤੀ | ,, | | ੫੨ |
| ੧੮ | ਪਰਵਾਰ ਨੂੰ ਉਪਦੇਸ਼ | ,, | (ਪਰਿਵਾਰ ਨਾਲ) | ੫੫ |
| ੧੯ | ਨਾਮ ਦੀ ਭੁਖ | ,, | (ਮਾਤਾ ਨਾਲ) | ੫੯ |
| ੨੦ | ਮਾਤਾ ਨੂੰ ਦਿਲਾਸਾ | ,, | (ਮਾਤਾ ਨਾਲ) | ੬੧ |
| ੨੧ | ਬਸੰਤ ਦੀ ਵਿਆਖਿਆ | ,, | (ਤਲਵੰਡੀ ਦੇ ਲੋਕਾਂ ਨਾਲ) | ੬੩ |
| ੨੨ | ਅਸਲ ਬਿਉਹਾਰ | ,, | (ਮਾਤਾ ਪਿਤਾ ਨਾਲ) | ੬੬ |
| ੨੩ | ਅਸਲ ਫਸਲ | ,, | (ਪਿਤਾ ਨਾਲ) | ੭੧ |
| ੨੪ | ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਨੂੰ | ,, | | ੭੨ |
| ੨੫ | ਆਤਮ ਪਰਬੋਧੀ ਗਿਆਨ ਗੋਸ਼ਟਿ | ,, | (ਮਨ ਨਾਲ) | ੭੭ |
| ੨੬ | ਮੋਦੀ ਖਾਨਾ ਸੰਭਾਲਿਆ | ,, | (ਮਨ ਨਾਲ) | ੮੦ |
| ੨੭ | ਮਾਇਆ ਵਿਚ ਉਦਾਸ | ,, | (ਪਾਰਬ੍ਰਹਮ ਨਾਲ) | ੮੩ |
| ੨੮ | ਵੇਂਈਂ ਪ੍ਰਵੇਸ਼ | ,, | ,, | ੮੫ |
| ੨੯ | ਮੋਦੀ ਖਾਨੇ ਦਾ ਤਿਆਗ | ,, | ,, | ੯੦ |
| ੩੦ | ਨ ਕੋਈ ਹਿੰਦੂ ਨ ਮੁਸਲਮਾਨ | ,, | (ਦੌਲਤ ਖਾਂ ਨਾਲ) | ੯੩ |
| ੩੧ | ਨਿਮਾਜ਼ ਦੀ ਅਸਲੀਅਤ | ,, | (ਕਾਜ਼ੀ ਨਾਲ) | ੯੮ |

| ਗੋਸ਼ਟਿ ਨੰਬਰ | ਸਿਰ ਲੇਖ | | | ਪੰਨਾ |
|---|---|---|---|---|
| ੩੨ | ਖੁਦਾ ਦਾ ਰਸਤਾ | ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ | (ਮੁਲਾਂ ਨਾਲ) | ੯੯ |
| ੩੩ | ਮਾਇਆ ਤਿਆਗ | ,, | (ਮਨ ਨਾਲ) | ੧੦੨ |
| | ਪਹਿਲੀ ਉਦਾਸੀ | | | |
| ੩੪ | ਸੁਲਤਾਨ ਪੁਰੋਂ ਚਲੇ | ,, | (ਪਹਿਲੀ ਉਦਾਸੀ) | ੧੦੪ |
| ੩੫ | ਮਾਇਆ ਤਿਆਗ ਦੀ ਮਹਾਨਤਾ | ,, | (ਮਰਦਾਨੇ ਨਾਲ) | ੧੦੬ |
| ੩੬ | ਮਰਦਾਨੇ ਦੀ ਭੁਖ ਤ੍ਰਿਪਤਾਈ | ,, | (ਮਰਦਾਨੇ ਨਾਲ) | ੧੦੯ |
| ੩੭ | ਕੂੰਜਾ ਦੀ ਸਾਖੀ | ,, | (ਕੂੰਜਾ ਨਾਲ) | ੧੧੨ |
| ੩੮ | ਅਸਲ ਖਰਾਇਤ | ,, | (ਦਿਲੀ ਵਿਚ) | ੧੧੪ |
| ੩੯ | ਗੰਗਾ ਇਸ਼ਨਾਨ ਦੀ ਅਸਲੀਅਤ | ,, | (ਮਰਦਾਨੇ ਨਾਲ) | ੧੧੬ |
| ੪੦ | ਪਾਖੰਡ ਖੰਡਣ | ,, | (ਗੰਗਾ ਦੇ ਯਾਤਰੂਆਂ ਨਾਲ) | ੧੧੭ |
| ੪੧ | ਕਰਮ ਕਾਂਡ ਦੀ ਅਸਲੀਅਤ | ,, | (ਬੈਸਨਵਾਂ ਨਾਲ) | ੧੨੦ |
| ੪੨ | ਪਾਪਾਂ ਤੋਂ ਬਚਣ ਦੇ ਸਾਧਨ | ,, | (ਸੇਵਕਾਂ ਨਾਲ ਹਰਦਵਾਰ ਵਿਚ) | ੧੨੩ |
| ੪੩ | ਕਰਮ ਕਾਂਡ ਦਾ ਖੰਡਨ | ,, | (ਪ੍ਰਯਾਗ ਵਿਚ) | ੧੨੮ |
| ੪੪ | ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ | ,, | (ਨਾਮ ਦੀ ਮਹਿਮਾ) | ੧੩੦ |
| ੪੫ | ,, ,, | ,, | (ਸਚ ਦੀ ਅਸਲੀਅਤ) | ੧੩੨ |
| ੪੬ | ,, ,, | ,, | (ਗੋਬਿੰਦ-ਲੋਕਾਂ ਨਾਲ) | ੧੩੫ |
| ੪੭ | ,, ,, | ,, | (ਬਨਾਰਸ ਦੇ ਲੋਕਾਂ ਨਾਲ) | ੧੩੭ |
| ੪੮ | ,, ,, | ,, | (ਪੰਡਿਤਾਂ ਨਾਲ) | ੧੩੯ |
| ੪੯ | ,, ,, | ,, | ,, | ੧੪੪ |
| ੫੦ | ,, ,, | ,, | ,, | ੧੪੬ |
| ੫੧ | ਕਾਸ਼ੀ ਦੇ ਰਾਜਾ ਹਰਨਾਥ ਨੂੰ ਉਪਦੇਸ਼ | ,, | | ੧੫੦ |
| ੫੨ | ਸਚੇ ਨਾਮ ਦੀ ਮਹਿਮ | ,, | (ਗੁਸਾਈ ਕਬੀਰ ਨਾਲ) | ੧੫੪ |
| ੫੩ | ਸ੍ਰੀ ਗੁਰੂ ਨਾਨਕ ਦੇਵ ਜੀ ਪਟਨੇ ਵਿਚ | ,, | (ਲੋਕਾਂ ਨਾਲ) | ੧੫੭ |
| ੫੪ | ,, ,, | ,, | (ਪਾਰਬ੍ਰਹਮ ਨਾਲ) | ੧੭੪ |
| ੫੫ | ਅਸਲ ਭੋਜਨ | ,, | (ਲੋਕਾਂ ਨਾਲ) | ੧੭੮ |
| ੫੬ | ਗੁਰੂ ਜੀ ਪੂਰਬ ਦੀ ਧਰਤੀ ਤੋਂ ਦਖਣ ਵੱਲ | ,, | (ਇਕ ਰਾਜੇ ਨਾਲ) | ੧੮੦ |
| ੫੭ | ਸ੍ਰੀ ਗੁਰੂ ਨਾਨਕ ਦੇਵ ਜੀ ਦਖਨ ਦੀ ਧਰਤੀ ਤੇ | ,, | (ਲੋਕਾਂ ਨਾਲ) | ੧੮੪ |
| ੫੮ | ਸ੍ਰੀ ਗੁਰੂ ਨਾਨਕ ਦੇਵ ਜੀ ਅਯੁਧਿਆ ਵਿਚ | ,, | (ਸਿਮਰਨ ਦੀ ਮਹਿਮਾ) | ੧੮੬ |
| ੫੯ | ,, ,, | ,, | (ਭਗਤਾਂ ਨਾਲ) | ੧੯੦ |
| ੬੦ | ਸ੍ਰੀ ਗੁਰੂ ਨਾਨਕ ਦੇਵ ਜੀ ਈਸ਼ਵਰ ਦਰਬਾਰ ਵਿਚ | ,, | (ਪਾਰਬ੍ਰਹਮ ਨਾਲ) | ੧੯੮ |
| ੬੧ | ਗੁਰੂ ਜੀ ਜਗੰਨਾਥ ਵਿਚ | ,, | (ਭਰਥਰੀ ਨਾਲ) | ੨੦੦ |
| ੬੨ | ਗੁਰੂ ਜੀ ਦਖਨ ਦੇ ਦੇਹਰੇ ਵਿਚ | ,, | (ਦੁਖ ਸੁਖ ਬਾਰੇ) | ੨੦੩ |
| ੬੩ | ਸਾਖੀ ਦਖਣ ਦੀ ਮਰਦਾਨੇ ਦੀ ਭੁਖ ਤ੍ਰੇਹ ਮਿਟਾਈ | ,, | | ੨੦੬ |
| ੬੪ | ਗੁਰੂ ਜੀ ਸਮੁੰਦਰ ਕੰਢੇ ਇਕ ਉਜਾੜ ਵਿਚ | | (ਮਰਦਾਨੇ ਨਾਲ) | ੨੦੯ |

| ਗੋਸ਼ਟਿ ਨੰਬਰ | | ਸਿਰ ਲੇਖ | | ਪੰਨਾ |
|---|---|---|---|---|
| ੬੫ | ਗੁਰੂ ਜੀ ਸੇਤਬੰਦ ਰਾਮੇਸ਼ਵਰ ਵਿਚ | ਗੋਸ਼ਟਿ ਗੁਰੂ ਬਾਬਾ ਨਾਨਕ ਜੀ ਕੀ | (ਆਰਤੀ) | ੨੧੧ |
| ੬੬ | ,, ,, | ,, | (ਲੋਕਾਂ ਨਾਲ) | ੨੧੪ |
| ੬੭ | ਗੁਰੂ ਜੀ ਦਖਣ ਦੀ ਧਰਤੀ ਤੇ | ,, | (ਅਕਾਲ ਪੁਰਖ ਦੀ ਉਸਤਤ) | ੨੧੭ |
| ੬੮ | ,, ,, | ,, | (ਕਲਜੁਗ ਨਾਲ) | ੨੨੧ |
| ੬੯ | ਗੁਰੂ ਜੀ ਨੇ ਕਾਲ ਪਕੜਿਆ | ,, | (ਮਰਦਾਨੇ ਨਾਲ) | ੨੨੬ |
| ੭੦ | ਅਕਾਲ ਪੁਰਖ ਦਾ ਵਾਸ਼ਾ | ,, | (ਮਰਦਾਨੇ ਨਾਲ) | ੨੨੯ |
| ੭੧ | ਗੁਰੂ ਜੀ ਨੇ ਰਾਖਸ਼ ਤਾਰੇ | ,, | | ੨੩੧ |
| ੭੨ | ਸ਼ਾਕਤ ਲੋਕਾਂ ਦਾ ਉਧਾਰ | ,, | (ਦਖਨ ਦੀ ਧਰਤੀ) | ੨੩੧ |
| ੭੩ | ਸਜਨ ਠੱਗ ਨਿਸਤਾਰਾ | ,, | | ੨੩੫ |
| ੭੪ | ਨਾਮ ਦੀ ਮਹਿਮਾ | ,, | (ਪਾਰਬ੍ਰਹਮ ਨਾਲ) | ੨੩੮ |
| ੭੫ | ਰਾਜਾ ਮਿਤ੍ਰ ਸੈਨ ਨਿਸਤਾਰਾ | ,, | (ਦਖਨ ਦੀ ਧਰਤੀ) | ੨੪੫ |
| ੭੬ | ਸੰਗਤ ਦਾ ਅਸਰ | ,, | (ਕਮਲ ਫੁਲਾਂ ਨਾਲ) | ੨੫੧ |
| ੭੭ | ਬਾਬਾ ਸਚਖੰਡ ਵਿਚ | ,, | (ਪਾਰਬ੍ਰਹਮ ਨਾਲ) | ੨੫੩ |
| ੭੮ | ਰਾਜਾ ਜਗਨ ਨਾਥ ਨਿਸਤਾਰਾ | ,, | (ਦਖਨ ਦੀ ਧਰਤੀ) | ੨੫੫ |
| ੭੯ | ਸਚੇ ਨਾਮ ਦੀ ਮਹਿਮਾ | ,, | (ਹੁਜਤੀਆਂ ਨਾਲ) | ੨੫੮ |
| ੮੦ | ਗੁਰੂ ਜੀ ਦਖਣ ਕੀ ਧਰਤੀ ਇਕ ਨਗਰ ਵਿਚ | ,, | (ਗੋਬਿੰਦ ਲੋਕਾਂ ਨਾਲ) | ੨੬੦ |
| ੮੧ | ,, ,, | ,, | ,, | ੨੬੩ |
| ੮੨ | ,, ,, | ,, | ,, | ੨੬੭ |
| ੮੩ | ਗੁਰੂ ਜੀ ਇਕ ਬਾਗ ਵਿਚ | ,, | (ਮੌਤ ਕੀ ਹੈ ?) | ੨੬੯ |
| ੮੪ | ਪਾਰਬ੍ਰਹਮ ਦੀ ਦਰਗਾਹ ਵਿਚ | ,, | (ਪਾਰਬ੍ਰਹਮ ਨਾਲ) | ੨੭੧ |
| ੮੫ | ਪਸ਼ੂ ਪੰਖੀ ਹੁਕਮ ਮੰਨ ਕੇ ਸ਼ਰਨ ਆਏ | ,, | | ੨੭੬ |
| ੮੬ | ਗੁਰੂ ਜੀ ਇਕ ਤਲਾਓ ਦੇ ਕੰਢੇ | ,, | (ਮਨ ਨਾਲ) | ੨੭੬ |
| ੮੭ | ਗੁਰੂ ਜੀ ਉਜੈਨ ਵਿਚ | ,, | (ਪਾਰਬ੍ਰਹਮ ਨਾਲ) | ੨੭੯ |
| ੮੮ | ਗੁਰਮੁਖ ਤੇ ਮਨਮੁਖ | ,, | (ਮਰਦਾਨੇ ਨਾਲ) | ੨੮੭ |
| ੮੯ | ਗੁਰੂ ਜੀ ਨਰਬਦਾ ਦੇ ਕਿਨਾਰੇ | ,, | (ਸੰਨਿਆਸੀ ਨਾਲ) | ੨੯੧ |
| ੯੦ | ਠੱਗਾਂ ਦਾ ਨਿਸਤਾਰਾ | ,, | (ਨਰਬਦਾ ਨਦੀ ਤੇ) | ੨੯੪ |
| ੯੧ | ਗੁਰੂ ਜੀ ਉਜੈਨ ਵਿਚ | ,, | ,, | ੩੦੦ |
| ੯੨ | ,, ,, | ,, | (ਭਰਥਰੀ ਨਾਲ) | ੩੦੩ |
| ੯੩ | ,, ,, | ,, | | ੩੦੬ |
| ੯੪ | ਸਚਖੰਡ ਦੇ ਦਰਸ਼ਨ | ,, | (ਪਾਰਬ੍ਰਹਮ ਨਾਲ) | ੩੧੦ |
| ੯੫ | ਅਕਾਲ ਪੁਰਖ ਦੀ ਉਸਤਤ | ,, | (ਸੰਗਤ ਨਾਲ) | ੩੧੨ |
| ੯੬ | ਦੱਖਣ ਦੀ ਧਰਤੀ ਇਕ ਨਗਰ ਵਿਚ | ,, | (ਇਕ ਰਾਜੇ ਨਾਲ) | ੩੧੫ |
| ੯੭ | ਇਕ ਹੋਰ ਨਗਰ ਵਿਚ | ,, | (ਰਾਮ ਜਨਾਂ ਨਾਲ) | ੩੧੯ |
| ੯੮ | ਨਵਗ੍ਰਿਹ–ਪੂਜਾ ਦਾ ਖੰਡਣ | ,, | (ਇਕ ਰਾਜੇ ਨਾਲ) | ੩੨੩ |

| ਗੋਸ਼ਟਿ ਨੰਬਰ | ਸਿਰ ਲੇਖ | | | ਪੰਨਾ |
|---|---|---|---|---|
| ੯੯ | ਅਤੁਟ ਸਿਮਰਨ | ਗੋਸਟਿ ਗੁਰੂ ਬਾਬੇ ਨਾਨਕ ਜੀ ਕੀ | (ਮਰਦਾਨੇ ਨਾਲ) | ੩੨੬ |
| ੧੦੦ | ਗੁਰੂ ਜੀ ਬੀਕਾਨੇਰ ਦੇ ਇਲਾਕੇ ਵਿਚ | ,, | (ਇਕ ਵੈਸ਼ਨਵ ਨਾਲ) | ੩੩੧ |
| ੧੦੧ | ,, | ,, | (ਗੋਬਿੰਦ ਲੋਕਾਂ ਨਾਲ) | ੩੩੪ |
| ੧੦੨ | ਗੁਰੂ ਜੀ ਬੀਕਾਨੇਰ ਨਗਰ ਦੇ ਇਕ ਵਿਚ | ,, | ,, | ੩੩੬ |
| ੧੦੩ | ਮਾਰੂਥਲਾਂ ਵਿਚ ਫੇਰੀ | ,, | (ਇਕ ਪਟੇਲ ਨਾਲ) | ੩੩੯ |
| ੧੦੪ | ਗੁਰੂ ਜੀ ਰਾਜਪੂਤਾਨੇ ਵਿਚ | ,, | (ਗੋਬਿੰਦ ਲੋਕਾਂ ਨਾਲ) | ੩੪੫ |
| ੧੦੫ | ਬੀਕਾਨੇਰ ਦੀ ਧਰਤੀ ਤੇ | ,, | (ਵੇਸ਼ਨਵਾਂ ਨਾਲ) | ੩੫੦ |
| ੧੦੬ | ਗੁਰੂ ਜੀ ਬੀਕਾਨੇਰ ਸ਼ਹਿਰ ਵਿਚ | ,, | (ਗੋਬਿੰਦ ਲੋਕਾਂ ਨਾਲ) | ੩੫੩ |
| ੧੦੭ | ਗੁਰੂ ਜੀ ਸੋਰਠ (ਸੁਰਾਸ਼ਟ੍ਰ) ਦੇਸ਼ ਵਿਚ | ,, | (ਮਰਦਾਨੇ ਨਾਲ) | ੩੫੬ |
| ੧੦੮ | ਗੁਰੂ ਜੀ ਮਾਰੂਥਲਾਂ ਵਿਚ | ,, | (ਮਰਦਾਨੇ ਨਾਲ) | ੩੫੮ |
| ੧੦੯ | ਗੁਰੂ ਜੀ ਮੱਥਰਾ ਵਿਚ | ,, | (ਨਿਰੰਜਨੀ ਮਤ) | ੩੬੦ |
| ੧੧੦ | ,, ,, | ,, | (ਪਰਮੇਸ਼ਰ ਨਾਲ) | ੩੬੫ |
| ੧੧੧ | ,, ,, | ,, | (ਵੈਸ਼ਨਵਾਂ ਨਾਲ) | ੩੬੮ |
| ੧੧੨ | ਗੁਰੂ ਜੀ ਕੁਰੂਕਸ਼ੇਤਰ ਵਿਚ | ,, | (ਵੈਸ਼ਨਵਾਂ ਤੇ ਪੰਡਤਾਂ ਨਾਲ) | ੩੭੧ |
| ੧੧੩ | ਗੁਰੂ ਜੀ ਸੁਲਤਾਨਪੁਰ ਵਿਚ | ,, | (ਦੌਲਤ ਖਾਂ ਨਾਲ) | ੩੭੪ |
| ੧੧੪ | ,, ,, | ,, | ,, | ੩੭੭ |
| ੧੧੫ | ,, ,, | ,, | ,, | ੩੮੧ |
| ੧੧੬ | ,, ,, | ,, | (ਗੋਬਿੰਦ ਲੋਕਾਂ ਨਾਲ) | ੩੮੩ |
| | ਦੂਜੀ ਉਦਾਸੀ | | | |
| ੧੧੭ | ਗੁਰੂ ਜੀ ਸੁਮੇਰ ਪਰਬਤ ਤੇ | ,, | (ਗੋਰਖ ਨਾਲ) | ੩੮੪ |
| ੧੧੮ | ,, ,, | ,, | (ਸਿਧਾ ਨਾਲ) | ੩੯੨ |
| ੧੧੯ | ,, ,, | ,, | ,, | ੩੯੯ |
| ੧੨੦ | ,, ,, | ,, | ,, | ੪੦੧ |
| ੧੨੧ | ,, ,, | ,, | ,, | ੪੦੩ |
| ੧੨੨ | ,, ,, | ,, | ,, | ੪੦੫ |
| ੧੨੩ | ਗੁਰੂ ਜੀ ਚਰਪਟ ਵਣੀ ਤੇ | ,, | (ਮਛੰਦ੍ਰ ਨਾਥ ਨਾਲ) | ੪੦੯ |
| ੧੨੪ | ,, | ,, | ,, | ੪੧੧ |
| ੧੨੫ | ਗੁਰੂ ਜੀ ਪਰਮੇਸਰ ਦੀ ਦਰਗਾਹ ਵਿਚ | ,, | (ਪਾਰਬ੍ਰਹਮ ਨਾਲ) | ੪੧੩ |
| ੧੨੬ | ਗੁਰੂ ਜੀ ਗੋਰਖ–ਹਟੜੀ ਤੇ | ,, | (ਇਕ ਜੋਗੀ ਨਾਲ) | ੪੧੬ |
| ੧੨੭ | ਗੁਰੂ ਜੀ ਉਤਰ ਤੋਂ ਪੱਛਮ ਵੱਲ | ,, | (ਮਰਦਾਨੇ ਨਾਲ) | ੪੧੯ |
| ੧੨੮ | ਗੁਰੂ ਜੀ ਮੁਲਤਾਨ ਵਿਚ | ,, | (ਮੁਲਤਾਨ ਦੇ ਲੋਕਾਂ ਨਾਲ) | ੪੨੩ |
| ੧੨੯ | ,, ,, | ,, | ,, | ੪੨੬ |
| ੧੩੦ | ,, ,, | ,, | (ਮਰਦਾਨੇ ਨਾਲ) | ੪੩੦ |
| ੧੩੧ | ,, ,, | ,, | (ਪੀਰ ਬਹਾਉਦੀਨ ਦੇ ਪੋਤੇ ਨਾਲ) | ੪੩੪ |

| ਗੋਸ਼ਟਿ ਨੰਬਰ | ਸ਼ਿਰ ਲੇਖ | | | ਪੰਨਾ |
|---|---|---|---|---|
| ੧੩੨ | ਗੁਰੂ ਜੀ ਮੁਲਤਾਨ ਵਿਚ, ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪੀਰ ਨਾਲ) | | | ੪੩੮ |
| ੧੩੩ | ਗੁਰੂ ਜੀ ਪਾਰਬ੍ਰਹਮ ਦੀ ਦਰਗਾਹ ਵਿਚ | ,, | | ੪੪੩ |
| ੧੩੪ | ਗੁਰੂ ਜੀ ਮੁਲਤਾਨ ਵਿਚ ,, | ,, | (ਇਕ ਫਕੀਰ ਨਾਲ) | ੪੪੬ |
| ੧੩੫ | ਗੁਰੂ ਜੀ ਮੱਕੇ ਨੂੰ ,, | ,, | (ਮੁਲਾਂ ਨਾਲ) | ੪੪੯ |
| ੧੩੬ | ,, ,, | ,, | (ਹਾਜ਼ੀ ਫਕੀਰਾਂ ਨਾਲ) | ੪੫੧ |
| ੧੩੭ | ਗੁਰੂ ਜੀ ਪਾਰਬ੍ਰਹਮ ਦੀ ਦਰਗਾਹ ਵਿਚ | ,, | (ਪਾਰਬ੍ਰਹਮ ਨਾਲ) | ੪੫੮ |
| ੧੩੮ | ਗੁਰੂ ਜੀ ਹਿੰਗਲਾਜ ਵਿਚ ,, | ,, | (ਵੈਸਨਵਾਂ ਨਾਲ | ੪੬੧ |
| ੧੩੯ | ਸੈਦਪੁਰ ਬਾਬਰ ਦਾ ਹਮਲਾ ,, | ,, | (ਲੋਕਾਂ ਨਾਲ) | ੪੬੩ |
| ੧੪੦ | ਬਾਬਰ ਹਥੋਂ ਸੈਦਪੁਰ ਦੀ ਤਬਾਹੀ ਤੇ ਗੁਰੂ ਜੀ ਟਿਲੇ ਬਾਲ ਗੁਦਾਈ ਨੂੰ ,, | ,, | (ਮਰਦਾਨੇ ਤੇ ਜੋਗੀਆਂ ਨਾਲ) | ੪੬੬ |
| ੧੪੧ | ਗੁਰੂ ਜੀ ਤਲਵੰਡੀ ਵਿਚ ,, | ,, | (ਮਾਤਾ ਨਾਲ) | ੪੭੦ |
| ੧੪੨ | ,, ,, ,, | ,, | (ਅਸਲ ਪਹਿਰਾਵਾ ਤੇ ਖੁਰਾਕ) | ੪੭੪ |
| ੧੪੩ | ,, ,, ,, | ,, | (ਮਾਤਾ ਪਿਤਾ ਨਾਲ) | ੪੭੬ |
| ੧੪੪ | ,, ,, ,, | ,, | ,, | ੪੭੯ |
| ੧੪੫ | ,, ,, | ,, | (ਮਾਤਾ ਨਾਲ) | ੪੮੨ |
| ੧੪੬ | ਗੁਰ ਜੀ ਪਰਮੇਸ਼ਰ ਦੀ ਦਰਗਾਹ ਵਿਚ | ,, | (ਪਾਰਬ੍ਰਹਮ ਨਾਲ) | ੪੮੫ |
| | ਤੀਜੀ ਉਦਾਸੀ | | | |
| ੧੪੭ | ਗੁਰੂ ਜੀ ਪਾਕਪਟਨ ਵਿਚ | ,, | (ਸ਼ੇਖ ਇਬ੍ਰਾਹੀਮ ਫਰੀਦ ਸਾਨੀ ਨਾਲ) | ੪੮੮ |
| ੧੪੮ | ,, ,, | ,, | ,, | ੪੯੬ |
| ੧੪੯ | ,, ,, | ,, | ,, | ੫੦੬ |
| ੧੫੦ | ਪਰਮੇਸ਼ਰ ਨਾਲ ਮਿਲਾਪ | ,, | (ਪਾਰਬ੍ਰਹਮ ਨਾਲ) | ੫੦੮ |
| ੧੫੧ | ਗੁਰੂ ਜੀ ਦੀ ਦੀਪਾਲਪਰ ਵਿਚ | ,, | (ਲੋਕਾਂ ਨਾਲ) | ੫੧੦ |
| ੧੫੨ | ਗੁਰੂ ਜੀ ਇਕ ਨਗਰ (ਖੋਖੋਵਾਲ ਵਿਚ) | ,, | (ਮਰਦਾਨੇ ਤੇ ਇਕ ਬਾਲਕ ਨਾਲ) | ੫੧੨ |
| ੧੫੩ | ਗੁਰੂ ਜੀ ਦਾ ਕਰਤਾਰਪੁਰ ਵਸਾਉਣਾ | ,, | (ਕਰੋੜੀਏ ਨਾਲ) | ੫੧੬ |


## ਅੰਤਕਾ


**ਅੰਤਕਾ ੧ :**—ਗੁਰੂ ਜੀ ਦੇ ਜੀਵਨ ਸਬੰਧੀ ਇਸ ਜਨਮ ਸਾਖੀ ਵਿਚ ਦਿਤੀਆਂ ਤਾਰੀਖਾਂ ਤੇ ਸਾਲ ੫੨੧

**ਅੰਤਕਾ ੨ :**—ਗੁਰੂ ਬਾਣੀ ਪਰਮਾਰਥ ਤਤਕਰਾ—
ਜਨਮ-ਸਾਖੀ ਵਿਚ ਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਤਤਕਰਾ ੫੨੨

**ਅੰਤਕਾ ੩ :**—ਬਾਹਰਲੀ ਬਾਣੀ—
ਇਸ ਪੋਥੀ ਵਿਚ ਆਈਆਂ ਹੋਰ ਤੁਕਾਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਹਨ ੫੨੯

**ਅੰਤਕਾ ੪ :**—ਸ੍ਰੀ ਮਿਹਰਵਾਨ ਜੀ ਦੀ ਕਾਵਿ ਰਚਨਾ—
ਇਸ ਜਨਮ ਸਾਖੀ ਵਿਚ ਗੋਸ਼ਟੀਆਂ ਦੇ ਅੰਤ ਆਏ ਸ੍ਰੀ ਮਿਹਰਬਾਨ ਰਚਿਤ ਸਲੋਕ ੫੩੦

**ਅੰਤਕਾ ੫ :**—ਇਸ ਜਨਮ ਸਾਖੀ ਵਿਚ ਦਿਤੇ ਨਾਵਾਂ ਤੇ ਥਾਵਾਂ ਦੀ ਸੂਚੀ ੫੪੨

# ੧. ਵਿਸ਼ੇਸ਼ ਜਾਣਕਾਰੀ

## (ੳ) ਜੀਵਨ ਮਿਹਰਵਾਨ ਜੀ

## (੧੫੮੧ ਈਸਵੀ ਤੋਂ ੧੬੪੦ ਈਸਵੀ)

ਫਾਰਸੀ ਤਾਰੀਖਾਂ ਵਿਚ, ਵਿਸ਼ੇਸ਼ ਕਰ ਕੇ ਤਾਰੀਖੇ ਸਿੱਖਾਂ ਕਿਰਤ ਖੁਸ਼ਵਕਤ ਰਾਏ, ਚਹਾਰ ਬਾਗ਼ੇ ਪੰਜਾਬ ਕ੍ਰਿਤ ਗ਼ੁਲਾਮ ਮੁਹੀਉੱਦੀਨ ਬੂਟੇ ਸ਼ਾਹ ਵਿਚ "ਮਿਹਰਬਾਨ" ਤੇ ਪੰਜਾਬੀ ਗੁਰਮੁਖੀ ਹੱਥ ਲਿਖਤਾਂ ਵਿਚ, ਵਿਸ਼ੇਸ਼ ਕਰ ਕੇ ਮਿਹਰਵਾਨ ਤੇ ਹਰਜੀ ਦੀਆਂ ਰਚਨਾਵਾਂ[1] ਵਿਚ "ਮਿਹਰਵਾਨ" ਲਿਖਿਆ ਮਿਲਦਾ ਹੈ। ਇਹ ਦੋਵੇਂ ਨਾਂ ਠੀਕ ਹਨ ਕਿਉਂਕਿ "ਵ" ਤੇ "ਬ" ਕਈ ਥਾਈਂ ਆਪਸ ਵਿਚ ਬਦਲ ਜਾਂਦੇ ਹਨ।

ਮਿਹਰਵਾਨ ਜੀ, ਸ੍ਰੀ ਗੁਰੂ ਰਾਮਦਾਸ ਜੀ ਦੇ ਸਭ ਤੋਂ ਵਡੇ ਪੁਤਰ ਪ੍ਰਿਥੀਚੰਦ ਦੇ ਇਕਲੌਤੇ ਸਪੁਤਰ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭਤੀਜੇ ਸਨ। ਆਪ ਦੀ ਜਨਮ ਤਾਰੀਖ ਬਾਰੇ "ਗੋਸਟੀਆਂ ਮਿਹਰਵਾਨ ਜੀ[2]" ਵਿਚ ਲਿਖਿਆ ਹੈ:—"ਸੰਮਤ ੧੬੩੮ ਮਾਘ ਸੁਦੀ ਬਸੰਤ ਪੰਚਮੀ ਕੇ ਦਿਨ ਸਵਾ ਪਹਿਰ ਰਾਤ ਰਹਿਤੀ ਕਉ ਸ੍ਰੀ ਗੁਰੂ ਸਾਹਿਬ (ਪ੍ਰਿਥੀ ਚੰਦ) ਜੀ ਕੇ ਗਿਹ ਸੋਢੀ ਕੇ ਬੰਸ ਸਾਹਿਬਾਣੀ ਭਗਵਾਨੋ[3] ਕੇ ਉਦਰ ਤੇ ਸ੍ਰੀ ਗੁਰੂ ਬਾਬੇ ਨਾਨਕ ਜੀ ਕੇ ਪੰਥ ਮਹਿ ਸ੍ਰੀ ਸੁਖ ਦੇਉ ਭਗਤ ਸੰਸਾਰ ਉਧਾਰ ਕਰਨੇ ਕੀ ਨਮਿਤ ਅਉਤਾਰ ਲੀਆ"[4]। ਇਸ ਟੂਕ ਅਨੁਸਾਰ ਮਿਹਰਵਾਨ ਜੀ ਦਾ ਜਨਮ ਐਤਵਾਰ ੨੪ ਜਨਵਰੀ ੧੫੮੨ ਈ: ਬਣਦਾ ਹੈ। ਪਰ ਇਸੇ ਹਥ ਲਿਖਤ ਵਿਚ ਅਗੇ ਚੱਲ ਕੇ ਲਿਖਿਆ ਹੈ:—"ਤਬ ਗੁਰੂ ਮਿਹਰਵਾਨ ਛਿਆਂ ਸੱਤਾਂ ਮਹੀਨਿਆਂ ਕਾ ਹੋਇਆ ਤਬ ਗੁਰੂ ਰਾਮਦਾਸ ਸੰਮਤਿ ੧੬੩੮ ਭਾਦਰਉ ਸੁਦੀ ੩ ਕਉ ਸਬਦ ਕੀ ਥਾਪਨਾ ਗੁਰੂ ਅਰਜਨ ਕੋ ਦੇ ਕਰ ਸੱਚ ਖੰਡ ਕਉ ਸਿਧਾਰੇ"। ਇਹ ਸਤਰਾਂ ਸਪਸ਼ਟ ਤੌਰ ਤੇ ਦੱਸਦੀਆਂ ਹਨ ਕਿ ਮਿਹਰਵਾਨ ਜੀ ਦਾ ਜਨਮ ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀਜੋਤ ਸਮਾਉਣ ਤੋਂ ਸਤ ਮਹੀਨੇ ਪਹਿਲਾਂ ਹੋਇਆ ਸੀ। ਇਸ ਕਥਨ ਨੂੰ ਗੋਸ਼ਟੀਆ ਮਿਹਰਵਾਨ ਦੇ ਕਰਤਾ ਨੇ ਕਿੰਨੀ ਵਾਰੀ ਦੁਹਰਾਇਆ ਹੈ; ਪਤਰਾ '੩੪੮ ਅ' ਤੇ ਲਿਖਿਆ ਹੈ "ਤਬ ਸ੍ਰੀ ਸਤਿਗੁਰੂ ਮੁਸਕਾਇ ਕੈ ਕਹਿਆ ਜਿ ਮੈਂ ਭੀ ਸਾਤਿ ਮਹੀਨੇ ਕਾ ਥਾ ਜੱਬਿ ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਇਆ ਥਾ"। ਸ੍ਰੀ ਗੁਰੂ ਰਾਮਦਾਸ ਜੀ ਦਾ ਮਿਹਰਵਾਨ ਦਾ ਨਾਮ ਰਖਣਾ ਇਹ ਸਪਸ਼ਟ ਕਰਦਾ ਹੈ ਕਿ ਮਿਹਰਵਾਨ ਦਾ ਜਨਮ ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੋਇਆ ਸੀ। ਸਭ ਪੁਸਤਕਾਂ ਵਿਚ ਤੇ ਹਥ-ਲਿਖਤਾਂ ਵਿਚ, ਜਿਵੇਂ ਕਿ ਇਨ੍ਹਾਂ "ਗੋਸਟੀਆਂ" ਦੇ ਕਰਤਾ ਨੇ ਵੀ ਲਿਖਿਆ ਹੈ, ਸ੍ਰੀ ਗੁਰੂ ਰਾਮਦਾਸ ਜੀ ਭਾਦਰੋਂ ਸੁਦੀ ੩ ਸੰਮਤ ੧੬੩੮,ਮੁਤਾਬਕ ਇਕ ਸਤੰਬਰ ੧੫੮੧ ਸ਼ੁਕਰਵਾਰ ਨੂੰ ਜੋਤੀ ਜੋਤ ਸਮਾਏ ਸਨ[5]। ਇਸ ਹਿਸਾਬ ਨਾਲ ਮਿਹਰਵਾਨ

---

[1]ਵਿਸਥਾਰ ਲਈ ਵੇਖੋ ਮਿਹਰਵਾਨ, ਹਰਜੀ, ਚਤਰਭੁਜ ਰਚਨਾਵਲੀ। [2]ਪੰਜਾਬੀ ਗੁਰਮੁਖੀ ਹਥ ਲਿਖਤ ਨੰਬਰ ੩੫੧੦ (੧੯੮) ਸਿਖ ਰੈਫਰੈਂਸ ਲਾਇਬ੍ਰੇਰੀ, ਦਰਬਾਰ ਸਾਹਿਬ ਅੰਮ੍ਰਿਤਸਰ। ਇਸ ਪੋਥੀ ਦੀ ਅੰਦਰਲੀ ਗਵਾਹੀ ਦੱਸਦੀ ਹੈ ਕਿ ਇਸ ਦਾ ਰਚਣਹਾਰ ਮਿਹਰਵਾਨ ਜੀ ਦਾ ਸਪੁਤ੍ਰ ਹਰਜੀ ਸੀ। ਇਹ ਉਤਾਰਾ ਸੰਮਤ ੧੮੩੬— ੧੭੭੯ ਈਸਵੀ ਦਾ ਹੈ। [3]ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਬਾਬਾ ਪ੍ਰਿਥੀ ਚੰਦ ਦੀ ਇਸਤ੍ਰੀ ਦਾ ਨਾਉ 'ਕਰਮੋ' ਲਿਖਿਆ ਹੈ। ਵੇਖੋ ਰਾਸ ੩ ਅੰਸੂ ੧। [4]ਗੋਸਟੀਆਂ ਮਿਹਰਵਾਨ, ਪਤਰਾ ੭, ੳ। [5]ਕਰਮ ਸਿੰਘ—"ਗੁਰਪੁਰਬ ਨਿਰਣਯ" ਪੰਨਾ ੯੩।

ਦੀ ਉਪਰੋਕਤ ਦਸੀ ਜਨਮ ਤਾਰੀਖ—੨੪ ਜਨਵਰੀ ੧੫੮੨—ਗਲਤ ਹੈ, ਕਿਉਂਕਿ ਇਹ ਤਾਰੀਖ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿਛੋਂ ਦੀ ਹੈ। ਅਸਲ ਗਲ ਇਹ ਜਾਪਦੀ ਹੈ ਕਿ ਕਰਤਾ "ਗੋਸ਼ਟੀਆਂ ਮਿਹਰਵਾਨਾ" ਨੂੰ ਸੰਮਤ ਲਿਖਣ ਵਿਚ ਟਪਲਾ ਲਗਾ ਹੈ। ਮਿਹਰਵਾਨ ਦਾ ਜਨਮ ਮਾਘ ਸੁਦੀ ਬਸੰਤ ਪੰਚਮੀ ਸੰਮਤ ੧੬੩੭ ਵਿਚ ਹੋਇਆ, ੧੬੩੮ ਵਿਚ ਨਹੀਂ। ਇਸ ਹਿਸਾਬ ਨਾਲ ਮਿਹਰਵਾਨ ਦਾ ਜਨਮ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਪੂਰੇ ਸਤ ਮਹੀਨੇ ਤੇ ਵੀਹ ਦਿਨ ਪਹਿਲਾਂ ਹੋਇਆ। ਇਸ ਲਈ ਮਿਹਰਵਾਨ ਦਾ ਜਨਮ ਮਾਘ ਸੁਦੀ ਪੰਚਮੀ ਸੰਮਤ ੧੬੩੭ ਮੁਤਾਬਕ ੯ ਜਨਵਰੀ ੧੫੮੧ ਈਸਵੀ ਸੋਮਵਾਰ ਨੂੰ ਹੋਇਆ ਸਹੀ ਹੁੰਦਾ ਹੈ।

### ਅਸਲ ਨਾਂ

ਮਿਹਰਵਾਨ ਦਾ ਅਸਲ ਨਾਂ 'ਮਨੋਹਰ ਦਾਸ' ਸੀ। ਗੋਸ਼ਟੀਆਂ ਮਿਹਰਵਾਨ ਵਿਚ ਲਿਖਿਆ ਹੈ ਕਿ ਜਦੋਂ ਮਿਹਰਵਾਨ ਦਾ ਜਨਮ ਹੋਇਆ ਤਾਂ ਮਾਤਾ ਭਾਨੀ ਜੀ ਇਸ ਨਵੇਂ ਬਾਲਕ ਨੂੰ ਗੁਰੂ ਰਾਮਦਾਸ ਜੀ ਕੋਲ ਲੈ ਗਏ ਤੇ ਕਿਹਾ ਕਿ ਇਸ ਬਾਲਕ ਦਾ ਨਾਂ ਰਖੀਐ, ਤਾਂ ਉਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਨੇ ਫੁਰਮਾਇਆ, "ਇਸ ਬਾਲਕ ਕਾ ਨਾਮ ਮਨੋਹਰ ਦਾਸ ਰਾਖਹੁ, ਇਹ ਸਭਨਾ ਕਾ ਮਨ ਹਿਰਿਨਹਾਰ ਹੋਇਗਾ[1]।"

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਸਰ

ਮਨੋਹਰ ਦਾਸ ਮਿਹਰਵਾਨ ਨੇ ਆਪਣਾ ਸਾਰਾ ਬਚਪਨ ਸ੍ਰੀ ਅੰਮ੍ਰਿਤਸਰ ਵਿਚ ਗੁਜ਼ਾਰਿਆ[2]। ਸ਼ੁਰੂ ਤੋਂ ਹੀ ਇ ਬਾਲ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਹੁਤ ਸਨੇਹ ਸੀ। ਇਹ ਬਾਲਕ ਆਮ ਕਰ ਕੇ ਗੁਰੂ ਅਰਜਨ ਦੇਵ ਜੀ ਕੋਲ ਹੀ ਰਹਿੰਦਾ ਤੇ ਓਹ ਇਸ ਨੂੰ ਪਿਆਰ ਨਾਲ ਗੋਦੀ ਵਿਚ ਬਿਠਾਲ ਲਿਆ ਕਰਦੇ ਸਨ ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਦੇ ਹਨ:—

> ਕੇਤਿਕ ਸਮਾਂ ਬਿਤੀਤਯੋ ਜਬੈ। ਪ੍ਰਿਥੀਏ ਕੇ ਸੁਤ ਉਪਜਯੋ ਤਬੈ।.........
> ਕਿਤਕ ਮਾਸ ਕੋ ਪਿਖਿ ਸੁਖ ਪਾਵਹਿ। ਸ੍ਰੀ ਗੁਰੂ ਅਰਜਨ ਢਿਗ ਲੇ ਆਵਹਿ।
> ਕਰਹਿਂ ਪ੍ਰੇਮ ਇਵ ਲੇਵਹਿਂ ਗੋਦ। ਅਧਿਕ ਦੁਲਾਰਹਿਂ ਵਧਹਿ ਪ੍ਰਮੋਦ। ੩੬।
> ਸਰਲ ਸੁਭਾਉ ਜਾਨ ਕਰਿ ਆਛੇ। ਸਭ ਕੋ ਭਲੋ ਹੋਨ ਉਰ ਬਾਛੇ।
> ਅਧਿਕ ਸਨੇਹ ਸਨੇ ਸਿਸ ਸਾਥਾ। ਆਨਹਿ ਨਿਤਿ ਪ੍ਰਤਿ ਢਿਗ ਗੁਰ ਨਾਥਾ। ੩੭।[3]

ਜਦੋਂ ਮਨੋਹਰ ਦਾਸ ਜ਼ਰਾ ਵਡਾ ਹੋਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਇਸ ਦਾ ਸਨੇਹ ਬਹੁਤ ਵਧਿਆ। ਗੁਰੂ ਅਰਜਨ ਸਾਹਿਬ ਵੀ ਇਸ ਨੂੰ ਭਾਈ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ ਆਪਣਾ ਬੱਚਾ ਕਰ ਕੇ ਹੀ ਜਾਣਦੇ ਸਨ "ਜਿਮ ਨਿਜ ਸੁਤ ਕੋ ਜਾਨਹਿ ਤੈਸੇ"। ਮਿਹਰਵਾਨ ਨੂੰ ਬਸਤਰ ਆਦਿ ਬਨਵਾ ਦੇਂਦੇ ਸਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:—

---

[1]ਗੋਸਟੀਆਂ ਮਿਹਰਵਾਨ, ਪਤਰਾ, ੧੦ ੳ। [2]ਤਾਰੀਖੇ ਸਿੱਖਾਂ ਖੁਸ਼ਵਕਤ ਰਾਇ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਅਧਿਐਨ ਤੋਂ ਨਿਸਚਿਤ ਹੁੰਦਾ ਹੈ ਕਿ ਪ੍ਰਿਥੀ ਚੰਦ ਜੀ ਹੇਹਰ ਆਪਣੇ ਸਹੁਰੇ ਪਿੰਡ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਜਨਮ, ਭਾਵ ੧੫੯੫ ਈਸਵੀ, ਤੋਂ ਪਿਛੋਂ ਗਏ। [3]ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੨ ਅੰਸੂ ੨੯, ਪੰਨਾ ੧੭੬੩।

ਸੰਮਤ ਬੀਤਯੋ ਵਧਯੋ ਸਰੀਰ । ਖੇਲਹਿ ਆਨ ਗੁਰੂ ਕੇ ਤੀਰ ।
ਨਿਤ ਸਨੇਹ ਕਰਿ ਬਹੁਤ ਦੁਲਾਰਹਿ । ਗਹੈ ਭੁਜਾ ਨਿਜ ਅੰਕ ਬਿਠਾਰਹਿ ॥ ੩੮ ॥
ਨਿਜ ਢਿਗ ਤੇ ਭੂਖਨ ਘੜਿਵਾਏ । ਸੁੰਦਰ ਕੰਚਨ ਕੇ ਪਹਿਰਾਏ ।
ਤਥਾ ਬਸਤ੍ਰ ਆਛੇ ਪਹਿਰਾਏ । ਗੋਟਾ ਊਪਰ ਤਿਨਹੁ ਲਗਾਏ ॥ ੩੯ ॥[1]

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਗਤ ਵਿਚ ਮਨੋਹਰ ਦਾਸ ਇਕ ਬੜਾ ਗੰਭੀਰ, ਉਪਰਾਮ ਚਿਤ ਤੇ ਵਿਦਵਾਨ ਨੌਜਵਾਨ ਬਣਿਆ । ਇਸ ਦੀਆਂ ਰੁਚੀਆਂ ਆਪਣੇ ਬਾਹਰ ਮੁਖੀ ਪਿਤਾ ਨਾਲੋਂ ਬਿਲਕੁਲ ਹੀ ਵੱਖਰੀਆਂ ਸਨ । ਜਦੋਂ ਇਸ ਨੇ ਹੋਸ਼ ਸੰਭਾਲੀ ਇਹ ਅੰਮ੍ਰਿਤ ਵੇਲੇ ਉਠਦਾ, ਸਾਧਾਂ ਤੇ ਸੰਤਾਂ ਦੀ ਸੰਗਤ ਕਰਦਾ ਤੇ ਸਾਰਾ ਦਿਨ ਪੜ੍ਹਨ ਲਿਖਣ ਵਿਚ ਬਿਤਾ ਦੇਂਦਾ । ਖੁਸ਼ਵਕਤ ਰਾਏ, ਜਿਹੜਾ ਕਿ ਅੰਮ੍ਰਿਤਸਰ ਰਹਿੰਦਾ ਸੀ ਤੇ ਸਿਖਾਂ ਦੀਆਂ ਰਵਾਇਤਾਂ ਤੋਂ ਭਲੀ ਪਰਕਾਰ ਜਾਣੂ ਸੀ, ਨੇ ੧੮੧੧ ਈਸਵੀ ਵਿਚ ਰਚੀ ਤਾਰੀਖੇ ਸਿਖਾਂ[2] ਵਿਚ ਲਿਖਿਆ ਹੈ:—

از پرتھی مل مهربان نام پسرے بُود او از بدو صبح یوم التمیز صحبت نقرائے کامل ومشاغل علم و ادب میداشت۔نظر بران گورو ارجن ازبس متوجہ احوال میبود۔

ਭਾਵ—ਪ੍ਰਿਥੀ ਮਲ ਦਾ ਇਕ ਪੁਤ੍ਰ ਮਿਹਰਵਾਨ ਨਾਮ ਦਾ ਸੀ । ਜਦੋਂ ਤੋਂ ਉਸ ਹੋਸ਼ ਸੰਭਾਲੀ ਸੀ ਸਵੇਰ ਸ਼ੁਰੂ ਹੋਣ ਤੋਂ ਹੀ ਉਹ ਪਹੁੰਚੇ ਹੋਏ ਫਕੀਰਾਂ ਦੀ ਸੰਗਤ ਵਿਚ ਤੇ ਪੜ੍ਹਨ ਲਿਖਣ ਵਿਚ ਰੁੱਝਾ ਰਹਿੰਦਾ ਸੀ । ਇਸ ਵਾਸਤੇ ਗੁਰੂ ਅਰਜਨ ਸਾਹਿਬ ਉਸ ਵੱਲ ਜ਼ਿਆਦਾ ਧਿਆਨ ਰਖਦੇ ਸਨ ।

ਇਸੇ ਤਰ੍ਹਾਂ ਤਾਰੀਖੇ ਪੰਜਾਬ ਦਾ ਕਰਤਾ ਬੂਟੇ ਸ਼ਾਹ ਲਿਖਦਾ ਹੈ ਕਿ ਗੁਰੂ ਅਰਜਨ ਸਾਹਿਬ ਮਿਹਰਵਾਨ ਦੇ ਸੁਭਾ ਤੇ ਆਦਤਾਂ ਤੇ ਐਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੇ ਇਸ ਨੌਜਵਾਨ ਨੂੰ ਗੁਰਗਦੀ ਦੇਣ ਦਾ ਫੈਸਲਾ ਕਰ ਲਿਆ[3], ਕਿਉਂਕਿ ਉਨ੍ਹਾਂ ਦੇ ਆਪਣੇ ਘਰ ਔਲਾਦ ਕੋਈ ਨਹੀਂ ਸੀ:—

درخانہ ارجن مل پسرے نبود۔چوں عمرش نصفے رسید مهربان نامی برادر زادۂ خود برمسندِ خلافت بنشاند۔

ਗੁਰੂ ਅਰਜਨ ਸਾਹਿਬ ਦੇ ਘਰ ਅਉਲਾਦ ਨਹੀਂ ਸੀ, ਜਦੋਂ ਉਨ੍ਹਾਂ ਦੀ ਅੱਧੀ ਕੁ ਉਮਰ ਬੀਤ ਗਈ, ਮਿਹਰਵਾਨ ਨਾਮੀ ਆਪਣੇ ਭਰਾ ਦੇ ਲੜਕੇ ਨੂੰ ਆਪਣੀ ਗਦੀ ਤੇ ਬਿਠਾ ਦਿਤਾ ।

ਉਪਰੋਕਤ ਸਭ ਟੂਕਾਂ ਸਪਸ਼ਟ ਕਰਦੀਆਂ ਹਨ ਕਿ ਮਿਹਰਵਾਨ ਗੁਰੂ ਅਰਜਨ ਸਾਹਿਬ ਜੀ ਦੇ ਬਹੁਤ ਹੀ ਨੇੜੇ ਸੀ ਤੇ ਉਨ੍ਹਾਂ ਦੇ ਨਿਕਟ ਵਰਤੀ ਰਿਸ਼ਤੇਦਾਰਾਂ ਵਿਚੋਂ ਸੀ । ਇਸ ਲਈ ਗੁਰੂ ਸਾਹਿਬ ਦਾ ਉਸ ਦੀ ਵਿਦਿਆ ਪ੍ਰਾਪਤੀ ਵਿਚ, ਖਿਆਲਾਂ ਦੀ ਉਸਾਰੀ ਵਿਚ, ਉਸ ਦੇ ਪੁਰਾਣਕ ਸਾਹਿਤ ਦੇ ਅਧਿਐਨ ਵਿਚ, ਜਿਹੜਾ ਕਿ ਉਸ ਦੀਆਂ ਲਿਖਤਾਂ ਤੋਂ ਪ੍ਰਗਟ ਹੈ, ਤੇ ਕਵਿਤਾ ਲਿਖਣ ਦੀ ਵਿਧੀ ਵਿਚ ਕਾਫੀ ਹੱਥ ਸੀ । ਅਸਲ ਗਲ ਤਾਂ ਇਹ ਹੈ ਕਿ ਮਿਹਰਵਾਨ ਦੀ

---

[1]ਗੁਰਪ੍ਰਤਾਪ ਸੂਰਜ ਗ੍ਰੰਥ ਰਾਸ ੨ ਅੰਸੂ ੨੯, ਪੰਨਾ ੧੭੬੩—੬੪ । [2]ਖੁਸ਼ਵਕਤ ਰਾਏ ਤਾਰੀਖੇ ਸਿਖਾਂ—ਫਾਰਸੀ-ਹਥ ਲਿਖਤ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖਾਲਸਾ ਕਾਲਜ ਅੰਮ੍ਰਿਤਸਰ ਪੰਨਾ ੧੭ । ਇਸ ਹਥ ਲਿਖਤ ਬਾਰੇ ਹੋਰ ਵਿਸਥਾਰ ਲਈ ਵੇਖੋ ਕਰਤਾ ਦੀ ਲਿਖੀ ਫਾਰਸੀ ਹਥ ਲਿਖਤਾਂ ਦੀ ਸੂਚੀ (ਅੰਗ੍ਰੇਜ਼ੀ) ਪੰਨਾ (V1), ਪੰਨਾ ੫੦ ਤੇ ੫੧ । [3]ਗੁਲਾਮ ਮੁਹੀਉੱਦੀਨ ਬੂਟੇ ਸ਼ਾਹ—ਤਾਰੀਖੇ ਪੰਜਾਬ ਜਿਲਦ ਪਹਿਲੀ—ਫਾਰਸੀ ਹੱਥ-ਲਿਖਤ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ, ਅੰਮ੍ਰਿਤਸਰ ਪੰਨਾ ੩੫੯ । ਇਸ ਹਥ ਲਿਖਤ ਬਾਰੇ ਵੇਖੋ ਕਰਤਾ ਦੀ ਲਿਖੀ ਫਾਰਸੀ ਹਥ ਲਿਖਤਾਂ ਦੀ ਸੂਚੀ (ਅੰਗ੍ਰੇਜ਼ੀ) ਪੰਨਾ (V), ੪੯ ਤੇ ੫੦ ।

ਕਵਿਤਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਛਾਪ ਪਰਤੱਖ ਹੈ ਤੇ ਉਸ ਵਿਚੋਂ ਗੁਰੂ ਸਾਹਿਬ ਦਾ ਨਿਮਨ ਲਿਖਤ ਰਿਣ ਨਜ਼ਰੀ ਆਉਂਦਾ ਹੈ:-

੧, ਮਿਹਰਵਾਨ ਜੀ ਦੇ ਸਲੋਕਾਂ ਦਾ ਅਧਿਐਨ ਇਸ ਗਲ ਨੂੰ ਸਪਸ਼ਟ ਕਰਦਾ ਹੈ ਕਿ ਮਿਹਰਵਾਨ ਜੀ ਨੇ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਦੀ ਪ੍ਰੇਰਨਾ ਨਾਲ ਲਿਖੇ ਹਨ। ਉਨ੍ਹਾਂ ਵਿਚ ਨਾ ਕੇਵਲ ਖਿਆਲਾਂ ਦੀ ਸਾਂਝ ਹੈ ਸਗੋਂ ਅਖਰ ਚੋਣ ਵੀ ਉਹ ਹੀ ਹੈ ਜੋ ਗੁਰੂ ਅਰਜਨ ਸਾਹਿਬ ਦੀ ਬਾਣੀ ਦੀ ਹੈ:—

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਲੋਕ ਹੈ:—

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥

ਇਕ ਥਾਂ ਹੋਰ:—

ਕਰਨੈ ਕਰਾਵਨ ਕਰਨੈ ਜੋਗੁ ॥ ਜੋ ਤਿਸੁ ਭਾਵੈ ਸੋਈ ਹੋਗੁ ॥
[ਸੁਖਮਨੀ ਸਾਹਿਬ ੧੧ਵੀਂ ਅਸਟਪਦੀ

ਬਾਬਾ ਮਿਹਰਵਾਨ ਜੀ ਦਾ ਸਲੋਕ ਹੈ:—

ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰੁ ਨਾਹੀ ਕੋਇ।
ਨਾਨਕ ਦਾਸ ਸੋਈ ਭਲਾ ਜੋ ਕਰਿ ਵੇਖੈ ਸੋਇ ॥ [ਜਨਮ ਸਾਖੀ ਪੰਨਾ ੬੩

ਸ੍ਰੀ ਗੁਰੂ ਅਰਜਨ ਸਾਹਿਬ ਦਾ ਸਲੋਕ ਹੈ:—

ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰ ਦੇਵ ॥
[ਸੁਖਮਨੀ ਸਾਹਿਬ ਛੇਵੀਂ ਅਸਟਪਦੀ

ਮਿਹਰਵਾਨ ਦਾ ਸਲੋਕ ਹੈ:—

ਕਾਮੁ ਕ੍ਰੋਧੁ ਅਹੰਕਾਰੁ ਮੋਹੁ ਲੋਭੁ ਗੁਰਿ ਦੀਆ ਝਗੜੁ ਚੁਕਾਇ।
ਬਹੁੜਿ ਨ ਦੁਰਮਤਿ ਊਪਜੈ ਗੁਰੁ ਸੰਜਮੁ ਦੀਆ ਬਤਾਇ।
ਸੰਤਨ ਕਾ ਉਪਦੇਸੁ ਸੁਨਿ ਦਾਸ ਨਾਨਕ ਹਰਿ ਗੁਣ ਗਾਇ ॥ [ਜਨਮ ਸਾਖੀ ਪੰਨਾ ੩੩੧

ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਟੋਡੀ ਵਿਚ ਫੁਰਮਾਉਂਦੇ ਹਨ:—

ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥
ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥ [ਟੋਡੀ ਮਹਲਾ ੫-੨

ਮਿਹਰਵਾਨ ਜੀ ਦਾ ਸਲੋਕ ਹੈ:—

ਜਿਨਿ ਜਾਨਿਆ ਪ੍ਰਭ ਆਪਣਾ ਸੋਈ ਸਿਮਰੈ ਨਾਮੁ।
ਨਾਨਕ ਦਾਸ ਤਿਨ ਜਨਹੁ ਕਾ ਸਗਲਾ ਸਵਰੈ ਕਾਮੁ। [ਜਨਮ ਸਾਖੀ ਪੰਨਾ ੩੫੦

ਇਸੇ ਤਰਾਂ ਹੋਰ ਸਲੋਕ ਦਿੱਤੇ ਜਾ ਸਕਦੇ ਹਨ।

ਇਥੇ ਇਹ ਸਪਸ਼ਟ ਕਰ ਦੇਣਾ ਜ਼ਰੂਰੀ ਹੈ ਕਿ ਮਿਹਰਵਾਨ ਜੀ ਨੇ ਆਪਣਾ ਉਪਨਾਮ "ਨਾਨਕ ਦਾਸ" ਤੇ "ਜਨ ਨਾਨਕ" ਰਖਿਆ ਹੈ, ਤੇ ਇਹ ਨਾਂ ਉਸ ਦੇ ਸਲੋਕਾਂ ਵਿਚ ਥਾਂ ਥਾਂ ਮਿਲਦਾ ਹੈ। ਗੁਰੂ ਨਾਨਕ ਦੀ ਜੋਤਿ ਤਾਂ ਗੁਰੂ ਅਰਜਨ ਦੇਵ ਜੀ ਵਿਚ ਸੀ, ਇਸ ਲਈ "ਨਾਨਕ" ਪਦ ਤਾਂ ਓਹ ਹੀ ਵਰਤ ਸਕਦੇ ਸਨ, ਪਰ ਨਾਨਕ ਦਾ ਦਾਸ ਤਾਂ ਹਰ ਕੋਈ ਬਣ ਸਕਦਾ ਹੈ। ਇਸ ਲਈ ਮਿਹਰਵਾਨ ਜੀ ਦਾ ਆਪਣੇ ਵਾਸਤੇ 'ਨਾਨਕ ਦਾਸ' ਵਰਤਣਾ ਕੋਈ ਅਯੋਗ ਗੱਲ ਨਹੀਂ ਸੀ।

੨. ਸਭ ਤੋਂ ਵਿਸ਼ੇਸ਼ ਗਲ ਜਿਹੜੀ ਮਿਹਰਵਾਨ ਜੀ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਤੋਂ ਗ੍ਰਹਣ ਕੀਤੀ

ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤੇ ਗੁਰਬਾਣੀ ਦਾ ਸਤਿਕਾਰ ਸੀ। "ਗੋਸ਼ਟੀਆਂ ਮਿਹਰਬਾਨ ਵਿਚ" ਲਿਖਿਆ ਹੈ ਮਿਹਰਵਾਨ ਜੀ ਜਪੁਜੀ ਸਾਹਿਬ ਦਾ ਪਾਠ ਖੜੇ ਹੋ ਕੇ ਕਰਦੇ ਹੁੰਦੇ ਸਨ ਤੇ ਭੋਗ ਪੈਣ ਤੇ ਲੰਮੇ ਪੈ ਕੇ ਗੁਰਬਾਣੀ ਦੀ ਪੋਥੀ ਨੂੰ ਡੰਡਉਤ ਕਰਦੇ ਹੁੰਦੇ ਸਨ। ਆਪ ਹਰ ਰੋਜ ਜਪੁ ਜੀ ਸਾਹਿਬ ਦੇ ਇਕੀ ਪਾਠ ਕਰਦੇ ਤੇ ਹਰ ਪਾਠ ਪਿਛੋਂ ਡੰਡਉਤ ਕਰਦੇ ਸਨ। ਕਰਤਾ "ਗੋਸਟੀਆਂ ਮਿਹਰਬਾਨ" ਲਿਖਦਾ ਹੈ:—

"ਲੰਬੇ ਆਸਨ ਹੋਇ ਕਰਿ ਡੰਡਉਤ ਕਰਤਾ ਅਰ ਚਾਰ ਪਹਿਰ ਦਿਨ ਅਰ ਰਾਤ ਕੇ ਵਿਖੇ ਇਕੀਸ ਬਾਰ ਜਪੁ ਪੜਤਾ[1]"।

੩. ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਹਰ ਇਕ ਅਸਟਪਦੀ ਦੇ ਆਰੰਭ ਵਿਚ ਇਕ ਇਕ ਸਲੋਕ ਦਿਤਾ ਹੈ, ਜਿਸ ਵਿਚ ਉਸ ਅਸਟਪਦੀ ਦਾ ਸਾਰ ਦਸਿਆ ਹੈ,ਇਸੇ ਤਰਾਂ ਮਿਹਰਵਾਨ ਨੇ ਹਰ ਇਕ ਗੋਸਟੀ ਦ ਅੰਤ ਵਿਚ ਇਕ ਸਲੋਕ ਦੇ ਕੇ ਉਸ ਗੋਸਟੀ ਦਾ ਮੁਖ ਭਾਵ ਦੱਸਿਆ ਹੈ। ਇਉਂ ਜਾਪਦਾ ਹੈ ਕਿ ਮਿਹਰਵਾਨ ਨੇ ਇਹ ਸਲੋਕ ਲਿਖਣ ਦੀ ਪ੍ਰੇਰਨਾ ਤੇ ਉਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਤੋਂ ਹੀ ਪ੍ਰਾਪਤ ਕੀਤਾ। ਇਸੇ ਲਈ ਇਕ ਦੋ ਥਾਵਾਂ ਤੇ ਮਿਹਰਵਾਨ ਨੇ ਗੋਸਟੀ ਦੇ ਅੰਤ ਵਿਚ ਆਪਣਾ ਸਲੋਕ ਦੇਣ ਦੀ ਥਾਂ ਗੁਰੂ ਅਰਜਨ ਸਾਹਿਬ ਦੀਆਂ ਰਚੀਆਂ ਤੁਕਾਂ ਲਿਖੀਆਂ ਹਨ ਜਿਵੇਂ ਕਿ ਇਸ ਜਨਮ ਸਾਖੀ ਦੀ ੭੪ਵੀਂ ਗੋਸਟੀ ਦੇ ਅੰਤ ਵਿਚ ਗੁਰੂ ਅਰਜਨ ਸਾਹਿਬ ਦੀ ਬਾਣੀ ਐਉਂ ਲਿਖੀ ਹੈ:—

ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥

[ਜਨਮ ਸਾਖੀ ਪੰਨਾ ੨੪੫.

## ਮਿਹਰਵਾਨ ਜੀ ਦੀ ਸ਼ਾਦੀ ਤੇ ਔਲਾਦ

ਚੌਦਾਂ ਸਾਲ ਦੀ ਉਮਰ ਵਿਚ ਮਿਹਰਵਾਨ ਜੀ ਦੀ ਸ਼ਾਦੀ ਮਾਤਾ ਸੀਤਾ ਜੀ ਨਾਲ ਹੋਈ। ਆਪ ਦੇ ਘਰ ਤਿੰਨ ਲੜਕੇ ਹੋਏ। ਕਰਨ ਮਲ, ਹਰਜੀ ਤੇ ਚਤਰ ਭੁਜ। ਆਪ ਜੀ ਦੇ ਦਿਹਾਂਤ ਤੋਂ ਕੁਝ ਸਮਾਂ ਪਹਿਲਾਂ ਹਰਜੀ ਦੇ ਘਰ ਕਵਲ ਨੈਨ ਲੜਕਾ ਪੈਦਾ ਹੋਇਆ[2] ਜਿਸ ਨੂੰ ਭਾਈ ਕਾਹਨ ਸਿੰਘ ਜੀ ਨੇ ਕੌਲ ਸਾਹਿਬ ਕਰ ਕੇ ਲਿਖਿਆ ਹੈ। ਕੌਲ ਸਾਹਿਬ ਬਾਰੇ ਭਾਈ ਕਾਹਨ ਸਿੰਘ ਜੀ ਲਿਖਦੇ ਹਨ:—

"ਪ੍ਰਿਥੀ ਚੰਦ ਦੀ ਵੰਸ ਵਿਚ ਹੋਣ ਵਾਲੇ ਸੋਢੀ ਕੌਲ ਸਾਹਿਬ ਵਿਲਵਾਂ ਗਰਾਮ ਦੇ ਵਸਨੀਕ ਸਨ। ਜਦ ਦਸਮੇਸ਼ ਮਾਛੀਵਾੜੇ ਵਾਲੇ ਨੀਲੇ ਬਾਣੇ ਨਾਲ ਉਨ੍ਹਾਂ ਪਾਸ ਪਹੁੰਚੇ ਤਦ ਇਨ੍ਹਾਂ ਨੇ ਦੋ ਘੋੜੇ ਤੇ ਸਫੈਦ ਪੁਸ਼ਾਕ ਭੇਟਾ ਕੀਤੀ। ਕਲਗੀਧਰ ਜੀ ਨੇ ਚਿਟੇ ਵਸਤਰ ਪਹਿਨ ਕੇ ਨੀਲ ਵਸਤ੍ਰ ਪਾੜ ਕੇ ਅਗਨੀ ਵਿਚ ਭਸਮ ਕਰ ਦਿਤੇ। ਫੀਰੋਜ਼ਪੁਰ ਜ਼ਿਲੇ ਦੇ ਭੁੱਟਰ ਦੇ ਸੋਢੀ ਕੌਲ ਵੰਸੀ ਹਨ"।[3]

## ਭਾਈ ਗੁਰਦਾਸ ਜੀ ਤੇ ਮਿਹਰਵਾਨ ਜੀ

ਭਾਈ ਗੁਰਦਾਸ ਜੀ ਤੇ ਮਿਹਰਵਾਨ ਜੀ ਸਮਕਾਲੀ ਸਨ। ਭਾਈ ਗੁਰਦਾਸ ਜੀ ਦਾ ਦੇਹਾਂਤ ੧੬੩੭ ਈਸਵੀ ਵਿਚ ਤੇ ਮਿਹਰਵਾਨ ਜੀ ਦਾ ਦਿਹਾਂਤ ੧੬੪੦ ਈਸਵੀ ਵਿਚ ਹੋਇਆ। ਭਾਈ ਗੁਰਦਾਸ ਜੀ ਨਾ ਕੇਵਲ ਪ੍ਰਿਥੀਚੰਦ ਜੀ,

---

[1]ਗੋਸ਼ਟੀਆਂ ਮਿਹਰਬਾਨ ਪਤਰਾ ੧੯।    [2]ਗੋਸਟੀਆਂ ਮਿਹਰਵਾਨ ਪਤਰਾ, ੩੪੯ ਅ।

[3]ਭਾਈ ਕਾਹਨ ਸਿੰਘ—ਮਹਾਨ ਕੋਸ਼।

ਗੁਰੂ ਅਰਜਨ ਸਾਹਿਬ ਜੀ ਦੇ ਵਡੇ ਭਰਾ ਨੂੰ ਭਲੀ ਪਰਕਾਰ ਜਾਣਦੇ ਹੀ ਸਨ ਸਗੋਂ ਬੀਬੀ ਭਾਨੀ ਦੇ ਨਾਤੇ ਉਹ ਉਨ੍ਹਾਂ ਦੇ ਮਾਮੇ ਲਗਦੇ ਸਨ। ਇਸ ਲਈ ਉਹ ਪ੍ਰਿਥੀ ਚੰਦ ਦੇ ਸਪੁਤ੍ਰ ਮਿਹਰਵਾਨ ਜੀ ਨੂੰ ਵੀ ਭਲੀ ਪਰਕਾਰ ਜਾਣਦੇ ਸਨ। ਇਕ ਉਚ ਕੋਟੀ ਦੇ ਸਾਹਿਤਕਾਰ ਦੇ ਨਾਤੇ ਵੀ ਉਹ ਮਿਹਰਵਾਨ ਤੇ ਉਸ ਦੀਆਂ ਰਚਨਾਵਾਂ ਨੂੰ, ਜਿਹੜੀਆਂ ਕਿ ਭਾਈ ਗੁਰਦਾਸ ਜੀ ਦੇ ਦੇਹਾਂਤ ਤੋਂ ਪਹਿਲਾਂ ਹੋ ਚੁਕੀਆਂ ਸਨ, ਉਹ ਭਲੀ ਪ੍ਰਕਾਰ ਜਾਣੂ ਸਨ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸਭ ਗੁਰੂ ਘਰ ਦੇ ਵਿਰੋਧੀਆਂ ਦੇ ਨਾਂ ਲਿਖੇ ਹਨ, ਬਾਬਾ ਸ੍ਰੀ ਚੰਦ ਤੇ ਉਨ੍ਹਾਂ ਦੇ ਛੋਟੇ ਭਰਾ ਲਖਮੀ ਦਾਸ ਜੀ ਤੇ ਗੁਰੂ ਅੰਗਦ ਦੇਵ ਜੀ ਦੇ ਪੁਤ੍ਰ ਦਾਸੂ ਤੇ ਦਾਤੂ, ਸ੍ਰੀ ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ ਬਾਬਾ ਮੋਹਨ ਤੇ ਮੋਹਰੀ ਤੇ ਗੁਰੂ ਰਾਮਦਾਸ ਜੀ ਦੇ ਸਾਹਿਬਜ਼ਾਦੇ ਪ੍ਰਿਥੀਚੰਦ ਤੇ ਮਹਾਂ ਦੇਵ ਦਾ ਵਰਣਨ ਤੇ ਉਨ੍ਹਾਂ ਦੇ ਹੰਕਾਰ ਦਾ ਕਥਨ ਕੀਤਾ ਹੈ। ਪਰ ਮਿਹਰਵਾਨ ਦਾ ਨਾਂ ਕਿਧਰੇ ਨਹੀਂ। ਲਖਮੀ ਦਾਸ ਜੀ ਦੇ ਪੁਤ੍ਰ ਧਰਮ ਚੰਦ ਦਾ ਨਾਂ ਸਪਸ਼ਟ ਹੈ ਪਰ ਪ੍ਰਿਥੀ ਚੰਦ ਦੇ ਪੁਤਰ ਮਿਹਰਵਾਨ ਜੀ ਦਾ ਕਥਨ ਨਹੀਂ। ਭਾਈ ਗੁਰਦਾਸ ਜੀ ਲਿਖਦੇ ਹਨ:—

> ਬਾਲ ਜਤੀ ਹੈ ਸਿਰੀ ਚੰਦੁ ਬਾਬਾਣਾ ਦੇਹੁਰਾ ਬਣਾਇਆ।
> ਲਖਮੀ ਦਾਸਹੁੰ ਧਰਮ ਚੰਦ ਪੋਤਾ ਹੁਇਕੈ ਆਪ ਗਣਾਇਆ।
> ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ।
> ਮੋਹਣ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ।
> ਮੀਣਾ ਹੋਆ ਪਿਰਥੀਆ ਕਰਿ ਕਰਿ ਤੋਂਢਕ ਬਰਲ ਚਲਾਇਆ।
> ਮਹਾਂ ਦੇਉ ਅਹੰਮੇਵ ਕਰਿ ਕਰਿ ਬੇਮੁਖ ਪੁਤਾਂ ਭਉਕਾਇਆ।
> ਚੰਦਨ ਵਾਸ ਨ ਵਾਸ ਬੋਹਾਇਆ ॥ ੩੩[1] ॥

ਇਹ ਪਉੜੀ ਸਪਸ਼ਟ ਕਰਦੀ ਹੈ ਕਿ ਗੁਰੂ ਅਰਜਨ ਸਾਹਿਬ ਜਾਂ ਗੁਰੂ ਹਰਿ ਗੋਬਿੰਦ ਸਾਹਿਬ ਦੀ ਵਿਰੋਧਤਾ ਕਰਨ ਵਾਲਿਆਂ ਦੀ ਕਤਾਰ ਵਿਚ ਮਿਹਰਵਾਨ ਨਹੀਂ ਸੀ, ਉਸ ਦਾ ਪਿਤਾ ਪ੍ਰਿਥੀ ਚੰਦ ਸ਼ਾਮਲ ਸੀ। ਇਸ ਪਉੜੀ ਵਿਚ "ਮੀਣਾ"[2] ਅਖਰ ਪ੍ਰਿਥੀ ਚੰਦ ਵਾਸਤੇ ਹੀ ਵਰਤਿਆ ਹੈ ਜਿਵੇਂ ਕਿ ਲਿਖਿਆ ਹੈ "ਮੀਣਾ ਹੋਆ ਪਿਰਥੀਆ।"

ਭਾਈ ਗੁਰਦਾਸ ਜੀ ਨੇ ਆਪਣੀ ਛੱਤੀਵੀਂ ਵਾਰ ਵਿਚ ਪਉੜੀਆਂ "ਮੀਣਿਆ" ਬਾਬਤ ਲਿਖੀਆਂ ਸਨ। ਇਸ ਵਾਰ ਦਾ ਇਤਿਹਾਸਕ ਪਿਛੋਕੜ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ। ਉਹ ਦਸਦੇ ਹਨ ਕਿ ਜਿਸ ਵੇਲੇ ਪ੍ਰਿਥੀ ਚੰਦ ਸ੍ਰੀ ਅੰਮ੍ਰਿਤਸਰ ਛੱਡ ਕੇ ਆਪਣੇ ਸਹੁਰੇ ਪਿੰਡ ਹੇਹਰ[3] ਚਲੇ ਗਏ ਤਾਂ ਸ੍ਰੀ ਗੁਰੂ ਅਰਜਨ ਸਾਹਿਬ ਦੇ ਮਨ ਵਿਚ ਖੇਦ

---

[1]ਵਾਰਾਂ ਭਾਈ ਗੁਰਦਾਸ ਛੱਬਵੀਂ ਵਾਰ। [2]ਕਿਹਾ ਜਾਂਦਾ ਹੈ ਕਿ ਗੁਰੂ ਰਾਮ ਦਾਸ ਜੀ ਨੇ ਹੀ ਪਹਿਲਾਂ ਇਹ ਅੱਖਰ ਪ੍ਰਿਥੀ ਚੰਦ ਵਾਸਤੇ ਵਰਤਿਆ ਸੀ। [3]ਖੁਸ਼ਵਕਤ ਰਾਏ ਕਰਤਾ ਤਾਰੀਖੇ ਸਿੱਖਾਂ ਤੇ ਭਾਈ ਸੰਤੋਖ ਸਿੰਘ ਕਰਤਾ ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਪ੍ਰਿਥੀ ਚੰਦ ਸ੍ਰੀ ਗੁਰੂ ਹਰ ਗੋਬਿੰਦ ਜੀ ਦੇ ਜਨਮ ਤੋਂ ਪਿਛੋਂ ਹੀ ਹੇਹਰ ਪਿੰਡ ਗਿਆ ਪ੍ਰਤੀਤ ਹੁੰਦਾ ਹੈ। ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਦਾ ਜਨਮ ੧੫੯੫ ਈਸਵੀ ਵਿਚ ਹੋਇਆ। ਇਸ ਅਨੁਸਾਰ ਇਹ ਵਾਰ ੧੫੯੫ ਤੋਂ ੧੬੦੬ (ਜਦੋਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ ਜੋਤ ਸਮਾਏ) ਦੇ ਵਿਚ ਵਿਚ ਉਚਾਰੀ ਗਈ। ਜਦੋਂ ਭਾਈ ਗੁਰਦਾਸ ਜੀ ਨੇ ਆਪਣੀ ਆਖਰੀ ਉਮਰ ਵਿਚ ਵਾਰਾਂ ਨੂੰ ਤਰਤੀਬ ਦਿਤੀ ਤਾਂ ਇਸ ਵਾਰ ਦਾ ਅੰਕ ਛੱਤੀਵਾਂ ਕਰ ਦਿੱਤਾ। ਭਾਈ ਗੁਰਦਾਸ ਦੀਆਂ ਵਾਰਾਂ ਤੋਂ ਇਹ ਨਿਸਚਿਤ ਹੁੰਦਾ ਹੈ ਕਿ ਉਨ੍ਹਾਂ ਦੀ ਮੌਜੂਦਾ ਤਰਤੀਬ ਸ੍ਰੀ ਗੁਰੂ ਹਰ ਗੋਬਿੰਦ ਜੀ ਦੇ ਯੁੱਧਾਂ ਤੋਂ ਪਿਛੋਂ ਦਿੱਤੀ ਗਈ। ਜਿਵੇਂ ਕਿ ਗੁਰੂ ਹਰ ਗੋਬਿੰਦ ਸਨਬੰਧੀ ਲਿਖਿਆ ਹੈ:—

"ਦਲ ਭੰਜਨ ਗੁਰੁ ਸੂਰਮਾ। ਵਡ ਜੋਧਾ ਬਹੁ ਪਰਉਪਕਾਰੀ" ॥ ੪੮ ॥

[ ਵਾਰ ਪਹਿਲੀ

ਹੋਇਆ ਕਿ ਉਨ੍ਹਾਂ ਦਾ ਭਰਾ ਆਪਣੇ ਪਿਤਾ ਦਾ ਵਸਾਇਆ ਨਗਰ ਛੱਡ ਕੇ ਇਕ ਹੋਰ ਥਾਂ ਜਾ ਕੇ ਰਹਿਣ ਲਗ ਪਿਆ ਹੈ। ਇਸ ਲਈ ਉਨ੍ਹਾਂ ਨੇ ਭਾਈ ਗੁਰਦਾਸ ਜੀ ਨੂੰ ਪ੍ਰਿਥੀ ਚੰਦ ਜੀ ਨੂੰ ਵਾਪਸ ਲਿਆਉਣ ਵਾਸਤੇ ਹੇਹਰ ਪਿੰਡ (ਜ਼ਿਲਾ ਲਾਹੌਰ ਹੁਣ ਪਾਕਿਸਤਾਨ) ਭੇਜਿਆ। ਜਦੋਂ ਭਾਈ ਗੁਰਦਾਸ ਜੀ ਪ੍ਰਿਥੀ ਚੰਦ ਕੋਲ ਗਏ ਤਾਂ ਪ੍ਰਿਥੀ ਚੰਦ ਨੇ ਭਾਈ ਗੁਰਦਾਸ ਜੀ ਦੀ ਇਕ ਨਾ ਮੰਨੀ। ਸਗੋਂ ਉਲਾਂਭੇ ਤੇ ਕਰੜੇ ਬਚਨ ਕਹੇ, ਅਵਗਿਆ ਕੀਤੀ, ਜਿਸ ਕਰ ਕੇ ਭਾਈ ਗੁਰਦਾਸ ਜੀ ਨੂੰ ਬਹੁਤ ਦੁਖ ਹੋਇਆ।

ਭਾਈ ਗੁਰਦਾਸ ਜੀ ਪ੍ਰਿਥੀ ਚੰਦ ਦੇ ਮਾਮੇ ਲਗਦੇ ਸਨ ਤੇ ਵੱਡਾ ਰਿਸ਼ਤਾ ਹੋਣ ਦੇ ਨਾਤੇ ਇਨ੍ਹਾਂ ਗੱਲਾਂ ਦੀ ਆਸ ਨਹੀਂ ਸਨ ਰਖਦੇ। ਆਪਣੇ ਸਮੇਂ ਦੇ ਮਹਾਂ ਕਵੀ ਸਨ ਤੇ ਉਨ੍ਹਾਂ ਦੇ ਸੂਖਮ ਭਾਵਾਂ ਨੂੰ ਸੱਟ ਵੱਜੀ, ਜਿਸ ਕਰ ਕੇ ਉਨ੍ਹਾਂ ਨੇ ਸ਼ਾਹਨਾਮਾ ਦੇ ਕਰਤਾ ਈਰਾਨ ਦੇ ਮਹਾਨ ਕਵੀ ਫਰਦੌਸੀ ਵਾਂਗੂ ਵਿਅੰਗ ਮਈ ਰਚਨਾ ਕੀਤੀ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਛੱਤੀਵੀਂ ਵਾਰ ਦੀਆਂ ਪਹਿਲੀਆਂ ਪਉੜੀਆਂ ਭਾਈ ਗੁਰਦਾਸ ਜੀ ਹੇਹਰ ਪਿੰਡ ਤੋਂ ਅੰਮ੍ਰਿਤਸਰ ਆਉਂਦਿਆਂ ਆਉਂਦਿਆਂ ਹੀ ਜੋੜ ਲਈਆਂ ਸਨ:–

ਵਾਰ ਕਰੀ ਪਰਥਾਇ ਤਿਸ, ਹੈ ਜਥਾ ਬਿਕਾਰੀ।<br>
ਤਿਮ ਬਨਾਇ ਕਰਿ ਮਗ ਬਿਖੈ ਆਨੀ ਲਿਖਿ ਸਾਰੀ।<br>
ਸੋ ਸੁਨੀਅਹਿ ਸਭ ਜਾਨੀਅਹਿ ਮੈ ਕਰੋਂ ਉਚਾਰੀ।<br>
ਸ਼ੁਭ ਗੁਣ ਜਿਸ ਮਹਿ ਲੇਸ਼ ਨਹਿੰ, ਹੰਕਾਰ ਅਫਾਰੀ॥ ੨੮॥

### ਦੋਹਰਾ

ਹੈ ਛੱਤੀਸਵੀਂ ਵਾਰ ਜੋ ਗਿਰਾ ਕਰੀ ਗੁਰਦਾਸ।<br>
ਲਗਯੋ ਸੁਨਾਵਨਿ ਖੋਟ ਤਿਹ ਸ੍ਰੀ ਸਤਿਗੁਰ ਕੇ ਪਾਸ॥ ੨੯॥

### ਨਿਸ਼ਾਨੀ ਛੰਦ

"ਕਾਲੇ ਮੁਖ ਮੀਣਾ" ਭਯੋ ਬਡ ਦੰਭ ਕਮਾਵੈ।<br>
ਬੇਖ ਬਾਕ ਸ਼ੁਭ ਮੋਰ ਕੇ ਜੀਵਨਿ ਚੁਨ ਖਾਵੈ.<br>
ਗ੍ਯਾਨ ਹੀਨ ਗੁਰ ਬਨਤਿ ਹੈ ਕੋ ਨਮੋ ਨ ਠਾਨੈ।<br>
"ਖੋਟੀ ਸੰਗਤ ਮੀਣਿਆ" ਗੁਰ ਨਿੰਦ ਬਖਾਨੈ॥ ੩੦॥<br>
ਦੁਰਮਤਿ ਜੀਵਤਿ ਕਰਤਿ ਹੈ ਜਬ ਗਹਿ ਜਮ ਮਾਰੇ।<br>
ਕੂੜ ਕੁਪੱਤਾ ਹੋਹਿਗੋ ਦੁਖ ਸਹਿਹਿ ਕਚਾਰੇ॥<br>
ਇਤ੍ਯਾਦਿਕ ਜਿਸ ਮਹਿ ਕਹ੍ਯੋ ਸਭਿ ਵਾਰ ਸੁਨਾਈ॥<br>
ਨਹਿ ਮਾਨਹਿ ਸ੍ਰੀ ਗੁਰੂ ਜੀ, ਸੋ ਦੁਸ਼ਟ ਬਡਾਈ[1]॥ ੩੧॥

---

[1]ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੩ : ਅੰਸੂ ੨੫ ਪੰਨਾ ੨੦੧੦, ੨੦੧੧। ਛੱਤੀਵੀਂ ਵਾਰ ਦੀਆਂ ਪਹਿਲੀਆਂ ਅੱਠ ਪਉੜੀਆਂ ਦੀਆਂ ਆਖਰੀ ਤੁਕਾਂ ਇਹ ਹਨ;—

ਸਤਿਗੁਰ ਸਚਾ ਪਾਤਸ਼ਾਹ, ਮੁਹਿ ਕਾਲੈ ਮੀਣਾ।<br>
ਤਿਉ ਦਰਗਹ ਮੀਣਾ ਮਾਰੀਐ ਕਰ ਕੂੜ ਕੁਪੱਤਾ।<br>
ਵਗ ਨ ਹੋਵਨਿ ਕੁੱਤੀਆਂ ਮੀਣੇ ਮੁਰਦਾਰੀ।<br>
ਮੁੰਢਹੁ ਘੁਥਹੁੰ ਮੀਣਿਆ ਤੁਧ ਜਮ ਪੁਰ ਜਾਣਾ।<br>
ਖੋਟੀ ਸੰਗਤਿ ਮੀਣਿਆ ਦੁਖ ਦੇਂਦੀ ਮਿਤੈ।<br>
ਤਿਉ ਨਕਟ ਪੰਥ ਹੈ ਮੀਣਿਆ ਮਿਲ ਨਰਕ ਨਿਬਾਹੈ।<br>
ਰਲੈ ਜੋ ਸੰਗਤ ਮੀਣਿਆ ਉਠਿ ਚਲੈ ਨਿਰਾਸਾ।<br>
ਕਿਆ ਨੀਸਾਣੀ ਮੀਣਿਆਂ ਖੋਟੂ ਸਾਲੀ ਸਿਕੇ।

ਇਸੇ ਤਰਾਂ ਭਾਈ ਗੁਰਦਾਸ ਦੀ ਛੱਤੀਵੀਂ ਵਾਰ ਵਿਸ਼ੇਸ਼ ਕਰ ਕੇ ਪ੍ਰਿਥੀ ਚੰਦ ਦੀ ਅਵੱਗਿਆ ਤੇ ਕਰੜੇ ਬਚਨ-ਤੇ ਉਸ ਦੀ ਗੁਰੂ ਅਰਜਨ ਸਾਹਿਬ ਜੀ ਨਾਲ ਜਾਤੀ ਵਿਰੋਧਤਾ ਦਾ ਸਿੱਟਾ ਸੀ। ਇਸ ਵਿਚ ਮਿਹਰਵਾਨ ਜੀ ਦਾ ਕੋਈ ਹੱਥ ਨਹੀਂ ਸੀ। ਇਸੇ ਕਰ ਕੇ ਭਾਈ ਗੁਰਦਾਸ ਜੀ ਨੇ ਕਿਸੇ ਥਾਂ ਵੀ ਮਿਹਰਵਾਨ ਜੀ ਵੱਲ, ਜਾਂ ਉਨ੍ਹਾਂ ਦੀਆਂ ਰਚਨਾਵਾਂ ਵੱਲ, ਕੋਈ ਮਾੜਾ ਮੋਟਾ ਵੀ ਇਸ਼ਾਰਾ ਨਹੀਂ ਕੀਤਾ। ਇਹ ਹੀ ਮਿਹਰਵਾਨ ਜੀ ਦਾ ਗੁਰੂ ਅਰਜਨ ਦੇਵ ਜੀ ਨਾਲ ਸ਼ਰਧਾ ਤੇ ਪਿਆਰ ਦਾ ਇਕ ਸਭ ਤੋਂ ਵਡਾ ਸਬੂਤ ਹੈ।

## ਗੁਰਬਾਣੀ ਦਾ ਸਤਿਕਾਰ

ਮਿਹਰਵਾਨ ਜੀ ਗੁਰਬਾਣੀ ਦਾ ਅਤਯੰਤ ਸਤਿਕਾਰ ਕਰਦੇ ਸਨ। ਉਹ ਆਪ ਬਾਣੀ ਪੜ੍ਹਦੇ ਤੇ ਬਾਣੀ ਦੇ ਪਰਮਾਰਥ ਦਸਦੇ ਸਨ। ਉਨ੍ਹਾਂ ਦੀ ਗੁਰਬਾਣੀ ਦੀ ਵਿਆਖਿਆ ਤੇ ਪਰਮਾਰਥ ਵਿਸ਼ੇਸ਼ ਮਹਾਨਤਾ ਰਖਦੇ ਹਨ, ਜਿਵੇਂ ਕਿ ਇਸ ਜਨਮ ਸਾਖੀ ਦੇ ਪਰਮਾਰਥਾਂ ਤੋਂ ਸਿਧ ਹੁੰਦਾ ਹੈ। ਇਸ ਸੰਬੰਧ ਵਿਚ ਇਕ ਭੁਲੇਖਾ ਕੇਸਰ ਸਿੰਘ ਛਿਬਰ ਕਰਤਾ ਬੰਸਾਵਲੀ ਨਾਮਾ ਨੇ ਪਾਇਆ ਹੈ,ਉਹ ਲਿਖਦਾ ਹੈ:—

ਮੀਣਿਆ ਵੀ ਇਕ ਪੁਸਤਕ ਗ੍ਰੰਥ ਬਨਾਇਆ।······<br>
ਚਹੁੰ ਪਾਤਸਾਹੀਆਂ ਦੇ ਸਬਦ ਬਾਣੀ ਲਿਖ ਵਿਚ ਪਾਇਆ।<br>
ਇਥੇ ਸਬਦ ਕੀਰਤਨ ਕਰਨ ਸਿਖ। ਰਬਾਬੀ ਡੂਮ ਉਨ੍ਹਾਂ ਛਏ ਰਖ।<br>
ਇਥੇ ਕਿਸੇ ਸਿਖ ਸਬਦ ਮਿਹਰਵਾਨ ਦਾ ਪੜਿਆ।<br>
ਉਹ ਸਬਦ ਅਵਾਜ਼ ਗੁਰੂ ਅਰਜਨ ਦੇ ਪੜਿਆ।<br>
ਬਚਨ ਕੀਤਾ ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ।<br>
ਮੀਣੇ ਪਾਣ ਲਗੇ ਨੀ ਰਲਾ ਸੋ ਨਿਆਰੀ ਕਰ ਧਰੀਏ।<br>
ਸੋ ਸਾਹਿਬ ਅਗੇ ਹੀ ਬਾਣੀ ਉਚਾਰ ਕਰਤ ਸੇ ਭਏ।<br>
ਸੋ ਭਾਈ ਗੁਰਦਾਸ ਸਭ ਇਕੱਤਰ ਕਰ ਲਏ[1]।

ਇਸ ਟੂਕ ਤੋਂ ਕੇਸਰ ਸਿੰਘ ਦਾ ਇਹ ਭਾਵ ਹੈ:—

੧. ਮਿਹਰਵਾਨ ਜੀ ਨੇ ਇਕ ਗ੍ਰੰਥ ਰਚਿਆ ਜਿਹੜਾ ਕਿ ਗੁਰੂ ਗ੍ਰੰਥ ਸਾਹਿਬ ਵਰਗਾ ਸੀ, ਉਸ ਵਿਚ ਚਾਰ ਗੁਰੂ ਸਾਹਿਬ ਦੇ ਸਬਦ ਸਨ ਤੇ ਗੁਰੂ ਅਰਜਨ ਦੇਵ ਜੀ ਦੇ ਟਾਕਰੇ ਤੇ ਉਨ੍ਹਾਂ ਨੇ ਆਪਣੇ ਸਬਦ ਰਚ ਕੇ ਉਸ ਵਿਚ ਪਾ ਦਿਤੇ ਸਨ।

੨. ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਮਿਹਰਵਾਨ ਜੀ ਗੁਰੂ ਨਹੀਂ ਸਨ ਮੰਨਦੇ, ਇਸ ਲਈ ਉਨ੍ਹਾਂ ਦੀ ਬਾਣੀ ਨੂੰ ਆਪਣੇ ਗ੍ਰੰਥ ਵਿਚ ਨਾ ਮਿਲਾਇਆ।

### ਇਹ ਦੋਵੇਂ ਗੱਲਾਂ ਨਿਰਮੂਲ ਹਨ:—

੧. ਜੇਕਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਟਾਕਰੇ ਤੇ ਮਿਹਰਵਾਨ ਜੀ ਨੇ ਕੋਈ ਹੋਰ ਬਾਣੀ ਗ੍ਰੰਥ ਰਚਿਆ ਹੁੰਦਾ

---

[1]ਕੇਸਰ ਸਿੰਘ ਛਿਬਰ—ਬੰਸਾਵਲੀ ਨਾਮਾ—ਪੰਜਾਬੀ ਹਥ-ਲਿਖਤ—ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ, ਅੰਮ੍ਰਿਤਸਰ ਪੰਨਾ ੪੮ ਕੇਸਰ ਸਿੰਘ ਨੇ ਮਿਹਰਵਾਨ ਜੀ ਦੀ ਜਨਮ ਤਾਰੀਖ ੧੬੨੬ ਬਿਕਰਮੀ ਲਿਖੀ ਹੈ ਜਿਹੜੀ ਕਿ ਗ਼ਲਤ ਹੈ।

"ਹਰੀਆ ਤੇ ਬਾਲਾ ਜੱਟ ਬਾਬਾ ਪ੍ਰਿਥੀ ਚੰਦ ਦੇ ਪੁਤਰ ਮਿਹਰਬਾਨ ਦੇ ਚੇਲੇ ਹੋਏ ਜੋ ਆਪਣਾ ਕਾਲਾ ਮੂੰਹ ਕਰ ਕੇ ਸਿਰ ਉਪਰ ਮੋਰ ਪੰਖ ਦਾ ਮੁਕਟ ਪਹਿਰਦੇ ਸਨ। ਇਸ ਕਰਕੇ ਉਨ੍ਹਾਂ ਦੀ ਅਤੇ ਉਨ੍ਹਾਂ ਦਾ ਜੋ ਪੰਥ ਚਲਿਆ ਉਸ ਦੀ ਦਿਵਾਨੇ ਸੰਗਿਆ ਹੋਈ। ਦਿਵਾਨਿਆਂ ਦੀ ਗਦੀ ਕੋਟ ਪੀਰ ਮਾਲਵੇ ਵਿਚ ਹੈ ਅਤੇ ਪਟਿਆਲੇ ਬਾਬਾ ਰਾਮ ਦਾਸ ਜੀ ਦਾ ਡੇਰਾ ਇਸੇ ਸੰਪ੍ਰਦਾ ਦਾ ਹੈ। ਇਨ੍ਹਾਂ ਦਾ ਧਰਮ ਪੁਸਤਕ ਗੁਰੂ ਗ੍ਰੰਥ ਸਾਹਿਬ ਹੈ[1]।"

ਭਾਈ ਸੰਤੋਖ ਸਿੰਘ ਜਾਂ ਕੋਈ ਹੋਰ ਪੁਰਾਤਨ ਲਿਖਤ ਇਸ ਗਲ ਦੀ ਪੁਸ਼ਟੀ ਨਹੀਂ ਕਰਦੀ, ਕਿ ਮਿਹਰਵਾਨ ਜੀ ਨੇ ਕੋਈ ਗ੍ਰੰਥ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ ਤੇ ਰਚਿਆ ਹੋਵੇ। ਵਿਆਖਿਆਤਮਕ ਗਦਜ ਤੇ ਪਦਜ ਰਚ ਕੇ ਮਿਹਰਵਾਨ ਜੀ ਨੇ ਗੁਰਬਾਣੀ ਦੀ ਵਿਆਖਿਆ ਜ਼ਰੂਰ ਕੀਤੀ ਹੈ; ਪਰ ਇਹ ਪਰਮਾਰਥ ਦਰਸਾਉਣ ਦਾ ਮਹਾਂ ਕੰਮ ਗੁਰਬਾਣੀ ਤੇ ਅਤੁਟ ਸ਼ਰਧਾ ਤੋਂ ਬਗੈਰ ਨਹੀਂ ਸੀ ਹੋ ਸਕਦਾ। ਇਸ ਲਈ ਇਹ ਕਹਿਣਾ, ਕਿ ਮਿਹਰਵਾਨ ਨੇ ਗੁਰੂ ਅਰਜਨ ਸਾਹਿਬ ਦੇ ਟਾਕਰੇ ਤੇ ਗੁਰਬਾਣੀ ਦਾ ਗ੍ਰੰਥ ਬਣਾਇਆ, ਦਰੁਸਤ ਨਹੀਂ।

ਇਹ ਗਲ੍ਹ ਵੀ ਬਿਲਕੁਲ ਨਿਰਮੂਲ ਜਾਪਦੀ ਹੈ, ਕਿ ਮਿਹਰਵਾਨ ਜੀ ਕੇਵਲ ਚਾਰ ਗੁਰੂ ਸਾਹਿਬਾਂ ਨੂੰ ਹੀ ਗੁਰੂ ਮੰਨਦੇ ਸਨ, ਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਨਹੀਂ ਸਨ ਮੰਨਦੇ। ਮਿਹਰਵਾਨ ਤੇ ਉਸਦੀ ਸੰਪਰਦਾ ਵਿਚ ਜਿੰਨੀਆਂ ਰਚਨਾਵਾਂ ਹੋਈਆਂ ਹਨ, ਉਹਨਾਂ ਸਾਰੀਆਂ ਵਿਚ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਮੰਨਿਆ ਹੈ[2]। (੧) 'ਗੋਸ਼ਟੀਆਂ ਮਿਹਰਵਾਨ' ਦੇ ਅਰੰਭ ਵਿਚ ਹੀ ਪਹਿਲੇ ਗੁਰੂ ਸਾਹਿਬਾਂਨ ਦੇ ਨਾਲ ਸਤਿਗੁਰੂ ਅਰਜਨ ਦੇਵ ਜੀ ਦਾ ਨਾਮ ਲਿਖਿਆ ਹੈ[3]। (੨) ਮਿਹਰਵਾਨ ਜੀ ਨਾ ਕੇਵਲ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਮੰਨਦੇ ਸਨ, ਸਗੋਂ ਉਨ੍ਹਾਂ ਦੀਆਂ ਰਚਨਾਵਾਂ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪ੍ਰਭਾਵ ਥੱਲੇ ਲਿਖੀਆਂ ਗਈਆਂ ਪ੍ਰਤੀਤ ਹੁੰਦੀਆਂ ਹਨ, ਜਿਵੇਂ ਕਿ ਪਹਿਲਾਂ ਸਿਧ ਕੀਤਾ ਜਾ ਚੁਕਾ ਹੈ।

ਮਿਹਰਵਾਨ ਜੀ ਗੁਰਬਾਣੀ ਦਾ ਬਹੁਤ ਹੀ ਸਤਿਕਾਰ ਕਰਦੇ ਸਨ। ਆਪ ਨੇਮ ਨਾਲ ਗੁਰਬਾਣੀ ਦਾ ਪਾਠ ਕਰਦੇ, ਗੁਰਬਾਣੀ ਨੂੰ ਡੰਡਉਤਾਂ ਕਰਦੇ ਤੇ ਮੱਥਾ ਟੇਕਦੇ ਸਨ। ਜਦੋਂ ਕੋਈ ਆਪ ਪਾਸ ਪ੍ਰਸ਼ਨ ਕਰਦਾ ਸੀ ਤਾਂ ਉਤਰ ਵਿਚ ਆਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਬਾਣੀ ਦੀਆਂ ਤੁਕਾਂ ਪੜ੍ਹਕੇ ਉਨ੍ਹਾਂ ਦਾ ਪਰਮਾਰਥ ਵਿਸਥਾਰ ਨਾਲ ਦਸ ਦੇਂਦੇ ਤਾਂ ਜੋ ਉਨ੍ਹਾਂ ਤੁਕਾਂ ਦਾ ਸਾਰ ਭਾਵ ਹਰ ਇਕ ਦੀ ਸਮਝ ਵਿਚ ਆ ਸਕੇ। ਇਕ ਵਾਰੀ ਇਕ ਸਿਖ ਨੇ ਆਪ ਤੇ ਪ੍ਰਸ਼ਨ ਕੀਤਾ—"ਉਹ ਜੁ ਕੋਈ ਅਦਿਸ਼ਟ ਅਗੋਚਰ ਪੁਰਖ ਹੈ ਨਿਰੰਜਨ ਦੇਉ ਸ੍ਰੀ ਕ੍ਰਿਸ਼ਨ ਚੰਦ ਸੁਜਿਤ ਮਾਰਗ ਕਰਿ ਕਰਿ ਸੁਖੇਨ ਹੀ ਪ੍ਰਾਪਤ ਹੈ ਹੋਇ ਸੁ ਉਪਦੇਸੁ ਕ੍ਰਿਪਾ ਕਰਿ ਕਰਿ ਕਹੀਐ ਜੀ।" ਮਿਹਰਬਾਨ ਜੀ ਨੇ ਉਤਰ ਵਿਚ ਰਾਗ ਮਾਰੂ ਨਾਮ ਦੇਵ ਜੀ ਦਾ ਸਬਦ ਉਚਾਰ ਸੁਣਾਇਆ[4] :—

"ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾਕੋ ਨਾਮੁ ਪਰਿਓ ॥
[ਮਾਰੂ ਨਾਮ ਦੇਵ ਜੀ–੧

ਇਸ ਤਰ੍ਹਾਂ ਆਪ ਜਿਥੇ ਗੁਰਬਾਣੀ ਦੀ ਕਥਾ ਦੁਆਰਾ ਨਿਹਾਲ ਕਰਦੇ ਸਨ, ਉਥੇ ਗੱਲ੍ਹਾਂ ਬਾਤਾਂ ਵਿਚ ਵੀ ਸੂਖਮ ਤੋਂ ਸੂਖਮ ਆਤਮਕ ਮਸਲਿਆਂ ਨੂੰ ਸੁਖੈਨ ਹੀ ਸਮਝਾ ਦੇਂਦੇ ਸਨ। ਆਪ ਗੀਤਾ, ਮਹਾਭਾਰਤ, ਗੁਰੂ ਸਹਿਬਾਨਾਂ ਦੀਆਂ ਸਾਖੀਆਂ ਤੇ ਭਗਤਾਂ ਦੀਆਂ ਸਾਖੀਆਂ ਵਿਚੋਂ ਪ੍ਰਮਾਣ ਦੇਕੇ ਗੁਰਬਾਣੀ ਦੇ ਅਰਥਾਂ ਨੂੰ ਸੌਖਾ ਕਰ ਦੇਂਦੇ ਸਨ।

---

[1]ਭਾਈ ਕਾਹਨ ਸਿੰਘ, ਮਹਾਨਕੋਸ਼।
[2]ਵੇਖੋ ਇਸ ਜਨਮ ਸਾਖੀ ਦਾ ਪੰਨਾ ੨੯੯।
[3]ਗੋਸਟੀਆ ਮਿਹਰਬਾਨ ਪਤਰਾ, ੩ ੳ।
[4]ਗੋਸਟੀਆ ਮਿਹਰਵਾਨ, ਪਤ੍ਰਾ ੧੯੨ ੳ।

# ਮਿਹਰਵਾਨ ਜੀ ਦੀ ਪ੍ਰਸਿੱਧਤਾ

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ੧੬੦੬ ਈਸਵੀ ਵਿਚ ਜੋਤੀ ਜੋਤ ਸਮਾ ਗਏ ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਗੁਰਿਆਈ ਦੇ ਤਖਤ ਤੇ ਬੈਠੇ। ਉਨ੍ਹਾਂ ਨੇ ਸਿੱਖ ਰਹੁ ਰੀਤੀ ਵਿਚ ਪਰੀਵਰਤਨ ਲੈ ਆਂਦਾ। ਆਪ ਨੇ ਦੋ ਤਲਵਾਰਾਂ-ਇਕ ਮੀਰੀ ਦੀ ਤੇ ਦੂਜੀ ਪੀਰੀ ਦੀ-ਪਹਿਨੀਆਂ ਤੇ ਸਿਖਾਂ ਨੂੰ ਅੰਨ ਬਸਤਰ ਭੇਟਾ ਕਰਨ ਦੀ ਥਾਂ ਸ਼ਸਤਰ ਤੇ ਘੋੜੇ ਭੇਟਾ ਕਰਨ ਵਾਸਤੇ ਤਾਕੀਦ ਕੀਤੀ। ਗੁਰੂ ਹਰਿਗੋਬਿੰਦ ਜੀ ਦੀ ਉਸ ਵੇਲੇ ਉਮਰ ਕੇਵਲ ਗਿਆਰਾਂ ਸਾਲ ਦੀ ਸੀ। ਉਨ੍ਹਾਂ ਨੇ ੧੬੦੯ ਈਸਵੀ ਵਿਚ ਅਕਾਲ ਤਖਤ ਦੀ ਸਿਰਜਣਾ ਕੀਤੀ। ਸ਼ਿਕਾਰ ਖੇਡਣਾ, ਤੇ ਸ਼ਸਤਰ ਵਿਦਿਆ ਦੇ ਕਰਤੱਵ ਕਰਨੇ ਅਰੰਭ ਦਿਤੇ। ਸਿਖ ਗੁਰੂ ਸਾਹਿਬਾਂ ਦੀ ਪਰੰਪਰਾ ਵਿਚ ਇਹ ਇਕ ਨਵਾਂ ਤਜਰਬਾ ਸੀ।

ਗੁਰੂ ਹਰਿ ਗੋਵਿੰਦ ਜੀ ਦੀ ਇਹ ਨਵੀਂ ਰਹੁ ਰੀਤੀ ਭਾਵੇਂ ਸਮੇਂ ਅਨੁਸਾਰ ਸੀ, ਪਰ ਇਸ ਨੇ ਕਈ ਸਿਖਾਂ ਦੇ ਮਨਾਂ ਵਿਚ ਸ਼ੰਕੇ ਪੈਦਾ ਕਰ ਦਿਤੇ। ਸਭ ਦੇਸਾਂ ਵਿਚ ਤੇ ਹਰ ਸਮੇਂ ਇਹ ਵੇਖਿਆ ਗਿਆ ਹੈ ਕਿ ਆਮ ਲੋਕਾਂ ਵਿਚ ਇਕ ਪਿਛਾਂ ਖਿੱਚੂ ਰੁਚੀ (Conservatism) ਹੈ, ਜਿਹੜੀ ਕਿ ਹਰ ਨਵੇਂ ਤਜਰਬੇ ਤੇ ਸ਼ੱਕ ਕਰਦੀ ਹੈ। ਪਹਿਲੇ ਸਿਖ ਗੁਰੂ ਸਾਹਿਬਾਂ ਦਾ ਨਮੂਨਾ ਜਿਹੜਾ ਕਿ ਆਮ ਸਿਖਾਂ ਸਾਹਮਣੇ ਸੀ, ਉਹ ਸੀ "ਨਾਮ ਜਪਣਾ ਤੇ ਜਪਾਉਣਾ", "ਮੰਜੀ ਤੇ ਬੈਠਣਾ ਤੇ ਉਪਦੇਸ਼ ਦੇਣਾ", "ਕੀਰਤਨ ਕਰਨਾ ਤੇ ਕਰਾਉਣਾ", ਸੰਤੋਖ ਦਾ ਉਪਦੇਸ਼ ਦੇਣਾ। ਇਸ ਹਾਲਤ ਵਿਚ ਅਕਬਰ ਵਰਗੇ ਬਾਦਸ਼ਾਹ ਵੀ ਸਿਖ ਗੁਰੂ ਸਾਹਿਬਾਂ ਕੋਲ ਚੱਲ ਕੇ ਆਉਂਦੇ ਰਹੇ। ਭਾਵੇਂ ਉਹ ਸਮਾਂ ਬਦਲ ਚੁਕਾ ਸੀ, ਪਰ ਆਮ ਸਿਖਾਂ ਨੇ "ਸੰਤ ਸਿਪਾਹੀ" ਵਾਲਾ ਜੀਵਨ ਹਾਲੀ ਗ੍ਰਹਿਣ ਨਹੀਂ ਸੀ ਕੀਤਾ। ਸਿਖਾਂ ਦੇ ਸ਼ੰਕਿਆਂ ਦਾ ਭਾਈ ਗੁਰਦਾਸ ਜੀ ਨੇ ਇਕ ਪਉੜੀ ਵਿਚ ਬਹੁਤ ਸੁਹਣਾ ਨਿਰੂਪਣ ਕੀਤਾ ਹੈ :-

> ਧਰਮਸਾਲ ਕਰਿ ਬਹੀਦਾ ਇਕਤ ਥਾਂ ਨ ਟਿਕੈ ਟਿਕਾਇਆ ॥
> ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜ੍ਹਾਇਆ ॥
> ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ ॥
> ਮੰਜੀ ਬਹਿ ਸੰਤੋਖ ਦਾ ਕੁਤੇ ਰਖਿ ਸਿਕਾਰੁ ਖਿਲਾਇਆ ॥
> ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ ॥ [ਭਾਈ ਗੁਰਦਾਸ ਵਾਰ ੨੬-੨੪

ਭਾਵ ਇਹ ਕਿ ਪਿਛਲੈ ਗੁਰੂ ਧਰਮਸਾਲਾ ਬਣਾ ਕੇ ਬਹਿੰਦੇ ਸਨ, ਪਰ ਛੇਵਾਂ ਗੁਰੂ ਇਕ ਜਗਾ ਟਿਕਾਇਆ ਨਹੀਂ ਟਿਕਦਾ। ਪਿਛਲੇ ਸਤਿਗੁਰੂ ਸਾਹਿਬਾਂ ਦੇ ਸਮੇਂ ਬਾਦਸ਼ਾਹ ਘਰ ਚਲ ਕੇ ਆਉਂਦੇ ਸਨ, ਪਰ ਛੇਵਾਂ ਗੁਰੂ ਪਾਤਸ਼ਾਹ ਦਾ ਚੜ੍ਹਾਇਆ ਹੋਇਆ ਗਵਾਲੀਅਰ ਦੇ ਕਿਲ੍ਹੇ ਤੇ ਜਾ ਚੜਿਆ ਹੈ। ਸਿਖ ਸੰਗਤਾਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਦਰਸ਼ਨ ਨਹੀਂ ਪਾ ਸਕਦੀਆਂ, ਕਿਉਂਕਿ ਗੁਰੂ ਨੱਠਾ ਫਿਰਦਾ ਹੈ। ਕਿਸੇ ਦਾ ਡਰਾਇਆ ਡਰਦਾ ਨਹੀਂ। ਪਹਿਲੇ ਗੁਰੂ ਸਾਹਿਬਾਨ ਮੰਜੀ ਤੇ ਬੈਠ ਕੇ ਸੰਤੋਖ ਦਾ ਉਪਦੇਸ਼ ਕਰਦੇ ਸਨ, ਪਰ ਛੇਵੇਂ ਗੁਰੂ ਜੀ ਕੁੱਤੇ ਰੱਖ ਕੇ ਸ਼ਿਕਾਰ ਖੇਡਦੇ ਹਨ। ਪਿਛੇ ਹਰ ਇਕ ਗੁਰੂ ਬਾਣੀ ਨੂੰ ਰਚ ਕੇ ਸੁਣਾਉਂਦੇ ਸਨ ਤੇ ਗਾਉਂਦੇ ਸਨ, ਪਰ ਛੇਵੇਂ ਗੁਰੂ ਨਾ ਹੀ ਬਾਣੀ ਉਚਾਰਨ ਕਰਦੇ ਹਨ, ਨਾ ਸੁਣਦਾ ਸੁਣਾਉਂਦੇ ਹਨ ਆਦਿ। ਪੁਰਾਤਨ ਖਿਆਲਾਂ ਵਾਲੇ ਸਿਖਾਂ ਦੀ ਨਿਰਾਸਤਾ ਦਾ ਸ਼ਿਖਰ ਉਸ ਵਕਤ ਆਇਆ ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਜਹਾਂਗੀਰ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਬੰਦ ਕਰ ਦਿਤਾ। ਇਹ ਸੰਗਤਾਂ ਤੇ ਸੰਕਟ ਦਾ ਸਮਾਂ ਸੀ। ਉਨ੍ਹਾਂ ਦੀ ਸ਼ਰਧਾ ਦਾ ਕਰੜਾ ਇਮਤਿਹਾਨ ਸੀ।

ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਗੈਰ ਹਾਜ਼ਰੀ ਵਿਚ ਗੁਰੂ ਅੰਸ਼ ਵਿਚੋਂ ਕੇਵਲ ਮਿਹਰਵਾਨ ਜੀ ਹੀ ਸਨ, ਜਿਨ੍ਹਾਂ ਦਾ ਜੀਵਨ ਬੜਾ ਉੱਚਾ ਤੇ ਸੁੱਚਾ ਸੀ। ਆਪ ਅੰਮ੍ਰਿਤ ਵੇਲੇ ਉਠਦੇ, ਮਾਲਾ ਫੇਰਦੇ, ਹਰ ਰੋਜ਼ ਦਾਨ ਕਰਦੇ ਤੇ

ਜਪੁਜੀ ਸਾਹਿਬ ਦਾ ਪਾਠ ਕਰਦੇ ਸਨ। ਫੇਰ ਸੰਗਤ ਵਿਚ ਕੀਰਤਨ ਕਰਦੇ ਤੇ ਕਥਾ ਵਾਰਤਾ ਸੁਣਾਉਂਦੇ ਸਨ। ਆਪ ਦੀ ਰਸਨਾ ਵਿਚ ਬੜੀ ਮਿਠਾਸ ਸੀ। ਜਦੋਂ ਆਪ ਗੁਰਬਾਣੀ ਗਾਇਨ ਕਰਦੇ ਜਾਂ ਗੁਰਬਾਣੀ ਦੀ ਵਿਆਖਿਆ ਕਰਦੇ ਤਾਂ ਸੰਗਤਾਂ ਨੂੰ ਬਹੁਤ ਪ੍ਰਭਾਵਿਤ ਕਰ ਲੈਂਦੇ ਸਨ। ਸੋ ਜਦੋਂ ਗੁਰੂ ਹਰਿ ਗੋਬਿੰਦ ਸਾਹਿਬ ਗਵਾਲੀਆਰ ਦੇ ਕਿਲ੍ਹੇ ਵਿਚ ਸਨ ਤਾਂ ਉਸ ਵੇਲੇ ਸੰਗਤ ਦਾ ਝੁਕਾਉ ਮਿਹਰਵਾਨ ਜੀ ਵੱਲ ਵਧਿਆ ਤੇ ਇਹ ਗੱਲ ਆਮ ਪ੍ਰਸਿਧ ਹੋ ਗਈ ਕਿ ਮਿਹਰਵਾਨ ਹੀ "ਗੁਰੂ" ਹਨ ਜਿਵੇਂ ਕਿ ਗਣੇਸ਼ ਦਾਸ ਵਡੈਹਰਾ ਚਹਾਰ ਬਾਗੇ ਪੰਜਾਬ[1] ਵਿਚ ਲਿਖਦਾ ਹੈ: —

اما بعد وفات گورو ارجن و قید شدن گورو ہرگوبند پسر پرتھیا نام برادرِ گورو ارجن کہ اورا گورو مہربان گفتندے بر گدی نشست۔

ਭਾਵ ਇਹ ਕਿ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਕੈਦ ਹੋਣ ਪਿਛੋਂ ਗੁਰੂ ਅਰਜਨ ਦੇਵ ਜੀਦੇ ਭਰਾ ਪ੍ਰਿਥੀਆ ਨਾਮੀ ਦਾ ਪੁਤਰ ਜਿਸ ਨੂੰ ਗੁਰੂ ਮਿਹਰਬਾਨ ਕਹਿੰਦੇ ਸਨ, ਗੱਦੀ ਤੇ ਬੈਠਾ॥

# ਗੁਰੂ ਨਹੀਂ—ਭਗਤ

ਇਹ ਗੱਲ ਬਹੁਤ ਮਹਾਨਤਾ ਵਾਲੀ ਹੈ ਕਿ ਮਿਹਰਵਾਨ ਜੀ ਨੇ ਕਿਸੇ ਵੇਲੇ ਵੀ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਇਆ ਤੇ ਕਦੀ ਵੀ ਗੁਰੂ ਹੋਣ ਦਾ ਦਾਹਵਾ ਨਹੀਂ ਕੀਤਾ। ਮਿਹਰਵਾਨ ਦੀ ਸੰਪਰਦਾ ਨੇ ਮਿਹਰਵਾਨ ਦੇ ਚਲਾਣੇ ਪਿਛੋਂ ਆਪਣੀ ਗੱਦੀ ਦੀ ਮਹਾਨਤਾ ਨੂੰ ਪ੍ਰਗਟਾਉਣ ਲਈ "ਗੁਰੂ ਮਿਹਰਵਾਨ" ਕਰਕੇ ਪੁਸਤਕਾਂ ਵਿਚ ਲਿਖਿਆ ਹੈ ਪਰ ਮਿਹਰਵਾਨ ਜੀ ਜਿੰਨਾ ਚਿਰ ਜੀਉਂਦੇ ਰਹੇ ਸਦਾ ਆਪਣੇ ਆਪ ਨੂੰ "ਭਗਤ" ਅਖਵਾਉਂਦੇ ਸਨ ਤੇ ਆਪਣੇ ਆਪ ਨੂੰ "ਭਗਤ" ਕਹਿੰਦੇ ਸਨ, ਗੁਰੂ ਨਹੀਂ। ਗਣੇਸ਼ ਦਾਸ ਵਡੈਹਰਾ ਇਸ ਗਲ ਨੂੰ ਸਪਸ਼ਟ ਕਰਦਾ ਹੋਇਆ ਲਿਖਦਾ ਹੈ[2]:—

خود را بھگت قرار داد

ਮਿਹਰਵਾਨ ਜੀ "ਆਪਣੇ ਆਪ ਨੂੰ ਭਗਤ ਅਖਵਾਉਂਦੇ ਸਨ"—ਗੁਰੂ ਨਹੀਂ।

ਇਸ ਸਬੰਧ ਵਿਚ ਸਭ ਤੋਂ ਵਿਸ਼ੇਸ਼ ਸਾਖ ਦਬਿਸਤਾਨੇ ਮਜ਼ਾਹਬ ਦੀ ਹੈ। ਇਹ ਪੁਸਤਕ ੧੬੪੫ ਵਿਚ, ਮਿਹਰਵਾਨ ਜੀ ਦੇ ਦਿਹਾਂਤ ਦੇ ਪੰਜ ਸਾਲ ਪਿਛੋਂ ਲਿਖੀ ਗਈ ਇਸ ਵਿਚ ਵੀ ਇਸੇ ਗੱਲ ਨੂੰ ਸਪਸ਼ਟ ਕੀਤਾ ਹੈ ਤੇ ਲਿਖਿਆ ਹੈ[3]–

وایشاں خود را بھگت یعنی پرستارِ خدا گیرند

ਭਾਵ ਇਹ ਕਿ ਮਿਹਰਵਾਨ ਜੀ ਤੇ ਹਰਿ ਜੀ ਦੋਵੇਂ ਆਪਣੇ ਆਪ ਨੂੰ ਭਗਤ ਅਥਵਾ ਪਰਮਾਤਮਾ ਦੇ ਸੇਵਕ ਸਮਝਦੇ ਸਨ।

---

[1]ਗਨੇਸ਼ ਦਾਸ ਵਡੈਹਰਾ—ਚਹਾਰ ਬਾਗੇ ਪੰਜਾਬੀ ਫਾਰਸੀ ਹਥ ਲਿਖਤ ਪੰਜਾਬ ਯੂਨੀਵਰਸਿਟੀ ਲਾਹੌਰ ਪਤ੍ਰਾ ੫੨ (ਫੋਟੋਸਟੈਟ ਕਾਪੀ—ਖਾਲਸਾ ਕਾਲਜ ਅੰਮ੍ਰਿਤਸਰ)। [2]ਉਪਲਿਖਤ, ਪਤ੍ਰਾ ੫੨।
[3]ਗੰਡਾ ਸਿੰਘ—ਮਾਖਜ਼ਿ ਤਵਾਰੀਖੇ ਸਿਖਾਂ, ਪੰਨਾ ੩੮।

# ਪਹਾੜੀ ਰਿਆਸਤਾਂ ਦਾ ਦੌਰਾ

**ਗੋਸ਼ਟੀਆ ਮਿਹਰਵਾਨ** ਵਿਚ ਲਿਖਿਆ ਹੈ ਕਿ ਅਠੱਤੀ ਸਾਲ ਦੀ ਉਮਰ ਪਿਛੋਂ ਭਾਵ ੧੬੧੯ ਈਸਵੀ ਦੇ ਪਿਛੋਂ ਮਿਹਰਵਾਨ ਜੀ ਨੇ ਕਾਂਗੜੇ ਦੀਆਂ ਪਹਾੜੀ ਰਿਆਸਤਾਂ ਦਾ ਦੌਰਾ ਕੀਤਾ[1] ।

੧੬੧੯ ਤੇ ੧੬੨੦ ਦੇ ਸਾਲ ਕਾਂਗੜੇ ਦੀਆਂ ਰਿਆਸਤਾਂ ਲਈ ਬੜੇ ਭਿਆਨਕ ਸਾਲ ਸਨ । ਜਹਾਂਗੀਰ ਦਾ ਪੁੱਤਰ ਸ਼ਾਹਜ਼ਾਦਾ ਖ਼ੁੱਰਮ (ਸ਼ਾਹਜਹਾਨ) ਬਹੁਤ ਸਾਰੀਆਂ ਮੁਗ਼ਲੀਆ ਫੌਜਾਂ ਲੈ ਕੇ ਕਾਂਗੜੇ ਦੇ ਕਿਲ੍ਹੇ ਨੂੰ ਸਰ ਕਰ ਰਿਹਾ ਸੀ। ੧੬੨੦ ਵਿਚ ਮੁਗ਼ਲਾਂ ਨੇ ਪਹਿਲੀ ਵਾਰੀ ਕਾਂਗੜੇ ਦੇ ਕਿਲ੍ਹੇ ਨੂੰ ਸਰ ਕੀਤਾ । ਜਹਾਂਗੀਰ ਤੇ ਨੂਰ ਜਹਾਨ ਕਸ਼ਮੀਰ ਤੋਂ ਵਾਪਸੀ ਤੇ ਕਾਂਗੜੇ ਗਏ ਤੇ ਜਹਾਂਗੀਰ ਦੇ ਨਾਂ ਦਾ ਖ਼ੁਤਬਾ ਪੜ੍ਹਿਆ ਗਿਆ ਤੇ ਕਾਂਗੜੇ ਦੇ ਕਿਲ੍ਹੇ ਵਿਚ ਪਹਿਲੀ ਵਾਰੀ ਗਊ ਹਤਿਆ ਹੋਈ[2] ।

ਰਾਜੇ ਚੰਦਰਭਾਨ ਕਾਂਗੜੇ ਵਾਲੇ ਦੇ ਮਿਹਰਵਾਨ ਜੀ ਨੂੰ ਮਿਲਣ ਤੇ ਕਥਨ[3] ਤੋਂ ਸਿਧ ਹੁੰਦਾ ਹੈ ਕਿ ਮਿਹਰਵਾਨ ਜੀ ਨੇ ਪਹਾੜੀ ਰਿਆਸਤਾਂ ਦਾ ਦੌਰਾ ੧੬੨੭ ਈਸਵੀ ਤੋਂ ਪਿਛੋਂ ਕੀਤਾ ਕਿਉਂਕਿ ਰਾਜਾ ਚੰਦਰਭਾਨ ੧੬੨੭ ਈਸਵੀ ਵਿਚ ਤਖਤ ਤੇ ਬੈਠਾ ਸੀ । ਅਨੁਮਾਨ ਹੈ ਕਿ ਮਿਹਰਵਾਨ ਜੀ ੧੬੨੮ ਈਸਵੀ ਵਿਚ ਪਹਾੜੀ ਇਲਾਕੇ ਨੂੰ ਗਏ ਜਦੋਂ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਮੁਗ਼ਲ ਸੈਨਾ ਨਾਲ ਪਹਿਲੀ ਲੜਾਈ ਹੋਈ ।

ਸਭ ਤੋਂ ਪਹਿਲਾ ਮਿਹਰਵਾਨ ਜੀ ਸੁਕੇਤ ਰਿਆਸਤ ਵਿਚ ਗਏ[4] । ਉਥੋਂ ਦੇ ਰਾਜੇ ਸ਼ਿਆਮ ਸੈਨ (੧੬੨੦–੧੬੫੦ ਈਸਵੀ) ਨੇ ਬੜੀ ਸੇਵਾ ਕੀਤੀ । ਇਹ ਰਾਜਾ ਬਹੁਤ ਫਕੀਰ ਦੋਸਤ ਸੀ ਤੇ ਸਾਧਾਂ ਸੰਤਾਂ ਦੀ ਸੇਵਾ ਕਰਦਾ ਸੀ । ਇਸ ਦਾ ਕਾਰਨ ਇਹ ਸੀ ਕਿ ਉਸ ਨੂੰ ਇਕ ਯੋਗੀ ਕੋਲੋਂ ਸਰਾਪ ਮਿਲਿਆ ਹੋਇਆ ਸੀ, ਜਿਸ ਕਰਕੇ ਉਹ ਬਹੁਤ ਉਪਰਾਮ ਰਹਿੰਦਾ ਸੀ[5] ।

ਸੁਕੇਤ ਤੋਂ ਮਿਹਰਵਾਨ ਕੋਟਲੇਹੜ ਰਿਆਸਤ ਵਿਚ ਆਏ । ਇਥੋਂ ਦੇ ਰਾਜੇ ਨੇ ਵੀ ਬਹੁਤ ਸੇਵਾ ਕੀਤੀ । ਸੁਕੇਤ ਤੋਂ ਕਾਂਗੜੇ ਰਾਜੇ ਦੀ ਧਰਤੀ ਤੇ ਆਏ । ਚੰਦਰਭਾਨ ਰਾਜਾ ਮੁਗ਼ਲ ਸੈਨਾ ਨੂੰ ਕਾਂਗੜੇ ਵਿਚੋਂ ਕੱਢਣ ਦਾ ਯਤਨ ਕਰ ਰਿਹਾ ਸੀ ਓਹ ਆਪ ਨੂੰ ਮਿਲਣ ਆਇਆ । ਉਸ ਨੇ ਮਿਹਰਵਾਨ ਜੀ ਵਾਸਤੇ ਬਾਗ ਲੁਆ ਦਿਤਾ[6] । ਤੇ ਇਕ ਡੇਰਾ ਬਣਵਾ ਦਿਤਾ । ਕੁਝ ਸਮਾਂ ਕਾਂਗੜੇ ਵਿਚ ਰਹਿਕੇ ਫਿਰ ਆਪ ਮੈਦਾਨੀ ਇਲਾਕੇ ਬੁਤਾਲੇ ਆ ਗਏ ਤੇ ਬੁਤਾਲੇ ਤੋਂ ਗੰਜਲ ਪਿੰਡ ਵਿਚ ਕੋਈ ਪੰਜ ਸਾਲ ਟਿਕੇ ਰਹੇ । ਗੰਜਲ ਤੋਂ ਫੇਰ ਸ਼ਹਿਨੇ ਕਾਲੇ ਤੋਂ ਫੀਰੋਜ਼ਪੁਰ ਦੇ ਰਸਤੇ ਮੁਹੰਮਦੀਪੁਰ ਆਏ[6] । ਮੁਹੰਮਦੀਪੁਰ ਤਹਿਸੀਲ ਕਸੂਰ ਜ਼ਿਲਾ ਲਾਹੌਰ ਵਿਚ ਸੀ ਤੇ ਇਥੇ ਇਨ੍ਹਾਂ ਦਾ ਆਪਣਾ ਡੇਰਾ ਸੀ ।

## ਦੇਹਾਂਤ

ਮਿਹਰਵਾਨ ਜੀ ਦਾ ਦੇਹਾਂਤ ਸੰਮਤ ੧੬੯੬ ਮਾਘ ਦੀ ਬਸੰਤ ਪੰਚਮੀ ਮੁਤਾਬਕ ੧੮ ਜਨਵਰੀ ੧੬੪੦ ਈ: ਨੂੰ ਹੋਇਆ[7] । ਆਪ ਨੇ ਪੂਰੀ ਉਨਾਠ ਪਞ ਸਾਲ ਉਮਰ ਭੋਗੀ । ਦੇਹਾਂਤ ਤੋਂ ਕੁਝ ਸਮਾਂ ਪਹਿਲਾਂ ਆਪ ਗੁਰੂ ਨਾਨਕ ਸਾਹਿਬ ਜੀ ਦਾ ਇਹ ਸ਼ਬਦ ਪ੍ਰੇਮ ਨਾਲ ਪੜ੍ਹਦੇ ਤੇ ਸੁਣਿਆ ਕਰਦੇ ਸਨ:–

---

[1] ਗੋਸਟੀਆ ਮਿਹਰਵਾਨ, ਪਤ੍ਰਾ ੨੧ ਅ । [2] J. Hutchison, History of the Punjab Hill States, Vol. I, page 164 [3] ਗੋਸ਼ਟੀਆਂ ਮਿਹਰਵਾਨ, ਪਤ੍ਰਾ ੩੪ ਅ । [4] ਗੋਸ਼ਟੀਆਂ ਮਿਹਰਵਾਨ, ਪਤ੍ਰਾ ੩੦ ਅ । [5] "On this Yogi cursed the Raja and died soon-afterward in his cave. Shyman Sen did every thing in his power to avert the curse." J. Hutchison. History of the Punjab Hill States Vol. I Page 357. [6] ਗੋਸ਼ਟੀਆਂ ਮਿਹਰਵਾਨ, ਪਤ੍ਰਾ ੩੫ ਅ । [7] ਉਪਲਿਖਤ, ਪਤ੍ਰਾ ੩੯੬ ਅ

ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ[1] ॥ [ਸੂਹੀ ਮਹਲਾ ੧-੩

# ਮਿਹਰਬਾਨ ਜੀ ਦੀ ਸ਼ਖ਼ਸੀਅਤ

ਮਿਹਰਵਾਨ ਜੀ ਬਹੁਤ ਪ੍ਰਭਾਵਸ਼ਾਲੀ ਸ਼ਖਸੀਅਤ ਦੇ ਮਾਲਕ ਸਨ। ਆਪ ਦੀ ਚੋੜੀ ਛਾਤੀ, ਲੰਮੀਆਂ ਭੁਜਾਂ ਤੇ ਉਂਗਲਾਂ ਵੱਡੀਆਂ ਸਨ। ਆਪ ਦੇ ਨੇਤਰਾਂ ਵਿਚ ਲਾਲੀ ਤੇ ਹੇਠਲੇ ਕਾਲੇ ਡੋਰੇ ਵੇਖਣ ਵਾਲੇ ਤੇ ਬਹੁਤ ਪ੍ਰਭਾਵ ਪਾਉਂਦੇ ਸਨ। ਜਦੋਂ ਆਪ ਟੁਰਦੇ ਸਨ ਤਾਂ ਆਮ ਤੌਰ ਤੇ ਸੱਜੇ ਖੱਬੇ ਨਹੀਂ ਸਨ ਵੇਖਦੇ ਕੇਵਲ ਆਪਣੇ ਧਿਆਨ ਹੇਠਾਂ ਮੂੰਹ ਕਰਕੇ ਟੁਰੀ ਜਾਂਦੇ ਸਨ।

ਜਿਥੇ ਮਿਹਰਵਾਨ ਜੀ ਉਚ ਕਟੀ ਦੇ ਲਿਖਾਰੀ, ਚੰਗੇ ਵਿਦਵਾਨ ਤੇ ਗੁਰਬਾਣੀ ਦੇ ਵਿਆਖਿਆਕਾਰ ਸਨ, ਉਥੇ ਉਹ ਬਹੁਤ ਵਡੇ ਕਲਾਕਾਰ ਵੀ ਸਨ। ਨਾ ਕੇਵਲ ਉਹ ਰਾਗ ਨੂੰ ਸਮਝਦੇ ਸਨ, ਸਗੋਂ ਰਾਗ ਨੂੰ ਗਾਇਨ ਕਰ ਸਕਦੇ ਸਨ। ਅਕਾਲ ਪੁਰਖ ਵਲੋਂ ਆਪ ਨੂੰ ਗੱਲ੍ਹਾ ਬਹੁਤ ਸੁਰੀਲਾ ਮਿਲਿਆ ਸੀ। ਜਿਸ ਵੇਲੇ ਆਪ ਕੀਰਤਨ ਕਰਦੇ ਤਾਂ ਸੰਗਤਾਂ ਬਹੁਤ ਪ੍ਰਭਾਵਿਤ ਹੁੰਦੀਆਂ। ਆਪ ਦੇ ਕੀਰਤਨ ਵਿਚ ਐਨੀ ਸ਼ਕਤੀ ਸੀ ਕਿ ਭਾਵੇਂ ਕੀਰਤਨ ਕਰਦਿਆਂ ਰਾਤ ਤੋਂ ਸਵੇਰ ਤੇ ਸਵੇਰ ਤੋਂ ਸ਼ਾਮ ਹੋ ਜਾਵੇ ਸੰਗਤਾਂ ਬੈਠਕੇ ਸੁਣਦੀਆਂ ਰਹਿੰਦੀਆਂ ਸਨ, ਤੇ ਉਕਤਾਂਦੀਆਂ ਨਹੀਂ ਸਨ। ਮਿਹਰਵਾਨ ਜੀ ਛੇ ਰਾਗ ਤੇ ਛਤੀਸ ਪਰੀਆਂ (ਰਾਗਨੀਆਂ) ਦਾ ਗਾਇਨ ਕਰ ਸਕਦੇ ਸਨ[4]।

ਮਿਹਰਵਾਨ ਦਾ ਜੀਵਨ ਵੀ ਬੜਾ ਉਚਾ ਤੇ ਸੁਚਾ ਸੀ। ਆਪ ਜਿਥੇ ਧਾਰਮਕ ਤੇ ਆਤਮਕ ਮਸਲਿਆਂ ਨੂੰ ਸਮਝਦੇ ਸਨ ਉਸ ਦੇ ਨਾਲ ਹੀ ਅਮਲ ਬੀ ਕਰਦੇ ਸਨ। ਆਪ ਦਾ ਜੀਵਨ ਇਕ ਅਮਲੀ ਜੀਵਨ ਸੀ। ਆਪ ਸਵੇਰੇ ਅੰਮ੍ਰਿਤ ਵੇਲੇ ਉਠਦੇ, ਮਾਲਾ ਫੇਰਦੇ, ਜਪੁਜੀ ਸਾਹਿਬ ਦੇ ਇਕੀ ਪਾਠ ਹਰ ਰੋਜ਼ ਕਰਦੇ ਤੇ ਹਰ ਰੋਜ਼ ਕੁਝ ਨ ਕੁਝ ਦਾਨ ਕਰਦੇ ਸਨ। ਆਪ ਦੇ ਉੱਚੇ ਤੇ ਸੁੱਚੇ ਜੀਵਨ ਕਰਕੇ ਸੰਗਤਾਂ ਆਪ ਦਾ ਆਦਰ ਤੇ ਸਤਿਕਾਰ ਕਰਦੀਆਂ ਸਨ।

---

[1]ਗੋਸ਼ਟੀਆ ਮਿਹਰਵਾਨ, ਪਤ੍ਰਾ ੩੫ ਅ, ੪੦ ੳ, ੫੪ ੳ, ੧੧੪ ਅ [2]ਗੋਸ਼ਟੀਆ ਮਿਹਰਵਾਨ, ਪਤ੍ਰਾ ੩੮੯ ਅ।
[3]ਗੋਸਟੀਆਂ ਮਿਹਰਵਾਨ, ਪਤ੍ਰਾ ੩੫੯ ੳ। [4]ਗੋਸਟੀਆਂ ਮਿਹਰਵਾਨ ਪਤ੍ਰਾ ੩੪੯ ਅ।

੧ ਓ ਸਤਿਗੁਰ ਪ੍ਰਸਾਦਿ ॥
ਪੋਥੀ ਬਾਬਾ ਮਹਿਰਵਾਨ ਜੀ ਅਨੁਸਾਰ

# ਸ੍ਰੀ ਗੁਰੂ ਨਾਨਕ ਸੁਗਿਆਨ

## (ਲਿਖਤ–ਭਾਈ ਧਰਮਾਨੰਤ ਸਿੰਘ ਜੀ)

"ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥
ਲਿਖੁ ਨਾਮੁ ਸਾਲਾਹ ਲਿਖੁ ਲਿਖ ਅੰਤੁ ਨ ਪਾਰਾਵਾਰੁ ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ" ॥ ੧ ॥ ਰਹਾਉ ॥ [ਸ੍ਰੀ ਰਾਗੁ ਮ : ੧ ॥ ਪੰਨਾ : ੧੬ ।

"ਮਿਹਰਵਾਨ ਕੇ ਗਿਆਨ ਕੀ ਸੋਭਾ ਕਿਆ ਕਹੋ ਜਿਨਿ ਗਿਆਨ ਕਰਿ ਕਰਿ ਐਸਾ ਗੋਸਟੀ ਕਾ ਬੰਧੇਜ ਬਾਧਿਆ ਜਿ ਅਗਿਆਨ ਮੂਰਖ ਥੇ ਸੋ ਭੀ ਪੜਿ ਪੜਿ ਚਤੁਰ ਸਰੋਮਣ ਗਿਆਨਵੰਤ ਭਏ ।"

[ਹਰਿਜੀ, ਗੋਸਟੀਆਂ ਮਿਹਰਵਾਨ ਜੀ ਵਿਚੋਂ ਪਤ੍ਰਾ ੨੩ ਅ]

(੧) ਬਾਬਾ ਮਿਹਰਵਾਨ ਜੀ ਦੀ ਪੋਥੀ ਕੀ ਹੈ ਮਾਨੋਂ ਦਸਵੇਂ ਆਕਾਸ਼ ਦੇ ਕਿਸੇ ਉੱਚ ਅਰਸ਼ੀ ਸੂਰਜ ਦੀਆਂ ਅਨੰਤ ਕਿਰਨਾਂ ਦਾ ਵਿਚਿਤ੍ਰ ਕੇਂਦ੍ਰ ਹੈ. ਇਸ ਦੀ ਇੱਕ ਇੱਕ ਕਿਰਨ ਅਗਿਆਨ ਗ੍ਰਸਿਤ ਜੀਵ ਨੂੰ ਇਸ ਭਵ ਸਾਗਰ ਦੇ ਘੁੱਪ ਅੰਧਕਾਰ ਤੋਂ ਕੱਢਣ ਲਈ ਮੁਕਤੀ ਦਾ ਪਰਮ ਹੇਤੂ ਹੈ. ਮੇਰਾ ਵਿਸ਼੍ਵਾਸ ਹੈ ਕਿ ਬਾਬਾ ਜੀ ਦੀ ਆਤਮਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਓਤ ਪ੍ਰੋਤ ਸੀ. ਫਿਰ, ਐਸਾ ਪ੍ਰਤੀਤ ਹੁੰਦਾ ਹੈ ਕਿ ਬਾਬਾ ਜੀ ਨੇ ਇਸ ਬਾਣੀ ਦਾ ਆਪਣੇ ਆਤਮ ਅਨੁਭਵ ਵਿੱਚ ਸਾਖਿਆਤਕਾਰ ਵੀ ਕੀਤਾ ਹੈ, ਅਰ ਜਿਨ੍ਹਾਂ (ਕਰੀਬਨ ੭੧੫) ਸ਼ਬਦਾਂ ਤੇ ਸ਼ਲੋਕਾਂ ਦੇ ਪਰਮਾਰਥ ਦਸ ਕੇ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਦੇ ਸ਼੍ਰੇਸ਼ਟ ਮਤ ਦਾ ਸਮਰਥਨ ਕੀਤਾ ਹੈ, ਉਹਨਾਂ ਦੇ ਵਿਚਾਰਨ ਤੋਂ ਨਿਸ਼ਚਿਤ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਦੀ ਸੰਪੂਰਨ ਬਾਣੀ ਆਪ ਦੀ ਪਵਿਤ੍ਰ ਸਿੰਮ੍ਰਿਤੀ ਵਿੱਚ ਅਖੰਡ ਮੰਡਲਾਕਾਰ ਹੋ ਕੇ ਆਸਣ ਜਮਾਈ ਬੈਠੀ ਸੀ. ਕਿਸ ਸੁਗਮਤਾ ਨਾਲ ਆਪ ਇਸ ਬਾਣੀ ਦੇ ਪਰਮਾਰਥਾਂ ਦੀ ਬਰਖਾ ਕਰਦੇ ਹਨ, ਕਿਸ ਅਤਯੰਤ ਸੂਖਮਤਾ ਤੇ ਓਜਸ ਨਾਲ ਆਪ ਆਪਣੇ ਪ੍ਰਮਾਣ ਦੇ ਦੇ ਕੇ ਏਹਨਾਂ ਪਰਮਾਰਥਾਂ ਦੇ ਅੰਤਿਮ ਭਾਵਾਂ ਤਕ ਪਹੁੰਚਦੇ ਹਨ ਅਰ ਉਹਨਾਂ ਨੂੰ ਆਦਿ ਸਤਿਗੁਰੂ ਜੀ ਦੀਆਂ ਸਾਖੀਆਂ ਨਾਲ ਵਿਭੂਸ਼ਿਤ ਕਰਦੇ ਹਨ. ਇਹ ਸਾਧਾਰਣ ਮਰਨਹਾਰ ਬੰਦੇ ਦਾ, ਨਿਰੇ ਪੁਰੇ ਕਿਤਾਬੀ ਕੀੜੇ ਦਾ ਕੰਮ ਨਹੀਂ, ਇਸ ਦੀ ਪਿਠ ਪਰ ਜ਼ਰੂਰ ਕਿਸੇ ਦਿਬਯ ਸ਼ਕਤੀ, ਕਿਸੇ ਅਲੌਕਿਕ ਰੋਸ਼ਨੀ ਤੇ ਕਿਸੇ ਰਹਸਯ ਪੂਰਿਤ ਵਿਚਾਰ ਦੀ ਹੋਂਦ ਹੈ. ਮੈਂ ਇਸ ਮਿਹਰਵਾਨ ਰਚਨਾ ਦਾ ਜਿਉਂ ਜਿਉਂ ਪਾਠ ਕਰਦਾ ਹਾਂ, ਮੇਰੀ ਬ੍ਰਿੱਤੀ ਨਿਰਯਤਨ ਹੀ ਵਿਸਮਾਦ ਵਿੱਚ ਲੀਨ ਹੋਣ ਲਗ ਪੈਂਦੀ ਹੈ, ਜਿਸ ਨਿਰਬੀਜ ਸਮਾਧੀ ਦੀ ਪ੍ਰਾਪਤੀ ਲਈ ਪੰਚਸ਼ਿਖਾਚਾਰਯ, ਯਾਗਯਵਲਕਯ ਅਰ ਪਤੰਜਲੀ ਆਦਿਕ ਮਹਾਂ ਰਿਸ਼ੀਆਂ ਨੇ ਐਸੇ ਐਸੇ ਕਸ਼ਟ ਮਈ ਅਰ ਕਰੜੇ ਅਭਿਆਸ ਦੱਸੇ ਹਨ, ਜਿਨ੍ਹਾਂ ਦੀ ਪੈਰਵੀ ਕਰਨੀ ਸ਼ਾਇਦ ਕ੍ਰੋੜਾਂ ਯਾਂ ਅਰਬਾ ਖਰਬਾਂ ਵਿਚੋਂ ਕਿਸੇ ਇੱਕ ਲਈ ਵੀ ਸੰਭਵ ਨਾ ਹੋਵੇ, ਹਾਂ ਜੀ, ਉਸ ਅਫੁਰ, ਨਿਰਵਿਕਲਪ ਸਮਾਧੀ ਦੀ ਪ੍ਰਾਪਤੀ, ਮੈਂ ਦਾਵੇ ਨਾਲ ਕਹਿੰਦਾ ਹਾਂ, ਇਸ ਪੋਥੀ ਮਿਹਰਵਾਨ ਦੇ ਨਿਰੰਤਰ ਪਾਠ ਦੁਆਰਾ ਆ ਮੁਹਾਰੇ ਪ੍ਰਾਪਤ ਹੋ ਸਕਦੀ ਹੈ ; ਅਰ, ਸੋਲਾਂ ਆਨੇ ਸੱਚ, ਇਹੋ ਦਾਵਾ, ਇਸ ਪੋਥੀ ਦੇ ਅਰੰਭ ਵਿੱਚ ਕਿਸੇ ਗੁਰਮੁਖ ਸਿੱਖ ਨੇ, ਪ੍ਰੇਮ, ਸਤਿਕਾਰ ਤੇ ਸ਼ਰਧਾ ਵਿੱਚ ਰੱਤੇ ਹੋਏ ਨੇ, ਏਹਨਾਂ ਸ਼ਬਦਾਂ ਵਿੱਚ ਪ੍ਰਗਟ ਕੀਤਾ ਹੈ। "ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੇ ਸੇਵਕੁ ਮਿਹਰਵਾਨੁ ਜੀ ਪੋਥੀ ਲਿਖੀ ਲਿਖਾਈ, ਇਸ ਪੋਥੀ ਨੂੰ ਸੁਣੇ, ਪੜੇ, ਗਾਵੇ, ਤਿਸ ਕੀ ਪਰਮ ਗਤਿ ਹੋਵੈ" । ਅਰ, ਬਾਬਾ ਮਿਹਰਵਾਨ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਨੂੰ ਕੀ ਅਨੁਭਵ ਕਰ ਕੇ ਇਹ ਬਾਣੀ ਰਚੀ ਹੈ, ਉਸ ਦਾ ਅੰਦਾਜ਼ਾ ਇਸ ਪੋਥੀ ਦੇ ਅੰਤਿਮ ਤੋਂ ਪਹਿਲੇ ਸ਼ਲੋਕ ਦੇ ਹੇਠ ਲਿਖੇ, ਪਾਠ ਤੋਂ ਲਗ ਸਕਦਾ ਹੈ :–

"ਗੁਰੂ ਬਾਬਾ ਨਾਨਕੁ ਕਰਣਹਾਰੁ ਸਚਾ ਪਰਵਦਗਾਰੁ ॥
ਕਰਿ ਕਰਿ ਕੁਦਰਤਿ ਵੇਖਦਾ ਅੰਤੁ ਨ ਪਾਰਾਵਾਰੁ ॥
ਖਾਨ ਪੀਨ ਤੇ ਬਾਹਰਾ ਦਾਸ ਨਾਨਕ ਨਾਮੁ ਅਹਾਰੁ ॥"
ਕੀ ਇਹ ਸ਼ਲੋਕ ਪੜ੍ਹ ਕੇ ਸ੍ਰੀ ਗੁਰੂ ਅਰਜਨ ਦੇਵ ਦੇ ਇਹ ਇਲਾਹੀ ਨਾਦ ਵੀ ਚੇਤੇ ਨਹੀਂ ਆ ਜਾਂਦੇ ?
"ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥"

[ਸੂਹੀ ਮ : ੫ ॥ ਪੰਨਾ ਸ੍ਰੀ ਗੁ. ਗ੍ਰੰ. ਸਾ: ੭੫੦]

" ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥" [ਭੈ: ਮ: ੫ ॥ ਪੰਨਾ ੧੧੫੭]
"ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥" [ਬਸੰਤ; ਮ: ੫ ॥ ਪੰਨਾ; ੧੧੯੨]

ਇਸੇ ਪ੍ਰਕਾਰ ਭਾਈ ਗੁਰਦਾਸ ਜੀ ਨੇ, ਸ੍ਰੀ ਗੁਰੂ ਦਸ਼ਮੇਸ਼ ਜੀ ਨੇ, ਭਾਈ ਸਾਹਿਬ ਨੰਦ ਲਾਲ ਜੀ ਨੇ ਤੇ ਮਹਾ ਕਵੀ ਭਾਈ ਸੰਤੋਖ ਸਿੰਘ ਜੀ ਨੇ ਵੀ ਆਪੋ ਆਪਣੀ ਬਾਣੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਨੂੰ ਪਾਰਬ੍ਰਹਮ ਪਰਮਾਤਮਾ ਮੰਨਿਆ ਹੈ ; ਤਾਂ ਤੇ ਐਸੇ ਪਤਿਤ ਪਾਵਨ, ਦੋ ਜਹਾਨ ਦੇ ਵਾਲੀ, ਸਾਡੇ ਹਲਤ ਪਲਤ ਦੇ ਰਾਖੇ, ਸ੍ਰੀ ਗੁਰੂ ਨਾਨਕ ਦੇਵ ਦੇ ਸ਼ਬਦ ਰੂਪ ਨੂੰ ਮੇਰੀ ਬਾਰੰਬਾਰ ਡੰਡੌਤ ਬੰਦਨਾਂ ਹੈ, ਮੈਂ ਉਸੇ ਸ਼ਬਦ ਦੇ ਨਿਰਬਾਣ ਰੂਪ ਦਾ ਆਸ੍ਰਾ ਲੈ ਕੇ, ਉਸੇ ਦੀ ਕ੍ਰਿਪਾ ਦੁਆਰਾ, ਪੋਥੀ ਸੱਚ ਖੰਡ ਦੇ ਪਰਮਾਰਥਾਂ ਦੇ ਪਰਮਾਰਥ ਦਾ ਵੀ ਸਾਰ ਕੱਢ ਕੇ, ਅਤਿ ਸੰਖੇਪ ਵਿੱਚ, ਗੁਰਸੰਗਤਾਂ ਦੇ ਸਨਮੁਖ, ਗੁਰਮਤਿ ਸੁਗਿਆਨ (Gurmat Philosophy *) ਪੇਸ਼ ਕਰਦਾ ਹਾਂ । ਇਹ ਗੁਰਮਤਿ ਸੁਗਿਆਨ

---

* What is philosophy ? No two philosoph rs, even among the so-called great, have ever agreed on the subject matter of philosophy. Directly or indirectly every thinker posits an undefined something called 'reality" which is to be pondered over, investigated into, known, experienced, realized, and identified with. Characterization of the reality leads to divergent views which often get bogged up or lost in blind alleys into which some stumble consciously or unconsciously. Must philosophers disagree and is this disagreement inevitable ?

Some opine that the very nature of philosophy makes it so and regard this not its defect but its glory. Others, however, deny this and assert that the disagreement does not lie in the problem All are agreed on the problem that philosophy is an attempt to know the reality. If there is any disagreement, it lies in the method of approach as well as in the mental make-up or the idiosyncrasy of the thinker. But the assumption that reality ls definable is wrong. The Gurus again and again declare that it is *Alakh*, *Agamya* and *Agochar*. Reality is not a concept to be defined or articulated about, but something to be experienced in a state of sublimation, where intellect and its associates and auxiliaries in the psychic sphere do not function. This sublimate state presupposes an integrated and idealized personality which is the outcome of an ethical discipline under gone by a real seeker after the knowledge of reality. Philosophers, or Gurmukhs, the Gurus contend, must first qualify themselves not only hy intellectual attainments but also by moral purification and acquire an integrated personality, before they philosophize. In this way there will not be any disagreement, for the stories of the knowledge of reality, experienced by the integrated personalities throughout the ages, differ very little in essentials.

To know reality is not an intellectual feat. It is to be realized as an immediate experience, *anubhava*, and this can be done only by a morally perfected person. Such persons do not find any differnce or disagreement among themselves on any problem of Philosophy.

ਕੀ ਹੈ ? ਇਹ ਪਾਰ ਬ੍ਰਹਮ ਨੂੰ ਸ੍ਰੀ ਗੁਰੂ ਨਾਨਕ ਦੁਆਰਾ ਸਗੁਣ (ਸਰਗੁਣ) ਰੂਪ ਵਿੱਚ ਅਰਾਧਣਾ ਹੈ, ਤੇ ਸ੍ਰੀ ਗੁਰੂ ਨਾਨਕ ਦੇ ਰੂਪ ਵਿੱਚ, ਸਗੁਣ ਕਰ ਕੇ ਸਾਖਿਆਤ ਕਰਨਾ ਹੈ,ਤੇ ਵਿਸ਼ਵਾਸ ਰਖਣਾ ਹੈ ਕਿ ਇਸ ਮਨੋਰਥ ਦੀ ਪੂਰਨਤਾ ਲਈ ਭਾਵੇਂ ਹੋਰ ਵੀ ਸਾਰੇ ਹੀ ਸਾਧ ਕਰਮ ਅਵਸ਼ਕ ਤੇ ਕਰਤਵ੍ਯ (ਕਰਨੇ ਯੋਗ) ਹਨ ਤਾਂ ਵੀ ਅੰਤ ਵਿੱਚ ਅਕਾਲ ਪੁਰਖ ਦੀ ਕ੍ਰਿਪਾ ਹੀ ਇਸ ਮਨੋਰਥ ਨੂੰ, ਆਪਣੀ ਪੂਰਨਤਾ ਦੀ ਸ਼ਿਖਰ ਤੇ ਪਹੁੰਚਾ ਸਕਦੀ ਹੈ. ਸ੍ਰੀ ਗੁਰੂ ਨਾਨਕ ਦੇਵ ਜੀ ਸੁਯੰ ਵੀ ਇਸ ਪ੍ਰਸ਼ਨ ਦਾ ਉੱਤਰ ਕਿ ਸੁਗਿਆਨ ਕੀ ਹੈ ਇਸ ਪ੍ਰਕਾਰ ਦੇਂਦੇ ਹਨ :—

"ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈਂ ਸਬਦਿ ਜਲਾਏ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥" [ਰਾਮ ਕਲੀ ਮ: ੧ ॥ ਪੰਨਾ ੯੪੯ ॥]

ਏਹਨਾਂ ਦੋ ਮਹਾਂ ਵਾਕਾਂ ਵਿੱਚ ਸਤਿਗੁਰਾਂ ਨੇ ਸੰਪੂਰਨ ਵੇਦਾਂ, ਸ਼ਾਸਤਰਾਂ, ਸਿੰਮ੍ਰਿਤੀਆਂ, ਪੁਰਾਨਾਂ ਤੇ ਕਤੇਬਾਂ ਦਾ ਲਤੀਫੁੱਲਤੀਫ਼ ਅਰਕ (Quintessence) ਕੱਢ ਕੇ ਰਖ ਦਿੱਤਾ ਹੈ. ਪਰ, ਇੱਥੇ ਇਹ ਨਹੀਂ ਦਸਿਆ ਕਿ ਗੁਰਮੁਖਿ ਅਥਵਾ ਫ਼ਿਲਾਸਫ਼ਰ ਨੂੰ ਕੀ ਕਰਨਾ ਚਾਹੀਦਾ ਹੈ, ਸਗੋਂ ਦੱਸਿਆ ਹੈ ਕਿ ਗੁਰਮੁਖਿ ਕੀ ਕਰਦਾ ਹੈ, ਸੋ ਫ਼ਰਮਾਂਦੇ ਹਨ ਕਿ ਜੋ ਵੀ ਗੁਰਮੁਖਿ ਹੁੰਦਾ ਹੈ, ਉਹ ਗਿਆਨ ਦੀ ਅਰਥਾਤ, ਤੱਤ ਦੀ ਵਿਚਾਰ ਕਰਦਾ ਹੈ (i. e. ponders over the Object of Abstract Knowledge or the Essence of Reality) ਤੇ ਗੁਰੂ ਦੀ ਦੀਖਿਆ ਰੂਪੀ ਸ਼ਬਦ ਦੇ ਅਭਿਆਸ ਦੁਆਰਾ ਆਪਣੇ ਅਣਭੂਲ ਹੰਕਾਰ ਨੂੰ ਭਸਮ ਕਰਦਾ ਹੈ : ਉਸ ਦਾ ਤਨ ਮਨ ਤੇ ਬਾਣੀ ਨਿਰਮਲ ਹੁੰਦੇ ਹਨ, ਤੇ ਉਹ ਸੱਚ (Reality) ਵਿੱਚ ਅਡੋਲ ਇਸਥਿਤ (ਰਮਿਆ ਹੋਇਆ) ਹੁੰਦਾ ਹੈ. ਬਸ, ਬਾਬਾ ਮਿਹਰਵਾਨ ਜੀ ਦੇ (੭੧੫) ਪਰਮਾਰਥਾਂ ਨੂੰ ਯਥਾ ਸੰਭਵ ਆਪਣੀ ਅਲਪ ਗਯ ਤੇ ਨਿਰਬਲ ਸਿੰਮ੍ਰਿਤੀ ਵਿਚ ਰਖਦੇ ਹੋਇਆ ਮੈਂ ਇਸ ਦੁਰਗਮ ਵਿਸ਼ੇ ਦਾ ਸੁਗਮ ਸ਼ਬਦਾਂ ਵਿੱਚ ਵਿਆਖਿਆਨ ਅਰੰਭ ਕਰਦਾ ਹਾਂ.

(੨) ਜੋ ਗਿਆਨ ਇੰਦ੍ਰੀਆਂ ਦੁਆਰਾ ਉਤਪੰਨ ਹੁੰਦਾ ਹੈ ਉਸ ਵਿੱਚ ਪਦਾਰਥ (ਯਾਨੇ ਵਿਸ਼ੈ, object) ਦੇ ਗਿਆਨ ਤੋਂ ਸ੍ਵੈ ਗਿਆਨ ਦਾ ਭੇਦ ਹੋ ਸਕਦਾ ਹੈ, ਪ੍ਰੰਤੂ ਪਰਮਾਰਥ ਵਿੱਚ, ਵਿਸ਼ੇ ਦਾ ਗਿਆਨ ਸ੍ਵੈ ਗਿਆਨ ਨਾਲ ਅਭੇਦ ਹੋਇਆ ਹੋਇਆ ਹੈ. ਇੰਦ੍ਰੀਆਂ ਦਾ ਵਿਸ਼ੇ ਮਨੁਖ ਤੋਂ ਬਾਹਿਰ ਹੈ, ਪਰਮਾਰਥ ਦਾ ਵਿਸ਼ੈ (object of philosophy) ਇਸ ਦੇ ਅੰਦਰ ਹੈ. ਇਸ ਲਈ ਮਨੁਖ ਨੂੰ, ਆਪਣੇ ਚਿੱਤ ਅਥਵਾ ਸ੍ਵੈ ਗਿਆਨ ਵਤ, ਪਰਮਾਰਥ ਦਾ ਵਿਸ਼ੇ ਕਦੇ ਨਹੀਂ ਵਿਸਾਰਦਾ ਇਹ ਵਿਸ਼ੇ ਇਸ ਦਾ ਸਭ ਤੋਂ ਜ਼ਿਆਦਾ ਨਜ਼ਦੀਕੀ ਗਵਾਂਢੀ ਹੈ, ਅਰ ਇਸ ਨਾਲ ਬੜੀ ਚੰਗੀ ਤਰ੍ਹਾਂ ਪਰਿਚਿਤ ਹੈ. ਇੰਦ੍ਰੀਆਂ ਦਾ ਵਿਸ਼ੇ ਆਪਣੇ ਆਪ ਵਿੱਚ ਅਚੇਤ ਹੈ, ਅਰ ਮਨੁੱਖ ਦੇ ਸੁਭਾਵ ਅਰ ਨਿਰਨਿਆਂ ਤੋਂ ਸੁਤੰਤ੍ਰ ਹੈ, ਪ੍ਰੰਤੂ ਪਰਮਾਰਥ ਦਾ ਵਿਸ਼ੇ ਇੱਕ ਅਦਭੁਤ ਵਿਸ਼ੇ ਹੈ, ਜੋ ਸਭ ਤੋਂ ਉੱਤਮ ਹੈ, ਆਦਿ ਹੈ, ਤੇ ਪਰਮ ਤੱਤ ਹੈ. ਇਸ ਵਿਸ਼ੇ ਦੇ ਮੂਲ ਵਿੱਚ ਈਸ਼ਵਰੀ ਤੇ ਅਨੀਸ਼ਵਰੀ ਤੱਤ ਦੇ ਪੂਰਨ ਬਿਬੇਕ ਲਈ, ਅਤ ਇਹ ਨਿਰਣਾ (ਜਾਂ ਨਿਰਨਾ) ਕਰਨ ਲਈ ਕਿ ਕਿਹੜੀ ਹਸਤੀ ਪੂਜਣ ਯੋਗ ਹੈ ਤੇ ਕਿਹੜੀ ਨਹੀਂ, ਸੁਭਾਵ ਤੋਂ ਹੀ ਸੰਕਲਪ-ਇਸਥਿਤ ਹੈ. ਇੱਥੇ ਇਹ ਦਸਣਾ ਵੀ ਅਨੁਚਿਤ ਨਹੀਂ ਕਿ ਕਿਸੇ ਵੀ ਵਿਸ਼ਈ (Subject) ਦਾ ਵਿਸ਼ੈ (object) ਵਿਸ਼ਈ ਦੀ ਆਪਣੀ ਹੀ ਪ੍ਰਕ੍ਰਿਤੀ ਦਾ ਬੈਰੂਨੀ objective) ਅਕਸ ਹੁੰਦਾ ਹੈ. ਜੇਹੋ ਜਿਹੇ ਕਿਸੇ ਮਨੁਖ ਦੇ ਮਨ ਦੇ ਵਿਚਾਰ ਹੁੰਦੇ ਹਨ, ਅਤ ਜੇਹੋ ਜਈਆਂ ਗੱਲਾਂ ਤੇ ਕੰਮਾਂ ਵਲ ਉਸ ਦੇ ਮਨ ਦਾ ਝੁਕਾਉ ਹੁੰਦਾ ਹੈ ਉਸੇ ਤਰ੍ਹਾਂ ਦਾ ਕਲਪਿਤ ਉਸ ਦਾ ਈਸ਼੍ਵਰ ਵੀ ਹੁੰਦਾ ਹੈ. ਹਾਂ ਜੀ, ਜਿਤਨੇ ਸਤਿਕਾਰ ਦੇ ਯੋਗ ਕੋਈ ਮਨੁਖ ਆਪ ਹੈ ਉਤਨੇ ਹੀ ਸਤਿਕਾਰ ਦੇ ਯੋਗ ਉਸਦਾ ਈਸ਼੍ਵਰ ਹੈ, ਉਸ ਤੋਂ ਵੱਧ ਬਿਲਕੁਲ ਨਹੀਂ. ਈਸ਼੍ਵਰ ਦੀ ਸੁਧ ਆਪਣੇ ਆਪ ਦੀ ਸੁਧ ਹੈ, ਈਸ਼੍ਵਰ ਦਾ ਗਿਆਨ ਆਪਣੇ ਆਪ ਦਾ ਗਿਆਨ ਹੈ. ਮਨੁਖ ਦੇ ਈਸ਼੍ਵਰ ਤੋਂ ਸਾਨੂੰ ਮਨੁਖ ਦਾ ਗਿਆਨ ਹੁੰਦਾ ਹੈ, ਅਰ ਮਨੁਖ ਤੋਂ ਉਸ ਦੇ ਈਸ਼੍ਵਰ ਦਾ, ਦੋਵੇਂ ਅਨੰਨ ਰੂਪ ਹਨ. ਜਿਸ ਤਰ੍ਹਾਂ ਵੀ ਕਿਸੇ ਮਨੁਖ ਨੇ ਆਪਣੇ ਈਸ਼੍ਵਰ ਨੂੰ ਅਨੁਭਵ ਕੀਤਾ ਹੁੰਦਾ ਹੈ, ਉਸੇ ਤਰ੍ਹਾਂ ਦਾ ਉਸ ਦੇ ਹਿਰਦੇ ਤੇ ਆਤਮਾ ਦਾ ਢਾਂਚਾ ਢਲਦਾ ਹੈ. ਕਿਉਂ ਜੋ ਮਨੁਖ ਦਾ ਪ੍ਰਕਾਸ਼ਿਤ ਆਪਾ (Enlightened Self), ਅਰਥਾਤ, ਇਸ ਦੀ ਆਵਿਰਭੂਤ (Manifest, become visible), ਆਭਯੰਤਰ (Interior, inner) ਪ੍ਰਕ੍ਰਿਤੀ, ਹੀ ਪਰਮਾਤਮਾ ਹੈ ; ਅਰ, ਬੱਜਰ ਕਪਾਟ ਖੁੱਲਣ ਪਰ ਇਸ ਨੂੰ ਆਪਣੇ ਗੁਪਤ ਗੰਜਾਂ ਦਾ ਸੱਚਾ ਦੀਦਾਰ ਮਿਲਣਾ, ਆਪਣੇ ਉਨਮਨੀ

(ਤੁਰੀਆਵਸਥਾ ਦੇ) ਵਿਚਾਰਾਂ ਦਾ ਪ੍ਰਤੱਖ ਭਾਸਣਾ, ਅਰ ਆਪਣੇ ਰੂਹਜ ਪ੍ਰੇਮ ਤਰੰਗਾਂ ਦੀ ਨੂਰਾਨੀ ਨੁਮਾਇਸ਼[1] ਦਾ ਖੁਲ੍ਹਾ ਝਲਕਾ ਪੈਣਾ— ਪਰਮਾਰਥ ਦਾ ਸਾਖਿਆਤ ਹੋਣਾ ਹੈ. ਮਨੁਖ ਤੋਂ ਭਾਵ ਇੱਥੇ ਐਸੇ ਮਹਾਂ ਪੁਰਖ ਤੋਂ ਹੈ ਜਿਸ ਨੂੰ ਕਿਸੇ ਨ ਕਿਸੇ ਜਮਾਤ ਨੇ ਪੂਰਨ ਮੰਨਿਆ ਹੈ.

(੩) ਪਰ ਜਦ ਸਾਧਾਰਣ ਭਾਸ਼ਾ (Common parlance) ਵਿੱਚ ਧਰਮ, ਅਰਥਾਤ ਬ੍ਰਹਮ-ਚੇਤਨਤਾ, ਨੂੰ ਮਨੁਖ ਦਾ ਨਿਜਾਤਮ ਗਿਆਨ ਕਿਹਾ ਜਾਂਦਾ ਹੈ ਤਾਂ ਇਸ ਤੋਂ ਇਹ ਭਾਵ ਨਹੀਂ ਹੋਇਆ ਕਰਦਾ ਕਿ ਸਾਧਾਰਣ ਧਾਰਮਿਕ ਮਨੁਖ ਨੂੰ ਇਸ ਜੀਵ-ਬ੍ਰਹਮ-ਏਕਤਾ ਦੀ ਸਾਖਿਆਤ ਸੁਧ (Direct Realization) ਹੁੰਦੀ ਹੈ. ਕਿਉਂਕਿ ਧਾਰਮਿਕ ਮਨੁਖ ਵਿੱਚ,ਨਿਰਮਾਣਤਾ ਤੇ ਨਿਰਹੰਗਤਾ ਵਿਚਾਰ ਦ੍ਰਿਸ਼ਟੀ ਤੋਂ,ਇਸ ਏਕਤਾ ਦਾ ਅਗਿਆਨ ਸਗੋਂ ਜ਼ਿਆਦਾ ਸਾਰਭੂਤ(essential)ਅਰ ਲੁੜੀਂਦਾ ਪਦਾਰਥ ਮੰਨਿਆ ਗਿਆ ਹੈ. ਤਾਂ ਤੇ ਇਸ ਭੁਲੇਖੇ ਤੋਂ ਬਚਣ ਲਈ ਇਉਂ ਕਹਿਣਾ ਬਿਹਤਰ ਜਾਪਦਾ ਹੈ ਕਿ ਧਰਮ (Virtue)[2] ਮਨੁਖ ਦੇ ਨਿਜਾਤਮ ਗਿਆਨ ਦੀ ਸਭ ਤੋਂ ਪਹਿਲੀ ਅਪ੍ਰਤੱਖ ਅਵਸਥਾ (State of Non-realization) ਦਾ ਨਾਮ ਹੈ. ਏਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਵਿੱਚ ਆਪਣੇ ਰੂਹਾਨੀ ਜ਼ੀਨੇ ਦੀ ਸਭ ਤੋਂ ਪਹਿਲੀ ਪੌੜੀ ਯਾਂ ਸਭ ਤੋਂ ਪਹਿਲੇ ਡੰਡੇ ਦਾ ਨਾਮ "ਧਰਮ ਖੰਡ" ਰਖਿਆ ਹੈ ਤੇ ਮੁੱਲਾਂ ਧਰਮ ਦੀ ਅਸਲੀਅਤ ਦੱਸਦੇ ਹੋਏ ਗੁਰੂ ਨਾਨਕ ਸਾਹਿਬ ਕਹਿੰਦੇ ਹਨ :—

"ਏ ਮੁਲਾਂ ਜੇ ਤੂੰ ਖੁਦਾਇ ਕਾ ਰਾਹ ਪਾਵਣ ਲੋੜਦਾ ਹੈਂ ਤਾਂ ਈਵ ਮਤ ਜਾਣਹਿ ਜਿ ਗਲ੍ਹੀ ਕੀਤੀ ਖੁਦਾਇ ਦਾ ਰਾਹੁ ਪਾਈਦਾ ਹੈ......ਮੁਲਾਂ ਗਲ੍ਹੀ ਪਹੁੰਚੀਦਾ ਨਾਹੀ, ਕਰਤੂਤਿ ਕਮਾਉ, ਖੁਦਾਇ ਦਾ ਰਾਹੁ ਪਾਵਹਿਗਾ ਅਰ ਜੇ ਮਾਲ ਦਾ ਮਾਣਾ ਕੀਚੈ, ਰੂਪ ਕੀ ਸੋਭਾ ਕੀਚੈ, ਤਾਂ ਈਵ ਨਾਹੀ ਪਾਇਆ ਜਾਂਦਾ । ਜਾਂ ਇਹ ਹਵਾਇਸਾਰੀ ਮਨ ਥੀ ਦੂਰ ਹੋਇ ਤਾਂ ਕਿਛੁ ਰਾਹ ਦੀ ਸੋਧਿ ਪਾਇਐ ।" [ਜਨਮ ਸਾਖੀ ਪੰਨਾ ੧੦੦

ਅਰ ਏਹੋ ਕਾਰਣ ਹੈ ਕਿ ਹਰ ਥਾਂ, ਹਰ ਕੌਮ ਦੇ ਇਤਿਹਾਸ ਵਿੱਚ ਧਰਮ ਦਾ ਆਵਿਰਭਾਵ (ਜ਼ਹੂਰ) ਸੁਗਿਆਨ ਦੇ ਆਵਿਰਭਾਵ ਤੋਂ ਹਮੇਸ਼ਾ ਪਹਿਲੇ ਹੋਇਆ ਤੇ ਹੁੰਦਾ ਹੈ. ਧਰਮ ਤੋਂ ਭਾਵੇਂ ਸੁਗਿਆਨ ਦਾ ਦਰਜਾ ਉਚਾ ਹੈ ਅਰ ਭਾਵੇਂ ਸਤਿਗੁਰਾਂ ਨੇ ਵੀ ਆਪਣੇ ਰੂਹਾਨੀ ਜ਼ੀਨੇ ਵਿੱਚ ਗਿਆਨ (Philosophy) ਦਾ ਦਰਜਾ ਧਰਮ ਤੋਂ ਉੱਪਰ ਰਖਿਆ ਹੈ, ਤਾਂ ਵੀ ਗਿਆਨ ਦੀ ਪ੍ਰਾਪਤੀ ਯਾ ਸੂਝ ਲਈ ਪਹਿਲਾਂ ਸਭ ਵੇਦਾਂ, ਸ਼ਾਸਤ੍ਰਾਂ ਤੇ ਸਿੰਮ੍ਰਿਤੀਆਂ ਦੇ ਮਹਾਂ ਪੁਰਖਾਂ ਨੇ ਸਾਧਾਰਣ ਮਨੁੱਖਾਂ ਨੂੰ ਧਰਮ ਹੀ ਦ੍ਰਿੜਾਇਆ ਹੈ. ਕਿਉਂ ਜੋ ਧਰਮ ਦੀ ਦ੍ਰਿੜਤਾ ਤੋਂ ਜਿਸ ਗਿਆਨ ਦੀ ਉਤਪਤੀ ਹੁੰਦੀ ਹੈ ਉਹ ਪੂਰਨ, ਨਿਰਦੋਸ਼ ਤੇ ਅਵਿਨਾਸ਼ੀ ਹੁੰਦਾ ਹੈ, ਅਥਵਾ ਇਉਂ ਕਹੋ ਕਿ ਧਰਮ ਦੀ ਦ੍ਰਿੜਤਾ ਤੇ ਪੂਰਨਤਾ ਹੀ ਮਜ਼ਰੋਂ,

---

[1] ਮਨੁੱਖ ਨੂੰ ਆਪਣੀ ਪ੍ਰਭਾਵੰਤ ਪ੍ਰਕ੍ਰਿਤੀ (Radiant Nature) ਦੀ ਆਪਣੇ ਅੰਦਰ ਝਾਕੀ ਮਿਲਣ ਤੋਂ ਬਹੁਤ ਪਹਿਲਾਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਪ੍ਰਭਾਵੰਤ ਪਦਾਰਥ ਇਸ ਤੋਂ ਬਾਹਿਰ ਹੈ. ਸੋ ਮਨੁਖ ਪਹਿਲੇ ਪਹਿਲ ਆਪਣੀ ਪ੍ਰਕ੍ਰਿਤੀ ਨੂੰ ਕੋਈ ਹੋਰ ਹਸਤੀ ਮੰਨ ਕੇ ਧਿਆਉਂਦਾ (Contemplate ਕਰਦਾ) ਹੈ. ਨਿਰਸੰਦੇਹ ਇਹ ਮਨੁਖ ਦਾ ਆਪਣਾ ਆਪ ਹੀ ਹੈ ਜੋ ਜੋਤਿ ਸਰੂਪ ਹੈ :

"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥" [ਆਸਾ ਮ: ੩ ॥ ਪੰ: ੪੪੧ ॥

ਤਥਾ ਹੀ : "ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥" [ਧਨਾ : ਮ: ੯ । ਪੰ: ੬੮੪ ॥

[2] Virtue = Fulfilling the moral duties incumbent on man & obeying the Divine Law.

ਗੁਰੂ ਕ੍ਰਿਪਾ ਦੁਆਰਾ, ਗਿਆਨ ਦਾ ਰੂਪ ਧਾਰਣ ਕਰ ਲੈਂਦੇ ਹਨ. ਮਨੂ ਸਿੰਮ੍ਰਿਤੀ (ਅਧ : ੬, ਸ਼ਲੋ: ੯੨) ਵਿੱਚ ਜੋ ਧਰਮ ਦੇ ਦਸ ਅੰਗ ਦੱਸੇ ਹਨ ਉਹਨਾਂ ਵਿੱਚ ਪ੍ਰੇਮ ਦਾ ਨਿਰੂਪਣ ਕੋਈ ਨਹੀਂ, ਪਰ ਗੁਰਮਤਿ ਵਿੱਚ ਸੰਪੂਰਨ ਧਾਰਮਿਕ ਕਰਮ ਪ੍ਰੇਮ[1] ਤੋਂ ਹੀ ਉਤਪੰਨ ਹੁੰਦੇ ਹਨ, ਪ੍ਰੇਮ ਵਿੱਚ ਨਿਵਾਸ ਰਖਦੇ ਹਨ, ਤੇ ਅੰਤ ਪ੍ਰੇਮ ਵਿੱਚ ਹੀ ਜਾ ਸਮਾਂਦੇ ਹਨ। ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ :—

> “ਸੁਨਹੁ ਮੇਰੇ ਮਨਾ ! ਗਿਆਨ ਹੈ ਸਿ ਸਭੁ ਕੋਈ ਰਮਤਾ ਹੈ ਅਰ ਧਿਆਨ ਵੀ ਸਭ ਕੋਈ ਧਰਤਾ ਹੈ......
> ਇਹ ਸਭ ਮਾਇਆ ਕੇ ਬੰਧਨ ਮਹਿ ਕਰੇ।” [ਜਨਮ ਸਾਖੀ ਪੰਨਾ ੧੯

ਹੋਰ ਸਾਰੇ ਹੀ ਧਾਰਮਿਕ ਕਰਮ ਸ਼ਰੀਰ ਨਾਲ ਸੰਬੰਧਿਤ ਹਨ,ਕੇਵਲ ਪ੍ਰੇਮ ਰੂਪੀ ਧਰਮ ਹੀ ਆਤਮਾ ਦਾ ਗੁਣ ਹੈ. ਹੋਰ ਸਾਰੇ ਹੀ ਨਿਯਮ ਸ਼ਰੀਰ ਦੇ ਆਸ਼੍ਰਿਤ ਹਨ ਤੇ ਇਸ ਦੇ ਪਿਛਲੱਗ ਹਨ, ਕੇਵਲ ਪ੍ਰੇਮ ਹੀ ਇੱਕ ਐਸਾ ਨਿਯਮ ਹੈ ਜਿਸ ਦਾ ਆਧਾਰ ਸ਼ਰੀਰ ਤੇ ਨਹੀਂ ਅਰ ਜੋ ਸ਼ਰੀਰ ਦਾ ਪਿਛਲੱਗ ਨਹੀਂ. ਵਾਸਤਵ ਵਿੱਚ ਪ੍ਰੇਮ ਹੀ ਪਰਮ ਧਰਮ ਹੈ ਤੇ ਧਰਮ ਹੀ ਪਰਮ ਪ੍ਰੇਮ ਹੈ, ਅਰ ਇਹ ਪ੍ਰੇਮ ਰੂਪੀ ਧਰਮ ਦੀ ਹੀ ਧਾਤ੍ਰਾ ਹੈ, ਜਿਸ ਦਾ ਚਮਤਕਾਰ ਗੁਰਮੁਖ ਨੂੰ ਸਾਰੇ ‘ਖੰਡਾਂ’ਵਿੱਚ ਦਿਸਦਾ ਹੈ. ਏਹੋ ਗਿਆਨ ਖੰਡ ਵਿੱਚ ਗਿਆਨ ਦਾ,ਸ਼ਰਮਖੰਡ ਵਿਚ ਸ਼ਰਮ ਦਾ,ਕਰਮ ਖੰਡ ਵਿਚ ਕਰਮ ਦਾ ਤੇ ਸੱਚ ਖੰਡ ਵਿੱਚ ਸੱਚ ਦਾ ਰੂਪ ਧਾਰਣ ਕਰਦਾ ਹੈ. ਪ੍ਰੇਮ ਦੇ ਤਿੰਨ ਅੰਗ ਅਸਥੂਲ ਹਨ ਤੇ ਇਸ ਦਾ ਚੋਥਾ ਅੰਗ ਸੂਖਮ ਹੈ. ਅਸਥੂਲ ਅੰਗ ਇਹ ਹਨ : (੧) ਮਨ ਬਚਨ ਤੇ ਕਰਮ ਦੁਆਰਾ ਮਨ ਬਚਨ ਤੇ ਸ਼ਰੀਰ ਦੀ ਹਿੰਸਾ ਨਾ ਕਰਨੀ—ਇਹ ਅਹਿੰਸਾ ਹੈ. (੨) ਮਨ ਬਚਨ ਤੇ ਕਰਮ ਦੁਆਰਾ ਨਿਸ਼ਕਾਮ ਸੇਵਾ ਕਰਨੀ—ਇਹ ਸੇਵਾ ਹੈ. (੩) ਮਨ ਬਚਨ ਤੇ ਕਰਮ ਦੁਆਰਾ ਸਤਿਕਾਰ ਕਰਨਾ-ਇਹ ਸਤਿਕਾਰ ਹੈ. ਤਾਂ ਤੇ ਅਹਿੰਸਾ, ਸੇਵਾ ਤੇ ਸਤਿਕਾਰ, ਇਹ ਤਿੰਨੋਂ ਪ੍ਰੇਮ ਦੇ ਅਸਥੂਲ ਅੰਗ ਹਨ. ਪ੍ਰੇਮ ਦਾ ਸੂਖਮ ਅੰਗ ਆਪਾ-ਵਾਰਨ ਹੈ. ਮਨੁਖ ਦਾ ਪੂਰਨ ਆਪਾ ਪੰਜ ਕੋਸ਼ਾਂ ਦਾ ਬਣਿਆ ਹੋਇਆ ਹੈ, ਜਿਨ੍ਹਾਂ ਦੇ ਨਾਮ ਹਨ—ਅੰਨ ਮਏ, ਪ੍ਰਾਣ ਮਏ, ਮਨੋ ਮਏ, ਵਿਗਿਆਨ ਮਏ ਤੇ ਆਨੰਦ ਮਏ. ਬੱਸ, ਏਹਨਾਂ ਪੰਜਾਂ ਦੀ ਹੀ ਕੁਰਬਾਨੀ ਕਰ ਦੇਣੀ-ਆਪਾ ਵਾਰਨ ਹੈ, ਤੇ ਇਹ ਪ੍ਰੇਮ ਦਾ ਚੋਥਾ, ਸੂਖਮ ਅੰਗ ਹੈ. ਇਸ ਨਿਬੰਧ ਵਿੱਚ ਇਹ ਦਰਸਾਉਣ ਦਾ ਪ੍ਰਯਤਨ ਕੀਤਾ ਜਾ ਰਿਹਾ ਹੈ ਕਿ ਈਸ਼੍ਵਰੀ ਤੇ ਮਾਨੁਖੀ ਪ੍ਰਕ੍ਰਿਤੀ (ਸੁਭਾਵ ਅਥਵਾ ਹਸਤੀ) ਵਿੱਚ ਵਿਰੋਧਤਾ ਕੇਵਲ ਭ੍ਰਾਮਿਕ ਹੈ; ਕਿ ਇਹ ਵਿਰੋਧਤਾ ਕੇਵਲ ਉਹ ਹੈ ਜੋ ਸਾਧਾਰਣ (ਅਵਿਦਿਆ ਗ੍ਰਸਿਤ) ਮਾਨੁਖੀ ਪ੍ਰਕ੍ਰਿਤੀ ਅਰ ਗਿਆਨਵੰਤ ਮਨੁਖ ਵਿੱਚ ਹੈ: ਅਰ, ਕਿ ਸਿੱਖ ਧਰਮ ਦੇ ਉਦੇਸ਼ ਅਰ ਇਸ ਦੇ ਕਰਤਵ੍ਯ ਪੂਰਨ ਗਿਆਨਵੰਤ ਮਨੁਖ ਬਣਨ ਦੇ ਸਾਧਨ ਹਨ. ਸਿੱਖ ਦਾ ਮੁੱਖ ਉੱਦੇਸ਼ ਗੁਰਮੁਖਿ ਮਨੁਖ ਬਣ ਕੇ ਗੁਰੂ ਵਿੱਚ ਅਭੇਦ ਹੋਣ ਦਾ ਹੈ ਤੇ ਇਹ ਤਦ ਹੀ ਪੂਰਨ ਹੋ ਸਕਦਾ ਹੈ ਜੇ ਸਿੱਖ ਅੰਤ ਤਕ ਆਪਣੇ ਆਪ ਨੂੰ ਮਨੁਖ ਕਹਿੰਦਾ ਹੀ ਨਾ ਰਹੇ ਬਲਕਿ ਗੁਰ ਸਿਖਿਆ ਅਨੁਸਾਰ ਗੁਰਮੁਖਿ ਬਣਨ ਦੇ ਸਾਧਨ ਕਰਦਾ ਹੋਇਆ ਅੰਤ ਤਕ ਆਪਣੇ ਆਪ ਨੂੰ ਮਨੁਖ ਅਨੁਭਵ ਵੀ ਕਰਦਾ ਰਹੇ. ਬਾਬਾ ਮਿਹਰਵਾਨ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਜੋ ਸਾਖੀਆਂ ਨਿਰੂਪਣ ਕੀਤੀਆਂ ਹਨ ਉਹਨਾਂ ਤੋਂ ਸਿੱਧ ਹੁੰਦਾ ਹੈ ਕਿ ਪ੍ਰਾਚੀਨ ਸਿੱਖ ਪੂਰਨਤਾ ਦੀ ਪ੍ਰਾਪਤੀ ਦੇ ਮਗਰੋਂ ਵੀ ਲਗਾਂਤਾਰ ਪ੍ਰਾਪਤੀ ਦੇ ਸਾਧਨ ਕਰਦੇ ਰਹੇ ਜੋ ਸਿੱਖ ਲਈ ਵਿਧਾਨ ਹਨ.

---

[1]ਸ੍ਰੀ ਗੁਰੂ ਦਸਮੇਸ਼ ਜੀ ਨੇ ਸਪਸ਼ਟ ਸ਼ਬਦਾਂ ਵਿੱਚ ਇਸ ਮਸਲੇ ਦਾ ਇਹ ਕਹਿ ਕੇ ਅੰਤਿਮ ਨਿਰਨਾ ਕਰ ਦਿੱਤਾ ਹੈ, “ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੈ,” ਅਰਥਾਤ ਪ੍ਰੇਮ ਤੋਂ ਖਾਲੀ ਕਰਮ ਨੂੰ ਭਰਮ ਵਤ ਨਸ਼ਵਰ ਜਾਣੋ, ਧਰਮ ਤਾਂ ਕੇਵਲ ਪ੍ਰੇਮ (ਅਨੁਰਾਗ) ਰੂਪੀ ਕਰਮ ਦਾ ਨਾਮ ਹੈ.

(੪) ਉਪਰੋਕਤ ਵਿਚਾਰ ਅਨੁਸਾਰ 'ਧਰਮ' ਉਸ ਸੰਬੰਧ ਦਾ ਨਾਮ ਹੈ ਜੋ ਬਾਹਿਰਮੁਖੀ ਮਨੁਖ ਦਾ ਆਪਣੀ ਅੰਤਰੀਵ ਪ੍ਰਕ੍ਰਿਤੀ ਨਾਲ ਮੰਨਿਆ ਗਿਆ ਹੈ; ਪਰੰਤੂ ਇਸ ਸੰਬੰਧ ਵਿਚ ਮਨੁਖ ਆਪਣੀ ਅੰਤਰੀਵ ਪ੍ਰਕ੍ਰਿਤੀ ਨੂੰ ਆਪਣੇ ਤੋਂ ਅੱਡ ਅਨੁਭਵ ਕਰਦਾ ਹੈ. ਫਿਰ, ਇਸੇ ਵਿਚਾਰ ਅਨੁਸਾਰ ਇਹ ਵੀ ਸਪਸ਼ਟ ਹੋ ਚੁਕਾ ਹੈ ਕਿ ਦੇਸ਼-ਕਾਲ-ਕਾਰਣ ਰਹਿਤ ਮਾਨੁਖੀ ਆਤਮਾ (Human Soul), ਅਰਥਾਤ, ਮਾਨੁਖੀ ਉਪਾਧੀਆਂ ( Limitations thus supposed) ਤੋਂ ਅਰ ਵਿਅਕਤੀਗਤ ਅਲਪਗ੍ਯਤਾ ਤੋਂ ਵਿਮੁਕਤ,ਨਿਰਮਲ, ਸਵਰਗ੍ਯ ਮਾਨੁਖੀ ਪ੍ਰਕ੍ਰਿਤੀ ਹੀ ਪਾਰਬ੍ਰਹਮ ਹੈ. ਪਰ ਭਾਵੇਂ ਇਹ ਹਸਤੀ ਮਨੁਖ ਦੇ ਆਪਣੇ ਹੀ ਅੰਤਰੀਵ ਆਪੇ ਦੀ ਪਰਮ ਉੱਚ ਅਵਸਥਾ ਹੈ ਤਾਂ ਵੀ ਧਰਮ ਅਭਿਆਸ (Religious Practice) ਵਿਚ ਇਸ ਦਾ ਸਤਿਕਾਰ, ਸਿਮਰਨ ਅਰ ਧਿਆਨ ਇਸ ਨੂੰ ਇਕ ਅੱਡ ਤੇ ਅਲਹਿਦਾ (ਅਤਿਰਿਕਤ, ਤਟਸਥ, ਨਿਰਪੇਖਜ, Objective) ਹਸਤੀ ਮੰਨ ਕੇ ਕੀਤਾ ਜਾਂਦਾ ਹੈ. ਬੱਸ, ਈਸ਼੍ਵਰੀ ਪ੍ਰਕ੍ਰਿਤੀ ਦੇ ਸਮਗ੍ਰ ਵਿਸ਼ੇਸ਼ਣ ਵਿਮਲ ਮਾਨੁਖੀ ਪ੍ਰਕ੍ਰਿਤੀ ਦੇ ਹੀ ਵਿਸ਼ੇਸ਼ਣ ਹਨ. ਮਾਨੁਖੀ ਪ੍ਰਕ੍ਰਿਤੀ ਦਾ ਮਲ (ਮੈਲ) ਕੇਵਲ ਅਵਿਦਿਆ ਹੈ. ਪਰ ਅਵਿਦਿਆ ਕੀ ਹੈ, ਇਸ ਦਾ ਸਾਨੂੰ ਕੁਝ ਪਤਾ ਨਹੀਂ. ਰਿਸ਼ੀ ਪਤੰਜਲੀ ਨੇ ਯੋਗ ਦਰਸ਼ਨ ਦੇ ਸਾਧਨ ਪਾਦ (ਦੇ ਪੰਜਵੇਂ ਸੂਤ੍ਰ) ਵਿਚ ਦੱਸਿਆ ਹੈ ਕਿ 'ਅਨਿੱਤ ਨੂੰ ਨਿੱਤ, ਅਪਵਿਤ੍ਰ ਨੂੰ ਪਵਿਤ੍ਰ, ਦੁਖ ਨੂੰ ਸੁਖ ਤੇ ਅਨਾਤਮਾ ਨੂੰ ਆਤਮਾ, ਮੰਨਣਾ -ਅਵਿਦਿਆ ਹੈ. ਭਾਵ—ਜੋ ਕੁਝ ਉਤਪੰਨ ਹੋਇਆ ਹੈ ਉਹ ਬਿਨਸਨਹਾਰ ਹੈ ਉਸ ਨੂੰ ਨਿੱਤ ਸਮਝਣਾ ਅਵਿਦਿਆ ਹੈ; ਮਨ ਦੇ ਅੰਦਰ ਦੁਸ਼ਟ ਭਾਵਾਂ ਅਰ ਪਾਪਾਂ ਦੇ ਪੁੰਜ ਵਿਦ੍ਯਮਾਨ ਹੋਵਣ ਤਾਂ ਵੀ ਆਪਣੇ ਆਪ ਨੂੰ ਪਵਿਤ੍ਰ ਮੰਨਣਾ, ਅਥਵਾ, ਧਰਮ ਦਾ ਲੇਸ਼ ਵੀ ਹਿਰਦੇ ਵਿੱਚ ਨਾ ਰਖਕੇ ਬਾਹਰ ਦੇ ਅਡੰਬਰਾਂ ਤੋਂ ਹੀ ਆਪਣੇ ਆਪ ਨੂੰ ਦੂਜਿਆਂ ਤੋਂ ਵੱਡਾ ਜਾਨਣਾ, ਅਥਵਾ, ਪਾਪ ਅਰ ਦੀਨਤਾ ਦੁਆਰਾ ਕਮਾਏ ਹੋਏ ਧਨ ਨੂੰ (ਜੋ ਅਸਲ ਵਿਚ ਅਨਰਥ ਹੈ) ਅਰਥ ਸਮਝਣਾ, ਇਤ੍ਯਾਦਿ, ਅਪਵਿਤ੍ਰ ਨੂੰ ਪਵਿਤ੍ਰ ਮੰਨਣਾ ਅਵਿਦਿਆ ਹੈ; ਜਿਨ੍ਹਾਂ ਵਿਸ਼ਿਆਂ ਦਾ ਪਰਿਣਾਮ (ਨਤੀਜਾ) ਦੁਖ ਹੈ, ਉਹਨਾਂ ਵਿਸ਼ਿਆਂ ਨੂੰ ਸੁਖ ਸਮਝਣਾ ਅਵਿਦਿਆ ਹੈ; ਪੁਤ੍ਰ, ਸ਼ਰੀਰ, ਇੰਦ੍ਰੇ ਅਰ ਚਿੱਤ ਜੋ ਕਿ ਅਨਾਤਮ ਵਸਤਾਂ ਹਨ ਇਹਨਾਂ ਨੂੰ ਹੀ ਆਪਣਾ ਆਤਮਾ ਸਮਝਣਾ—ਅਵਿਦਿਆ ਹੈ. (ਇਹ ਲਕਸ਼ਣ ਅਵਿਦਿਆ ਦਾ ਪਤੰਜਲੀ ਜੀ ਨੇ ਕੀਤਾ ਹੈ) ਪਰ, ਇਹ ਅਵਿਦਿਆ ਦੇ ਸ੍ਵਰੂਪ ਦਾ ਲਕਸ਼ਣ ਨਹੀਂ, ਕਿਉਂ ਜੋ ਇਹ ਅਵਿਦਿਆ ਦੀ ਆਪਣੀ ਜ਼ਾਤ ਸਬੰਧੀ ਕੁਝ ਨਹੀਂ ਦੱਸਦਾ. ਇਹ ਤਾਂ ਉਹਨਾਂ ਕਾਰਜਾਂ (Effects, ਨਤੀਜਿਆਂ) ਦੀ ਵਿਆਖਿਆ ਕਰਦਾ ਹੈ ਜੋ ਅਵਿਦਿਆ ਦੇ ਪ੍ਰਭਾਵ ਤੋਂ ਮਨੁਖਾਂ ਦੇ ਕਰਤਵ੍ਯ (Obligations, duties, tasks) ਵਿੱਚ ਪੈਦਾ ਹੁੰਦੇ ਹਨ. ਵਾਸਤਵ ਵਿੱਚ ਅਵਿਦਿਆ ਦਾ ਗਿਆਨ ਵੀ ਗਿਆਨੀ ਨੂੰ ਹੀ ਹੁੰਦਾ ਹੈ.

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਨਾਮ ਤੋਂ ਬਿਨਾਂ ਅਵਿਦਿਆ ਦੂਰ ਨਹੀਂ ਹੁੰਦੀ:—

"ਸੁਨਹੁ ਹੇ ਭਾਈ ਰਾਮਜਨਹੁ ! ਦਸ ਅਰ ਅਠ ਅਠਾਰਹ ਪੁਰਾਣ ਪੜੈ। ਚਾਰ ਬੇਦ ਮੁਖਾਗਰ ਪੜੈ ਅਰੁ ਬਡੀ ਪੁਰਬੀ ਇਸਨਾਨੁ ਕਰੈ । ਅਰੁ ਜਿਤਨੇ ਵਰਨ ਹੈ ਏਤਨੇ ਦਾਨ ਕਰੈ, ਹੋਮ ਜਗ ਬਰਤ ਨੇਮ ਕਰੈ, ਦਿਨ ਰਾਤਿ ਇਸ ਹੀ ਸੰਜਮ ਮਹਿ ਰਹੈ ਤਬ ਬਿਨਾ ਪਰਮੇਸ਼ਰ ਦੇ ਨਾਮ ਤੇ ਇਹ ਬਾਤ ਥਾਇ ਨਹੀ ਪੜਤੀਆ ।

[ਜਨਮ ਸਾਖੀ ਪੰਨਾ ੧੨੨

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਵਿਦਿਆ (ਅਬਿਦਿਆ) ਸ਼ਬਦ ਭਗਤ ਰਵਿਦਾਸ ਜੀ ਦੀ ਬਾਣੀ ਵਿੱਚ ਆਇਆ ਹੈ. ਭਗਤ ਜੀ ਨੇ ਵੀ ਮਨੁਖ ਸਮੇਤ ਸਭ ਜੀਵਾਂ ਦੇ ਕੁਮਾਰਗ ਪੈਣ ਦਾ ਕਾਰਣ,

ਅਥਵਾ, ਵਿਨਾਸ਼ ਦਾ ਹੇਤੂ, ਅਵਿਦਿਆ ਨੂੰ ਹੀ ਦਸਿਆ ਹੈ :-

ਯਥਾ—ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥ ੧ ॥
ਮਾਧੋ 'ਅਬਿਦਿਆ' ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥
ਜੀਅ ਜੰਤ ਜਹਾ ਜਹਾ ਲਗੁ 'ਕਰਮ ਕੇ ਬਸਿ' ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥ ੩ ॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥ ੪ ॥ [ਆਸਾ ਰਵਿਦਾਸ । ਪੰ: ੪੮੬

ਭਗਤ ਜੀ ਨੇ ਇਸ ਸ਼ਬਦ ਵਿੱਚ ਮਨੁਖਾਂ ਦੀ ਅਵਿਦਿਆ ਨੂੰ ਮਨੁਖਾਂ ਦੇ ਪੂਰਬਲੇ ਕਰਮਾਂ ਦੇ ਅਧੀਨ ਮੰਨਿਆ ਹੈ, ਜੋ ਨਿਰੋਲ ਵੇਦਾਂਤ ਦਾ ਮਸਲਾ ਹੈ. ਚੁਨਾਂਚਿ ਦੱਸਿਆ ਹੈ ਕਿ ਮਨੁਖ (ਅਰ ਬਾਕੀ ਵੀ ਸਾਰੇ ਜੀਵ) ਆਪਣੇ ਪੂਰਬਲੇ (ਪਿਛਲੇ) ਕਰਮਾਂ ਦੇ ਵੱਸ ਪਏ ਹੋਏ ਅਵਿਦਿਆ ਵਿੱਚ ਗੁਸੇ ਹੋਏ ਹਨ; ਉਹਨਾਂ ਦਾ ਬਿਬੇਕ ਰੂਪੀ ਦੀਪਕ ਮੈਲਾ ਹੋ ਗਿਆ ਹੈ ਤੇ ਉਹ ਹਕੀਕਤ ਨੂੰ ਅਨੁਭਵ ਕਰਨ ਦੇ ਯੋਗ ਨਹੀਂ. ਵੇਦਾਂਤ ਦਾ ਇਹ ਸਿਧਾਂਤ ਗੁਰਮਤਿ ਦੇ ਅਨੁਕੂਲ ਨਹੀਂ. ਇਸ ਵਿੱਚ ਜੀਵਾਂ ਦੀ ਕਿਸਮਤ (ਅਥਵਾ ਭਾਗਾਂ) ਨੂੰ ਉਹਨਾਂ ਦੇ ਪੂਰਬਲੇ ਕਰਮਾਂ ਦੇ ਅਧੀਨ ਦੱਸਿਆ ਹੈ, ਤੇ ਮੰਨਿਆਂ ਹੈ ਕਿ ਜੀਵਾਂ ਦੇ ਸੰਬੰਧ ਵਿਚ ਈਸ਼ਵਰੀ ਫੈਸਲੇ ਈਸ਼ਵਰ ਦੀ ਆਪਣੀ ਆਜ਼ਾਦ ਮਰਜ਼ੀ ਦੇ ਮੁਤਾਬਕ ਨਹੀਂ ਬਲਕਿ ਜੀਵਾਂ ਦੇ ਨੇਕ ਤੇ ਬਦ ਕਰਮਾਂ ਦੇ ਅਧੀਨ ਹਨ. ਇਹ ਭੁਲੇਖਾ ਜਨਮ ਜਨਮਾਂਤਰਾ ਤੋਂ ਸਾਡੇ ਵੇਦਾਂਤੀ ਸਾਧੂ ਮੰਡਲ ਨੇ ਸਾਡੇ ਭੋਲੇ ਵਿਦਵਾਨਾਂ ਤੇ ਸਾਧਾਰਣ ਗ੍ਰਿਹਸਥੀਆਂ ਵਿੱਚ ਪ੍ਰਚਲਿਤ ਕੀਤਾ ਹੋਇਆ ਹੈ. ਗੁਰਬਾਣੀ ਵਿੱਚ ਉਹ ਆਦਿ ਕਾਰਣ ਜੋ ਜੀਵਾਂ ਨੂੰ ਉਝੜ ਵਿੱਚ ਪਾਉਂਦਾ ਹੈ "ਪਰਮਾਤਮਾ ਦਾ ਭਾਣਾ" ਮੰਨਿਆ ਹੈ, ਯਥਾ:—

ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ"

[ਰਾਗ ਮਾਰੂ ਮ: ੧ । ਪੰਨਾ ੯੯੦

ਬਾਬਾ ਮਿਹਰਵਾਨ ਜੀ ਦੱਸਦੇ ਹਨ:—

"ਸੁਨਿਹੋ ਹਰਿ ਕੇ ਲੋਕੋ ਜਿਤੁ ਦਿਨਿ ਹਉ ਪਰਮੇਸਰ ਸਿਰਜਿਆ ਥਾਂ ਤਿਸ ਦਿਨ ਮੇਰੈ ਮਥੈ ਬੁਰੇ ਭਲੇ ਲੇਖ ਲਿਖ ਛੁਟਾ ਥਾ। ਉਹ ਲੇਖ ਜੋ ਮੇਰੇ ਬਾਬ ਪੜਿਆ ਥਾ ਸੋਈ ਕਿਰਤੁ ਮੁਝ ਕਉ ਕਰਮ ਕਰਾਵਤਾ ਹੈ ਜੀ। ਜਿਉ ਜਿਉ ਮੁਝ ਕਉ ਕਿਰਤ ਚਲਾਵਤਾ ਹੈ ਤਿਉ ਤਿਉ ਹਉ ਚਲਤਾ ਹਉ।"

[ਜਨਮ ਸਾਖੀ ਪੰਨਾ ੯੧

ਭਾਣੈ ਉਝੜ ਭਾਣੈ ਰਾਹਾ ॥ ਭਾਣੈ ਹਰਿਗੁਣ ਗੁਰਮੁਖਿ ਗਾਵਾਹਾ ॥
ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥ ੨ ॥
ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥
ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥

[ਮਾਝ ਮ: ੫ । ਪੰ: ੯੮ ॥

ਤਥਾ ਹੀ : "ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥
ਆਪੇ ਉਝੜ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇ ਪਰਵਾਹੁ ॥

[ਸੋਰਠਿ ਮ: ੪ । ਪੰਨਾ ੬੦੪ ॥

ਪਰ, ਇਸ ਆਪਣੇ ਭਾਣੇ ਨੂੰ ਵਰਤਾਉਣ ਲਈ (ਅਰਥਾਤ ਅਮਲ ਵਿਚ ਲਿਆਉਣ ਲਈ) ਈਸ਼ਵਰ ਨੇ ਜੋ ਵਿਸ਼ੇਸ਼ ਕਾਰਣ ਯਾ ਸ਼ਕਤੀ ਰਚੀ ਹੋਈ ਹੈ ਉਸ ਦਾ ਨਾਮ (ਵੇਦਾਂਤ ਵਾਂਗ) ਗੁਰਬਾਣੀ ਵਿਚ ਵੀ ਮਾਇਆ ਹੀ ਦੱਸਿਆ ਹੈ, ਤੇ ਇਸੇ ਨੂੰ ਹੀ ਛਲ ਨਾਗਨਿ, ਸਰਪਨੀ, ਨਕਟੀ, ਠਗਣੀ ਆਦਿ ਵੀ ਕਿਹਾ ਹੈ, ਯਥਾ :—

"ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥ ਗੁਰਿ ਕਹਿਆ ਇਹ ਝੂਠੀ ਧੋਹੀ ॥
ਮੁਖਿ ਮੀਠੀ ਖਾਈ ਕਉਰਾਇ ॥ ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥ ੨ ॥
ਲੋਭ ਮੋਹ ਸਿਉ ਗਈ ਵਿਖੋਟਿ ॥ ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥
ਇਹ ਠਗਵਾਰੀ ਬਹੁਤੁ ਘਰ ਗਾਲੇ ॥ ਹਮ ਗੁਰਿ ਰਾਖਿ ਲੀਏ ਕਿਰਪਾਲੇ ॥ ੩ ॥
ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥ ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥
ਜਹ ਦੇਖਉ ਤਹ ਮਹਾ ਚੰਡਾਲ ॥ ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥ ੪ ॥
ਦਸ ਨਾਰੀ ਮੈ ਕਰੀ ਦੁਹਾਗਨਿ ॥ ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥
ਇਨ ਸਨਬੰਧੀ ਰਸਾਤਲਿ ਜਾਇ ॥ ਹਮ ਗੁਰਿ ਰਾਖੇ ਹਰਿ ਲਿਵ ਲਾਇ ॥ ੫ ॥
ਅਹੰਮੇਵ ਸਿਉ ਮਸਲਤਿ ਛੋਡੀ ॥ ਗੁਰਿ ਕਹਿਆ ਇਹੁ ਮੂਰਖੁ ਹੋਡੀ ॥
ਇਹੁ ਨੀਘਰੁ ਘਰੁ ਕਹੀ ਨ ਪਾਏ ॥ ਹਮ ਗੁਰਿ ਰਾਖਿ ਲੀਏ ਲਿਵ ਲਾਏ ॥ ੬ ॥
ਇਨ ਲੋਗਨ ਸਿਉ ਹਮ ਭਏ ਬੈਰਾਈ ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ ॥
ਆਏ ਪ੍ਰਭ ਪਹਿ ਅੰਚਰਿ ਲਾਗਿ ॥ ਕਰਹੁ ਤਪਾਵਸੁ ਪ੍ਰਭ ਸਰਬਾਗਿ ॥ ੭ ॥
ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥
ਤੂੰ ਠਾਕੁਰੁ ਇਹੁ ਗ੍ਰਿਹ ਸਭੁ ਤੇਰਾ ॥ ਕਹੁ ਨਾਨਕ ਗੁਰਿ ਕੀਆ ਨਿਬੇਰਾ ॥ ੮ ॥"

[ਬਿਭਾਸ ਪ੍ਰਭਾਤੀ ਮ: ੫ । ਪੰਨਾ ੧੩੪੭

ਇਸ ਸ਼ਬਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਹੀ ਨਹੀਂ ਦਸਿਆ ਕਿ ਜੀਵਾਂ ਨੂੰ ਛਲਣ ਵਾਲੀ ਮਾਇਆ ਕਿੰਨੀ ਮਹਾਂ ਪ੍ਰਬਲ ਸ਼ਕਤੀ ਹੈ, ਸਗੋਂ ਪੂਰੇ ਵਿਸਥਾਰ ਨਾਲ ਇਹ ਵੀ, ਬਿਨਾਂ ਸੰਕੋਚ ਦੇ, ਦੱਸਿਆ ਹੈ ਕਿ ਉਹਨਾਂ ਨੂੰ ਅਕਾਲ ਪੁਰਖ ਨੇ, ਸਤਿਗੁਰੂ ਦੀ ਮੇਹਰ ਦੁਆਰਾ, ਇਸ ਤੋਂ ਪੂਰਨ ਵਿਮੁਕਤ ਕਰ ਦਿੱਤਾ ਹੈ, ਜਿਸ ਤੋਂ ਨਿਸ਼ਚਿਤ ਹੁੰਦਾ ਹੈ ਕਿ ਸਾਡੇ ਸਤਿਗੁਰਾਂ ਤੇ ਭਗਤਾਂ ਦਾ ਬ੍ਰਹਮ ਵੇਤਿਆਂ ਵਿਚ ਬ੍ਰਹਮਾ ਬਿਸ਼ਨ ਮਹਾਂ ਦੇਵ ਆਦਿਕ ਦਵਤਿਆਂ ਤੋਂ ਵੀ ਅਮਿਤ ਬਲੰਦ ਦਰਜਾ ਹੈ, ਜਿਹਾ ਕਿ ਕਬੀਰ ਜੀ ਦੇ ਕਥਨ ਤੋਂ ਵਿਦਿਤ ਹੁੰਦਾ ਹੈ ਇਹ ਸ਼ੋਮਣੀ ਦੇਵਤੇ ਵੀ ਮਾਇਆ ਦੇ ਛਲ ਤੋਂ ਨਹੀਂ ਬਚ ਸਕੇ :—

"ਸਰਪਨੀ ਤੇ ਊਪਰਿ ਨਹੀ ਬਲੀਆ ॥ ਜਿਨਿ ਬ੍ਰਹਮਾ ਬਿਸਨੁ ਮਹਾ ਦੇਉ ਛਲੀਆ ॥ ੧ ॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥ ੧ ॥ ਰਹਾਉ ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥ ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥ ੨ ॥

ਸੁਪਨੀ ਤੇ ਆਨ ਛੂਛ ਨਹੀ ਅਵਰਾ ॥ ਸੁਪਨੀ ਜੀਤੀ ਕਹਾ ਕਰੈ ਜਮਰਾ ॥ ੩ ॥
ਇਹ ਸੁਪਨੀ ਤਾ ਕੀ ਕੀਤੀ ਹੋਈ ॥ ਬਲੁ ਅਬਲੁ ਕਿਆ ਇਸ ਤੇ ਹੋਈ ॥ ੪ ॥
ਇਹ ਬਸਤੀ ਤਾ ਬਸਤ ਸਰੀਰਾ ॥ ਗੁਰਪ੍ਰਸਾਦਿ ਸਹਜਿ ਤਰੇ ਕਬੀਰਾ ॥ ੫ ॥"

[ਆਸਾ ਕਬੀਰ । ਪੰ: ੪੯੦

ਤਾਂ ਤੇ ਮਾਇਆ ਨੂੰ ਪਾਰਬ੍ਰਹਮ ਨੇ ਆਪ ਹੀ ਰਚਿਆ ਹੈ ਤੇ ਇਸੇ ਦੁਆਰਾ ਉਹ ਜੀਵਾਂ ਨੂੰ ਹਰ ਪ੍ਰਕਾਰ ਦੇ ਕਰਮ ਕਰਨ ਲਈ ਪ੍ਰੇਰਦਾ ਹੈ ਤੇ ਇਹ ਮਾਇਆ ਤ੍ਰਿਗੁਣ ਮਈ ਹੈ. ਯਥਾ :—

"ਤ੍ਰੈਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥
ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥ ੨ ॥
ਤ੍ਰੈਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥
ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥ ੩ ॥
ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥
ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥ ੪ ॥ [ਸੋਰਠਿ ਮ: ੩ । ਪੰ: ੬੦੪

ਜੇ ਮਾਇਆ ਤ੍ਰਿਗੁਣਾਤਮਕ ਨਾ ਹੁੰਦੀ ਤਾਂ ਮਨੁਖ ਤਿੰਨ ਪ੍ਰਕਾਰ ਦੇ ਕਰਮ ਕਰ ਹੀ ਨਾ ਸਕਦਾ, ਜੋ ਹੁਣ ਤਿੰਨ ਪ੍ਰਕਾਰ ਦੇ ਕਰਮਾਂ ਤੋਂ ਬਿਨਾਂ ਰਹਿ ਹੀ ਨਹੀਂ ਸਕਦਾ. ਮੋਟੇ ਸ਼ਬਦਾਂ ਵਿੱਚ ਤਿੰਨ ਪ੍ਰਕਾਰ ਦੇ ਕਰਮ ਇਹ ਹਨ : ਸਾਤਵਿਕ ਕਰਮ, ਜੋ ਕਿਸੇ ਨ ਕਿਸੇ ਮਰਯਾਦਾ ਦੇ ਅਨੁਕੂਲ ਹਨ; ਰਜੋਗੁਣੀ ਕਰਮ, ਜੋ ਮਰਯਾਦਾ ਤੇ ਬੇਮਰਯਾਦਾ ਦੋਹਾਂ ਦਾ ਮਿਸ਼੍ਰਿਤ ਪਰਿਣਾਮ ਹਨ; ਤਮੋਗੁਣੀ ਕਰਮ, ਜੋ ਨਿਪਟ ਹੀ ਮਰਯਾਦਾ ਦੇ ਵਿਰੁੱਧ ਹਨ. ਹੁਣ ਸਿਵਾਏ ਤੱਤ ਵੇਤਾ ਮਨੁੱਖ ਦੇ ਕੋਈ ਵੀ ਹੋਰ ਐਸਾ ਨਹੀਂ ਜੋ ਮਨ ਨੂੰ ਸਦਾ ਹੀ ਸਾਤਵਿਕ ਦਸ਼ਾ ਵਿਚ ਰਖ ਸਕੇ, ਇਸ ਲਈ ਮਾਇਆ ਦੇ ਜ਼ਬਰਦਸਤ ਲਪੇਟ ਵਿਚ ਆਏ ਹੋਏ ਅਗਿਆਨੀ ਜੀਵ ਲਗਾਤਾਰ ਤਿੰਨ ਹੀ ਪ੍ਰਕਾਰ ਦੇ ਕਰਮ ਕਰਨ ਲਈ ਮਜਬੂਰ ਹੋਏ ਰਹਿੰਦੇ ਹਨ. ਕਿਉਂ ਜੋ ਮਨੁਖ ਤੋਂ ਇਲਾਵਾ ਬਾਕੀ ਜੀਵਾਂ ਦੀ ਪ੍ਰਕ੍ਰਿਤੀ (Nature) ਵੀ, ਤ੍ਰਿਗੁਣ ਮਈ ਹੀ ਹੈ; ਅਰ ਨਿਰਜੀਵ ਜਗਤ ਦੀ ਪ੍ਰਕ੍ਰਿਤੀ, ਜਿਸ ਦੇ ਆਸਰੇ ਤੇ ਅਧੀਨ ਜੀਵ ਆਪਣਾ ਜੀਵਨ ਗੁਜ਼ਾਰਦੇ ਹਨ, ਉਹ ਵੀ ਤ੍ਰਿਗੁਣ ਮਈ ਹੀ ਹੈ. ਇਸ ਲਈ ਅਕਾਲ ਪੁਰਖ ਨੇ ਮਨੁਖ ਨੂੰ ਉਸ ਦੇ ਅੰਦਰੋਂ ਤੇ ਬਾਹਰੋਂ ਤ੍ਰਿਗੁਣ ਮਈ ਮਾਇਆ ਦੇ ਸ਼ਿਕੰਜੇ ਵਿਚ ਐਸਾ ਸਖ਼ਤ ਜਕੜ ਰਖਿਆ ਹੈ ਕਿ ਉਹ ਸਿਵਾਏ ਈਸ਼ਵਰੀ (ਅਰਥਾਤ, ਗੁਰੂ ਬ੍ਰਹਮਗਿਆਨੀ ਦੀ) ਮਦਦ ਦੇ ਇਸ ਸ਼ਿਕੰਜੇ ਵਿਚੋਂ ਕਿਸੇ ਤਰ੍ਹਾਂ ਕਦੇ ਵੀ ਨਿਕਲ ਨਹੀਂ ਸਕਦਾ. ਪਰ, ਜੀਵਾਂ ਤੋਂ ਤਿੰਨ ਪ੍ਰਕਾਰ ਦੇ ਕਰਮ ਕਰਵਾਉਣ ਲਈ ਮਾਇਆ ਤਾਂ ਕੇਵਲ ਨਿਮਿੱਤ ਕਾਰਣ (Instrumental Cause) ਹੀ ਹੈ; ਏਹਨਾਂ ਕਰਮਾਂ ਵਿੱਚ ਪ੍ਰਵਿਰਤ ਕਰਵਾਣ ਦਾ ਮੂਲ ਕਾਰਣ (Efficient Cause) ਅਕਾਲ ਪੁਰਖ ਦਾ ਆਪਣਾ ਭਾਣਾ (ਅਥਵਾ ਹੁਕਮ) ਹੈ, ਤੇ ਏਹਨਾਂ ਦਾ ਉਪਾਦਾਨ ਕਾਰਣ (ਅਸਬਾਬੀ ਕਾਰਣ, Material Cause) ਜੀਵ ਦੇ ਉਹ ਭਾਗ (ਅਰਥਾਤ, ਕਰਤਵ੍ਯ, Functions) ਹਨ ਜੋ ਅਕਾਲ ਪੁਰਖ ਨੇ ਹਰ ਇਕ ਜੀਵ (ਅਥਵਾ ਨਿਰਜੀਵ ਪਦਾਰਥ) ਦੇ ਆਦਿ ਕਾਲ ਵਿੱਚ (ਅਰਥਾਤ, ਧੁਰ ਪੂਰਬ ਕਾਲ ਵਿੱਚ Just previous to the manifestation of the universe in time) ਰਚਨਾ ਰਚਣ ਵੇਲੇ, ਨਿਯਤ ਕੀਤੇ ਹਨ. ਫਿਰ, ਜਿਸ ਨੂੰ ਭੋਲੇ ਤੇ ਭੁਲੜ ਮਨੁਖ, ਬੜੀ ਚਾਈਂ ਚਾਈਂ; "ਆਪਣੀ ਮਰਜ਼ੀ" ( ਸ੍ਵੈ ਇੱਛਾ) Self-will) ਆਖਦੇ ਹਨ ਉਹ ਵੀ ਮਾਇਆ ਅਤੇ ਇਸ ਦੀ ਤ੍ਰਿਗੁਣ ਮਈ ਸ਼ਕਤੀ ਤੋਂ ਆਜ਼ਾਦ ਨਹੀਂ. ਮੇਰੇ

ਮਨ ਵਿੱਚ (ਜਦ ਤਕ ਮੈਂ ਪੂਰਨ ਤੱਤ ਵੇਤਾ ਨਾ ਹੋ ਜਾਵਾਂ) ਕਿਸੇ ਸੂਖਮ ਤੋਂ ਸੂਖਮ ਫੁਰਨੇ ਦਾ ਉਤਪੰਨ ਹੋਣਾ, ਮੇਰੀਆਂ ਗਿਆਨ ਇੰਦ੍ਰੀਆਂ ਨੂੰ ਕੋਈ ਅਲਪ ਤੋਂ ਅਲਪ ਬੋਧ ਹੋਣਾ, ਤੇ ਮੇਰੀਆਂ ਕਰਮ ਇੰਦ੍ਰੀਆਂ ਵਿੱਚ ਕੋਈ ਬਿਲਕੁਲ ਹੀ ਇਤਫਾਕੀਆ ਤੇ ਅਚੇਤ ਕ੍ਰਿਆ ਵੀ ਹੋਣੀ ਮਾਇਆ ਦੇ ਪ੍ਰਭਾਵ ਤੋਂ ਬਿਨਾਂ ਕਦਾਪੀ ਸੰਭਵ ਨਹੀਂ. ਮੈਂ ਜਾਗ੍ਰਤ-ਸੁਪਨ-ਸੁਖੋਪਤੀ ਵਿੱਚ,ਹਰ ਸਮੇਂ,ਹਰ ਥਾਂ, ਅਰ, ਹਰ ਹਾਲਤ ਵਿੱਚ, ਤ੍ਰਿਗੁਣਾਤਮਕ ਮਾਇਆ ਦੀ ਮੇਖਲੀ ਨਾਲ ਪੂਰੀ ਤਰ੍ਹਾਂ ਘਿਰਿਆ ਪਿਆ ਹਾਂ; ਯਾ, ਇਤ੍ਰਿੰ ਕਹੋ ਕਿ ਮੈਂ ਸੌ ਫੀ ਸਦੀ ਹੀ ਮਾਇਆ ਦੀ ਕਠਪੁਤਲੀ ਹਾਂ. ਮੈਂ ਜੋ ਕਝ ਵੀ ਸੋਚਦਾ, ਕਹਿੰਦਾ ਤੇ ਕਰਦਾ ਹਾਂ, ਉਹ, ਅਕਾਲ ਪੁਰਖ ਦੇ ਭਾਣੇ ਅੰਦਰ, ਮੇਰੇ ਲਈ ਪ੍ਰਾਰੰਭਕ ਕਾਲ ਵਿਚ ਈਸ਼ਵਰ ਦੁਆਰਾ ਨਿਯਤ ਕੀਤੇ ਹੋਏ ਕਰਤਵਜ (Prefixed programme) ਅਨੁਸਾਰ, ਮਾਇਆ ਹੀ ਸੋਚਦੀ, ਕਹਿੰਦੀ ਤੇ ਕਰਦੀ ਹੈ. ਸੋ ਅਕਾਲ ਪੁਰਖ ਦੀ ਅਟਲ ਇੱਛਾ ਤੇ ਮਾਇਆ ਦੀ ਅਵਾਰਣੀਯ ਪ੍ਰੇਰਨਾ ਤੋਂ ਬਿਨਾ, ਕਿਸੇ ਵੀ ਜੀਵ ਯਾ ਨਿਰਜੀਵ ਪਦਾਰਥ ਦੀ ਦਸ਼ਾ ਵਿੱਚ ਕਿਸੇ ਵੀ ਪ੍ਰਕਾਰ ਦੀ ਤਬਦੀਲੀ ਦਾ ਹੋਣਾ ਸੰਭਵ ਨਹੀਂ. ਗੁਰਮਤਿ ਦੇ ਇਸ ਸਿੱਧਾਂਤ ਦੇ ਅਨੁਕੂਲ, ਅਕਸਮਾਤ ਹੀ, ਐਲਬਰਟ ਆਇਨਸਟਾਇਨ (ਪ੍ਰਲੋਕਵਾਸੀ), ਵਰਤਮਾਨ ਸਮੇਂ ਦਾ ਪ੍ਰਸਿੱਧ (ਯਹੂਦੀ) ਵਿਗਿਆਨੀ, ਕੈਸੇ ਮਨੋਹਰ ਸ਼ਬਦਾਂ ਵਿੱਚ ਆਪਣਾ ਚਮਤਕਾਰੀ ਖ਼ਿਆਲ ਪ੍ਰਗਟ ਕਰਦਾ ਹੈ : "In human freedom in the philosophical sense I am definitely a disbeliever. Everybody acts not only under external compulsion but also in accordance with inner necessity. Schopenhauer's saying, that 'a man can do as he will, but not will as he will' has been an inspiration to me since my youth up, and a continual consolation & unfailing well-spring of patience in the face of the hardships of life, my own & others'. This feeling mercifully mitigates the sense of responsibility which so easily becomes paralysing and [illegible] us from taking ourselves and other people too seriously."

(*The World as I see it, by Albert Einstein, p.2.* (*Published by Watts*)

ਸ੍ਰੀ ਗੁਰੂ ਤੀਜੀ ਪਾਤਿਸ਼ਾਹੀ ਨੇ ਇਕ ਹੋਰ ਸ਼ਬਦ ਵਿੱਚ ਬਿਨਾ ਕਿਸੇ ਪ੍ਰਕਾਰ ਦੇ ਲਿਹਾਜ਼, ਭੈ ਯਾ ਸ਼ੰਕਾ ਦੇ ਇਸ ਮਸਲੇ ਨੂੰ, ਕਿ ਮੂਲ ਜ਼ਿੰਮੇਵਾਰੀ ਜੀਵਾਂ ਦੇ ਨੇਕ ਤਥਾ ਬਦ ਕਰਮਾਂ ਦੀ ਪਰਮਾਤਮਾ ਦੇ ਆਪਣੇ ਉੱਪਰ ਹੀ ਹੈ, ਐਸੇ ਸਪਸ਼ਟ ਤਰੀਕੇ ਨਾਲ ਨਿਰੂਪਣ ਕੀਤਾ ਹੈ ਤੇ ਹੱਲ ਕੀਤਾ ਹੈ ਕਿ ਅਜਾਣ ਤੋਂ ਅਜਾਣ ਤੇ ਸਿਆਣੇ ਤੋਂ ਸਿਆਣਾ ਵੀ ਉਸ ਨੂੰ ਸਮਝਣ ਤੇ ਮੰਨਣ ਵਿੱਚ ਧੋਖਾ ਨਹੀਂ ਖਾ ਸਕਦਾ ਅਰ ਏਤਰਾਜ਼ ਨਹੀਂ ਕਰ ਸਕਦਾ : ਯਥਾ—

'ਬੁਰਾ ਭਲਾ ਕਿਛੁ ਆਪਸ ਤੇ ਜਾਨਿਆ, ਏਈ ਸਗਲ ਵਿਕਾਰਾ ॥
ਇਹੁ ਫੁਰਮਾਇਆ ਖਸਮ ਕਾ ਹੋਆ, ਵਰਤੈ ਇਹੁ ਸੰਸਾਰਾ ॥ ੨ ॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ, ਇੰਦ੍ਰੀ ਕਿਸ ਤੇ ਹੋਈ ॥
ਆਪੇ ਖੇਲ ਕਰੈ ਸਭਿ ਕਰਤਾ, ਐਸਾ ਬੂਝੈ ਕੋਈ ॥ ੩ ॥' [ਮਾਰੂ ਮ: ੩ ॥ ਪੰ: ੯੯੩ ।'

ਭਗਵਤ ਗੀਤਾ ਦੇ ਤਕਰੀਬਨ ਅੰਤ ਵਿੱਚ (ਅਧ: ੧੮, ਸ਼: ੬੧) ਸ੍ਰੀ ਕ੍ਰਿਸ਼ਨ ਜੀ ਅਰਜਨ ਨੂੰ ਆਖਦੇ ਹਨ : "ਈਸ਼੍ਵਰ : ਸਰਵਭੂਤਾਨਾਂ ਹ੍ਰਿਦ ਦੇਸ਼ੇ ਅਰਜੁਨ ਤਿਸ਼ਠਤਿ ॥
ਭ੍ਰਾਮਯਨ ਸਰਵ ਭੂਤਾਨਿ ਯੰਤ੍ਰਾਰੂੜਾਨਿ ਮਾਯਯਾ ॥"

ਅਰਥਾਤ—ਹੇ ਅਰਜਨ, ਈਸ਼ਵਰ ਸਾਰੇ ਹੀ ਜੀਵਾਂ ਦੇ ਹਿਰਦੇ ਦੇਸ਼ ਵਿੱਚ ਬੈਠਾ ਹੋਇਆ ਹੈ ਤੇ

ਉਹਨਾਂ ਨੂੰ ਮਾਇਆ ਦੀ ਕਲਾ (Machine) ਉੱਤੇ ਚੜ੍ਹਾਕੇ ਭ੍ਰਮਾਉਣ ਡਿਹਾ ਹੋਇਆ ਹੈ. ਯਜੁਰ ਵੇਦ ਦੇ ਸ਼੍ਵੇਤਾਸ਼ਵਤਰ ਉਪਨਿਸ਼ਦ ਦੇ ਤੀਜੇ ਅਧਿਆਇ ਦੇ ਅਠਾਰਵੇਂ ਮੰਤ੍ਰ ਵਿੱਚ ਕਿਹਾ ਹੈ:

"ਨਵ ਦ੍ਵਾਰੇ ਪੁਰੇ ਦੇਹੀ ਹੰਸੋ 'ਲੇਲਾਯਤੇ' ਬਹਿ ॥
ਵਸ਼ੀ ਸਰਵਸਜ ਲੋਕਸਜ ਸਥਾਵਰਸਜ ਚਰਸਜ ਚ ॥"

ਅਰਥਾਤ—ਚੱਲਣ ਵਾਲੇ ਤੇ ਨਾ ਚੱਲਣ ਵਾਲੇ, ਸਾਰੇ ਹੀ, ਜਗਤ ਨੂੰ ਵਸ ਵਿੱਚ ਰੱਖਣ ਵਾਲਾ ਹੰਸ ਨੌਂ ਦਰਵਾਜ਼ਿਆਂ ਵਾਲੀ ਦੇਹੀ ਪੁਰੀ ਦੇ ਅੰਦਰ ਤੇ ਬਾਹਿਰ 'ਖੇਡ' ਰਿਹਾ ਹੈ. ('ਲੇਲਾਯ' ਸ਼ਬਦ ਦੇ ਅਰਥ ਸਰ ਮਾਨਿਯਰ ਮਾਨਿਯਰ—ਵਿਲਿਅਮਜ਼ ਦੇ ਪ੍ਰਸਿੱਧ ਸੰਸਕ੍ਰਿਤ-ਅੰਗਰੇਜ਼ੀ ਕੋਸ਼ ਵਿੱਚ to move to & fro, quiver, flicker, tremble, quake, shake ਆਦਿ ਦਿੱਤੇ ਹੋਏ ਹਨ; ਪਰ, 'ਲੀਲਾ' ਦੇ ਅਰਥ, 'ਲੀਲਾ' ਨੂੰ 'ਲੇਲਾਯ' ਨਾਲ ਸੰਬੰਧਿਤ ਕਰਕੇ, play, sport, diversion, amusement, pastime ਆਦਿ ਦਿੱਤੇ ਹਨ; ਇਸ ਤਰ੍ਹਾਂ ਮੈਂ 'ਲੇਲਾਯਤੇ' ਦੇ ਅਰਥ 'ਖੇਡ ਰਿਹਾ ਹੈ' ਕੀਤੇ ਹਨ. ਗੁਰਬਾਣੀ ਤੋਂ ਨਾਵਾਕਿਫ਼ ਹੋਣ ਦੇ ਕਾਰਣ ਇਸ ਬਿਲਕੁਲ ਹੀ ਸੁਗਮ, ਸਾਦਾ ਤੇ ਅਤਿ ਮਹਤਤਾ ਪੂਰਿਤ ਮੰਤ੍ਰ ਦੇ ਅਰਥ, ਮੈਂ ਅਣਗਿਣਤ ਵੇਰ ਮਾਫ਼ੀ ਮੰਗਦਾ ਹੋਇਆ ਪਰ ਦਾਵੇ ਨਾਲ ਕਹਿੰਦਾ ਹਾਂ ਕਿ ਮੈਕਸ ਮਿਊਲਰ, ਰਾਬਰਟ ਅਰਨੈਸਟ ਹਿਊਮ, ਸਵਾਮੀ ਸਤਯਾਨੰਦ ਆਦਿ ਟੀਕਾ ਕਾਰ, ਮੈਥੋਂ ਅਮਿਤ ਗੁਣਾਂ ਵਧੀਕ ਸੰਸਕ੍ਰਿਤ ਜਾਣਦੇ ਹੋਏ ਵੀ, ਠੀਕ ਨਹੀਂ ਸਮਝ ਸਕੇ ਤੇ ਗੜਬੜੀ ਦੇ ਹਨੇਰੇ ਵਿੱਚ ਛਾਲਾਂ ਮਾਰ ਮਾਰ ਕੇ ਇਸ ਮੰਤ੍ਰ ਦੇ ਆਲੀਸ਼ਾਨ ਭਾਵ ਦਾ ਸਰਵਥਾ ਮਲੀਆ ਮੇਟ ਕਰਦੇ ਰਹੇ ਹਨ). ਕਬੀਰ ਜੀ ਇਸੇ ਮਸਲੇ ਪਰ ਕਿਸੇ ਨਵੀਨ ਵੇਦਾਂਤੀ ਦੇ ਤੇ ਆਪਣੇ ਵਿਚਾਰ ਪ੍ਰਗਟ ਕਰਦੇ ਹਨ:

(ਨਵੀਨ ਵੇਦਾਂਤੀ ਹਰ ਬੁਰਾਈ ਭਲਾਈ ਨੂੰ ਜੀਵਾਂ ਦੇ ਆਪਣੇ ਕਰਮਾਂ ਦਾ ਫਲ ਦੱਸਦੇ ਹਨ, ਈਸ਼੍ਵਰ ਦੇ ਭਾਣੇ ਯਾ ਹੁਕਮ ਨੂੰ ਨਹੀਂ ਮੰਨਦੇ ਤੇ ਇਹ ਕਹਿ ਕਹਿ ਕੇ ਥਕਦੇ ਨਹੀਂ, "ਜੀਵ ਕਰਮ ਕਰਨੇ ਮੇਂ ਸੁਤੰਤ੍ਰ ਹੈ ਪਰੰਤੂ ਉਸ ਕਾ ਫਲ ਭੋਗਨੇ ਮੇਂ ਪਰਤੰਤ੍ਰ ਹੈ, ਅਰਥਾਤ, ਈਸ਼੍ਵਰ ਦੇ ਅਧੀਨ ਹੈ").

"ਪੰਚ ਤਤੁ ਮਿਲਿ ਕਾਇਆ ਕੀਨੀ, ਤਤੁ ਕਹਾ ਤੇ ਕੀਨੁ ਰੇ ॥
ਕਰਮ ਬਧ ਤੁਮ ਜੀਉ ਕਹਤ ਹੌ, ਕਰਮਹਿ ਕਿਨਿ ਜੀਉ ਦੀਨੁ ਰੇ ॥"
[ਗੋਂਡ ਕਬੀਰ ॥ ਪੰ: ੮੭੦ ॥

ਅਰਥਾਤ, ਤੁਸੀਂ ਕਹਿੰਦੇ ਹੋ ਕਿ ਜੀਵ ਕਰਮਾਂ ਦੇ ਬੰਧਨ ਵਿਚ ਪਿਆ ਹੋਇਆ ਹੈ (ਪਰ, ਮੈਂ ਪੁਛਦਾ ਹਾਂ ਕਿ, ਜੀਵ ਨੂੰ ਕਰਮਾਂ ਦੇ ਬੰਧਨ ਵਿੱਚ ਕਿਸ ਨੇ ਪਾਇਆ ਹੈ ? ਕਬੀਰ ਜੀ ਦਾ ਭਾਵ ਇਹ ਹੈ ਕਿ ਜੀਵ ਨੂੰ ਪਰਮਾਤਮਾ ਨੇ ਖ਼ੁਦ ਹੀ ਤ੍ਰਿਗੁਣਾਤਮਕ ਮਾਇਆ ਦੁਆਰਾ ਕਰਮਾਂ ਦੇ ਬੰਧਨ ਵਿੱਚ ਪਾਇਆ ਹੋਇਆ ਹੈ—

"ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥" [ਸਲੋਕ ਮ: ੫, ਪੰਨਾ ੧੪੨੫

ਪਰ, ਗੁਰਮਤਿ ਦੇ ਇਸ ਸਿੱਧਾਂਤ ਦੇ ਦੋ ਮੁੱਖ ਪੱਖ ਹਨ : ਪਹਿਲਾ ਇਹ ਕਿ ਜੀਵ ਜੋ ਕੁੱਝ ਵੀ ਕਰਮ ਕਰ ਰਹੇ ਹਨ ਉਹ ਸਭ ਉਹਨਾਂ ਤੋਂ ਅਕਾਲ ਪੁਰਖ ਆਪ ਹੀ ਕਰਵਾ ਰਿਹਾ ਹੈ; ਦੂਜਾ ਇਹ ਕਿ ਕੀ ਕਰਮ ਤੇ ਕੀ ਉਹਨਾਂ ਕਰਮਾਂ ਨੂੰ ਕਰਨ ਵਾਲੇ ਜੀਵ, ਤੇ ਕੀ ਕਰਮ ਕਰਵਾਣ ਵਾਲਾ ਪ੍ਰੇਰਕ, ਸਭ ਕੁਝ ਉਹ ਨਿਰੰਕਾਰ ਆਪ ਹੀ ਹੈ. ਉਸ ਤੋਂ ਬਿਨਾਂ ਨਾ ਤਾਂ ਕੋਈ ਹੋਰ ਹਸਤੀ ਹੀ ਹੈ ਤੇ ਨਾਂ ਹੀ ਕੋਈ ਕਰਮ ਤੇ ਕਰਮ ਕਰਨ ਵਾਲਾ

ਹੈ. ਕਰਤਾ, ਕਰਮ ਤੇ ਕਰਣ (ਫ਼ਾਇਲ, ਫ਼ੇਲ ਤੇ ਮਫ਼ਊਲ) ਸਭ ਪਾਰਬ੍ਰਹਮ ਹੀ ਹੈ. ਯਥਾ :—

"ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥"

[ਵਾਰ ਮਲਾਰ ਮ: ੧ । ਪੰ: ੧੨੯੧

ਤਥਾ ਹੀ :—

"ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥
ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥

[ਵਾਰ ਮਾਝ ਮ: ੧, ਪੰਨਾ ੧੪੩

ਤਥਾ ਹੀ, ਸ੍ਰੀ ਦਸ਼ਮੇਸ਼ ਜੀ :—

"ਈਹਾਂ ਹਰੀ ॥ ਊਹਾਂ ਹਰੀ ॥ ਜਿਮੀ ਹਰੀ ॥ ਜਮਾ ਹਰੀ ॥ ੩ ॥ ੫੩ ॥
ਅਕਾਲ ਹਰੀ ॥ ਅਪਾਲ ਹਰੀ ॥ ਅਛੇਦ ਹਰੀ ॥ ਅਭੇਦ ਹਰੀ ॥ ੫ ॥ ੫੫ ॥
ਜਲਸ ਤੁਹੀ ॥ ਥਲਸ ਤੁਹੀ ॥ ਨਦਿਸ ਤੁਹੀ ॥ ਨਦਸ ਤੁਹੀ ॥ ੧੩ ॥ ੬੩ ॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੧੯ ॥ ੬੯ ॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥" ੨੦ ॥ ੭੦ ॥ [ਅਕਾਲ ਉਸਤਤ

ਸ੍ਰੀ ਗੁਰੂ ਦਸਮੇਸ਼ ਜੀ ਨੇ ਆਪਣੀ ਬਾਣੀ ਵਿਚ ਇਸ ਵਿਸ਼ੇ ਦੇ ਦੋਹਾਂ ਪੱਖਾਂ ਨੂੰ ਸਪਸ਼ਟ ਕਰਦਿਆਂ ਕਰਦਿਆਂ ਅੰਤਿਮ ਹਦ ਤਕ ਪਹੁੰਚਾਇਆ ਹੈ ਅਰ ਅਨੇਕਾਂ ਥਾਵਾਂ ਪੁਰ ਮੁੜ ਘਿੜ ਕੇ ਇਸ ਨੂੰ ਸਾਡੀ ਦ੍ਰਿਸ਼ਟੀ ਗੋਚਰ ਕੀਤਾ ਹੈ, ਪਰ ਵਿਸ਼ੇਸ਼ ਕਰ ਕੇ ਅਕਾਲ ਉਸਤਤ ਦੇ ਜੋ ਦਸ ਕਬਿੱਤ, ਆਦਿ ਵਿੱਚ, "ਕਤਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰੁ ਕੀਓ, ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ", ਤੋਂ ਅਰੰਭ ਹੋ ਕੇ, "ਕਹੂੰ ਬਰ ਦੇਤ ਕਹੂੰ ਛਲ ਸੋਂ ਛਿਨਾਇ ਲੇਤ, ਸਰਬ ਕਾਲ ਸਰਬ ਠੌਰ ਏਕ ਸੇ ਲਗਤ ਹੋ" ਪੁਰ ਸਮਾਪਤ ਹੁੰਦੇ ਹਨ, ਉਹਨਾਂ ਵਿੱਚ ਤਾਂ ਸਪਸ਼ਟਤਾ ਦਾ ਕਮਾਲ ਹੀ ਕਰ ਵਿਖਾਇਆ ਹੈ. ਜਿਨ੍ਹਾਂ ਖੋਜੀ ਵਿਦਵਾਨਾਂ ਨੇ, "The theory of Good or Evil" by H. Rashdall; "The Problem of Evil in Plotinus", by B. A. G. Fuller; "The Mission of Evil"; "The Natural History of Evil"; "Dharma, or the Meaning of Right & Wrong", by A. Besant; "The Meaning of Good: A Dialogue," by G, L. Dickenson;"God & Evil," by C.E. M. Joad; ਆਦਿਕ ਪੁਸਤਕਾਂ ਦਾ ਅਧਯੈਨ ਕੀਤਾ ਹੈ ਉਹਨਾਂ ਨੂੰ ਦਸਮੇਸ਼ ਜੀ ਦੇ ਏਹਨਾਂ ਕਬਿੱਤਾਂ ਦਾ ਅਵੱਸ਼ ਹੀ ਪਾਠ ਤੇ ਵਿਚਾਰ ਕਰਨਾ ਚਾਹੀਦਾ ਹੈ. ਪ੍ਰਸਿੱਧ ਭਗਵਤ ਗੀਤਾ ਦੇ ਦਸਵੇਂ ਅਧਿਆਇ ਦਾ ਵਿਸ਼ਾ ਵੀ ਏਹੋ ਹੈ. ਪਰ, ਦਸਮੇਸ਼ ਜੀ ਦੇ ਕਬਿੱਤਾਂ ਵਿੱਚ ਤੇ ਗੀਤਾ ਦੇ ਏਹਨਾਂ ਸ਼ਲੋਕਾਂ ਵਿੱਚ ਫਰਕ ਕੇਵਲ ਇਹ ਹੈ ਕਿ ਦਸ਼ਮੇਸ਼ ਜੀ ਨੇ ਪਾਰਬ੍ਰਹਮ ਨੂੰ ਸੰਬੋਧਨ ਕਰਕੇ ਉਸ ਨੂੰ ਹਰ ਸ਼ਕਤੀ, ਹਰ ਵਿਭੂਤੀ, ਹਰ ਆਕਾਰ, ਹਰ ਪ੍ਰਕਾਰ, ਹਰ ਕਰਮ ਤੇ ਹਰ ਖ਼ਿਆਲ ਦਾ ਬੀਜ ਤੇ ਮੂਲ ਠਹਿਰਾਇਆ ਹੈ ਜਦ ਕਿ ਗੀਤਾ ਦੇ ਏਹਨਾਂ ਸ਼ਲੋਕਾਂ ਵਿੱਚ ਸ੍ਰੀ ਕ੍ਰਿਸ਼ਨ ਜੀ ਨੇ ਉੱਤਮ ਪੁਰਸ਼ ਵਿੱਚ ਵਿਆਖਿਆ ਕਰਕੇ ਆਪਣੇ ਆਪ ਨੂੰ ਹਰ ਮਾਨਸਿਕ, ਹਰ ਅਧਿਆਤਮਿਕ, ਹਰ ਅਧਿ ਭੌਤਿਕ, ਹਰ ਅਧਿ ਦੈਵਿਕ ਤੇ ਸ਼ਾਰੀਰਿਕ ਆਕਾਰ, ਵਿਹਾਰ ਤੇ ਪਰਚਾਰ ਦਾ ਸੋਮਾ ਤੇ ਕਰਤਾ ਦਸਿਆ ਹੈ. ਵੰਨਗੀ ਮਾਤ੍ਰ ਇਸ ਅਧਿਆਏ ਦੇ ਦੋ ਸ਼ਲੋਕ, ਛੱਤੀਹਵਾਂ ਤੇ ਸੈਂਤੀਵਾਂ ਇਹ ਹਨ ; "ਛਲੀਆਂ ਦੇ ਵਿੱਚ ਮੈਂ ਜੂਆ ਹਾਂ, ਤੇਜਸਵੀਆਂ ਦੇ ਵਿੱਚ ਮੈਂ ਤੇਜ ਹਾਂ;

ਮੈਂ ਵਿਜੈ ਹਾਂ, ਮੈਂ ਪੁਰਸ਼ਾਰਥ ਹਾਂ, ਮੈਂ ਨੇਕਾਂ ਦੇ ਵਿੱਚ ਨੇਕੀ ਹਾਂ. ੩੬. ਡੰਡੇ ਮਾਰਾਂ ਦੇ ਵਿੱਚ ਮੈਂ ਡੰਡਾ ਹਾਂ; ਵਿਜੈ ਦੇ ਇੱਛਾਵਾਨਾਂ ਵਿੱਚ ਮੈਂ ਨੀਤੀ ਹਾਂ; ਗੁਪਤ ਭਾਵਾਂ ਦੇ ਵਿੱਚ ਮੈਂ ਖ਼ਾਮੋਸ਼ੀ; ਤੇ ਗਿਆਨੀਆਂ ਦੇ ਵਿੱਚ ਮੈਂ ਗਿਆਨ ਹਾਂ." ੩੭.

ਇਸੇ ਪ੍ਰਕਾਰ ਵੇਦਾਂ ਵਿੱਚ, ਇਸੇ ਪਟਕਾਰ ਉਪਨਿਸ਼ਦਾਂ ਵਿੱਚ (ਦੇਖੋ, ਪੁਰਸ਼ ਸੂਕ੍ਰ ਚਹੁਵਾਂ ਹੀ ਵੇਦਾਂ ਵਿੱਚ; ਤੇ ਹੋਰ ਮੰਤ੍ਰ, ਮਾਂਡੂਕਜ ਅਰ ਸ਼੍ਵੇਤਾਸ਼ਵਤਰ ਉਪਨਿਸ਼ਦ ਵਿੱਚ) ਤੇ ਹੋਰ ਅਨੇਕਾਂ ਪ੍ਰਮਾਣੀਕ ਗ੍ਰੰਥਾਂ ਵਿੱਚ ਚੋਟੀ ਦੇ ਅਨੁਭਵੀ ਪੁਰਸ਼ਾਂ ਨੇ ਈਸ਼੍ਵਰ ਦੀ ਇੱਛਾ ਦੇ ਅਧੀਨ ਹੀ ਇਸ ਬਹੁਰੰਗੀ ਜਗਤ ਦੇ ਕਾਰ ਵਿਹਾਰ ਤੇ ਭਾਗ ਮੰਨੇ ਹਨ, ਤੇ ਜਗਤ ਨੂੰ ਉਸੇ ਦੀ ਹਸਤੀ ਦਾ ਅੰਸ਼ ਮਾਤ੍ਰ ਚਮਤਕਾਰ ਮੰਨਿਆ ਹੈ. ਬਾਈਬਲ ਵਿੱਚ, ਜਿਸ ਨੂੰ ਮੂਸਾਈ (ਯਹੂਦੀ), ਈਸਾਈ ਤੇ ਮੁਸਲਮਾਨ, ਸਭ, ਸਮਾਨ ਰੂਪ ਹੀ ਪ੍ਰਮਾਣੀਕ ਮੰਨਦੇ ਹਨ, ਆਈਜ਼ਾਇਆ ਨਬੀ (Isaiah, 45 : 7) ਦੇ ਬਚਨਾਂ ਵਿੱਚ ਈਸਵਰ ਸਾਫ਼ ਹੀ ਐਲਾਨ ਕਰਦਾ ਹੈ: "I form the light & create darkness, I make peace & create evil : I the Lord do all these things." ਅਰਥਾਤ, "ਮੈਂ ਪ੍ਰਕਾਸ਼ ਨਿਰਮਾਣ ਕਰਦਾ ਹਾਂ, ਤੇ ਅੰਧਕਾਰ ਉਤਪੰਨ ਕਰਦਾ ਹਾਂ; ਮੈਂ ਅਮਨ ਦੀ ਰਚਨਾ ਕਰਦਾ ਹਾਂ, ਤੇ ਬਦੀ ਉਤਪੰਨ ਕਰਦਾ ਹਾਂ : ਮੈਂ, ਭਗਵਾਨ, ਇਹ ਸਾਰੇ ਕਰਮ ਕਰਦਾ ਹਾਂ." ਪਰ, ਜੇ ਅਸਾਂ ਬ੍ਰਹਮਾਂਡ ਦੇ ਦੁਖ ਸੁਖ ਦਾ ਕਾਰਣ ਚੰਦ ਇੱਕ ਮਨੁਖਾਂ ਦੇ ਬੁਰੇ ਭਲੇ ਕਰਮਾਂ ਦੇ ਫਲਾਂ ਉੱਤੇ ਮੜ੍ਹਨਾ ਹੈ ਤਾਂ ਫਿਰ ਈਸ਼੍ਵਰ ਦੀ ਇੱਛਾ ਤੇ ਉਸ ਦਾ ਹੁਕਮ ਬਿਲਕੁਲ ਹੀ ਨਿਰਾਰਥ ਸਾਬਤ ਹੁੰਦੇ ਹਨ, ਨਾਲੇ ਕੁਦਰਤ ਦੇ ਕਾਨੂੰਨ ਵੀ ਫਿਰ ਮਨੁਖਾਂ ਦੇ ਕਰਮਾਂ ਦੇ ਅਧੀਨ ਹੀ ਮੰਨਣੇ ਪੈਣਗੇ. ਜੇ ਕਿਤੇ ਕੁਦਰਤ ਨੇ ਭੂਚਾਲ ਲਿਆਉਣਾ ਹੈ ਯਾ ਕਿਸੇ ਜੁਆਲਾ ਮੁਖੀ ਪਹਾੜ ਨੂੰ ਪ੍ਰਚੰਡ ਕਰਨਾ ਹੈ, ਕਿਤੇ ਸਖ਼ਤ ਹਨੇਰੀ ਝੁਲਉਣੀ ਹੈ, ਯਾ ਬਿਮਾਰੀ ਪਉਣੀ ਹੈ, ਅਥਵਾ ਕਿਤੇ ਮਹਾਂ ਉੱਚ ਆਕਾਸ਼ ਵਿੱਚ ਕੋਈ ਤਾਰੇ, ਗ੍ਰੈਹ ਯਾ ਉਪਗ੍ਰੈਹ ਪਰਸਪਰ ਟਕਰਉਣੇ ਹਨ ਤਾਂ ਕੁਦਰਤ ਯਾ ਅਕਾਲ ਪੁਰਖ ਜ਼ਰੂਰ ਹੀ ਉਡੀਕਦਾ ਰਹਿੰਦਾ ਹੋਵੇਗਾ ਕਿ ਕਦੋਂ ਇਸ ਨਿਕ੍ਰਿਸ਼ਟ ਧਰਤੀ ਦੇ ਅਥਵਾ ਕਿਸੇ ਹੋਰ ਬਦ ਕਿਸਮਤ ਮਾਨੁਖੀ ਮੰਡਲ ਦੇ ਜੀਵ ਭੈੜੇ ਕਰਮ ਕਰਨ ਤੇ ਕਦੋਂ ਮੈਂ ਉਹਨਾਂ ਦਾ ਫਲ ਦੇਣ ਹਿਤ ਭਿਆਨਕ ਹਾਦਸਿਆਂ ਨੂੰ ਹੋਂਦ ਵਿੱਚ ਲਿਆਵਾਂ. ਜੇ ਸੱਚ ਮੁੱਚ ਹੀ ਹਾਦਸੇ ਤੇ ਹੋਰ ਤਵਾਰੀਖੀ ਆਫ਼ਤਾਂ, ਬਾਬਰਵਾਣੀਆਂ ਤੇ ਨਾਦਰਸ਼ਾਹੀਆਂ ਕਰਮ ਸਿਧਾਂਤ ਅਨੁਸਾਰ ਹੀ ਨਮੂਦਾਰ ਹੁੰਦੀਆਂ ਹਨ ਤਾਂ ਬਸ ਫਿਰ ਈਸ਼ਵਰੀ ਹਸਤੀ ਦਾ ਹੋਣਾ ਯਾ ਨਾ ਹੋਣਾ ਬਰਾਬਰ ਹੈ. ਕਰਮ ਸਿੱਧਾਂਤ ਦੇ ਅਨੁਯਾਈ, (Followers) ਭਾਵੇਂ ਭੂਚਾਲ ਆਵਨ ਤੇ ਭਾਵੇਂ ਰੇਲ ਗੱਡੀਆਂ, ਯਾ ਹਵਾਈ ਜਹਾਜ਼ਾਂ, ਦੇ ਹਾਦਸੇ ਹੋਵਨ; ਭਾਵੇਂ ਕਾਲ ਪੈਣ ਤੇ ਭਾਵੇਂ ਹੜ ਆਵਨ; ਭਾਵੇਂ ਬਿਮਾਰੀਆਂ ਫੈਲਣ ਤੇ ਭਾਵੇਂ ਅੱਗਾਂ ਲੱਗਣ; ਭਾਵੇਂ ਕਿਤੇ ਉੱਪਰ ਯਾ ਹੇਠਾਂ ਇਸ ਬ੍ਰਹਮਾਂਡ ਵਿਚ ਕੋਈ ਵਿਸ਼ੇਸ਼ ਗ੍ਰੈਹ ਇਕ ਦੂਜੇ ਤੋਂ ਨੇੜੇ ਯਾ ਦੂਰ ਹੋ ਜਾਵਨ ਤੇ ਭਾਵੇਂ ਕੋਈ ਜੁਆਲਾ ਮੁਖੀ ਪਹਾੜ ਜਾਗ ਉੱਠਣ, ਭਾਵ, ਇਸ ਸਾਰੇ ਜਗਤ ਵਿੱਚ ਜੋ ਵੀ ਤੇ ਜਦੋਂ ਵੀ ਕੋਈ ਇਤਫ਼ਾਕੀਆ ਯਾ ਕੁਦਰਤੀ ਨਿਯਮ-ਅਨੁਸਾਰੀ ਕਾਰਣ ਜੀਵਾਂ ਦੇ ਦੁਖ ਦਾ ਹੇਤੂ ਬਣ ਜਾਏ ਉਸ ਨੂੰ ਜੀਵਾਂ ਦੇ ਖੋਟੇ ਕਰਮਾਂ ਦਾ ਪਰਿਣਾਮ (ਨਤੀਜਾ) ਮੰਨ ਲੈਂਦੇ ਹਨ. ਕੋਇਟੇ ਤੇ ਬਿਹਾਰ ਦੇ ਮਹਾਨ ਭੂਚਾਲਾਂ ਦੇ ਦਿਨਾਂ ਵਿਚ (ਓਦੋਂ ਦੇ ਸਮਾਚਾਰ ਪਤ੍ਰ ਪੜ੍ਹੋ) ਮਹਾਤਮਾ ਮ. ਕ. ਗਾਂਧੀ ਤੇ ਡਾਕਟਰ ਰਵਿੰਦਰ ਨਾਥ ਠਾਕੁਰ (ਟਾਗੋਰ) ਨੇ ਏਸੇ ਮਸਲੇ (ਕਰਮ ਸਿੱਧਾਂਤ) ਦੇ ਆਧਾਰ ਪੁਰ ਬੜੇ ਬੜੇ ਲੰਮੇ ਲੇਖ ਲਿਖ ਲਿਖ ਕੇ ਭੂਚਾਲਾਂ ਦੀ ਤਬਾਹੀ ਦੇ ਕਾਰਣਾਂ ਦਾ ਸਪਸ਼ਟੀਕਰਣ ਕਰਨ ਦੀ ਕੋਸ਼ਿਸ਼ ਕੀਤੀ ਸੀ. ਪਰ ਇਹ ਕੋਸ਼ਿਸ਼ ਵਿਦਵਾਨ ਮੰਡਲਾਂ ਵਿੱਚ ਤਸੱਲੀ ਬਖ਼ਸ਼ ਸਾਬਤ ਨਾ ਹੋਈ.

ਕਾਰਣ ਇਹ ਕਿ ਇਸ ਸਿੱਧਾਂਤ ਵਿੱਚ ਅਨੇਕਾਂ ਤਰੁਟੀਆਂ ਐਸੀਆਂ ਹਨ ਜੋ ਪੂਰੀਆਂ ਹੋਣ ਵਾਲੀਆਂ ਨਹੀਂ, ਅਰ ਜਿਨ੍ਹਾਂ ਦਾ ਨਿਰੂਪਣ ਉੱਪਰ ਹੋ ਚੁਕਾ ਹੈ; ਅਰ ਇਸ ਵਿੱਚ ਕਈ ਸ਼ੰਕਾਂਵਾਂ ਐਸੀਆਂ ਹਨ ਜਿਨ੍ਹਾਂ ਦਾ ਸਮਾਧਾਨ ਹੋਣਾ ਨਾ ਮੁਮਕਿਨ ਹੈ. ਸਭ ਤੋਂ ਵੱਡੀ ਸ਼ੰਕਾ ਇਹ ਹੈ ਕਿ ਵਿਸ਼ਵ ਰਚਨਾ ਦਾ ਪਾਲਣਹਾਰ ਪਿਤਾ, ਬਦਾਂ ਦੇ ਨਾਲ ਹੀ ਨੇਕਾਂ ਨੂੰ ਵੀ ਕਿਉਂ ਤਬਾਹ ਕਰ ਦੇਂਦਾ ਹੈ. ਕੈਸੀ ਰੋਚਕ ਤੇ ਤਸਕੀਨ ਬਖ਼ਸ਼ ਕਥਾ ਇਸ ਪਰਥਾਏ ਬਾਈਬਲ (Genesis, Ch. 18.) ਵਿਚ ਆਈ ਹੈ : ਮਸੀਹ ਤੋਂ ਤਕਰੀਬਨ ਦੋ ਹਜ਼ਾਰ ਸਾਲ ਪਹਿਲੇ ਦਾ ਸਮਾਂ ਹੈ. ਹਜ਼ਰਤ ਇਬਰਾਹੀਮ ਇੱਕ ਘਟ ਸੌ ਸਾਲ ਦਾ ਹੋ ਚੁਕਾ ਹੈ ਤੇ ਮਾਮਰੇ ਦੇ ਮੈਦਾਨ ਵਿੱਚ (ਜੇਰੂਸਲਮ ਤੋਂ ੨੦ ਮੀਲ ਦੱਖਣ ਵਿੱਚ) ਆਪਣੇ ਤੰਬੂ ਦੇ ਦਰਵਾਜ਼ੇ ਵਿੱਚ ਬੈਠਾ ਹੈ. ਦੁਪਹਿਰ ਦਾ ਵੇਲਾ ਹੈ, ਧੁੱਪ ਹੈ, ਸਖ਼ਤ ਗਰਮੀ ਹੈ. ਇਬ੍ਰਾਹੀਮ ਅਚਣਚੇਤ ਸਿਰ ਉੱਪਰ ਚੁਕਦਾ ਹੈ ਤੇ ਕੀ ਵੇਖਦਾ ਹੈ ਕਿ ਤਿੰਨ ਆਦਮੀ ਸਾਹਮਣੇ ਖੜੇ ਹਨ. ਇਬ੍ਰਾਹੀਮ ਉਹਨਾਂ ਵਲ ਦੌੜਦਾ ਹੈ ਤੇ ਝੁਕ ਕੇ ਧਰਤੀ ਪੁਰ ਮੱਥਾ ਟੇਕਦਾ ਹੈ, ਤੇ ਕਹਿੰਦਾ ਹੈ, "ਹੇ ਮੇਰੇ ਭਗਵਾਨ, ਜੇ ਅਜ ਮੈਂ ਤੇਰੀ ਨਜ਼ਰ ਵਿੱਚ ਕਬੂਲ ਹੋਇਆ ਹਾਂ ਤਾਂ ਹੁਣ, ਮੇਰੀ ਪ੍ਰਾਰਥਨਾ ਹੈ, ਆਪਣੇ ਸੇਵਕ ਦੇ ਪਾਸੋਂ ਲੰਘ ਨ ਜਾਵੀਂ. ਹੁਣੇ ਥੋੜਾ ਜਿਹਾ ਜਲ ਆ ਜਾਂਦਾ ਹੈ, ਤੁਸੀਂ ਆਪਣੇ ਚਰਨ ਧੋਵੋ, ਤੇ ਸਾਹਮਣੇ ਬ੍ਰਿਛ ਦੀ ਛਾਂ ਵਿੱਚ ਆਰਾਮ ਕਰੋ. ਤੁਹਾਡੇ ਛਕਣ ਲਈ ਮੈਂ ਥੋੜਾ ਜਿਹਾ ਭੋਜਨ ਲਿਆਉਂਦਾ ਹਾਂ. ਉਸ ਤੋਂ ਬਾਦ ਤੁਸੀਂ ਚਲੇ ਜਾਣਾ. ਇੰਜ ਤੁਹਾਡੇ ਸੇਵਕ ਦੀ ਘਾਲ ਥਾਂਉ ਪਵੇਗੀ" । ਉਹ ਕਹਿੰਦੇ ਹਨ, "ਚੰਗਾ, ਜਿਵੇਂ ਤੂੰ ਆਖਿਆ ਹੈ ਤਿਵੇਂ ਕਰ!" ਇਬ੍ਰਾਹੀਮ ਝਟ ਤੰਬੂ ਦੇ ਅੰਦਰ ਜਾਂਦਾ ਹੈ ਤੇ ਆਪਣੀ ਵਹੁਟੀ ਸਰਾਹ ਨੂੰ ਆਖਦਾ ਹੈ,"ਉੱਠ, ਛੇਤੀ ਕਰ, ਤਿੰਨ ਆਦਮੀਆਂ ਲਈ ਨਫ਼ੀਸ ਬਰੀਕ ਆਟਾ ਗੁੰਨ੍ਹ, ਤੇ ਚੁੱਲੇ ਪੁਰ ਪਰੌਂਠੀਆਂ ਪਕਾ!" ਜਦ ਇਹ ਤੇ ਹੋਰ ਸਭ ਕੁਝ ਤਿਆਰ ਹੋ ਜਾਂਦਾ ਹੈ ਤਾਂ ਇਬ੍ਰਾਹੀਮ ਸਾਰੀਆਂ ਵਸਤਾਂ ਚੁਕ ਕੇ ਉਹਨਾਂ ਦੇ ਪਾਸ ਬ੍ਰਿਛ ਦੇ ਹੇਠਾਂ ਪਹੁੰਚਾਂਦਾ ਹੈ. ਉਹ ਛਕਣ ਲਗ ਜਾਂਦੇ ਹਨ ਤੇ ਇਹ ਉਹਨਾਂ ਦੇ ਪਾਸ ਹੀ ਬ੍ਰਿਛ ਦੇ ਹੇਠਾਂ ਖੜਾ ਹੋ ਜਾਂਦਾ ਹੈ. ਜਦ ਉਹ ਛਕ ਕੇ ਖੜੇ ਹੁੰਦੇ ਹਨ ਤਾਂ ਸਦੂਮ ਨਗਰ ਵਲ (ਜੋ ਕਿ ਗੁਮਾਰਾਹ ਤੇ ਤਿੰਨ ਹੋਰ ਨਗਰਾਂ ਦੇ ਨਾਲ ਬੈਹਰ ਮੁਰਦਾਰ, Dead sea, ਦੇ ਉਤਰ ਵਿਚ ਸੀ) ਝਾਕਣ ਲਗ ਪੈਂਦੇ ਹਨ, ਤੇ ਇਬ੍ਰਾਹੀਮ ਉਹਨਾਂ ਦੇ ਨਾਲ ਹੀ ਉਹਨਾਂ ਨੂੰ ਰਾਹ ਪਾਣ ਤੁਰ ਪੈਂਦਾ ਹੈ; ਤੇ ਭਗਵਾਨ ਕਹਿੰਦਾ ਹੈ : ਕੀ ਮੈਂ ਹੁਣ ਜੋ ਕੁਝ ਕਰਨ ਚਲਿਆ ਹਾਂ ਇਬ੍ਰਾਹੀਮ ਤੋਂ ਲੁਕਾ ਕੇ ਰੱਖਾਂ ? (ਵਿੰਦਿਤ ਹੋਵੇ ਕਿ ਤਿੰਨ ਆਦਮੀਆਂ ਵਿਚੋਂ ਇੱਕ ਤਾਂ ਭਗਵਾਨ ਆਪ ਹੈ ਤੇ ਦੋ ਉਸ ਦੇ ਮੁੱਖ ਫਰਿਸ਼ਤੇ ਹਨ) ਸੋ, ਭਗਵਾਨ ਕਹਿੰਦਾ ਹੈ, "ਸਦੂਮ ਤੇ ਗੁਮਾਰਾਹ ਦੀ ਪੁਕਾਰ ਬੜੀ ਜ਼ਬਰਦਸਤ ਹੈ, ਤੇ ਉਥੋਂ ਦੇ ਪਾਪ ਮਹਾਂ ਘੋਰ ਹਨ. ਸੋ ਮੈਂ ਉੱਥੇ ਚਲਿਆ ਹਾਂ ਤੇ ਵੇਖਦਾ ਹਾਂ ਕਿ ਕੀ ਮਾਮਲਾ ਹੈ. ਬਸ, ਦੋਵੇਂ ਆਦਮੀ (ਯਾਨੇ ਫ਼ਰਿਸ਼ਤੇ) ਤਾਂ ਸਦੂਮ ਵਲ ਤੁਰ ਪੈਂਦੇ ਹਨ ਤੇ ਇਬ੍ਰਾਹੀਮ ਹਾਲੇ ਭਗਵਾਨ ਦੇ ਪਾਸ ਹੀ ਖੜਾ ਰਹਿੰਦਾ ਹੈ. ਸਗੋਂ ਜ਼ਰਾ ਭਗਵਾਨ ਦੇ ਨੇੜੇ ਹੋਕੇ ਪੁਛਦਾ ਹੈ: "ਕੀ ਤੂੰ ਧਰਮੀਆਂ ਨੂੰ ਵੀ ਪਾਪੀਆਂ ਦੇ ਨਾਲ ਹੀ ਨਸ਼ਟ ਕਰ ਦੇਵੇਂਗਾ ? ਭਲਾ, ਜੇ ਕਿਤੇ ਨਗਰ ਦੇ ਅੰਦਰ ਪੰਜਾਹ ਬੰਦੇ ਵੀ ਧਰਮੀ ਹੋਏ ਤਾਂ ਕੀ ਤੂੰ ਫਿਰ ਵੀ ਸ਼ਹਿਰ ਨੂੰ ਤਬਾਹ ਕਰ ਦੇਵੇਂਗਾ, ਤੇ ਪੰਜਾਹ ਧਰਮੀਆਂ ਦੀ ਖ਼ਾਤਰ ਸਾਰੇ ਨਗਰ ਨੂੰ ਬਚਿਆ ਨ ਰਹਿਣ ਦੇਵੇਂਗਾ ? ਭਲਾ, ਇਸ ਤਰ੍ਹਾਂ ਕਦੇ ਤੈਥੋਂ ਹੋ ਸਕਦਾ ਹੈ ਕਿ ਪਾਪੀਆਂ ਦੇ ਨਾਲ ਧਰਮੀਆਂ ਨੂੰ ਵੀ ਨਸ਼ਟ ਕਰੇਂ ! ਹਾਂ ਜੀ, ਧਰਮੀਆਂ ਦੇ ਨਾਲ ਪਾਪੀਆਂ ਵਾਲਾ ਸਲੂਕ ਤੂੰ ਕਦੇ ਵੀ ਨਹੀਂ ਕਰੇਂਗਾ ! ਕੀ ਇਸ ਸਾਰੀ ਸ੍ਰਿਸ਼ਟੀ ਦਾ ਅਦਲੀ (Judge) ਇਨਸਾਫ਼ ਨਾ ਕਰੇਗਾ ?" ਭਗਵਾਨ ਉੱਤਰ ਦੇਂਦਾ ਹੈ,"ਜੇ ਮੈਨੂੰ ਨਗਰ ਦੇ ਅੰਦਰ ਪੰਜਾਹ ਧਰਮੀ ਬੰਦੇ ਵੀ ਮਿਲ ਪਏ ਤਾਂ ਮੈਂ ਉਹਨਾਂ ਦੀ

ਖ਼ਾਤਰ ਸਾਰਿਆਂ ਨੂੰ ਹੀ ਛਡ ਦਿਆਂਗਾ." ਇਬ੍ਰਾਹੀਮ ਉੱਤਰ ਦੇਂਦਾ ਹੈ, "ਮੈਂ ਜੋ ਹੁਣ ਭਗਵਾਨ ਦੇ ਨਾਲ ਬੋਲਣ ਦੀ ਜੁਰਤ ਕੀਤੀ ਹੈ, ਮੈਂ ਜੋ ਧੂੜ ਤੇ ਸੁਆਹ ਹਾਂ ! ਮੈਂ ਪੁਛਦਾ ਹਾਂ: ਜੀ, ਜੇ ਭਲਾ ਉੱਥੇ ਪੂਰੇ ਪੰਜਾਹ ਧਰਮੀ ਨਾ ਹੋਏ ਅਰ ਪੰਜ ਘਟ ਹੋਏ ਤਾਂ ਕੀ ਤੂੰ ਫਿਰ ਵੀ ਪੰਜ ਧਰਮੀ ਘਟ ਹੋਣ ਦੇ ਕਾਰਣ ਸਾਰੇ ਨਗਰ ਨੂੰ ਨਸ਼ਟ ਕਰ ਦੇਵੇਂਗਾ ?" ਤਾਂ ਉਹ ਕਹਿੰਦਾ ਹੈ, "ਜੇ ਉੱਥੇ ਪੈਂਤਾਲੀ ਬੰਦੇ ਵੀ ਧਰਮੀ ਹੋਏ ਤਾਂ ਮੈਂ ਫਿਰ ਵੀ ਕਿਸੇ ਨੂੰ ਨਸ਼ਟ ਨਹੀਂ ਕਰਾਂਗਾ." ਤਾਂ ਇਬ੍ਰਾਹੀਮ ਫਿਰ ਬੋਲਦਾ ਹੈ, "ਭਲਾ ਜੀ, ਜੇ ਚਾਲ੍ਹੀ ਧਰਮੀ ਹੋਏ, ਤਦ ?" ਤਾਂ ਭਗਵਾਨ ਕਹਿੰਦਾ ਹੈ,"ਮੈਂ ਚਾਲ੍ਹੀ ਧਰਮੀਆਂ ਦੀ ਖ਼ਾਤਰ ਵੀ ਨਗਰ ਨੂੰ ਨਸ਼ਟ ਹੋਣ ਤੋਂ ਬਚਾ ਲਵਾਂਗਾ." ਪਰ ਇਬ੍ਰਾਹੀਮ ਫਿਰ ਬੋਲਦਾ ਹੈ ਤੇ ਕਹਿੰਦਾ ਹੈ,"ਜੇ ਮੈਂ ਹੁਣ ਫਿਰ ਬੋਲਾਂ ਤਾਂ ਭਗਵਾਨ ਗੁੱਸੇ ਹੀ ਨ ਹੋ ਜਾਏ, ਪਰ, ਜੀ ਮੈਂ ਪੁਛਦਾ ਹਾਂ; ਜੇ ਉੱਥੇ ਤੀਹ ਹੀ ਧਰਮੀ ਹੋਏ; ਤਦ ?" ਤਾਂ ਭਗਵਾਨ ਉੱਤਰ ਦੇਂਦਾ ਹੈ,"ਮੈਂ ਤੀਹਾਂ ਦੀ ਖ਼ਾਤਰ ਵੀ ਨਗਰ ਨੂੰ ਬਚਾ ਲਵਾਂਗਾ." ਤਾਂ ਇਬ੍ਰਾਹੀਮ ਕਹਿੰਦਾ ਹੈ,"ਮੈਂ ਜੋ ਹੁਣ ਬਾਰ ਬਾਰ ਭਗਵਾਨ ਦੇ ਨਾਲ ਗੱਲਾਂ ਕਰਨ ਦੀ ਜੁਰਤ ਕਰ ਰਿਹਾ ਹਾਂ, ਮੈਂ ਪੁੱਛਦਾ ਹਾਂ, ਜੇ ਉਥੇ ਤੀਹ ਵੀ ਧਰਮੀ ਨਾ ਹੋਏ ਤੇ ਕੁਲ ਵੀਹ ਹੀ ਹੋਏ ਤਦ ?" ਤਾਂ ਭਗਵਾਨ ਕਹਿੰਦਾ ਹੈ, "ਮੈਂ ਵੀਹਾਂ ਦੀ ਖ਼ਾਤਰ ਵੀ ਨਗਰ ਨੂੰ ਨਸ਼ਟ ਹੋਣ ਤੋਂ ਬਚਾ ਲਵਾਂਗਾ." ਪਰ, ਇਬ੍ਰਾਹੀਮ ਅਜੇ ਵੀ ਚੁਪ ਨਹੀਂ ਕਰਦਾ ਤੇ ਕਹਿੰਦਾ ਹੈ, "ਭਗਵਾਨ ਗੁਸਤਾਖ਼ੀ ਮਾਫ਼ ਕਰੇ, ਤੇ ਗੁਸੇ ਨ ਹੋ ਜਾਏ, ਪਰ, ਜੀ, ਬਸ, ਮੈਂ ਇਕੋ ਵੇਰ ਹੋਰ ਪੁਛਦਾ ਹਾਂ, ਜੇ ਭਲਾਂ ਉੱਥੇ ਕੇਵਲ ਦਸ ਹੀ ਧਰਮੀ ਮਨੁੱਖ ਹੋਏ ਤਦ ?" ਤਾਂ ਉਹ ਉੱਤਰ ਦੇਂਦਾ ਹੈ,"ਮੈਂ ਫਿਰ ਵੀ ਨਸ਼ਟ ਨਹੀਂ ਕਰਾਂਗਾ." ਇਹ ਗਲ ਬਾਤ ਖ਼ਤਮ ਹੁੰਦਿਆਂ ਹੀ ਭਗਵਾਨ ਆਪਣੇ ਰਾਹ ਪੈਂਦਾ ਹੈ, ਤੇ ਇਬਾਹੀਮ ਤੁਰਤ ਆਪਣੇ ਅਸਥਾਨ ਵਲ ਚਲਾ ਜਾਂਦਾ ਹੈ. (ਅਨੁਵਾਦ ਮੇਰਾ ਆਪਣਾ ਹੈ). ਪਰੋਪਕਾਰੀ ਤੇ ਪਾਕੀਜ਼ਾ ਦਿਲ ਭਗਤ ਇਬ੍ਰਾਹੀਮ ਨੇ "ਭਗਵਾਨ" ਦੇ ਨਾਲ ਵਧੇਰੀ ਤੂਲ ਕਲਾਮੀ ਕਰਨ ਤੋਂ ਗੁਰੇਜ਼ ਕੀਤਾ ਹੈ, ਪਰ ਮੇਰਾ ਵਿਸ਼ਵਾਸ ਹੈ ਕਿ ਭਗਤ ਜੇ "ਭਗਵਾਨ" ਪੁਰ ਪ੍ਰਸ਼ਨ ਕਰਦਾ ਕਰਦਾ ਕੇਵਲ ਇੱਕ ਧਰਮੀ ਦੀ ਹੋਂਦ ਪੁਰ ਹੀ ਆ ਜਾਂਦਾ ਤਾਂ "ਭਗਵਾਨ" ਨੇ ਤਦ ਵੀ ਜ਼ਰੂਰ ਕਹਿ ਦੇਣਾ ਸੀ ਕਿ "ਹਾਂ, ਮੈਂ ਇਕ ਧਰਮੀ ਦੀ ਮੌਜੂਦਗੀ ਵਿੱਚ ਵੀ ਸਦੂਮ ਨੂੰ ਤਬਾਹ ਨਾ ਕਰਾਂਗਾ." ਇਹ ਕਥਾ ਵਾਕਈ ਬੜੀ ਦਿਲਸੋਜ਼ ਹੈ; ਅਕਾਲਪੁਰਖ ਦੀ ਸ਼ਫ਼ਕਤ ਤੇ ਰਹਿਮਤ ਦਾ ਹਕੀਕੀ ਨਕਸ਼ਾ ਹੈ; ਪਰ, ਗੁਰਮਤਿ ਸਿੱਧਾਂਤ ਸਰਵਾਂਸ਼ ਇਸ ਕਥਾ ਦੇ ਅਨੁਕੂਲ ਨਹੀਂ. ਗੁਰਮਤਿ ਸਿੱਧਾਂਤ ਇਸ ਤੋਂ ਵੀ ਬਲੰਦ ਤਰੀਂ ਤੇ ਸ਼ਾਨਦਾਰ ਹੈ. ਹਜ਼ਰਤ ਇਬ੍ਰਾਹੀਮ ਦੀ ਉਕਤ ਕਥਾ ਤੋਂ ਇਹ ਤਾਂ ਸਾਫ਼ ਪ੍ਰਗਟ ਹੁੰਦਾ ਹੈ ਕਿ ਭਗਵਾਨ ਦੇ ਹਿਰਦੇ ਵਿੱਚ ਧਰਮੀਆਂ ਦੇ ਵਾਸਤੇ ਰਹਿਮਤ ਤੇ ਫ਼ਜ਼ਲ ਦਾ ਬੇ ਓੜਕ ਭੰਡਾਰ ਖੁਲ੍ਹਾ ਪਿਆ ਹੈ, ਪਰ ਇਸ ਤੋਂ ਇਹ ਵੀ ਜ਼ਾਹਿਰ ਹੁੰਦਾ ਹੈ ਕਿ ਉਹ ਕੁਕਰਮੀਆਂ ਨੂੰ ਨਸ਼ਟ ਕਰਨ ਲਈ ਡਾਢਾ ਕਾਹਲਾ ਪਿਆ ਹੋਇਆ ਹੈ, ਤੇ ਉਸ ਦੇ ਦਿਲ ਵਿੱਚ ਪਾਪੀਆਂ ਨੂੰ ਬਖਸ਼ਣ ਲਈ ਯਾ ਉਹਨਾਂ ਦਾ ਸੁਧਾਰ ਕਰਨ ਲਈ ਮੁਤਲਿਕ ਕੋਈ ਤਜਵੀਜ਼ ਮੌਜੂਦ ਨਹੀਂ, ਮਾਨੋਂ ਉਹ ਕਿਸੇ ਹੋਰ ਰਬ ਦੇ ਪੈਦਾ ਕੀਤੇ ਹੋਏ ਹਨ. ਹਜ਼ਰਤ ਇਬ੍ਰਾਹੀਮ ਨੇ ਵੀ, ਜੋ ਉੱਚ ਦਰਜੇ ਦੇ ਰਹਿਮ ਦਿਲ ਮਨੁਖ ਪ੍ਰਤੀਤ ਹੁੰਦੇ ਹਨ, "ਭਗਵਾਨ" ਤੋਂ ਇਹ ਯਾਚਨਾ ਨਹੀਂ ਕੀਤੀ ਕਿ ਹੇ ਪਰਵਰਦਗਾਰ, ਪਾਪੀਆਂ ਨੂੰ ਵੀ ਓੜੜ ਤੋਂ ਕੱਢ ਤੇ ਸੱਚੇ ਮਾਰਗ ਪਾ; ਹੇ ਵਿਸ਼ਵਾਮਿਤ੍ਰ, ਵਿਸ਼ੰਕਰ, ਬੇ ਕਸਾਂ ਤੇ ਕਰਮ ਕਰ :

'ਏਨ੍ਹਾਂ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ।'

[ਵਾਰ ਆਸਾ ਮ: ੧ । ਪੰਨਾ ੪੬੯

"ਕੁਚਿਲ ਕਠੋਰ ਕਪਟ ਕਾਮੀ ॥ ਜਿਉ ਜਾਨਹਿ ਤਿਉ ਤਾਰਿ ਸੁਆਮੀ ॥"

[ਕਾਨੜਾ ਮ: ੫ ॥ ਪੰ: ੧੩੦੧

"ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥"

[ਸੂਹੀ ਮ: ੫ ॥ ਪੰ: ੭੩੮

"ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ, ਕਿਆ ਕੋ ਕਰੈ ਪਰਾਨੀ ॥
ਬਖਸਿ ਲੈਹੁ ਪਾਰ ਬ੍ਰਹਮ ਸੁਆਮੀ, ਨਾਨਕ ਸਦ ਕੁਰਬਾਨੀ ॥"

[ਆਸਾ ਮ: ੫ ॥ ਪ: ੪੦੩ ॥

ਜੇ ਇਸ ਪ੍ਰਕਾਰ ਦੇ ਭਾਵਾਂ ਤੇ ਅਰਜ਼ੋਈਆਂ ਪੂਰਿਤ ਸ਼ਬਦਾਂ ਦੁਆਰਾ ਹਜ਼ਰਤ ਇਬ੍ਰਾਹੀਮ ਗੁਨਹਗਾਰਾਂ ਦੇ ਬਚਾਉ ਲਈ ਵੀ ਪਾਰਬ੍ਰਹਮ ਦੇ ਹਜ਼ੂਰ ਪੁਕਾਰ ਕਰਦੇ ਤਾਂ ਉਸ ਸੂਰਤ ਵਿੱਚ ਉਹਨਾਂ ਦਾ ਅਨੁਭਵ ਜ਼ਰੂਰ ਗੁਰਮਤਿ ਦੇ ਅਨੁਭਵ ਤੁੱਲ ਕਿਹਾ ਜਾ ਸਕਦਾ ਸੀ; ਪਰ, ਮੈਂ ਤਾਂ ਇਹ ਕਥਾ ਕੇਵਲ ਕਰਮ ਸਿੱਧਾਂਤ ਦੇ ਵਿਰੁੱਧ ਪੇਸ਼ ਕੀਤੀ ਹੈ ਕਿ ਕਰਮ ਸਿੱਧਾਂਤ ਅਨੁਸਾਰ ਤਾਂ ਈਸ਼ਵਰ ਧਰਮੀਆਂ ਨੂੰ ਵੀ ਗੁਨਾਹਗਾਰਾਂ ਦੇ ਨਾਲ ਹੀ ਭੂਚਾਲ ਤੂਫ਼ਾਨ ਆਦਿਕ ਹਾਦਸਿਆਂ ਵਿੱਚ ਤਬਾਹ ਕਰ ਦੇਂਦਾ ਹੈ ਤੇ ਹਜ਼ਰਤ ਇਬ੍ਰਾਹੀਮ ਦਾ ਅਨੁਭਵ ਇਸ ਪ੍ਰਕਾਰ ਦੇ ਕਰਮ ਸਿੱਧਾਂਤ ਤੋਂ ਨਿਰਸੰਦੇਹ ਉੱਚਾ ਹੈ. ਗੁਰਮਤਿ ਤੇ ਹੋਰ ਵੀ ਅਨੁਭਵੀ ਮਤਾਂ ਅਨੁਸਾਰ ਗੁਨਹਗਾਰਾਂ ਤੇ ਪਰਹੇਜ਼ਗਾਰਾਂ ਦੀ ਰਚਨਾ ਇੱਕੋ ਰੱਬ ਨੇ ਕੀਤੀ ਹੈ ਤੇ ਆਪਣੀ ਮਰਜ਼ੀ ਅਨੁਸਾਰ ਕੀਤੀ ਹੈ. ਸੋ ਜਿਸ ਸ਼ਕਲ, ਜਿਸ ਹਾਲਤ ਤੇ ਜਿਸ ਪ੍ਰਕਿਰਿਆ ਵਿੱਚ ਇਸ ਵੇਲੇ ਕੋਈ ਜੀਵ ਦ੍ਰਿਸ਼ਟੀ ਆ ਰਿਹਾ ਹੈ, ਉਸ ਦੀ ਰਚਨਾ ਧੁਰੋਂ ਦਰਗਾਹੋਂ ਉਸੇ ਤਰ੍ਹਾਂ ਹੀ ਹੋਣ ਲਈ ਹੋਈ ਹੈ; ਤੇ ਅਕਾਲ ਪੁਰਖ ਪਰਮਾਤਮਾ ਪਾਪੀਆਂ ਦਾ ਵੀ ਉਤਨਾ ਹੀ ਪਿਆਰਾ ਪਿਤਾ ਹੈ, ਜਿਤਨਾ ਕਿ ਧਰਮੀਆਂ ਦਾ. ਉਹ ਦੁਸ਼ਮਣ ਕਿਸੇ ਦਾ ਵੀ ਨਹੀਂ ਤੇ ਡੰਡ ਦੇਣਾ ਅਥਵਾ ਕੋਈ ਭਿਆਨਕ ਕਰਮ ਕਰਨਾ ਉਸਦੇ ਸੁਭਾਵ ਵਿੱਚ ਨਹੀਂ, ਪਰ ਜੋ ਪਰਮਾਤਮਾ ਇਸ ਤਰ੍ਹਾਂ ਪਾਰਮਾਰਥਿਕ ਦ੍ਰਿਸ਼ਟੀ ਤੋਂ ਸ਼ਾਂਤ ਰੂਪ ਹੈ ਉਹ ਜਗਤ ਦੇ ਵਿਚਿਤ੍ਰ ਨਾਟਕ ਵਿੱਚ, ਬਿਵਹਾਰਿਕ ਦ੍ਰਿਸ਼ਟੀ ਤੋਂ "ਕਲਹ ਕਰਤਾ" ਵੀ ਜ਼ਰੂਰ ਹੈ. ਯਥਾਰਥ, ਪਾਰਮਾਰਥਿਕ, ਵਾਸਤਵਿਕ ਦ੍ਰਿਸ਼ਟੀ ਤੋਂ ਪਾਪ-ਪੁੰਨ, ਜ਼ਿੰਮੇਵਾਰੀ-ਫ਼ਰਜ਼, ਸੁਖ-ਦੁਖ, ਲਾਨਤ-ਸ਼ਾਬਾਸ, ਸਜ਼ਾ-ਜਜ਼ਾ, ਸਵਾਬ-ਇਲਜ਼ਾਮ ਆਦਿਕ ਕੇਵਲ ਨਾਮ ਮਾਤ੍ਰ ਹੀ ਹਨ, ਪਰ ਬਿਵਹਾਰਿਕ ਦ੍ਰਿਸ਼ਟੀ (Mundane point of view) ਤੋਂ ਇਹ ਸਭ ਹਕੀਕੀ ਹਨ. ਪਰ, ਚੂੰਕਿ ਲਾਨਤ, ਮਲਾਮਤ, ਸਜ਼ਾ, ਦੁਖ ਆਦਿਕ ਪਾਰਮਾਰਥਿਕ ਦ੍ਰਿਸ਼ਟੀ ਤੋਂ ਹਕੀਕੀ ਨਹੀਂ ਹਨ, ਇਸ ਲਈ ਅਕਾਲ ਪੁਰਖ ਜਗਤ ਵਿੱਚ ਏਹਨਾਂ ਦੀ ਹੋਂਦ (Existence) ਦੇ ਕਾਰਣ ਕਲਹ-ਕਰਤਾ ਤੇ ਜ਼ਾਲਿਮ ਨਹੀਂ, ਤੇ ਨਾਂ ਹੀ ਨਿੰਦਨੀਯ ਹੈ. ਕਿਉਂ ਜੋ ਇਹ ਸਭ ਨਾਟਕ ਯਾ ਲੀਲਾ ਦੇ ਵਿਖਾਵਿਆਂ ਵਾਂਗ ਸ੍ਵਾਂਗ ਮਾਤ੍ਰ ਹੀ ਹਨ, ਦਰ ਅਸਲ ਕੋਈ ਨਹੀਂ. ਬਸ ਜਦ ਨਾਟਕ ਹੀ ਸਮੁੱਚਾ ਝੂਠਾ ਹੈ ਤਾਂ ਦੁਖ ਦਰਦ ਆਦਿਕ ਮਲਾਮਤਾਂ ਕਿਸ ਤਰ੍ਹਾਂ ਸਚੀਆਂ ਹੋ ਸਕਦੀਆਂ ਹਨ ? ਤੇ ਕਿਉਂ ਏਹਨਾਂ ਨੂੰ ਸਾਰੇ ਜਗਤ ਵਿੱਚ ਅਗਿਆਨੀ ਮਨੁਖ ਹੀ ਮਹਿਸੂਸ ਕਰਦੇ ਹਨ, ਕਿਉਂ ਕਿਧਰੇ ਤੇ ਕਦੇ ਵੀ ਬ੍ਰਹਮਵੇਤਾ ਮਹਿਸੂਸ ਨਹੀਂ ਕਰਦੇ ? ਤਬਾਹ ਕਰਨਾ ਤੇ ਤਬਾਹ ਹੋਣਾ ਵੀ ਸਭ ਕਥਨ ਮਾਤ੍ਰ ਹੀ ਹੈ । ਸ੍ਰੀ ਗੁਰੂ ਨਾਨਕ ਦੇਵ ਨੇ ਤਾਂ ਇਥੋਂ ਤਕ ਕਹਿ ਦਿੱਤਾ ਹੈ ਕਿ :—

"ਆਪਿ ਮਰੈ ਮਾਰੇ ਭੀ ਆਪਿ ॥ ਆਪਿ ਉਪਾਏ ਥਾਪਿ ਉਥਾਪਿ ॥"

[ਆਸਾ ਮ: ੧ । ਪੰ: ੪੧੩

— ਜਦ ਮਰਦਾ ਵੀ ਉਹ ਆਪ ਪਰਮਾਤਮਾ ਹੈ ਤੇ ਮਾਰਦਾ ਵੀ ਉਹ ਆਪ ਹੀ ਹੈ ਤਾਂ ਫਿਰ ਜ਼ੁਲਮ ਤੇ ਬੇਇਨਸਾਫ਼ੀ ਆਦਿ ਪਾਰਮਾਰਥਿਕ ਦ੍ਰਿਸ਼ਟੀ ਵਿੱਚ ਬੇਮਾਅਨੇ ਹਨ । ਕੁਮ੍ਹਿਆਰ ਇਕੋ ਹੀ ਕਿਸਮ ਦੀ ਮਿੱਟੀ ਦੇ ਆਪਣੀ ਮਰਜ਼ੀ ਨਾਲ ਅਣਗਿਣਤ ਪ੍ਰਕਾਰ ਦੇ ਖਿਡੌਣੇ, ਭਾਂਡੇ ਆਦਿਕ ਬਣਾਉਂਦਾ ਹੈ. ਕੋਈ ਨਿੱਕੇ ਕੋਈ ਵੱਡੇ, ਕੋਈ ਮਨੋਰਮ ਕੋਈ ਭਿਆਨਕ, ਕੋਈ ਰੰਗੀਨ ਕੋਈ ਸਾਦਾ, ਇਸ ਵਿੱਚ ਬੇਇਨਸਾਫ਼ੀ ਕੀ ਹੈ ?

"ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥"

[ਆਸਾ ਕਬੀਰ, ਪੰ: ੪੭੯

"Nay but, O man, who art thou that repliest against God ? Shall the thing formed say to him that formed it, Why hast thou made me thus ? 20. Hath not the potter power over the clay, of the same lump to make one vessel unto honour, and another unto dishonour ? 21,"

[*New Testament : St. Paul to the Romans, ch. 9.*

ਪਰ, ਇਹ ਮਿਸਾਲਾਂ ਵੀ ਅਧੂਰੀਆਂ ਹਨ. ਕਿਉਂ ਜੋ ਕੁਮ੍ਹਿਆਰ ਦੀ ਹਸਤੀ ਤੋਂ ਮਿੱਟੀ ਦੀ ਹਸਤੀ ਵਖਰੀ ਹੈ, ਪਰ ਗੁਰਮਤਿ ਤੇ ਵੇਦ ਅਨੁਸਾਰ ਈਸ਼ਵਰ ਆਪਣੀ ਹੀ ਹਸਤੀ ਤੋਂ ਨਿਰਜੀਵ ਤੇ ਸਜੀਵ ਜਗਤ ਦੀ ਰਚਨਾ ਕਰਦਾ ਹੈ. ਭਲਾ ਕਿਹੜਾ ਫ਼ੌਜਦਾਰ ਐਸਾ ਜ਼ਾਲਿਮ ਤੇ ਬੇ ਇਨਸਾਫ਼ ਹੈ, ਜੋ ਆਪ ਹੀ ਆਪਣੀ ਫ਼ੌਜ ਨੂੰ ਕਿਸੇ ਸ਼ਹਿਰ ਦੀ ਤਬਾਹੀ ਤੇ ਬਰਬਾਦੀ ਦਾ ਹੁਕਮ ਦੇ ਕੇ, ਮਗਰੋਂ ਜਦ ਉਸ ਦੀ ਫ਼ੌਜ ਉਸ ਦੇ ਹਕਮ ਦੀ ਪਾਲਣਾ ਕਰ ਚੁਕੇ ਤਾਂ ਉਸ ਫ਼ੌਜ ਨੂੰ ਇਸ ਜੁਰਮ ਵਿੱਚ ਨਸ਼ਟ ਕਰਵਾਉਣ ਤੇ ਤੁਲ ਪਵੇ ਕਿ ਉਸ ਨੇ ਮਾਸੂਮਾਂ ਦੀ ਤਬਾਹੀ ਤੇ ਬਰਬਾਦੀ ਕੀਤੀ ਹੈ ? ਬਿਲਕੁਲ ਏਹੋ ਮਿਸਾਲ ਪਾਪੀਆਂ ਤੇ ਆਇਦ ਹੁੰਦੀ ਹੈ. ਕਿਉਂ ਜੋ ਪਾਪੀ ਵੀ ਅਕਾਲ ਪੁਰਖ ਦੀ ਬਹੁਰੰਗੀ ਲੀਲਾ ਵਿੱਚ ਉਸ ਦੇ ਹੁਕਮ ਅਨੁਸਾਰ ਇਕ ਬੜਾ ਜ਼ਰੂਰੀ ਫ਼ਰਜ਼ Function ਅਦਾ ਕਰ ਰਹੇ ਹਨ : ਅਰਥਾਤ, ਇਸ ਪਰਮ ਵਿਸ਼ਾਲ ਜਗਤ ਦੇ ਪਰਮ ਵਿਚਿਤ੍ਰ ਨਾਟਕ ਵਿੱਚ, ਧੁਰੋਂ ਦਰਗਾਹੋਂ, ਪਰਮ ਆਦਿ ਤੋਂ (i. e. from before the generation of the universe in time), ਨਿਯਤ ਹੋਇਆ ਹੋਇਆ ਭਾਗ ਖੇਡ ਕੇ ਪੂਰਾ ਕਰ ਰਹੇ ਹਨ, ਜਿਸ ਤੋਂ ਬਿਨਾਂ ਬਹੁ ਰੰਗੀ ਸ੍ਰਿਸ਼ਟੀ ਦਾ ਫੁਰਨਾ ਵੀ ਫੁਰਨਾ ਸੰਭਵ ਨਹੀਂ. ਚੁਨਾਂਚਿ "ਜਪੁਜੀ" ਦੀ ਸਤਾਰ੍ਹਵੀਂ ਪਉੜੀ ਵਿੱਚ ਧਰਮੀਆਂ ਦੇ, ਅਤੇ ਅਠਾਰਵੀਂ ਵਿੱਚ, ਸ੍ਰੀ ਗੁਰੂ ਨਾਨਕ ਦੇਵ ਨੇ, ਪਾਪੀਆਂ ਦੇ ਕਰਤਵ੍ਯ ਨਿਰੂਪਣ ਕੀਤੇ ਹਨ. ਅਰ ਇਹ ਦੋਹਾਂ ਪ੍ਰਕਾਰਾਂ ਦੇ ਕਰਤਵ੍ਯ ਅਕਾਲ ਪੁਰਖ ਦੇ ਆਪਣੇ ਹੀ ਮਨ ਦੇ ਕਾਰਖ਼ਾਨੇ ਦੀ ਸਾਖ਼ਤ (ਉਪਜ, Product) ਹਨ, ਕਿਸੇ ਹੋਰ ਦੂਜੇ ਸਿਰਜਣਹਾਰ ਦੇ ਮਨ ਦੀ ਨਹੀਂ, ਜਿਹਾ ਕਿ ਹਜ਼ਰਤ ਜ਼ਰਥੁਸ਼ਤ੍ਰ ਦੇ ਮਤ ਅਨੁਸਾਰ ਭੈੜੇ ਕੰਮਾਂ ਦੀ ਜ਼ਿੰਮੇਵਾਰੀ "ਆਹਰੀਮਾਨ" ਉੱਤੇ ਹੈ. (Ahriman is Avestan oura mainyu hostile or destroying [?] spirit, i. e. the Evil Principle or Being of the ancient Persians.) ਹਾਂ ਜੀ, ਗੁਰਮਤਿ ਦੇ ਇਸ ਸਿੱਧਾਂਤ ਅਨੁਸਾਰ ਕਿ ਸਿਰਜਣਹਾਰ ਇਕੋ ਹੈ ਦੂਜਾ ਕੋਈ ਨਹੀਂ, ਸ੍ਰਿਸ਼ਟੀ ਦੀ ਨੇਕੀ ਬਦੀ, ਸਭ, ਸ੍ਰਿਸ਼ਟਾ ਜੀ ਦੇ ਆਪਣੇ ਹੀ ਪਵਿਤਰ ਦਿਮਾਗ਼ ਤੋਂ

ਨਿਕਲੀ ਹੈ ਕਿਤੋਂ ਹੋਰਥੋਂ ਨਹੀਂ, ਅਰ, ਕੋਈ ਵੀ ਬੁਰਾ ਆਦਮੀ ਆਪਣੀ ਮਰਜ਼ੀ ਨਾਲ ਬੁਰਾ ਨਹੀਂ, ਅਥਵਾ, ਕੋਈ ਵੀ ਭੁੱਲਣਹਾਰ ਜਾਣ ਬੁੱਝ ਕੇ ਭੁੱਲਾਂ ਨਹੀਂ ਕਰਦਾ :—

ਯਥਾ—"ਕੋਈ ਜਾਣਿ ਨ ਭੂਲੈ ਭਾਈ ॥

ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥" [ਪ੍ਰਭਾ ਮ: ੧ ॥ ਪੰ: ੧੩੪੪

"For the creature was made subject to vanity, not willingly,
but by reason of him who hath subjected the same in hope."

[*N. T. St. Paul to the Ramans*, *ch.* 8. V. 20.

ਪਾਪੀ ਵਿਚਾਰੇ ਹਰ ਪਾਸਿਓਂ ਆਪਣੇ ਜੀਵਨ ਵਿੱਚ ਲਾਨਤ ਦੇ ਟਿੱਕੇ ਤੇ ਮਲਾਮਤ ਦੇ ਤਗ਼ਮੇ ਪ੍ਰਾਪਤ ਕਰਦੇ ਹਨ. ਦੁਨਿਆਵੀ ਹਾਕਮਾਂ ਦੀਆਂ ਅਕਸਰ ਕਰਕੇ ਸਜ਼ਾਵਾਂ ਵੀ ਭੁਗਤਦੇ ਰਹਿੰਦੇ ਹਨ, ਪਰ ਅਕਾਲ ਪੁਰਖ ਦੀ ਸ੍ਰਿਸ਼ਟੀ ਨੂੰ ਲਗਾਤਾਰ ਬਹੁ ਰੰਗੀ ਬਣਾਈ ਰਖਦੇ ਹਨ; ਇਸ ਵਿੱਚ ਕਿਸੇ ਪ੍ਰਕਾਰ ਦਾ ਫ਼ਰਕ ਨਹੀਂ ਆਵਣ ਦੇਂਦੇ. ਇਹ, ਫਿਰ, ਲੱਖਾਂ ਕ੍ਰੋੜਾਂ ਹੀ ਵਕੀਲਾਂ, ਬੈਰਿਸਟਰਾਂ, ਪੁਲਸੀਆਂ, ਦਰੋਗਿਆਂ, ਜੱਲਾਦਾਂ ਤੇ ਨਿਆਯਾਧੀਸ਼ਾਂ (Judges, Magistrates) ਆਦਿਕ "ਧਰਮੀਆਂ" ਦੀ ਉਦਰ ਪੂਰਨਾ ਵੀ ਕਰਦੇ ਹਨ. ਤਾਂ ਤੇ ਬਜਾਏ ਇਸ ਦੇ ਕਿ ਅਕਾਲ ਪੁਰਖ "ਪਾਪੀਆਂ" ਦਾ ਧੰਨਵਾਦ ਕਰੇ, ਉਹ ਕਿਉਂ ਸਗੋਂ ਉਹਨਾਂ ਨਾਲ ਸਦਾ ਰੁੱਸਿਆ ਹੀ ਰਹੇ ! ਇਹ ਖੁਦਾਈ ਇਨਸਾਫ਼ ਦੇ ਸ਼ਾਇਆਂ ਨਹੀਂ. ਪਰ, ਪਾਪੀਆਂ ਦਾ ਪਾਪ ਵੀ ਕੇਵਲ ਇਤਨਾ ਹੀ ਹੈ ਕਿ ਉਹਨਾਂ ਨੂੰ ਅਕਾਲ ਪੁਰਖ ਦੇ ਹੁਕਮ ਦੀ ਚੇਤਨਤਾ Consciousness) ਨਹੀਂ. ਜੇ ਉਹ ਹੁਕਮ ਦਾ ਰਾਜ਼ ਪਾ ਕੇ ਮਾਇਆ ਦੀ ਕਾਰਿਸਤਾਨੀ ਨੂੰ ਬੁਝਣ (Recognise ਕਰਨ) ਤੇ ਆਪਣੇ ਚੰਗੇ ਮੰਦੇ ਕਰਮਾਂ ਨੂੰ ਆਪਣੀ ਹਉਮੈਂ ਦਾ ਪਰਿਣਾਮ (Result) ਨਾ ਸਮਝਣ, ਨਾਲੇ ਆਪਣੇ ਮਨ ਵਿੱਚ ਗੁਨਹਿਗਾਰ (Guilty) ਹੋਣ ਦੀ ਚੇਤਨਤਾ ਨਾ ਉਤਪੰਨ ਹੋਣ ਦੇਵਣ, ਬਲਕਿ ਆਪਣੇ ਕਰਤਵਯ ਨੂੰ ਰੱਬੀ ਹੁਕਮ ਦੀ ਖੇਡ ਮੰਨਣ, ਤਾਂ ਉਸ ਹਾਲਤ ਵਿੱਚ ਉਹ "ਪਾਪ" ਕਰਦੇ ਹੋਏ ਵੀ ਪੂਰਨ ਬ੍ਰਹਮ ਗਿਆਨ ਦੇ ਮਾਰਗ ਵਲ ਤੁਰੇ ਜਾਣਗੇ. ਪਰ ਪਾਪੀਆਂ ਦੇ ਮਨਾਂ ਵਿੱਚ ਰੱਬੀ ਹੁਕਮ ਦੀ ਚੇਤਨਤਾ ਦੀ ਅਣਹੋਂਦ ਦਾ ਜ਼ਿੰਮੇਵਾਰ ਵੀ ਪ੍ਰਭੂ ਆਪ ਹੀ ਹੈ :

"ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥" [ਸ੍ਰੀ ਰਾਗੁ ਮ: ੧ ॥ ਪੰ: ੧੫ ॥

"ਆਪਿ ਕਰੇ ਤੈ ਆਪਿ ਕਰਾਏ ॥ ਗੁਰ ਪਰਸਾਦੀ ਕਿਸੈ ਬੁਝਾਏ ॥"

[ਮਾਰੂ ਮ: ੩ ॥ ਪ: ੧੦੬੨

"ਮੇਰਾ ਤੇਰਾ ਤੁਧੁ ਆਪੇ ਕੀਆ ॥" [ਮਾਰੂ ਮ: ੩ ॥ ਪੰ: ੧੦੬੨ ॥

# ਗੋਸ਼ਟੀਆਂ ਦੀ ਪਰੰਪਰਾ

(ਡਾਕਟਰ ਤਾਰਨ ਸਿੰਘ ਜੀ ਐਮ. ਏ. ਖਾਲਸਾ ਕਾਲਜ ਅੰਮ੍ਰਿਤਸਰ)

੧.

ਸੰਸਾਰ ਦੇ ਆਸਤਕ ਧਰਮਾਂ ਦਾ ਸਦਾ ਹੀ ਡੂੰਘਾ ਵਿਸ਼ਵਾਸ ਰਿਹਾ ਹੈ ਕਿ ਪਾਰਬ੍ਰਹਮ ਪਰਮਾਤਮਾ ਸੰਸਾਰ ਦੇ ਜੀਵਾਂ ਨੂੰ ਇਤਨਾ ਪਿਆਰ ਕਰਦਾ ਹੈ ਕਿ ਜਦੋਂ ਕਦੀ ਵੀ ਅਧੋਗਤੀ, ਪਤਨ ਤੇ 'ਕੂੜੁ ਅਮਾਵਸ, ਸਚੁ ਚੰਦਰਮਾਂ' ਦੀ ਦਸ਼ਾ ਸੰਸਾਰ ਤੇ ਵਾਪਰ ਜਾਂਦੀ ਹੈ ਤਾਂ ਕੋਈ ਸ਼ਕਤੀ ਮਨੁਖੀ ਰੂਪ ਵਿਚ ਸੰਸਾਰ ਕਲਿਆਨ ਲਈ ਪਰਮਾਤਮਾ ਵਲੋਂ ਭੇਜੀ ਜਾਂਦੀ ਹੈ ਜਾਂ ਪਰਮਾਤਮਾ ਆਪ ਰੂਪਮਾਨ ਹੁੰਦਾ ਹੈ।

> यद् यदा हि धर्मस्य ग्लानिर्भवति, भारत ।
> अभ्युत्थानधर्मस्य तदात्मानं सृजाम्यहम् । (ਸ਼੍ਰੀ ਭਗਵਤ ਗੀਤਾ–IV 7)

ਹੇ ਭਾਰਤ (ਅਰਜਨ)! ਜਦੋਂ ਜਦੋਂ ਧਰਮ ਦੀ ਹਾਨੀ ਅਤੇ ਅਧਰਮ ਦੀ ਵਿਧੀ ਹੁੰਦੀ ਹੈ, ਤਦੋਂ ਤਦੋਂ ਹੀ ਮੈਂ ਆਪਣੇ ਰੂਪ ਨੂੰ ਰਚਦਾ ਹਾਂ, ਭਾਵ ਆਪਣੇ ਆਪ ਨੂੰ ਪ੍ਰਗਟ ਕਰਦਾ ਹਾਂ।

> ਹਮ ਏਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥
> ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸ਼ਟ ਦੋਖੀਅਨ ਪਕਰਿ ਪਛਾਰੋ ॥ ੪੨ ॥
> ਯਾਹੀ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੂ ਸਭ ਮਨਮੰ ॥
> ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਨ ਉਪਾਰਨ ॥ ੪੩ ॥
> [ਬਚਿਤ੍ਰ ਨਾਟਕ ਪਾ : ੧੦ ਧਿਆਇ ੬।

ਮਨੁਖੀ ਰੂਪ ਵਿਚ ਉਹ ਸ਼ਕਤੀ ਕੀ ਹੁੰਦੀ ਹੈ, ਇਸ ਬਾਰੇ ਮਤਭੇਦ ਹਨ ਪਰ ਬੁਨਿਆਦੀ ਸਿੱਧਾਂਤ ਕਿ ਸ਼ਕਤੀ ਅਵਤਾਰ ਧਾਰਦੀ ਹੈ, ਇਸ ਬਾਰੇ ਕੋਈ ਮਤ ਭੇਦ ਨਹੀਂ ਜਾਪਦਾ। ਕਿਸੇ ਧਰਮ ਅਨੁਸਾਰ ਉਹ ਮਨੁਖੀ ਸਰੂਪ ਪਰਮਾਤਮਾ ਆਪ ਹੁੰਦਾ ਹੈ ਤੇ ਉਹ ਸ਼ਕਤੀ 'ਅਵਤਾਰ' ਅਖਵਾਂਦੀ ਹੈ ਜਿਵੇਂ ਕਿ ਸਨਾਤਨ ਹਿੰਦੂ ਮਤ ਅਨੁਸਾਰ; ਕਿਸੇ ਦਾ ਸਿੱਧਾਂਤ ਹੈ ਕਿ ਪਰਮਾਤਮਾ ਆਪ ਨਿਜ ਧਾਮ (heaven) ਵਿਚ ਹੀ ਰਹਿੰਦਾ ਹੈ, ਪਰੰਤੂ ਸੰਸਾਰ ਕਲਿਆਨ ਲਈ ਲੋੜ ਸਮੇਂ ਉਹ ਆਪਣੇ 'ਪੁਤਰ' ਨੂੰ ਭੇਜਦਾ ਹੈ ਜਿਵੇਂ ਹਜ਼ਰਤ ਈਸਾ ਜੀ ਨੂੰ ਭੇਜਿਆ ਗਿਆ; ਕਿਸੇ ਦਾ ਵਿਸ਼ਵਾਸ ਹੈ ਕਿ ਪਰਮਾਤਮਾ ਲਾਸ਼ਰੀਕ ਹੈ, ਉਸ ਦਾ ਪੁਤਰ ਕੋਈ ਨਹੀਂ ਹੋ ਸਕਦਾ ਤੇ ਉਹ ਆਪ ਵੀ ਨਹੀਂ ਅਉਤਰਦਾ, ਉਹ ਕੇਵਲ ਲੋੜ ਸਮੇਂ 'ਰਸੂਲ' ਭੇਜਦਾ ਹੈ; ਕਈਆਂ ਦਾ ਵਿਸ਼ਵਾਸ ਹੈ ਕਿ ਕਈ ਜਨਮਾਂ ਵਿਚੋਂ ਲੰਘਦੀ ਅੰਤ ਤੇ ਮੁਕਤ ਹੋ ਚੁਕੀ ਕਿਸੇ ਮਹਾਨ ਆਤਮਾ ਨੂੰ ਸੰਸਾਰ ਕਲਿਆਨ ਲਈ ਪਰਮਾਤਮਾ ਚੁਣਦਾ ਹੈ ਤੇ ਉਸ ਨੂੰ ਹੁਕਮ ਦੇ ਕੇ ਭੇਜਦਾ ਹੈ–ਗੁਰੂ ਗੋਬਿੰਦ ਸਿੰਘ ਜੀ ਦਾ ਆਪਣੇ ਬਾਰੇ ਇਹ ਵਿਸ਼ਵਾਸ਼ ਸੀ; ਮਹਾਤਮਾ ਬੁਧ ਬੋਧੀ-ਸਤਵ ਵਿਚੋਂ ਲੰਘ ਕੇ ਨਿਰਵਾਨ ਪਦ ਨੂੰ ਪਰਾਪਤ ਹੋਈ ਸਫਲ ਪ੍ਰਤਿਸ਼ਟ ਆਤਮਾ ਸੀ, ਜੈਨ ਤੀਰਥੰਕਰ ਤੇ ਮਹਾਵੀਰ ਜੀ ਵੀ ਕੁਝ ਇਸੇ ਸ਼੍ਰੇਣੀ ਨਾਲ ਸਮੀਪਤਾ ਰਖਦੇ ਹਨ ।

ਜਦੋਂ ਐਸੀ ਪ੍ਰਤਿਸ਼ਟ ਮਹਾਨ ਆਤਮਾ ਮਨੁਖੀ ਰੂਪ ਵਿਚ ਸੰਸਾਰ ਉਧਾਰ ਲਈ ਆ ਜਾਂਦੀ ਹੈ, ਤਾਂ ਉਹ ਆਪਣਾ ਕੰਮ ਆਰੰਭ ਦਿੰਦੀ ਹੈ। ਕੋਈ ਉਸ ਨੂੰ ਪਹਿਚਾਨਦਾ ਹੈ, ਕੋਈ ਨਹੀਂ। ਉਸ ਦੇ ਕਰਤੱਵ ਲੋਕਾਂ ਨੂੰ ਚੱਕ੍ਰਿਤ ਕਰਦੇ ਹਨ, ਉਸ ਦੀ ਮਹਾਨਤਾ ਦਾ ਸੂਰਜ ਚੜ੍ਹਦਾ ਹੈ, ਅੰਧੇਰਾ ਦੂਰ ਹੁੰਦਾ ਹੈ। ਲੋਕਾਂ ਵਿਚ ਉਸ ਦੇ ਕੌਤਕ, ਕਾਰਨਾਮੇ ਤੇ ਲੀਲ੍ਹਾ ਦੀ ਚਰਚਾ ਤੁਰਦੀ ਹੈ। ਇਹਨਾਂ ਦੰਦ ਕਥਾਵਾਂ ਨੂੰ ਸਮੇਂ ਸਿਰ ਲਿਖਤ ਰੂਪ ਵਿਚ ਅੰਕਤ ਕਰ ਲਿਆ ਜਾਂਦਾ ਹੈ। ਇਹ ਰੁਚੀ ਜਨਮ ਸਾਖੀਆਂ, ਪੁਰਾਣਾਂ, ਮਹਾਂ ਕਾਵਾਂ, ਗੋਸ਼ਟੀਆਂ, ਅਹਿਦਨਾਮਿਆਂ (Testaments), ਕਥਾਵਾਂ (Gospels) ਤੇ ਹਦੀਸਾਂ ਨੂੰ ਜਨਮ ਦਿੰਦੀ ਹੈ—ਇਸ ਪਰਕਾਰ ਦੇ ਪਵਿਤਰ ਸਾਹਿਤ ਨੂੰ ਪਵਿਤਰ ਇਤਿਹਾਸ ਜਾਂ Sacred history ਕਹਿੰਦੇ ਹਨ ਤੇ ਵਿਸ਼ੇ, ਲਿਖਣ ਢੰਗ, ਮੰਤਵਾਂ ਅਤੇ ਭਾਵ-ਭਾਵਨਾਵਾਂ ਕਰਕੇ ਇਹ ਇਤਿਹਾਸ ਰਾਜਸੀ ਇਤਿਹਾਸ (Political history) ਤੋਂ ਵਿਭਿੰਨ ਹੁੰਦਾ ਹੈ, ਕਿਉਂਕਿ ਇਸ ਦਾ ਮੂਲ ਰੂਪ ਸਮੇਂ, ਸਥਾਨ ਤੇ ਕਾਰਣ-ਕਾਰਜ ਦੀ ਕੈਦ ਤੋਂ ਵਿਮੁਕਤ ਹੁੰਦਾ ਹੈ।

ਜਿਥੇ ਮਹਾਨ ਆਤਮਾ ਦੇ ਕਰਤੱਵਾਂ ਨੂੰ ਸਮਰਣ ਤੇ ਲਿਖਤ ਵਿਚ ਸੁਰੱਖਜਤ ਕੀਤਾ ਜਾਂਦਾ ਹੈ, ਉਥੇ ਉਸ ਦੇ ਬਚਨਾਂ ਨੂੰ ਸੁਰਖਜਤ ਰੱਖਣ ਦੀ ਇੱਛਾ ਮਨੁਖਤਾ ਵਿਚ ਹੋਰ ਵੀ ਪ੍ਰਬਲ ਹੁੰਦੀ ਹੈ। ਮਹਾਨ ਆਤਮਾ ਦੇ ਬਚਨ, ਸ਼ਬਦ, ਬਾਣੀ, ਹੀ ਤ੍ਰੈਕਾਲਾਤੀਤ ਗੁਰੂ, ਚਾਨਣ-ਰੂਪ ਹੋ ਨਿਬੜਦੇ ਹਨ। ਇਹ ਬਚਨ ਹੀ ਧੁਰ ਕੀ ਬਾਣੀ ਹੁੰਦੇ ਹਨ, ਪਰਮਾਤਮਾ ਦੀ ਆਪਣੀ ਕਿਰਤ ਹੁੰਦੇ ਹਨ, ਜਾਂ ਫਰਿਸ਼ਤਿਆਂ ਰਾਹੀਂ ਰਸੂਲ ਨੂੰ ਭੇਜੇ ਜਾਂਦੇ ਹਨ, ਨਾਜ਼ਲ ਹੁੰਦੇ ਹਨ, ਨਾਦ ਰੂਪ ਵਿਚ ਗੂੰਜਦੇ ਹਨ ਜਾਂ ਸਲੀਬ ਤੇ ਲਿਖੇ ਪਰਾਪਤ ਹੋ ਜਾਂਦੇ ਹਨ। ਬੁਨਿਆਦੀ ਗੱਲ ਬਚਨ-ਬਾਣੀ ਦੀ ਮਹਾਨਤਾ ਹੈ। ਇਹ ਬਚਨ ਨਾਜ਼ਲ ਹੁੰਦੇ ਹਨ, ਜਦੋਂ ਮਹਾਨ ਆਤਮਾ ਆਪਣੇ ਵਿਚਾਰਾਂ ਦਾ ਪਰਸਾਰ ਕਰਦੀ ਹੈ, ਜਾਂ ਕਿਸੇ ਵਿਰੁਧ-ਪੱਖੀ ਨਾਲ ਸੰਬਾਦ ਵਿਚ ਆਉਂਦੀ ਹੈ। ਬਾਣੀ ਦਾ ਸੱਤਰ ਅਨੁਭਵੀ ਤੇ ਅਗਾਧ ਹੋਣ ਕਰਕੇ ਜਨ-ਸਾਧਾਰਨ ਦੀ ਸੁਗਮਤਾ ਲਈ ਮਹਾਂ ਪੁਰਸ਼ ਆਪ ਵੀ ਆਪਣੀ ਬਾਣੀ ਦੀ ਵਿਆਖਿਆ ਕਰਦੇ ਹਨ, ਸ਼ੰਕਾ ਨਵਿਰਤੀ ਕਰਦੇ ਹਨ, ਸੂਖਮਤਾ ਨੂੰ ਰੂਪਮਾਨ ਕਰਦੇ ਹਨ, ਰਹਿਸ ਨੂੰ ਖੋਲਣ ਦਾ ਜਤਨ ਕਰਦੇ ਹਨ। ਇਹ ਵਿਚਾਰ ਵਟਾਂਦਰਾ ਗੋਸ਼ਟੀ ਅਖਵਾਂਦਾ ਹੈ। ਅਵਤਾਰ, ਰਿਸ਼ੀ ਮੁਨੀ, ਮਹਾਨ ਆਤਮਾਵਾਂ ਤੇ ਮਹਾਂ ਪੁਰਸ਼ ਇਸੇ ਤਰ੍ਹਾਂ ਕਰਦੇ ਰਹੇ ਹਨ। ਵੇਦਾਂ ਦੇ ਰਚਨਹਾਰ ਰਿਸ਼ੀ ਜੋ ੨੦੦੦ ਪੂਰਬ ਈਸਵੀ ਦੀਆਂ ਸਦੀਆਂ ਵਿਚ ਵਿਚਰਦੇ ਸਨ, ਉਪਨਿਸ਼ਦਾਂ ਦੇ ਕਰਤਾ, ਰਿਸ਼ੀ ਵਿਆਸ (੩੦੦੦ ਪੂ. ਈ.) ਜੋ ਸਾਰੇ ਭਾਰਤੀ ਧਰਮ ਗ੍ਰੰਥਾਂ ਦੇ ਸੰਪਾਦਕ ਮੰਨੇ ਗਏ ਹਨ, ਕਾਨਫਿਊਸ਼ਿਸ (੫੫੧ ਪੂ. ਈ.), ਜ਼ੋਰਾਸ਼ਟਰ (੮੦੦ ਪੂ. ਈ), ਬੁੱਧ (੫੬੩ ਪੂ. ਈ.) ਮਹਾਂਵੀਰ ਵਰਧਨ ( ੫੩੮ ਪੂ. ਈ. ), ਸੁਕਰਾਤ ( ੪੭੦ ਪੂ. ਈ.), ਅਫਲਾਤੂਨ ( ੪੨੮ ਪੂ. ਈ.), ਈਸਾ ਜੀ, ਮੁਹੰਮਦ ਜੀ, ਸ਼ੰਕਰਾਚਾਰੀਆਂ, ਮਛੰਦਰ ਜੀ, ( ਗੋਰਖ ਨਾਥ ਦੇ ਗੁਰੂ, ੮੦੦ ਈ. ) ਗੋਰਖ ਨਾਥ ਜੀ ( ੯੪੦ ਈ. ) ਕਬੀਰ ਆਦਿ ਭਗਤ, ਸਿਖ ਗੁਰੂ ਸਾਹਿਬਾਨ ਤੇ ਪੀਰ, ਫਕੀਰ, ਗੌਸ, ਸਾਰੇ ਗੋਸ਼ਟੀਆਂ ਕਰਦੇ ਰਹੇ ਹਨ।

ਮਹਾਂ ਪੁਰਸ਼ਾਂ ਦੇ ਕਾਰਨਾਮੇ ਤੇ ਉਹਨਾਂ ਦੇ ਬਚਨ ਆਦਿ ਜਨਮ ਸਾਖੀਆਂ ਤੇ ਗੋਸ਼ਟੀਆਂ ਦੇ ਰੂਪ ਵਿਚ ਸੰਸਾਰ ਦਾ ਅਧਿਆਤਮਕ ਇਤਿਹਾਸ ਹਨ। ਮਿਥਿਹਾਸ ਤੇ ਸੰਤ-ਜੀਵਨੀਆਂ ਨਾਲੋਂ ਉਪਰ ਕਥਿਤ ਇਤਿਹਾਸ ਵਿਭਿੰਨ ਚੀਜ਼ ਹੈ। ਮਿਥਿਹਾਸ ਇਹ ਹੈ ਕਿ ਜਦੋਂ ਪਰਮਾਤਮਾ ਸੰਸਾਰ ਪਿਆਰ ਤੇ ਪੀੜਾ ਦਾ ਖਿੱਚਿਆ ਸੰਸਾਰ ਵਲ ਆਕਰਖਤ ਹੁੰਦਾ ਹੈ ਤਾਂ ਦੇਵੀ ਦੇਵਤੇ ਵੀ ਆਕਰਖਤ ਹੁੰਦੇ ਹਨ। ਉਹ ਮਨੁੱਖਾਂ ਲਈ ਤੇ ਮਨੁੱਖਾਂ ਦੇ ਸਬੰਧ ਵਿਚ ਕਈ ਕਰਤੱਵ ਕਰਦੇ ਹਨ, ਇਹ ਮਿਥਿਹਾਸ ਹੈ। ਸੰਤ ਪਦ ਮਨੁੱਖਾਂ ਵਿਚੋਂ ਉਥਾਨ ਹੋ ਰਹੀਆਂ ਆਤਮਾਵਾਂ ਦਾ ਸੂਚਕ ਹੈ, ਜੋ ਮੁਕਤੀ ਦੇ ਨੇੜੇ ਪੁਜ ਗਏ ਹਨ, ਜਾਂ ਜੀਵਨ ਮੁਕਤ ਹਨ। ਸੰਤ ਜੀਵਨੀਆਂ ਉਹਨਾਂ ਦੇ ਵਚਿਤ੍ਰ ਜੀਵਨ ਤੇ ਕਰਤੱਵਾਂ ਦਾ ਉਲੀਕਣ ਕਰਦੀਆਂ ਹਨ। ਪੁਰਾਣਕ ਕਥਾਵਾਂ ਤੇ ਭਗਤਮਾਲਾ ਤੇ ਸਾਰੇ ਸੰਸਾਰ ਦੇ ਸੰਤ-ਜੀਵਨ ਇਸ ਸ਼੍ਰੇਣੀ ਵਿਚ ਹਨ।

ਗੋਸ਼ਟੀਆਂ ਦਾ ਪਹਿਲਾ ਰੂਪ ਤੈ ਸਾਧਾਰਨ ਗੱਲ ਬਾਤ ਜਾਂ ਸੰਬਾਦ ਹੀ ਹੈ। ਮਨੁੱਖ ਨੂੰ ਜਦੋ ਤੋਂ ਬੋਲਣ ਦੀ ਜਾਚ ਆਈ ਹੈ ਤੇ ਉਸ ਦੀ ਬੋਲੀ ਨੇ ਵਿਕਾਸ਼ ਕੀਤਾ ਹੈ, ਗਲ ਬਾਤ ਹੋਣੀ ਸ਼ੁਰੂ ਹੋਈ ਹੈ। ਇਸ ਗਲ ਬਾਤ ਦੇ ਅਨੇਕ ਵਿਸ਼ੇ ਰਹੇ ਹਨ, ਸਾਧਾਰਨ ਵਿਸ਼ੇ ਵਸਤੂ ਤੋਂ ਲੈ ਕੇ ਉੱਚਤਮ ਦਾਰਸ਼ਨਕ ਵਿਸ਼ਿਆ ਤੇ ਗਲਾਂ ਬਾਤਾਂ ਜਾਂ ਗੋਸ਼ਟੀਆਂ ਮਨੁੱਖ ਕਰਦਾ ਰਿਹਾ ਹੈ।

ਮਹਾਂ ਪੁਰਸ਼ਾਂ ਨੇ ਸਾਧਾਰਨ ਲੋਕਾਂ ਨੂੰ ਵਿਚਾਰ ਦੇਣ ਲਈ ਅਤੇ ਉਹਨਾਂ ਦੇ ਸ਼ੰਕੇ ਨਵਿਰਤ ਕਰਨ ਲਈ ਗੋਸ਼ਟੀ ਦਾ ਮਾਧਿਅਮ ਹੀ ਵਿਸ਼ੇਸ਼ ਕਰ ਕੇ ਚੁਣਿਆ, ਕੀ ਪੂਰਬ ਵਿਚ ਤੇ ਕੀ ਪੱਛਮ ਵਿਚ। ਬਹੁਤ ਵਾਰੀ ਆਪਣੇ ਦਾਰਸ਼ਨਕ ਵਿਸ਼ਿਆਂ ਨੂੰ ਉਲੀਕਣ ਲਈ ਮਹਾਨ ਰਿਸ਼ੀ ਕਲਪਤ ਪਾਤਰਾਂ ਵਿਚ ਗੋਸ਼ਟੀ ਕਰਾ ਕੇ ਦਰਸ਼ਨ ਦਾ ਸਪਸ਼ਟੀ ਕਰਨ ਕਰਦੇ। ਇਹ ਪਾਤਰ ਕਈ ਵਾਰੀ ਦੇਵਤੇ ਵੀ ਹੁੰਦੇ ਜਿਵੇਂ ਉਪਨਿਸ਼ਦਾਂ ਦੇ ਰਚਨਹਾਰ ਮਹਾਪੁਰਸ਼ਾਂ ਨੇ ਆਪਣੇ ਵਿਚਾਰਾਂ ਨੂੰ ਸਪਸ਼ਟ ਕਰਨ ਲਈ ਪਰਜਾਪਤੀ, ਇੰਦ੍ਰ, ਨਾਰਦ ਅਤੇ ਸਨਤ ਕੁਮਾਰ ਆਦਿ ਨੂੰ ਪਾਤਰਾਂ ਦਾ ਰੂਪ ਦਿਤਾ ਹੋਇਆ ਹੈ। ਉਪਨਿਸ਼ਦਾਂ ਵਿਚ ਪ੍ਰਸਿਧ ਵਾਰਤਾ ਲਾਪਾਂ ਵਿਚ ਭਾਗ ਲੈਣ ਵਾਲੇ ਪਾਤਰ ਐਤਰੇ, ਸਾਂਦਲੀਆਂ, ਸਤਯਕਾਮ ਜਬਾਲਾ, ਉਦਾਲਕ, ਸ੍ਵੇਤ ਕੇਤੂ, ਭਾਰਦਵਾਜ, ਅਜਾਤ ਸ਼ਤਰੂ, ਯਜਨਵਾਲਕੀਯਾ, ਗਾਰਗੀ ਤੇ ਮੈਤ੍ਰੇਯ ਆਦਿ ਹਨ। ਇਹ ਅਸਲ ਵਿਚ ਉਪਨਿਸ਼ਦਾਂ ਦੇ ਰਚਨਹਾਰ ਹਨ। ਇਹਨਾਂ ਨੇ ਕਲਪਤ ਜਾਂ ਇਤਿਹਾਸਕ ਗੋਸ਼ਟੀਆਂ ਨੂੰ ਲਿਖਿਆ ਹੈ ਅਤੇ ਭਾਰਤੀ ਦਰਸ਼ਨ ਨੂੰ ਜਨਮ ਦਿਤਾ ਹੈ।

ਭਗਵਤ ਗੀਤਾ ਸੰਸਾਰ ਵਿਚ ਅਦੁਤੀ ਗੋਸ਼ਟੀ ਹੈ ਤੇ ਗੀਤ ਵੀ। ਇਹ ਗੋਸ਼ਟੀ ਅਰਜਨ ਤੇ ਭਗਵਾਨ ਕ੍ਰਿਸ਼ਨ ਵਿਚ ਹੋਈ ਕਲਪਿਤ ਹੈ। ਭਾਰਤ ਦੇ ਸਾਰੇ ਮੁਕਤੀ ਪਰਾਪਤੀ ਦੇ ਮਾਰਗਾਂ ਦਾ ਇਸ ਵਿਚ ਨਿਰਨਾ ਕੀਤਾ ਹੈ। ਗੀਤਾ ਨੂੰ ਸ਼੍ਰੁਤੀ ਵੀ ਮੰਨਿਆ ਜਾਂਦਾ ਹੈ ਭਾਵ ਇਹ ਬਾਣੀ ਰੂਪ ਵਿਚ ਸੰਸਾਰ ਤੇ ਨਾਜ਼ਲ ਹੋਈ ਅਤੇ ਇਸ ਨੂੰ ਸਿੰਮ੍ਰਤੀ ਵੀ ਮੰਨਿਆ ਗਿਆ ਹੈ ਭਾਵ ਇਹ ਮਨੁੱਖ ਦੀ ਰਵਾਇਤ ਵਿਚ ਤੁਰੀ ਆਈ ਹੈ ਕਿ ਇਸ ਤਰ੍ਹਾਂ ਭਗਵਾਨ ਤੇ ਅਰਜਨ ਵਿਚ ਕੈਰੋ ਪਾਂਡਵਾਂ ਦੇ ਯੁਧ ਸਮੇ ਸੰਬਾਦ ਹੋਇਆ ਸੀ।

ਬੁੱਧ ਜੀ ਦੇ ਪਿਛਲੇ ਜਨਮ ਵਿਚ ਆਪ ਦੇ ਹੋਏ ਅਨੇਕ ਸੰਬਾਦ 'ਜਾਤਕਾ' ਕਹਾਣੀਆਂ ਵਿਚ ਦਿਤੇ ਹੋਏ ਹਨ। 'ਤ੍ਰਿਪਿਤਕਾ' ਦੀ ਬਹੁਤੀ ਸਮਿਗ੍ਰੀ ਵੀ ਗੋਸ਼ਟੀਆਂ ਤੇ ਆਧਰਤ ਜਾਪਦੀ ਹੈ। ਬੁੱਧ ਜੀ ਦੀਆਂ ਆਪਣੇ ਚੇਲਿਆਂ ਨਾਲ ਹੋਈਆਂ, ਅਨੇਕ ਗੋਸ਼ਟੀਆਂ ਪਰਚਲਤ ਹਨ।

ਸ਼ੰਕਰਾਚਾਰੀਆ ਜੀ ਤੇ ਹੋਰ ਗਭਲੇ ਸਮੇਂ ਦੇ ਦਰਸ਼ਨਾਚਾਰੀਆ ਗੋਸ਼ਟੀਆਂ ਵਿਚ ਆਪਣੇ ਵਿਰੋਧੀ ਪੱਖ ਵਾਲਿਆਂ ਨੂੰ ਹਰਾਂਦੇ ਜਿੱਤਦੇ ਸਨ। ਸ਼ੰਕਰਾਚਾਰੀਆ ਜੀ ਦੀਆਂ ਬੋਧੀ ਭਿਖਸ਼ੂਆਂ ਨਾਲ ਅਨੇਕ ਗੋਸ਼ਟੀਆਂ ਹੋਈਆਂ।

ਮੱਧਕਾਲੀਨ ਭਾਰਤੀ ਭਗਤਾਂ ਵਿਚੋਂ ਕਬੀਰ ਜੀ ਦੀਆਂ ਕਾਂਸ਼ੀ ਦੇ ਪੰਡਤਾਂ ਨਾਲ ਹੋਈਆਂ ਗੋਸ਼ਟੀਆਂ ਪਰਚਲਤ ਹਨ। ਸਾਖੀਕਾਰਾ ਨੇ ਕਬੀਰ ਤੇ ਗੁਰੂ ਨਾਨਕ ਦੇਵ ਜੀ ਦੀਆਂ ਗੋਸ਼ਟਾਂ ਵੀ ਦਿਤੀਆਂ ਹਨ। ਨਾਮ ਦੇਵ ਤੇ ਭਗਤ ਤ੍ਰਿਲੋਚਨ ਜੋ ਆਪੋ ਵਿਚ ਮਿਤਰ ਵੀ ਸਨ, ਦੀਆਂ ਸੰਖੇਪ ਗੋਸ਼ਟੀਆਂ ਪਰਚਲਿਤ ਹਨ। ਉਹਨਾਂ ਦਾ ਇਕ-ਅੱਧ ਨਮੂਨਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਆਇਆ ਹੋਇਆ ਹੈ।

ਪੱਛਮ ਵਿਚ ਸੁਕਰਾਤ ਜੀ ਦੇ ਬਚਨਾਂ ਨੂੰ ਅਫ਼ਲਾਤੂਨ ਨੇ ਗੋਸ਼ਟੀਆਂ ਦੇ ਰੂਪ ਵਿਚ ਇਕੱਤ੍ਰ ਕੀਤਾ ਹੈ। ਇਹ ਗੋਸ਼ਟੀਆਂ ਸੰਸਾਰ ਪ੍ਰਸਿਧ ਹਨ। ਅਨੇਕ ਯੂਨਾਨੀ ਸੋਫ਼ੀਆਂ, ਫ਼ਿਲਾਸਫ਼ਰਾਂ, ਗਣਿਤ ਵਿਗਿਆਨੀਆਂ, ਆਦਿ ਦੀਆਂ ਅਨੇਕ ਗੋਸ਼ਟੀਆਂ ਸੰਸਾਰ ਸਾਹਿਤ ਵਿਚ ਸਾਂਭੀਆਂ ਪਈਆਂ ਹਨ।

ਗੋਸ਼ਟੀਆਂ ਸਾਧਾਰਨ ਤੋਂ ਅਸਾਧਾਰਨ ਸਾਰੇ ਲੋਕ ਕਰਦੇ ਹਨ। ਇਸ ਪੋਥੀ ਦੇ ਪ੍ਰਕਰਣ ਵਿਚ ਗੋਸ਼ਟੀ ਸ਼ਬਦ ਗੁਰੂ ਨਾਨਕ ਦੇਵ ਜੀ ਦੇ ਇਸ ਕਰਤੱਵ ਸਬੰਧੀ ਆਇਆ ਹੈ। ਹਰ ਸਾਖੀ ਜੋ ਇਸ ਜਨਮ ਸਾਖੀ ਵਿਚ ਦੱਸੀ ਹੈ,ਉਸ ਨਾਲ ਗੁਰੂ ਸਾਹਿਬ ਦੀ ਬਾਣੀ ਵੀ ਉਨਾਂ ਦੀ ਜ਼ਬਾਨੀ ਵਿਆਖਿਆ ਕਰਾ ਕੇ ਦਿਤੀ ਹੈ। ਮੂਲ ਵਿਚਾਰ ਨੂੰ, ਜਿਹਨਾ ਦਾ ਮੁੱਲ

ਮਨੁਖੀ ਕਲਿਆਣਕਾਰੀ ਲਈ ਸਦੀਵੀ ਹੈ, 'ਗੋਸ਼ਟਿ' ਕਿਹਾ ਗਿਆ ਹੈ। ਅਸਲ ਵਿਚ ਇਸ ਪੋਥੀ ਵਿਚ ਸਾਖੀ ਤੇ ਗੋਸ਼ਟਿ ਹਰ ਥਾਂ ਘੁਲੇ ਮਿਲੇ ਹੋਏ ਹਨ ਤੇ ਸਦਾ ਹੀ ਇਹ ਦੋਵੇ ਚੀਜ਼ਾ ਇਸੇ ਰੂਪ ਵਿਚ ਹੀ ਰਹਿ ਸਕਦੀਆਂ ਹਨ, ਪਰ ਪਰਮੁਖ ਚੀਜ਼ ਗੋਸ਼ਟਿ ਜਾਂ ਰਬੀ ਵਿਚਾਰ ਹੈ।

ਪੰਜਾਬੀ ਸਾਹਿਤ ਵਿਚ ਪਹਿਲੀ ਗੋਸ਼ਟਿ ਨਿਰੋਲ ਤੇ ਸ਼ੁਧ ਰੂਪ ਵਿਚ ਗੁਰੂ ਨਾਨਕ ਸਾਹਿਬ ਨੇ ਆਪ ਹੀ ਲਿਖੀ—'ਸਿਧ ਗੋਸਟਿ', ਰਾਗ ਰਾਮਕਲੀ ਵਿਚ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੈ। ਇਸ ਦਾ ਰੂਪ ਨਿਰੋਲ ਤੇ ਸ਼ੁਧ ਇਸ ਲਈ ਕਿਹਾ ਹੈ ਕਿ ਇਥੇ ਨਾਲ ਸਾਖੀ ਕੋਈ ਨਹੀਂ ਦਿਤੀ ਹੋਈ, ਕੇਵਲ ਇਨਾ ਹੀ ਕਿਹਾ ਹੈ,

> ਸਿਧਿ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥
> ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥
> ਕਵਨ ਤੁਮੇ ਕਿਆ ਨਾਉਂ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥
> ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥ [ਗੁਰੂ ਗ੍ਰੰਥ ਸਾਹਿਬ ਪੰਨਾ ੯੩੩]

ਤੇ ਗੰਭੀਰ ਤਰੀਕੇ ਨਾਲ ਸਿੱਧਾ ਵਿਚਾਰ ਵਟਾਂਦਰੇ ਦਾ ਦੇਣਾ ਅਰੰਭ ਦਿਤਾ ਹੈ। ਜਨਮ ਸਾਖੀਆਂ ਦੇ ਲੇਖਕਾਂ ਅਤੇ ਭਾਈ ਗੁਰਦਾਸ ਜੀ ਨੇ 'ਸਿਧ ਗੋਸ਼ਟ' ਨਾਲ ਸਬੰਧਤ ਸਾਖੀ ਦਾ ਕੁਝ ਵਿਸਥਾਰ ਦਿਤਾ ਹੈ।

'ਸਿਧ ਗੋਸ਼ਟਿ' ਤੇ ਭਲਾ ਗੁਰੂ ਨਾਨਕ ਸਾਹਿਬ ਨਾਲ ਹੋਈ ਸਿਧਾਂ ਦੀ ਵਿਚਾਰ ਅਚਲ ਵਟਾਲੇ ਵਿਚ ਜਾਂ ਸਾਰੇ ਜੀਵਨ ਵਿਚ-ਦਾ ਸਾਰ ਹੈ। ਗੁਰੂ ਸਾਹਿਬ ਦੇ ਬਹੁਤ ਸਾਰੇ ਹੋਰ ਸ਼ਬਦ ਵੀ ਪਰਤਖ ਰੂਪ ਵਿਚ ਦਿਸਦੇ ਪਏ ਹਨ ਕਿ ਕਿਸੇ ਹੋਰ ਪੁਰਸ਼ ਨਾਲ ਵਿਚਾਰ ਦਾ ਸਾਰ ਹਨ, ਕਿਸੇ ਜਗਿਆਸੂ ਦੇ ਪ੍ਰਸ਼ਨਾਂ ਦੇ ਉਤਰ ਦਿਤੇ ਜਾ ਰਹੇ ਹਨ। ਇਸੇ ਪਿਛੋਕੜ ਨੇ ਇਸ ਪੋਥੀ ਵਿਚ ਅਨੇਕ ਸ਼ਬਦਾਂ ਨੂੰ ਗੋਸ਼ਟੀਆਂ ਦੇ ਰੂਪ ਵਿਚ ਪੇਸ਼ ਕਰ ਦਿਤਾ ਹੈ। ਇਹ ਸਾਰੀਆਂ ਗੋਸ਼ਟਾਂ, ਇਤਿਹਾਸਕ ਸਚਾਈ, ਸ਼ਾਇਦ ਆਪਣੇ ਇਥੇ ਅੰਕਤ ਰੂਪ ਵਿਚ, ਨਾ ਰਖਦੀਆਂ ਹੋਣ ਪਰ ਬੁਨਿਆਦੀ ਤੌਰ ਤੇ ਇਸ ਪ੍ਰਕਾਰ ਦੀ, ਸ਼ਬਦਾਂ ਦੀ ਪਿਛੋਕੜ ਨਿਰਮੂਲ ਨਹੀਂ। ਗੁਰੂ ਨਾਨਕ ਸਾਹਿਬ ਦੇ ਅਨੇਕ ਸ਼ਬਦਾਂ ਨੂੰ ਇਸ ਜਨਮ ਸਾਖੀ ਵਿਚ ਗੋਸ਼ਟੀਆਂ ਦੀ ਪਿਛੋਕੜ ਦਿਤੀ ਹੈ। ਆਪ ਦੀ 'ਵਾਰ ਆਸਾ' ਨੂੰ ਗੋਸ਼ਟੀ ਦੇ ਰੂਪ ਵਿਚ ਉਚਾਰਨ ਹੋਇਆ ਦਰਸਾਇਆ ਹੈ। ਗੁਰੂ ਨਾਨਕ ਸਾਹਿਬ ਦੀਆਂ ਕੂੰਜਾਂ, ਕਮਲ (ਫੁੱਲ) ਤੇ ਕਲਜੁਗ ਨਾਲ ਗੋਸ਼ਟੀਆਂ ਕਰਾ ਦਿਤੀਆਂ ਹਨ। ਆਪਣੇ ਮਨ ਨਾਲ ਗੁਰੂ ਨਾਨਕ ਸਾਹਿਬ ਦੀਆਂ ਕਈ ਗੋਸ਼ਟੀਆਂ ਕਰਾਈਆਂ ਹਨ।

ਗੁਰੂ ਨਾਨਕ ਸਾਹਿਬ ਦੇ ਮਗਰੋਂ ਹੋਰ ਗੁਰੂ ਸਹਿਬਾਨ ਗੋਸ਼ਟੀਆਂ ਕਰਦੇ ਰਹੇ। ਪੰਜਾਬੀ ਸਾਹਿਤ ਵਿਚ ਦਾਰ-ਸ਼ਕੋਹ, ਭਗਤ ਲਾਲ ਜੀ, ਸ਼ਾਹ ਦੌਲਾਂ ਆਦਿ ਦੀਆਂ ਗੋਸ਼ਟੀਆਂ ਉਪਸਥਿਤ ਹਨ। ਗੋਸ਼ਟੀ ਰੂਪ ਹਰ ਸਾਹਿਤ ਦਾ ਸਦੀਵੀ ਅੰਸ਼ ਹੈ।

## (ਸ) (i) ਮਿਹਰਵਾਨ, ਹਰਿ ਜੀ ਤੇ ਚਤਰ ਭੁਜ ਰਚਨਾਵਲੀ।

### (ਸੰਪਾਦਕ)

ਮਿਹਰਵਾਨ ਜੀ ਦੇ ਸਪੁਤ੍ਰ ਹਰਿ ਜੀ ਦੀ ਲਿਖੀ[1] "ਗੋਸ਼ਟਾਂ ਮਿਹਰਵਾਨ ਜੀ" ਅਨੁਸਾਰ ਮਿਹਰਵਾਨ ਜੀ ਨ ਗਦਜ ਰਚਨਾ ਆਪਣੀ ਉਮਰ ਦੇ ਪਹਿਲੇ ਹਿੱਸੇ ਵਿਚ ਕੀਤੀ। ਮਿਹਰਵਾਨ ਜੀ ਦੀਆਂ ਰਚੀਆਂ ਗੋਸ਼ਟਾਂ ੧੬੧੯ ਈਸਵੀ, ਜਦੋਂ[1] ਕਿ ਬਾਬਾ ਪ੍ਰਿਥੀ ਚੰਦ ਦਾ ਦੇਹਾਂਤ ਹੋਇਆ, ਤੋਂ ਪਹਿਲਾਂ ਪਹਿਲਾਂ ਲਿਖੀਆਂ ਗਈਆਂ ਸਨ[2]। ਸਭ ਤੋਂ ਪਹਿਲਾਂ ਆਪ ਨੇ ਗੋਸ਼ਟਾਂ ਕਬੀਰ ਜੀ ਦੀਆਂ ਲਿਖੀਆਂ, ਉਸ ਤੋਂ ਪਿਛੋਂ ਹੋਰ ਭਗਤਾਂ ਦੀਆਂ ਤੇ ਫੇਰ "ਸਭਨਾਂ ਗੁਰਾਂ ਦੀ ਗੋਸ਼ਟੀ", ਜਿਸ ਤੋਂ ਗੁਰੂ ਨਾਨਕ ਸਾਹਿਬ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮ ਦਾਸ ਤੇ ਗੁਰੂ ਅਰਜਨ ਸਾਹਿਬ ਦੀਆਂ ਗੋਸ਼ਟਾਂ ਵੀ ਲਿਖੀਆਂ ਜਾਪਦੀਆਂ ਹਨ। ਇਸ ਜਨਮ ਸਾਖੀ ਵਿਚ ਗੋਸ਼ਟਾਂ ਗੁਰੂ ਨਾਨਕ ਸਾਹਿਬ ਜੀ ਦੀਆਂ ਪ੍ਰਕਾਸ਼ਤ ਹੋ ਰਹੀਆਂ ਹਨ। ਬਾਕੀ ਗੁਰੂ ਸਾਹਿਬਾਂ ਦੀਆਂ ਗੋਸ਼ਟਾਂ ਨਹੀਂ ਮਿਲਦੀਆਂ। ਗੋਸ਼ਟੀਆਂ ਤੋਂ ਇਲਾਵਾ ਮਿਹਰਵਾਨ ਜੀ ਨੇ ਭਗਤ ਬਾਣੀ ਤੇ ਪਹਿਲੇ ਪੰਜਾਂ ਗੁਰੂ ਸਾਹਿਬਾਨ ਦੀ ਬਾਣੀ ਦੇ ਪਰਮਾਰਥ ਲਿਖੇ ਹਨ। "ਗੋਸ਼ਟੀਆਂ ਮਿਹਰਵਾਨ" ਵਿਚ ਲਿਖਿਆ ਹੈ:—

"ਬਾਣੀਆਂ ਕਾਅਰਥ ਗੁਰੂ ਬਾਬੇ ਜੀ ਕੇ ਵਚਨਿ ਕਰਿ ਕਰਿ ਹੋਆ ਜੋ ਕਿਛੁ ਵੇਦ ਪੁਰਾਣ ਕੀ ਬਾਤ ਥੀ ਸੁ ਸਭ ਬਾਣੀ ਕੇ ਅਰਥ ਮਹਿ ਪ੍ਰਗਟ ਕਰ ਦਿਖਲਾਈ ਅਰ ਸਭਨਾਂ ਗੁਰਾਂ ਕੇ ਅਰ ਸਭਨਾ ਭਗਤਾਂ ਕੇ ਸ਼ਬਦ, ਜਿ ਜਿਤ ਪਰਥਾਇ ਭਏ ਥੇ, ਸੁ ਸਭ ਕਹਿ ਸਮਝਾਇਆ"[3]

ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਸੁਰਖਜਤ ਮਿਹਰਵਾਨ ਜੀ, ਹਰਿ ਜੀ ਤੇ ਚਤਰ ਭੁਜ ਜੀ ਦੀਆਂ ਰਚਨਾਵਾਂ ਨਿਮਨ ਲਿਖਤ ਹਨ:—

### ੧. ਪੋਥੀ ਹਰਿ ਜੀ (ਐਸ. ਐਚ. ਆਰ. ਨੰਬਰ –੪੨੭)

ਇਹ ਪੋਥੀ ਉਨ੍ਹਾਂ ਛੇਆਂ ਪੋਥੀਆਂ ਵਿਚੋਂ ਹੈ ਜਿਸਦੀ ਸੂਚਨਾ ਜਨਮ ਸਾਖੀ ਮਿਹਰਵਾਨ ਜੀ ਦੇ ਅੰਤ ਵਿਚ ਦਿਤੀ ਹੋਈ ਹੈ। ਇਹ ਰਚਨਾ ਜਨਮ ਸਾਖੀ ਮਿਹਰਵਾਨ ਦੀ ਹੀ ਲੜੀ ਵਿਚ ਲਿਖੀ ਜਾਪਦੀ ਹੈ; ਕਿਉਂਕਿ ਇਸ ਵਿਚ ਗੁਰੂ ਨਾਨਕ ਸਾਹਿਬ ਦੀ ਜੀਵਨੀ ਨੂੰ ਅਗੇ ਤੋਰਿਆ ਹੈ ਤੇ ਗੁਰੂ ਸਾਹਿਬ ਦੇ ਕਰਤਾਰ ਪੁਰ ਵਿਚ ਦੇ ਜੀਵਨ ਬਾਰੇ ਲਿਖਿਆ ਹੈ। ਜਨਮ ਸਾਖੀ ਮਿਹਰਵਾਨ ਵਿਚ ਗੁਰੂ ਨਾਨਕ ਦੇਵ ਜੀ ਦੇ ਕਰਤਾਰ ਪੁਰ ਪਹੁੰਚਣ ਤਕ ਦਾ ਹੀ ਜ਼ਿਕਰ ਹੈ। ਪੋਥੀ ਹਰਿ ਜੀ ਦਾ ਅਰੰਭ ਇਸ ਪ੍ਰਕਾਰ ਹੈ:–

---

[1] ਗੋਸ਼ਟਾਂ ਮਿਹਰਵਾਨ ਵਿਚ ਹਰਿ ਜੀ ਨੇ ਤਿਲਕ ਤੇ ਗਦੀ ਪ੍ਰਾਪਤ ਕਰਨ ਦਾ ਵਰਣਨ ਇਸ ਤਰ੍ਹਾਂ ਕੀਤ ਹੈ: ਜਿਸ ਤੋਂ ਸਪਸ਼ਟ ਹੈ ਕਿ ਗੋਸ਼ਟਾਂ ਮਿਹਰਵਾਨ ਦਾ ਕਰਤਾ ਉਹ ਆਪ ਹੀ ਹੈ:–

ਛੁਟਿ ਭੇਟ ਰਖਾਈ ਆਪਿ ਆਖਿ। ਜਨ ਕੇ ਮਾਥੇ ਹਾਥ ਰਾਖ।
ਪੋਥੀ ਮਾਲਾ ਦੀਨੀ ਹਾਥ। ਏਹ ਧਨੁ ਮੇਰਾ ਤੇਰੇ ਸਾਥ। [ਗੋਸ਼ਟੀਆਂ ਮਿਹਰਵਾਨ ਪਤਰਾ ੩੯੬ ੳ]

[2] "ਗੋਸ਼ਟੀ ਗੁਰੂ ਸਾਹਿਬ ਸਲਾਮਤੀ ਹੋਂਦੇ ਹੋਈਆਂ ਥੀ"
[ਗੋਸ਼ਟੀਆਂ ਮਿਹਰਵਾਨ ਪਤਰਾ ੩੪੯ ਅ] ਵਿਸਥਾਰ ਲਈ ਵੇਖੋ ਭੂਮਕਾ।

[3] ਉਪਰਲਿਖਤ ਪਤਰਾ ੩੫੦ ੳ।

੧ ੴ ਸ੍ਰੀ ਸਤਿਨਾਮ ਕਰਤਾ ਪੁਰਖ ਨਿਰਭੈ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਸ੍ਰੀ ਸਤਿਗੁਰੂ ਪ੍ਰਸਾਦਿ॥ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੀਆਂ ਗੋਸ਼ਟੀ ਲਿਖੀਆਂ। ਲਿਖੇ ਪੜੇ ਸੁਣੇ ਗਾਵੇ ਚਿਤੁ ਲਾਇਕੇ ਤਿਸੁ ਕੀ ਪਰਮਗਤਿ, ਹੋਵੈ ਵਚਨੁ ਹੈ ਗੁਰੂ ਦਾ।

ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥
ਧੰਨੁ ਸੁ ਕਾਗਦੁ ਕਲਮ ਧੰਨੁ ਧੰਨੁ ਭਾਂਡਾ ਧਨੁ ਮਸੁ ॥
ਧੰਨੁ ਲਿਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚ। ੧।
ਗੋਸ਼ਟ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕੀ।

ਪੋਥੀ ਦੇ ਅੰਤ ਵਿਚ ਲਿਖਿਆ ਹੈ :—

ਆਦਿ ਪੋਥੀ ਸਚਖੰਡ ੧੬੭ ਇਕ ਸਉ ਸਤਾਹਟਿ ਗੋਸਟੀ ਕੀ, ਤਿਸਤੇ ਆਗੈ ਹਰਿ ਜੀ ਪੋਥੀ ਦੂਸਰੀ।੨।੬੧। ਇਕਾਹਟਿ ਗੋਸਟੀ ਕੀ। ਦੁਹਾਂ ਪੋਥੀਆਂ ਕੀਆ ਗੋਸ਼ਟੀ ੨੨੮, ਸੰਮਤ ੧੭੦੭ (ਵਰਖੇ ਮਾਹਿ ਮਿਤੀ ਤੇ ਹੜਤਾਲ ਫਿਰੀ ਹੈ) ਭਾਦ੍ਰਵਵਦੀ ਆਇਤਵਾਰ ਮਹਮਦੀ ਪੁਰਿ ਹਰਿ ਜੀ ਪੋਥੀ ਸਪੂਰਨ ਹੋਈ, ਗੋਸ਼ਟੀ ੬੧। ਭਾਈ ਕੇਸ਼ੋ ਦਾਸ ਬ੍ਰਹਮਨ ਦੀ ਅਖਰੀ ਲਿਖੀ ਗੁਰੂ ਮਨਸਾ ਪੂਰੀ ਕੀਤੀ।੧। ਇਹ ਤਿਸ ਪੋਥੀ ਉਪਰ ਉਤਾਰ ਕੀਤਾ। ਸੰਮਤ (੧੯੩੧—ਹੜਤਾਲ ਫਿਰੀ ਹੈ,) ਵਰਖੇ ਮਾਹ ਮਿਤੀ ਹਾੜ੍ਹ ਸੁਦੀ ੧੦ ਵਾਰ ਪੋਥੀ ਸੰਪੂਰਨ ਹੋਈ। ਬੋਲਹੁ ਵਾਹਿਗੁਰੂ।੧੯੯੫॥

## ਪੋਥੀ ਚਤੁਰਭੁਜ ਐਸ. ਐਚ. ਆਰ : ਨੰਬਰ ੪੨੭

ਚਤਰ ਭੁਜ ਮਿਹਰਵਾਨ ਜੀਦਾ ਸਪੁਤਰ ਸੀ। ਇਸ ਪੋਥੀ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਗੋਸ਼ਟੀਆਂ ਹਨ। ਇਹ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਵਿਚ ਪਈ ਹੱਥ-ਲਿਖਤ (ਨੰਬਰ ਐਸ. ਐਚ. ਆਰ. ਨੰਬਰ ੪੨੭) ਦੀ ਆਖਰੀ ਮੰਚੀ ਹੈ। ਇਸ ਦਾ ਆਰੰਭ ਐਓਂ ਹੈ :—

੧ ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰ ਵੈਰ ਅਕਾਲ ਮੂਰਤਿ ਅਜੋਨਿ ਸਭੈ ਸ੍ਰੀ ਸਤਿਗੁਰੂ ਪ੍ਰਸਾਦਿ।

ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਬਾਣੀ ਲਿਖੀ ਗੋਸ਼ਟਾ ਅਰਥਾ ਸਮੇਤਿ। ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਬਾਣੀ ਲਖੀ ਖੇ ਪੜੇ ਸੁਣੇ ਲਿਖੇ ਗਾਵੈ ਚਿਤੁ ਲਾਇ ਕੇ ਤਿਸ ਦੀ ਪ੍ਰਮਗਤਿ ਹੋਵੇ ਵਚਨੁ ਹੈ ਸ੍ਰੀ ਗੁਰ ਦੇਵ ਜੀ ਕਾ। ਗੋਸ਼ਟਿ ਗੁਰੂ ਬਾਬੇ ਨਾਨਕ ਜੀ ਦੀ ਚਲੀ। ਤਬ ਗੁਰੂ ਬਾਬਾ ਨਾਨਕ ਲਹੌਰ ਤੇ ਫੇਰਿ ਕਰਤਾਰ ਪੁਰ ਆਇਆ। ਇਸ ਪੋਥੀ ਦੇ ਅੰਤ ਵਿਚ ਇਹ ਲਿਖਿਆ ਹੈਃ—

### ਸਲੋਕ

ਸਬਦ ਸੁਰਤਿ ਕਰਿ ਸਮਝੀਐ ਚਲੀਐ ਸਬਦ ਕੀ ਚਾਲ ॥
ਦਾਸ ਨਾਨਕ ਤਿਸਕੇ ਸੰਗਿ ਮਿਲਿ ਪਾਪੀ ਭੀ ਹੋਹਿ ਨਿਹਾਲ ॥ ੧ ॥
ਗੋਸਟ ਵਾਹਿਗੁਰੂ ਗੁਰੂ ਗੁਰੂ ਸਤਿ ਨਾਮ ਕਰਤਾ-ਪੁਰਖੁ ਸਤਿਗੁਰ ਪ੍ਰਸਾਦਿ ॥

੭੪ ॥ ੩੦੨ ॥ ਗੁਰੂ ਲਜਾ ਰਖੇਗਾ

੧ ੴ ਸਤਿ ਗੁਰੂ ਪਰਸਾਦਿ ॥ ਸੰਬਤ ੧੭੦੯ ॥ ਵੈਸਾਖ ਵਦੀ ਏਕਮੀ ਨੂੰ ਚਤ੍ਰਭੈ ਪੋਥੀ ਪੂਰੀ ਹੋਈ ਵਚਨਿ ਸ੍ਰੀ ਗੁਰੂ ਮਿਹਰਵਾਨ ਦੇ ਲਿਖਾਈ ਜੀ ਲਿਖੀ ਭਾਈ ਕੇਸੋ ਦਾਸ ਬਰਹਮਨੁ ਸੇਵਕੁ ਗੁਰੂ ਦਾ ਪੂਰੀ ਪੂਰੀ ਹੋਈ ॥ ੭੪ ॥ ਗੋਸ਼ਟੀ ਲਿਖੀਆ। ਗੁਲਾਮ ਗੁਲਾਮੂ ਕਾ ਸੇਵਕੁ ਸੇਵਕਾ ਕਾ ਸਿਖ ਸਿਖਾਂ ਕਾ ਜਿਨ੍ਹਾ ਗੁਰੂ ਪਛਾਤਾ ਹੈ ਗੁਲਾਮ ਚਤੇਰ ਭੋਜ ਕਾ

ਸਾਸ ਸਾਸ ਕਾ ਪੈਰੀ ਪਵਣਾ ਏਹੋ ਦਾਣ ਦੇਣਾ ਸ੍ਰੀ ਗੁਰੂ ਬਾਬੇ ਨਾਨਕ ਜੀ ਕਾ ਸਬਦੁ ਅੰਤਰਿ ਵਸੈ ਜੀ। ੧ । ਵਾਹਗੁਰੂ ਜੀ ਤਿਸੁ ਪੋਥੀ ਦਾ ਅਵਤਾਰੁ ਕੀੜਾ ਏਹ ਪੋਥੀ ਸੰਬਤ ੧੯੯੫ ਅਸੂ ਸੂਦੀ ਦੁਆਦਿਨੀ ਐਤਿਵਾਰਿ ਪੋਥੀ ਪੂਰੀ ਹੋਈ ਗੁਰੂ ਕੇ ਪ੍ਰਸਾਦਿ ॥

### ੩. ਗੋਸਟ ਬਾਬਾ ਨਾਨਕ ਜੀ ਕੀ (ਐਸ. ਐਰ. ਆਰ ਨੰਬਰ ੨੩੦੯)

ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਦੀਆਂ ਬਹੁਤ ਪੁਰਾਦੀਆਂ ਗੁਰਮੁਖੀ ਹੱਥ ਲਿਖਤਾਂ ਵਿਚੋਂ ਇਕ ਹੈ। ਲਿਖਣ ਦਾ ਢੰਗ ਬਹੁਤ ਪੁਰਾਣਾ ਹੈ, ਕੰਨੇ ਦੀ ਥਾਂ ਬਿੰਦੀ ਦਾ ਪ੍ਰਯੋਗ ਕੀਤਾ ਹੈ। ਕਾਗਜ ਵੀ ਬਹੁਤ ਪੁਰਾਣਾ ਹੈ। ਪੋਥੀ ਅਧੂਰੀ ਹੈ ਪਹਿਲੇ ਨੌ ਪਤਹੇ ਪਾਟੇ ਹੋਏ ਹਨ। ਅਖੀਰ ਤੋਂ ਵੀ ਅਧੂਰੀ ਹੀ ਹੈ। ਕੁੱਲ ਪਤਰੇ ੨੩੫ ਹਨ। ਪਤਰਾ ੧੦ ਤੋਂ ਲੈਕੇ ੧੬੪ ਤਕ ੧੭ ਗੋਸਟੀਆਂ ਲਿਖੀਆਂ ਹਨ। ਇਨ੍ਹਾਂ ਗੋਸਟਾਂ ਦਾ ਲਿਖਣ ਢੰਗ ਬਿਲਕੁਲ ਉਹੋ ਹੀ ਹੈ ਜਿਹੜਾ ਕਿ ਇਸ ਜਨਮ ਸਾਖੀ ਵਿਚ ਹੈ। ਇਹ ਗੋਸਟੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਰਤਾਰ ਪੁਰ ਤੇ ਉਸ ਦੇ ਆਲੇ ਦੁਆਲੇ ਵਿਚ ਵਿਚਰਨ ਦਾ ਹਾਲ ਦਰਸਾਉਂਦੀਆਂ ਹਨ।

੧੬੫ ਪਤਰੇ ਤੋਂ ਕਵਤਾ ਅਰੰਭ ਹੋ ਜਾਂਦੀ ਹੈ, ਜਿਸ ਦਾ ਸਿਰ ਲੇਖ ਇਸਤਰ੍ਹਾਂ ਹੈ:—

੧ ਓ ਸ੍ਰੀ ਸਤਿਗੁਰੂ ਮਿਹਰਵਾਨ ਜੀ ਕਾ ਬੋਲਣਾ ਸਤਿ ॥

ਰਾਗ ਸੋਰਠਿ ਮਹਲ ੭ ਗੁਰ ਕਾ ਸਬਦ ੍ਰਿਖਵਾਰੇ ਏਤਿਘਰੋ ਗਾਵਾਣਾ। ਤੁਮਰੇ ਅੰਤਰਜਾਮੀ ਖਾਣੇ ਕਓ ਦੇਹਿ ਸੁਆਮੀ। ਇਸ ਤੋਂ ਅਗੇ ਅਠਵੇ ਮਹਲ ਦੀ ਬਾਣੀ ਕਰਕੇ ਲਿਖੀ ਹੈ ਵਿਚ ਵਿਚ ਗੁਰੂ ਅਰਜਨ ਸਾਹਿਬ ਜੀ ਦੇ ਸ਼ਬਦ ਵੀ ਲਿਖੇ ਹਨ।

ਪਤਰੇ ੧੬੯ ਅ ਤੋਂ ਫੇਰ ਅਠਾਰਵੀਂ ਗੋਸ਼ਟ ਦਾ ਆਰੰਭ ਹੁੰਦਾ ਹੈ ਤੇ ਆਖਰੀ ਪਤਰੇ ਤੇ ਚਵੀ ਗੋਸਟਾਂ ਦੀ ਸਮਾਪਤੀ ਹੈ ਤੇ ਪੰਜਵੀ ਗੋਸਟ ਆਰੰਭ ਹੁੰਦੀ ਹੈ।

ਇਸ ਤੋਂ ਇਲਾਵਾ ਭਾਸ਼ਾ ਵਿਭਾਗ ਪੰਜਾਬ ਸਰਕਾਰ ਵਲੋਂ ਛਪੀ ਪੰਜਾਬੀ ਹੱਥ ਲਿਖਤਾਂ ਦੀ ਸੂਚੀ (ਵੇਖੋ ਪੰਨਾ ੪੪੩) ਅਨਸਾਰ ਸਿੰਘਾਸਨ ਬਤੀਸੀ ਵੀ ਮਿਹਰਵਾਨ ਜੀ ਦੀ ਲਿਖਤ ਮੰਨੀ ਜਾਂਦੀ ਹੈ।

## (ਸ) (ii) ਮਿਹਰਵਾਨ ਤੇ ਹਰਿਜੀ ਦੀਆਂ ਰਚਨਾਵਾਂ

[ਸ. ਪਿਆਰਾ ਸਿੰਘ ਪਦਮ ਪਟਿਅਲਾ]

### ੧. ਰਾਮ ਕਲੀ ਓਅੰਕਾਰ ਵੱਡਾ (ਸੈਂਟਰਲ ਪਬਲਿਕ ਲਾਏਬਰੀ ਪਟਿਆਲਾ ਨੰਬਰ ੬੮੨)

ਇਹ ਗੁਰੂ ਨਾਨਕ ਸਾਹਿਬ ਦੇ ਦੱਖਣੀ ਓਅੰਕਾਰ ਵਾਂਗੂੰ ਰਚਨਾ ਹੈ। ਇਸ ਦੇ ੯੭ ਛੰਦ ਹਨ। ਰਚਨਾ ਦਾ ਆਰੰਭ ਇਸ ਪਰਕਾਰ ਹੈ:—

ਓਅੰਕਾਰ ਨਿਰਮਲ ਸਤਿ ਬਾਣੀ। ਤਾਂ ਤੇ ਹੋਈ ਸਗਲੀ ਖਾਣੀ।
ਖਾਨਿ ਖਾਨਿ ਮਹਿ ਬਹੁ ਬਿਸਥਾਰਾ। ਆਪੇ ਜਾਣੈ ਸਿਰਜਣ ਹਾਰਾ।
ਸਿਰਜਨ ਹਾਰੇ ਕੇ ਕੇਤੇ ਭੇਖ। ਤੇਖ ਭੇਖ ਮਹਿ ਰਹੈ ਅਲੇਖ। ੧।
ਏਕੋ ਨਾਮ ਜਪਹੁ ਮਨਿ ਮਾਲਾ। ਨਾਨਕ ਸਿਮਰਹੁ ਗੁਰਗੋਪਾਲਾ। ੧। ਰਹਾਉ।
ਓਅੰਕਾਰ ਹੋਆ ਚਰਨਾਇਣ। ਤਦਹ ਤੀਨੋ ਦੇਵਉਪਾਇਨ।
ਮਹਾਦੇਉ ਕੀਨੋ ਭੰਡਾਰੀ। ਬ੍ਰਹਿਮਾ ਚਾਰੇ ਬੇਦ ਬਿਚਾਰੀ।
ਬਿਸਨ ਹੰਡਾਵੈ ਦਸ ਅਵਤਾਰੀ।

ਆਪ ਨਿਰਾਲਮ ਕਰੈ ਤਮਾਸਾ । ਜਿਉ ਜਿਉ ਹੁਕਮ ਤਿਵੈ ਪਰਗਾਸਾ । ੩ ॥[1]

### ੨. ਸੁਖਮਨੀ ਸਹੰਸਰ ਨਾਮਾ :–[1]

ਇਸ ਵਿਚ ੩੦ ਅਸਟਪਦੀਆਂ ਹਨ । ਹਰ ਸਲੋਕ ਪਿਛੋਂ ਚੋਤੁਕੇ ਪਦੇ ਹਨ ਤੇ ਐਸੇ ਅੱਠ ਪਦੇ ਰਲ ਕੇ ਅਸ਼ਟਪਦੀ ਬਣਦੀ ਹੈ, ਜਿਆਦਾਤਰ ਹਿੰਦੂ ਅਵਤਾਰਾਂ ਦਾ ਹਾਲ ਹੈ । ਜਿਵੇਂ ਕ੍ਰਿਸ਼ਨ ਬਾਂਰੇ ਅਸਟਪਦੀ ਇਉਂ ਚਲਦੀ ਹੈ :—

**ਸਲੋਕ**

ਨਿਰਗੁਨ ਸਰਗੁਨ ਏਕ ਹੈ, ਧਾਰਿਓ ਕ੍ਰਿਸ਼ਨ ਅਵਤਾਰ । ਅਨੇਕ ਕਾਰਜ ਕੇ ਕਾਰਨੇ, ਜਿਨ ਨਾਨਕ ਕੀਓ ਅਕਾਰ ।

**ਪਉੜੀ**

ਪੂਰਨ ਅਵਤਾਰ ਦੁਆਪਰ ਮਹਿਕੀਆ । ਸ੍ਰੀ ਕ੍ਰਿਸ਼ਨਅਵਤਾਰ ਜਨਮ ਜਗ ਲੀਆ ।
ਸੰਕਟ ਨਹੀਂ ਪਰੈ ਜਨਮ ਨਹੀਂ ਆਵੈ । ਆਪੇ ਆਪਨਾ ਖੇਲ ਬਨਾਵੈ । ੧ ।
ਗੁਰੂ ਦੁਰਬਾਸਾ ਦੇਵਕੀ ਨੰਦਨ । ਮਥਰਾ ਬਾਸੀ ਸੰਤ ਭੈ ਭੰਜਨ ।
ਨੰਦ ਲਾਲ ਦਾਸ ਦੇ ਸੁਖ ਦਾਇਕਾ ਜਾਦਮ ਬੰਸੀ ਸਰਬ ਸੁਖਨਾਇਕ । ੨ ।

ਬਾਬਾ ਮਿਹਰਵਾਨ ਜੀ ਦੇ ਪੁਤਰ ਹਰਿ ਜੀ ਨੇ ਆਪਣੇ ਆਪ ਨੂੰ ਮਹੱਲਾ ੮ ਦੱਸ ਕੇ ਬਾਣੀ ਲਿਖੀ ਹੈ । ਉਨ੍ਹਾਂ ਦੀਆਂ ਰਚਨਾਵਾਂ ਇਹ ਹਨ:—

### ੧. ਗੋਸ਼ਟਿ ਮਿਹਰਵਾਨ ਜੀ ਕੀ ।

ਇਹ ਬਾਬਾ ਮਿਹਰਵਾਨ ਜੀ ਦੀ ਇਕ ਤਰ੍ਹਾਂ ਦੀ ਜਨਮ ਸਾਖੀ ਹੈ; ਚੌਥੀ ਗੋਸ਼ਟੀ ਵਿਚ ਉਨ੍ਹਾਂ ਦੇ ਸਰੂਪ ਤੇ ਕੱਦ ਕਾਠ ਦੀ ਬੜੀ ਪ੍ਰਸੰਸਾ ਕੀਤੀ ਹੈ । ਇਕ ਥਾਂ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਨੂੰ ਕਹਿੰਦੇ ਹਨ, "ਅਰ ਅਬ ਮੈਂ ਤੁਝ ਕਉ ਜੋ ਥਾਪਿਆ ਹੈ, ਸੋ ਉਹ ਬਾਣੀ ਕਿਛ ਤੇਰੇ ਮੁਖਿ ਤੇ ਭੀ ਉਪਜੇਗੀ ਅਰੁ ਤੁਝ ਤੇ ਪੀਛੇ ਜਿਨ੍ਹਾਂ ਪੁਰਖਾਂ ਕਉ ਸ਼ਬਦ ਕੀ ਥਾਪਨਾ ਹੋਇਗੀ, ਉਹ ਬਾਣੀ ਉਨ ਕੇ ਮੁਖ ਤੇ ਪ੍ਰਗਟ ਹੋਤੀ ਜਾਇਗੀ । ਅਰੁ ਮੁਝ ਤੇ ਪੀਛੇ ਜੋ ਸਤਵੀਂ ਪੀੜ੍ਹੀ ਗੁਰੂ ਹੋਇਗਾ, ਉਸ ਕਉ ਪਰਮੇਸ਼ਰ ਕੀ ਆਗਿਆ ਹੈ ਕਿ ਮੇਰੀ ਬਾਣੀ ਕਾ ਅਰਥ ਪਰਗਟ ਕਰੇਗਾ ।"

ਇਸ ਦੀਆਂ ਕੁਲ ੪੭ ਗੋਸ਼ਟੀਆਂ ਹਨ, ਤੇ ਇਸ ਦਾ ੧੮੩੯ ਬਿ: ਦਾ ਨਕਲ ਹੋਇਆਂ ਖਰੜਾ ਸਿਖ ਰੈਫ੍ਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਹੈ ਤੇ ਇਸ ਦਾ ਨੰਬਰ ੩੫੦੧ ਹੈ । ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ ਵਿਚ ਵੀ ਇਸ ਦਾ ਨੁਸਖਾ (ਨੰ: ੨੫੨੭) ਮਿਲਦਾ ਹੈ, ਇਸ ਵਿਚ ੪੫ ਗੋਸ਼ਟਾਂ ਹਨ ।

### ੨. ਪਰਮਾਰਥ ਸੁਖਮਨੀ ਸਹੰਸ੍ਰ ਨਾਮਾ:–

ਇਹ ਬਾਬੇ ਮਿਹਵਾਨ ਦੀ ਲਿਖੀ ਸੁਖਮਨੀ ਦੀ ਹਰ ਜੀ ਨੇ ਵਿਆਖਿਆ ਲਿਖੀ ਹੈ । ਇਹ ੧੭੦੩ ਬਿ

---

[1] ਹੋਰ ਵਿਸਥਾਰ ਲਈ ਵੇਖੋ ਪੰਜਾਬੀ ਹਥ ਲਿਖਤਾਂ ਦੀ ਸੂਚੀ ਭਾਸ਼ਾ ਵਿਭਾਗ ਪਨਾ ੩੦੮ ।

ਸਹੰਸਰ ਨਾਮੇ ਲਿਖੇ ਜਾਣ ਦਾ ਰਿਵਾਜ ਬਹੁਤ ਹੀ ਪੁਰਾਣਾ ਹੈ । ਪਹਿਲਾ ਸੰਸਕ੍ਰਿਤ ਵਿਚ ਹਿੰਦੂ ਅਵਤਾਰਾਂ ਦੇਵਤਿਆਂ ਦੇ ਸਹੰਸਰ ਨਾਮੇ ਲਿਖੇ ਮਿਲਦੇ ਹਨ । ਕਈ ਪੁਰਾਤਨ ਹੱਥ ਲਿਖਤ ਪੋਥੀਆਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਬਦ ਮਾਰੂ ਮਹਲਾ੫ "ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥ ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥" ਦਾ ਸਿਰਲੇਖ ਬੀ ਸਹੰਸਰ ਨਾਮਾ ਦਿਤਾ ਹੋਇਆ ਮਿਲਦਾ ਹੈ [ਸੰਪਾਦਕ]

ਮਾਘ ਸੁਦੀ ੭ ਨੂੰ ਅਰਥਾਤ ੧੬੪੬ ਈ: ਵਿਚ ਲਿਖੀ ਜਾਣੀ ਸ਼ੁਰੂ ਹੋਈ ਸੀ। ਮੁੱਢ ਵਿਚ ਹੀ ਇਉਂ ਲਿਖਿਆ ਹੈ:–

ਹਜ਼ੂਰ ਤੇ ਹੁਕਮ ਹੋਆ ਸੀ ਜਿ ਜਬ ਹਮ ਦਰਗਹ ਕਉ ਚਲਹਿੰਗੇ ਤਬ ਤੁਮਾਰੇ ਮੁਖ ਤੇ ਕਹਾਵਹਿਗੇ ਜਿਤ ਸੰਸਾਰ ਕਾ ਭਲਾ ਹੋਵੈ.........ਪਰਮਾਰਥ ਸਾਖਿ ਲਿਖਣੇ ਕਾ ਅਰੰਭ ਭੈਆ।

ਇਹ ਇਕ ਵਡਾ ਵਾਰਤਕ ਗ੍ਰੰਥ ਹੈ। ਜਿਸ ਵਿਚ ਹਿੰਦੂ ਅਵਤਾਰਾਂ ਦੀਆਂ ਕਥਾਵਾਂ ਵਿਸਤਾਰ ਨਾਲ ਲਿਖੀਆਂ ਗਈਆਂ ਹਨ। ਇਸ ਤੋਂ ਮਾਲੂਮ ਹੁੰਦਾ ਹੈ ਕਿ ਉਨ੍ਹਾਂ ਦਾ ਹਿੰਦੂ ਪੁਰਾਣਕ ਗਿਆਨ ਕਾਫ਼ੀ ਭਰਪੂਰ ਮਾਤਰਾ ਵਿਚ ਸੀ। ਹੋ ਸਕਦਾ ਹੈ ਕਿ ਇਹ ਸਾਰੀ ਕਿਰਤ ਕੇਸੋ ਰਾਇ ਪੰਡਤ ਹੀ ਦੀ ਹੋਵੇ। ਅਸ਼ਟਪਦੀਆਂ ਅਨੁਸਾਰ ਸਾਖੀਆਂ ਦੀ ਤਰਤੀਬ ਇਉਂ ਹੈ।

੧. ਨਿਰੰਜਨ ਨਿਰੰਕਾਰ ਕੀ, ੨ ਵੈਰਾਟ ਕੀ, ੩ ਤ੍ਰਿਗੁਣ ਅਵਤਾਰ ਕੀ, ੪ ਸ਼ੇਖ ਨਾਗ ਅਵਤਾਰ ਕੀ, ੫ ਹੰਸਾ ਅਵਤਾਰ, ੬ ਮੱਛ ਅਵਤਾਰ, ੭ ਨਾਰਦ, ੮ ਸਨਕਾਦਿ. ੯: ਕਛੱਪ ਅਵਤਾਰ, ੧੦ ਬੈਰਾਹ, ੧੧ ਨਰਸਿੰਘ ੧੨ ਮੋਹਨੀ ਅਵਤਾਰ, ੧੩ ਧਨੰਤਰ, ੧੪ ਜਰਾ, ੧੫ ਕਪਲ ਮੁਨੀ, ੧੬ ਦੱਤਾ ਤ੍ਰੇ, ੧੭ ਨਰ ਨਰਾਇਣ, ੧੮ ਰਿਖਭ, ੧੯ ਹੈਗ੍ਰੀਵ, ੨੦ ਪ੍ਰਿਥ ਅਵਤਾਰ, ੨੧ ਬਾਵਨ, ੨੨ ਪਰਸ ਰਾਮ, ੨੩ ਆਦਿ ਰਾਮਾਇਣ, ੨੪ ਸ੍ਰੀ ਕ੍ਰਿਸ਼ਨ, ੨੫ ਨਾਮ ਕਾ ਮਹਾਤਮ, ੨੬ ਬਲਭ ਧਰ, ੨੭ ਬਉਧ ਅਵਤਾਰ, ੨੮ ਨਿਹ ਕਲੰਕੀ, ੨੯ ਭਗਤਾਂ ਕੀ, ੩੦ ਨਾਮ ਕੇ ਮਹਾਤਮ ਕੀ।

੨੩ ਵੀਂ ਅਸ਼ਟਪਦੀ ਦੀ ਵਿਆਖਿਆ ਵਿਚ ਰਾਮ ਚੰਦ੍ਰ ਦੀ ਕਹਾਣੀ ਹੈ ਇਸ ਵਿਚ ੧੮ ਕਥਾ ਹਨ। ਇਹੋ ਚੀਜ਼ 'ਆਦਿ ਰਾਮਾਇਣ ਸੋਢੀ ਮਿਹਰਵਾਨ ਕੀ ਨਾਂ ਤੇ ਵੱਖ ਭੀ ਮਿਲਦੀ ਹੈ। ਦੇਖੋ ਭਾਸ਼ਾ ਵਿਭਾਗ ਲਾਇਬ੍ਰੇਰੀ ਪਟਿਆਲਾ ਖਰੜਾ ਨੰ: ੨੧। ੨੪ ਵੀਂ ਅਸ਼ਟਪਦੀ ਵਿਚ ਦਿਤੇ ਭਗਤਾਂ ਦੇ ਹਾਲ ਬੜੀ ਦਿਲਚਸਪੀ ਵਾਲੇ ਹਨ ਤੇ ਕਾਫ਼ੀ ਪੁਰਾਣੇ ਹੋਣ ਕਾਰਕ ਇਤਿਹਾਸਕ ਤੌਰ ਤੇ ਵੀ ਅਹਿਮੀਅਤ ਰਖਦੇ ਹਨ।[1]

ਇਸ ਦਾ ਖਰੜਾ ਸਿਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ ਵਿਚ ੫੧੬੫/੨੦੯੪ ਨੰ: ਤੇ ਸੁਰੱਖਿਅਤ ਹੈ ਤੇ ਦੋ ਉਤਾਰੇ ਸੈਂਟ੍ਰਲ ਪਬਲਿਕ ਲਾਇਬਰੇਰੀ ਪਟਿਆਲਾ ਵਿਚ ਨੰਬਰ ੨੯੧੪ ਤੇ ਨੰ: ੬੬੨ ਤੇ ਵੀ ਹਨ[2]।

ਜਿਥੋ ਤਕ ਮਿਹਰਵਾਨ ਤੇ ਉਸ ਦੀ ਸੰਪਰਦਾ ਦੀ ਰਚੀ ਗੱਦਜ ਰਚਨਾ ਸਨਬੰਧ ਹੈ। ਇਹ ਆਕਾਰ ਤੇ ਪਰਕਾਰ ਦੋਹਾ ਪੱਖਾਂ ਤੋਂ ਪਰਸੰਸਾ ਦੀ ਅਧਿਕਾਰੀ ਹੈ। ਮਿਸਾਲ ਲਈ ਮਿਹਰਵਾਨ ਜਾਂ ਉਸ ਦੇ ਉਤਾਰਾਧਿਕਾਰੀਆਂ ਨੇ ਜੋ ਬਾਬੇ ਨਾਨਕ ਦੀਆਂ ਵਿਸਤ੍ਰਿਤ ਗੋਸਟਾਂ ਲਿਖੀਆਂ ਹਨ। ਉਹ ਜਿਥੇ ਇਤਿਹਾਸਕ ਨੁਕਤੇ ਤੋਂ ਸਾਨੂੰ ਕਈ ਨਵੀਆਂ ਗੱਲਾਂ ਦਸਦੀਆਂ ਹਨ, ਉਥੇ ਗੁਰਬਾਣੀ ਦੇ ਦੱਸੇ ਪਰਮਾਰਥ (ਵਿਆਖਿਆ) ਅਹਿਮੀਅਤ ਵਾਲੇ ਹਨ ਤੇ ਉਨ੍ਹਾਂ ਤੋ ਸਾਨੂੰ ਬਾਣੀ ਦੇ ਸਮਝਣ ਵਿਚ ਕਾਫ਼ੀ ਮਦਦ ਮਿਲਦੀ ਹੈ। ਕਈ ਥਾਂ ਤਾਂ ਉਥਾਨਕਾ ਬੰਨ੍ਹ ਕੇ ਦੱਸੇ ਗਏ ਅਰਥ ਬਹੁਤ

---

[1]ਹੋਰ ਜਾਣਕਾਰੀ ਲਈ ਵੇਖੋ ਪੰਜਾਬੀ ਹੱਥ ਲਿਖਤਾਂ ਦੀ ਸੂਚੀ-ਭਾਸ਼ਾ ਵਿਭਾਗ ਪੰਨਾ ੩੧੦।

[2]ਇਸ ਦੀ ਇਕ ਪ੍ਰਿਤੀ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ, ਅੰਮ੍ਰਿਟਸਰ ਨੇ ਹੁਣੇ ਹੀ ਪ੍ਰਾਪਤ ਕੀਤੀ ਹੈ। ਵੇਖੋ ਐਸ. ਐਚ. ਆਰ ਨੰਬਰ ੨੪੯੮।

ਇਸ ਦਾ ਇਕ ਹੋਰ ਬਹੁਟ ਪੁਰਾਣਾ ਖਰੜਾ ਧਰਮਸਾਲਾ ਸੋਢੀਆਂ ਹਾਲ ਬਾਜ਼ਾਰ ਅੰਮ੍ਰਤਸਰ ਵਿਚ ਹੈ ਜਿਸ ਦੇ ਅਧਯੈਨ ਲਈ ਸੰਪਾਦਕ ਨੂੰ ਸਰਦਾਰ ਹਰੀ ਸਿੰਘ ਜੀ ਕਟੜਾ ਜੈਮਲ ਸਿੰਘ ਨੇ ਬਹੁਤ ਸਹਾਇਤਾ ਕੀਤੀ ਹੈ। [ਸੰਪਾਦਕ

ਹੀ ਸੁੰਦਰ ਤੇ ਢੁਕਵੇਂ ਹਨ ਜਿਵੇਂ ਕੂੰਜਾਂ ਦੀ ਸਾਖੀ ਨੰ: ੩੭ ਵਿਚ।

ਇਹ ਸਾਰਾ ਸਾਖੀ ਭੰਡਾਰ ਸਤਾਰ੍ਹਵੀਂ ਸਦੀ ਦੇ ਮੱਧ ਕਾਲ ਦੀ ਟਕਸਾਲੀ ਪੰਜਾਬੀ ਵਾਰਤਕ ਦਾ ਵਧੀਆ ਨਮੂਨਾ ਹੈ ਜਦੋਂ ਕਿ ਹੋਰ ਪ੍ਰਾਂਤਕ ਬੋਲੀਆਂ ਵਿਚ ਇਸ ਕਿਸਮ ਦੀ ਤੇ ਇਤਨੀ ਮਾਤਰਾ ਵਿਚ ਗਦਯ ਰਚਨਾ ਵਜੂਦ ਵਿਚ ਨਹੀਂ ਸੀ ਆਈ। ਸੋ ਇਹ ਗਲ ਕਾਫੀ ਸੰਤੁਸ਼ਟਤਾ ਵਾਲੀ ਹੈ ਕਿ ਉਸ ਸਮੇਂ ਪੰਜਾਬੀ ਗਦਜ ਨੇ ਇਤਨਾ ਨਿਖਰਵਾਂ ਤੇ ਨਿਰਮਲ ਰੂਪ ਧਾਰਨ ਕੀਤਾ ਹੋਇਆ ਸੀ, ਭਾਵੇ ਸੰਤ ਭਾਸ਼ਾ ਦੇ ਪ੍ਰਭਾਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਛੋਟੇ ਛੋਟੇ ਵਾਕ, ਵਡੀਆਂ ਵਡੀਆਂ ਨਸੀਹਤਾਂ ਨਾਲ ਭਰੇ ਹੋਏ ਹਨ। ਸੈਲੀ ਦੀ ਮਧੁਰਤਾ ਪਾਠਕਾਂ ਨੂੰ ਇਕ ਅਨੋਖੀ ਰਸ ਰੰਗ ਵਿਚ ਲੀਨ ਰਖਦੀ ਹੈ। ਸਿਖ ਸਿਧਾਂਤਾਂ ਤੇ ਸਾਖੀਆਂ ਦੇ ਬਾਵਜੂਦ ਹਿੰਦੂ ਵਿਚਾਰ ਧਾਰਾ ਤੇ ਹਿੰਦੂ ਮਿਥਿਹਾਸ ਦਾ ਤਕੜਾ ਗੂੜ੍ਹਾ ਰੰਗ ਹੈ ਚਾਹੇ ਹਵਾਲੇ ਵਜੋਂ ਚਾਹੇ ਵੈਸੇ ਹੀ ਫਿਰ ਵੀ ਇਨ੍ਹਾਂ ਰਚਨਾਂ ਦਾ ਆਪਣਾ ਸਥਾਨ ਹੈ ਤੇ ਮੱਦ-ਖੇਤਰ ਵਿਚ ਤਾਂ ਸਚਮੁਚ ਹੀ ਉਨ੍ਹਾਂ ਦੀ ਦੇਣ ਆਦਰ ਦੀ ਅਧਿਕਾਰੀ ਹੈ।

# ੨. ਸਾਹਿਤਕ ਅਧਐਨ

## ੳ. ਜਨਮ ਸਾਖੀ ਦੀ ਸਾਹਿਤਕ ਮਹੱਤਤਾ

[ ਡ; ਆਰ. ਐਲ. ਆਹੂਜਾ ਅੰਬਾਲਾ]

ਜਨਮ ਸਾਖੀ ਸਾਹਿਤ ਦਾ ਇਕ ਰੂਪ ਹੈ। ਅਜੱਕਲ ਇਸ ਰੂਪ ਨੂੰ ਜੀਵਨੀ ਕਹਿੰਦੇ ਹਨ। ਪੁਰਾਣੇਪੰਜਾਬੀ ਸਾਹਿਤ ਵਿਚ ਇਹ ਰੂਪ ਉਪ-ਪ੍ਰਧਾਨ ਸੀ ਅਤੇ ਗਦ ਸਾਹਿਤ ਵਿਚ ਮੁੱਖ। ਮਿਹਰਬਾਨ ਦੀ ਸਾਖੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੇ ਨੇੜੇ ਦੀ ਹੈ ਜਦ ਕਿ ਭਗਤ ਬਾਣੀ ਦਾ ਸੰਗ੍ਰਹ ਹੋਇਆ ਅਤੇ ਪੰਜਵੇਂ ਗੁਰੂ ਸਾਹਿਬ ਤੇ ਭਾਈ ਗੁਰਦਾਸ ਨੇ ਇਕ ਬੜੇ ਮਹਾਨ ਗ੍ਰੰਥ ਦੀ ਰਚਨਾ ਕੀਤੀ ਅਤੇ ਇਸ ਦ੍ਵਾਰਾ ਨਵੀਂ ਧਰਮ ਪਰੰਪਰਾ ਤੇ ਆਪਣੀ ਵਿਦਵਤਾ ਤੇ ਸਾਹਿਤਕਾਰੀ ਦੀ ਮੋਹਰ ਲਗਾ ਦਿਤੀ॥

ਸਾਹਿਤ ਦੇ ਇਤਿਹਾਸ ਵਿਚ ਪਹਿਲਾ ਸਥਾਨ ਧਾਰਮਿਕ ਕਾਵਿ ਦਾ ਹੈ। ਆਰੰਭ ਵਿਚ ਇਸ ਦੀ ਪ੍ਰੇਰਨਾ ਸਰਵ ਜਨਕ ਸੀ। ਸੰਗੀਤ ਰਸ, ਭਗਤੀ ਰਸ ਤੇ ਸ਼ਾਂਤਿ ਰਸ ਇਸ ਦੇ ਮੁੱਖ ਲਖਸ਼ਣ ਸਾਹਿਤ ਨੂੰ ਵਿਸ਼ਾਲ ਤੇ ਡੂੰਘੀ ਪ੍ਰੇਰਨਾ ਪ੍ਰਦਾਨ ਕਰਦੇ ਹਨ। ਇਸ ਕਾਰਨ ਧਾਰਮਕ ਕਾਵਿ ਸਾਹਿਤ ਦਾ ਪ੍ਰਧਾਨ ਰੂਪ ਰਿਹਾ ਅਤੇ ਗਦ ਸਾਹਿਤ ਦਾ ਵਿਕਾਸ਼ ਨਾ ਹੋ ਸਕਿਆ।

ਪਰ ਧਾਰਮਕ ਕਾਵਿ ਦੀ ਮਹਾਨਤਾ ਅਤੇ ਪਵਿਤਰਤਾ ਇਸ ਦੀਆਂ ਸੀਮਤਾਵਾਂ ਬਣ ਗਈਆਂ। ਇਸ ਦਾ ਸੁਾਦ ਇਕ ਵਿਸ਼ੇਸ਼ ਸਥਾਨ ਅਤੇ ਇਕ ਨਿਯਤ ਸਮੇਂ ਤੇ ਲਿੱਤਾ ਜਾ ਸਕਣ ਲਗਾ। ਇਸ ਲਈ ਗੰਭੀਰ ਵਾਤਾਵਰਣ ਅਨਿਵਾਰਿਯ ਹੋਗਿਆ, ਜਿਸ ਵਿਚ ਹਰ ਇਕ ਵਸਤੂ ਸ਼ੁਧ ਤੇ ਪਵਿਤਰ ਹੋਣੀ ਚਾਹੀਦੀ ਸੀ। ਇਸ ਵਿਚ ਸ਼੍ਰੋਤਾਵਾਂ ਦਾ ਪ੍ਰਤੀਭਾਵ ਦੀ ਸੀਮਤ ਹੋਗਿਆ। ਨਿਰਬਲਤਾ ਨਿੰਮ੍ਰਤਾ, ਦੀਨਤਾ ਤੇ ਆਸਰਾ; ਡਰ ਤੋਂ ਰਖਿਆ, ਦੀ ਲੋੜ ਦੇ ਭਾਵ ਮਨ ਵਿਚ ਪ੍ਰਧਾਨ ਹੋਣ ਲਗੇ। ਅਰਥਾਤ ਧਾਰਮਕ ਕਾਵਿ ਨੇ ਅੰਤਹਕਰਨ ਦੇ ਇਕ ਵਿਸ਼ੇਸ਼ ਭਾਗ ਨੂੰ ਪ੍ਰੇਰਿਆ ਤੇ ਉਸ ਨੂੰ ਤ੍ਰਿਪਤੀ ਤੇ ਸ਼ਾਂਤੀ ਬਖਸ਼ੀ।

ਧਾਰਮਕ ਕਾਵਿ ਵਿਚ ਇਕ ਹੋਰ ਸੀਮਤਾ ਹੈ। ਪ੍ਰਮਾਤਮਾ ਇਕ ਸੂਖਸ਼ਮ ਕਲਪਿਤ ਹੋਂਦ ਹੈ। ਪ੍ਰਮਾਤਮਾ ਦਾ ਨਾਂਉ ਇਕ ਪ੍ਰਤੀਕ ਹੈ, ਭਾਸੇ ਜਾ ਸਕਣ ਵਾਲੀ ਯਥਾਰਥਕਾ ਨਹੀਂ, ਕੋਈ ਠੋਸ ਪਦਾਰਥਕ ਅਸਤਿਤਵ ਨਹੀਂ ਇਸ ਨਾਲ ਸਬੰਧ ਕਲਪਿਤ ਹੈ; ਯਥਾਰਥਤਾ ਨਹੀਂ, ਭਾਵੁਕ ਹੈ, ਬੋਧਕ ਨਹੀਂ ਇਸ ਲਈ ਜਨ ਸਾਧਾਰਨ ਲਈ ਪ੍ਰਮਾਤਮਾ ਸ਼ਾਹਾਂ ਜਿਹਾ ਸ਼ਹਿਨਸ਼ਾਹ ਹੈ, ਗੁਰੂਆਂ ਜਿਹਾ ਸਤਿਗੁਰੂ ਹੈ, ਸਮਾਧੀ ਵਿਚ ਮਸਤ ਰਹਿਣ ਵਾਲੇ ਵਿਰਕਤੀਆਂ ਜਿਹਾ ਬ੍ਰਹਮ ਜਾਂ ਬੇ ਪਰਵਾਹ ਮੌਲਾ ਹੈ; ਗੋਪੀਆਂ ਵਾਲਾ ਕਰਿਸ਼ਣ ਹੈ; ਸੀਤਾ ਸਤੀ ਦਾ ਪਤੀ ਰਾਮ ਹੈ, ਮੁਹੰਮਦ ਨੂੰ ਰਸੂਲ ਬਣਾਉਨ ਵਾਲਾ ਖੁਦਾ ਹੈ, ਹਜ਼ਰਤ ਈਸਾ ਦਾ ਬਾਪ ਹੈ। ਅਰਥਾਤ ਖੁਦਾ ਦੀ ਹੋਂਦ ਉਸ ਦੇ ਅਵਤਾਰਾਂ ਨਾਲ ਸੰਬੰਧਤ ਹੈ। ਆਪਣੇ ਆਪ ਵਿਚ ਉਹ ਸਮਝ ਜਾ ਗਿਆਨ ਤੋਂ ਬਾਹਰ ਹੈ। ਇਸ ਲਈ ਪ੍ਰਮਾਤਮਾ ਨਾਲ ਮਨੁੱਸ਼ ਦਾ ਸੰਬੰਧ ਦਾਸ, ਪੂਜਾ, ਪਤਨੀ, ਪੁਤਰ, ਦੂਤ ਆਦਿ ਦਾ ਮੰਨਿਆ ਗਿਆ ਹੈ। ਜੋ ਵੀ ਭਾਵ ਧਾਰਮਿਕ ਕਾਵਿ ਵਿਚ ਪ੍ਰਗਟ ਕੀਤੇ ਗਏ ਹਨ ਉਹ ਇਨ੍ਹਾਂ ਸਾਰਿਆਂ ਸੰਬੰਧਾਂ ਤੋਂ ਹੀ ਪ੍ਰਗਟ ਹੋਏ ਜਾਪਦੇ ਹਨ। ਸਮਾਨਤਾ ਦਾ ਭਾਵ ਕੇਵਲ ਵੇਦਾਂਤ ਵਿਚ ਹੈ। ਪਰ ਵੇਦਾਂਤ ਨਿਰੋਲ ਦਰਸ਼ਨ ਹੈ ਬੋਧਕ ਵਿਚਾਰ ਜਿਹਾ ਹੈ। ਇਸ ਵਿਚ ਭਾਵੁਕ ਪ੍ਰਤੀ ਕ੍ਰਿਯਾ ਘੱਟ ਵੱਧ ਹੀ

ਮਿਲਦੀ ਹੈ। ਇਹੋ ਕਾਰਨ ਹੈ ਕਿ ਭਗਤ ਲੋਕ ਖੁਦਾ ਦੀ ਨਿਸਬਤ ਰਸੂਲ ਨਾਲ, ਗਾਡ ਦੀ ਨਿਸਬਤ ਹਜ਼ਰਤ ਈਸਾ ਨਾਲ ਪ੍ਰਮਾਤਮਾਂ ਦੀ ਨਿਸਬਤ, ਰਾਮ ਕਰਿਸ਼ਨ ਆਦਿ ਨਾਲ, ਅਧਿਕ ਪਿਆਰ, ਤੇ ਸ਼ਰਧਾ ਰਖਦੇ ਹਨ। ਉਨ੍ਹਾਂ ਦੇ ਨਾਂ ਤੇ ਅਧਿਕ ਤਿਆਗ ਤੇ ਜੋਸ਼ ਦਾ ਮਨੋਭਾਵ ਦਰਸਾਂਦੇ ਹਨ ਅਤੇ ਇਸ ਲਈ ਧਾਰਮਕ ਧੜੇ ਬੰਦੀ ਕਰਦੇ ਹਨ। ਜੇ ਜਨ ਸਧਾਰਨ ਗੁਰੂ ਤੋਂ ਵੱਧ ਕੇ ਸਤਿਗੁਰ ਨੂੰ ਮੰਨਦੇ ਤਾਂ 'ਸਾਰੀ ਮਾਨਸ ਕੀ ਜਾਤ' ਹਿੰਦੂ, ਸਿੱਖ. ਮੁਸਲਿਮ, ਈਸਾਈ, ਯਹੂਦੀ ਆਦਿ ਨਾਵਾਂ ਨਾਲ ਪ੍ਰਸਿਧ ਨਾ ਹੁੰਦੀ। ਕੋਈ ਗਾਡ ਦਾ, ਕੋਈ ਅਲਾਹ ਦਾ, ਕੋਈ ਪ੍ਰਮਾਤਮਾ ਦਾ ਅਤੇ ਕੋਈ ਸਤਿਗੁਰੂ (ਅਕਾਲਪੁਰਖ) ਦਾ ਅਨੁਯਾਈ ਹੁੰਦਾ। ਪਰ ਮੁਹਮੰਦ, ਈਸਾ, ਰਾਮ ਕਰਿਸ਼ਨ ਤੇ ਨਾਨਕ ਦੇ ਅਨੁਯਾਈ ਨਾ ਹੁੰਦੇ। ਮੁਕਦੀ ਗਲ ਇਹ ਹੈ ਕਿ ਜਨ ਸਾਧਾਰਨ ਰਬ ਨੂੰ ਉਸ ਦੇ ਪ੍ਰਚਾਰਕ ਦੇ ਰੂਪ ਵਿਚ ਵੇਖਦਾ ਹੈ, ਨਾ ਕਿ ਉਸ ਦੇ ਆਪਣੇ ਸੂਖਸ਼ਮ ਪ੍ਰਤੀਕਾਤਮਕ ਨਿਰੰਜਨ, ਨਿਰਾਕਾਰ. ਸਰਵ ਵਿਆਪਕ, ਨਿਰਪੇਖ ਰੂਪ ਵਿਚ। ਇਸ ਲਈ ਧਾਰਮਕ ਕਾਵਿ ਵਿਚ ਮਾਨਵਤਾ ਦਾ ਅਭਾਵ ਹੋਣ ਕਰਕੇ ਇਸ ਦੀ ਪ੍ਰੇਰਨਾ ਸੀਮਤ ਹੋ ਜਾਂਦੀ ਹੈ।

ਧਾਰਮਕ ਕਾਵਿ ਵਿਚ ਇਹ ਤਿੰਨ ਸੀਮਤਾਵਾਂ ਹਨ : ਪ੍ਰਯੋਗ ਦੀ, ਭਾਵ ਦੀ ਤੇ ਮਾਨਵਤਾ ਦੀ। ਇਨ੍ਹਾਂ ਤਿੰਨਾਂ ਦੇ ਕਾਰਨ ਧਾਰਮਕ ਕਾਵਿ ਅਧੂਰਾ ਤੇ ਅਪੂਰਨ ਹੈ। ਇਸ ਵਿਚ ਸ਼੍ਰੇਸ਼ਟਤਾ ਕਵਿਤਾ, ਆਦਿ ਗੁਣ ਤਾਂ ਹਨ ਪਰ ਤਾਂ ਵੀ ਜਨ ਸਾਧਾਰਨ ਲਈ ਇਹ ਹੱਦ ਤੋਂ ਅਧਿਕ ਉਚੇਰਾ, ਕਾਵਿ ਤੇ ਸ੍ਰੇਸ਼ਟ ਹੈ। ਉਸ ਦੇ ਅਧਿਆਤਮਕ ਵੇਲਿਆਂ ਦੀ ਇਹ ਖ਼ੁਰਾਕ ਤਾਂ ਹੈ ਪਰ ਉਸਦੇ ਮਾਨਣ ਜੀਵਨ ਨਾਲ ਇਸ ਦਾ ਸੰਬੰਧ ਘੱਟ ਹੈ ਜਿਸ ਨੂੰ ਧਾਰਮਕ ਕਾਵਿ ਨਿਰਾਰਥਕ ਤੇ ਤੁੱਛ ਸਮਝਦਾ ਹੈ। ਜੀਵਨ ਦੇ ਆਨੰਦ ਤੇ ਜੀਵਨ ਦੀ ਸੁੰਦਰਤਾ ਦਾ ਵਰਣਨ ਧਾਰਮਕ ਕਾਵਿ ਵਿਚ ਲੱਭਣ ਤੋਂ ਵੀ ਨਹੀਂ ਮਿਲਦਾ। ਇਸ ਵਧੇਰੀ ਘਾਟ ਨੂੰ ਪੂਰਾ ਕਰਨ ਲਈ ਸਾਖੀ ਸਾਹਿਤ ਹੋਂਦ ਵਿਚ ਆਉਂਦਾ ਜਾਪਦਾ ਹੈ, ਕਿਉਂ ਜੁ ਇਹ ਸਾਖੀ ਸਾਹਿਤ ਭਗਤਾਂ ਨਾਲ ਸ਼ੁਰੂ ਹੁੰਦਾ ਹੈ। ਇਹਦੇ ਪਾਤਰ ਪ੍ਰਮਾਤਮਾਂ ਦੇ ਭਗਤ ਹਨ ਅਤੇ ਲਿਖਣ ਵਾਲੇ ਭਗਤਾਂ ਦੇ ਭਗਤ। ਇਸ ਵਿਚ ਪ੍ਰਯੋਗ ਦੀ, ਭਾਵਾਂ ਦੀ ਤੇ ਮਾਨਵਤਾ ਦੀ, ਜਾਂ ਤਿੰਨ ਪ੍ਰਕਾਰਾਂ ਦੀ ਖੁੱਲ ਹੈ। ਇਸ ਖੁੱਲ ਨੇ ਧਰਮ ਸਾਹਿਤ ਦੀ ਪ੍ਰੇਰਨਾ ਨੂੰ ਸਰਵ ਜਨਕ ਕਰ ਦਿਤਾ ਹੈ ਤੇ ਸਾਖੀ ਸਾਹਿਤ ਨੂੰ ਹਰਮਨ ਪਿਆਰਾ।

ਸਾਖੀ ਵਿਚ ਭਗਤੀ ਰਸ ਤੋਂ ਛੁੱਟ ਜੀਵਨ ਰਸ ਸਮੂਹਕ ਰੂਪ ਵਿਚ ਇਤਿਹਾਸ ਵਿਚ ਮਿਲਦਾ ਹੈ ਅਤੇ ਵਿਅਕਤੀ ਗਤਿ ਰੂਪ ਤੇ ਅਨਗਿਣਤਾ ਅਨੇਕਤਾ ਵਿਚ ਗਲਪ ਵਿਚ ਮਿਲਦਾ ਹੈ। ਸਾਖੀ ਇਤਿਹਾਸ ਤੇ ਗਲਪ ਦੀ ਆਗੂ ਹੈ। ਜੀਵਨ ਜਾਂ ਮਾਨਵ ਰਸ ਸਾਹਿਤ ਦਾ ਕੇਂਦਰੀ ਰਸ ਹੈ। ਇਸ ਰਸ ਲਈ ਸਾਡੇ ਵਿਚ ਅੰਤਾਂ ਦੀ ਭੁੱਖ ਹੈ। ਆਯੂ ਦਾ ਥੋੜਾ ਹੋਣਾ, ਸਰੀਰ ਦੇ ਕਾਰਨ ਸਹਮਿਤ ਹੋਣਾ, ਆਰਥਕ ਸਥਿਤੀ ਦੇ ਕਾਰਨ ਸੰਕੁਚਿਤ ਹੋਣਾ ਸਾਡੇ ਵਿਚ ਅਨੇਕਾਂ ਰੀਝਾਂ ਪੈਦਾ ਕਰਦਾ ਹੈ ਤੇ ਅਪ੍ਰਾਪਤੀ ਦੇ ਕਾਰਨ ਅਨੇਕਾਂ ਹਸਰਤਾਂ। ਇਸ ਲਈ ਜੀਵਨੀ, ਗਲਪ ਅਤੇ ਇਤਿਹਾਸ ਵਿਚ ਦੂਜਿਆਂ ਰਾਹੀਂ ਜੀਵਨ ਭੋਗ ਦਾ ਅਸਹਮਿਤ ਅਵਕਾਸ਼ ਮਿਲਦਾ ਹੈ। ਇਸ ਲਈ ਸਾਹਿਤ ਦੇ ਵਿਚ ਤਿੰਨੇ ਰੂਪ ਆਪਣੇ ਆਪਣੇ ਥਾਂ ਤੇ ਬਹੁਤ ਹੀ ਰੋਚਕ ਲਗਦੇ ਹਨ। ਸਾਖੀ ਨੇ ਨਾ ਕੇਵਲ ਧਰਮ ਕਾਵਿ ਦੀ ਅਪੂਰਣਤਾ ਨੂੰ ਪੂਰਾ ਕੀਤਾ ਸਗੋਂ ਜੀਵਨ ਸ੍ਵਾਦ ਦੇ ਕੇ ਲਿਖਤੀ ਲੌਕਿਕ (Secular) ਸਾਹਿਤ ਦੀ ਪ੍ਰਥਾ ਚਲਾਈ।

ਜੀਵਨ ਰਸ ਸਾਖੀ ਦੇ ਸਾਹਿਤ ਵਾਂਗ ਕੇਦਰੀ ਰਸ ਹੈ। ਇਸ ਵਿਚ ਜੀਵਨ ਦੀ ਬਹੁਲਤਾ ਤੋਂ ਛੁਟ ਜੀਵਨ ਦਾ ਇਕ ਨਵਾਂ ਤਜਰਬਾ ਮਿਲਦਾ ਹੈ। ਗਾਂਧੀ ਆਪਣੀ ਜੀਵਨੀ ਨੂੰ "ਮਾਈ ਐਕਸਪੇਰੀਮੈਂਟ ਵਿਦ ਟਰੁੱਥ" ਕਹਿੰਦਾ ਹੈ ਅਤੇ ਠੀਕ ਕਹਿੰਦਾ ਹੈ। ਅੰਗ੍ਰੇਜ਼ੀ ਦਾ ਪ੍ਰਸਿਧ ਨਾਵਲ ਕਾਰ ਹਾਰਡੀ ਆਪਣੀ ਪ੍ਰਸਿਧ ਰਚਨਾਂ "ਟੈਸ" ਵਿਚ ਇਸੇ ਵਿਚਾਰ ਨੂੰ ਨਿਰਾਸ਼ਾਵਦੀ ਭਾਵ ਨਾਲ ਪ੍ਰਗਟ ਕਰਦਾ ਹੋਇਆ ਕਹਿੰਦਾ ਹੈ ਕਿ ਪਹਿਲਾਂ ਤਾਂ ਸਾਨੂੰ ਜੀਉਂਣ ਦਾ ਵੱਲ ਨਹੀਂ ਆਂਉਦਾ। ਪਰ ਜਦ ਆ ਵੀ ਜਾਂਦਾ ਹੈ ਤਦ ਕੂਚ ਦਾ ਨਗਾਰਾ ਵੱਜਣ ਲਗ ਪੈਂਦਾ ਹੈ। ਇਕ ਜੀਵਨੀ ਇਕ ਤਜਰਬਾ ਹੈ ਜੋ ਪਾਠਕ ਨੂੰ ਕੀਤਾ ਕਰਾਇਆ ਮਿਲ ਜਾਂਦਾ ਹੈ। ਸਿਨੇਮਾ ਦੀ ਰੀਲ ਵਾਂਗ ਕਿਸੇ ਦੀ ਜੀਵਨੀ ਸਾਡੀ ਕਲਪਨਾ ਦੇ ਪਰਦੇ ਤੇ ਖੁੱਲ੍ਹਦੀ ਜਾਂਦੀ ਹੈ ਤੇ ਆਪਣੀ ਵਿਚਿੱਤਰਤਾ, ਸਚਾਈ ਤੇ

ਮਾਨਵਤਾ ਦੇ ਸ੍ਵਾਦ ਨਾਲ ਸਾਨੂੰ ਆਪਣੇ ਵਿਚ ਸਮਾਂ ਲੈਂਦੀ ਹੈ। ਕਾਲਪਨਿਕ ਤੌਰ ਤੇ ਦੂਜੇ ਦਾ ਤਜਰਬਾ ਸਾਡਾ ਤਜਰਬਾ ਬਣ ਜਾਂਦਾ ਹੈ। ਇਸ ਤਰ੍ਹਾਂ ਸਾਡੀ ਜੀਵਨ ਦੀ ਭੁੱਖ ਕੁਛ ਹਦ ਤਕ ਜਾਂ ਕੁਝ ਚਿਰ ਲਈ ਉਤਰ ਜਾਂਦੀ ਹੈ। ਇਕ ਨਵੀਂ ਥਾਂ ਤੇ ਨਵੇਂ ਆਦਮੀ ਨੂੰ ਨਵੇਂ ਪਰੀਵਾਰ ਵਿਚ ਜੰਮਦਾ, ਪਲਦਾ, ਵੱਡਾ ਹੁੰਦਾ, ਪ੍ਰੇਮ ਵਿਚ ਫਸਦਾ, ਨੌਕਰੀ ਲਈ ਹੱਥ ਪੈਰ ਮਾਰਦਾ, ਬੀਮਾਰ ਹੁੰਦਾ, ਸ਼ਰੀਰਕ, ਗ੍ਰਿਹਸਥੀ ਅਤੇ ਕੰਮ ਦੀਆਂ ਔਕੜਾਂ ਨਾਲ ਸੰਘਰਸ਼ ਕਰਦਾ ਜਦ ਅਸੀਂ ਕਿਸੇ ਨੂੰ ਵੇਖਦੇ ਜਾਂ ਪੜ੍ਹਦੇ ਹਾਂ ਤਾਂ ਇਸ ਵਿਚ ਜੀਵਨ ਰਸ ਮਿਲਦਾ ਹੈ। ਇਸ ਨਾਲ ਸਾਡੇ ਨਵੇਂ ਭਾਵ ਉਜਾਗ੍ਰ ਤੇ ਤਰਿਪਤ ਹੁੰਦੇ ਹਨ। ਸਾਡੀ ਕਲਪਨਾ ਨਵੀਆਂ ਮਨਜ਼ਲਾਂ ਚੜ੍ਹਦੀ ਤੇ ਉਨ੍ਹਾਂ ਤੇ ਟਕਰਾ ਮਾਰਦੀ ਹੈ। ਇਹ ਸਾਪੇਖ ਅਨੁਭਵ ਸਾਡੇ ਭਾਵਾਂ ਨੂੰ; ਸਾਡੀ ਕਲਪਨਾ ਨੂੰ ਅਤੇ ਬੁਧੀ ਨੂੰ ਧਨੀ ਬਣਾ ਦਿੰਦਾ ਹੈ ਅਤੇ ਸਾਡੀ ਜੀਵਨ ਭੁੱਖ ਵੀ ਕੁਝਕੁ ਲਾਹ ਦਿੰਦਾ ਹੈ। ਇਸ ਲਈ ਸਾਖੀ ਮਨੋਰੰਜਕ ਵੀ ਹੈ ਅਤੇ ਨਾਲ ਵਿਕਾਸ਼ਦਾਇਕ।

ਪਰ ਜਦ ਸਾਖੀ ਕਿਸੇ ਮਹਾਂ ਪੁਰਸ਼ ਦੀ ਹੋਵੇ ਤਾਂ ਉਸ ਵੱਲ ਸਾਡੀ ਸ਼੍ਰਧਾ ਜੁੜ ਜਾਂਦੀ ਹੈ। ਲੌਕਿਕ ਭਗਤੀ ਭਾਵ ਨੂੰ ਅੰਗ੍ਰੇਜ਼ੀ ਸਾਹਿਤ ਵਿਚ ਵੀਰ ਸ੍ਰਧਾ ਜਾਂ 'ਹੀਰੋ-ਵਰਸ਼ਿਪ' ਕਹਿੰਦੇ ਹਨ। ਇਕ ਉਚੀ ਹਸਤੀ ਦਾ ਜੀਵਨ ਅਨੁਭਵ ਸਾਨੂੰ ਆਪਣੀ ਪੱਧਰ ਤੋਂ ਬਹੁਤ ਉੱਚਾ ਲੈ ਜਾਂਦਾ ਹੈ, ਉਸ ਦੇ ਜੀਵਨ ਤਜਰਬੇ ਨੂੰ ਅਸੀਂ ਸਫਲ ਤੇ ਉਚੇਰਾ ਸਮਝ ਕੇ ਉਸ ਦੀ ਨਕਲ ਦਾ ਯਤਨ ਕਰਦੇ ਹਾਂ। ਉਸ ਦੀ ਹਰ ਗਲ ਨੂੰ ਸਲਾਹੁੰਦੇ ਤੇ ਅਨੁਕਰਨ ਯੋਗ ਸਮਝਦੇ ਹਾਂ। ਇਨ੍ਹਾਂ ਦੇ ਜੀਵਨ ਨੂੰ ਆਦਰਸ਼ਕ ਸਮਝਦੇ ਹਾਂ ਤੇ ਇਸ ਵਿਚ ਪੂਰੀ ਸ਼੍ਰਧਾ ਤੇ ਨਿਸਚਾ ਰੱਖਣ ਦੇ ਕਾਰਨ ਆਦਰਸ਼ਵਾਦੀ ਹੋ ਜਾਂਦੇ ਹਾਂ।

ਸਾਖੀ ਵਿਚ ਜੀਵਨ ਰਸ ਤੇ ਆਦਰਸ਼ਵਾਦ ਤੋਂ ਛੁਟ ਅਵਤਾਰਵਾਦ ਵੀ ਹੁੰਦਾ ਹੈ ਜੋ ਇਹਦਾ ਤੀਸਰਾ ਲਖਸ਼ਣ ਜਾਣਨਾ ਚਾਹੀਦਾ ਹੈ। ਜਿਸ ਤਰ੍ਹਾਂ ਕਿ ਪਹਿਲਾਂ ਦੱਸਿਆ ਗਿਆ ਹੈ ਅਸੀਂ ਪ੍ਰਮਾਤਮਾਂ ਨੂੰ ਰਾਮ ਜਾਂ ਕ੍ਰਿਸ਼ਣ ਦੇ, ਅੱਲਾਹ ਨੂੰ ਰਸੂਲ ਦੇ. ਗਾਡ ਨੂੰ ਈਸਾ ਰੂਪ ਵਿਚ ਦੇ ਵੇਖਦੇ ਹਾਂ, ਅਸੀਂ ਨਿਰਾਕਾਰ ਨੂੰ ਸਾਕਾਰ ਬਣਾ ਲੈਂਦੇ ਹਾਂ, ਰਬ ਦੇ ਪ੍ਰਚਾਰਕ ਨੂੰ ਰਬ ਦਾ ਪ੍ਰਤੀਨਿਧ, ਰਬ ਦਾ (ਪੈਗ਼ਾਮ) ਸੰਦੇਸਾ ਲੈ ਆਉਣ ਵਾਲਾ ਦੂਤ (ਪੈਗ਼ੰਬਰ) ਜਾਂ ਰੱਬ ਦਾ ਮਨੁਖੀ ਰੂਪ ਜਾਂ ਅਵਤਾਰ ਮੰਨ ਲੈਂਦੇ ਹਾਂ। ਇਸ ਕਾਰਨ ਸਾਡੀ ਸ਼੍ਰਧਾ ਇਨ੍ਹਾਂ ਮਹਾਂਪੁਰਸ਼ਾਂ ਵੱਲ ਵਧੇਰੇ ਡੂੰਘੀ ਹੋ ਜਾਂਦੀ ਹੈ। ਇਸ ਡੂੰਘੀ ਸ਼੍ਰਧਾ ਦੇ ਕਾਰਨ ਅਸੀਂ ਇਨ੍ਹਾਂ ਨੂੰ ਨਾ ਕੇਵਲ ਅਨੁਪਮ ਪੁਰਸ਼ ਮੰਨ ਲੈਂਦੇ ਹਾਂ, ਇਸ ਤੋਂ ਵਧ ਕੇ ਅਸੀਂ ਇਨ੍ਹਾਂ ਵਿਚ ਰੱਬੀ ਜਾਂ ਦੈਵੀ ਸ਼ਕਤੀ ਦਾ ਚਮਤਕਾਰ ਦੇਖਣ ਲਗ ਪੈਂਦੇ ਹਾਂ। ਭਾਵੁਕਤਾ ਦੇ ਵਧ ਜਾਣ ਨਾਲ ਕਲਪਨਾ ਤੀਬਰ ਹੋ ਜਾਂਦੀ ਹੈ ਤੇ ਤਰਕ ਮੰਦ ਪੈ ਜਾਂਦੀ ਹੈ। ਅਸੀਂ ਮਹਾ ਪੁਰਸ਼ਾਂ ਨੂੰ ਸਦਾ ਉਚਾ, ਸਦਾ ਸ੍ਰੇਸ਼ਟ, ਸਦਾ ਸਚਾ, ਸਦਾ ਯੋਗ, ਸਦਾ ਅਸਾਧਾਰਨ ਮੰਨ ਲੈਂਦੇ ਹਾਂ। ਇਨ੍ਹਾਂ ਵਿਚ ਮਨੁੱਖੀ ਕਮਜ਼ੋਰੀਆਂ ਕਚਿਆਈਆਂ ਜੋ ਸੁਭਾਵਕ ਹਨ ਸਾਨੂੰ ਨਜ਼ਰ ਨਹੀਂ ਆਉਂਦੀਆਂ ਸਗੋਂ, ਅਥਾਹ ਸ੍ਰਧਾ ਦੇ ਕਾਰਨ ਅਸਤਿ ਜਾਪਦੀਆਂ ਹਨ। ਸੰਪੂਰਨ ਮਨੁੱਸ਼ ਵਿਚ ਅਪੂਰਨਤਾ ਕਿੱਥੇ? ਸਗੋਂ ਦੈਵੀ ਸ਼ਕਤੀ ਦੇ ਕਾਰਨ ਉਹ ਰੱਬੀ ਤੇ ਅਸਾਧਾਰਨ ਗੁਣਾਂ ਦੇ ਧਨੀ ਸਮਝੇ ਜਾਂਦੇ ਹਨ। ਉਹ ਅਜੇਹੇ ਕਰਿਸ਼ਮੇ ਕਰਦੇ ਹਨ ਜੋ ਕੇਵਲ ਰਬ ਜਾਂ ਫਰਿਸ਼ਤੇ ਹੀ ਕਰ ਸਕਦੇ ਹਨ। ਕਸ਼ਟਾਂ ਜਾਂ ਸੰਕਟਾਂ ਵਿਚ ਪੈ ਕੇ ਉਹ ਦਬ ਨਹੀਂ ਜਾਂਦੇ, ਨਿਰਬਲ ਨਹੀਂ ਸਾਬਤ ਹੁੰਦੇ, ਅਸਫਲ ਨਹੀਂ ਹੁੰਦੇ, ਪਰ ਆਪਣੀ ਦੈਵੀ ਸ਼ਕਤੀ ਦੇ ਪ੍ਰਤਾਪ ਨਾਲ ਸਭ ਕਠਨਾਈਆਂ ਹੱਲ ਕਰ ਲੈਂਦੇ ਹਨ ਅਤੇ ਹਰ ਸੰਘਰਸ਼ ਵਿਚ ਸਫਲ ਤੇ ਵਿਜਈ ਹੁੰਦੇ ਹਨ। ਅਸੰਭਵ ਗਲ ਨੂੰ ਸੰਭਵ ਕਰ ਕੇ ਉਹ ਆਪਣੀ ਅਵਤਾਰ ਸ਼ਕਤੀ ਦਾ ਰੋਅਬ ਪਾਂਦੇ ਹਨ। ਸਾਖੀ ਵਿਚ ਇਸ ਕਰ ਕੇ ਮੁਅਜਜ਼ੇ ਕਾਰਨਾਮੇ ਜਾਂ ਕਰਿਸ਼ਮੇ ਬੜੀ ਗਿਣਤੀ ਵਿਚ ਮਿਲਦੇ ਹਨ। ਜੇ ਇਹ ਨਾ ਹੋਣ ਤਾਂ ਮਹਾਂ ਪੁਰਸ਼ ਦਾ ਅਪਮਾਨ ਹੁੰਦਾ ਹੈ ਤੇ ਕਿਉਂ ਜੁ ਉਹ ਅਵਤਾਰ ਸਿਧ ਨਹੀਂ ਹੋ ਸਕਦਾ।

ਸਾਖੀ ਮਿਹਰਬਾਨ ਵਿਚ ਇਹ ਤਿੰਨ ਲਖਸ਼ਣ ਹਨ : ਜੀਵਨ ਰਸ ਆਦਰਸ਼ ਵਾਦ ਤੇ ਅਵਤਾਰਵਾਦ। ਇਨ੍ਹਾਂ ਦੇ ਨਾਲ ਨਾਲ ਚੌਥਾ ਅੰਸ਼ ਯਥਾਰਥ ਵਾਦ ਦਾ ਵੀ ਹੈ ਕਿਉਂ ਜੁ ਗੁਰੂ ਨਾਨਕ ਦੇਵ ਕਲਪਿਤ ਪੁਰਸ਼ ਜਾ ਗਲਪ ਦੇ ਪਾਤਰ ਨਹੀਂ। ਉਹ ਸੋਲ੍ਹਵੀ ਸ਼ਤਾਬਦੀ ਦੇ ਭਾਰਤ ਦੇ ਇਕ ਪੰਜਾਬੀ ਮਹਾਨ ਸੰਤ ਸਨ। ਉਨ੍ਹਾਂ ਨੇ ਪੰਜਾਬ ਵਿਚ ਆਤਮਕ ਤੇ ਸਮਾਜਕ ਅੰਦੋਲਨ ਲਿਆਂਦਾ। ਉਹ ਭਾਰਤ ਦੇ ਅਤੇ ਪੱਛਮੀ ਦੇਸ਼ਾਂ ਦੇ ਅਰਬ ਤਕ ਯਾਤਰੀ ਸਨ, ਜਿਨ੍ਹਾਂ ਨੇ ਦੇਸ਼ਾਂ ਪ੍ਰਦੇਸ਼ਾਂ ਵਿਚ ਜਾ ਕੇ ਧਾਰਮਕ ਸਥਿਤੀਆਂ ਦਾ ਅਧਿਐਨ ਕੀਤਾ ਤੇ ਆਪਣੇ ਵਿਸ਼ਵਾਸ਼ਾਂ ਦੀ ਵੀ ਵਿਆਖਿਆ ਕੀਤੀ। ਇਸ ਸਾਖੀ ਵਿਚ ਉਨ੍ਹਾਂ ਦੇ ਜੀਵਨ ਦੇ ਹਾਲ, ਉਨ੍ਹਾਂ ਦੀਆਂ ਉਦਾਸੀਆਂ ਦੇ ਵਰਣਨ, ਉਨ੍ਹਾਂ ਦੀਆਂ ਗੋਸ਼ਟੀਆਂ, ਉਨ੍ਹਾਂ ਦੇ ਸਬਦ ਤੇ ਉਨ੍ਹਾਂ ਦੀਆਂ ਵਿਆਖਿਆ ਅਤੇ ਉਨ੍ਹਾਂ ਦੇ ਮੁਅਜਜ਼ੇ (ਕਰਾਮਾਤਾਂ) ਵੀ ਕੁਝ ਕੁ ਵਿਸਥਾਰ ਨਾਲ ਮਿਲਦੇ ਹਨ। ਮਿਹਰਬਾਨ ਗੁਰੂ ਸਾਹਿਬ ਦਾ ਸਿਖ ਸੀ ਅਤੇ ਉਸ ਤੋਂ ਲਿਖਵਾਉਣ ਵਾਲੇ ਵੀ ਸਿਖ ਸਨ। ਭਾਵੇਂ ਉਹ ਦੂਜੇ ਧੜੇ ਦੇ ਸਨ ਪਰ ਉਨ੍ਹਾਂ ਦੀ ਸ਼ਰਧਾ ਗੁਰੂ ਨਾਨਕ ਸਾਹਿਬ ਵਲ ਕਿਸੇ ਤੋਂ ਘੱਟ ਨਹੀਂ ਸੀ, ਸਗੋਂ ਆਪਣੀ ਸ਼ੁਧਾ ਜਤਾਉਣ ਲਈ ਇਹ ਸਾਖੀ ਲਿਖੀ ਗਈ ਜਾਪਦੀ ਹੈ। ਭਾਈ ਬਾਲੇ ਤੇ ਮਿਹਰਬਾਨ ਦੀ ਸਾਖੀ ਦੀ ਤੁਲਨਾ ਇਕ ਬੜਾ ਰੋਚਕ ਵਿਸ਼ਾ ਹੈ ਜੋ ਕੋਈ ਨੌਜਵਾਨ ਵਿਦਵਾਨ ਖੋਜੀ ਆਪਣੇ ਹਥ ਵਿਚ ਲੈ ਸਕਦਾ ਹੈ। ਇਸੇ ਤਰ੍ਹਾਂ ਮਿਹਰਬਾਨ ਦੀ ਸਾਖੀ ਨੂੰ ਅਗੇ ਰਖ ਕੇ ਦੋਹਾਂ ਦਾ ਤੁਲਨਾਤਮਕ ਅਧਿਐਨ ਵੀ ਕੀਤਾ ਜਾਵੇਗਾ। ਇਨ੍ਹਾਂ ਵਿਚ ਸ਼ੁਧਾ, ਕਲਪਨਾ, ਆਦਰਸ਼ਵਾਦ, ਅਵਤਾਰਵਾਦ ਤੋਂ ਛੁਟ ਭਾਸ਼ਾ ਦਾ ਤੱਤ੍ਵ ਵੀ ਖੋਜ ਦਾ ਅਧਿਕਾਰੀ ਹੈ।

ਪੁਰਾਤਨ ਜਨਮ ਸਾਖੀ ਜੋ ਖਾਲਸਾ ਸਮਾਚਾਰ ਅੰਮ੍ਰਿਤਸਰ ਵਲੋਂ ਦੋ ਪੁਰਾਤਨ ਨੁਸਖਿਆਂ ਅਨੁਸਾਰ ਛਪੀ ਹੈ,ਅੰਮ੍ਰਿਤਸਰ ਦੇ ਇਲਾਕੇ ਵਿਚ ਲਿਖੀ ਹੋਈ ਮਿਹਰਬਾਨ ਦੀ ਸਾਖੀ ਅਤੇ ਗੁਜਰਾਤ ਦੇ ਨਿਵਾਸੀ ਅੱਡਨ ਸ਼ਾਹ ਦੇ ਪਾਰਸ ਭਾਗ ਤਿੰਨਾਂ ਦੇ ਅਧਿਐਨ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਪੰਜਾਬ ਦੀ ਸਾਹਿਤਕ ਭਾਸ਼ਾ ਬ੍ਰਿਜ ਜਾਂ ਸੰਤ ਭਾਖਾ ਸੀ। ਪਰ ਇਨ੍ਹਾਂ ਪੁਸਤਕਾਂ ਦੇ ਲਿਖਣ ਵਾਲੇ ਪੰਜਾਬੀ ਸਨ ਅਤੇ ਪੰਜਾਬੀ ਬੋਲਦੇ ਸਨ। ਉਹ ਦੋਭਾਸ਼ੀਏ ਸਨ। ਆਮ ਤੌਰ ਤੇ ਪੰਜਾਬੀ ਬੋਲਦੇ ਸਨ ; ਪਰ ਸਾਹਿਤਕ ਰਚਨਵਾਂ ਵਿਚ ਸੰਤ ਭਾਖਾ ਦਾ ਪ੍ਰਯੋਗ ਕਰਦੇ ਸਨ। ਗੁਰਬਾਣੀ ਦੀ ਰਚਨਾਂ ਤੋਂ ਵੀ ਇਸ ਗਲ ਦੀ ਪੁਸ਼ਟੀ ਹੋ ਜਾਂਦੀ ਹੈ। ਗੁਰੂ ਅਰਜਨ ਦੇਵ ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤਾਂ ਅਕਸਰ ਨਿਰੋਲ ਸੰਤ ਭਾਖਾਂ ਲਗਦੀ ਹੈ। ਪਰ ਚੂੰਕਿ ਇਨ੍ਹਾਂ ਦੀ ਘਰ, ਬਾਹਰ ਤੇ ਵਿਵਹਾਰ ਦੀ ਬੋਲੀ ਪੰਜਾਬੀ ਸੀ ਇਸ ਲਈ ਪੰਜਾਬੀ ਦੇ ਸ਼ਬਦ ਵੀ ਇਨ੍ਹਾਂ ਦੀਆਂ ਰਚਨਾਵਾਂ ਵਿਚ ਮਿਲਦੇ ਹਨ ਅਤੇ ਵਾਕਾਂ ਦੀ ਬਣਤਰ ਵਿਚ ਕਿਤੇ ਕਿਤੇ ਪੰਜਾਬੀ ਮੋੜ ਵੀ ਆ ਜਾਂਦੇ ਹਨ। ਇਹ ਗਲ ਇਨ੍ਹਾਂ ਵਾਰਤਕ ਰਚਨਾਵਾਂ ਤੇ ਵੀ ਘਟਦੀ ਹੈ। ਉਦਾਹਰਨ ਲਈ ਵੇਖੋ। ਗੋਸ਼ਟੀ ਰਾਜੇ ਜਨਕ ਕੀ :—

> ਤ੍ਰੈਤੇ ਜੁਗ ਮਹਿ ਰਾਜਾ ਜਨਕੁ ਹੂਆ। ਅਰ ਮਿਥਲਾਂ ਨਗਰੀ ਮਹ ਰਹੈ, ਪਰ ਬਡਾ ਧਰਮਿ ਆਤਮਾ
> ਰਾਜ ਜਨਕੁ। ਰਾਜ ਭੀ ਕਰੈ ਅਰੁ ਜੋਗ ਭੀ ਕਰੈ, ਰਾਜ ਕੈਸਾ ਕਰੈ ?

ਇਨ੍ਹਾਂ ਵਿਕੱਤੀ ਸ਼ਬਦਾਂ ਵਿਚ ਕੇਵਲ 'ਬਡਾ' ਪੰਜਾਬੀ ਹੈ। 'ਮਹਿ' 'ਅਰੁ' ਸੰਤ ਭਾਖਾ ਦੇ ਹਨ ਜੋ ਹੁਣ ਬਦਲ ਗਏ ਹਨ। 'ਰਹੈ' ਕਰੈ ਸੰਤ ਭਾਖਾ ਦੇ ਉਚਾਰ ਹਨ ਜੋ ਬਦਲ ਚੁਕੇ ਹਨ । ਇਨ੍ਹਾਂ ਵਿਚ ਸਿਆਰੀ ਦਾ ਪ੍ਰਯੋਗ ਅਧਿਕ ਹੈ ਜੋ ਹੁਣ ਹਟ ਗਿਆ ਹੈ। ਇਸ ਤਰ੍ਹਾਂ ਔਂਕੁੜ ਦਾ 'ਪਰੁ' 'ਜਨਕੁ' ਵਿਚ। ਪੁਰਾਣੇ ਸੰਤਾਂ ਤੇ ਸਾਧੂਆਂ ਦੇ ਉਚਾਰਨ ਵਿਚ ਅਜੇ ਵੀ ਇਹ ਅੰਤਰ ਸੁਣਨ ਵਿਚ ਆਏ ਹਨ। ਬਾਕੀ ਸ਼ਬਦ ਹਿੰਦੀ ਵਿਚ ਮਿਲਦੇ ਹਨ। ਇਸ ਦੇ ਵਿਸ਼ਰਾਮ ਚਿਨ੍ਹਾਂ ਅਜ ਕਲ ਦੇ ਹਨ। ਇਸ ਲਈ ਉਨ੍ਹਾਂ ਦੇ ਸੰਬੰਧ ਵਿਚ ਕੁਝ ਨਹੀਂ ਕਿਹਾ ਜਾ ਸਕਦਾ।

ਦੂਜਾ ਨਮੂਨਾ ਲਵੋ :—

ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਥੁਰਾ ਦੇ ਵੈਸ਼ਣਵਾਂ ਨਾਲ) ਤਬ ਫਿਰਿ ਮਥੁਰਾ ਕੈ

ਬਿਖੈ ਬਾਬਾ ਬੈਠਾ ਥਾ ਅਰੁ ਏਕੁ ਬੈਸਨੋ ਮਿਲਿ ਗਏ । ਤਿਨਹੁ ਕਹਿਆ ਜਿ, "ਬਡਾ ਭਗਤੁ ਹੈ ਨਾਨਕੁ ਕਲਿ ਕੈ ਬਿਖੈ, ਚਲਹੁ ਭਾਈ ਦਰਸਨੁ ਕਰਿ ਆਵਹੁ" । ਤਬ ਗੁਰੂ ਬਾਬੇ ਨਾਨਕ ਪਾਸਿ ਮਥੁਰਾ ਬਾਸੀ ਮਿਲਿ ਆਏ, ਤਿਨਹੁ ਆਇ ਕਹਿਆ ਜਿ, "ਰਾਮ ਕ੍ਰਿਸਨ ਗੁਰੂ ਬਾਬਾ ਨਾਨਕ ਜੀ ! ਸ੍ਰੀ ਰਾਮੁ ਕ੍ਰਿਸਨ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮੁ ਕ੍ਰਿਸਨ, ਆਈਐ ਜੀ ! ਬਲਿਹਾਰਿ ਜਾਂ, ਬੈਠੀਐ ਜੀ" । ਤਬ ਉਹਿ ਰਾਮ ਕ੍ਰਿਸਨ ਕਰਿ ਕਰਿ ਬੈਠ ਗਏ । ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਭਲੇ ਹੋਉ ਵੈਸਨਉ ਜੀ । ਕਲਿਆਣ ਹੈ ?" ਤਬ ਉਨਹੁ ਬੈਸਨਉ ਕਹਿਆ ਜਿ "ਭਲੇ ਹਹੁ ਜੀ ! ਤੇਰੀ ਕਿਰਪਾ ਤੇ ਕਲਿਆਣੁ ਹੈ ਜੀ !" ਤਬ ਘੜੀ ਏਕ ਸਸਤਾਇ ਕਰਿ ਉਨਹੁ ਬੈਸਨਉ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਬ ਕਹਹ ।"

ਇਹ ਕੁਲ ੧੩੩ ਸ਼ਬਦ ਹਨ । 'ਬਾਬੇ ਗੁਰੂ ਨਾਨਕ' ੨੦ ਸ਼ਬਦ ਹਨ, ਮਥੁਰਾ ੨ ਬਾਰ, ਰਾਮ ਕ੍ਰਿਸਨ ੯ ਸ਼ਬਦ, ਜੀ ਤੇ ਜਿ ੧੬ ਬਾਰ, ਬੈਸਨੋ ਤੇ ਵੈਸ਼ਣਵਾਂ ੫ ਬਾਰ । ਬਾਕੀ ਬਣ ਗਏ ੮੨ । ਇਨ੍ਹਾਂ ਵਿਚ ਨਿਰੋਲ ਪੰਜਾਬੀ ਹਨ : 'ਦੇ', 'ਜੇ', 'ਨਾਲ', 'ਬਡਾ', ਤੇ 'ਕਹਿਆ' ਜੋ ਛੇ ਵਾਰ ਆਉਂਦਾ ਹੈ। ਬਾਕੀ ਰਹੇ ੭੨ । ਗੋਸਟਿ, ਕਰਿ, ਫਿਰਿ, ਮਿਲਿ, ਗਏ, (੨), ਭਗਤੁ, ਹੈ, ਕਲਿ, ਭਾਈ, ਸ੍ਰੀ, ਬਲਿਹਾਰਿ, ਬੈਠ, ਭਲੇ (੨), ਕਿਰਪਾ (੨), ਘੜੀ, ਬੇਨਤੀ, ਆਗਿਆ, ਇਹ ਹਿੰਦੀ ਤੇ ਪੰਜਾਬੀ ਦੇ ਸਾਂਝੇ ਹਨ । ਬਾਕੀ ੫੨ ਵਿਚ ੧੪ ਹਿੰਦੀ ਤੇ ਭਾਖਾ ਦੇ ਸਾਂਝੇ ਜਾਪਦੇ ਹਨ, ਜਿਨ੍ਹਾਂ ਵਿਚ 'ਤਬ' ਛੇ ਵਾਰ ਆਉਂਦਾ ਹੈ । ਨਿਰੋਲ ਭਾਖਾ ਦੇ ਸ਼ਬਦ 'ਤਿਨਹੁ', 'ਸਤਿ', 'ਹੋਉ', 'ਉਨਹੁ', 'ਹਹੁ', 'ਕਹਹ', ਹਨ । ਸਿਹਾਰੀ, ਔਂਕੜ ਤੇ ਦੁਲਾਈਆਂ ਪਹਿਲਾਂ ਵਾਂਗ ਲਗੀਆਂ ਹੋਈਆਂ ਹਨ ਜੋ ਸ਼ਬਦਾਂ ਦੇ ਉਚਾਰਨ ਵਿਚ ਛੇਦ ਪੈਦਾ ਕਰਦੀਆਂ ਹਨ । ਜਿਨ੍ਹਾਂ ਨੇ ਜਾਟਕੀ ਜਾਂ ਹਰਿਆਨਾ ਪ੍ਰਾਂਤ ਦੀ ਠੇਠ ਬੋਲੀ ਸੁਣੀ ਹੈ ਉਹ ਭਾਖਾ ਦੀਆਂ ਇਹ ਵਿਲੱਖਣ ਗੱਲਾਂ ਉਨ੍ਹਾਂ ਦੇ ਉਚਾਰਨ ਵਿਚ ਧਿਆਨ ਨਾਲ ਨੋਟ ਕਰ ਸਕਦਾ ਹੈ ।

ਤੁਲਨਾਤਮਕ ਅਧਿਐਨ ਲਈ ਤੀਜੀ ਉਦਾਹਰਨ ਲਵੋ :—

(i) ਪੁਰਾਤਨ ਜਨਮ ਸਾਖੀ ਹੈ ਅਤੇ (ii) ਸ੍ਰੀ ਮਿਹਰਵਾਨ ਲਿਖੀ ਵਿਚੋਂ ਹੈ :—

੧੩. ਸੱਜਣ ਠਗ ਤੇ ਸੱਜਣ ਠਗ ਨਿਸਤਾਰਾ ।

ਜਾਂਦੇ ਜਾਂਦੇ ਸੇਖ ਸਜਣ ਕੇ ਘਰਿ ਜਾਇ ਨਿਕਲੇ । [ਪੁਰਾਤਨ ਜਨਮ ਸਾਖੀ

ਪਰਮੇਸੁਰੁ ਕਾ ਹੁਕਮੁ ਹੋਆ ਉਸ ਹੀ ਰਾਹਿ ਬਾਬਾ ਨਾਨਕੁ ਆਇ ਨਿਕਲਿਆ । [ਮਿਹਰਵਾਨ ਸਾਖੀ

ਪੁਰਾਤਨ ਦੇ ਅੱਠਾਂ ਪਦਾਂ ਵਿਚੋਂ 'ਜਾਂਦੇ ਜਾਂਦੇ' ਹੀ ਪੰਜਾਬੀ ਹੈ ਪਰ ਮਿਹਰਵਾਨ ਵਿਚ ਦੋ 'ਉਸ ਹੀ' ਗਿਆਰਾਂ ਵਿਚੋਂ ਹਨ । ਬਾਬਾ ਨਾਨਕ ਤੇ ਸੱਜਣ ਵਿਸ਼ੇਸ਼ ਨਾਮ ਹਨ । ਬਾਕੀ ਸਾਰੇ ਭਾਖਾ ਰੂਪ ਹਨ ।

ਉਸਕਾ ਘਰੁ ਪੈਂਡੇ ਵਿਚਿ ਥਾ । ਅਤੇ ਠਾਕੁਰ ਦੁਆਰਾ ਤੇ ਮਸੀਤ ਕਰਿ ਛਡੀ ਥੀ । [ਪੁਰਾਤਨ ਜਨਮ ਸਾਖੀ

ਤਬ ਜਾਤੇ ਜਾਤੇ ਠਗਹੁ ਕੀ ਧਰਤੀ ਆਇਆ । ਤਬ ਗੁਰੂ ਬਾਬਾ ਨਾਨਕੁ ਜੀ ਜਾਂ ਦੇਖੈ ਤਾਂ ਰਾਹਿ ਊਪਰਿ ਬੈਠਾ ਧਰਮ ਸਾਲਾ ਚਲਾਵਤ ਹੈ । [ਮਿਹਰਵਾਨ ਸਾਖੀ

ਪੁਰਾਤਨ ਜਨਮ ਸਾਖੀ ਵਿਚ ਚੌਦਾਂ ਸ਼ਬਦ ਹਨ, ਜਿਨ੍ਹਾਂ ਵਿਚ 'ਉਸ', 'ਮਸੀਤ', 'ਛਡੀ', 'ਅਤੇ' ਠਾਕੁਰ 'ਦੁਆਰਾ' ਠੇਠ ਪੰਜਾਬੀ ਹਨ। 'ਘਰੁ', 'ਵਿਚਿ' ਤੇ ਕਰਿ ਵਿਚ ਸੰਤ ਭਾਖਾ ਦੇ ਔਂਕੜ ਤੇ ਸਿਹਾਰੀਆਂ ਹਨ।

ਮਿਹਰਵਾਨ ਵਿਚ 'ਹੈ' 'ਬੈਠਾ' 'ਜਾਂ' 'ਤਾਂ' ਪੰਜਾਬੀ ਹਨ ਪਰ 'ਜਾਂ' 'ਤਾਂ' ਦੇ ਅਰਥ ਭਾਖਾ ਦੇ ਹਨ। 'ਜਾ' ਸਾਂਝਾ ਹੈ।

ਜੇ ਕੋਈ ਹਿੰਦੂ ਆਵੈ ਤਾਂ ਠਉਰ ਦੇਵੈ। ਅਤੇ ਜੇ ਮੁਸਲਮਾਨੁ ਜਾਵੈ ਤਾਂ ਤਵਜਹ ਕਰੇ।

[ਪੁਰਾਤਨ ਜਨਮ ਸਾਖੀ

ਕੋਰੇ ਘੜੇ ਪਾਣੀ ਦੇ ਭਰੇ ਹੈਨਿ। ਉਪਰਿ ਪੋਣੇ ਬਗੇ ਕੋਰੇ ਘੜੇ ਭਰੇ ਹੋਏ, ਇਕ ਹਿੰਦੂਆਂ ਨੋ, ਆਪਣੀ ਆਪਣੀ ਠਵਰੀ ਹਿੰਦੂ ਆਇ ਪਾਣੀ ਪੀਵਨਿ, ਆਪਣੀ ਠਵਰੀ ਮੁਸਲਮਾਨ ਆਇ ਪੀਵਨਿ।

[ਮਿਹਰਵਾਨ ਸਾਖੀ

ਇਨ੍ਹਾਂ ਦੋਹਾਂ ਟੁਕੜੀਆਂ ਦੀ ਤੁਲਨਾ ਕਰਨ ਤੋਂ ਪਤਾ ਲਗਦਾ ਹੈ ਕਿ ਪੁਰਾਤਨ ਜਨਮ ਸਾਖੀ ਦੀ ਭਾਸ਼ਾ ਸੰਖਿਪਤ ਹੈ, ਸਰਲ ਹੈ ਤੇ ਅਧਿਕ ਮਾਤਰਾ ਵਿਚ ਪੰਜਾਬੀ ਹੈ। ਪਰ ਮਿਹਰਵਾਨ ਦੀ ਭਾਸ਼ਾ ਖੁੱਲ੍ਹੀ, ਲਮੇਰੀ ਤੇ ਅਧਿਕ ਮਾਤਰਾ ਵਿਚ ਭਾਖਾ ਹੈ। ਇਸ ਵਿਚ ਸਾਹਿਤਕਤਾ ਅਧਿਕ ਹੈ। ਇਸ ਵਿਚ ਵਰਣਨ ਦੀ ਵਿਚਿਤਰਤਾ ਹੈ ਜਿਹੜੀ ਪੁਰਾਤਨ ਜਨਮ ਸਾਖੀ ਵਿਚ ਨਹੀਂ। ਲਿਖਣ ਵਾਲਾ ਮਿਹਰਵਾਨ ਆਪਣੀ ਲਿਖਤ ਵਿਚ ਕੁਝ ਸਵਾਦ ਲੈਂਦਾ ਹੈ ਪਰ ਪੁਰਾਤਨ ਵਿਚ ਮਤਲਬ ਦੀ ਗੱਲ ਕਰਦਾ ਹੈ।

ਤਬਿ ਦਰਸਨ ਕਾ ਸਦਕਾ ਬੁਧਿ ਹੋਇ ਆਈ। ਜਾਂ ਬੀਚਾਰੇ ਤਾਂ ਸਭ ਮੇਰੇ ਗੁਨਾਹ ਸਹੀ ਹੋਏ ਹੈਨਿ। ਤਬਿ ਆਇ ਉਠਿ ਕਰਿ ਪੈਰੀ ਪਇਆ, ਪੈਰ ਚੁੰਮਿਓਸੁ। ਆਖਿਓਸੁ ਜੀਓ ਮੇਰੇ ਗੁਨਾਹ ਫਦਲੁ ਕਰਿ।

[ਪੁਰਾਤਨ ਜ: ਸਾਖੀ

ਤਬ ਗੁਰੂ ਬਾਬੇ ਨਾਨਕ ਏਹੁ ਸਬਦੁ ਗਾਵਿਆ ਤਾਂ ਉਸ ਦਾ ਮਨੁ ਫਿਰਿ ਗੈਆ। ਉਸ ਪਾਪ ਦਿਸਟਿ ਤੇ ਦੈਆ ਵਿਚਿ ਆਇ ਗੈਆ ਗੁਰੂ ਦੇ ਦਰਸਨ ਨਾਲਿ, ਜਿ ਲਗਾ ਸਿ ਸਬਦ ਦੇ ਉਜਾਲੇ ਹੇਠ ਜਿ ਆਇਆ ਸਿ ਧਰਮ ਕਥਾ ਵਿਚਿ ਜੀਉ ਆਇ ਗਇਓਸੁ, ਪਾਪ ਮਤਿ ਛਪਿ ਗਈ, ਜਾਇ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੈਆ। ਤਬ ਪੈਰੀ ਪੈ ਕੇ ਹਥ ਬੰਧਿ ਖੜਾ ਹੋਇਆ ਜਿ, ਜੀ, ਤੈਂ ਕਿਛੁ ਏਹੁ ਕਹਿਆ ਸੁ ਏਹੁ ਕਿਆ ਕਹਿਆ? ਇਸੁ ਬੋਲਣੇ ਸਾਥਿ ਅਰੁ ਤੇਰੇ ਦਰਸਨ ਸਾਥਿ ਮੇਰਾ ਮਨੁ ਫਿਰਿਆ ਹੈ। ਪਾਪ ਦਿਸਟਿ ਮਿਟਿ ਗਈ ਹੈ, ਧਰਮ ਦਿਸਟਿ ਭਈ ਹੈ ਜੀ, ਤੂੰ ਮੇਰੇ ਤਾਂਈ ਹਿੰਝਾਰਿ ਸਮਝਾਇ ਜਿ ਤੈ ਕਿਆ ਕਹਿਆ?

[ਮਿਹਰਵਾਨ ਸਾਖੀ

ਇਨ੍ਹਾਂ ਦੋਹਾਂ ਵਿਚ ਰਾਗੁ ਸੂਹੀ ਮਹਲਾ ੧ ਦਾ ਪ੍ਰਭਾਵ ਦੱਸਿਆ ਗਿਆ ਹੈ। ਇਹ ਪ੍ਰਤੀਭਾਵ ਸ਼ਰੀਰਕ ਤੇ ਮਾਨਸਕ ਹੈ। ਪੁਰਾਤਨ ਜਨਮ ਸਾਖੀ ਵਿਚ ਇਸ ਨੂੰ ਤੀਹ ਸ਼ਬਦਾਂ ਵਿਚ ਪ੍ਰਗਟ ਕੀਤਾ ਹੈ ਪਰ ਮਿਹਰਵਾਨ ਨੇ ਇਕ ਸੌ ਵਿਚ। ਪੁਰਾਤਨ ਦੀ ਭਾਸ਼ਾ ਸੰਖਿਪਤ, ਸਰਲ, ਤੇ ਮਤਲਬ ਦੀ ਹੈ ਪਰ ਮਿਹਰਵਾਨ ਦੀ ਵਿਸਥਾਰ ਵਾਲੀ, ਖੁੱਲ੍ਹੀ, ਵਰਣਾਤਮਕ ਸਵਾਦਲੀ ਹੈ। ਪਹਿਲੀ ਵਿਚ ਪੰਜਾਬੀ ਦੇ ੮ ਸ਼ਬਦ 'ਜਾਂ', 'ਤਾਂ', 'ਪੈਰੀ', 'ਪੈਰ ਚੁੰਮਿਓਸੁ', 'ਆਖਿਓਸੁ', 'ਪਇਆ', 'ਉਠਿ' ਹਨ, ਪਰ ਇਨ੍ਹਾਂ ਦਾ ਸ਼ਬਦ ਜੋੜ ਪਹਿਲਿਆਂ ਵਾਂਗ ਸੰਤ ਭਾਖਾ ਦਾ ਹੈ। ਦੂਜੇ ਨਮੂਨੇ ਵਿਚ ਪੰਜਾਬੀ ਦੇ ਸ਼ਬਦ ਬਣਤਰਾਤਮਕ ਤੇ ਨਾਮ ਇਹ ਹਨ : 'ਤਾਂ', 'ਦਾ', 'ਤੇ' 'ਹੈ', 'ਨਾਲਿ', 'ਉਸ', 'ਪੈਰੀ', 'ਹਥ', 'ਇਸੁ' ਆਦਿ ਹਨ, ਪਰ ਸਬਦ ਜੋੜ ਭਾਖਾ ਦੇ ਹਨ।

ਇਨ੍ਹਾਂ ਚਾਰ ਨਮੂਨਿਆਂ ਤੋਂ ਇਹ ਅਨੁਮਾਨ ਲਗ ਸਕਦਾ ਹੈ ਕਿ ਮਿਹਰਵਾਨ ਦੀ ਭਾਸ਼ਾ ਵਧੇਰੇ

ਸੰਤ ਭਾਖਾ ਹੈ ਅਤੇ ਸਾਹਿਤਕ ਹੈ। ਪੁਰਾਤਨ ਜਨਮ ਸਾਖੀ ਦੀ ਭਾਸ਼ਾ ਸੰਖਿਪਤ, ਵਿਵਹਾਰਕ ਤੇ ਘਟ ਸਾਹਿਤਕ ਹੈ। ਮਿਹਰਵਾਨ ਸਾਖੀ ਦੀ ਭਾਸ਼ਾ ਜਾਂ ਸ਼ੈਲੀ ਦਾ ਸ਼ਬਦ ਭੰਡਾਰ ਤੇ ਸ਼ਬਦ ਰੂਪ ਤੋਂ ਛੁਟ ਹੋਰ ਉਲੇਖ ਯੋਗ ਲੱਛਣ ਵਾਕ ਬਣਤਰ ਹੈ। ਪੰਜਾਬੀ ਤੇ ਭਾਖਾ ਵਿਚ ਇਸ ਦੀ ਤੁਲਨਾ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ : ਗੋਸਟਿ ਗੁਰੂ ਨਾਨਕ ਜੀ ਕੀ (ਗੋਰਖ ਨਾਥ ਨਾਲ)

ਤਬ ਗੁਰੂ ਬਾਬਾ ਦਵਲਤ ਖਾਨ ਸਾਥਿ ਗੋਸਟਿ ਕਰਿ ਕੈ ਸੁਲਤਾਨ ਪੁਰ ਤੇ ਉਤਰ ਕੀ ਧਰਤੀ ਸੁਮੇਰ ਕੰਨੈ ਚਲਿਆ ਦੇਖਤਾ ਦੇਖਤਾ ਖੇਲਤਾ ਖੇਲਤਾ ਭਗਵਤੀ ਕੇ ਅਸਥਲ ਕੰਉ ਦੇਖਿ ਕਰਿ ਸੁਮੇਰਿ ਜਾਇ ਚੜਿਆ ।

ਇਸ ਨੂੰ ਹਿੰਦ ਵਿਚ ਕਰ ਦੇਖੀਏ : ਗੋਸ਼ਟੀ ਗੁਰੂ ਨਾਨਕ ਜੀ ਕੀ [ਗੋਰਖ ਨਾਥ (ਕੇ) ਸਾਥ]

ਤਬ ਗੁਰੂ ਬਾਬਾ ਦੌਲਤ ਖਾਨ (ਕੇ) ਸਾਥ ਗੋਸ਼ਟੀ ਕਰ ਕੇ ਸੁਲਤਾਨ ਪੁਰ ਕੇ ਉਤਰ ਕੀ ਧਰਤੀ ਸੁਮੇਰ ਕੋ ਚਲਾ ਦੇਖਤਾ ਦੇਖਤਾ ਖੇਲਤਾ ਖੇਲਤਾ ਭਗਵਤੀ ਕੇ ਅਸਥਲ ਕੋ ਦੇਖ ਕਰ ਸੁਮੇਰ ਜਾ ਚੜ੍ਹਾ ।

ਇਨ੍ਹਾਂ ਦੋਹਾਂ ਟੁਕੜੀਆਂ ਦੀ ਤੁਲਨਾ ਕਰਨ ਨਾਲ ਇਹ ਪ੍ਰਤੀਤ ਹੁੰਦਾ ਹੈ ਕਿ :

(i) ਸ਼ਬਦ ਜੋੜਾਂ ਵਿਚ ਅੰਤਰ ਦਵਲਤ-ਦੌਲਤ, ਗੋਸਟਿ-ਗੋਸ਼ਟੀ, ਕੰਨੈ-ਕੋ, ਸਾਥਿ-ਸਾਥ, ਕਰਿ-ਕਰ, ਕੈ-ਕੇ, ਦੇਖਿ-ਦੇਖ, ਸੁਮੇਰਿ-ਸੁਮੇਰ, ਜਾਇ-ਜਾ ।

ਇਹ ਅੰਤਰ ਸੰਤ ਭਾਖਾ ਦੇ ਬੋਲ ਦੇ ਕਾਰਨ ਹਨ ।

(ii) ਦੂਜਾ ਅੰਤਰ ਸ਼ਬਦਾਂ ਵਿਚ ਹੈ ਅਤੇ ਇਹ ਪੰਜਾਬੀ ਬੋਲੀ ਦਾ ਹੈ ।

ਚਲਿਆ-ਚਲਾ, ਚੜਿਆ-ਚੜ੍ਹਾ, ਨਾਲ-ਸਾਥ ।

(iii) ਤੇ ਉਤਰ-ਕੇ ਉਤਰ, ਖਾਨ ਸਾਥਿ-ਖਾਨ ਕੇ ਸਾਥ, ਨਾਥ ਨਾਲ-ਨਾਥ ਕੇ ਸਾਥ।

ਇਹ ਅੰਤਰ ਭਾਖਾ ਦਾ ਆਪਣਾ ਹੈ ਜੋ 'ਕੇ' ਬਿਨਾਂ ਗੁਜ਼ਾਰਾ ਕਰ ਲੈਂਦੀ ਹੈ । ਪੰਜਾਬੀ ਵਿਚ ਵੀ ਇਸ ਤਰ੍ਹਾਂ ਹੋ ਜਾਂਦਾ ਹੈ। ਇਨ੍ਹਾਂ ਤਿੰਨਾਂ ਅੰਤਰਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਮਿਹਰਬਾਨ ਸਾਖੀ ਦੀ ਵਾਕ ਬਣਤਰ ਤੇ ਹਿੰਦੀ ਦੀ ਵਾਕ ਬਣਤਰ ਵਿਚ ਬਹੁਤ ਥੋੜਾ ਅੰਤਰ ਹੈ। ਇਸ ਵਿਚ ਕਿਤੇ ਕਿਤੇ 'ਕੇ' ਦਾ ਲੋਪ ਹੋ ਜਾਂਦਾ ਹੈ ਅਤੇ ਇਸ ਦੇ ਪਿਛੇ ਕੋਈ ਵਿਸ਼ੇਸ਼ ਨਿਯਮ ਨਹੀਂ ਜਾਪਦਾ । ਕੇਵਲ ਬੋਲਣ ਦੀ ਰਵਾਨੀ ਦੇ ਕਾਰਨ ਹੁੰਦਾ ਜਾਪਦਾ ਹੈ।

(iv) ਇਕ ਹੋਰ ਉਦਾਹਰਨ ਲੈ ਕੇ ਇਹ ਚਰਚਾ ਸਮਾਪਤ ਕਰੀਏ । ਇਸ ਨੂੰ ਪੰਜਾਬੀ ਵਿਚ ਪਰਤ ਕੇ ਦੇਖੀਏ ਕਿ ਕਿਤਨਾ ਕੁ ਅੰਤਰ ਪੰਜਾਬੀ ਵਾਕ ਬਣਤਰ ਦਾ ਇਸ ਵਿਚ ਪੈ ਜਾਵੇਗਾ । ਆਵਸ਼ਕ ਤਬਦੀਲੀਆਂ ਬਰੈਕਟਾਂ ਵਿਚ ਦਿਤੀਆਂ ਜਾ ਰਹੀਆਂ ਹਨ :

ਤਬ (ਤਦ) ਗੁਰੂ ਬਾਬਾ ਜੰਗਲ ਤੀ (ਵਿਚ) ਮੋਰ ਦੇਖਿ ਕਰਿ (ਦੇਖ ਕਰ) ਮੁਲਤਾਨ ਸ਼ਹਿਰ ਜਾਇ (ਜਾ) ਵੜਿਆ । ਮੁਲਤਾਨ ਕੇ (ਦੇ) ਲੋਕ ਸਭਿ (ਸਭ) ਆਇ (ਆ ਕਰ) ਮਿਲੇ । ਤਿਨਹੁ (ਤਿਨ੍ਹਾਂ) ਕਹਿਆ ਜਿ (ਕਿ) "ਏ ਬਾਬਾ ਨਾਨਕ ਜੀ ! ਇਕਿ (ਇਕ) ਰਾਜੇ ਹੈਂ (ਹਨ); ਇਕਿ ਧਨ ਪਾਤ੍ਰ ਹੈ (ਹਨ); ਜੋਗੁ (ਜੋਗ) ਕਮਾਤੇ (ਕਮਾਂਦੇ) ਹੈਂ (ਹਨ); ਇਕਿ ਤਪੀਂ ਤੀਰਥੀਂ ਨਾਵਤੇ (ਨਹਾਂਦੇ) ਹੈਂ (ਹਨ); ਇਕਿ ਬੈਸਨੋ ਹੈਂ; ਇਕਿ ਗ੍ਰਿਸਤੀ ਹੈਂ; ਇਕਿ ਉਦਾਸੀ ਹੈਂ; ਇਕਿ ਬ੍ਰਹਮਚਾਰੀ ਹੈਂ; ਤਿਨਾਂ ਮਹਿ (ਵਿਚ) ਉਤਮੁ ਕਤਣੀ ਕਵਣੁ ਹੈਂ, ਜਿਸ ਕਰਿ ਕਰਿ ਇਸੁ ਜੀਵ ਕਾ (ਦਾ) ਭਲਾ ਹੋਇ (ਹੋਵੇ) ? ਤਬ ਗੁਰੂ ਬਾਬਾ ਨਾਨਕੁ ਲਲਿਤਾ ਸੂਹੀ ਮਹਿ ਬਾਣੀ ਬੋਲਿ ਉਠਾ ਜਿ :—

ਇਸ ਤਰ੍ਹਾਂ ਇਹ ਤਬਦੀਲੀਆਂ ਹੋਈਆਂ ਹਨ : ਤਬ-ਤਦ, ਤੀ-ਵਿਚ, ਕੇ-ਦੇ, ਕਮਾਤੇ-ਕਮਾਂਦੇ, ਨਾਵਤੇ-ਨਹਾਂਦੇ, ਮਹਿ-ਮੇਂ-ਵਿਚ, ਜਾਇ-ਜਾ, ਦੇਖਿ ਕਰਿ-ਦੇਖ ਕਰ, ਇਕਿ-ਇਕ, ਹੈਂ-ਹਨ ।

ਅਰਥਾਤ 'ਬ', 'ਕ' ਤੇ 'ਤ' ਨੂੰ 'ਦ' ਕੀਤਾ ਜਾਂਦਾ ਹੈ ਅਤੇ 'ਹੈ' ਨੂ 'ਹਨ'। ਬਾਕੀ ਤਬਦੀਲੀਆਂ ਸੁਰਾਂ ਦੀਆਂ ਹਨ ।

ਜਿਤਨੇ ਵੀ ਉਦਾਹਰਨ ਅਸੀਂ ਲੱਭ ਕੇ ਦਿਤੇ ਹਨ ਉਨ੍ਹਾਂ ਵਿਚ ਕਿਸੇ ਵਿਚ ਵੀ ਦ੍ਰਿਸ਼ਟਾਂਤ ਜਾਂ ਰੂਪਕ ਚੋਖੀ ਮਾਤਰਾ ਵਿਚ ਨਹੀਂ ਮਿਲਦੇ । ਪੁਰਾਣਾਂ ਜਾਂ ਪੁਰਾਣੀ ਇਤਿਹਾਸਕ ਪੂੰਜੀ ਤੋਂ ਵੀ ਦ੍ਰਿਸ਼ਟਾਂਤ ਦੀ ਘਾਟ ਹੈ । ਵਰਣਾਤਮਕ ਗੁਣ ਦੇ ਹੁੰਦੇ ਹੋਏ ਵੀ ਪ੍ਰਕਿਰਤੀ ਦਾ ਚਿਤਰਣ ਜਾਂ ਉਸ ਤੋਂ ਤੁਲਨਾਤਮਕ ਉਦਾਹਰਨ ਬਹੁਤ ਹੀ ਵਿਰਲੇ ਹਨ ।

—o—

# ਅ· ਇਸ ਜਨਮ ਸਾਖੀ ਵਿਚ ਜੀਵਨੀ ਚਿਤ੍ਰਨਕਲਾ

[ਡਾਕਟਰ ਤਾਰਨ ਸਿੰਘ, ਖਾਲਸਾ ਕਾਲਜ, ਅੰਮ੍ਰਿਤਸਰ]

੧.

ਮਿਹਰਵਾਨ ਜੀ ਦੀ ਜੀਵਨੀ ਚਿਤ੍ਰਨ ਕਲਾ ਭਾਰਤੀ ਪੁਰਣਾਕ-ਇਤਿਹਾਸਕ ਪਰੰਪਰਾ ਦੀ ਅਨੁਸਾਰਤਾ ਕਰਦੀ ਹੈ। ਇਸ ਅਨੁਸਾਰਤਾ ਦੀ ਸਾਖੀ ਨਿਮਨ ਅੰਕਤ ਸੰਭਾਵਨਾਂ ਵਿਚ ਹੈ :—

(i) ਮਿਹਰਬਾਨ ਜੀ ਦੀ ਜੀਵਨ ਚਿਤ੍ਰਨ ਕਲਾ ਵਿਚ ਪਹਿਲੀ ਚੂਲ ਇਹ ਹੈ ਕਿ ਆਤਮਾ ਅਟੁੱਟ ਵਹਿਣ ਹੈ। ਆਤਮਾ ਉੱਨਤੀ ਸ਼ੀਲ ਹੈ ਤੇ ਸਦੀਵਤਾ ਲਈ ਸਮਰਥ ਹੈ। ਆਤਮਾ ਉੱਨਤ ਹੁੰਦੀ ਹੁੰਦੀ ਸਮੀਪ ਤੇ ਸਹਿਲੋਕ ਮੁਕਤੀ ਨੂੰ ਪੁੱਜ ਜਾਂਦੀ ਹੈ ਜਿਵੇਂ ਰਾਜਾ ਜਨਕ ਦੀ, ਅਤੇ ਐਸੀ ਆਤਮਾ ਪ੍ਰਭੂ ਸਤਾ ਵਿਚ ਸ੍ਵੈ-ਵਿਕਾਸ਼ ਨਹੀਂ ਕਰਦੀ। ਇਸ ਆਤਮਾ ਵਿਚ ਹਰ ਪਰਕਾਰ ਦਾ ਪ੍ਰਕ੍ਰਿਤਕ ਜੀਵਨ ਜੀਣ ਦੀ ਸਮਰਥਾ ਵੀ ਹੁੰਦੀ ਹੈ। ਲੋਕ-ਉਧਾਰ ਲਈ ਇਹ ਸੰਸਾਰ ਵਿਚ ਆ ਵਿਦਮਾਨ ਹੁੰਦੀ ਹੈ। ਇਸ ਤਰ੍ਹਾਂ ਸਰੀਰ ਸਥਿਤ ਹੋ ਜਾਣ ਤੇ ਵੀ ਮੁਕਤ ਆਤਮਾ ਵਿਚ ਸਮੇਂ ਸਥਾਨ ਦੀ ਸੀਮਾ ਤੋਂ ਸੁਤੰਤਰ ਹੋ ਕੇ ਵਿਚਰਨ ਦੀ ਸ਼ਕਤੀ ਖ਼ੀਣ ਨਹੀਂ ਹੁੰਦੀ। ਇਸੇ ਲਈ ਇਸ ਆਤਮਾ ਦੇ ਕਈ ਪਾਰ ਸਰੀਰਕ ਕਰਤੱਵਾਂ ਨੂੰ ਕਰਾਮਾਤਾਂ ਕਿਹਾ ਜਾਂਦਾ ਹੈ। ਇਹ ਆਕਾਸ਼ ਮੰਡਲ, ਸੂਰਜ ਲੋਕ ਤੇ ਸਚ ਖੰਡ ਤੀਕ ਪਹੁੰਚ ਸਕਦੀ ਹੈ। ਬੀਤੇ ਸਮਿਆ ਦੇ ਮਹਾ ਪੁਰਸ਼ਾਂ ਨੂੰ ਪਰਤਖ ਹੋਕੇ ਮਿਲ ਸਕਦੀ ਹੈ, ਪਾਰਬ੍ਰਹਮ ਨਾਲ ਸਮੀਪਤਾ ਵਿਚ ਗੋਸ਼ਟਾਂ ਕਰ ਸਕਦੀ ਹੈ, ਕ੍ਰੋੜਾਂ ਯੋਜਨਾਂ ਦੇ ਪੈਂਡੇ ਅੱਖ ਦੇ ਫੋਰ ਵਿਚ ਉਲੰਘ ਸਕਦੀ ਹੈ। ਆਤਮਾ ਦਾ ਇਹ ਸਿੱਧਾਂਤ ਭਾਰਤੀ ਜਨਮ ਸਾਖੀਆਂ, ਪੁਰਾਣਾਂ, ਮਿਥਿਹਾਸਾਂ, ਜਾਤਕਾ ਕਹਾਣੀਆਂ ਤੇ ਮਹਾਂ ਕਾਵਾਂ ਦਾ ਬੁਨਿਆਦੀ ਪੱਥਰ ਹੈ। ਮਿਹਰਬਾਨ ਜੀ ਦੇ ਜੀਵਨ ਚਿਤ੍ਰਨ ਵਿਚ ਵੀ ਪੁੱਜੀ ਹੋਈ ਆਤਮਾਂ ਦਾ ਸਿੱਧਾਂਤ ਪਰਮੁਖਤਾ ਰਖਦਾ ਹੈ। ਐਸੀ ਸਿੱਧ ਆਤਮਾ ਦਾ ਸ਼ਬਦ ਸੰਪੂਰਣ ਹੈ ਤੇ ਸੰਸਾਰ ਲਈ ਕਲਿਆਣਕਾਰੀ ਹੈ।

(ii) ਭਾਰਤੀ ਪੁਰਾਣਕ–ਇਤਿਹਾਸਕ ਪਰੰਪਰਾ ਵਿਚ ਭਾਵੇਂ ਇਕ ਪ੍ਰਤਿਸ਼ਟ ਸਿਧ ਆਤਮਾ ਸਾਰੀ ਵਾਰਤਾ ਦਾ ਕੇਂਦ੍ਰ ਰਹਿੰਦੀ ਹੈ ਪਰ ਤਦ ਵੀ ਇਸ ਪਰੰਪਰਾ ਵਿਚ ਐਸੇ ਗ੍ਰੰਥ ਦਾ ਵਸਤੂ ਮਹਾਂ ਕੋਸ਼ਕ, ਬਹੁਪੱਖੀ ਤੇ ਸਮੂਹੀ ਹੁੰਦਾ ਹੈ। ਜਨਮ ਸਾਖੀਆਂ ਕੇਵਲ ਜੀਵਨੀਆਂ ਨਹੀਂ ਹੁੰਦੀਆਂ ਸਗੋਂ ਸਾਧਨ ਹੁੰਦੀਆਂ ਹਨ ਮਨੁਖੀ ਗਿਆਨ ਤੇ ਸਭਿਅਤਾ ਦੇ ਸਾਰੇ ਵਿਰਸੇ ਨੂੰ ਸੰਭਾਲਣ ਦਾ ਜਿਵੇਂ ਪੁਰਾਤਨ ਧਾਰਮਕ ਪੁਸਤਕਾਂ ਕੇਵਲ ਧਾਰਮਕ ਜਾਂ ਅਧਿਆਤਮਕ ਨਹੀਂ ਸਗੋਂ ਉਹ ਹੀ ਖਜ਼ਾਨਾ ਹਨ ਇਤਿਹਾਸਕ, ਭੂਗੋਲਿਕ, ਵਿਗਿਆਨਕ, ਚਕਿਤਸਾ, ਮਨੋਵਿਗਿਆਨਕ, ਰਹਿਸਵਾਦੀ, ਸਮਾਜਕ, ਰਾਜਸੀ ਗਿਆਨ ਦਾ। ਤਿਵੇਂ ਹੀ ਜਨਮ ਸਾਖੀਆਂ ਇਕ ਵਿਅਕਤੀ ਤੇ ਕੇਂਦ੍ਰਤ ਹੁੰਦਿਆਂ ਹੋਇਆਂ ਭੀ ਆਪਣੀ ਸਮਕਾਲੀ ਸਭਿਅਤਾ, ਗਿਆਨ ਤੇ ਸਮਾਜ ਦਾ ਵਿਸ਼ਾਲ ਚਿੰਨ ਹੁਦੀਆਂ ਹਨ। ਉਹਨਾਂ ਵਿਚ ਦਰਸ਼ਨ, ਧਰਮ, ਸਿਆਸਤ, ਭੂਗੋਲਕ, ਆਵਾਜਾਈ ਦੇ ਸਾਧਨ ਆਦਿ ਸਭ ਦਾ ਵਰਣਨ ਹੁੰਦਾ ਹੈ। ਕਲਾਤਮਕ ਤੌਰ ਤੇ ਉਹ ਵਾਰਤਕ, ਕਵਿਤਾ, ਸੰਬਾਦ ਕਲਾ, ਪਾਤਰ ਚਿਤ੍ਰਨ, ਕਹਾਣੀ ਰਚਨਾ, ਗਲਪਕਾਰੀ, ਨਾਟਕ, ਇਤਿਹਾਸਕਾਰੀ ਆਦਿ ਦੇ ਤੱਤ ਆਪਣੇ ਵਿਚ

ਸਮੇਟੀ ਰਖਦੀਆਂ ਹਨ। ਪੁਰਾਤਨ ਜਨਮ ਸੀਖੀਆਂ ਜੀਵਨ ਨੂੰ ਸਮੂਹੀ ਰੂਪ ਵਿਚ ਲੈਂਦੀਆਂ ਤੇ ਵੇਖਦੀਆਂ ਹਨ। ਮਿਹਰਬਾਨ ਜੀ ਨੇ ਇਸੇ ਰੂਪ ਵਿਚ ਪਰੰਪਰਾ ਦੀ ਅਨੁਸਾਰਤਾ ਕੀਤੀ ਹੈ। ਇਸ ਜਨਮ ਸਾਖੀ ਵਿਚ ਆਤਮਾ ਦੀ ਅਮਰਤਾ ਦਾ ਸਿਧਾਂਤ ਪਰਵਾਨ ਹੈ ਅਤੇ ਇਸ ਰਚਨਾ ਵਿਚ ਇਤਿਹਾਸ, ਭੂਗੋਲ, ਵਿਗਿਆਨ, ਮਨੋਵਿਗਿਆਨ, ਸਮਾਜਵਾਦ, ਧਰਮ, ਦਰਸ਼ਨ, ਰਹਿਸਵਾਦ, ਗਦ, ਪਦ, ਟੀਕਾਕਾਰੀ, ਵਿਆਖਿਆ ਕਾਰੀ, ਸਾਖੀ ਰਚਨਾ, ਨਾਵਲ ਨਾਟਕ ਸਭ ਨੂੰ ਇਕੋ ਥਾਂ ਸਮੇਟਿਆ ਹੋਇਆ ਹੈ ਅਦ੍ਵੈਤ ਤੇ ਜੀਵਨ ਦ੍ਵੰਦ ਇਕ ਰਸ ਪੋਥੀ ਵਿਚ ਤੁਰ ਰਹੇ ਹਨ।

(iii) ਤੀਜੀ ਚੀਜ ਭਾਰਤੀ ਪੁਰਾਣਕ ਪਰੰਪਰਾ, ਜਿਸ ਦੀ ਮਿਹਰਬਾਨ ਜੀ ਨੇ ਅਨੁਸਾਰਤਾ ਕੀਤੀ ਹੈ; ਇਹ ਹੈ ਕਿ ਐਸੀ ਰਚਨਾ ਦਾ ਕੋਈ ਸਿਖਿਆਤਮਕ ਮਨੋਰਥ ਹੁੰਦਾ ਹੈ—ਐਸੇ ਪ੍ਰਭਾਵ ਪਾਠਕ ਮਨ ਤੇ ਉਲੀਕਣੇ, ਜਿਹਨਾ ਵਿਚ ਸਥਿਰ ਤੇ ਸਰਬ ਵਿਆਪੀ ਕੀਮਤਾਂ ਹੋਣ. ਜੋ ਮਨੁਖ ਤੇ ਮਨੁਖਤਾ ਲਈ ਸਤਜਮ, ਸ਼ਿਵਮ ਤੇ ਸੁੰਦਰਮ ਸਿਧ ਹੋਣ। ਭਾਵੇਂ ਜਨਮ ਸਾਖੀ ਦੀ ਕੇਂਦਰੀ ਸ਼ਖਸੀਅਤ ਪ੍ਰਕ੍ਰਿਤਕ ਰੂਪ ਵਿਚ ਅਬਿਨਾਸ਼ੀ ਨਾ ਹੋਵੇ ਪਰ ਉਸ ਦੀ ਸਿੱਧੀ ਤੇ ਆਧਾਰਤਾ ਉਸ ਦੇ ਕਰਤੱਵ ਤੇ ਬਚਨ ਸਦੀਵੀ ਪਰੇਰਨਾ ਦੇ ਮਾਧਿਅਮ ਹੁੰਦੇ ਹਨ। ਇਹ ਤੱਤ ਧਾਰਮਕ ਤੇ ਦਾਰਸ਼ਨਕ. ਸਭਿਆਚਾਰਕ ਤੇ ਸਦਾਚਾਰਕ, ਮਾਨਵੀ ਤੇ ਦਾਨਵੀ ਹੁੰਦੇ ਹਨ। ਸਾਰੇ ਭਾਰਤੀ ਸਾਹਿਤ ਦਾ ਮਨੋਰਥ ਮਨੁਖਤਾ ਦੀ ਕਲਿਆਨਕਾਰੀ ਹੈ।

੨.

ਇਥੇ ਪਹਿਲਾਂ ਇਹ ਵਿਚਾਰਦੇ ਹਾਂ ਕਿ ਮਿਹਰਬਾਨ ਦੀ ਸਾਖੀਕਾਰੀ ਦੀ ਕਲਾ ਵਿਚ ਕਿਹੜੀਆਂ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਨੇ ਇਹ ਪ੍ਰਾਪਤੀ ਮੰਡਵ ਬਣਾਈ ਹੈ।

(i) ਇਸ ਸੰਬੰਧ ਵਿਚ ਪਹਿਲੀ ਗੱਲ ਤੇ ਇਹ ਸੀ ਕਿ ਮਿਹਰਬਾਨ ਜੀ ਦੀ ਭਾਵਨਾ ਗੁਰੂ ਨਾਨਕ ਦੇਵ ਜੀ ਵਲ ਇਸ਼ਟ ਸਰੂਪ ਦੀ ਸੀ। ਮਿਹਰਬਾਨ ਜੀ ਨੂੰ ਕੋਈ ਹੋਰ ਉਸ ਮੰਡਲ ਦੀ ਵਿਅਕਤੀ ਗੁਰੂ ਨਾਨਕ ਤੁਲ ਨਹੀਂ ਪ੍ਰਤੀਤ ਦਿੰਦੀ। ਪਾਰਬ੍ਰਹਮ ਨੂੰ ਵੀ ਸੰਸਾਰ ਕਲਿਆਣ ਹਿੱਤ ਭੇਜਣ ਲਈ ਹੋਰ ਕੋਈ ਆਤਮਾ ਇੰਨੀ ਯੋਗ ਤੇ ਸਪੰਨ ਨਹੀਂ ਭਾਸਦੀ। ਇਸ ਲਈ ਮਿਹਰਬਾਨ ਜੀ ਗੁਰੂ ਨਾਨਕ ਨੂੰ ਪੂਰਣਤਾ ਦਾ ਉੱਚੇ ਤੋਂ ਉੱਚਾ ਦਰਸ਼ਨ ਸਮਝ ਕੇ ਸ਼ਰਧਾ ਵਿਚ ਭਿੱਜ ਕੇ,ਉਨ੍ਹਾਂ ਦਾ ਜੀਵਨ ਚਿਤ੍ਰਦੇ ਹਨ। ਇਹ ਭਾਵਨਾ ਹੀ ਜਨਮ ਸਾਖੀ ਨੂੰ ਵਿਸ਼ੇਸ਼ ਕਲਾ-ਰੰਗ ਪਰਦਾਨ ਕਰਦੀਹੈ। ਲਿਖਤ ਵਿਚ ਲੇਖਕ ਦਾ ਅੰਦਰਲਾ ਹੀ ਤੇ ਡੁਲ੍ਹ ਡੁਲ੍ਹ ਪੈਂਦਾ ਹੈ ਤੇ ਇਹ ਭਗਤੀ ਦੀ ਸ਼ਾਂਤ-ਕਸਕ ਹੀ ਪਾਠਕ ਨੂੰ ਕੀਲਦ ਹੈ।

(ii) ਦੂਜੀ ਚੀਜ਼ ਮਿਹਰਬਾਨ ਜੀ ਦੀ ਸ਼ਬਦ ਚੁਣਣ ਤੋਲਣ ਤੇ ਬੀੜਨ ਦੀ ਜਾਚ ਹੈ। ਮਿਹਰਬਾਨ ਜੀ ਵਿਚ ਇਕ ਬਲਵਾਨ ਕਲਪਨਾ ਹੈ। ਕੋਈ ਇਤਿਹਾਸ, ਇਤਿਹਾਸਕਾਰ ਦੀ ਕਲਪਨਾ ਸ਼ਕਤੀ ਕਰ ਕੇ ਹੀ ਸਜੀਵ ਹੁੰਦਾ ਹੈ। ਨਹੀਂ ਤੇ ਪਰਾਪਤੀ ਮੂਰਤੀਮਾਨ ਹੁੰਦਿਆਂ ਭੀ ਨਿਰਜਿੰਦ ਪੀਲੀ-ਨੀਲੀ, ਠੰਢੀ, ਲਹੂ-ਰੋੜ ਹੀਨ ਮੁਰਦਾ ਲਾਸ਼ ਹੁੰਦੀ ਹੈ। ਸਾਖੀਕਾਰ ਦੀ ਕਲਪਨਾ ਘਟਨਾਵਾਂ, ਕ੍ਰਤੱਵਾਂ ਤੇ ਭਾਵਾਂ ਵਿਚ ਸੁਅਸਥ ਤੇ ਗਰਮੀ ਪੈਦਾ ਕਰਦੀਹੈ ਮਿਹਰਬਾਨਜੀ ਗੁਰੂਨਾਨਕ ਵਿਅਕਤੀ ਨੂੰ ਭਰਵਾਂ, ਨਿੱਘਾ, ਲਾਲੀ ਵਾਲਾ, ਹਰਕਤ ਕਰਦਾ ਜੀਵਨ ਦਿੰਦੇ ਹਨ। ਜਨਮ ਉਤਸ਼ਵ ਨਾਲ ਸਾਰੀ ਕੁਦਰਤ, ਬ੍ਰਹਮੰਡ ਤੇ ਦੇਵਲੋਕ ਵਿਚ ਹਰਕਤ ਪੈਦਾ ਕਰਦੇ ਹਨ, ਪਾਂਧੇ, ਮੁਲਾਂ, ਪੰਡਤ, ਵੈਦ ਨਾਲ ਬੌਧਿਕ ਅਨਭਵੀ ਸੰਬਾਦ ਕਰਾ ਕੇ ਜਨਮ ਸਾਖੀ ਨੂੰ ਜਾਗ੍ਰਿਤ ਕਰਦੇ ਹਨ; ਸੁਲਤਾਨਪੁਰ ਦੇ ਵੇਈਂ ਨਦੀ ਪਰਵੇਸ਼ ਨਾਲ ਗੁਰੂ ਨਾਨਕ ਦੀ ਮਾਨਸਿਕ ਖਿਚੋਤਾਣ ਨੂੰ ਨਰੋਈ ਦ੍ਰਿੜ੍ਹਤਾ ਦੀ ਸਿਖਰ ਤੇ ਪੁਜਾਂਦੇ ਹਨ ਕਿ ਉਹ ਕੁਟੰਬ ਲਈ ਸਾਰੇ ਸੰਸਾਰ ਦੇ ਦੁਖ ਤੋਂ ਅਵੇਸਲੇ ਨਹੀਂ ਹੋ ਸਕਦੇ; ਉਦਾਸੀਆਂ ਦੇ ਕਲਪਨਾ ਸ਼ਕਤੀ ਸੰਯੁਕਤ ਚਿਤੱਰ ਦਿਤੇ ਹਨ। ਕਲਪਨਾ ਦਾ ਭਾਵ ਮਿਥਿਆ, ਅਸਤਿ ਘਟਨਾਵਾਂ ਨੂੰ ਚਿਤਰਨਾ ਨਹੀਂ; ਸਗੋਂ ਡੂੰਘੀ ਸੂਝ, ਸੰਭਾਵਨਾ ਸੀਮਾ ਵਿਚ ਸਥਿਰ, ਮਨੁੱਖੀ ਬੁਧੀ, ਕਲਪਨਾ ਤੇ ਵਿਸ਼ਵਾਸ਼ ਨੂੰ ਸੰਤੁਸ਼ਟ ਕਰਨ ਦੀ ਚਿੱਤ੍ਰ ਉਲੀਕਣ ਸਮਰੱਥਾ ਹੈ, ਇਹ ਹੈ ਮਿਹਰਬਾਨ ਜੀ ਵਿਚ। ਕਿਸੇ ਘਟਨਾ ਦਾ ਸਚਮੁਚ ਵਾਪਰੀ ਹੋਣ ਦਾ ਪਤਾ ਹੋਣ ਤੇ ਵੀ ਜ਼ਰੂਰੀ ਨਹੀਂ ਕਿ ਇਤਿਹਾਸਕਾਰ ਉਹਨੂੰ ਮਨੁੱਖੀ ਬੁੱਧੀ, ਕਲਪਨਾ ਤੇ ਵਿਸ਼ਵਾਸ਼ ਨੂੰ ਸੰਤੁਸ਼ਟਤਾ ਪਰਦਾਨ ਕਰਨ ਵਾਲੀ ਬਨਾਉਣ ਵਿਚ ਸਫਲ ਹੋ ਗਿਆ ਹੋਵੇ। ਇਹ ਸਫਲਤਾ ਬਲਵਾਨ ਸੂਝ, ਮਨੁਖੀ ਸੁਭਾ ਤੇ ਸਮਕਾਲੀ ਹਾਲਾਤ ਦੀ ਦੀਰਘ ਸੂਝ, ਮਨੋ-ਵਿਗਿਆਨਕ ਦ੍ਰਿਸ਼ਟੀ ਤੇ ਯੋਗ ਵਾਯੂ ਮੰਡਲ ਉਸਾਰ ਸਕਣ ਦੀ

ਸਮਰਥਾ ਤੇ ਨਿਰਭਰ ਹੁੰਦੀ ਹੈ। ਇਹ ਸਮਰਥਾ ਕਲਪਨਾ ਸ਼ਕਤੀ ਵਿਚ ਸਥਿਰ ਹੈ। ਮਿਹਰਬਾਨ ਜੀ ਦੀ ਕਲਪਨਾ ਸਮਰਥ ਹੈ ਜਿਸ ਨੇ ਇਹ ਸਜੀਵ ਨਾਨਕ- ਚਿਤ੍ਰ ਉਲੀਕਿਆ ਹੈ।

ਸਮਕਾਲੀਨ ਵਿਅਕਤੀਆਂ, ਰਸਮਾ ਦਾ ਵੇਰਵੇ ਸਹਿਤ ਵਿਸਥਾਰ, ਸਮਾਜਕ, ਇਤਿਹਾਸਕ, ਭੂਗੋਲਕ ਸਥਿਤੀਆਂ ਦੀ ਜਾਣਕਾਰੀ, ਧਾਰਮਕ, ਦਾਰਸ਼ਨਿਕ ਦ੍ਰਿਸ਼ਟੀਕੋਣਾਂ ਦੀ ਸੂਝ ਕਿਸੇ ਸਾਖੀ ਨੂੰ ਸਜੀਵ ਚਿੱਤ੍ਰ ਬਣਾਂਦੇ ਹਨ। ਮਿਹਰਬਾਨ ਜੀ ਨੇ ਗੁਰੂ ਸਾਹਿਬ ਦਾ ਸਮਕਾਲੀ ਜੀਵਨ ਨਾਲ ਸੰਬੰਧਕ ਵਿਹਾਰਕ ਪੱਖ ਸਾਵਧਾਨੀ ਨਾਲ ਚਿਤਰਿਆ ਹੈ। ਗੁਰੂ ਜੀ ਤੇ ਮਹਿਤਾ ਕਾਲੂ ਜੀ ਦਾ ਸਬੰਧ, ਗੁਰੂ ਜੀ ਦੇ ਮਾਤਾ ਤ੍ਰਿਪਤਾ, ਭੈਣ ਨਾਨਕੀ, ਮਰਦਾਨਾ, ਰਾਏ ਬੁਲਾਰ, ਰਾਜੇ ਰਾਣਿਆਂ, ਪੰਡਤਾਂ, ਜੋਗੀਆਂ, ਮੁਲਾਣਿਆਂ ਨਾਲ ਸਬੰਧ ਤੇ ਸੰਬਾਦ ਬੜੀ ਸੂਝ ਨੀਝ ਨਾਲ ਯਥਾਰਥਕ ਤੇ ਆਦਰਸ਼ਵਾਦੀ ਰੂਪਾਂ ਵਿਚ ਚਿੱਤ੍ਰੇ ਹਨ। ਭਾਵ ਜਿਥੇ ਆਪ ਦੀ ਕਲਪਨਾ ਸ਼ਕਤੀ ਆਪ ਨੂੰ ਪੂਰਨ ਸਹਿਯੋਗ ਦਿੰਦੀ ਸੀ ਉਥੇ ਆਪ ਦਾ ਬਹੁ-ਪਖੀ ਗਿਆਨ ਵੀ ਸਾਥ ਨਿਭਾਂਦਾ ਸੀ।

ਜਿਥੋਂ ਤੀਕ ਭਾਵਾਂ ਤੇ ਵਿਚਾਰਾਂ ਦੇ ਚਿਤਰਨ ਲਈ ਸ਼ਬਦਾਵਲੀ ਦੀ ਲੋੜ ਹੈ, ਇਉਂ ਪਰਤੀਤ ਹੁੰਦਾ ਹੈ ਕਿ ਸਰਸਵਤੀ ਦਾ ਆਪ ਦੇ ਹਿਰਦੇ ਵਿਚ ਵਾਸ ਸੀ। ਇਨੀ ਸਰਲ, ਅਲੰਕ੍ਰਿਤ. ਨਿੱਗਰ. ਭਾਵ ਭਰਪੂਰ, ਸੰਗਲੀਬੱਧ, ਬੋਧਿਕ, ਵਾਰਤਕ ਵਿਆਖਿਆਕਾਰੀ ਦੇ ਪਾਜੰਬੀ ਸਾਹਿਤ ਵਿਚ ਹੋਰ ਕਿਧਰੇ ਨਹੀਂ ਦਿੱਸ ਪੈਂਦੀ। ਟੀਕਾਕਾਰੀ, ਵਿਆਖਿਆਕਾਰੀ ਤੇ ਅਨੁਵਾਦ ਬੋਲੀ ਦੇ ਅਦੁਤੀ ਸਾਧਨ ਦੁਆਰਾ ਹੀ ਨਿਭਾਏ ਜਾ ਸਕਦੇ ਹਨ। ਹਰ ਪਰਕਾਰ ਦੀ ਘਟਨਾ ਚਿਤ੍ਰ ਨੂੰ ਹਰ ਰੰਗ ਵਿਚ ਦ੍ਰਿਸ਼ਟਮਾਨ ਕਰਨ ਲਈ ਵਿਸ਼ਾਲ ਸ਼ਬਦ-ਗਿਆਨ ਦੀ ਲੋੜ ਹੈ। ਮਿਹਰਬਾਨ ਜੀ ਦੇ ਸਿਰ ਤੇ ਗੁਰੂ ਨਾਨਕ ਦੇਵ ਜੀ ਦਾ ਆਪਣਾ ਹੱਥ ਜਾਪਦਾ ਹੈ, ਜਦੋਂ ਉਨ੍ਹਾਂ ਦੀ ਕਲਮ ਜੁਥੰਸ਼ ਲੈਂਦੀ ਹੈ। ਆਪ ਦੀ ਥਿੰਬਾਵਲੀ ਵਿਆਖਿਆ ਅੰਕਤ ਕਰਨ ਦੀ ਸਮਰਥਾ ਅਦੁਤੀ ਹੈ। ਗੁਰੂ ਸਾਹਿਬ ਦੇ ਬਾਣੀ ਵਿਚ ਵਰਤੇ ਸ਼ਬਦਾਂ, ਰੂਪਕਾਂ ਤੇ ਉਪਮਾਵਾਂ ਤੋਂ ਪਰਦਾ ਚੁਕ ਕੇ ਉਹਨਾਂ ਨੂੰ ਮਨੁੱਖੀ ਹਿਰਦੇ ਦੇ ਚਿਤਰ-ਪਟ ਤੇ ਰੂਪਮਾਨ ਕਰ ਦਿੰਦੇ ਹਨ।

ਮਿਹਰਬਾਨ ਜੀ ਭੂਗੋਲਕ ਵਿਸਥਾਰ, ਨਾਵਾਂ ਥਾਂਵਾਂ ਦਾ ਵੇਰਵਾ, ਸਫਰ ਦੀ ਯੋਜਨਾ, ਸ਼ਹਿਰਾਂ ਦਾ ਵਿਸਥਾਰ ਦੇਣ ਵਿਚ ਉਕਾਈ ਨਹੀਂ ਖਾਂਦੇ ; ਕਿਤੇ ਰਾਜੇ ਰਾਣਿਆਂ ਦਾ ਨਾਂ ਦੇਣ ਵਿਚ ਭਾਵੇਂ ਕੋਈ ਉਕਾਈ ਹੋਵੇ। ਮਿਹਰਬਾਨ ਵਿਚ ਆਪਣੀ ਰੋਮਾਂਚਿਕ ਕਵਿ-ਪ੍ਰਤਿਭਾ ਦਾ ਬਲ ਸੀ, ਜਿਵੇਂ ਕਿ ਉਹ ਗੁਰੂ ਨਾਨਕ ਸਾਹਿਬ ਦਾ ਕੂੰਜਾ ਨਾਲ ਸੰਬਾਦ ਕਰਾਉਂਦਾ ਹੈ। 'ਹਰਣੀ ਹੋਵਾ ਬਨਿ ਬਸਾ' ਦਾ ਅਲੋਕਿਕ ਦ੍ਰਿਸ਼ ਚਿਤ੍ਰਦਾ ਹੈ।

(iii) ਮਿਹਰਵਾਨ ਜੀ ਗੁਰੂ ਨਾਨਕ ਨੂੰ ਇਕੱਲੇ ਸੁੰਨ ਸਮਾਧਿ ਸਰੂਪ ਵਿਚ ਸਥਿਤ ਨਹੀਂ ਕਰਦੇ ਸਗੋਂ ਉਨ੍ਹਾਂ ਨੂੰ ਸੰਸਾਰ ਦੇ ਹਰ ਪਰਕਾਰ ਦੇ ਲੋਕਾਂ—ਚੋਰਾਂ, ਡਾਕੂਆਂ, ਰਾਖਸ਼ਾਂ, ਧਾੜਵੀਆਂ; ਪਾਖੰਡੀਆਂ. ਸੰਤਾਂ, ਰਾਜਿਆਂ, ਹਾਕਮਾਂ, ਤਿਆਗੀਆਂ. ਉਦਾਸੀਆਂ, ਬੈਰਾਗੀਆਂ, ਬੋਧੀਆਂ, ਜੈਨੀਆਂ, ਜੋਗੀਆਂ, ਹਿੰਦੂਆਂ, ਮੁਸਲਮਾਣਾਂ, ਆਸਤਕਾਂ, ਨਾਸਤਕਾਂ, ਨਾਲ ਖਹਿਸਰਦਾ ਦਰਸਾਇਆ ਹੈ। ਇਹਨਾਂ ਅਣਗਿਣਤ ਮੁਲਾਕਾਤਾਂ ਰਾਹੀਂ ਗੁਰੂ ਸਾਹਿਬ ਦੀ ਸ਼ਖਸੀਅਤ ਦੇ ਅਨੰਤ ਰੰਗਾਂ ਨੂੰ ਉਹਨਾਂ ਦੇ ਸੁਭਾ ਦੇ ਅਨੇਕ ਪੱਖਾਂ ਨੂੰ ਉਜਾਗਰ ਕਰ ਦਿਖਾਇਆ ਹੈ। ਇਹ ਅਨੋਖਾ ਸੰਤ ਮੋਢੇ ਨਾਲ ਮੋਢਾ ਖਹਿ ਕੇ ਟੁਰਦਾ ਹੈ। ਜਿੱਥੇ ਕਪਟ ਜਾਲ, ਬੁਧੀ ਦੇ ਟਿਕਾਣੇ ਤੋਂ ਹਿਲੀ ਹੋਈ ਹਰਕਤ, ਅੰਧ ਅਗਿਆਨ, ਅਨਿਆ, ਹਠ-ਧਰਮੀ ਤੇ ਵਹਿਮ ਵੇਖਦਾ ਹੈ, ਉਥੇ ਝਟ ਉਂਗਲੀ ਕਰਦਾ ਹੈ, ਜਿਥੇ ਕੋਈ ਨਾਸੂਰ ਅਨਭਵ ਕਰਦਾ ਹੈ, ਉਥੇ ਨਸ਼ਤਰ ਮਾਰਕੇ ਇਕ ਦਮ ਲਹੂ-ਪਾਕ ਕੱਢ ਦਿੰਦਾ ਹੈ। ਉਦਾਸੀਆਂ ਦੀਆਂ ਸਾਰੀਆਂ ਗੋਸ਼ਟੀਆਂ, ਗੰਗਾ ਜੀ, ਬਨਾਰਸ, ਜਗਨ ਨਾਥ ਆਦਿ ਦੇ ਸਾਰੇ ਸੰਬਾਦ ਵੇਖੋ, ਫਿਰ ਸੁਮੇਰ ਪਰਬਤ, ਮੱਕੇ ਦੀਆਂ ਗੋਸ਼ਟਾਂ ਵੇਖੋ। ਸੈਦਪੁਰ ਦੇ ਹਾਲਾਤ ਵੇਖੋ। ਬਾਬਰਵਾਣੀ ਵੇਖੋ। ਕੇਂਦਰੀ ਵਿਅਕਤੀ ਨੂੰ ਸੁਸੰਬੰਧਤ ਕਰ ਸਕਣਾ ਮਾਤ ਲੋਕ ਨਾਲ ਇਕ ਵੱਡੀ ਪਰਾਪਤੀ ਹੈ, ਉਹ ਤੇ ਅਨੁਭਵੀ ਸਬੰਧ ਹਨ ਜੋ ਨਾਨਕ ਆਤਮਾ ਉਡਾਰੀਆਂ ਮਾਰਦੀ ਜਾ ਪਾਰਬ੍ਰਹਮ ਪਾਸ ਪੁੱਜਦੀ ਹੈ।

(iv) ਚੌਥੀ ਚੀਜ਼ ਸਾਖੀਕਾਰ ਨੇ ਇਹ ਕਰਨੀ ਹੈ ਕਿ ਉਹ ਵਿਅਕਤਵ ਦਾ ਵਿਕਾਸ਼ ਉਲੀਕ ਸਕੇ, ਜਨਮ,

ਬਾਲਪਣ, ਵਿਦਿਆ ਪਰਾਪਤੀ, ਮੁੰਡਪੁਣਾ, ਗ੍ਰਿਹਸਤ, ਆਸ਼ਾ-ਆਦਰਸ਼, ਮਤੰਵ-ਭਾਵਨਾਵਾਂ, ਕੌੜੇ ਮਿਠੇ ਤਜਰਬੇ, ਉੱਨਤੀ-ਅਵੁੱਨਤੀ ਸਭ ਉਲੀਕਣੇ ਉਚਿਤ ਹਨ। ਵਿਅਕਤੀ-ਚਿਤਰਨ ਨਿਰਾਰਥਕ ਹੋ ਜਾਂਦਾ ਹੈ,ਜੇ ਉਸ ਦਾ ਡੂੰਘਾ ਜੀਵਨ-ਘੋਲ਼ ਨਾ ਚਿਤਰਿਆ ਜਾਏ। ਭਾਵੇਂ ਗੁਰੂ ਨਾਨਕ ਇਕ ਸਿਧ ਆਤਮਾ ਸੀ ਪਰ ਉਹਨੇ ਪ੍ਰਕ੍ਰਿਤੀ ਵਿਚ ਆਪਣੇ ਆਪ ਨੂੰ ਸੀਮਤ ਕਰਕੇ ਪ੍ਰਕ੍ਰਿਤਕ ਵਿਹਾਰ ਦਰਸਾਣਾ ਸੀ ਤੇ ਮਿਹਰਬਾਨ ਜੀ ਇਸ ਪੱਖ ਦੇ ਚਿਤਰਨ ਤੋਂ ਉਕਦੇ ਨਹੀਂ; ਭਾਵੇਂ ਸਮੇਂ ਦੀ ਅਤੀਮਤਾ ਵਿਚ ਤਰੀਕਾਂ, ਸੰਨ, ਸੰਮਤ, ਥਾਵਾਂ ਦੀ ਸੀਮਾਵਲੀ ਤੇ ਨਾਮ, ਸਬੰਧ ਵਿਚ ਆਏ ਪੁਰਸ਼ਾਂ ਦੇ ਨਾਉ, ਰੂਪ ਕੋਈ ਬਹੁਤੀ ਮਹਾਨਤਾ ਨਹੀਂ ਰਖਦੇ—ਘਟੋ ਘਟ ਭਾਰਤੀ ਪਰੰਪਰਾ ਅਨੁਸਾਰ ਐਸਾ ਨਹੀਂ ਹੈ, ਤਾਂ ਵੀ ਮਨੁਖੀ ਉਤੇਜਨਾ ਇਸ ਗੱਲ ਦੀ ਆਸ ਰਖਦੀ ਹੈ ਤੇ ਮਿਹਰਬਾਨ ਜੀ ਇਸ ਮੰਗ ਤੋਂ ਪਾਠਕ ਨੂੰ ਨਿਰਾਸ ਨਹੀਂ ਕਰਦੇ। ਜਿਤਨੀ ਸਾਵਧਾਨੀ ਨਾਲ ਗੁਰੂ ਨਾਨਕ ਸਾਹਿਬ ਦੀ ਉਮਰ ਦੇ ਹਰ ਸਾਲ ਦਾ ਵੇਰਵਾ ਇਹ ਜਨਮ ਸਾਖੀ ਦਿੰਦੀ ਹੈ, ਇਤਨਾ ਸ਼ਾਇਦ ਹੋਰ ਕਿਸੇ ਜਨਮ ਸਾਖੀ ਵਿਚ ਇਹ ਸੰਭਵ ਨਹੀਂ ਹੋ ਸਕਿਆ। ਇਥੇ ਆ ਕੇ ਮਿਹਰਬਾਨ ਜੀ ਦੀ ਕਲਾ ਆਧੁਨਿਕ ਜੀਵਨੀ ਚਿਤਰਨ ਕਲਾ ਦੇ ਵਿਗਿਆਨਕ ਪੱਧਰ ਅਤੇ ਸਤਰ ਤੇ ਆ ਜਾਂਦੀ ਹੈ ਭਾਵੇਂ ਪਰਮੁਖ ਰੂਪ ਵਿਚ ਉਹ ਪੂਰਬੀ ਹੀ ਰਹਿੰਦੀ ਹੈ। ਇਸ ਜਨਮ ਸਾਖੀ ਵਿਚ ਉੱਕਰਿਤਾ ਗੁਰੂ ਨਾਨਕ ਸਾਹਿਬ ਦਾ ਵਿਅਕਤਵ ਮਨੁੱਖਤਾ ਲਈ ਸਦੀਵੀ ਚਾਨਣ ਤੇ ਪਰੇਰਨਾ ਦਿੰਦਾ ਰਹੇਗਾ।

### ੩.

ਮਿਹਰਬਾਨ ਜੀ ਦੀ ਉਲੀਕਣ ਕਲਾ ਰਾਹੀਂ ਗੁਰੂ ਨਾਨਕ ਦੇਵ ਜੀ ਦੀ ਸਰਬਾਂਗੀ ਅਨੁਪਮਤਾ ਦੇ ਦਰਸ਼ਨ ਕਰਦੇ ਹਾਂ। ਪਰਮੁਖ ਤੌਰ ਤੇ ਮਿਹਰਬਾਨ ਜੀ ਨੇ 'ਨਾਨਕ-ਜੋਤਿ' ਜਾਂ ਗੁਰੂ ਜੀ ਦੀ ਆਤਮਕ ਦਸ਼ਾ ਦਾ ਚਿਤਰ ਦਿਤਾ ਹੈ। ਆਪ ਦੇ ਸਰੀਰਕ ਚਕ੍ਰ-ਚਿਹਨ ਦਾ ਕੋਈ ਸਿਧਾ ਸੰਕੇਤ ਤੀਕ ਨਹੀਂ ਕੀਤਾ। ਆਪ ਦੇ ਦੱਗ ਦੱਗ ਕਰਦੇ ਨੂਰਾਨੀ ਚਿਹਰੇ ਦਾ ਪਰਭਾਵ ਠੱਗਾਂ, ਰਾਜ ਕੁਮਾਰਾਂ, ਰਾਜ ਕੁਮਾਰੀਆਂ ਤੇ ਸਿੱਧਾਂ, ਨਾਥਾਂ, ਜੋਗੀਆਂ, ਸਾਧੂ-ਸੰਤਾਂ, ਤੇ ਸਾਧਾਰਨ ਲੋਕਾਂ ਤੇ ਦੱਸਿਆ ਹੈ। ਭਰਮਣ ਅਧਿਐਨ ਦਾ ਪਰਮੁਖ ਸਾਧਨ ਹੈ ਤੇ ਆਪ ਦੀ ਰਚਨਾ ਤੇ ਇਸ ਵਿਸ਼ਾਲਤਾ ਦੀ ਛਾਪ ਹੈ।

ਇਸ ਪੋਥੀ ਵਿਚੋਂ ਨਾਨਕ 'ਸ਼ਾਇਰ' ਕਵੀ, ਤੇ ਅਰਸ਼ੀ ਢਾਢੀ ਦੇ ਚਮਤਕਾਰੀ ਦਰਸ਼ਨ ਹੁੰਦੇ ਹਨ। ਸਾਰੀ ਪੋਥੀ ਆਪ ਦੀ ਰਚਨਾ ਦੀ ਟੇਕ ਨਾਲ ਉਸਰਦੀ ਹੈ। ਬਾਣੀ ਆਪ ਦਾ ਹਿਰਦਾ ਹੈ, ਆਪ ਦੀ ਗੁਰਤਾ ਦੀ ਸਾਖੀ ਹੈ। ਕੀ ਕਲਾਤਮਕ ਤੇ ਕੀ ਵਿਚਾਰਾਤਮਕ, ਕੀ ਗੁਣਾਤਮਕ ਤੇ ਕੀ ਗਿਣਾਤਮਕ ਪੱਖਾਂ ਤੋਂ ਇਹ ਰਚਨਾ ਪੰਜਾਬੀ ਸਾਹਿਤ ਤੇ ਸੰਸਾਰ ਦੇ ਰਹਿਸਵਾਦੀ, ਅਧਿਆਤਮਕ ਤੇ ਧਾਰਮਕ ਸਾਹਿਤ ਵਿਚ, ਭਾਰਤੀ ਸੰਤ ਸਾਹਿਤ ਵਿਚ, ਇਕ ਅਦੁਤੀ ਪਰਕਾਸ਼ ਹੈ। ਇਸ ਰਚਨਾ ਵਿਚੋਂ ਆਪ ਦਰਸ਼ਨਾਚਾਰੀਆ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ। ਆਪ ਦਾ ਦਰਸ਼ਨ ਅਦ੍ਵੈਤ ਦੇ ਨੇੜੇ ਦਾ ਹੈ। ਬ੍ਰਹਮ, ਪਰਮਾਤਮਾ. ਪ੍ਰਕ੍ਰਿਤੀ, ਮਾਇਆ, ਮਨ, ਆਤਮਾ, ਨਾਮ, ਗੁਰੂ, ਮਨੁੱਖੀ ਜੀਵਨ ਸਭ ਬਾਰੇ ਸਿੱਧਾਂਤ ਆਪ ਦੀ ਬਾਣੀ ਵਿਚੋਂ ਪਰਾਪਤ ਹਨ। ਆਪ ਦਰਸ਼ਨਾਚਾਰੀਆ ਹੁੰਦਿਆਂ ਇਕ ਮਹਾਨ ਸਮਾਜ ਤੇ ਧਰਮ ਦੇ ਸੁਧਾਰਕ ਸਨ ਜੋ ਕਿਤੇ ਅਗਿਆਨ, ਪਾਖੰਡ, ਵਹਿਮ, ਦੁਰਾਚਾਰ ਨੂੰ ਬਰਦਾਸ਼ਤ ਨਹੀਂ ਸਨ ਕਰ ਸਕਦੇ। ਆਪ ਦੀ ਬਾਣੀ ਵਿਚੋਂ ਹੀ ਪਤਾ ਲਗਦਾ ਹੈ ਕਿ ਆਪ ਨਿਰਲੇਪ, ਬ੍ਰਹਮ ਗਿਆਨੀ ਸਰਬਾਂਗੀ ਸਰਬੱਗਯ ਤੇ ਤ੍ਰੈ-ਕਾਲ ਦਰਸ਼ੀ ਸਨ। ਆਪ ਦੀ ਸਖਸੀਅਤ ਬਹੁ-ਪੱਖੀ ਸੀ।

ਇਥੇ ਆਪ ਦੀ ਸ਼ਖਸੀਅਤ ਦੇ ਬਹੁ-ਪੱਖੀ ਵਿਸਥਾਰ ਵਿਚ ਜਾਣ ਦੀ ਗੁੰਜਾਇਸ਼ ਨਹੀਂ। ਕੇਵਲ ਉਸ ਦੇ ਤਿੰਨ ਵਿਸ਼ੇਸ਼ ਪੱਖਾਂ ਦਾ ਥੋੜਾ ਜਿਹਾ ਨਿਰੂਪਣ ਕਰਨਾ ਹੈ। ਪਹਿਲੀ ਗੱਲ ਇਹ ਦ੍ਰਿੜ ਹੁੰਦੀ ਹੈ ਕਿ ਗੁਰੂ 'ਨਾਨਕ ਜੋਤਿ ਇਕ 'ਨਾਮ ਰੰਗ' ਵਿਚ ਭਿੱਜੀ ਜੋਤਿ ਸੀ, ਸਿੱਧੀ ਪ੍ਰਭੂ ਨਾਲ ਮਿਲੀ ਹੋਈ ਜੋਤਿ। ਪੋਥੀ ਦੇ ਆਦਿ ਤੋਂ ਲੈ ਕੇ ਅੰਤ ਤੀਕ' ਇਹੋ ਗੱਲ ਦ੍ਰਿੜ੍ਹ ਹੁੰਦੀ ਹੈ। ਮਿਹਰਬਾਨ ਜੀ ਨੇ ਨਾਮ-ਮਹਾਨਤਾ ਪ੍ਰਗਟ ਕਰਨ ਵਿਚ ਸਾਹਿਤਕ, ਗਿਆਨਮਈ, ਡੂੰਘੀ ਸੂਝ

ਦੇ ਪ੍ਰਭਾਵ ਪਾਏ ਹਨ । ਆਪ ਉਹ ਅਵਸ਼ ਨਾਮ ਰੰਗ ਵਿਚ ਰੰਗੇ ਹੋਣੇ ਹਨ, ਨਹੀਂ ਤੇ ਇਨੀ ਸੁੰਦਰ ਨਾਮ ਵਿਆਖਿਆ ਸੰਭਵ ਨਹੀਂ ।

ਦੂਜੀ ਗੱਲ ਜੋ ਨਾਨਕ-ਜੋਤਿ' ਬਾਰੇ ਇਸ ਪੋਥੀ ਵਿਚੋਂ ਦ੍ਰਿੜ੍ਹ ਹੁੰਦੀ ਹੈ, ਉਹ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਸੰਸਾਰ ਜੀਵਨ ਨੂੰ ਜੀਵਨ ਮੰਤਵ ਤੇ ਅਰਥ ਦੇਣਾ ਚਾਹੁੰਦੇ ਸਨ । ਜੀਵਨ ਮੰਤਵ ਖਾਣਾ-ਪੀਣਾ ਤੇ ਪਦਾਰਥਾਂ ਲਈ ਦੌੜ ਭੱਜ ਨਹੀਂ ਹੈ, ਜੀਵਨ ਅਰਥ ਭੋਗ ਨਹੀਂ ਹੈ, ਸਗੋਂ ਨਾਮ ਦਾ ਸਮਝਣਾ ਤੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਨਾ ਹੀ ਜੀਵਨ ਉਦੇਸ ਹੈ ।

ਤੀਜੀ ਚੀਜ਼ ਜੋ ਆਪ ਦੀ ਸ਼ਖਸੀਅਤ ਬਾਰੇ ਪੋਥੀ ਵਿਚੋਂ ਆਪ ਦੀ ਬਾਣੀ ਦੇ ਆਧਾਰ ਤੇ ਪ੍ਰਗਟ ਹੁੰਦੀ ਹੈ, ਉਹ ਇਹ ਹੈ ਕਿ ਉਹ ਸਮਾਜਕ ਰਾਜਸੀ ਧਾਰਮਕ ਹਾਲਾਤ ਪੈਦਾ ਕੀਤੇ ਜਾਣ ਜਿਹਨਾਂ ਵਿਚ ਮਨੁਖ ਮਾਤਰ ਉਪਰ ਦੱਸੇ ਧਾਰਮਿਕ ਜਾਂ ਸਦਾਚਾਰਕ ਪੱਧਰ ਤੇ ਕਾਇਮ ਰਹਿ ਸਕੇ । ਅਗਿਆਨਤਾ, ਰਸਮੀ ਕਰਮ ਕਾਂਡ, ਪਾਖੰਡ, ਵਹਿਮ, ਜਾਤਿ–ਅਭਿਮਾਨ, ਤੇ ਹਰ ਪਰਕਾਰ ਦੀ ਹਉਮੈ ਵਿਚੋਂ ਮਨੁਖ ਨੂੰ ਕੱਢਿਆ ਜਾਏ ਅਤੇ ਸਮਾਜਿਕ, ਰਾਜਸੀ, ਧਾਰਮਿਕ ਆਤਮਕ ਬਰਾਬਰੀ ਤੇ ਸੁਤੰਤ੍ਰਤਾ ਲਿਆਂਦੀ ਜਾਏ ।

—o—

# ੲ. ਜਨਮ ਸਾਖੀ ਵਿਚ ਨਾਟਕੀ ਤੱਤ

[ ਪ੍ਰੋਫੈਸਰ ਗੁਰਦਿਆਲ ਸਿੰਘ ਫੁੱਲ ਖਾਲਸਾ ਕਾਲਜ ਅੰਮ੍ਰਿਤਸਰ ]

ਆਰੰਭਕ ਮਨੁਖ ਦੇ ਦੁਆਲੇ ਪਰਕ੍ਰਿਤਕ ਅਚੰਭੇ ਬਹੁਤ ਸਨ । ਜਿਨ੍ਹਾਂ ਦੇ ਕਾਰਨ ਕਿਆਸਨ ਲਈ ਮਨੁਖ ਉਸ ਵੇਲੇ ਅਸਮਰਥ ਸੀ, ਇਨ੍ਹਾਂ ਅਚੰਭਿਆਂ ਨੇ ਹੀ ਮਨੁਖ ਨੂੰ ਸੋਚਣ ਲਈ ਮਜਬੂਰ ਕੀਤਾ ਹੈ ਤੇ ਇਸ ਨਾਲ ਹੀ ਮਨੁਖੀ ਵਿਕਾਸ਼ ਹੋਇਆ ਹੈ । ਇਨ੍ਹਾਂ ਅਨੇਕ ਪਰਕ੍ਰਿਤਕ ਅਚੰਭਿਆ ਨੇ ਮਨੁੱਖ ਅੰਦਰ ਇਹੋ ਜਿਹੇ ਲੱਖਾਂ ਪ੍ਰਸ਼ਨ, ਕੀ ? ਕਿਧਰ ? ਕਿਵੇਂ ? ਕਦੋਂ ? ਕਿਥੇ ? ਕੀ ਗੱਲ ਏ ? ਕੀ ਹਾਲ ਏ ? ਕੀ ਹੋਇਆ ? ਸਿਰਜ ਦਿਤੇ, ਜਿਹਨਾਂ ਦੇ ਉਤਰ ਲੱਭਦਾ ਲੱਭਦਾ ਮਨੁੱਖ ਜੱਅ ਦੀ ਚੇਤੰਨਤਾ ਤੀਕ ਅਪੜਿਆ ਹੈ । ਇਨ੍ਹਾਂ ਉਤਰਾਂ ਰਾਹੀਂ ਹੀ ਮਨੁੱਖੀ ਵਿਕਾਸ਼ ਹੋਇਆ ਹੈ । ਇਹੋ ਕਾਰਨ ਹੈ ਕਿ ਹਰ ਦੇਸ਼ ਵਿਚ ਤੇ ਹਰ ਬੋਲੀ ਵਿਚ ਆਰੰਭਕ ਗਿਆਨ, ਸਿਖਿਆ ਉਪਦੇਸ਼ ਤੇ ਅਗਵਾਈ ਪ੍ਰਸ਼ਨ-ਉਤਰ ਸ਼ੈਲੀ ਵਿਚ ਹੀ ਦਿਤੀ ਜਾਂਦੀ ਰਹੀ ਹੈ । ਅਫਲਾਤੂਨ ਦੇ ਸੰਵਾਦ ਤੇ ਪੁਰਾਣੀਆਂ ਗੋਸ਼ਟੀਆਂ ਇਸ ਗੱਲ ਦਾ ਪਰਤੱਖ ਸਬੂਤ ਹਨ ।

ਪ੍ਰਸ਼ਨ-ਉਤਰ-ਸ਼ੈਲੀ ਨਾਲ ਗੱਲ ਸ਼ਪਸ਼ਟ ਹੋ ਜਾਂਦੀ ਹੈ, ਗੱਲ ਸੁਣਨ ਵਾਲੇ ਦੇ ਮਨ ਵਿਚ ਬੈਠ ਜਾਂਦੀ ਹੈ, ਜੇ ਕੋਈ ਸ਼ੰਕਾ ਹੋਵ ਨਾਲੋ ਨਾਲ ਨਵਿਰਤ ਹੋ; ਜਾਂਦਾ ਹੈ ਇਸ ਲਈ ਹਰ ਦੇਸ਼ ਦਾ ਹਰ ਧਾਰਮਿਕ ਆਗੂ, ਕਵੀ, ਔਲੀਆ, ਪੀਰ, ਪੈਗੰਬਰ, ਸੁਧਾਰਕ ਆਦਿ ਆਪਣਾ ਉਪਦੇਸ਼ ਇਸ ਸ਼ੈਲੀ ਵਿਚ ਕਰਦੇ ਆਏ ਹਨ, ਆਪਣਾ ਸੁਨੇਹਾ ਇਸ ਸ਼ੈਲੀ ਰਾਹੀਂ ਦਿੰਦੇ ਆਏ ਹਨ । ਇਥੋਂ ਤੀਕ ਕਾਵਿ ਸ਼ੈਲੀ ਵੀ ਇਸੇ ਢੰਗ ਦੀ ਹੁੰਦੀ ਸੀ । ਗੁਰੂ ਨਾਨਕ ਦੇਵ ਜੀ ਵੀ ਆਪਣੀ ਬਾਣੀ ਵਿਚ ਇਹ ਢੰਗ ਆਮ ਵਰਤਦੇ ਹਨ ।

> ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
> ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥......
> ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
> ਅੰਮ੍ਰਿਤੁ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ [ਜਪੁਜੀ

ਪਹਿਲੀ ਤੁਕ ਤੇ ਤੀਜੀ ਤੁਕ ਪ੍ਰਸ਼ਨ ਹਨ ਤੇ ਦੂਜੀ ਤੇ ਚੌਥੀ ਉਤਰ ਹਨ । ਇਸ ਸ਼ੈਲੀ ਨਾਲ ਜਗਿਆਸੂ ਨੂੰ ਗੱਲ ਸਮਝ ਸੌਖੀ ਆ ਜਾਂਦੀ ਹੈ ਤੇ ਉਹ ਉਸ ਨੂੰ ਸਦਾ ਲਈ ਆਪਣੇ ਮਨ ਵਿਚ ਵਸਾਉਣ ਦੇ ਯੋਗ ਹੋ ਜਾਂਦਾ ਹੈ । ਇਹੋ

ਕਾਰਨ ਹੈ ਕਿ ਬਾਬਾ ਮਿਹਰਬਾਨ ਜੀ ਨੇ ਇਸ ਜਨਮ ਸਾਖੀ ਵਿਚ ਇਸ ਢੰਗ ਨੂੰ ਅਪਣਾਇਆ ।

ਬਾਬਾ ਮਿਹਰਬਾਨ ਜੀ ਇਹ ਗਲ ਚੰਗੀ ਤਰ੍ਹਾਂ ਜਾਣਦੇ ਸਨ ਕਿ ਨਾਟਕੀ ਝਟਕੇ ਬਿਨਾਂ ਮਨੁਖ ਹਲੂਣਿਆਂ ਨਹੀਂ ਜਾ ਸਕਦਾ, ਹਲੂਣੇ ਬਿਨਾਂ ਉਸ ਦੇ ਮਨ ਉਤੋਂ ਵਹਿਮ, ਭਰਮਾਂ ਤੇ ਅਗਿਆਨਤਾ ਦੀ ਮੈਲ ਨਹੀਂ ਲਾਹੀ ਜਾ ਸਕਦੀ ਤੇ ਮੈਲ ਹੁੰਦਿਆਂ ਉਸ ਨੂੰ ਕੋਈ ਉਪਦੇਸ਼ ਨਹੀਂ ਦਿੱਤਾ ਜਾ ਸਕਦਾ। ਉਹ ਗੁਰੂ ਸਾਹਿਬ ਦੇ ਜੀਵਨ ਕੌਤਕਾਂ, ਜੀਵਨ ਸਾਖੀਆਂ ਨੂੰ ਇਉਂ ਪੇਸ਼ ਕਰਨਾ ਚਾਹੁੰਦੇ ਸਨ ਕਿ ਉਨ੍ਹਾਂ ਵਿਚ ਪ੍ਰਭਾਵਿਤ ਕਰਨ ਦੀ ਸ਼ਕਤੀ ਵਧ ਜਾਵੇ । ਇਸ ਲਈ ਉਨ੍ਹਾਂ ਗੋਸ਼ਟੀ ਸ਼ੈਲੀ ਨੂੰ ਚੁਣਿਆ ।

ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦਾ ਜੀਵਨ, ਜਿਹੜਾ ਨਾਟਕੀ ਕੌਤਕਾਂ ਨਾਲ ਭਰਿਆ ਪਿਆ ਹੈ, ਚੰਗੀ ਤਰ੍ਹਾਂ ਵਿਚਾਰਿਆ ਤੇ ਇਉਂ ਪ੍ਰਗਟਾਇਆ ਕਿ ਉਨ੍ਹਾਂ ਵਿਚ ਨਾਟਕੀ ਝਟਕਾ, ਕਾਰਜ ਤੇ ਗਤੀ ਆ ਗਈ ਹੈ। ਉਨ੍ਹਾਂ ਨੇ ਘਟਨਾ ਨੂੰ ਪੂਰਨ ਭਾਂਤ ਸਾਕਾਰ ਕਰਨ ਲਈ ਤੇ ਗੁਰੂ ਨਾਨਕ ਦੇਵ ਜੀ ਦਾ ਜਗਿਆਸੂ ਨੂੰ ਕੌਤਕੀ ਢੰਗ ਨਾਲ ਤਾਰਨ ਵਾਲੇ ਕਰਮ ਨੂੰ ਰੂਪਮਾਨ ਕਰਨ ਲਈ ਕਾਰਜ ਭਰਪੂਰ ਸ਼ੈਲੀ ਦਾ ਪ੍ਰਯੋਗ ਕੀਤਾ । ਗੁਰੂ ਸਾਹਿਬ ਨੇ ਉਪਦੇਸ਼ ਕਾਰਜ ਵਿਚ ਲਪੇਟ ਕੇ ਦਿਤਾ ਸੀ ਤੇ ਬਾਬਾ ਜੀ ਦਾ ਕਮਾਲ ਹੈ ਕਿ ਉਨ੍ਹਾਂ ਨੇ ਉਪਦੇਸ਼ ਨਾਟਕ ਵਾਂਗ ਵਾਪਰਦਾ ਲਿਖਤ ਰਾਹੀਂ ਰੂਪ-ਮਾਨ ਕਰ ਦਿਤਾ ਹੈ। ਵਾਰਤਾਲਾਪ ਆਪਸ ਵਿਚ ਟਕਰਾਉਂਦਾ ਹੈ ਤੇ ਵਿਚੋਂ ਮਘਦੇ ਕਾਰਜ ਰਾਹੀਂ ਉਪਦੇਸ਼ ਉਸਰਦਾ ਹੈ ਜੋ ਪਾਠਕ ਨੂੰ ਸ਼ੁਧ ਕਰੀ ਜਾਂਦਾ ਹੈ, ਉਸ ਦੀ ਜਨਮ ਜਨਮ ਦੀ ਮੈਲ ਲਾਹੀ ਜਾਂਦਾ ਹੈ। ਵੇਖੋ ਹਰਦਵਾਰ ਵਾਲੀ ਸਾਖੀ ਦਾ ਨਾਟਕੀ ਪ੍ਰਗਟਾ :—

"ਏ ਰਾਮ ! ਏਹਿ ਪੱਛਮ ਕੀ ਤਰਫ ਪਾਣੀ ਦੇਤਾ ਹੈ ਸਿ ਕਵਣੁ ਹੈ ?" ਕਿਹਨੁ ਕਹਿਆ ਜਿ "ਕੋਈ ਦਿਵਾਨਾ ਹੈ ਅਕੈ ਕੋਈ ਤੁਰਕੁ ਹੈ।" ਤਬ ਉਨਹੁ ਕਹਿਆ "ਦਿਖਾ ਪੁਛੀਐ ਜਿ ਤੂ ਕਉਣੁ ਹੈ ?"

ਤਬ ਓਨਹੁ ਲੋਕਹੁ ਕਹਿਆ, "ਹੈ ਭਾਈ ਬੀਰ ਰਾਮ ਕੇ ! ਤੂੰ ਇਸ ਕੰਨੂੰ ਪੁਛ ਕਿ ਤੇਰੀ ਮਤਿ ਕਿਆ ਹੈ, ਜਿ ਤੂੰ ਪਛਮ ਕੀ ਤਰਫ ਕਿਸ ਕੰਉ ਪਾਣੀ ਦੇਤਾ ਹੈ ?" ਕਹੈ "ਦਸ ਕੋ ਸਵਾਰੇ ਕਿਬਾਊ ਲਹੌਰ ਕੀ ਧਰਤੀ ਭੀ ਈਹਾ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਉਣਵੰਜ ਕਰੋੜੀ ਦੇਵ ਲੋਕ ਜਾਇਗਾ ਅਰ ਕਾ ਪਾਣੀ ਜਾਤਾ ਹੈ ? ਲਹੌਰ ਕੀ ਧਰਤੀ ਨਾ ਜਾਇਗਾ ?"

ਗੁਰੂ ਨਾਨਕ ਜੀ ਨੇ ਨਾਟਕੀ ਝਟਕਾ ਦਿਤਾ ਫੇਰ ਪ੍ਰਸ਼ਨ ਦਾ ਉਤਰ ਸੰਕੇਤਾਤਮਕ ਦਿਤਾ, ਉਨ੍ਹਾਂ ਨੂੰ ਝਟ ਸਮਝ ਆ ਗਈ, ਜਿਹੜੀ ਕਈ ਵਿਖਿਆਨਾ ਨਾਲ ਨਹੀਂ ਸੀ ਆ ਸਕਦੀ ਤੇ ਉਹ ਝਟ ਕਹਿਣ ਲਗ ਪਏ; 'ਏਹੁ ਬਾਵਰਾ ਕੋਈ ਨਾਹੀ ਏਹੁ ਜਿ ਕੋਈ ਹੈ ਸਿ ਮਹਾਂ ਪੁਰਖ ਹੈ।" [ਵੇਖੋ ਸਫ਼ਾ ੧੧੮]

ਇਉਂ ਹੀ ਲੋਕਾਂ ਨੂੰ ਇਹ ਦੱਸਣ ਲਈ ਕਿ ਰਬ ਹਰ ਪਾਸੇ ਹੈ, ਆਪ ਸਣੇ ਜੁਤੀ ਮਕੇ ਜਾ ਮਸੀਤ ਵਲ ਪੈਰ ਕਰਕੇ ਸੌਂ ਗਏ। ਜਦ ਕਾਜ਼ੀ ਮੁੱਲਾਂ ਤੜਫੇ ਤਾਂ ਕਿਹਾ ਕਿ ਜਿਧਰ ਮੱਕਾ ਨਹੀਂ ਹੈ ਉਧਰ ਮੇਰੇ ਪੈਰ ਕਰ ਦਿਓ। ਇਸ ਨਾਟਕੀ ਕਰਮ ਤੇ ਸੰਕੇਤਾਤਮਕ ਦਲੀਲ ਨਾਲ ਕਾਜ਼ੀ ਨੂੰ ਝਟਕਾ ਲੱਗਾ, ਉਸ ਦੇ ਅੰਦਰੋਂ ਅਗਿਆਨਤਾ ਦੀ ਮੈਲ ਲਹਿ ਗਈ ਤੇ ਉਸ ਨੂੰ ਝੱਟ ਪਰਕਾਸ਼ ਹੋ ਗਿਆ ਕਿ ਰਬ ਹਰ ਪਾਸੇ ਹੈ। ਇਸ ਜਨਮ ਸਾਖੀ ਵਿਚ ਲਿਖਿਆ ਹੈ:—

"ਐ ਯਾਰਹੁ ! ਏਹੁ ਕੋਈ ਵੱਡਾ ਹੈਵਾਨ ਹੈ ਸਾਹਿਬ ਦਾ, ਜਿ ਮਸੀਤ ਵਿਚ ਹੋਦੀ ਹੀ ਜੁਤੀ ਸੁਤਾ ਹੈ, ਕਾਬੇ ਤੁਲਹੁ ਤਰਫ਼ ਕੀ ਪਾਵ ਕਰਿ ਕਰਿ ! ਐ ਇਸ ਕੇ ਤਾਂਈ ਉਠਾਇ ਖੜਾ ਕਰਹੁ"।

ਤਬ ਬਾਬੇ ਨਾਨਕ ਜੁਹਦੇ ਕਹਿਆ ਜਿ "ਏ ਬਾਬਾ ਸਾਹਿਬ ਦਿਅਹੁ ! ਜਿਸ ਤਰਫ ਨਾਹੀ ਸਾਹਿਬ ਦਾ ਘਰੁ ਉਸੇ ਹੀ ਜਾਹਗਾ ਏਹਿ ਮੇਰੇ ਪੈਜਾਰਿ ਰਖਿ ਆਵਹੁ ! ਅਰ ਜਿਸ ਤਰਫ ਨਾਂਹੀ ਕਾਬਾ ਉਸ ਤਰਫ ਮੇਰੇ ਪੈਜਾਰ ਕਰਹੁ। ਜਿਉਂ ਜਿਉਂ ਤੁਸੀਂ ਜਾਣਦੇ ਹਹੁ ਤਿਉ ਤਿਉ ਤੁਸੀ ਕਰਹੁ।" (ਗੋਸ਼ਟੀ ੧੩੫ ਸਫ਼ਾ ੪੩੯)। ਸੋ ਇਉਂ ਗੁਰੂ ਨਾਨਕ ਦੇਵ ਜੀ ਨੇ ਅਚੰਭੇ ਭਰੇ ਕੌਤਕ ਤੇ ਚਮਤਕਾਰ ਸਿਰਜ ਕੇ ਲੋਕਾਂ ਨੂੰ ਰਾਹੇ ਪਾਇਆ।

ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚ ਹੋਰ ਵੀ ਅਚੰਭੇ ਭਰੀਆਂ ਅਨੇਕਾਂ ਝਾਕੀਆਂ ਦੱਸੀਆਂ ਹਨ, ਜਿਨ੍ਹਾਂ ਰਾਹੀਂ ਨਵੇਂ ਅਰਥ ਕੱਢੇ, ਨਵੇਂ ਸ਼ੰਕੇ ਸਿਰਜੇ ਤੇ ਸੁਲਝਾਏ ਹਨ ਤੇ ਭੁੱਲੀ ਭਟਕਦੀ ਤੇ ਤੜਫਦੀ ਦੁਨੀਆਂ ਨੂੰ ਰਾਹੇ ਪਾਉਣ ਲਈ ਸਾਧਾਰਨ ਯਥਾਰਥਵਾਦੀ ਤੇ ਅਮਲੀ ਪਰ ਉਤਸੁਕਤਾ ਭਰਪੂਰ ਅਮਲੀ ਤੇ ਨਾਟਕੀ ਕ੍ਰਿਆਵਾਂ ਦਾ ਪ੍ਰਯੋਗ ਕੀਤਾ ਹੈ ਤੇ ਇਉਂ ਗੁਰੂ ਨਾਨਕ ਦੇਵ ਜੀ ਦਿਆਂ ਇਨ੍ਹਾਂ ਖੇਡ-ਮਈ ਨਾਟਕੀ ਕੌਤਕਾਂ ਨਾਲ ਉਹ ਕੁਝ ਕਰ ਵਿਖਾਇਆ ਹੈ ਜੋ ਵੱਡੇ ਵੱਡੇ ਉਪਦੇਸ਼ਕ, ਵੱਡੇ ਵੱਡੇ ਭਾਸ਼ਨਾ ਨਾਲ ਵੀ ਨਾ ਕਰ ਸਕੇ। ਇਸ ਜਨਮ ਜਾਖੀ ਵਿਚ ਇਉਂ ਪਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਇਕ ਰੂਹਾਨੀ ਨਾਟਕੀਅਤ ਹਨ, ਇਕ ਨਾਟਕੀ ਪਾਰਸ ਸਨ, ਜੋ ਹਰ ਜੀਵ-ਪਾਤਰ ਨੂੰ ਪਾਰਸ ਬਣਾਉਂਦੇ ਜਾਂਦੇ ਸਨ। ਪਰਖ ਕਰਨ ਦਾ ਢੰਗ ਨਾਟਕੀ ਹੈ, ਸਿਖਿਆ ਦੇਣ ਦਾ ਅੰਦਾਜ਼ ਨਾਟਕੀ ਹੈ, ਭਾਵ ਉਨ੍ਹਾਂ ਦੀ ਸਮੁਚੀ ਲੀਲ੍ਹਾ, ਅਕਾਲ ਪੁਰਖ ਦੀ ਲੀਲਾ ਵਾਂਗ ਨਾਟਕੀ ਦਿਸਦੀ ਹੈ।

ਇਸ ਜਨਮ ਸਾਖੀ ਵਿਚ ੧੫੩ ਗੋਸ਼ਟੀਆਂ ਹਨ, ਜਿਨ੍ਹਾਂ ਵਿਚ ਦੋ ਜਾਂ ਤਿੰਨ ਭਾਗ ਲੈਂਦੇ ਹਨ; ਕਈ ਵਾਰੀ ਗੁਰੂ ਨਾਨਕ ਦੇਵ ਜੀ ਮਨ ਨਾਲ ਜਾਂ ਪਾਰਬ੍ਰਹਮ ਨਾਲ ਗੋਸ਼ਟੀ ਕਰਦੇ ਹਨ ਤੇ ਆਮ ਕਰ ਕੇ ਮੁੱਲਾਂ, ਪੰਡਤਾਂ, ਸਿੱਧਾਂ, ਫਕੀਰਾਂ, ਠੱਗਾਂ, ਰਾਕਸ਼ਾਂ, ਲੋਕਾਂ, ਗੋਬਿੰਦ ਲੋਕਾਂ, ਵੈਸ਼ਨਵਾਂ, ਮਾਤਾ ਪਿਤਾ, ਜੈ ਰਾਮ, ਰਾਇ ਬੁਲਾਰ, ਦੌਲਤ ਖਾਂ, ਰਾਜਿਆਂ ਜੋਗੀਆਂ, ਕੰਵਲ ਫੁਲਾਂ, ਕਲਜੁਗ, ਕੂੰਜਾਂ ਤੇ ਬਹੁਤ ਵਾਰੀ ਮਰਦਾਨੇ ਨਾਲ ਗੋਸ਼ਟੀਆਂ ਹੁੰਦੀਆਂ ਹਨ।

ਇਨ੍ਹਾਂ ਗੋਸ਼ਟੀਆਂ ਦੇ ਸੰਵਾਦ ਜਾਂ ਗੱਲ-ਬਾਤ ਜਾਂ ਵਾਰਤਾਲਾਪ ਦੂਜੇ ਪਾਤਰ ਦੇ ਸੰਬੋਧਕ ਸ਼ਬਦ ਨਾਲ ਆਰੰਭ ਹੁੰਦੇ ਹਨ, ਜਿਸ ਨਾਲ ਪਾਤਰ ਦੀ ਪਰਿਚਯ ਹੋ ਜਾਂਦੀ ਹੈ, ਪਾਤਰ ਦਾ ਬਹੁ ਪਤਾ ਲਗ ਜਾਂਦਾ ਹੈ। ਇਸ ਨਾਲ ਯਥਾਰਥਵਾਦੀ ਰੰਗ ਤੇ ਨਾਟਕੀ ਕਾਰਜ ਸਹਿਜ ਸੁਭਾਅ ਉਸਰ ਪੈਂਦਾ ਹੈ, ਪਾਤਰ ਪਰਤੱਖ ਤੌਰ ਤੇ ਬੋਲਦਾ ਪ੍ਰਤੀਤ ਹੁੰਦਾ ਹੈ। ਇਸ ਢੰਗ ਨਾਲ ਨਾਟਕੀਅਤ ਬਹੁਤ ਸੋਹਣੀ ਉਸਰਦੀ ਹੈ। ਵਾਰਤਾਲਾਪ ਇਹੋ ਜਿਹੇ ਸ਼ਬਦਾਂ ਨਾਲ ਆਰੰਭ ਹੁੰਦਾ ਹੈ :—

ਪੁਰਖਹੁ, ਏ ਸ੍ਰੀ ਨਰਾਇਣ ਜੀ, ਏ ਸ੍ਰੀ ਨਰਿੰਜਨ ਨਿਰੰਕਾਰ ਜੀ, ਏ ਸਾਹਿਬ ਪਰਵਦਗਾਰ, ਐ ਯਾਰਹੁ, ਐ ਹੈਵਾਨ ਸਾਹਿਬ ਦੇ, ਸ਼ੇਖ ਜੀ, ਮੁੱਲਾਂ ਜੀ, ਪੰਡਤ ਜੀ, ਏ ਪੁਰਖਹੁ ਜੀ, ਸਿਧਹੁ ਏ ਗੁਸਾਈ ਜੀ, ਏ ਨਾਨਕ, ਹੇ ਭਗਤ ਜੀ, ਏ ਮੀਆਂ, ਏ ਲੋਕਹੁ ਸੁਨਿਹੁ ਭਾਈ ਰਾਮ, ਸੁਣਿਹੁ ਗੁਸਾਈ, ਆ ਸਾਹਿਬ, ਆ ਮਰਦਾਨਿਆਂ, ਆ ਮਿਹਰਬਾਨ, ਏ ਭਾਈ ਰਾਮ ਕੇ ਲੋਗਹੁ, ਮਾਤਾ ਜੀ, ਪਿਤਾ ਜੀ ਪੂਤਾ, ਬੇਟਾ, ਬੇਟਾ ਜੀ, ਏ ਪਰਮੇਸ਼ਰ ਜੀ, ਏ ਮਨ ਰੇ, ਏ ਮਰਦਾਨਿਆ, ਸੁਣ ਰੇ ਭਾਈ ਰਾਮ ਕੇ, ਆਵਹੁ ਸਾਹ ਜੀ, ਬੈਸੀਐ ਆਈਐ, ਸੁਣੀਐ ਮਕਦੂਮ ਜੀ ਰੇ ਨਾਨਕ, ਬਾਬਾ ਜੀ ਸਲਾਮਤਿ, ਇਹੋ ਜਿਹੇ ਸ਼ਬਦ ਤੋਂ ਬਿਨਾਂ ਕੋਈ ਵਾਰਤਾਲਾਪ ਨਹੀਂ ਅਰੰਭਿਆ ਹੈ।

ਫੇਰ ਕਮਾਲ ਇਹ ਹੈ ਇਹ ਸ਼ਬਦ ਪਾਤਰਾਂ ਅਨੁਸਾਰ, ਗੋਸ਼ਟਾਂ ਵਿਚ ਭਾਗ ਲੈਣ ਵਾਲਿਆਂ ਅਨੁਸਾਰ, ਸਮੇਂ ਅਨੁਸਾਰ, ਅੰਦਰਲੇ ਭਾਵ ਅਨੁਸਾਰ ਸਮੇਂ ਤੇ ਸਥਿਤੀ ਅਨਕੂਲ ਬਦਲਦੇ ਹਨ, ਜਿਸ ਨਾਲ ਵਾਰਤਾਲਾਪ ਦੀ ਨਾਟਕੀਅਤ ਤੇ ਪਾਤਰ ਦੀ ਸ਼ਖਸੀਅਤ ਹੋਰ ਨਿਖਰ ਆਉਂਦੀ ਹੈ। ਗੁੱਸੇ ਵਿਚ 'ਅੰਨ੍ਹਿਆਂ ਰਾਵਲਾ', ਉਏ ਹੈਵਾਨ ਸਾਹਿਬ ਦੇ', 'ਬ੍ਰਹਮਣੇਇਆ' ਆਦਿ ਸ਼ਬਦਾਂ ਨਾਲ ਵਾਰਤਾਲਾਪ ਆਰੰਭ ਹੁੰਦਾ ਹੈ ਤੇ ਸ਼ਰਧਾ ਲਈ 'ਗੁਸਾਈ ਜੀ' ਆਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। 'ਹਾਇ ਜੀ, ਹਾਇ ਜੀ', 'ਹਾਇ ਹਾਇ ਏ ਰਾਜਾ' ਆਦਿ ਸ਼ਬਦਾਂ ਨਾਲ ਵਾਰਤਾਲਾਪ ਅਰੰਭ ਕੇ ਅੰਦਰਲਾ ਦਰਦ ਤੇ 'ਵਾਹੁ ਵਾਹੁ ਤੇਰੀ ਪੈਦਾਇਸ਼ ਤੂੰ ਵਾਹੁ ਵਾਹੁ' (ਸਫਾ ੭੫) ਨਾਲ ਵਿਸਮਾਦੀ ਸ਼ਰਧਾ ਰੂਪਮਾਨ ਕੀਤੀ ਹੈ। ਉਪਭਾਸ਼ਾ ਦੇ ਪ੍ਰਯੋਗ ਨਾਲ ਸਾਖੀ ਦਾ ਵਾਪਰਨ ਸਥਾਨ, ਪਾਠਕਾਂ ਦਾ ਹੁਲੀਆ ਤੇ ਉਨ੍ਹਾਂ ਦਾ ਵਿਸ਼ਟ, ਰੂਪਮਾਨ ਕੀਤਾ ਹੈ ;—

ਸਲਾਮਾ ਲੇਕੰਮ ਉਏ ਬੰਦ ਸਾਹਿਬ ਦੇ', 'ਅਲੈਕੰ ਸਲਾਮ'।

'ਤੂੰ ਆਸਾ ਨੂੰ ਡਸਿ', 'ਡ' ਦੇ ਪ੍ਰਯੋਗ ਤੋਂ ਝਟ ਪਤਾ ਲਗ ਜਾਂਦਾ ਹੈ ਕਿ ਪਾਤਰ ਮੁਲਤਾਨ ਦੇ ਇਲਾਕੇ ਦਾ ਹੈ

ਜਿਸ ਕੋਲੋਂ 'ਦ' ਬੋਲਿਆ ਨਹੀਂ ਜਾਂਦਾ ਤੇ ਉਪਰਲੇ ਵਾਕਾਂ ਤੋਂ ਪ੍ਰਤੱਖ ਹੋ ਜਾਂਦਾ ਹੈ ਕਿ ਬੋਲਣ ਵਾਲਾ ਪਾਤਰ ਮੁਸਲਮਾਨ ਹੈ। ਇਹੋ ਜਿਹੀਆਂ ਉਦਾਹਰਣਾ ਬਹੁਤ ਹਨ। ਨਾਟਕ ਵਾਂਗ ਹੀ ਇਸ ਦੇ ਵਾਰਤਾਲਾਪ ਵਿਚ ਬੋਲਣ ਵਾਲੇ ਦੇ ਅੰਦਰਲੇ ਹਾਵ ਭਾਵ ਨਾਲ ਪਰੀਵਰਤਨ ਆਉਂਦਾ ਹੈ। ਵਾਰਤਾਲਾਪ ਤੋਂ ਪ੍ਰਤੱਖ ਪਤਾ ਲਗ ਜਾਂਦਾ ਹੈ ਕਿ ਕੌਣ ਬੋਲ ਰਿਹਾ ਹੈ, ਇਨ੍ਹਾਂ ਗੋਸ਼ਈਆਂ ਦੇ ਵਾਰਤਾਲਾਪ ਦੀ ਸਭ ਤੋਂ ਵੱਡੀ ਖੂਬੀ ਇਹੋ ਹੈ।

ਇਨ੍ਹਾਂ ਵਾਰਤਾਲਾਪਾਂ ਵਿਚ ਕਈ ਥਾਂ ਤੇ ਆਖਰਾਂ ਦਾ ਸੰਜਮ ਹੈ ਤੇ ਆਖਰਾਂ ਦੀ ਵਿਸ਼ਾਲਤਾ ਹੈ, ਨਿਕੇ ਨਿਕੇ ਵਾਕ ਟੋਟਿਆਂ ਨਾਲ ਇਕ ਦਾਰਸ਼ਨਿਕ, ਪਰ ਨਾਟਕੀ ਸਿੱਖਰ ਉਸਰਦਾ ਪ੍ਰਤੀਤ ਹੁੰਦਾ ਹੈ।

ਕਿਸੀ ਸਾਥਿ ਨਾ ਬੋਲੈ, ਨਾ ਬਕੇ ਨਾ ਸੁਣੇ ਨਾ ਸੁਣਾਵੇ ਜਨਮ ਸਾਖੀ [ਪੰਨਾ ੧੫੦

ਜਾਹਿ ਜੈਸਾ ਮੈ ਤੈਸਾ ਤੂੰ, ਤੁਝ ਮੈ ਕਿਛੁ ਭੇਦੁ ਨਾਹੀ,...ਜੈਸਾ ਤੂੰ ਤੈਸਾ ਮੈਂ" [ਪੰਨਾ ੪੭੫

ਕਈ ਥਾਈਂ ਦੁਹਰਾਉ ਨਾਲ ਵਿਸ਼ਾਲਤਾ ਸਿਰਜੀ ਹੈ।

ਵਾਹੁ ਬਾਬਾ ਨਾਨਕੁ ! ਧੰਨ ਬਾਬਾ ਨਾਨਕੁ, ਵਡਾ ਬੁਜਰਕਵਾਰੁ ਵੱਡਾ ਸੇਖੁ ਹੈ, ਵੱਡਾ ਸਾਦਕ ਹੈ, ਵੱਡਾ ਅਤੁਲੀਆ ਹੈ, ਵੱਡਾ ਫਕੀਰ ਹੈ, ਵੱਡਾ ਪੀਰ ਹੈ। ਕੋਈ ਕਹੈ ਵੱਡਾ ਦਰਵੇਸ਼ ਹੈ ਕੋਈ ਕਹੈ ਵੱਡਾ ਭਗਤ ਹੈ, ਵੱਡਾ ਸੰਤ ਹੈ ਵੱਡਾ ਸਾਧੂ ਹੈ... [ਪੰਨਾ ੨੩੨]

ਇਸ ਵਿਚ 'ਵੱਡਾ' ਦੁਹਰਾ ਨਾਲ ਗੁਰੂ ਨਾਨਕ ਦੀ ਮਹਾਨਤਾ ਤੇ ਲੈ ਸਿਰਜੀ ਹੈ ਤੇ 'ਧ' ਦੇ ਅਨੁਪਰਾਸ ਨਾਲ ਅਨੋਖੀ ਧੁਨੀ:-

ਜਿਉਂ ਦੁਧ ਬਿਨ ਧੇਨੁ ਕਾਮਿ ਨਹੀਂ,

ਜਿਉਂ ਪੰਖ ਬਿਨ ਪੰਖੀ ਕਿਸੈ ਕਾਮਿ ਨਹੀਂ ।

ਹੇਠਲੇ ਵਾਰਤਾਲਾਪ ਵਿਚ ਤਾਂ 'ਪਸਾਉ' ਹਰ ਵਾਕ ਦੇ ਅਰੰਭ ਤੇ ਅੰਤ ਵਿਚ ਪ੍ਰਯੋਗ ਕਰ ਕੇ ਨਾਟਕੀ ਗੁਲਿਆਈ ਸਿਰਜੀ ਹੈ ਜੋ ਕਾਵਿ-ਨਾਟਕ ਦਾ ਇਕ ਚੰਗਾ ਗੁਣ ਹੁੰਦਾ ਹੈ:—

ਏ ਸ੍ਰੀ ਪਾਰਬ੍ਰਹਮ ਜੀ ਕੀ ਪਸਾਉ ਪਸਾਉ ਨਿਰੰਜਨ ਕਾ ਪਸਾਉ
ਨਿਰੰਕਾਰ ਕਾ ਪਸਾਉ ਪਸਾਉ ਬੇਅੰਤ ਕਾ ਬੇਸੁਮਾਰ ਕਾ ਪਸਾਉ
ਪਸਾਉ ਸ੍ਰੀ ਵਾਸਦੇਵ ਕਾ ਪਸਾਉ ਪਸਾਉ ਸ੍ਰੀ ਠਾਕਰ ਜੀ ਕਾ ਪਸਾਉ
ਪਸਾਉ ਸ੍ਰੀ ਰਾਮ ਚੰਦ ਕਾ ਪਸਾਉ ਪਸਾਉ ਨਿਰਭਉ ਨਿਰਵੈਰ ਕਾ ਪਸਾਉ
ਪਸਾਉ ਅਕਾਲ ਮੂਰਤਿ ਕਾ ਪਸਾਉ ਪਸਾਉ ਤ੍ਰਿਗੁਣ ਨਾਥ ਕਾ ਪਸਾਉ
ਪਸਾਉ ਸਰਲ ਵੇਦ ਕਾ ਪਸਾਉ ਪਸਾਉ ਘਟਿ ਘਟਿ ਵਾਸੀ ਕਾ ਪਸਾਉ

ਇਸ ਦੀ ਸ਼ੈਲੀ 'ਅਸੰਖ ਜਪੁ ਅਸੰਖ ਭਾਉ' ਵਾਲੀ ਹੈ ਤੇ ਨਾਟਕੀ ਕਾਰਜ ਕਾਵਿ-ਬਾਪ ਵਾਂਗ ਉਸਰਦਾ ਹੈ।

ਮਾਂ ਦੀ ਮਮਤਾ ਵਿਚ ਰਸਿਆ ਵਾਰਤਾਲਾਪ ਵੇਖੋ। ਵਾਰਤਾਲਾਪ ਆਪਣੇ ਆਪ ਦੱਸਦਾ ਹੈ ਕਿ ਮਾਂ ਕਿੰਨੇ ਚਿਰਾਂ ਪਿਛੋਂ ਮਿਲੀ ਹੈ ਤੇ ਕਿਵੇਂ ਵਿਛੋੜੇ ਵਿਚ ਤੜਫਦੀ ਰਹੀ ਹੈ ਇਥੇ ਸਮੁਚਾ 'ਮਾਂ ਦਿਲ' ਨਾਟਕੀ ਢੰਗ ਨਾਲ ਰੂਪਮਾਨ ਹੋ ਗਿਆ ਹੈ :—

ਬੇਟਾ ! ਹੰਉ ਵਾਰੀ ! ਬੇਟਾ !ਹੰਉ ਘੁਮਾਈ, ਤੁਧ ਵਿਟਹੁ, ਹੰਉ ਵਾਰੀ ਹੰਉ ਬਲਿਹਾਰੀ, ਬਲਿਹਾਰ ਬਲਿਹਾਰ ਕੀਤੀ ਉਸ ਰਾਹਿ ਵਿਟਹੁ ਜਿਤਿ ਰਾਹ ਆਇਆ ਹੈ"। ਓਸੁ ਰਾਹ ਵਿਟਹੁ ਭੀ ਵਾਰੀ । ਬੇਟਾ ! ਹੰਉ ਉਸ ਧਰਤੀ ਵਿਟਹੁ ਵਾਰੀ ਜਿਥੇ ਤੂ ਫਿਰਦਾ ਸਹਿ। ਬੇਟਾ ਹੰਉ ਏਨ੍ਹਾਂ ਤਰੀਆਂ ਜਟਾਂ ਵਿਟਹੁ ਵਾਰੀ ! ਬੇਟਾ ! ਤੇਰੇ ਇਸ ਖਿਲਕੇ ਵਿਟਹੁ ਵਾਰੀ ! ਬੇਟਾ ! ਹੰਉ ਤੇਰਿਆਂ ਪੈਰਾਂ ਉਪਰਹੁ ਵਾਰੀ ਬੇਟਾ ! ਹੰਉ ਤੁਧ ਨਿਹਾਲ ਕੀਤੀ, ਮੇਰਾ ਨਾਨਕ ਤੁਧ ਮੈਨੋ ਆਪਣਾ ਮੁਖ ਵਿਖਾਲਿਆ ਬੇਟਾ ਹੰਉ ਜੀਵੀ ਬੇਟਾ ਅਜ ਨਿਹਾਲੁ ਹੋਈ ਜਿ ਤੂੰ ਡਿਠੋਹਿ। [ਪੰਨਾ ੪੭੧]

ਇਨ੍ਹਾਂ ਗੋਸ਼ਟੀਆਂ ਦੇ ਵਾਰਤਾਲਾਪ ਐਨੇ ਸੰਪੂਰਨ ਨਾਟਕੀ ਵਾਰਤਾਲਾਪ ਹਨ ਕਿ ਜੇ ਭੂਤ ਕਿਰਿਆਵਾਂ ਲਾਹ ਦਿਤੀਆਂ ਜਾਣ ਤੇ ਕੇਵਲ ਬੋਲਣ ਵਾਲੇ ਦਾ ਨਾਂ ਰਹਿਣ ਦਿਤਾ ਜਾਵੇ ਜਾਂ ਲਿਖ ਦਿਤਾ ਜਾਵੇ ਤਾਂ ਹਰ ਗੋਸ਼ਟੀ ਸੰਪੂਰਨ ਨਾਟਕੀ ਝਾਕੀ ਦਾ ਰੂਪ ਧਾਰ ਲਵੇਗੀ ਵੇਖੋ ਗੋਸ਼ਟੀ ਨੰ: ੧੩੬:--

ਬਾਬਾ ਨਾਨਕ–ਏ ਮੀਆਂ ਤੇਰਾ ਕਿਆ ਨਾਮ ਹੈ ?

ਪਹਿਲਾ–ਜੀ ਨਾਮ ਸੱਚਾ ਸਾਹਿਬ ਦਾ ਹੈ ਪਰ ਨਾਮ ਮੇਰਾ ਰਹੀਮ ਦੀ ਹੈ।

ਬਾਬਾ ਨਾਨਕ (ਦੂਜੇ ਵਲ)-ਜੀ ਤੇਰਾ ਨਾਮ ਕਿਆ ਹੈ ?

ਦੂਜਾ—ਜੀ ਨਾਮ ਖਾਕੁ, ਖਣਜੀ ਬੰਦੇ ਦਾ ਨਾਮ ਕਰੀਮ ਦੀਂ ਹੈ।

ਫਕੀਰ–ਸਾਹੁ ਜੀ ! ਤੇਰਾ ਨਾਮ ਕਿਆ ਹੈ ?

ਬਾਬਾ ਨਾਨਕ–ਜੀ ਨਾਮ ਕਰਤੇ ਪੁਰਖ ਕਾ, ਪਣੁ ਜੀ ਮਾਉ ਬਾਪ ਦਾ ਨਾਉਂ ਰਖਿਆ ਹੋਇਆ ਨਾਨਕ ਹੈ।

ਫਕੀਰ–ਤੇਰਾ ਨਾਮ ਹਿੰਦੂਆਂ ਜੇਹਾ ਹੈ ?

ਬਾਬਾ ਨਾਨਕ–ਆਇ ਮੀਆਂ ! ਅਜੂ ਮੈ ਹਿੰਦੂ ਹਾਂ।

ਫਕੀਰ–ਜਾਤਿ ਕਵਣ ਹੈ ?

ਬਾਬਾ ਨਾਨਕ–ਜਾਤਿ ਖਤ੍ਰੀ।

ਫਕੀਰ–ਗੋਤ ਕੋਣ ?

ਬਾਬਾ ਨਾਨਕ–ਬੇਦੀ ਖਤਰੀ ਹਾਂ।

[ਸਫਾ ੪੫੧

ਇਹ ਸਾਰੀਆਂ ਗੋਸ਼ਟੀਆਂ ਜੇ ਇਉਂ ਲਿਖੀਆਂ ਜਾਣ ਤਾ ਇਹ ਪਰਬੋਧ ਚੰਦ੍ਰ ਨਾਟਕ ਵਰਗਾ ਨਾਟਕ ਬਣ ਜਾਵੇਗਾ।

ਇਸ ਵਾਰਤਾਲਾਪ ਵਿਚ ਨਾਟਕੀ ਕਾਰਜ ਹੀ ਨਹੀਂ, ਸਗੋਂ ਦਲੀਲ ਵੀ ਬੜੀ ਨਿਆਇਸ਼ੀਲ ਤੇ ਲੜੀ ਵਾਲੀ ਹੈ :—

ਹੇ ਭਗਤਹੁ ਮੇਰੀ ਜਿ ਉਸਤਤਿ ਸਿ ਇਹੀ ਹੈ, ਕਿਸੀ ਬਾਤ ਕਾ ਦਾਵਾ ਨਾਹੀ ਧਰਤਾ, ਨ ਕਮਾਈ ਕਾ, ਨਾ ਭਗਤ ਕਾ, ਨਾ ਸਿਮਰਨ ਕਾ, ਨ ਜਪੁ ਕਾ, ਨ ਤਪੁ ਕਾ, ਨ ਸ਼ੀਲ ਕਾ, ਨ ਸੰਜਮ ਕਾ, ਨ ਜੁਗਤਿ ਕਾ, ਨ ਰਹਿਤ ਕਾ, ਨਾ ਕਰਮ ਕਾ, ਨ ਧਰਮ ਕਾ, ਨ ਪੁੰਨ ਕਾ, ਨਾ ਇਸਨਾਨ ਕਾ, ਨ ਨਾਮ ਕਾ, ਨ ਕਾਹੂ ਸੇਵਾ ਕਾ, ਆਪ ਕੰਤੁ ਕੀਟੁ ਕਰਿ ਜਾਨਤਾ ਹੈ ਅਰ ਕਰਨਹਾਲ ਮੁਝ ਕੁ ਪਛਾਨਤਾ ਹੈ।

[ਸਫਾ ੧੯੦]

ਇਸ ਵਿਚ ਦਲੀਲ ਹੈ, ਨਿਆਇ ਹੈ, ਅਨੁਪਰਾਸੀ ਧੁਨੀ ਹੈ ਤੇ ਨਾਟਕੀ ਸੰਜਮ ਹੈ।

ਤਬ ਉਨਹੁ ਲੋਕਹੁ ਕਹਿਆ ਜਿ "ਏ ਗੁਰੂ ਬਾਬਾ ਨਾਨਕ ਜੀ ਸਲਾਮਤਿ ਇਕਿ ਨੀਚ ਹੈਂ, ਇਕ ਊਚ ਹੈਂ, ਇਕਿ ਭਲੇ ਹੈਂ, ਇਕ ਬਰੇ ਹੈਂ, ਇਕ ਖਤ੍ਰੀ ਹੈਂ ਇਕਿ ਬ੍ਰਹਮਣ ਹੈਂ, ਇਕਿ ਚੰਡਾਲ ਹੈਂ, ਇਕਿ ਰਾਹਕ ਹੈਂ, ਇਕ ਵੈਪਾਰੀ ਹੈਂ, ਇਕਿ ਜੁਲਾਹੇ ਹੈਂ, ਇਕ ਮੋਚੀ ਹੈਂ ਇਕਿ ਚਮਿਆਰ ਹੈਂ ਇਕਿ ਬਾਗਬਾਨ ਹੈਂ ਇਕਿ ਅਨੇਕ ਜਾਤੀ ਹੈਂ।

"ਮੰਗਣੈ ਲਗਾ ਤਿਸ ਕਾ ਨਾਮ ਮੰਗਤਾ, ਧੋਵਨੇ ਲਗਾ ਤਿਸ ਕਾ ਨਾਮ ਧੋਬੀ, ਚੰਮ ਕਮਾਵੇ ਤਿਸ ਕਾ ਨਾਮ ਚਮਿਆਰ, ਲੋਹਾ ਕਮਾਵੇ ਤਿਸ ਕਾ ਨਾਮ ਲੁਹਾਰ, ਸੁਇਨਾ ਕਮਾਵੇ ਤਿਸ ਕਾ ਨਾਮ ਸੁਨਿਆਰ, ਭਾਂਡੇ ਮਿਟੀ ਕੇ ਕਮਾਵੇ ਤਿਸ ਕਾ ਨਾਮ ਕੁੰਮਿਆਰ, ਹਟ ਕਮਾਵੇ ਤਿਸ ਕਾ ਨਾਮ ਹਟਵਾਣੀਆ, ਦੇਸ ਪਰਦੇਸਿ ਜਾਇ ਤਿਸ ਕਾ ਨਾਮ ਸਉਦਾਗਰ ਵੈਪਾਰੀ ਸਦੀਐ, ਕਿਰਸਿ ਕਮਾਵੇ ਤਿਸ ਕਾ ਕਿਰਸਾਨ, ਮੁਸਕਤਿ ਕਰੈ ਤਿਸ ਕਾ ਨਾਮ ਮੁਸਕੜੀ, ਚਾਕਰੀ ਕਰੈ ਤਿਸ ਕਾ ਨਾਮ ਚਾਕਰ......ਜਾਂ ਨਾ ਕੋਈ ਨੀਚ ਨਾ ਕੋਈ ਊਚ ਪਣੁ ਜੈਸੀ ਜੈਸੀ ਟਹਲ ਕੋਈ ਪਰਮੇਸੁਰ ਲਾਇਆ ਹੈ ਤੈਸੀ ਤੈਸੀ ਟਹਿਲ ਕਾ ਤਿਸ ਨਾਉ, ਤਿਸੀ ਨਾਇ ਕਰਿ ਕਰਿ ਇਹ ਬੁਲਾਈਤਾ ਹੈ.........।"

[ਸਫਾ ੪੨੪, ੫੨੫]

ਕਿਹਾ ਸੋਹਣਾ ਨਾਟਕੀ ਢੰਗ ਨਾਲ ਵਿਸ਼ਲੇਸ਼ਨ ਕੀਤਾ ਹੈ।

ਜਿਵੇਂ ਨਾਟਕ ਵਿਚ ਕਈ ਵਾਰੀ ਤੇ ਖਾਸ ਕਰਕੇ ਅੰਦਰ ਮੁਖੀ ਘੋਲ ਵਾਲੇ ਨਾਟਕ ਵਿਚ ਪਾਤਰ ਨੂੰ ਰੰਗਮੰਚੀ ਸਮਗਰੀ ਨਾਲ ਟਕਰਾਇਆ ਜਾਂਦਾ ਹੈ, ਤਿਵੇਂ ਇਸ ਜਨਮ ਸਾਖੀ ਵਿਚ ਵੀ ਪਰਕ੍ਰਿਤਕ ਦਿਸ਼ਾਂ ਨਾਲ ਗੁਰੂ ਨਾਨਕ ਜੀ ਦੇ ਚੇਤੰਨ ਰਹਸਮਈ ਮਨ ਨੂੰ ਟਕਰਾਇਆ ਗਿਆ ਹੈ ਤੇ ਉਦਗਾਰਾਂ ਨੂੰ ਡੂੰਬ ਕੇ ਨਵੇਂ ਰਹਸਮਈ ਭਾਵ ਸਿਰਜੇ ਹਨ। ਵੇਖੋ ਗੋਸਟੀ ਨੰਬਰ. ੭੬, ੯੬, ੧੦੯, ਤੇ ੧੨੭ ਖਾਸ ਕਰਕੇ।

'ਮੇਘ ਮਲਾਰ ਬਹੁਤ ਲਾਗੀ ਬਰਸਣੇ। ਬਰਸੈ ਮੇਘ ਘਣਾ, ਪਣੁ ਪਾਣੀ ਨ ਚਲਈ, ਬਾਲੂ ਰੇਤ ਕੀ ਧਰਤੀ ਪਾਣੀ ਸੋਖਿ ਲਏ, ਰਜੇ ਕਿਤਨੇ ਮੀਹਿ ਨਾਹੀ, ਭਾਵੈ ਤੈਸੀ ਮੂਸਲਾਧਾਰ ਬਰਖਾ ਹੋਇ, ਮਾਰੂ ਕੀ ਧਰਤੀ ਮੀਂਹ ਰਜੈ ਨਾਹੀਂ" [ਸਫ਼ਾ ੩੬੯]

ਇਸ ਵਾਤਾਵਰਨ ਨਾਲ ਪਰਭਾਵਿਤ ਹੋ ਕੇ ਗੁਰੂ ਨਾਨਕ ਦੇਵ ਜੀ ਇਹ ਸਲੋਕ ਉਚਾਰਦੇ ਹਨ :—

ਮਾਰੂ ਮੀਹਿ ਨ ਤ੍ਰਿਪਤਿਆ, ਅਗਨਿ ਨ ਲਥੀ ਭੁਖ ॥
ਰਾਜਾ ਰਾਜਿ ਨਾ ਤ੍ਰਿਪਤਿਆ ਸਾਗਰ ਭਰਿਐ ਸੁਕ ॥
ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥ [ਸਫ਼ਾ ੩੫੯]

ਇਉਂ ੭੬ ਗੋਸ਼ਟੀ ਵਿਚ ਕੰਵਲ ਫੁਲਾਂ ਦੀ ਸੁੰਦਰਤਾ ਨਾਲ ਗੁਰੂ ਸਾਹਿਬ. ਪ੍ਰਭਾਵਿਤ ਹੁੰਦੇ ਹਨ ਇਉਂ ਹੀ ੧੨੭ ਗੋਸ਼ਟੀ ਵਿਚ ਵਰਸਦੇ ਮੇਘਲੇ ਤੋਂ ਪ੍ਰਭਾਵਿਤ ਹੋ ਕੇ 'ਮੋਰੀ' ਰੁਣਝੁਣ ਲਾਇਆ ਸ਼ਬਦ ਉਚਾਰਦੇ ਹਨ ਤੇ ਬਾਬਾ ਨੇ ਸਾਰੇ ਬਬਦ ਦਾ ਬਹੁਤ ਸੋਹਣਾ ਵਾਰਤਾਲਾਪ ਰਾਹੀਂ ਵਿਸ਼ਲੇਸ਼ਨ ਕੀਤਾ ਹੈ।

"ਊਹਾਂ ਊਪਰ ਤੇ ਮੇਘੁ ਲਗਾ ਬਰਸਣੈ। ਮੇਘ ਦੇ ਵਰਸਣੇ ਸਾਥ ਮੋਰ ਲਗੇ ਬੋਲਣੇ। ਮੋਰੀਂ ਪਾਇਲ ਪਾਇਆ ਮਿਹਰਬਾਨ ਅਨੰਦਿ ਵਿਚਿ। ਮੋਰ ਲਗੇ ਨਾਚਣੇ ਜਿਉਂ ਜਿਉਂ ਮੀਂਹ ਪਵੇ ਤਿਉਂ ਤਿਉਂ ਮੋਰ ਪਾਇਲ ਤੇ ਖੁਸ਼ੀ ਹੋਇ।

ਬਾਬੇ ਨਾਨਕ ਜੀ ਕਹਿਆ ਜਿ 'ਏ ਮਰਦਾਨਿਆ ਮੋਰ ਦੇਖਦਾ ਹੈਂ ਜਿ ਖੁਸ਼ੀ ਹੋਏ ਹੈਨਿ' ?

ਅਖੈ 'ਜੀ ਆਹੋ ਮਹਾਂ ਖੁਸ਼ੀ ਹੋਏ ਹੈਨਿ"।

ਬਾਬੇ ਨਾਨਕ ਜੀ ਕਹਿਆ ਜਿ 'ਏ ਮਰਦਾਨਿਆਂ ! ਮੋਰੁ ਮੀਹੁ ਦੇਖਿ ਖੁਸ਼ੀ ਹੋਇ, ਇਸਤ੍ਰੀ ਭਰਤਾ ਦੇਖਿ ਖੁਸ਼ੀ ਹੋਇ, ਭਗਤ ਪਰਮੇਸੁਰ ਮਿਲਿਐ ਖੁਸ਼ੀ ਹੋਇ'......।" [ਸਫ਼ਾ ੪੨੦]

ਇਉਂ ਆਲੇ ਦੁਆਲੇ ਦੇ ਪ੍ਰਭਾਵ ਨਾਲ ਨਵੇਂ ਅਰਥਾਂ ਦਾ ਵਾਰਤਾਲਾਪ ਰਾਹੀਂ ਵਿਸ਼ਲੇਸ਼ਣ ਕਰਨਾ ਨਾਟਕੀ ਢੰਗ ਹੈ। ਵਾਰਤਾਲਾਪ ਵਿਚ ਜ਼ੋਰ ਲਿਆਉਣ ਲਈ ਕਿਰਿਆ ਪਹਿਲਾਂ ਲਿਆਂਦਾ ਹੈ। ਵੇਖੋ:—

"ਨੇਤਰ ਉਘੜਤੇ ਨਾਹੀਂ ਬਿਨ ਗੁਰੂ ਗਿਆਨ ਤੇ।"

੧੫੩ ਗੋਸ਼ਟੀਆਂ ਰਾਹੀਂ ਉਸਾਰੇ ਨਾਟਕੀ ਭਾਂਤ ਦੇ ਜੀਵਨ ਦੇ ਨਾਇਕ ਗੁਰੂ ਨਾਨਕ ਦੇਵ ਜੀ ਹਨ। ਇਹ ਨਾਟਕੀ ਜੀਵਨ ਗੁਰੂ ਨਾਨਕ ਦੇਵ ਜੀ ਦੇ ਆਗਮ ਨਾਲ ਆਰੰਭ ਹੁੰਦਾ ਹੈ ਤੇ ਇਹ ਮਹਾਨ ਨਾਇਕ ਪਰਉਪਕਾਰੀ ਨਦੀ ਵਾਂਗ ਧਰਤ ਦੇ ਸਾਰੇ ਲੋਕਾਂ ਨੂੰ ਤਾਰਦੇ ਹੋਏ ਅਗੇ ਤੁਰੇ ਜਾਂਦੇ ਹਨ ਤੇ ਕਰਤਾਰ ਪੁਰ ਵਸਾ ਕੇ ਡੇਰਾ ਲਾਉਣ ਨਾਲ ਇਹ ਨਾਟਕੀ ਖੇਡ ਅੰਤ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਨੂੰ ਸੰਪੂਰਨ ਭਾਂਤ ਉਸਾਰਨਾ ਕਿ ਉਹ ਕਿਥੋਂ ਦੀ ਲੰਘੇ, ਕਿਸ ਕਿਸ ਨੂੰ ਮਿਲੇ, ਕੀ ਕੀ ਉਪਦੇਸ਼ ਦਿਤਾ, ਕੀ ਕੀ ਬਾਣੀ ਉਚਰੀ, ਉਹਨਾਂ ਦੇ ਅੰਦਰ ਕਿਵੇਂ ਕਿਵੇਂ ਵੱਖ ਵੱਖ ਬਚਨ ਬਿਲਾਸ ਨਾਲ ਵੱਖ ਵੱਖ ਪ੍ਰਭਾਵ ਪਏ, ਕਿਵੇਂ ਕਿਵੇਂ ਉਹਨਾਂ ਨੇ ਇਹ ਆਪਣੇ ਮਨ ਨਾਲ ਤੇ ਆਪਣੇ ਪਰਮਾਤਮਾ ਨਾਲ ਗੋਸ਼ਟੀਆਂ ਕਰਕੇ ਆਪਣੇ ਦਾਰਸ਼ਨਕ ਫਲਸਫੇ ਨੂੰ ਲੋਕਾਂ ਤਾਈਂ ਸਰਲ ਢੰਗ ਰਾਹੀਂ ਪਹੁੰਚਾਇਆ, ਹੀ ਇਸ ਜੀਵਨੀ ਦਾ ਉਦੇਸ਼ ਹੈ। ਗੁਰੂ ਨਾਨਕ ਦੇਵ ਜੀ ਇਕ ਪਰਕਾਸ਼ ਵਾਂਗ ਹਨ ਤੇ ਵੱਖ ਵੱਖ ਭਾਂਤ ਦੇ ਅਨ੍ਹੇਰਿਆਂ ਗ੍ਰਸੇ ਮਨ ਦਰਸ਼ਨਾਂ ਲਈ ਆਉਂਦੇ ਹਨ ਤੇ ਆਪਣੇ ਸ਼ੰਕੇ ਦੂਰ ਕਰਾ ਕੇ ਤੁਰਦੇ ਜਾਂਦੇ ਹਨ ਤੇ ਪਰਕਾਸ਼-ਨਾਇਕ ਹੋਰ ਉਘੜਦਾ ਜਾਂਦੇ ਹੈ।

ਇਨ੍ਹਾਂ ੧੫੩ ਗੋਸ਼ਟੀਆਂ 'ਚੋਂ ੨੭, ੫੩, ੬੦, ੭੪, ੭੬, ੮੪, ੮੭, ੯੪, ੧੧੦, ੧੨੫, ੧੩੩, ੧੩੭,

੧੪੬, ੧੫੦ ਕੁੱਲ ੧੪ ਗੋਸ਼ਟੀਆਂ ਪਰਮੇਸੁਰ ਭਾਵ ਪਾਰਬ੍ਰਹਮ ਨਾਲ ਹਨ ਤੇ ਚਾਰ ਮਨ ਨਾਲ ਹਨ। ਅਸਲ ਵਿਚ ਇਹ ਨਾਟਕੀ ਮਨ ਬਚਨੀਆਂ ਹਨ, ਜਿਵੇਂ ਅਜ ਕਲ ਮਨਬਚਨੀਆਂ ਦੀ ਥਾਂ ਰੇਡੀਓ ਦੀ ਆਵਾਜ਼, ਟੇਪ ਕੀਤੀ ਆਵਾਜ਼, ਟੈਲੀਫੋਨ, ਪਿਛੋਕੜੇ ਗੀਤ ਦੀ ਆਵਾਜ਼ ਪਾਤਰ ਨੂੰ ਉਸਾਰਨ ਲਈ ਵਰਤੇ ਜਾਂਦੇ ਹਨ; ਤਿਵੇਂ ਇਹ ਗੁਰੂ ਨਾਨਕ ਦੇਵ ਜੀ ਦੀ ਅੰਦਰਮੁਖੀ ਉਸਾਰੀ ਲਈ ਪਾਰਬ੍ਰਹਮ ਨਾਲ ਗੋਸ਼ਟੀਆਂ ਵਰਤੀਆਂ ਗਈਆਂ ਹਨ।

ਪਾਰਬ੍ਰਹਮ ਨਾਲ ਗੋਸ਼ਟੀ ਲਿਖਾਰੀ ਉਦੋਂ ਕਰਾਉਂਦਾ ਹੈ, ਜਦ ਗੁਰੂ ਨਾਨਕ ਦੇਵ ਜੀ ਦੇ ਮਨ ਵਿਚ ਆਪਣੇ ਆਪ ਜਾਂ ਭਗਤਾਂ ਜੋਗੀਆਂ ਜਿਵੇਂ ਕਬੀਰ, ਸਜਨ ਕੰਵਲ, ਫੁੱਲਾਂ, ਭਰਥਰੀ ਨਿਰੰਜਨੀ ਭਗਤ, ਮਛੰਦਰ, ਪੀਰ, ਮਕੇ ਦੇ ਹਾਜੀ ਮਾਤਾ, ਇਬਰਾਹੀਮ ਨਾਲ ਵਿਚਾਰ ਵਟਾਂਦਰਾ ਕਰ ਕੇ ਰਹੱਸਵਾਦੀ ਵਿਚਾਰ ਧਾਰਾ ਵਿਚ ਕੋਈ ਉਲਝਣ ਪੈਂਦੀ ਹੈ ਜਾਂ ਗੁਰੂ ਨਾਨਕ ਦੇਵ ਜੀ ਦੇ ਆਪਣੇ ਵਿਚਾਰਾਂ ਨਾਲ ਭਗਤਾਂ ਨੂੰ ਆਪਣੇ ਰੰਗ ਵਿਚ ਰੰਗ ਲੈਂਦੇ ਹਨ ਤੇ ਪਾਰਬ੍ਰਹਮ ਇਨ੍ਹਾਂ ਤੇ ਖੁਸ਼ ਹੋ ਕੇ ਇਨ੍ਹਾਂ ਨੂੰ ਆਪਣੀ ਦਰਗਾਹ ਵਿਚ ਥਾਪੀ ਦੇਣ ਲਈ ਸੱਦਦਾ ਹੈ ਤੇ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਸਰੂਪ ਦੱਸਦਾ ਹੈ।

ਸੋ ਇਨ੍ਹਾਂ ਚੌਦਾਂ ਗੋਸ਼ਟੀਆਂ ਨਾਲ ਲਿਖਾਰੀ ਨੇ ਇਹ ਸਿੱਧ ਕੀਤਾ ਹੈ ਕਿ ਭਾਵੇਂ ਪਾਰਬ੍ਰਹਮ ਤ੍ਰੁਠ ਕੇ ਗੁਰੂ ਸਾਹਿਬ ਨੂੰ ਬਹੁਤ ਕੁਝ ਬਖਸ਼ਣਾ ਚਾਹੁੰਦਾ ਹੈ ਪਰ ਗੁਰੂ ਨਾਨਕ ਜੀ ਉਸ ਦੇ ਨਾਮ ਨੂੰ ਤੇ ਸਿਮਰਨ ਨੂੰ ਸਭ ਤੋਂ ਉੱਤਮ ਪੂੰਜੀ ਸਮਝਦੇ ਹਨ ਤੇ ਇਸ ਲਈ ਕੇਵਲ ਪਰਮਾਤਮਾ ਦੀ ਮਹਿਮਾ ਕਰਨ ਦੀ ਸਮਰਥਾ ਦਾ ਹੀ ਵਰ ਮੰਗਦੇ ਹਨ।

ਗੁਰੂ ਨਾਨਕ ਸਾਹਿਬ ਦੀ ਉਸਾਰੀ ਬਹੁਤ ਸੋਹਣੀ ਨਾਟਕੀ ਤੇ ਮਨ ਬਚਨੀਆਂ ਵਾਲੀ ਸ਼ੈਲੀ ਰਾਹੀਂ ਕੀਤੀ ਹੈ। ਕਿ ਗੁਰੂ ਨਾਨਕ ਦੇਵ ਜੀ ਇਕ ਮਹਾਨ ਪਰਕਾਸ਼ ਹਨ ਤੇ ਉਹਨਾਂ ਦਾ ਘੋਲ ਸਮੁੱਚੀ ਅਗਿਆਨਤਾ, ਜਨਤਾ ਦੇ ਸਮੁੱਚੇ ਦੁਖਾਂ, ਵਹਿਮਾਂ ਭਰੀ ਧਾਰਮਕ ਵਿਚਾਰ ਧਾਰਾ ਨਾਲ ਹੈ, ਤੇ ਜਦ ਓਹ ਇਸ ਅਨ੍ਹੇਰੇ ਨੂੰ ਜਿੱਤ ਕੇ ਕਰਤਾਰ ਪੁਰ ਅਪੜ ਜਾਂਦੇ ਹਨ ਤਾਂ ਇਹ ਨਾਟਕ ਮੁਕ ਜਾਂਦਾ ਹੈ।

ਇਸ ਜਨਮ ਸਾਖੀ ਵਿਚ ਨਿਰਾ ਨਾਟਕੀ ਤਤ ਹੀ ਨਹੀਂ ਸਗੋਂ ਇਹ ਤਾਂ ਨਿਰਾ ਨਾਟਕ ਜਾਪਣ ਲਗ ਪੈਂਦੀ ਹੈ। ਜੇ ਇਸ ਚੋਂ ਭੂਤ ਕਾਲ ਦੀਆਂ ਕਿਰਿਆਵਾਂ ਕੱਢ ਦਿਤੀਆਂ ਜਾਣ ਤੇ ਕੇਵਲ ਬੋਲਣ ਵਾਲਿਆ ਦੇ ਨਾਂ ਹੀ ਰਹਿਣ ਦਿਤੇ ਜਾਣ ਤਾਂ ਇਹ ਇੰਨ ਬਿੰਨ ਹਜ਼ਰਤ ਮੂਸਾ ਉਤੇ ਲਿਖਿਆ ਨਾਟਕ ਟੈਂਨ ਕਮਾਂਡਮੈਂਟ ਜਾਂ ਈਸਾ ਤੇ ਲਿਖਿਆ ਨਾਟਕ ਬੈਨਹੂਰ ਵਰਗਾ ਨਾਟਕ ਬਣ ਜਾਵੇਗਾ।

ਸੋ ਮਿਹਰਬਾਨ ਦੀਆਂ ਇਨ੍ਹਾਂ ਗੋਸ਼ਟੀਆਂ ਵਿਚ ਨਾਟਕੀ ਰਸ, ਨਾਟਕੀ ਕਾਰਜ, ਨਾਟਕੀ ਵਾਰਤਾਲਾਪ ਵਰਗੀ ਦਲੀਲ ਮੰਗਲੀ ਤੇ ਨਾਟਕੀ ਪਾਤਰ ਉਸਾਰੀ ਪਰਤਖ ਹੈ।

—o—

# ਸ. ਮੇਹਰਬਾਨ ਜੀ ਸੰਤ-ਕਵੀ ਦੇ ਰੂਪ ਵਿਚ

[ਡਾਕਟਰ ਤਾਰਨ ਸਿੰਘ ਖਾਲਸਾ ਕਾਲਜ ਅੰਮ੍ਰਿਤਸਰ]

## ੧. ਗੁਰੂ ਕਾਲ ਦਾ ਸਾਹਿਤ

੧੪੯੬ ਤੋਂ ੧੭੦੮ ਤੀਕ ਗੁਰੂ ਸਾਹਿਬਾਨ ਨਾ ਕੇਵਲ ਆਪ ਹੀ ਪੰਜਾਬੀ ਅਧਿਆਤਮਕ ਸਾਹਿਤ ਦੇ ਰਚਣਹਾਰ ਹੀ ਰਹੇ ਹਨ ਸਗੋਂ ਆਪ ਹੋਰ ਪੰਜਾਬੀ ਦੇ ਸਾਹਿਤਕਾਰਾਂ ਤੇ ਲੇਖਕਾਂ ਵਾਸਤੇ ਮੂਲ ਪ੍ਰੇਰਨਾ ਵੀ ਰਹੇ ਹਨ ਕੇਵਲ। ਗੁਰੂ ਸਹਿਬਾਨ ਹੀ ਪ੍ਰਿਥਮ ਗੁਰੂ ਤੋਂ ਪ੍ਰਭਾਵਿਤ ਨਹੀਂ ਹੋਏ, ਸਗੋਂ ਉਸ ਕਾਲ ਦੇ ਅਨੇਕ ਹੋਰ ਲੇਖਕ ਵੀ ਗੁਰੂ ਘਰ ਤੋਂ ਪ੍ਰਭਾਵਿਤ ਹੋਕੇ ਸਾਹਿਤ ਰਚਨਾ ਕਰਨ ਲਗੇ। ਪ੍ਰੋ: ਪੂਰਨ ਸਿੰਘ ਜੀ ਦੀ ਕਹੀ ਇਹ ਗਲ ਕਿ 'ਪੰਜਾਬੀ ਦਾ ਸਾਹਿਤਜ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ ਦਵਾਲੇ ਦੇ ਬ੍ਰਿਛਾਂ ਦੀਆਂ ਛਾਵਾਂ ਵਿਚ ਪਲਿਆ।

ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ ਅੰਮ੍ਰਿਤ ਨਾਲ ਸਿੰਜੇ ਗੁਲਾਬਾਂ ਦੀਆਂ ਪੱਤੀਆਂ ਵਾਂਗ ਸਿਫਤ ਸਮੀਰ ਨਾਲ ਹਿਲਦੇ ਸਨ',ਬਿਲਕੁਲ ਨਿਰਸੰਦੇਹ ਹੈ ਤੇ ਗੁਰੂ ਕਾਲ ਦੇ ਬਹੁਤ ਸਾਰੇ ਸਾਹਿਤ ਤੇ ਪੂਰੀ ਤਰਾਂ ਲਾਗੂ ਹੁੰਦੀ ਹੈ। ਗੁਰੂ ਸਾਹਿਬਾਨ ਦੀ ਵਿਅਕਤੀ ਛੋਹ ਨਾਲ ਚੇਲੇ ਤੇ ਗੁਰੂ ਬਣਦੇ ਹੀ ਸਨ ਤੇ ਉਹਨਾਂ ਅੰਦਰੋਂ ਬਾਣੀ ਦਾ ਪਰਵਾਰ ਨਿਕਲ ਤੁਰਦਾ ਹੀ ਸੀ, ਹੋਰ ਲੋਕ ਵੀ ਉਹਨਾ ਦੀ ਛੋਹ ਨਾਲ ਮਹਾਨ ਕਵੀ ਤੇ ਵਾਰਤਕ-ਕਾਰ ਹੋ ਨਿਬੜੇ। ਭਾਈ ਗੁਰਦਾਸ, ਸਤਾ-ਬਲਵੰਡ, ਬਾਬਾ ਸੁੰਦਰ, ਭੱਟ ਆਦਿ ਅਰਸ਼ੀ ਕਵੀ ਹੋ ਨਿਬੜੇ। ਭਾਈ ਗੁਰਦਾਸ ਜੀ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਪ੍ਰਿਥਮ ਭਰੋਸਯੋਗ ਵਿਆਖਿਆ ਮੰਨੀ ਗਈ ਹੈ। ਸਤਾ-ਬਲਵੰਡ, ਬਾਬਾ ਸੁੰਦਰ ਤੇ ਭੱਟਾਂ ਦੀ ਰਚਨਾ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲਹੀ ਕਰ ਦਿਤੀ ਗਈ। ਦੋ ਸ਼ਲੋਕ ਜੋ ਬਿਹਾਗੜੇ ਦੀ ਵਾਰ ਵਿਚ 'ਸਲੋਕ ਮਰਦਾਨਾ' ਦੇ ਨਾਂ ਥਲੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹਨ, ਸ਼ਾਇਦ ਭਾਈ ਮਰਦਾਨਾ, ਜੋ ਗੁਰੂ ਨਾਨਕ ਸਾਹਿਬ ਦਾ ਅਨਿੰਨ ਭਗਤ ਤੇ ਸਾਥੀ ਸੀ, ਦੇ ਹੀ ਹਨ। ਗੁਰੂ ਨਾਨਕ ਸਾਹਿਬ ਤੋਂ ਹੀ ਪਰਭਾਵਤ ਹੋ ਕੇ ਅਨੇਕ ਪੰਜਾਬੀ ਸੰਤਾਂ ਮਹਾਤਮਾਂ ਨੇ ਬਾਣੀ ਲਿਖੀ। ਬਾਬਾ ਸਿਰੀ ਚੰਦ ਜੀ, ਜੋ ਗੁਰੂ ਨਾਨਕ ਸਾਹਿਬ ਦੇ ਵਡੇ ਪੁਤਰ ਸਨ, ਅਤੇ ਉਦਾਸੀ ਸੰਪਰਦਾ ਦੇ ਸੰਚਾਲਕ ਸਨ, ਨੇ ਕੁਝ ਕਾਵਿ ਰਚਨਾ, ਗੁਰੂ ਪਾਤਸ਼ਾਹ ਦੀ ਬਾਣੀ ਤੋਂ ਪਰਭਾਵਿਤ ਹੋ ਕੇ ਕੀਤੀ। ਇਸ ਦਾ ਫਲ ਇਹ ਹੋਇਆ ਕਿ ਆਪ ਦੇ ਚੇਲਿਆਂ ਤੇ ਸੇਵਕਾਂ ਨੇ ਗੁਰਬਾਣੀ ਦੀ ਵਿਆਖਿਆ ਹਿਤ ਕਾਵਿ-ਰਚਨਾ ਦਾ ਹੜ ਵਗਾ ਦਿਤਾ। ਸਾਲਸ ਰਾਏ ਜੋਹਰੀ ਨੇ, ਜਿਸ ਨੂੰ ਗੁਰੂ ਨਾਨਕ ਸਾਹਿਬ ਨੇ ਪਟਨੇ ਵਿਖੇ ਮੰਜੀ ਬਖਸ਼ੀ ਸੀ, ਚੰਗਾ ਭਗਤੀ ਕਾਵਿ ਰਚਿਆ ਸੁਥਰੇ ਤੇ ਸੁਥਰੇ ਸ਼ਾਹੀਆਂ ਨੇ ਵੀ ਇਸੇ ਪਰਭਾਵ ਥੱਲੇ ਬਾਣੀ ਲਿਖੀ ਤੇ ਆਪਣੀ ਸੰਪਰਦਾ ਨੂੰ ਨਾਨਕ-ਪੰਥ ਦੀ ਸ਼ਾਖਾ ਹੀ ਰਖਿਆ। ਹਿਰਦੇ ਰਾਮ, ਛੱਜੂ ਭਗਤ, ਜਲ੍ਹਣ ਜਟ, ਪੀਲੂ ਭਗਤ, ਬਾਬਾ ਲਾਲ ਜੀ, ਬਾਬਾ ਦਿਆਲ ਦਾਸ, ਕਾਹਨਾ ਜੀ, ਸ਼ਾਹ ਹੁਸੈਨ ਆਦਿ ਗੁਰੂ ਘਰ ਤੋਂ ਪਰਭਾਵਿਤ ਹੋਏ। ਕੰਕਨ, ਰਾਮ, ਸਿਆਮ ਤੇ ਹੋਰ ਦਸਮ ਗੁਰ ਦਰਬਾਰੀ ਕਵੀ ਇਸੇ ਸਾਹਿਤ ਤੋਂ ਪਰਭਾਵਿਤ ਹੋਕੇ ਰਚਨਾ ਕਰਦੇ ਰਹੇ। ਦਮੋਦਰ ਵਰਗਾ ਕਿੱਸਾਕਾਰ ਵੀ ਗੁਰਮਤ ਸ਼ੈਲੀ ਤੋਂ ਪਰਭਾਵਿਤ ਜਾਪਦਾ ਹੈ। ਹੋਰ ਅਨੇਕ ਸੰਤ ਮਹਾਤਮਾ ਭੀ ਮੂਲ ਰੂਪ ਵਿਚ ਗੁਰਮਤ ਸਿਧਾਂਤਾਂ ਦੀ ਹੀ ਵਿਆਖਿਆ ਕਰਦੇ ਪਏ ਸਨ। ਗੁਰੂ ਦੀ ਬਾਣੀ ਦਾ ਅਭਿਆਸ ਹਰ ਕਿਸੇ ਨੂੰ ਕਵੀ ਬਣਾ ਸਕਦਾ ਹੈ, ਅਰਸ਼ੀ ਕਵੀ ਤੇ ਢਾਢੀ ॥

ਜਨਮ ਸਾਖੀਆਂ ਦੇ ਨਾਲ ਹੀ ਤੁਰ ਪਈਆਂ ਗੋਸ਼ਟੀਆਂ ਤੇ ਨਾਲ ਤੁਰ ਪਏ ਟੀਕੇ, ਪਰਮਾਰਥ ਤੇ ਸਾਰ। ਗੁਰਬਾਣੀ ਦੇ ਵਿਸ਼ੇਸ਼ ਕਰਕੇ ਗੁਰੂ ਨਾਨਕ ਸਾਹਿਬ ਦੀਆਂ ਬਾਣੀਆਂ ਤੇ ਸ਼ਬਦਾਂ ਦੇ ਟੀਕੇ ਤੇ ਵਿਆਖਿਆ ਵਾਰਤਕ ਵਿਚ ਹੋਣ ਲਗੇ। ਜਨਮ ਸਾਖੀਆਂ ਤੇ ਟੀਕੇ, ਵਿਆਖਿਆ, ਪਰਮਾਰਥ ਇਕ ਦੂਜੇ ਵਿਚ ਗਡਵਡ ਹੁੰਦੇ ਗਏ ਤੇ ਉਹਨਾਂ ਇਕ ਰੂਪ ਧਾਰਨ ਕਰ ਲਿਆ ਜਿਸ ਦੀ ਸਿਖਰ ਹੈ ਸੋਢੀ ਮਿਹਰਬਾਨ ਜੀ ਦੀ ਰਚਨਾ 'ਪੋਥੀ ਸਚ ਖੰਡ'। ਜਨਮ ਸਾਖੀ ਦੇ ਤੱਤ ਅਤੇ ਪਰਮਾਰਥਕ ਟੀਕਾਕਾਰੀ ਦੇ ਤੱਤ ਇੰਨੇ ਇਕੋ ਰਚਨਾ ਵਿਚ ਰਲਮਿਲ ਗਏ ਕਿ ਭਰਮ ਹੋਣ ਲਗਾ ਕਿ ਸ਼ਾਇਦ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਨੂੰ ਨਾਟਕੀ ਕਲਾਤਮਕ ਢੰਗ ਨਾਲ ਪੇਸ਼ ਕਰਨ ਲਈ ਹੀ ਗੁਰੂ ਜੀਵਨ ਦੀਆਂ ਘਟਨਾਵਾਂ ਕਲਪ ਲਈਆਂ ਗਈਆ ਹਨ। ਇਸ ਰੁਚੀ ਨੂੰ ਹੀ ਮੈਕਾਲਫ ਸਾਹਿਬ ਨੇ Settings for verses ਜਾਂ ਬਾਣੀ ਵਿਆਖਿਆ ਲਈ ਕਲਪੀਆ ਘਟਨਾਵਾਂ ਕਿਹਾ ਹੈ। ਕਿਸੇ ਹਦ ਤੀਕ ਇਹ ਠੀਕ ਹੀ ਹੈ ਕਿ ਅਧੁਨਿਕ ਵਿਗਿਆਨਕ ਦ੍ਰਿਸ਼ਟੀਕੋਨ ਅਨੁਕੂਲ ਗੁਰੂ ਨਾਨਕ ਸਾਹਿਬ ਦੀਆਂ ਜੀਵਨ ਘਟਨਾਵਾਂ ਦਾ ਬਹੁ ਪਤਾ ਬੜੇ ਸੂਖਮ ਜਿਹੇ ਰੂਪ ਵਿਚ ਹੀ ਹੈ, ਪਰ ਸਾਖੀਕਾਰਾਂ ਦੇ ਉਸ ਸਮੇ ਦੇ ਸਥਾਨ-ਕਾਲ ਸੀਮਾ ਵਿਮੁਕਤ ਦ੍ਰਿਸ਼ਟੀਕੋਨ ਤੋਂ ਸਾਖੀਕਾਰ ਗੁਰ ਜੀਵਨ ਤੱਤ ਚੰਗੀ ਤਰਾਂ ਜਾਣਦੇ ਸਨ। ਉਹ 'ਨਾਨਕ-ਜੋਤਿ' ਦੀ ਸਾਖੀ ਲਿਖਦੇ ਸਨ ਨਾਕਿ ਮਹਤਾ ਕਾਲੂ ਦਾਸ ਜੀ ਦੇ ਪੁਤਰ ਦੀ, ਜੋਕਿ ਤਲਵੰਡੀ ਦਾ ਜੰਮ-ਪੱਲ ਸੀ।

ਸੋ ਗੁਰੂ ਕਾਲ ਵਿਚ ਉਪਜਿਆ ਸਾਰਾ ਗਦ ਜਾਂ ਪਦ ਸਾਹਿਤ ਜਾਂ ਗੁਰੂ ਨਾਨਕ ਬਾਣੀ ਦੀ ਵਿਆਖਿਆ ਹੈ ਜਾਂ ਉਸ ਦਾ ਟੀਕਾ ਹੈ, ਜਾਂ ਉਨ੍ਹਾਂ ਦਾ ਜੀਵਨ ਚਿੱਤ੍ਰਨ ਦਾ ਜਤਨ ਕਰਦਾ ਹੈ।

## ੨. ਸੋਢੀ ਮਿਹਰਬਾਨ ਜੀ ।

ਗੁਰੂ ਨਾਨਕ ਸਾਹਿਬ ਜੀ ਦੇ ਅਨਿੰਨ ਭਗਤ ਸਨ, ਓਹ ਇਸ ਤਰ੍ਹਾਂ ਗੁਰੂ ਸਾਹਿਬਾਨ ਨੂੰ ਸ਼ਰਧਾਂਜ਼ਲੀ ਅਰਪਨ ਕਰਦੇ ਹਨ:-

(੧) 'ਸਚਖੰਡ ਪੋਥੀ ਲਿਖਣੇ ਦਾ ਅਰੰਭ ਭਇਆ । ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਦਾ ਸੇਵਕੁ ਮਿਹਰਬਾਨੁ ਜੀ ਪੋਥੀ ਲਿਖੀ ਲਿਖਾਈ ।

[ਪੰਨਾ ੧]

(੨) ਗੋਰਖੁ ਗੁਰੂ ਮਛਿੰਦ੍ਰ ਕਰਿ, ਮਛਿੰਦ੍ਰ ਗੁਰੂ ਸ੍ਰੀ ਨਾਥ ॥
ਤਿਉ ਗੁਰ ਬਾਬਾ ਅੰਗਦ ਗੁਰੂ, ਅੰਗਦ ਕੇ ਮਾਥੇ ਨਾਨਕ ਹਾਥੁ ॥ [ਪੰਨਾ ੪੧੧]

(੩) ਗੁਰੂ ਨਾਨਕ ਦਰਗਾਹ ਤੇ ਪਾਈ ਬਕਸ ਸਾਲਾਹਿ ।
ਜੈਸਾ ਮੈ ਤੈਸਾ ਤੂਹੀ ਕਹਿ ਆਵੈ ਪਰਵਾਹਿ ।
ਰਵਿ ਸੁਤ ਤਿਆਸ ਨ ਵਿਆਪਈ ਜੋ ਗੁਰ ਨਾਨਕ ਸਰਨੀ ਪਾਹਿ । [ਪੰਨਾ ੪੪੫]

(੪) ਗੁਰੂ ਬਾਬਾ ਨਾਨਕੁ ਕਰਣਹਾਰੁ ਸਚਾ ਪਰਵਰਦਗਾਰੁ ॥
ਕਰਿ ਕਰਿ ਕੁਦਰਤਿ ਵੇਖਦਾ ਅੰਤੁ ਨ ਪਾਰਾਵਾਰੁ ॥
ਖਾਨ ਪੀਨ ਤੇ ਬਾਹਰਾ ਦਾਸ ਨਾਨਕ ਨਾਮੁ ਅਹਾਰੁ ॥ [ਪੰਨਾ ੫੧੬]

ਆਪਣੇ ਇਸ਼ਟ ਗੁਰੂ ਦੀ ਆਤਮਕ ਭੂਮੀ ਨੂੰ ਸਮਝਣ ਲਈ ਸ੍ਰੀ ਮਿਹਰਬਾਨ ਜੀ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਡੂੰਘਾ ਅਧਿਐਨ ਕੀਤਾ ਹੈ, ਪਰਮਾਰਥ ਨੂੰ ਸਮਝਿਆ ਹੈ। ਗੁਰੂ-ਜੀਵਨ ਘਟਨਾਵਾ ਨੂੰ ਉਹ ਇਤਿਹਾਸ ਰੂਪ ਵਿਚ ਆਧੁਨਿਕ ਪਰਪਾਟੀ ਦੀ ਸੰਤੁਸ਼ਟਤਾ ਲਈ ਤੇ ਨਹੀ ਉਲੀਕ ਸਕੇ ਭਾਵੇ ਇਸ ਪੱਖ ਵਿਚ ਵੀ ਉਹ ਹੋਰ ਸਾਖੀਕਾਰਾਂ ਤੋਂ ਯਥਾਰਥੀ ਸੂਝਵਾਨ ਜਾਪਦੇ ਹਨ, ਪਰ ਗੁਰ ਹਿਰਦੇ ਦਾ ਬਿੰਬ ਸ਼ੀਸ਼ੇ ਵਾਂਗ ਗ੍ਰਹਿਣ ਕਰਨ ਵਿਚ ਅਤੇ ਕਰਵਾਣ ਵਿਚ ਉਹ ਮਹਤਵ ਪੂਰਨ ਪਰਾਪਤੀ ਕਰ ਸਕੇ ਹਨ ।

ਸ਼ਰਧਾਵਾਨ ਤੇ ਉਹ ਸਨ ਹੀ, ਸ੍ਰੀ ਮਿਹਰਬਾਨ ਜੀ ਦੀ ਵਿਅਕਤੀਗਤ ਪ੍ਰਤਿਭਾ ਨਿਰਸੰਦੇਹ ਸਾਹਿਤਕ ਖੇਤਰ ਵਿਚ ਆਦਰਨੀਯ ਪ੍ਰਤਿਭਾ ਸੀ, ਜਿਸ ਦਾ ਵਿਕਾਸ਼ ਗੁਰੂ ਅੰਸ਼ ਹੋਣ ਕਰਕੇ ਗੁਰ-ਨਾਦ ਬਿੰਦ ਦੀ ਪਰਫੁਲਤਾ ਵਿਚ ਹੋਇਆ। ਆਪ ਦੇ ਚਾਚਾ ਗੁਰੂ ਸਨ, ਸ੍ਰੀ ਗੁਰੂ ਅਰਜਨ ਦੇਵ ਜੀ। ਸ੍ਰੀ ਪ੍ਰਿਥੀ ਚੰਦ ਜੀ ਦਾ ਗੁਰੂ ਜੀ ਨਾਲ ਵਿਰੋਧ ਹੋਵੇਗਾ ਪਰ ਨਿਰਛਲ ਨਿਰਕਪਟ ਭਤੀਜੇ ਨੂੰ ਕੀ ਆਪ ਦੇ ਸ਼ੁਭ ਚਿੰਤਕ ਸਨ ਗੁਰੂ ਅਰਜਨ ਦੇਵ । ਉਹ ਪ੍ਰਤਿਭਾ ਕਿਉਂ ਵਿਕਸਤ ਨਾ ਹੋਵੇ ਜਿਸਦਾ ਗੁਰੂ ਸ਼ੁਭ ਇੱਛਕ ਹੈ ਜਿਵੇਂ ਗੁਰੂ ਅਮਰਦਾਸ ਜੀ ਸਨ ਭਾਈ ਗੁਰਦਾਸ ਜੀ ਦੇ। ਮਿਹਰਬਾਨ ਜੀ ਨੇ ਨਾਨਕ-ਬਾਣੀ ਦਾ ਅਸਾਧਾਰਨ ਅਧਿਐਨ ਕੀਤਾ ਜਾਪਦਾ ਹੈ, ਜਿਨ੍ਹਾਂ ਦੀ ਰਚਿਤ ਪੋਥੀ ਸਾਖੀ ਭਰਦੀ ਹੈ ਕਿ ਉਨ੍ਹਾਂ ਦੇ ਹਿਰਦੇ ਤੇ ਬੁਧੀ ਵਿਚ ਬਾਣੀ ਦਾ ਨਿਵਾਸ ਸੀ, ਕਿੰਨੀ ਬਾਣੀ ਯਾਦ ਹੈ। ਬਾਣੀ ਭਗਤ ਨੂੰ ਕਵੀ ਬਣਾ ਦਿੰਦੀ ਹੈ। ਮਿਹਰਬਾਨ ਜੀ ਨੇ ਹੋਰ ਪਰੰਪਰਾਈ ਅਧਿਐਨ, ਜਿਵੇਂ ਵੇਦ-ਪੁਰਾਣ ਆਦਿ ਦਾ ਜ਼ਰੂਰ ਕੀਤਾ ਜਾਪਦਾ ਹੈ। ਆਪ ਦੀ ਮੌਲਿਕਤਾ ਦੀ ਸਾਖੀ ਤੇ ਗੁਰੂ ਨਾਨਕ ਬਾਣੀ ਦੇ ਲਿਖੇ ਪਰਮਾਰਥ ਦਰਸਾ ਰਹੇ ਹਨ-ਇਹ ਪਰਮਾਰਥ ਆਪ ਜੀ ਦੇ, ਆਪ ਮਹਿਸੂਸੇ ਤੇ ਅਨੁਭਵੀ ਹਨ। ਹੁਣ ਦੇ ਟੀਕਾਕਾਰਾ ਵਿਚ ਉਹ ਅਨੁਭਵੀ ਤ੍ਰਾਣ ਨਹੀਂ ਹੈ, ਜੋ ਮਿਹਰਬਾਨ ਦੀ ਟੀਕਾ ਵਿਚ ਹੈ। ਇਕ ਇਕ ਅਖਰ ਦੀ ਉਹ ਵਿਆਖਿਆ ਕੀਤੀ ਹੈ ਜਿਸ ਦੀ ਅਨੁਭਵੀ ਤੇ ਸੌਹਜਵਾਦੀ ਵਿਸ਼ਾਲਤਾ ਦੀ ਸੂਝ ਹੁਣ ਦੀ ਟੀਕਾਕਾਰੀ ਵਿਚ ਕਿਤੇ ਨਹੀ ਦਿਸਦੀ। ਉਹ ਬਾਲੇ ਵਾਲੀ ਜਨਮ ਸਾਖੀ, ਪੁਰਾਤਨ ਜਨਮ ਸਾਖੀ ਜਾਂ ਭਾਈ ਗੁਰਦਾਸ ਜੀ ਦਾ ਗੁਰ-ਜੀਵਨ ਚਿੱਤ੍ਰਨ ਵਿਚ ਵੀ ਪਿਛਲਗ ਨਹੀਂ ਦਿਸਦਾ। ਵਾਰਤਕ ਸ਼ੈਲੀ ਦਾ ਮੂੰਹ ਮੱਥਾ ਘੜਨ ਵਿਚ ਤੇ ਆਪ ਦਾ ਉਸ ਸਮੇ ਦੇ ਲੇਖਕਾਂ ਵਿਚ ਤੇ ਕਿਤੇ ਟਾਕਰਾ ਨਹੀ ਜਾਪਦਾ । ਆਪ ਦੀ ਵਾਰਤਕ ਵਿਚ ਗਦ ਦੇ ਸਾਰੇ ਗੁਣ ਹੁੰਦਿਆਂ ਹੋਇਆਂ ਵੀ, ਉਸ ਦਾ ਰਸ ਮਹਾਂ-ਕਾਵਿ ਦਾ ਹੈ ।

## (3) ਮਿਹਰਬਾਨ ਜੀ ਦੀ ਕਵਿਤਾ

### ੳ–'ਨਾਨਕ ਦਾਸ' ਛਾਪ ਦੀ ਵਰਤੋਂ ।

ਮਿਹਰਬਾਨ ਜੀ ਦੀ ਵਾਰਤਕ ਵਿਚੋਂ ਤੇ ਕਵਿਤਾ ਦਾ ਸੁਆਦ ਆਉਂਦਾ ਹੈ, ਪਰ ਉਨਾਂ ਦੀ ਪਦ ਰਚਨਾ ਵਿਚੋਂ ਪੰਜਾਬ ਸੰਤ–ਪਰਣਾਲੀ ਬਾਣੀ ਦੀ ਸੁਗੰਧੀ ਤੇ ਅੰਮ੍ਰਿਤ ਰਸ ਆਉਂਦੇ ਹਨ। ਉਹ ਗੁਰੂ ਨਹੀ ਸਨ ਪਰ ਗੁਰੂ ਅੰਸ਼ ਸਨ, ਉਹ ਚੰਦਨ ਨਹੀ ਸਨ ਪਰ ਚੰਦਨ ਨਿਕਟ ਵਰਤੀ ਸਨ। ਨਿਰਸੰਦੇਹ ਨਾ ਉਹ ਢਾਕ ਪਲਾਸ ਸਨ ਅਤੇ ਨਾ ਹੀ ਬਾਂਸ। ਹਉਮੈ ਤੇ ਆਪਣੀ ਵਡਿਆਈ ਕਰਨ ਦੀ ਛੁਪੀ ਲੁਕੀ ਰੁਚੀ ਵੀ 'ਪੋਥੀ ਸਚ ਖੰਡ' ਵਿਚੋਂ ਕਿਤੇ ਦਿੱਸ ਨਹੀਂ ਪੈਂਦੀ। ਪੂਰਨ ਸ਼ਰਧਾ ਤੇ 'ਤੂੰ ਹੀ' ਦੀ ਭਾਵਨਾ ਵਿਚ ਡੁੱਬੀ ਹੋਈ ਕਲਮ ਦੀ ਕਿਰਤ ਹੈ ਗੁਰੂ ਨਾਨਕ ਸਾਹਿਬ ਦੀ ਇਹ ਜਨਮ ਸਾਖੀ। ਮਿਹਰਬਾਨ ਜੀ ਨੇ ਆਪਣੀ ਕਾਵਿ-ਛਾਪ 'ਨਾਨਕ ਦਾਸ' ਰਖੀ ਹੈ। ਇਥੇ ਇਸ ਸੰਬਾਦ ਵਿਚ ਤੇ ਮੈਂ ਨਹੀਂ ਪੈ ਸਕਦਾ ਕਿ ਕੀ ਕਿਸੇ ਵੀ ਵਿਅਕਤੀ ਨੂੰ 'ਨਾਨਕ ਦਾਸ' ਛਾਪ ਵਰਤਣ ਦੀ ਆਗਿਆ ਸੀ ਜਾਂ ਨਹੀਂ ਪਰ ਮੈਨੂੰ ਇਸ ਵਰਤੋਂ ਵਿਚ ਜਿਵੇਂ ਇਹ 'ਪੋਥੀ' ਸਚਖੰਡ ਵਿਚ ਕੀਤੀ ਗਈ ਹੈ, ਕਿਸੇ ਕਪਟ-ਜਾਲ ਦਾ ਤੌਖਲਾ ਜਾਂ ਸੰਦੇਹ ਨਹੀਂ ਹੋਇਆ। ਗੁਰੂ ਸਾਹਿਬਾਨ ਦੀ ਛਾਪ 'ਨਾਨਕ' ਸੀ, 'ਨਾਨਕ ਦਾਸ' ਨਹੀਂ, ਉਹ ਨਾਨਕ-ਜੋਤਿ ਦੇ ਹਿਸੇਦਾਰ ਸਨ, ਕੇਵਲ ਸੇਵੀ ਨਹੀਂ। ਪਰ ਕੋਈ ਹੋਰ ਭਗਤੀ ਭਾਵਨਾ ਵਿਚ ਡੁਬ ਕੇ 'ਨਾਨਕ ਦਾਸ' ਦੀ ਛਾਪ ਵਰਤ ਲਏ ਤਾਂ ਇਹ ਅਯੋਗ ਨਹੀਂ ਹੈ। ਮਿਹਰਬਾਨ ਜੀ ਆਪਣੇ ਆਪ ਨੂੰ 'ਨਾਨਕ-ਜੋਤਿ' ਦਾ ਦਾਸ ਕਹਿਣ ਦੇ ਅਧਿਕਾਰ ਤੋਂ ਵਾਂਝੇ ਨਹੀਂ ਕੀਤੇ ਜਾ ਸਕਦੇ ਤੇ ਸਰਮੁਚ ਇਨੀ ਮਹਾਨ ਰਚਨਾ ਕੇਵਲ ਦਾਸ ਭਾਵਨਾ ਵਿਚ ਗੜੂੰਦ ਵਿਅਕਤੀ ਹੀ ਕਰ ਸਕਦੀ ਸੀ, ਇਕ ਕਪਟੀ ਤੇ ਗੁਰੂ ਪਦਵੀ ਤੇ ਡਾਕਾ ਮਾਰਨ ਵਾਲਾ ਪੁਰਸ਼ ਨਹੀਂ ਸੀ ਕਰ ਸਕਦਾ। ਕਿਤੇ ਗੁਰੂ ਨਾਨਕ ਸਿਧਾਤਾਂ ਦਾ ਰੂਪ-ਵਿਗਾੜ ਨਹੀਂ ਕੀਤਾ। ਗੁਰ ਪਰਤਾਪ ਸੂਰਜ ਗ੍ਰੰਥ ਤੇ ਉਂਗਲੀਆਂ ਹੋਈਆਂ ਹਨ, ਮੇਰੀ ਜਾਚੇ, 'ਪੋਥੀ ਸਚਖੰਡ' ਵਿਚ ਗੁਰਮਤਿ ਵਿਰੋਧੀ ਭਾਵ ਜਾਂ ਭਾਵਨਾ ਲੱਭਣਾ ਆਪਣੇ ਹਿਰਦੇ ਕਪਾਟ ਦਾ ਪ੍ਰਤਿਬਿੰਬ ਤੇ ਭਾਵੇਂ ਹੋ ਸਕਦਾ ਹੈ, ਪਰ ਸਤਿ ਨਹੀਂ ਹੋ ਸਕਦਾ। ਸਵਿਸਥਵਾਰ ਵਿਚਾਰ ਇਸ ਪਖ ਦੀ ਅਸੀ ਅੱਗੇ ਚਲਕੇ ਕਰਾਂਗੇ।

ਇਥੇ ਇਹ ਨਹੀਂ ਕਿਹਾ ਗਿਆ ਕਿ ਮਿਹਰਬਾਨ-ਬਾਣੀ ਗੁਰਬਾਣੀ ਹੈ ਜਾਂ ਗੁਰਬਾਣੀ ਤੁਲ ਹੈ; ਪਰ ਉਹ 'ਸੰਤ—ਬਾਣੀ' ਹੈ ਤੇ ਪੰਜਾਬ ਦੇ ਸੰਤ–ਕਵੀਆਂ ਵਿਚ, ਜਿਹਨਾਂ ਦਾ ਅਰੰਭ ਵਿਚ ਵਰਣਨ ਆ ਚੁਕਾ ਹੈ, ਉਸ ਨੂੰ ਸਤਿਕਾਰ ਯੋਗ ਥਾਂ ਪ੍ਰਾਪਤ ਹੈ। ਇਹ ਗੁਰਮਤਿ ਵਿਆਖਿਆ ਦੀ ਬਾਣੀ ਹੈ; ਜੇ ਵਾਰਤਕ ਗੁਰਬਾਣੀ ਵਿਆਖਿਅ ਦੀ ਹੈ ਤਾਂ ਮਿਹਰਬਾਨ ਦੀ ਪਦ ਰਚਨਾ ਗੁਰਮਤਿ ਵਿਰੋਧੀ ਕਿਵੇਂ ਹੋ ਸਕਦੀ ਹੈ। ਇਹ ਨਿਰਮੂਲ ਜਾਪਦ ਹੈ ਕਿ ਮਿਹਰਬਾਨ ਜੀ ਆਪਣੀ ਪਦ-ਰਚਨਾ ਨੂੰ ਨਾਨਕ-ਬਾਣੀ ਕਹਿਕੇ ਪਰਚਾਰਦੇ। ਪਰ ਮਿਹਰਬਾਨ ਜੀ ਦੀ ਪਦ–ਰਚਨਾ ਨੂੰ ਪੋਥੀ 'ਸਚ ਖੰਡ' ਦੇ ਸਮੂਹ ਆਕਾਰ ਤੋਂ ਵਖਰੇ ਕਰਕੇ ਨਹੀ ਵੇਖਣਾ ਚਾਹੀਦਾ ਤੇ ਉਹਨਾਂ ਦੇ ਮੰਤਵਾਂ ਨੂੰ ਸਮੁਚੀ ਪੋਥੀ ਦੀ ਭਾਵਨਾ ਦੀ ਪਿਛੋਕੜ ਵਿਚ ਹੀ ਸਮਝਣ ਦਾ ਜਤਨ ਕਰਨਾ ਉਚਿਤ ਹੋਵੇਗਾ। ਗੁਰਬਾਣੀ ਹੋਣ ਦਾ ਦਾਹਵਾ ਇਹ ਨਹੀਂ ਕਰਦੀ ਤੇ ਧੋਖਾ ਦੇਹੀ ਇਸ ਦਾ ਮੰਤਵ ਨਹੀਂ। ਨਾਨਕ—ਭਗਤ ਦੀ ਇਹ ਭਾਵਨਾ ਹੈ ਤੇ 'ਨਾਨਕ ਦਾਸ' ਦੀ ਛਾਪ ਉਸ ਨੇ ਵਰਤ ਲਈ ਹੈ।

### ਅ–ਵਿਸ਼ੇ ਤੇ ਸਿਧਾਂਤ

ਪੰਜਾਬੀ ਦੀ ਸਾਰੀ ਧਾਰਮਿਕ ਅਤੇ ਅਧਿਆਤਮਕ ਕਵਿਤਾ ਦੇ ਆਮ ਵਿਸ਼ੇ ਸਾਂਝੇ ਹਨ। ਸਗੋਂ ਸਾਰੇ ਭਾਰਤੀ ਤੇ ਸੰਸਾਰ ਅਧਿਆਤਮਕ ਗ੍ਰੰਥਾਂ ਦੇ ਵਿਸ਼ੇ ਵੀ ਇਕੋ ਹਨ। ਆਮ ਵਿਸ਼ੇ ਪਰਮਾਤਮਾ, ਪ੍ਰਕ੍ਰਿਤੀ, ਮੁਕਤੀ, ਨਾਮ ਭਗਤੀ, ਪ੍ਰਭੂ ਨਦਰ ਗੁਰੂ ਭਗਤੀ ਸੰਤਸੰਗਤ, ਸੰਤ ਸੇਵਾ, ਮਾਇਆ ਨਖੇਧੀ, ਭੇਖਖੰਡਨ, ਉਤਮ ਸਦਾਚਾਰ ਤੇ ਮਨ ਪ੍ਰਬੋਧ ਹਨ। ਇਹਨਾਂ ਸਾਂਝੇ ਵਿਸ਼ਿਆਂ ਬਾਰੇ ਅਧਿਆਤਮਕ ਕਵੀਆਂ ਦੇ ਸਿਧਾਤਾਂ ਵਿਚ ਇਕ ਦੂਜੇ ਨਾਲੋਂ ਅੰਤਰ ਹੋ ਸਕਦਾ ਹੈ ਪਰ ਇਹਨਾਂ ਕਵੀਆਂ ਦੇ ਮੂਲ ਮੰਤਵ ਵਿਚ ਅੰਤਰ ਨਹੀਂ ਹੁੰਦਾ, ਮੂਲ ਮੰਤਵ ਇਸ ਧਾਰਾ ਦੇ ਸੰਤ ਕਵੀਆਂ ਦਾ ਇਹ ਹੈ ਕਿ ਮਨੁੱਖ ਕਿਵੇਂ ਪੂਰਣਤਾ, ਨੂੰ ਪ੍ਰਾਪਤ ਹੋਵੇ। ਪੂਰਣਤਾ ਦਾ ਰੂਪ ਸਚਿਆਰ ਹੋਣਾ ਦਸਿਆ ਹੈ। ਇਸੇ ਅਵਸਥਾ ਨੂੰ ਸੰਤ, ਸਾਧ, ਬ੍ਰਹਮ ਗਿਆਨੀ

ਜੀਵਨ ਮੁਕਤ ਤ ਮੁਕਤ ਕਿਹਾ ਹੈ। ਇਸੇ ਨੂੰ ਤੁਰੀਆ ਪਦ ਕਿਹਾ ਹੈ। ਆਮ ਪਰਚਲਤ ਸ਼ਬਦ ਇਸ ਅਵਸਥਾ ਵਾਸਤੇ ਮੁਕਤ ਪਰਾਪਤੀ ਹੈ ਤੇ ਇਹੋ ਸ਼ਬਦ ਸ੍ਰੀ ਮਿਹਰਬਾਨ ਜੀ ਨੇ ਵਰਤਿਆ ਹੈ ਜਾਂ ਉਹਨਾਂ ਨੇ 'ਪਰਮਗਤ' ਸ਼ਬਦ ਵਰਤਿਆ ਹੈ। ਮੁਕਤੀ ਦਾ ਭਾਵ ਜੂਨਾਂ ਤੋਂ ਮੁਕਤ ਹੋਣਾ ਹੈ, ਆਵਾਗਵਨਾ ਦੇ ਗੇੜੇ ਵਿਚੋਂ ਨਿਕਲਣਾ ਹੈ। ਇਹ ਸੰਭਾਵਨਾ ਤਦ ਬਣਦੀ ਹੈ ਜੇ ਮਨੁਖ ਹਉਮੈ ਅਤੇ ਆਚਰਨਕ ਕਮਜ਼ੋਰੀਆਂ—ਕਾਮਾਦਿਕ—ਤੋਂ ਸੁਤੰਤਰ ਹੋ ਜਾਏ। ਗੁਰਮਤਿ ਦੇ ਅਨੁਸਾਰ ਮਿਹਰਬਾਨ ਜੀ ਨੇ ਮਨੁਖੀ ਜੀਵਨ ਦਾ ਉਦੇਸ਼ ਇਹੋ ਰਖਿਆ ਹੈ। ਇਸ ਮੰਤਵ ਦੀ ਪਰਾਪਤੀ ਲਈ ਗੁਰੂ ਦੀ ਲੋੜ ਤੇ ਉਤਨਾ ਹੀ ਬਲ ਦਿਤਾ ਹੈ ਜਿਤਨਾ ਗੁਰਬਾਣੀ ਦਿੰਦੀ ਹੈ। ਸਚੀ ਬਾਣੀ, ਜੋ ਸਤਿਗੁਰੂ ਹੀ ਬਖਸ਼ ਸਕਦਾ ਹੈ, ਦੀ ਲੋੜ ਸ਼ਕਤੀ ਸ਼ਾਲੀ ਤਰੀਕੇ ਨਾਲ ਦ੍ਰਿੜ੍ਹਾਈ ਹੈ। ਸ਼ਬਦ ਦੇ ਚਾਨਣ ਵਿਹ ਨਾਮ ਰੰਗ ਦੀ ਸੂਝ ਪਰਾਪਤ ਹੁੰਦੀ ਹੈ, ਨਾਮ ਹੀ ਮੁਕਤੀ ਦਾ ਭਰੋਸੇਯੋਗ ਸਾਧਨ ਮਿਹਰਬਾਨ ਜੀ ਨੇ ਦਸਿਆ ਹੈ। ਨਾਮ ਭਗਤੀ ਦਾ ਵਿਸ਼ੇਸ਼ ਫਲ ਮਨੁਖੀ ਸਦਾਚਾਰ ਦੀ ਉਨਤੀ ਹੈ। ਨਾਮ ਸਿਮਰਨ ਵਿਚ ਹਉਮੈ, ਮਨ, ਮਾਇਆ ਵਿਘਨਕਾਰੀ ਬਣਦੇ ਹਨ, ਪਰ ਪ੍ਰਭੂ ਨਦਰਿ ਤੇ ਗੁਰੂ ਕਿਰਪਾ ਆਸਰੇ ਆਤਮਕ ਮਾਰਗ ਦਾ ਪੱਥਕ ਇਹਨਾਂ ਵਿਘਨਾਂ ਨੂੰ ਜਿੱਤ ਲੈਂਦਾ ਹੈ। ਸੰਤ ਸੇਵਾ, ਸਾਧ ਸੰਗ; ਸਤਿ ਸੰਗਤ, ਕਥਾ ਕੀਰਤਨ, ਪੁੰਨ ਦਾਨ, ਦਇਆ ਧਰਮ ਦੇ ਕਰਮ ਤੇ ਗੁਰੂ ਪ੍ਰਾਇਣਤਾ ਮਨੁਖ ਦੇ ਸਹਾਇਕ ਸਿੱਧ ਹੁੰਦੇ ਹਨ।

ਮੁਖ ਰੂਪ ਵਿਚ ਮਿਹਰਬਾਨ ਜੀ ਦੀ ਬਾਣੀ ਦੇ ਇਹ ਵਿਸ਼ੇ ਅਤੇ ਸਿੱਧਾਂਤ ਹਨ। ਇਹੋ ਵਿਸ਼ੇ ਤੇ ਸਿਧਾਂਤ ਸਾਰੀ ਪੰਜਾਬੀ ਸੰਤ-ਬਾਣੀ ਦੇ ਹਨ ਜੋ ਲਗ ਭਗ ਸਾਰੀ ਰਚਨਾ ਗੁਰਬਾਣੀ ਦੀ ਅਨੁਸਾਰਤਾ ਕਰਦੀ ਹੈ। ਮਿਹਰਬਾਨ ਜੀ ਦ ਵਿਚਾਰ ਅਤੇ ਸਿਧਾਂਤ ਕੁਝ ਦ੍ਰਿਸ਼ਟਾਂਤਾਂ ਤੇ ਵੇਰਵੇ ਸਹਿਤ ਇਥੇ ਦਿੰਦੇ ਹਾਂ:—

## ੧. ਪਰਭੂ

ਮਿਹਰਬਾਨ ਜੀ ਨੇ ਪ੍ਰਭੂ-ਪਰਮਾਤਮਾ ਦੇ ਸੁੰਨ ਸਮਾਧ, ਨਿਰੰਕਾਰ ਤੇ ਨਿਰਗੁਣ ਸਰੂਪ, ਸਬੰਧੀ ਇਸ ਜਨਮ ਸਾਖੀ ਵਿਚ ਅੰਕਤ ਸ਼ਲੋਕਾਂ ਵਿਚ ਬਹੁਤ ਘਟ ਵਿਸਥਾਰ ਵਿਚਾਰ ਦਿਤਾ ਹੈ। ਆਪ ਨੇ ਵਿਸ਼ੇਸ਼ ਬਲ ਬ੍ਰਹਮ-ਪਖ ਤੇ ਨਹੀਂ, ਸਰਬ ਵਿਆਪੀ ਤੇ ਕਰਤਾਰੀ ਪੱਖ ਤੇ ਦਿਤਾ ਹੈ। ਪ੍ਰਮਾਤਮਾ ਦੇ ਸਰਬ ਵਿਆਪੀ ਜੋਤਿ-ਸਰੂਪ ਬਾਰੇ ਕਿਹਾ ਹੈ ਕਿ:—

ਸਭਨਾ ਮਾਹਿ ਜਿ ਪਸਰਿਆ ਸੋ ਕੈਸਾ ਕਿਤ ਰੰਗ ॥
ਦਾਸ ਨਾਨਕ ਕੀਮਤਿ ਨਾ ਪਾਵੈ, ਜਪੀਐ ਸਾਧੂ ਸੰਗ ॥ (ਪੰਨਾ ੩੧੮)

ਪਰਮਾਤਮਾ ਦੇ ਰੂਪ ਰੰਗ ਬਾਰੇ ਜਿਵੇਂ ਕੋਈ ਵੀ ਗ੍ਰੰਥ ਨਿਰਨਾ ਨਹੀਂ ਦਸ ਸਕਿਆ ਤਿਵੇਂ ਹੀ ਮਿਹਰਬਾਨ ਜੀ ਵੀ ਅਸਮਰਥਾ ਪ੍ਰਗਟ ਕਰਦੇ ਹਨ ਪਰ ਇਸ ਬਾਰੇ ਆਪ ਨੂੰ ਕੋਈ ਸੰਦੇਹ ਨਹੀਂ ਕਿ ਜੋਤਿ ਸਰਬ ਵਿਆਪੀ ਹੈ ਤੇ ਸਾਰੇ ਰੂਪਾਂ ਵਿਚ ਆਪ ਹੀ ਪਸਰਿਆ ਹੋਇਆ ਹੈ, ਜੋਗ ਤੇ ਭੋਗ ਆਪ ਹੀ ਕਮਾ ਰਿਹਾ ਹੈ ਪਰ ਮਿਹਰਬਾਨ ਜੀ ਉਸਨੂੰ ਅਵਤਾਰ ਰੂਪ ਵਿਚ ਵੇਖ ਸਕਦੇ ਹਨ।

ਕਵਲ ਨੈਨ ਪੀਤੰਬਰ ਸੁਆਮੀ, ਚਤੁਰੁ ਚਤੁਰੁ ਭੁਜ ਹਰਿ ਰਾਇ ॥
ਜਿਸ ਕੇ ਕੀਏ ਜੀਏ ਹੈ ਦਾਸ ਨਾਨਕ ਤਿਸੈ ਧਿਆਇ ॥ [ਸਫਾ ੧੫੨]

ਜਿਵੇਂ ਭੱਟ ਉਸਦੇ ਦਰਸਨੁ ਕਰਦੇ ਹਨ ਕਿਉਂਕਿ ਉਸਦੇ ਚਲਿਤ ਬੇਅੰਤ ਹਨ—

ਤੁਮਰੇ ਚਲਿਤਰ ਨ ਜਾਨੀਅਹਿ, ਕਈ ਚਲਿਤ੍ਰ ਬਿਸਮਾਦ ॥
ਕਈ ਰੂਪ ਕਈ ਰੰਗ ਹੈ, ਕਈ ਲੀਲਾ ਗੁਣ ਗਾਹ ॥ [ਸਫਾ ੨੧੩]

ਰੂਪ ਕੋਈ ਧਾਰ ਲਏ, ਰਹਿੰਦਾ ਏਕੁ ਹੀ ਹੈ:—

ਏਕੁ ਨਿਰੰਜਨ ਨਿਰੰਕਾਰੁ, ਏਕਸ ਕਾ ਬਿਸਥਾਰ ॥

ਮਨੁਖ ਨਾਲ ਇਸ ਪ੍ਰਭੂ ਦਾ ਸਬੰਧ ਨਦਰਿ ਬਖਸ਼ਿਸ਼ ਕਿਰਪਾ ਦਾ ਹੈ:—

ਨਜਰਿ ਕਰੈ ਜਿਸ ਆਪਣੀ, ਤਾਕੀ ਗਤਿ ਲਖੀ ਨ ਜਾਇ ॥ [ਸਫਾ ੧੧]
'ਤੇਰੀ ਬਖਸਿ ਨਿਆਰੀਆ ਜਾ ਕਉ ਨਜਰਿ ਕਰ'
'ਜਿਸ ਊਪਰਿ ਕਿਰਪਾ ਕਰ', ਤਾਂ ਕੇ ਕਾਰਜ ਰਾਸਿ ॥'

'ਜੋ ਬਖਸੇ ਪ੍ਰਭਿ ਦਇਆ ਕਰਿ ਤਿਨਕੀ ਪੂਰੀ ਪਾਇ ॥' [ਸਫਾ ੨੭੧]

ਉਹ ਬਖਸ਼ਸ਼ ਕਰਦਾ ਹੈ ਕਿਉਂਕਿ ਉਸਦਾ ਬਿਰਦ ਹੈ:—

ਗਰੀਬ ਨਿਵਾਜ ਗੁਸਾਈਆ, ਕਰਹੁ ਦਇਆ ਨਾਮੁ ਦੇਹੁ ॥
ਧਨੁ ਜੋਬਨੁ ਅਰੁ ਰਾਜਪਾਟੁ, ਕਾਮਿ ਨ ਮੇਰੈ ਏਹੁ ॥ [ਸਫਾ ੧੦੬]

ਅਤੇ ਨਾਮ ਦਾਨ ਲਈ ਹੀ ਉਸ ਪਾਸ ਅਰਦਾਸ ਕਰਨੀ ਵਿਸ਼ੇਸ਼ ਹੈ ।

## ੨. ਨਾਮ ਜਾਂ ਨਾਮ ਭਗਤੀ

ਮਿਹਰਬਾਨ ਜੀ ਨਾਮ ਨੂੰ ਹੀ ਕਲਿਆਣ ਦਾ ਕੇਵਲ ਸਾਧਨ ਮੰਨਦੇ ਸਨ । ਇਸੇ ਲਈ ਨਾਮ ਦਾਨ ਲਈ ਅਰਦਾਸ ਕਰਦੇ ਹਨ ;—

ਤਿਸ ਦੀ ਹੋਵੈ ਪਰਮਗਤਿ ਜੋ ਜਪਹਿ ਹਰਿਨਾਮ ॥
ਨਾਨਕ ਦਾਸ ਕੀ ਬੇਨਤੀ, ਦੇਹਿ ਸੰਤਨ ਕਾ ਧਾਮ ॥ [ਪੰਨਾ ੩]

ਮਨ ਨੂੰ ਵੀ ਸਮਝਾਂਦੇ ਹਨ:—

ਰਾਮ ਨਾਮੁ ਮਨ ਸਿਮਰੀਐ, ਜਿਸ ਤੇ ਹੋਵੈ ਲਾਹੁ ॥ [ਸਫਾ ੨੭੨]

ਅਤੇ ਵਿਸ਼ਵਾਸ ਰਖਦੇ ਹਨ ਕਿ ਸਰੀਰ ਖੇਤੀ ਨਾਮ ਬੀਜ ਲਈ ਹੀ ਮਿਲੀ ਹੈ

ਖੇਤੀ ਕਰਹਿ ਹਰਿਨਾਮ ਕੀ, ਸਫਲ ਧਰਤੀ ਹੋਇ ॥ [ਸਫਾ ੫੪]

ਨਾਮ ਅੰਮ੍ਰਿਤ ਹੈ.—

'ਨਾਮ ਮਹਾ ਰਸੁ ਅੰਮ੍ਰਿਤ ਹੈ ਜਿਸ ਕਉ ਹਰਿ ਗੁਰੂ ਦੇਇ' [ਸਫਾ ੫੭]
'ਅੰਮ੍ਰਿਤ ਜਨੁ ਹਰਿਨਾਮੁ ਹੈ, ਹਰਿ ਜਨ ਪੀਵਣ ਹਾਰੁ' [ਸਫਾ ੩੩੯

ਜੋ ਸਾਰੀਆ ਭੁਖਾ ਲਾਹ ਦਿੰਦਾ ਹੈ:—

'ਭੁਖ ਪਿਆਸ ਸਭੁ ਮਿਟਿ ਗਈ, ਜਬ ਸੁਣਿਆ ਹਰਿ ਨਾਉ' [ਸਫਾ ੩੯੦]

ਅਤੇ ਜਮ ਦੀ ਕਾਣਿ ਵੀ ਮਕਦੀ ਹੈ,

'ਰਾਮ ਨਾਮ ਰਸੁ ਜਿਨਿ ਪੀਆ; ਤਿਨ ਜਮ ਕੀ ਚੂਕੀ ਕਾਣਿ' [ਸਫਾ ੧੯੯]

ਤੇ ਉਹ ਰਸੀਏ ਦਰਗਾਹ ਵਿਚ ਪਰਵਾਣ ਹੋ ਜਾਂਦੇ ਹਨ:—

'ਜਿਨਾ ਹਰਿ ਹਰਿ ਅੰਮ੍ਰਿਤ ਚਾਖਿਆ, ਦਰਗਹ ਤੇ ਪਰਵਾਣ ॥
ਤਿਨ ਕੀ ਮਹਿਮਾ ਕਿਆ ਗਣੀ ਜਨ ਕਾ ਦਰਿ ਨੀਸਾਣੁ ॥ [ਸਫਾ ੨੬੦]

ਨਾਮ ਇਨ੍ਹਾਂ ਸਮਰਥ ਹੈ, ਇਸੇ ਲਈਃ—

ਚਾਤ੍ਰਿਕ ਪਿਆਸਾ ਬੂੰਦ ਕਾ, ਸੇਵਕ ਨਾਮ ਪਿਆਸਾ ॥
ਅਪਨਾ ਦਰਸ਼ਨੁ ਦੇਹੁ ਪ੍ਰਭੂ, ਦਾਸ ਨਾਨਕ ਪੂਰਹੁ ਆਸਾ ॥ [ਸਫਾ ੬੦]

ਨਾਮ ਹੀ ਪ੍ਰਭੂ ਦਰਸ਼ਨ ਕਰਾਂਦਾ ਹੈ ।

## ੩. ਗੁਰੂ ਭਗਤੀ

ਨਾਮ ਪਰਾਪਤੀ ਦਾ ਸਾਧਨ ਗੁਰੂ ਭਗਤੀ ਹੈ । ਗੁਰੂ ਪਾਸੋਂ ਸ਼ਬਦ ਪਰਾਪਤੀ ਹੈ ।

ਕਰਮ ਧਰਮ ਕਰਿ ਨਾਮੁ ਜਪਿ, ਸਾਚ ਸਬਦ ਕੀ ਰਾਸਿ ॥
ਜਿਨੀ ਲਈ ਖੇਪ ਏਹ, ਦਾਸ ਨਾਨਕ ਕਹਿ ਸਾਬਾਸਿ ॥ [ਸਫਾ ੧੩੯]

ਗੁਰੂ ਜੁਗ ਜੁਗ ਵਿਚ ਨਾਮ ਦ੍ਰਿੜ੍ਹਾਂਦਾ ਆਇਆ ਹੈ, ਗੁਰੂ ਪਰਮਾਤਮਾ ਆਪ ਹੀ ਹੁੰਦਾ ਹੈਃ—

ਜੁਗ ਜੁਗ ਮਹਿ ਗੁਰੂ ਆਇਆ, ਤਿਨਿ ਅਚੁਤ ਨਾਮੁ ਧਿਆਇਆ ॥ [ਸਫ਼ਾ ੯]

'ਗੁਰ ਪਰਮੇਸਰੁ ਦੇਖਣਾ ਗੁਰ ਮਹਿ ਭੇਦੁ ਨ ਧਰਣਾ'। [ਸਫਾ ੪੧੬੨]

ਗੁਰੂ ਮਿਲਾਪ ਬਿਨਾ ਭਰਮ ਬਣਿਆ ਰਹਿੰਦਾ ਹੈ:—

ਭਰਮਿ ਭੁਲਾਨੇ ਬਾਵਰੇ, ਬਿਨੁ ਬੂਝੇ ਗੁਰ ਗਿਆਨ ॥
ਜਉ ਪ੍ਰਭੂ ਦੇ ਤਾਂ ਪਾਈਐ, ਦਾਸ ਨਾਨਕ ਮੂੜ੍ਹ ਅਜਾਨ ॥ [ਸਫਾ ੫੨੩]

ਅਤੇ ਗੁਰ ਪਰਾਪਤੀ ਨਾਲ ਕੀ ਕੁਝ ਸੰਭਵ ਨਹੀਂ ? ਸਭ ਕੁਝ ਸੰਭਵ ਹੈ।

'ਮਿਲਿ ਸਤਿਗੁਰ ਤ੍ਰਿਸਨਾ ਬੁਝੀ, ਸਹਿਜੇ ਮਿਲੇ ਹਰਿ ਹੀਰ' [ਸਫਾ ੬੦੨]

'ਗੁਰੂਪੂਰੇ ਤੇ ਪਾਈਐ, ਰਿਧਿ ਸਿਧਿ ਨਉ ਨਿਧਿ ਨਾਮੁ।
ਜਮ ਦਾ ਡੰਡੂ ਨ ਲਾਗਈ, ਸੁਖਿ ਪਾਈਐ ਅਜਰਾਮ। [ਸਫਾ ੯੨]

ਮਿਹਰਬਾਨ ਜੀ ਲਈ ਪੂਰਾ ਗੁਰੂ ਗੁਰੂ ਨਾਨਕ ਹੈ:—

ਜੈਸੀ ਗੁਰੂ ਨਾਨਕ ਕਰੀ, ਐਸੀ ਕਰੈ ਜੇ ਕੋਇ ॥
ਤਤਕਾਲ ਠਾਕਰ ਮਿਲੈ, ਬਹੁਰਿ ਨ ਮਰਨਾ ਹੋਇ ॥ [ਸਫਾ ੧੦੪]

ਸਾਧੂ ਤੇ ਸੰਤ ਭਗਤੀ ਵੀ ਗੁਰ ਭਗਤੀ ਦਾ ਇਕ ਰੂਪ ਹੈ। ਸੰਤ ਭਗਤੀ ਨਾਲ ਹੀ ਸਿਮਰਨ ਦੀ ਸੂਝ ਪਰਾਪਤ ਹੁੰਦੀ ਹੈ ;—

ਸਿਮਰਨੁ ਐਸਾ ਜਾਨਿਕੈ, ਸੰਤਾ ਪਕੜੀ ਟੇਕ।
ਦਾਸ ਨਾਨਕ ਸਿਮਰਨ ਸਾਰ ਹੈ, ਬਿਸਰੈ ਘੜੀ ਨ ਮੇਕ ॥ [ਪੰਨਾ ੬]

ਇਸ ਲਈ ਮਿਹਰਬਾਨ ਜੀ ਬੇਨਤੀ ਕਰਦੇ ਹਨ:—

ਤਿਨ ਸੰਤਨ ਕਾ ਸੰਗੁ ਦੇਹਿ, ਜਹਾ ਹਰਿ ਹਰਿ ਨਾਮ ਜਪਾਹਿ ॥
ਦਾਸ ਨਾਨਕ ਦੁਖਿ ਸੁਖਿ ਏਕਸੇ ਤੇ ਬਿਰਲੇ ਜਗ ਮਾਹਿ ॥ [ਪੰਨਾ ੮੫]

## ੪. ਮੁਕਤੀ

ਮੁਕਤੀ ਹੈ ਜਨਮ ਮਰਨ ਦੇ ਗੇੜ ਵਿਚੋਂ ਨਿਕਲਣਾ। ਜਨਮ ਮਰਨ ਦੇ ਗੇੜ ਵਿਚੋਂ ਆਚਰਨ ਦੀ ਪੂਰਣਤ ਦੁਆਰਾ ਹੀ ਮਨੁਖ ਨਿਕਲ ਸਕਦਾ ਹੈ। ਪ੍ਰਭੂ ਦੇ ਗਿਆਨ ਨਾਲ ਹੀ ਇਹ ਪੂਰਣਤਾ ਪਰਾਪਤ ਹੁੰਦੀ ਹੈ ;—

ਜਨਮ ਮਰਨ ਦੁਖੁ ਕਟੀਐ, ਪਾਈਐ ਸਾਧੂ ਸੰਗੁ ॥
ਨਾਨਕ ਦਾਸ ਨਿਹਾਲੁ ਹੋਇ ਲਾਹੈ ਹਰਿ ਸਿਉ ਰੰਗੁ। [ਪੰਨਾ ੧੯੪]

ਪੂਰਣਤਾ ਜਾਂ ਮੁਕਤੀ ਦੀ ਪਰਾਪਤੀ ਵਿਚ ਕਈ ਚੀਜਾਂ ਵਿਘਨਕਾਰੀ ਹਨ। ਮਾਇਆ ਦਾ ਲੋਭ ਅਤੇ ਪਾਖੰਡ ਦੋ ਐਸੀਆ ਹੀ ਚੀਜ਼ਾਂ ਹਨ। ਜਿਥੇ ਮਾਇਆ ਦਾ ਲੋਭ ਹੈ, ਉਥੇ ਪਾਪ ਦੀ ਰੁਚੀ ਵੀ ਅਵਸ਼ ਹੁੰਦੀ ਹੈ। ਜਿਥੇ ਇਹ ਬਿਰਤੀ ਹੈ, ਉਥੇ ਪਰਮਾਤਮਾ ਨਹੀ ਰਹਿ ਸਕਦਾ। ਇਸ ਲਈ "ਇਕੀਸ" ਹੋਣਾ ਸੰਭਵ ਨਹੀ ਹੈ।

ਸਾਸਿ ਸਾਸਿ ਪਾਪਾਂ ਕਰਉ, ਚਿਤਵਨਿ ਚਿਤਵਉ ਨੀਤਿ।
ਦਾਸ ਨਾਨਕ ਮਾਇਆ ਮਨੁ ਗ੍ਰਸਿਓ, ਨਰਕ ਨ ਦੇਈ ਪ੍ਰੀਤਿ ॥ [ਸਫਾ ੧੫੭]

ਮਾਇਆ ਅਸਥਿਰ ਹੈ ਤੇ ਸਿਮਰਨ ਸਥਿਰ, ਪਰ ਮਨੁਖ ਮਾਇਆ ਵਿਚ ਲਗਦਾ ਹੈ

ਹਰਿ ਹਰਿ ਸਿਮਰਹਿ ਹਰ ਸ਼ਨਿ, ਆਲਸੁ ਛਾਡਿ ਜੰਜਾਲ ॥

ਜੇਤੀ ਮਾਇਆ ਸੰਚੀਐ, ਤੇਤੀ ਵਧੈ ਪਰਾਲਿ ॥
ਜਿਨੀ ਰਾਮ ਨਾਮੁ ਧਨੁ ਸੰਚਿਆ, ਦਾਸ ਨਾਨਕ ਭਏ ਨਿਹਾਲੁ ॥ [ਪੰਨਾ ੧੭੯]

ਭਗਤੀ ਤੋ ਬਿਨਾ ਹਠ, ਤਪ, ਸੰਜਮ, ਦਾਨ, ਪੁੰਨ ਵੀ ਮੁਕਤੀ ਨਹੀ ਦਿਵਾ ਸਕਦੇ।

ਹਠੁ ਤਪੁ ਸੰਜਮੁ ਨਿਗ੍ਰਹੁ ਕਰੇ ਪੁਰਬਿ ਕਰੈ ਤੀਰਥ ਦਾਨੁ ॥
ਪੂਜਾ ਅਰਚਾ ਹੋਮ ਜਗੁ, ਕੋਟ ਤੀਰਥ ਇਸਨਾਨੁ ॥
ਸੁਨਹੁ ਸੰਤਹੁ ਤੁਮ ਚੀਤ ਲਾਇ, ਹਰਿ ਭਗਤਿ ਭਾਵੈ ਭਗਵਾਨੁ ॥ [ਪੰਨਾ ੧੨੩[

ਅਸਲ ਕੀਮਤ ਤਾਂ ਨਿਰਮਲ ਮਨ ਤੇ ਨੇਕ ਕਰਨੀ ਦੀ ਹੈ, ਖੋਟੇ ਮਨ ਨੂੰ ਮੁਕਤੀ ਨਹੀ ਪਰਾਪਤ ਹੋ ਸਕਦੀ :—

ਚਿਟੇ ਜਿਨ ਕੇ ਕਪੜੇ, ਦਿਸਨਿ ਖਰੇ ਸੁਪੇਦੁ ॥
ਅੰਦਰ ਤਿਨ ਕੇ ਖੋਟੁ ਹੈ, ਜਿਹ ਸਹ ਸੇਤੀ ਭੇਦ ॥
ਦਾਸ ਨਾਨਕ ਸਿਮਰਨੁ ਸਰਸੁ ਹੈ, ਕਰਦੇ ਸੰਤ ਸੁਬੇਦੁ ॥ [ਪੰਨਾ ੨੩੯]

ਜਿਉ ਜਿਉ ਮਨ ਵਿਚੋ ਵਿਕਾਰ ਹਟਦੇ ਹਨ, 'ਮੋਖ ਦੁਆਰੁ' ਪਰਾਪਤ ਹੁੰਦਾ ਹੈ :-

ਭਰਮੁ ਮੋਹੁ ਮਨ ਤੇ ਕਟੀਏ; ਲਬੁ ਲੋਭੁ ਅਹੰਕਾਰੁ ॥
ਦਾਸ ਨਾਨਕ ਗੁਰਮੁਖਿ ਸਿਮਰੀਐ, ਪਾਵਹੁ ਮੋਖ ਦੁਆਰੁ ॥ [ਪੰਨਾ ੧੨੭]

ਆਸਾ ਤ੍ਰਿਸ਼ਨਾ ਵਿਚ ਵੀ ਮੁਕਤੀ ਨਹੀ ਹੋ ਸਕਦੀ।

ਰਹੈ ਨਿਰਾਸਾ ਆਸਾ ਤੇ ਗੁਰਮੁਖਿ ਕੀ ਏਹਿ ਚਾਲ ॥
ਪੰਚਦੂਤ ਮਮਤਾ ਜਿਣਹਿ, ਤੇ ਨਾਨਕ ਸਦਾ ਨਿਹਾਲ ॥ [ਪੰਨਾ ੧੩੭]

ਪਾਪ ਤੋ ਬਚਣਾ ਚਾਹੀਦਾ ਹੈ :-

ਪਰ ਨਿੰਦਿਆ ਪਰ ਭਵਨ ਤੇ ਪਰਵਸ ਹੂ ਕੇ ਕਾਮ ॥
ਪਗ ਪਾਪੀ ਕੇ ਸੰਗ ਤੇ; ਦਾਸ ਨਾਨਕ ਰਾਖਹੁ ਰਾਮ ॥ [ਸਫਾ ੪੯]

## (ੲ)—ਸਾਹਿਤਕ ਮੁੱਲ

ਇਹ ਹਨ ਸੋਢੀ ਮਿਹਰਬਾਨ ਜੀ ਦੇ ਵਿਚਾਰ। ਇਹ ਵਿਚਾਰ ਨਵੇ ਨਹੀਂ ਸਨ, ਉਸ ਸਮੇ ਵੀ ਇਹ ਨਵੇ ਨਹੀਂ ਸਨ, ਉਸ ਤੋਂ ਪਹਿਲਾ ਵੀ ਨਵੇ ਨਹੀ ਸਨ। ਇਹ ਵਿਚਾਰ ਆਦਿ ਜੁਗਾਦਿ ਤੋਂ ਭਾਰਤੀ ਤੇ ਸੰਸਾਰ ਧਰਮਾ ਦੇ ਤਾਣੇ ਪੇਟੇ ਵਿਚ ਸਮਾਏ ਹੋਏ ਹਨ। ਇਹਨਾ ਵਿਚ ਮੌਲਕਤਾ ਕੋਈ ਨਹੀ ਪਰ ਇਹਨਾ ਦਾ ਨਵਾ ਤੇ ਬੌਧਿਕ ਚਤਰਾਈ ਤੇ ਅਧਾਰਤ ਨਾ ਹੋਣਾ ਹੀ, ਇਹਨਾ ਵਿਚਾਰਾ ਦੇ ਤ੍ਰੈਕਾਲ ਸਤਿ, ਸਦੀਵੀ ਤੇ ਸਥਿਰ ਸਚਾਈ ਹੋਣ ਦੇ ਸੂਚਕ ਹਨ। ਨਿਰਮਲ ਪਰੰਪਰਾ ਤੇ ਸ਼ੁਧ ਅੰਤਸ਼ਕਰਣ ਉਤੇ ਇਹਨਾ ਵਿਚਾਰਾ ਦਾ ਅਧਾਰ ਹੈ। ਵਿਚਾਰਾਂ ਦਾ ਨਵਾ ਹੋਣਾਂ ਮਹਾਨ ਚੀਜ਼ ਨਹੀ, ਵਿਚਾਰਾਂ ਦਾ ਸਤਿ ਤੇ ਕਲਿਆਣਕਾਰੀ ਹੋਣਾ ਮਹਾਨ ਚੀਜ਼ ਹੈ। ਨਿਰਸੰਦੇਹ ਮਿਹਰਬਾਨ ਜੀ ਦੇ ਵਿਚਾਰ ਮਾਨਵ ਲਈ ਕਲਿਆਣਕਾਰੀ ਹਨ।

ਇਹ ਵਿਚਾਰ ਪਰਮੁਖ ਰੂਪ ਵਿਚ ਸਾਹਿਤਕ ਹਨ ਜੇ ਸਾਹਿਤ ਇਸ ਰੂਪ ਵਿਚ ਜੀਵਨ ਅਲੋਚਨਾ ਹੈ ਕਿ ਉਹ ਜੀਵਨ ਦੇ ਪਤਨ ਦੇ ਕਾਰਨ ਨਿਰੂਪਣ ਕਰਦਾ ਹੈ ਅਤੇ ਜੀਵਨ ਉਥਾਨ ਲਈ ਉਪਯੋਗੀ ਸੁਝਾ ਦਿੰਦਾ ਹੈ, ਆਚਰਨ ਦੀਆਂ ਸਥਿਰ ਕੀਮਤਾਂ ਦਾ ਉਲੀਕਣ ਕਰਦਾ ਹੈ ਅਤੇ ਜੀਵਨ ਨੂੰ ਨਰੋਏ ਪਾਸੇ ਵਲ ਪਰੇਰਤ ਕਰਦਾ ਹੈ ਭਾਂਵੇਂ ਨਰੋਆ ਮਾਰਗ ਸੁਗਮ ਨਾ ਹੋਵੇ। ਚੰਗਾ ਸਾਹਿਤ ਉਤਮ ਆਦਰਸ਼ ਉਲੀਕਦਾ ਹੈ ਅਤੇ ਗ੍ਰਿਹਸਤੀ ਵਿਚ ਤ੍ਰਿਹੁਗੁਣੀ ਡੋਲਨਾ ਵਿਚੋਂ ਨਿਕਲਣ ਦਾ ਸਾਹਸ ਉਤਪੰਨ ਕਰਦਾ ਹੈ। ਉਸਾਰੂ ਤੇ ਉਪਯੋਗੀ ਵਿਚਾਰ ਹੀ ਸਾਹਿਤ ਦੀ ਸਚੀ ਸਮਿਗਰੀ ਹਨ ਜਿਵੇਂ ਇਹ ਧਰਮ, ਦਰਸ਼ਨ ਤੇ ਅਨੇਕ ਹੋਰ ਵਿਦਿਆ ਰੂਪਾਂ ਦੇ ਹਨ। ਮਿਹਰਬਾਨ ਜੀ ਦੇ ਵਿਚਾਰ

ਸ਼ਖਸੀ ਤੇ ਵਿਅਕਤੀਗਤ ਨਹੀਂ ਜਿਵੇਂ ਕਿ ਸੰਤ ਸਾਹਿਤਕਾਰਾਂ ਜਾਂ ਗੁਰੂ ਸਾਹਿਬਾਨ ਦੇ ਨਹੀ : ਪਰ ਇਹ ਸਾਹਿਤਕ ਅਵੱਸ਼ ਹਨ, ਕਿਉਂਕਿ ਮਿਹਰਬਾਨ ਜੀ ਦੀ ਆਪਣੀ ਸ਼ਖਸੀਅਤ ਦੀ ਝਲਕ ਹਰ ਸਲੋਕ ਵਿਚੋ ਪ੍ਰਤਿਬਿੰਬਤ ਹੁੰਦੀ ਹੈ।

ਮਿਹਰਬਾਨ ਜੀ ਦੀ ਕਵਿਤਾ ਦਾ ਸਰਵੋਤਮ ਗੁਣ ਸਰਲਤਾ ਹੈ, ਸਰਲਤਾ ਭਾਵਾਂ ਵਿਚ ਹੈ ਕਿਉਂਕਿ ਉਨਾ ਵਿਚ ਭਾਵਕਤਾ ਦਾ ਹੜ ਨਹੀ ਹੈ, ਕਲਪਨਾਂ ਦੀਆਂ ਉਡਾਰੀਆਂ ਵੀ ਰੋਮਾਚਕ ਸੀਮਾ ਦੀਆਂ ਧਰਤ-ਛੋਹ ਅਤੀਤ ਨਹੀ ਹਨ,ਸਗੋਂ ਦ੍ਰਿਸ਼ਟਮਾਨ ਜੀਵਨ ਵਿਚ ਸੁਗਮਤਾ ਲਿਆਣ ਵਾਲੀਆਂ,ਜ਼ਾਤੀ ਤਜਰਬੇ ਤੇ ਸ਼ਬਦ-ਸੂਝ ਤੇ ਅਧਾਰਤ ਹਨ। ਉਹ ਸਾਧਾਰਨ ਮਨੁਖੀ ਭਾਵਕਤਾ ਅਤੇ ਕਲਪਨਾ ਦੇ ਨਾਲ ਤੁਰਦੇ ਹਨ। ਉਹਨਾ ਦੀ ਸ਼ਬਦਾਵਲੀ ਵਿਚ ਦਰਪਣ ਵਾਲੀ ਸਪਸ਼ਟਤਾ ਹੈ, ਜੋ ਉਨ੍ਹਾਂ ਦੇ ਅੰਤਰੀਯ ਭਾਵਾ ਤੇ ਭਾਵਨਾਵਾਂ ਨੂੰ ਉਸੇ ਤਰ੍ਹਾਂ ਵਿਖਾ ਦਿੰਦੀ ਹੈ ਜਿਵੇਂ ਦਰਪਣ ਛਾਇਆ ਦਰਸਾ ਦਿੰਦਾ ਹੈ। ਮਿਹਰਬਾਨ ਜੀ ਦੀ ਸ਼ਬਦਾਵਲੀ ਇਸ ਲਈ ਨਿਪੁੰਨ ਹੈ ਕਿ ਉਸ ਵਿਚ ਉਹੋ ਭਾਵ ਉਜਾਗਰ ਕਰਨ ਲਈ ਕੋਈ ਅਦਲਾਬਦਲੀ ਨਹੀਂ ਸੰਭਵ; ਜੇ ਕੋਈ ਸ਼ਬਦ ਬਦਲਿਆ ਜਾਏ ਤਾਂ ਭਾਵ ਵੀ ਨਾਲ ਬਦਲ ਜਾਏਗਾ। ਇਸ ਪਰਕਾਰ ਦੀ ਸਰਲਤਾ ਇਕ ਸਮਰਥਾ ਹੈ। ਮਿਹਰਬਾਨ ਜੀ ਦੀ ਕਵਿਤਾ ਸਮਰਥ ਤੇ ਸ਼ਕਤੀਸ਼ਾਲੀ ਹੈ।

ਇਹ ਕਾਵਿ-ਸਮਰਥਾ ਕੁਝ ਵਿਸ਼ੇਸ਼ ਗਲਾਂ ਨੇ ਮਿਹਰਬਾਨ ਜੀ ਵਿਚ ਉਤਪੰਨ ਕੀਤੀ ਹੈ। ਉਹ ਗਲਾਂ ਆਪ ਦੀ ਸ਼ਖਸੀਅਤ ਦੇ ਪਰਮੁਖ ਅੰਗ ਹਨ। ਪਹਿਲੀ ਚੀਜ਼ ਜਿਸ ਨੇ ਆਪ ਦੀ ਕਵਿਤਾ ਵਿਚ ਸ਼ਕਤੀ ਪੈਦਾ ਕੀਤੀ ਹੈ ਉਹ ਇਹ ਹੈ ਕਿ ਆਪ "ਅਵਰ ਉਪਦੇਸੈ ਆਪਿ ਨ ਕਰੈ" ਦੀ ਲੇਖਕ ਸ਼੍ਰੇਣੀ ਵਿਚੋਂ ਨਹੀ। ਜੋ ਕੀਮਤਾ ਆਪ ਪਰਚਾਰਦੇ ਹਨ ਉਹਨਾ ਦੇ ਆਪ ਵਿਸ਼ਵਾਸੀ ਹਨ ਤੇ ਮੇਰੀ ਜਾਚੇ ਸਿਖ ਰੂਪ ਵਿਚ ਸਫ਼ਲ ਧਾਰਨੀ ਵੀਂ। ਇਹ ਵਿਚਾਰ ਬੋਧਿਕ ਨਹੀਂ ਜਾਂ ਕੇਵਲ ਬੌਧਿਕ ਨਹੀਂ, ਸਗੋਂ ਆਪ ਦੇ ਵਿਸ਼ਵਾਸਾਂ ਨਾਲ ਰਚੇ ਹੋਏ ਹਨ। ਵਿਸ਼ਵਾਸ ਨਾਲ ਨਹੀਂ ਗਲ ਵਿਚ ਸਮਰਥਾ ਵਧ ਹੁੰਦੀ ਹੈ। ਇਹ ਅੰਤ੍ਰੀਵ ਧੁਰ ਤੋਂ ਨਿਕਲਦੀ ਹੈ ਤੇ ਅਣਿਆਲਾ ਬਾਣ ਹੋ ਨਿਬੜਦੀ ਹੈ। ਇਹਨਾਂ ਵਿਚਾਰਾਂ ਤੇ ਆਪ ਮੁਹਾਰੇ ਵਿਸ਼ਵਾਸ ਬਝਦਾ ਹੈ ਕਿ ਇਹ ਠੀਕ ਹਨ ਤੇ ਕਲਿਆਣ ਕਾਰੀ ਹਨ।

ਦੂਜੀ ਗਲ ਜਿਸਨੇ ਆਪ ਦੀ ਕਵਿਤਾ ਵਿਚ ਸਮਰਥਾ ਪੈਦਾ ਕੀਤੀ ਹੈ,ਉਹ ਇਹ ਹੈ ਕਿ ਆਪ ਉਪਕਾਰੀ ਭਾਵਨਾ ਤੇ ਮੰਤਵ ਨਾਲ ਲਿਖਦੇ ਹਨ, ਮਨੁਖੀ ਕਲਿਆਨ ਲਈ ਲਿਖਦੇ ਹਨ, ਲੱਫ਼ਾਜ਼ੀ ਜਾਦੂਗਰੀ ਲਈ ਜਾਂ ਹਉਮੈ ਤ੍ਰਿਪਤੀ ਲਈ ਨਹੀ ਲਿਖਦੇ। ਉਪਕਾਰੀ ਰੁਚੀ ਡੂੰਘੀ ਮਾਨਵ ਹਮਦਰਦੀ ਵਿਚੋਂ ਪੈਦਾ ਹੁੰਦੀ ਹੈ। ਮਨੁੱਖਤਾ ਨਾਲ ਹਿਤ ਰਖਦਿਆਂ ਜੋ ਕੁਝ ਰਚਨਾ ਹੋਵੇ, ਉਹ ਸਮਰਥ ਹੁੰਦੀ ਹੀ ਹੈ।

ਤੀਜੀ ਗਲ ਨਾਨਕ ਭਗਤੀ ਹੈ, ਜਿਸਨੇ ਮਿਹਰਬਾਨ ਰਚਨਾ ਨੂੰ ਸ਼ਕਤੀਵਾਨ ਬਣਾਇਆ ਹੈ। ਪ੍ਰੇਮ ਵਿਚ ਕੀਤੀ ਰਚਨਾ ਆਤਮਾ ਨੂੰ ਪਹੁੰਚਦੀ ਹੈ। ਗੁਰੂ ਨਾਨਕ ਜੀ ਦਾ ਪ੍ਰੇਮ ਪੋਥੀ ਸਚਖੰਡ ਦੇ ਹਰ ਸ਼ਬਦ ਵਿਚੋਂ ਪ੍ਰਗਟ ਹੈ। ਇਸ ਪ੍ਰੇਮ ਰੰਗੇ ਹਿਰਦੇ ਨੇ ਆਪ ਨੂੰ ਸ਼ੈਲੀ ਪਰਦਾਨ ਕੀਤੀ ਹੈ ਜਿਸ ਦੀ ਸਮਰਥਾ ਹੈ "ਸੁਨਿ ਕਰਿ ਬਚਨ ਕਰਨ ਆਘਾਨੇ। ਮਨਿ ਸੰਤੋਖੁ ਆਤਮ ਪਤੀਆਨੇ॥"

ਚੌਥੀ ਚੀਜ਼ ਸ੍ਵੈ-ਸੰਜਮ ਹੈ, ਸ੍ਵੈ-ਸ਼ਾਸਨ ਹੈ, ਜੋ ਜਤੁ, ਧੀਰਜੁ, ਮਤਿ. ਵੇਦ, ਭਉ, ਤਪ ਤੇ ਭਾਉ ਦੇ ਗੁਣਾਂ ਤੇ ਅਧਾਰਤ ਹੁੰਦਾ ਹੈ ਤੇ "ਜਿਥੈ ਸਬਦੁ ਸਚੀ ਟਕਸਾਲ" ਘੜਿਆ ਜਾਂਦਾ ਹੈ।

ਇਹਨਾਂ ਗਲਾਂ ਨੇ ਆਪ ਦੀ ਕਵਿਤਾ ਨੂੰ ਸਮਰਥਾ ਪਰਦਾਨ ਕੀਤੀ ਹੈ। ਪਰ ਜਿਹਨਾਂ ਅਲੰਕਾਰਾਂ ਨਾਲ ਆਪ ਨੇ ਆਪਣੇ ਬਚਨਾ ਨੂੰ ਸਿੰਗਾਰਿਆ ਹੈ, ਉਹ ਪਰੰਮਪਰਾਈ ਹੁੰਦਿਆਂ ਵੀ ਆਪਣੀ ਆਭਾ ਤੇ ਦਮਕ ਵਾਲੇ ਹਨ। ਪ੍ਰਤੀਕ ਦੀ ਵਰਤੋਂ ਹਰ ਰਹਿਸਵਾਦੀ ਤੇ ਅਧਿਆਤਮਕ ਤਜਰਬੇ ਦੇ ਉਲੀਕਣ ਲਈ ਜ਼ਰੂਰੀ ਹੈ। 'ਪੰਚ ਦੂਤ' ਪ੍ਰਤੀਕ ਹਨ।

"ਪੰਚ ਦੂਤ ਮਮਤਾ ਜਿਣਹਿ ਤੇ ਨਾਨਕ ਸਦਾ ਨਿਹਾਲ"।

[੧੪੬]

"ਖੇਤੀ ਕਰਹਿ ਹਰਿ ਨਾਮ ਕੀ" ਵਿਚ ਖੇਤੀ ਵੀ ਇਕ ਪ੍ਰਤੀਕ ਹੈ, ਜਿਵੇਂ ਭਾਰਤੀ ਰਹਿਸਵਾਦੀ ਪ੍ਰਤੀਕ ਪਰਨਾਲੀ ਹੈ ਤਿਵੇਂ ਹੀ ਅਧਿਆਤਮਕ ਅਲੰਕਾਰਕ ਰੂਪਾਵਲੀ-ਚਿਤ੍ਰਾਵਲੀ ਵੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਗੁਰੂ ਸਾਹਿਬਾਨ ਨੇ ਮੌਲਿਕ ਰੂਪਕ ਉਪਮਾ ਵਰਤੇ ਹਨ ਉਥੇ ਭਾਰਤੀ ਪਰਨਾਲੀ ਨੂੰ ਵੀ ਬਹੁਤ ਹਦ ਤੀਕ ਸੁਰਖਸ਼ਤ ਕੀਤਾ ਹੋਇਆ ਹੈ। ਮਿਹਰਬਾਨ ਜੀ ਵੀ ਭਾਰਤੀ ਰਹਿਸਵਾਦੀ ਬਿੰਬਾਵਲੀ ਦੀ ਵਰਤੋਂ ਉਹਨਾਂ ਨੂੰ ਆਪਣੀ ਮਿਠਾਸ ਵਿਚ ਡਬੋ ਕੇ ਕਰਦੇ ਹਨ।' ਨਾਮ ਮਹਾਰਸ ਅਮ੍ਰਿਤ ਹੈ', 'ਚਾਤਿਕੁ ਪਿਆਸ ਬੂੰਦ ਕਾ' 'ਰਾਮ ਨਾਮ ਰਸ ਜਿਨਿ ਪੀਆ' 'ਅੰਮ੍ਰਿਤ ਜਲ ਹਰਿ ਨਾਮੁ ਹੈ', 'ਜਮ ਕਾ ਡੰਡੁ ਨਾ ਲਾਗਈ' 'ਗੁਰ ਬਿਨ ਰਤਨੁ ਨ ਪਾਇਆ ਜਾਇ', 'ਕਵਲ ਨੈਨ ਪੀਤੰਬਰ ਸੁਆਮੀ' ਆਦਿ ਭਾਰਤੀ ਪਰਣਾਲੀ ਦੇ ਰੂਪਕ, ਚਿਤ੍ਰ ਤੇ ਅਲੰਕਾਰ ਹਨ।

ਮਿਹਰਬਾਨ ਜੀ ਦੀ ਰਚਨਾ ਦਾ ਪਰਮੁਖ ਰਸ ਭਗਤੀ ਹੈ ਜੋ ਸ਼ਾਂਤ ਵਹਿਣ ਵਿਚ ਤੁਰਦਾ ਹੈ। ਸ਼ਾਂਤ ਤੇ ਭਗਤੀ ਦਾ ਸੁਮੇਲ ਅਨਿਖੜ ਹੈ। ਸ਼ੁਧ ਪੰਜਾਬੀ ਬੋਲੀ ਵਿਚ ਆਪ ਨੇ ਗੁਰਬਾਣੀ ਦੀਆਂ ਕੂਕਾਂ ਤੇ ਹੂਕਾਂ ਨੂੰ ਆਪਣੀ ਰਚਨਾ ਵਿਚ ਸਿੰਜਿਆ ਹੈ। ਆਪ ਦੇ ਹਰ ਸ਼ਲੋਕ ਦਾ ਅੱਧਾ ਜਾਂ ਅਗਾ-ਪਿਛਾ ਅੰਗ ਗੁਰਬਾਣੀ ਦਾ ਨਿਸ਼ਚਤ ਕੀਤਾ ਜਾ ਸਕਦਾ ਹੈ—ਆਪ ਦੀ ਪ੍ਰਤਿਭਾ ਦੀ ਸਿੰਚਨਾ ਇਸ ਹੱਦ ਤੀਕ ਗੁਰੂ ਗ੍ਰੰਥ ਦੀ ਬਾਣੀ ਤੋਂ ਹੋਈ ਹੈ। ਗੁਰਬਾਣੀ ਦੇ ਵਾਕੰਸ਼ ਤੇ ਵਾਕ ਆਪ ਦੀ ਰਚਨਾ ਵਿਚ ਤਾਣੇ ਪੇਟੇ ਦੀ ਤਰ੍ਹਾਂ ਰਸੇ ਹੋਏ ਹਨ। ਵੇਖੋ:—

'ਨਜ਼ਰਿ ਕਰੈ ਜਿਸ ਆਪਣੀ ਤਾ ਕੀ ਗਤਿ ਲਖੀ ਨ ਜਾਉ'।
'ਤੇਰੀ ਬਖਸ਼ ਨਿਆਰੀਆ, ਜਾ ਕਉ ਨਜਰਿ ਕਰੈ'।
'ਕਿਆ ਰਾਣਾ ਕਿਆ ਰੰਕ ਹੈ, ਜਾ ਕਉ ਕਰਮ ਧਰੇ'।
'ਅੰਦਿਸਟੁ ਮਿਲਿਆ ਕਉ ਜਾਣੀਐ, ਕਹਾ ਬਸੈ ਕਿਤੁ ਠਉਰ'।

'ਤੁਮਰੇ ਚਲਿਤ੍ਰ ਨ ਜਾਨੀਅਹਿ'।
'ਆਪੇ ਸਾਹਿਬੁ ਆਪੇ ਨੇਬੁ'।

ਕਾਵਿ ਰੂਪ ਦੇ ਵਿਚਾਰ ਤੋਂ ਮਿਹਰਬਾਨ ਜੀ ਨੇ ਕੇਵਲ ਸ਼ਲੋਕ ਰੂਪ ਦੀ ਵਰਤੋਂ ਕੀਤੀ ਹੈ। ਇਸ ਜਨਮ ਸਾਖੀ ਵਿਚ ੧੫੩ ਗੋਸਟੀ ਹੈਨਿ। ਇਕ ਸੌ ਸਤਾਹਟਿ ਗੋਸਟੀ, ਚੋਦਹ ਗੋਸਟੀ ਘਾਟੇ ਹੈਨਿ"। ਸੋ ਹਰ ਗੋਸਟੀ ਨਾਲ ਇਕ ਸ਼ਲੋਕ ਹੈ ਤੇ ਇਸ ਹਿਸਾਬ ੧੫੩ ਸ਼ਲੋਕ ਹੋਏ (ਇਕ ਦੋ ਥਾਂਈਂ ਦੋ ਸ਼ਲੋਕ ਵੀ ਹਨ)। ਆਮ ਕਰਕੇ ਸ਼ਲੋਕ ਦਾ ਪਰੰਪਰਾਈ ਦੋ ਸਤਰਾਂ ਦਾ ਰੂਪ ਰਖਿਆ ਹੈ, ਜਿਵੇਂ ਫ਼ਰੀਦ, ਕਬੀਰ ਤੇ ਗੁਰੂ ਅਰਜਨ ਦੇਵ ਨੇ ਰਖਿਆ ਹੈ, ਪਰ ਕਿਤੇ ਕਿਤੇ ਦੋ ਤੋਂ ਵਧ ਸਤਰਾਂ ਦੇ ਸ਼ਲੋਕ ਵੀ ਦਿਤੇ ਹਨ। ਸ਼ਲੋਕ ਤੋਲ ਤੁਕਾਂਤ ਵਿਚ ਪੂਰੇ ਹਨ। ਇਹਨਾਂ ਸ਼ਲੋਕਾ ਦਾ ਵਿਚਾਰਾਤਮਕ ਤੇ ਕਲਾਤਮਕ ਪੱਧਰ ਕਬੀਰ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦਿਤੇ ਸ਼ਲਕਾਂ ਦੇ ਨੇੜੇ ਦਾ ਹੈ, ਫ਼ਰੀਦ ਵਾਲੀ ਬਿੰਬਾਵਲੀ, ਚਿਤ੍ਰਨ ਸ਼ਕਤੀ ਤੇ ਰਸਾਤਮਕਤਾ ਮਿਹਰਬਾਨ ਜੀ ਦੇ ਸ਼ਲੋਕਾਂ ਵਿਚ ਨਹੀਂ ਅਤੇ ਨਾ ਹੀ ਇਹਨਾਂ ਵਿਚ ਗੁਰੂ ਨਾਨਕ ਸਾਹਿਬ ਦੇ ਸ਼ਲੋਕ ਵਾਲਾ ਬਲ, ਸ਼ਕਤੀ, ਵੇਰਵਾ, ਵਿਸਥਾਰ ਤੇ ਵਹਿਣ ਹੈ। ਸੋਹਜਵਾਦ ਨਾਲੋਂ ਸਿਖਿਆਤਮਕਤਾ ਵਧ ਹੈ ਮਿਹਰਬਾਨ ਜੀ ਦੇ ਸ਼ਲੋਕਾਂ ਵਿਚ। ਇਹ ਸ਼ਲੋਕ ਗੋਸ਼ਟੀਆਂ ਦੇ ਅੰਤ ਤੇ ਜੜੇ ਹੋਣ ਨਾਲ ਉਹ ਪਰਭਾਵ ਉਤਪੰਨ ਕਰਦੇ ਹਨ ਜੋ 'ਪੰਜ ਤੰਤਰ' ਵਿਚ ਦਿਤੇ ਸ਼ਲੋਕ ਕਰਦੇ ਹਨ ਜਾਂ ਜਿਵੇਂ ਗੁਰੂ ਅਰਜਨ ਸਾਹਿਬ ਪ੍ਰਿਥਮ ਸ਼ਲੋਕ ਦੇ ਕੇ ਅਗੇ ਅਸ਼ਟਪਦੀ ਜਾਂ ਛੰਤ ਵਿਚ ਉਸ ਦੇ ਵਿਸਥਾਰ ਤੇ ਵਿਆਖਿਆ ਕਰਦੇ ਹਨ। ਕਈ ਥਾਈਂ ਮਿਹਰਬਾਨ ਜੀ ਦੇ ਸ਼ਲੋਕ ਗੋਸ਼ਟੀ ਦੇ ਭਾਵ ਨੂੰ ਸੰਕੁਚਿਤ ਰੂਪ ਦੇਣ ਵਿਚ ਬਹੁਤ ਸਫਲ ਰਹੇ ਹਨ।[1]

—o—

[1]ਮਿਹਰਬਾਨ ਜੀ ਦੇ ਸ਼ਲੋਕਾਂ ਦੇ ਵੇਰਵੇ ਲਈ ਵੇਖੋ ਅੰਤਕਾ ਪੰਨਾ ੫੩੧ [ਸੰਪਾਦਕ]

# ੩. ਭਾਖਈ ਅਧਿਐਨ

## ੳ ਆਦਿਗ੍ਰੰਥ, ਆਧੁਨਿਕ ਪੰਜਾਬੀ ਅਤੇ ਮਿਹਰਵਾਨ ਦੀ ਜਨਮਸਾਖੀ

ਪ੍ਰੋ; ਪ੍ਰੇਮ ਪ੍ਰਕਾਸ਼ ਸਿੰਘ ਐਮ. ਏ. (ਸੰਸ. ਹਿੰਦੀ. ਪੰਜਾਬੀ) ਐਮ. ਓ. ਐਲ. ਸਹਾਇਕ ਡਾਇਰੈਕਟਰ (ਹਿੰਦੀ)
ਭਾਸ਼ਾ ਵਿਭਾਗ ਪੰਜਾਬੀ ਪਟਿਆਲਾ

ਸ੍ਰੀ ਮਿਹਰਵਾਨ ਦੁਆਰਾ ਰਚਿਤ "ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ" ਇਕ ਮਹੱਤਵ-ਪੂਰਣ ਪ੍ਰਾਚੀਨ ਪੰਜਾਬੀ ਗੱਦ-ਰਚਨਾ ਹੈ। ਪੰਜਾਬੀ ਦੇ ਗੱਦ-ਸਾਹਿਤ ਦੀ ਦ੍ਰਿਸ਼ਟੀ ਤੋਂ ਅਤੇ ਵਿਸ਼ੇਸ਼ ਕਰ ਕੇ ਪੰਜਾਬੀ ਬੋਲੀ ਦੇ ਵਿਕਾਸ-ਪੜਾਉ ਦੀ ਦ੍ਰਿਸ਼ਟੀ ਤੋਂ ਇਹ ਜਨਮ ਸਾਖੀ ਇਕ ਬਹੁ-ਮੁੱਲੀ ਕਿਰਤ ਹੈ ਜਿਸ ਦਾ ਅਧਿਐਨ ਪੰਜਾਬੀ ਦੇ ਭਾਸ਼ਾ-ਵਿਗਿਆਨ ਲਈ ਬਹੁਤ ਸਹਾਇਕ ਸਿੱਧ ਹੋਣ ਦੀ ਸੰਭਾਵਨਾ ਰਖਦਾ ਹੈ।

ਭਾਸ਼ਾ-ਵਿਗਿਆਨਕ ਦ੍ਰਿਸ਼ਟੀ ਤੋਂ ਵੇਖੀਏ ਤਾਂ ਇਉਂ ਜਾਪਦਾ ਹੈ ਕਿ ਮਿਹਰਵਾਨ ਦੀ ਜਨਮ ਸਾਖੀ ਵਿਚ ਪੰਜਾਬੀ-ਬੋਲੀ ਦਾ ਉਹ ਰੂਪ ਅੰਕਿਤ ਹੋਇਆ ਮਿਲਦਾ ਹੈ ਜਿਹੜਾ ਇਕ ਪਾਸੇ ਅਜੇ ਸਨਾਤਨੀ ਸਾਧ-ਬੋਲੀ ਦੀ ਪਰੰਪਰਾ ਨੂੰ ਚੰਬੜਿਆ ਹੋਇਆ ਹੈ ਅਤੇ ਜਿਥੇ ਦੂਜੇ ਪਾਸੇ ਬੋਲੀ ਦਾ ਵਿਕਾਸਮਾਨ ਸਰੂਪ ਮੱਲੋਜ਼ੋਰੀ ਨਿਖਾਰ ਪਕੜ ਰਿਹਾ ਹੈ। ਇਹ ਇਕ ਸੰਗਮ ਹੈ ਜਿਥੇ ਪੰਜਾਬੀ ਦੇ ਪ੍ਰਾਚੀਨ, ਪ੍ਰਾਚੀਨਤਮ ਅਤੇ ਨਵੀਨ, ਨਵੀਨਤਮ ਬੋਲੀ ਦੇ ਵਿਭਿੰਨ ਰੂਪ ਦ੍ਰਿਸ਼ਟਮਾਨ ਹੋ ਰਹੇ ਹਨ। ਇਹ ਕਿਹਾ ਜਾ ਸਕਦਾ ਹੈ ਕਿ ਏਥੇ ਸਾਧ-ਭਾਖਾ ਦੀ ਤਾਂ ਨੀਂਹ ਹੈ, ਖੜੀ ਬੋਲੀ ਦਾ ਵਾਯੂਮੰਡਲ ਹੈ, ਮੁਲਤਾਨੀ ਝਾਂਗੀ ਦੀ ਉਸਾਰੀ ਹੈ, ਅਪਭ੍ਰੰਸ਼ ਦੀ ਚਿਤ੍ਰਕਾਰੀ ਹੈ, ਤਦਭਵੀ ਫਾਰਸੀ ਦੀ ਯਥਾਯੋਗ ਰੰਗਣ ਹੈ ਅਤੇ ਕੇਂਦਰੀ ਪੰਜਾਬੀ ਦੀ ਸੁਘੜਤਾਈ ਹੈ।

ਮਿਹਰਵਾਨ ਦੀ ਜਨਮ ਸਾਖੀ ਵਿਚ ਸੰਗਿਆ (ਨਾਂਵ) ਕ੍ਰਿਆਰਥਕ ਨਾਂਵ, ਕ੍ਰਿਆ ਰੂਪ, ਸਰਵਨਾਮ (ਪੜਨਾਂਵ) ਆਦਿਕ ਵਿਆਕਰਣਕ ਰੂਪਾਂ ਦੇ ਅੰਤ ਵਿਚ ਇਕ ਪਾਸੇ ਅਪਭ੍ਰੰਸ ਦੀ ਲੁਪਤ ਹੁੰਦੀ ਔਂਕੜ-ਸਿਹਾਰੀ ਵਾਲੀ ਪ੍ਰਥਾ ਦਿਸਦੀ ਹੈ, ਪਰੰਤੂ ਦੂਜੇ ਪਾਸੇ ਪੰਜਾਬੀ ਪਰਸਰਗਾਂ ਦੇ ਪੂਰਬਵਰਤੀ ਰੂਪ ਵੀ ਨਾਲੋ ਨਾਲ ਪ੍ਰਚਲਿਤ ਹੋ ਰਹੇ ਵੇਖੇ ਜਾਂਦੇ ਹਨ। ਸਰਵਨਾਵਾਂ (ਪੜਨਾਵਾਂ) ਵਿਚ ਅਪਭ੍ਰੰਸ਼, ਬ੍ਰਜ ਭਾਖਾ, ਖੜੀ ਬੋਲੀ, ਅਤੇ ਆਧੁਨਿਕ ਪੰਜਾਬੀ ਦੇ ਰੂਪ ਮਿਲੇ ਜੁਲੇ ਮਿਲਦ ਹਨ। ਬ੍ਰਜ ਜਾਂ ਖੜੀ ਬੋਲੀ ਤੋਂ ਨਿਕਲੇ ਵਿਸ਼ੇਸ਼ਣ ਵੀ ਵਾਕ-ਗਠਨ ਵਿਚ ਪੰਜਾਬੀ ਵਾਂਗੂੰ ਢਲ ਜਾਂਦੇ ਹਨ। ਮੁੱਢ ਵਿਚ ਕ੍ਰਿਆਵਾਂ ਦੇ ਮੂਲ ਪੰਜਾਬੀ-ਵਤ ਹੋ ਕੇ ਖੜੀ-ਬੋਲੀ ਮਿਸ਼ਰਤ ਸਾਧ-ਭਾਖਾ ਦਾ ਰੂਪ ਧਾਰਨ ਕਰ ਲੈਂਦੇ ਹਨ। ਆਮ ਸ਼ਬਦਾਵਲੀ ਵਿਚ ਵੀ ਪ੍ਰਾਕ੍ਰਿਤਨੁਮਾ ਪੰਜਾਬੀ,ਸਥਾਨਿਕ ਬੋਲੀਆਂ ਜਿਵੇਂ ਮੁਲਤਾਨੀ, ਝੰਗੀ, ਕੇਂਦਰੀ ਪੰਜਾਬੀ, ਖੜੀ ਬੋਲੀ, ਗੁਰੂ ਭਾਖਾ ਆਦਿਕ ਬਹੁਭਾਂਤੀ ਭਾਸ਼ਾਵਾਂ ਦੇ ਸ਼ਬਦ ਮਿਲਦੇ ਹਨ। ਜਨਮ ਸਾਖੀ ਦਾ ਕਰਤਾ ਇਸ ਗੱਲ ਤੋਂ ਭਾਵੇਂ ਸੁਚੇਤ ਹੈ ਕਿ ਉਹ ਤਤਕਾਲੀ ਪੰਜਾਬ ਦੀ ਸਾਹਿਤਕ ਪਰੰਪਰਾ ਵਾਲੀ ਬੋਲੀ ਵਿਚ ਹੀ ਸਾਖੀਆਂ ਲਿਖ ਰਿਹਾ ਹੈ ਪਰੰਤੂ ਕਦੀ ਕਦੀ ਉਹ ਲਿਖਣ ਦੇ ਪ੍ਰਵਾਹ ਵਿਚ ਭੁੱਲਕੇ, ਜਦੋਂ ਅਰਧ ਚੇਤਨ ਅਵਸਥਾ ਵਿਚ ਲਿਖਦਾ ਚਲਾ ਜਾਂਦਾ ਹੈ, ਤਾਂ ਉਹ ਜਿਵੇਂ ਪਰੰਪਰਾ ਨੂੰ ਭੁੱਲ ਕੇ ਠੇਠ ਪ੍ਰਚਲਤ ਪੰਜਾਬੀ ਨੂੰ ਵਰਤਦਾ ਦਿਖਾਈ ਦਿੰਦਾ ਹੈ। ਏਸ ਦ੍ਰਿਸ਼ਟੀ ਤੋਂ ਪੰਨੇ ੨੨ ਦਾ ਖੇਤ ਹਰਿਆ ਵਾਲਾ ਅਧਿਆਇ ਅਤੇ 'ਬਾਲ ਲੀਲਾ ਤੇ ਮੁਲਾਂ ਪਾਸ ਪੜ੍ਹਣ' ਵਾਲਾ ਅਧਿਆਇ ਵੇਖਣ-ਯੋਗ ਹਨ ਜਿਥੇ ਕਰਤਾ ਮੁੱਲਾਂ ਅਤੇ ਖੇਤ-ਸੁਆਮੀ ਨਾਲ ਸੰਬੰਧਤ ਪ੍ਰਸੰਗ ਵਿਚ ਮੁਲਤਾਨੀ ਝੰਗੀ ਦਾ ਜਿਵੇਂ ਸ਼ੁਧ ਰੂਪ ਅੰਕਿਤ ਕਰ ਰਿਹਾ ਹੁੰਦਾ ਹੈ। ਮੈਨੂੰ ਇਉਂ ਲਗਦਾ ਹੈ ਕਿ ਸਮਕਾਲੀ ਅਤੇ ਕੁਝ ਮਗਲੇਰੇ ਸਿਖ ਧਰਮ ਸੰਬੰਧੀ

ਗੱਦ-ਕਿਰਤਾਂ ਵਿਚ ਪ੍ਰਸਤੁਤ 'ਜਨਮ ਸਾਖੀ' ਤਤਕਾਲੀ ਪੰਜਾਬੀ ਬੋਲੀ ਦੇ ਰੂਪ ਨੂੰ ਬੜੇ ਸੁਚਜੇ ਢੰਗ ਨਾਲ ਸਹੀ ਤਰ੍ਹਾਂ ਸੁਰਖਿਅਤ ਕਰ ਸਕੀ ਹੈ ।

ਜੇ ਅਸੀਂ ਪੰਜਾਬੀ ਬੋਲੀ ਦੇ ਦੋਹਾਂ ਬੋਲੀ-ਸਿਰਿਆਂ ਅਰਥਾਤ ਆਦਿ ਰੂਪ ਅਤੇ ਆਧੁਨਿਕ ਰੂਪ, ਦੇ ਪ੍ਰਸੰਗ ਵਿਚ ਇਸ 'ਜਨਮ ਸਾਖੀ' ਦੀ ਬੋਲੀ ਦਾ ਤੁਲਨਾਤਮਕ ਤੇ ਇਤਿਹਾਸਕ ਅਧਿਐਨ ਕਰੀਏ ਤਾਂ ਇਹ ਇਕ ਬਹੁਤ ਹੀ ਉਪਯੋਗੀ ਵਿਸ਼ਾ ਹੋ ਨਿਬੜਦਾ ਹੈ। ਪੰਜਾਬੀ ਬੋਲੀ ਦਾ ਪ੍ਰਾਪਤ, ਪ੍ਰਮਾਣਿਕ, ਅ-ਵਿਕ੍ਰਿਤ ਪਰੰਪਰਾ-ਪ੍ਰਾਪਤ ਆਦਿ ਰੂਪ 'ਆਦਿ-ਗ੍ਰੰਥ' ਦੀ ਬੋਲੀ ਨੂੰ ਮੰਨਿਆ ਜਾ ਸਕਦਾ ਹੈ ਅਤੇ ਆਧੁਨਿਕ ਰੂਪ ਅਜੋਕੇ ਸਾਹਿਤ ਦੀ ਬੋਲੀ ਤੋਂ ਸੁਤੇ ਸਿੱਧ ਮਿਲ ਜਾਂਦਾ ਹੈ। ਇਨ੍ਹਾਂ ਦੋਹਾਂ ਆਦਿ ਤੇ ਆਧੁਨਿਕ ਬੋਲੀ-ਰੇਖਾਵਾਂ ਨਾਲ ਇਸ ਜਨਮ ਸਾਖੀ ਦੀ ਬੋਲੀ ਦੀ ਤੁਲਨਾ ਦੇ ਫਲ ਵਜੋ ਅਸੀਂ ਇਹ ਵੇਖ ਸਕਾਂਗੇ ਕਿ ਪੰਜਾਬੀ ਬੋਲੀ ਦੇ ਵਿਕਾਸ ਵਿਚ ਸ੍ਰੀ ਮਿਹਰਵਾਨ ਦੀ ਬੋਲੀ ਕਿਸ ਤਰ੍ਹਾਂ ਵਿਵਿਧ ਰੂਪਾਂ ਨੂੰ ਸਮੇਟੇ ਅਤੇ ਛੰਡ-ਛੱਟ ਕੇ ਇਕ ਨਿਜੀ ਹੋਂਦਵਾਲੀ, ਠੇਠ ਬੋਲੀ ਵਲ ਵਾਹੋ ਦਾਹੀ ਅਹੁੜ ਰਹੀ ਹੈ।

ਆਦਿ ਗ੍ਰੰਥ ਪਦਾਤਮਕ ਕਿਰਤ ਹੈ ਅਤੇ ਮਿਹਰਬਾਨ ਦੀ ਜਨਮ ਸਾਖੀ ਗਦਿਆਤਮਕ ਅਰਥਾਤ ਪਹਿਲੇ ਵਿਚ ਨਜ਼ਮ ਹੈ ਅਤੇ ਮਗਲੇਰੀ ਵਿਚ ਨਸਰ। ਬੋਲੀ ਦਾ ਸਹੀ ਯਥਾਰਥ ਰੂਪ ਜਿੰਨਾ ਨਸਰ ਵਿਚ ਉਪਲਬਧ ਹੋ ਸਕਦਾ ਹੈ ਉਤਨਾ ਨਜ਼ਮ ਵਿਚ ਨਹੀਂ, ਫੇਰ ਵੀ ਪ੍ਰਾਚੀਨ ਪ੍ਰਮਾਣਿਕ ਗਦਿਆਤਮਕ ਕਿਰਤ ਦੀ ਅਣਹੋਂਦ ਵਿੱਚ ਪ੍ਰਾਚੀਨ ਪਦਾਤਮਕ ਕਿਰਤ ਉਤੇ ਨਿਰਭਰ ਹੋਣਾ ਕੋਈ ਅਯੋਗ ਨਹੀਂ ਕਿਹਾ ਜਾ ਸਕਦਾ।

ਇਹ ਇਕ ਵਰਣਨਯੋਗ ਗੱਲ ਹੈ ਕਿ 'ਆਦਿ ਗ੍ਰੰਥ' ਵਿਚ ਕੇਂਦਰੀ ਪੰਜਾਬੀ ਅਤੇ ਹੋਰ ਪੰਜਾਬੀ ਉਪ ਬੋਲੀਆਂ ਤੋਂ ਇਲਾਵਾ, ਤਤਕਾਲੀ ਸਾਹਿਤਕ ਬੋਲੀਆਂ ਦਾ ਇਕ ਸਮੂਹ ਪ੍ਰਾਪਤ ਹੁੰਦਾ ਕਿਹਾ ਜਾ ਸਕਦਾ ਹੈ, ਪਰੰਤੂ ਏਸ 'ਬੋਲੀ ਸਮੂਹਕਤਾ'' ਵਿਚ ਵੀ ਏਕਤਾ ਦਾ ਸਾਮਰਤੱਖ ਆਭਾਸ਼ ਹੈ। ਗੁਰੂ ਵਿਅਕਤੀਆਂ ਅਤੇ ਆਦਿ ਗ੍ਰੰਥ ਦੇ ਸੰਪਾਦਕ ਨੇ ਭਿੰਨ-ਆਤਮਕ ਤੇ ਭਿੰਨ-ਰੂਪਕ ਬੋਲੀ ਨੂੰ ਗੁਰੂ ਭਾਸ਼ਾ ਦੀ ਪਰੰਪਰਾ ਵਿਚ ਪਰੀਵਰਤਿਤ ਕਰਨ ਲਈ ਸੰਗਿਆ ਰੂਪਾਂ (ਨਾਂਵ), ਕ੍ਰਿਆ ਰੂਪਾਂ ਅਤੇ ਵਿਸ਼ੇਸ਼-ਵਿਸ਼ੇਸ਼ਣਾਂ ਦੇ ਅੰਤ ਵਿਚ ਔਂਕੜ ਸਿਹਾਰੀ ਦਾ ਸਚੇਤ ਪ੍ਰਯੋਗ ਕੀਤਾ ਹੈ, ਜਿਸ ਨਾਲ ਭਿੰਨ ਭਿੰਨ ਬੋਲੀ ਦਾ ਸਮੂਹਕ ਰੂਪ ਇਕ ਸਚੇਤ ਪ੍ਰਣਾਲੀ ਵਿਚ ਅੰਕਿਤ ਹੋ ਰਿਹਾ ਵੇਖਿਆ ਜਾਂਦਾ ਹੈ। ਇਉਂ ਸਮੁਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ 'ਆਦਿ ਗ੍ਰੰਥ' ਦੀ ਆਧਾਰਕ ਬੋਲੀ ਪੰਜਾਬੀ ਸਾਧ ਭਾਸ਼ਾ ਹੈ। ਮੈਂ ਏਸ ਨੂੰ 'ਪੰਜਾਬੀ ਸਾਧ ਭਾਸ਼ਾ' ਕਹਿਣ ਦੇ ਹੱਕ ਵਿਚ ਏਸ ਲਈ ਹਾਂ ਕਿਉਂਕਿ ਨ ਤਾਂ ਇਹ ਸਰਬ-ਪ੍ਰਵਾਣਿਤ ਸਹੀ ਸਾਧੂ ਭਾਸ਼ਾ ਹੈ, ਜਿਹੜੀ ਕਬੀਰ ਆਦਿਕਾਂ ਦੀ ਬਾਣੀ ਵਿਚ ਮਿਲਦੀ ਹੈ, ਅਤੇ ਨ ਹੀ ਇਹ ਉਹ ਬੋਲੀ ਹੈ ਜਿਸ ਨੂੰ ਆਚਾਰਯ ਰਾਮਚੰਦ੍ਰ ਸ਼ੁਕਲ ਆਪਣੇ ਹਿੰਦੀ ਸਾਹਿੱਤ ਦੇ ਇਤਿਹਾਸ ਵਿਚ 'ਸਧੁੱਕੜੀ' ਆਖਦੇ ਹਨ ਸਗੋਂ ਇਹ (ਗੁਰਬਾਣੀ) ਉਹ ਭਾਸ਼ਾ ਹੈ ਜਿਸ ਦੀ ਕੁਝਕ ਸ਼ਬਦਾਵਲੀ, ਕੁਝਕ ਕ੍ਰਿਆ-ਰੂਪ ਅਤੇ ਕੁਝਕ ਪ੍ਰਤਿਐ ਵੰਨਗੀਆਂ ਅ-ਪੰਜਾਬੀ ਹੁੰਦੀਆਂ ਹੋਈਆਂ ਵੀ ਪੰਜਾਬੀਪਣ ਤੋਂ ਅਤੇ ਪੰਜਾਬੀ ਵਿਆਕਰਣਿਕ ਪ੍ਰਕ੍ਰਿਆ ਤੋਂ ਓਪਰੀਆਂ ਨਹੀਂ ਹਨ: ਏਸ ਲਈ 'ਆਦਿ ਗ੍ਰੰਥ' ਦੀ ਆਧਾਰਕ ਬੋਲੀ ਨੂੰ 'ਪੰਜਾਬੀ ਸਾਧ ਭਾਸ਼ਾ' ਕਹਿਣਾ ਇਕ ਵਿਗਿਆਨਿਕ ਵਾਸਤਵਿਕਤਾ ਹੈ। ਦੂਜੇ ਪਾਸੇ ਸ੍ਰੀ ਮਿਹਰਵਾਨ ਦੀ ਬੋਲੀ ਵਿਚ ਉਹ ਭਾਖਈ ਵਿਆਕਰਣਕ ਇਕਸਾਰਤਾ ਨਹੀਂ ਜੋ 'ਆਦਿ ਗ੍ਰੰਥ' ਵਿਚ ਮਿਲਦੀ ਹੈ, ਇਸ ਲਈ ਸ੍ਰੀ ਮਿਹਰਵਾਨ ਦੀ ਬੋਲੀ ਨੂੰ 'ਆਦਿ ਗ੍ਰੰਥ' ਦੀ ਬੋਲੀ ਦਾ ਮਗਰਲਾ ਰੂਪ ਕਿਹਾ ਜਾ ਸਕਦਾ ਹੈ ਜਿਸ ਦਾ ਝੁਕਾਉ ਪਰੰਪਰਾਗਤ ਵਿਆਕਰਣਕ ਰੀਤ ਨੂੰ ਹੌਲੀ ਹੌਲੀ ਤਿਆਗ ਕੇ ਬੋਲ ਚਾਲ ਦੀ ਸਥਾਨਕ ਬੋਲੀ ਦੇ ਪ੍ਰਭਾਵ ਨੂੰ ਕਬੂਲਦਾ ਹੈ।

ਵਿਆਕਰਣਕ ਅੰਗਾਂ ਦੀ ਤੁਲਨਾ ਕਰਨ ਤੋਂ ਪਹਿਲਾਂ ਇਕ ਹੋਰ ਨਿਵੇਕਲੀ ਵਿਸ਼ੇਸ਼ਤਾ ਬਾਰੇ ਵਿਚਾਰ ਕਰ ਲੈਣਾ ਮੈਂ ਆਵੱਸ਼ਕ ਸਮਝਦਾ ਹਾਂ। ਸ਼ਾਬਦਿਕ ਗਠਨ ਦੀ ਦ੍ਰਿਸ਼ਟੀ ਤੋਂ ਜੇਕਰ 'ਆਦਿ ਗ੍ਰੰਥ' ਦੀ ਬੋਲੀ ਦੀ ਵਿਵੇਚਨਾ ਕੀਤੀ ਜਾਵੇ ਤਾਂ ਇਉਂ ਲਗਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬੋਲੀ ਵਿਚ ਅਜੇ ਵਧੇਰੇ ਯੋਗਾਤਮਕ (Synthetical) ਰੁਚੀ ਹੈ। ਬਹੁਤ ਸਾਰੇ ਅਰਥ ਸੁਤੰਤਰ ਕਾਰਕੀ ਚਿੰਨ੍ਹਾਂ, ਵਿਭਕਤੀਆਂ(Case-endings)ਅਤੇ ਪਰਸਰਗਾਂ ਤੋਂ ਨ ਲੈਦੇ ਸ਼ਬਦਾਂ

ਨਾਲ ਜੁੜੇ ਕੇਵਲ, ਔਂਕੜਾਂ ਸਿਹਾਰੀਆਂ ਅਤੇ ਲਾਂਵਾਂ ਤੋਂ ਲਏ ਜਾਂਦੇ ਹਨ । ਵਿਭਕਤੀਆਂ ਅਤੇ ਪਰਸਰਗਾਂ ਦੀ ਵਰਤੋਂ ਅਵਸ਼ ਹੈ ਪਰ ਬਹੁਤ ਵਧੇਰੇ ਮਾਤ੍ਰ ਵਿਚ ਨਹੀਂ । ਇਹ ਯੋਗਾਤਮਕਤਾ (Syntheticality) ਖਾਸ ਤੌਰ ਤੇ ਕ੍ਰਿਆ ਰੂਪਾਂ (Verbal formation) ਵਿਚ ਵੇਖਣ ਯੋਗ ਹੈ । 'ਆਦਿ ਗ੍ਰੰਥ' ਦੇ ਕ੍ਰਿਆ ਰੂਪ ਅਪਭ੍ਰੰਸ਼ੀ ਪੱਧਤੀ ਤੋਂ ਬਹੁਤ ਦੂਰ ਨਹੀਂ ਹਨ । ਬਸਇ,ਲਏਇ,ਜੀਵਈ.ਬਿਨਵੰਤਿ ਧਿਆਵਹੇ, ਚੁਗਹਿ, ਪੜ੍ਹਾਵਸਿ, ਸੇਵਹੀ, ਕਰਉ, ਵਿਗਾੜਹਿ, ਜੀਵਾਂ, ਗਇਆ, ਭਇਆ, ਆਦਿਕ ਕ੍ਰਿਆਰੂਪ ਇਸ ਤੱਥ ਦੇ ਪ੍ਰਮਾਣ ਹਨ ਕਿ ਇਨ੍ਹਾਂ ਕ੍ਰਿਆਵਾਂ ਵਿਚ ਪੂਰੀ ਯੋਗਾਤਮਕ ਰੁਚੀ ਹੈ । ਨ ਏਹ ਸੰਯੁਕਤ ਕ੍ਰਿਆਵਾਂ ਹਨ ਜਿਵੇਂ ਆਧੁਨਿਕ ਪੰਜਾਬੀ ਵਿੱਚ 'ਕੀਤੇ ਜਾਂਦੇ ਹਨ' । ਨ ਹੀ ਏਥੇ ਕੋਈ ਸਹਾਇਕ ਕ੍ਰਿਆਵਾਂ ਦਾ ਮੇਲ ਹੈ ਜਿਵੇਂ; ਹੈ, ਹਨ, ਸੀ, ਸਨ, ਆਦਿ, ਸਗੋਂ ਪੁਰਸ਼ (Person) ਵਚਨ (Number) ਲਿੰਗ (gender) ਵਾਚੱ (voice) ਆਦਿਕਾਂ ਦਾ ਗਿਆਨ ਜਾਂ ਸੂਚਨਾ ਕ੍ਰਿਆਵਾਂ ਦੇ ਅੰਤ ਵਿੱਚ ਜੁੜੀਆਂ ਸਿਹਾਰੀਆਂ ਬਿਹਾਰੀਆਂ ਜਾਂ ਔਂਕੜਾਂ ਜਾਂ ਫੇਰ ਹਾਹੇ ਆਦਿ ਦੀ ਵਰਤੋਂ ਸੁਤੇਸਿਧ ਹੋ ਜਾਂਦੀ ਹੈ । ਇਸ ਤੋਂ ਉਲਟ ਮਿਹਰਵਾਨ ਦੀ ਜਨਮਸਾਖੀ ਦੀ ਬੋਲੀ ਇੰਨੀ ਯੋਗਾਤਮਕ ਨਹੀਂ ਸਗੋਂ ਵਧੇਰੇ ਅਯੋਗਾਤਮਕਤਾ (analyticality) ਵੱਲ ਰੁਚੀ ਦਰਸਾਉਂਦੀ ਹੈ । ਇਸ ਵਿੱਚ ਆਧੁਨਿਕ ਕਾਰਕੀ ਚਿੰਨ੍ਹਾਂ, ਵਿਭਕਤੀਆਂ ਅਤੇ ਪਰਸਰਗਾਂ ਜਿਵੇਂ ਕੈ, ਕੰਉ, ਪਹਿ, ਥੀ, ਤੇ (ਤੋਂ) ਤਾਈ, ਸਿੰਉ, ਪਾਹਿ. ਨੋ (ਨੂੰ) ਅਦਿਕਾਂ ਦੀ ਵਧੇਰੇ ਵਰਤੋਂ ਮਿਲਦੀ ਹੈ । ਕ੍ਰਿਆ-ਰੂਪ ਵੀ ਇਸ ਨਿਖੇੜੂ ਰੁਚੀ ਦੇ ਲਖਾਇਕ ਹਨ ਜਿਵੇਂ: ਬੱਧੈ ਸੇ, ਹੋਆ ਸਾ, ਡਿਗਿ ਪਇਆ, ਰਹਿ ਗਇਆ, ਕਰੀਤਾ ਹੈ, ਸੁਣੇ ਹੈਨਿ, ਵਿਸਾਰਿਆ ਹੈ, ਆਦਿ ਆਦਿ। ਇਸ ਵਿਸ਼ਲੇਸ਼ਣ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਸ੍ਰੀ ਮਿਹਰਵਾਨ ਦੀ ਬੋਲੀ ਲੋਕ-ਬੋਲੀ ਦੇ ਵਧੇਰੇ ਨੇੜੇ ਹੈ ਸੋ ਆਧੁਨਿਕ ਪੰਜਾਬੀ ਦੀ ਤੁਲਨਾ ਵਿੱਚ ਯੋਗਾਤਮਕ ਹੁੰਦੀ ਹੋਈ ਵੀ 'ਆਦਿ ਗ੍ਰੰਥ' ਦੀ ਭਾਸ਼ਾ ਦੀ ਤੁਲਨਾ ਵਿੱਚ ਅ-ਯੋਗਾਤਮਕ ਕਹੀ ਜਾ ਸਕਦੀ ਹੈ ।

ਹੁਣ ਅਸੀਂ ਗੁਰੂ-ਭਾਸ਼ਾ ਅਤੇ ਮਿਹਰਵਾਨ ਦੀ ਬੋਲੀ ਦਾ ਹਰ ਪਖ ਤੋ ਸੰਖੇਪ ਨਾਲ ਵਿਚਾਰ ਕਰਦੇ ਹਾਂ,ਤਾਂ ਜੋ ਸ-ਪ੍ਰਮਾਣ ਸਿੱਟੇ ਵੇਖੇ ਜਾਂਸਕਣ । ਧੁਨੀਆਂ (*Sounds*) ਦੇ ਪਖੋਂ ਜੇ ਵੇਖਿਆ ਜਾਵੇ ਤਾਂ ਆਦਿ ਗ੍ਰੰਥ ਅਤੇ ਪ੍ਰਸਤੁਤ ਜਨਮ ਸਾਖੀ ਵਿਚ ਵਰਤੀਆਂ ਧੁਨੀਆਂ ਲਗਭਗ ਸਮਾਨ ਹਨ । ਗੁਰਮੁਖੀ ਵਰਣਮਾਲਾ ਦੇ ਅੱਖਰਾਂ ਵਿੱਚ ਹੀ ਸਾਰੀ ਕਿਰਤ ਅੰਕਿਤ ਹੋਈ ਹੈ ਪਰੰਤੂ ਆਦਿ ਗ੍ਰੰਥ ਵਿੱਚ ਸੰਯੁਕਤ ਧੁਨੀਆਂ ਜਿਵੇ ਲ੍ਹ, ਧਯ, ਤ: ਦੀ ਵਰਤੋਂ ਕਿਤੇ ਕਿਤੇ ਅਵਸ਼ ਮਿਲਦੀ ਹੈ । ਗੁਰੂ-ਵਿਅਕਤੀ ਧੁਨੀ-ਪ੍ਰਯੋਗ ਦੇ ਪਖੋਂ (phonologically) ਵਧੇਰੇ ਸੁਚੇਤ ਸਨ, ਪਰੰਤੂ ਸ੍ਰੀ ਮਿਹਰਵਾਨ ਦੀ ਲਿਖਤ ਵਿੱਚ ਗਦਿਆਤਮਕ ਸ਼ੈਲੀ ਹੋਣ ਕਰਕੇ ਧੁਨੀਆਂ ਦਾ ਪ੍ਰਯੋਗ ਸਰਲ ਤੋਂ ਸਰਲ ਹੈ ਸਗੋਂ ਮੈਨੂੰ ਇਉਂ ਲਗਿਆ ਹੈ ਕਿ ਜਿਥੇ ਤਤਸਮ ਧੁਨੀ ਪੰਜਾਬੀ ਸੰਘ ਦੇ ਅਨੁਕੂਲ ਨਹੀਂ ਜਾਪੀ ਉਥੇ ਮਿਹਰਵਾਨ ਜੀ ਨੇ ਉਸ ਨੂੰ ਇਕਦਮ ਤਦਭਵ ਕਰਕੇ ਸਰਲਤਾ ਅਤੇ ਸੁਗਮਤਾ ਪੈਦਾ ਕਰਨ ਦਾ ਯਤਨ ਕੀਤਾ ਹੈ ।

ਰੂਪ ਵਿਚਾਰ (morphology) ਵਿੱਚ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਵਧੇਰੇ ਪ੍ਰਾਚੀਨ ਹੈ । ਸੰਗਿਆ (ਨਾਂਵ) ਦੇ ਖੇਤਰ ਵਿੱਚ ਆਦਿ ਗ੍ਰੰਥ ਦੀ ਭਾਸ਼ਾ ਵਿੱਚ ਸਾਰੇ ਕਾਰਕਾਂ ਨੂੰ (ਕਰਤਾ, ਕਰਮ, ਕਰਣ, ਸੰਪ੍ਰਦਾਨ ਅਪਾਦਾਨ, ਸੰਬੰਧ, ਅਧਿਕਰਣ, ਸੰਬੋਧਨ) ਸਿਹਾਰੀ ਔਂਕੜ,ਸ-ਸਿਹਾਰੀ ਹਾਹਾ, ਦੁਲਾਈਆਂ,ਦੂਹਰਾ ਨੰਨਾ, ਕੰਨਾ. ਹੋੜਾ ਇਤਿਆਦਿਕ ਮਾਤ੍ਰਾਂ ਰਾਹੀਂ ਯੋਗਾਤਮਕ ਢੰਗ ਨਾਲ ਪ੍ਰਗਟਾਇਆਂ ਹੈ । ਕਾਗਦੁ, ਹੁਕਮੈ, ਮੁਖਹੁ, ਭਵਹਿ ਖਸਮੈ, ਘਰਿ, ਮਨੈ, ਨਾਨਕਾ, ਨੈਨਹੁ, ਚਰਨਨ, ਸੰਤਜਨੋ, ਆਦਿ ਸ-ਵਿਭਕਤਿਕ ਪਦ ਇਸ ਰਾਇ ਦੇ ਉਦਾਹਰਣ ਹਨ । ਇਨ੍ਹਾਂ ਕਾਰਕੀ-ਚਿੰਨ੍ਹਾਂ ਤੋਂ ਇਲਾਵਾ ਆਦਿ ਗ੍ਰੰਥ ਦੀ ਭਾਸ਼ਾ ਵਿੱਚ ਕਾਰਕਾਂ ਨੂੰ ਪ੍ਰਗਟਾਉਣ ਲਈ, ਮਹਿ ਨੋ, ਕਨਿ, ਓਰ, ਕਰਿ, ਵਿਚੁਦੋ, ਸਰਿ, ਪਰਿ, ਤਲਿ, ਉਤੈ, ਹੇਤਿ, ਮਧਿ, ਮਝਾਰ, ਜੇਹੀ, ਸਣੁ ਆਦਿ ਪਰਸਰਗਾਂ (post-position) ਦੀ ਵਰਤੋਂ ਵੀ ਕੀਤੀ ਗਈ ਹੈ, ਪਰੰਤੂ ਇਹ ਰੁਚੀ ਪ੍ਰਧਾਨ ਨਹੀ । ਇਸ ਤੋਂ ਵਿਪਰੀਤ ਸ਼੍ਰੀ ਮਿਹਰਵਾਨ ਦੀ ਜਨਮ ਸਾਖੀ ਦੀ ਬੋਲੀ ਵਿੱਚ ਕਾਰਕੀ ਚਿੰਨ੍ਹ ਬਹੁਤ ਘੱਟ ਯੋਗਾਤਮਕ ਹਨ । ਕਿਤੇ ਕਿਤੇ ਪਰੰਪਰਾ

ਦੇ ਪਾਲਨ ਵਜੋਂ ਔਂਕੜ, ਸਿਹਾਰੀ ਦੀ ਵਰਤੋਂ ਸ਼ਬਦਾਂ ਦੇ ਅੰਤ ਵਿਚ ਕੀਤੀ ਗਈ ਹੈ, ਜਿਹੜੀ ਵਰਤੋਂ ਜਿਆਦਾਤਰ ਨਿਰਰਥਕ ਜਾਪਦੀ ਹੈ, ਕਿਉਂਕਿ ਅਜੇਹੇ ਕਾਰਕੀ ਚਿੰਨ੍ਹਾਂ ਦੇ ਸਾਥ ਸਾਥ ਸਬੰਧਿਤ ਪਰਸਰਗ ਵੀ ਜੋੜੇ ਹੋਏ ਹਨ। 'ਸਭਿ ਹੈਰਾਨਿ ਭਏ' ਆਦਿ ਵਾਕ ਦੇ ਸ਼ਬਦਾਂ ਦੇ ਅੰਤ ਉਤੇ ਸਿਹਾਰੀ ਦੀ ਵਰਤੋਂ ਪਰੰਪਰਾ-ਪਾਲਨ ਦੀ ਨਿਰੀ ਬੇਬਸੀ ਹੈ। ਇਸ ਸਾਖੀ ਦੀ ਬੋਲੀ ਅਪਭ੍ਰੰਸ਼ੀ ਅਤੇ ਬ੍ਰਜਭਾਖਈ ਉਕਾਰ-ਬਹੁਲਾ ਪ੍ਰਣਾਲੀ ਦਾ ਇਕ ਅੰਤਲਾ ਪੜਾਉ ਜਾਪਦੀ ਹੈ। ਪਰਸਰਗਾਂ ਦੀ ਪ੍ਰਧਾਨਤਾ ਹੈ ਜਿਵੇਂ ਇਕ ਨਿਖੇੜੂ ਬੋਲੀ ਅਰਥਾਤ ਅ-ਯੋਗਾਤਮਕ ਭਾਸ਼ਾ ਦਾ ਲੱਛਣ ਹੈ। ਦੂਜੇ ਸ਼ਬਦਾਂ ਵਿਚ ਇਸਦਾ ਭਾਵ ਇਹ ਹੈ ਕਿ ਕਰਤਾ, ਕਰਮ ਆਦਿ ਕਾਰਕਾਂ ਲਈ ਔਂਕੜ-ਸਿਹਾਰੀ ਆਦਿ ਪ੍ਰਯੋਗ ਨ ਕਰਕੇ ਆਧੁਨਿਕ ਭਾਰਤੀ ਬੋਲੀਆਂ ਵਿੱਚ ਵਿਕਸਿਤ ਪਰਸਰਗਾਂ ਦੀ ਤਰ੍ਹਾਂ ਏਥੇ ਵੀ ਪਰਸਰਗਾਂ ਦੀ ਵਰਤੋਂ ਵਧੇਰੇ ਕੀਤੀ ਗਈ ਹੈ। ਇਸਦਾ ਉੱਲੇਖ ਅਸੀਂ ਉਪਰ ਵੀ ਕਰ ਆਏ ਹਾਂ।

ਸਰਵਨਾਵਾਂ (ਪੜਨਾਂਵ) ਦੀ ਦ੍ਰਿਸ਼ਟੀ ਤੋਂ 'ਆਦਿ ਗ੍ਰੰਥ' ਵਧੇਰੇ ਸੰਪੰਨ ਅਤੇ ਅਮੀਰ ਭਾਸ਼ਾ-ਭੰਡਾਰ ਹੈ। ਵਿਚਾਰਨ ਤੋਂ ਪਤਾ ਚਲਦਾ ਹੈ ਕਿ ਆਦਿ ਗ੍ਰੰਥ ਵਿਚ ਅਪਭ੍ਰੰਸ਼ ਦਾ ਹਉ, ਬ੍ਰਜ ਭਾਸ਼ਾ ਦਾ ਹਮਰੋ, ਤੇਰੋ, ਮੁਲਤਾਨੀ ਝੰਗੀ ਦਾ ਅਸਾਡਾ, ਅਸਾਡੜਾ, ਮੈਡਾ, ਸਿੰਧੀ ਦਾ ਮਹਿੰਜਾ-ਤਹਿੰਜਾ, ਕੇਂਦਰੀ ਪੰਜਾਬੀ ਦਾ ਮੇਰਾ—ਤੇਰਾ ਆਦਿਕ ਕਈ ਬੋਲੀਆਂ ਦੇ ਸਰਵਨਾਂਵ ਮਿਲਦੇ ਹਨ। ਮਿਹਰਵਾਨ ਦੀ ਜਨਮ ਸਾਖੀ ਵਿਚ ਇਨ੍ਹਾਂ ਸਾਰੀਆਂ ਬੋਲੀਆਂ ਦੇ ਅਵਸ਼ੇਸ਼ ਚਿੰਨ੍ਹ ਅਵੱਸ਼ ਹਨ ਪਰੰਤੂ ਪ੍ਰਧਾਨਤਾ ਅਤੇ ਪ੍ਰਤੀਸ਼ਤਤਾ ਮੁਲਤਾਨੀ—ਝੰਗੀ ਅਤੇ ਖੜੀ ਬੋਲੀ ਦੇ ਸਰਵਨਾਵਾਂ ਦੀ ਹੀ ਹੈ। ਵਿੱਚ ਵਿੱਚ 'ਪੰਜਾਬੀ ਸਾਧ ਭਾਸ਼ਾ' ਦੇ ਸਰਵਨਾਂਵ ਜਿਵੇਂ ਤੁਧ ਨੋ, ਤੁਝ ਨੋ, ਮੁਝ, ਹਉਮੈ ਆਦਿ ਵੀ ਵਰਤੇ ਗਏ ਹਨ।

ਕ੍ਰਿਆ ਵਿਸ਼ੇਸ਼ਣਾਂ ਦੇ ਖੇਤਰ ਵਿੱਚ ਮਿਹਰਵਾਨ ਦੀ ਬੋਲੀ ਆਧੁਨਿਕਤਾ ਵਲ ਵਧੇਰੇ ਰੁਚੀ ਰਖਦੀ ਲਗਦੀ ਹੈ। ਇਕੇਰਾ (ਇਕ ਵੇਰ), ਹੁਣਿ, ਮਗਰਿ, ਜਦਿ (ਜਦੋਂ), ਹੋਰਥੈ, ਇਵ, ਅਜਹੂ, ਤੋੜੀ (ਤਕ), ਉਰ੍ਹਾਤੂੰ, ਤਾਂ, ਤਿਚਰੁ ਇਸ ਦੇ ਸੁੰਦਰ ਨਮੂਨੇ ਹਨ। ਗੁਰੂ ਗ੍ਰੰਥ ਸਾਹਿਬ ਦੀ ਰੁਚੀ ਇਸ ਪੱਖ ਵਿੱਚ ਵਧੇਰੇ ਕਰਕੇ ਪ੍ਰਾਚੀਨਤਾ ਵਲ ਹੀ ਹੈ।

'ਆਦਿ ਗ੍ਰੰਥ' ਅਤੇ ਸ੍ਰੀ ਮਿਹਰਵਾਨ ਦੀ ਜਨਮ ਸਾਖੀ ਦੀ ਬੋਲੀ ਵਿਚ ਮਿਲਦੇ ਕ੍ਰਿਆ-ਰੂਪਾਂ ਦੀ ਵਿਵਿਧਤਾ ਵੇਖਣ ਯੋਗ ਹੈ। ਜਿਵੇਂ ਪਿਛੇ ਅਸੀਂ ਦੱਸ ਆਏ ਹਾਂ ਕਿ ਆਦਿ ਗ੍ਰੰਥ ਦੀਆਂ ਕ੍ਰਿਆਵਾਂ ਵਿੱਚ ਯੋਗਾਤਮਕ ਲੱਛਣ ਵਧੇਰੇ ਹਨ ਅਤੇ ਜਨਮ ਸਾਖੀ ਦੀਆਂ ਕ੍ਰਿਆਵਾਂ ਵਿੱਚ ਅਯੋਗਾਤਮਕ ਪ੍ਰਵਿਰਤੀ ਦ੍ਰਿਸ਼ਟੀ ਗੋਚਰ ਹੁੰਦੀ ਹੈ ਦੋਹਾਂ ਕਿਰਤਾਂ ਵਿੱਚ ਇਕ ਪਖੋਂ ਸਮਾਨਤਾ ਅਵੱਸ਼ ਪ੍ਰਤੀਤ ਹੁੰਦੀ ਹੈ ਕਿ ਦੋਹਾਂ ਵਿਚ ਅਪਭ੍ਰੰਸ਼, ਬ੍ਰਜ, ਖੜੀ ਬੋਲੀ ਮੁਲਤਾਨੀ-ਝਾਂਗੀ, ਕੇਂਦਰੀ-ਪੰਜਾਬੀ ਵੱਖ ਵੱਖ ਬੋਲੀਆਂ ਦੇ ਕ੍ਰਿਆਰੂਪ ਪ੍ਰਯੁਕਤ ਹੋਏ ਹੋਏ ਹਨ, ਭਾਂਵੇਂ ਇਹ ਠੀਕ ਹੈ ਕਿ ਆਦਿ ਗ੍ਰੰਥ ਦੀਆਂ ਕ੍ਰਿਆਵਾਂ ਵਿੱਚ ਸੰਯੁਕਤ ਰੂਪ ਅਤੇ ਸਹਾਇਕ ਰੂਪ ਬਹੁਤ ਘੱਟ ਹਨ ਅਤੇ ਜਨਮ ਸਾਖੀ ਵਿੱਚ ਅਗਾਂਹ ਤੋਂ ਅਗਾਂਹ ਹੋਰ ਵਧਦੇ ਜਾਂਦੇ ਮਿਲਦੇ ਹਨ। ਆਦਿ ਗ੍ਰੰਥ ਦੀਆਂ ਕ੍ਰਿਆਵਾਂ ਨੂੰ 'ਪੰਜਾਬੀ ਸਾਧਭਾਸ਼ਾ' ਦਾ ਰੰਗ ਚੜ੍ਹਿਆ ਮਿਲਦਾ ਹੈ। ਏਸੇ ਲਈ ਨ ਤਾਂ ਖੜੀ ਬੋਲੀ ਵਾਂਗੂ ਪੂਰੀ ਤਰਾਂ ਵਿਕਸਿਤ ਹੋਈਆਂ ਹਨ ਅਤੇ ਨ ਹੀ ਅਪਭ੍ਰੰਸ਼ ਜਾਂ ਬ੍ਰਜ ਦੀ ਹੀ ਸ਼ੁਧਤਾ ਕਾਇਮ ਰਖੀ ਹੈ। ਇਹ ਠੀਕ ਹੈ ਕਿ ਆਦਿ ਗ੍ਰੰਥ ਦੀਆਂ ਛੰਦਮਈ ਭਾਸ਼ਾ ਕਰਕੇ ਕ੍ਰਿਆਵਾਂ ਦੇ ਰੂਪ ਪੂਰਾ ਨਿਖਾਰ ਨਹੀਂ ਫੜ ਸਕੇ, ਜਿਹੜਾ ਵਿਗਸਾਤੂ ਜਨਮ ਸਾਖੀ ਵਿੱਚ ਪੂਰੀ ਤਰਾਂ ਸੰਭਵ ਹੋ ਸਕਿਆ ਹੈ। ਜਨਮ ਸਾਖੀ ਦੇ ਕ੍ਰਿਆ ਰੂਪਾਂ ਦੇ ਅਧਿਐਨ ਤੋਂ ਇਉਂ ਲਗਦਾ ਹੈ ਕਿ ਕਰਤਾ ਲਿਖਣ ਵੇਲੇ ਸਥਾਨਕ ਪੰਜਾਬੀ ਕ੍ਰਿਆਵਾਂ ਦਾ ਮੁੱਢ ਬੰਨ੍ਹ ਲੈਂਦਾ ਹੈ ਪਰੰਤੂ ਦੂਜੇ ਪਲ ਇਕਦਮ ਉਹ ਸਾਧ ਭਾਸ਼ਾ ਅਤੇ ਖੜੀ ਬੋਲੀ ਪਰੰਪਰਾ ਹੇਠ ਦਬ ਜਾਂਦਾ ਹੈ, ਨਤੀਜਾ ਇਹ ਹੁੰਦਾ ਹੈ ਕਿ ਕ੍ਰਿਆਰੂਪ ਨ ਤਾਂ 'ਪਾਤਾ ਹੈ' ਖੜੀ ਰੂਪ ਰਹਿੰਦਾ ਹੈ ਨ ਹੀ 'ਪਾਈਦਾ ਹੈ' ਪੰਜਾਬੀ ਰੂਪ ਬਣਦਾ ਹੈ ਸਗੋਂ ਦੁਰੂਪ (Hybrid) ਹੋ ਨਿਬੜਦਾ ਹੈ ਜਿਵੇਂ 'ਪਾਈਤਾ ਹੈ'। ਏਸੇ ਤਰ੍ਹਾਂ 'ਕਹੀਤਾ' ਹੋਰ ਉਦਾਹਰਣ ਹੈ। ਸੰਖੇਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਜਨਮ ਸਾਖੀ ਦੀਆਂ ਕ੍ਰਿਆਵਾਂ ਦਾ ਧਾਤੂ ਰੂਪ ਠੀਕ ਪੰਜਾਬੀ ਹੋ ਕੇ ਚਲਦਾ ਹੈ ਪਰੰਤੂ ਕ੍ਰਿਆ-ਪ੍ਰਤਿਐ (Terminations) ਤਕ ਪਹੁੰਚਦੇ ਪਹੁੰਚਦੇ ਖੜੀ ਬੋਲੀ ਦਾ ਪ੍ਰਭਾਵ ਗ੍ਰਹਿਣ ਕਰ ਲੈਂਦਾ ਹੈ। ਅਧਿਕਤਰ ਕ੍ਰਿਆਵਾਂ ਏਸ ਪ੍ਰਣਾਲੀ ਦੀਆਂ ਉਪਜ ਹਨ ਜਿਵੇਂ ਬਾਂਚੀਐਗਾ (ਬਚੇਗਾ) ਜਾਣਤਾ (ਜਾਣਦਾ, ਖੜੀ ਬੋਲੀ ਜਾਨਤਾ)

ਕਮਾਵਤਾ (ਕਮੰਦਾ),ਲਗਾਵਤਾ (ਲਗਾਉਂਦਾ, ਖੜੀ ਬੋਲੀ: ਲਗ ਤਾ) ਆਦਿ ਆਦਿ। ਵਧੇਰੇ ਮਾਤ੍ਰਾ ਵਿੱਚ ਏਸ ਪ੍ਰਣਾਲੀ ਦਾ ਪ੍ਰਭਾਵ ਹੈ ਭਾਵੇਂ ਆਦਿ ਰੁਚੀ ਅਤੇ ਆਧੁਨਿਕ ਰੁਚੀ ਵੀ ਮਿਲਦੀ ਹੈ।

ਵਾਕ-ਵਿਚਾਰ ਵਾਲਾ ਰੂਪ ਵੀ ਵੇਖਣ ਯੋਗ ਹੈ। ਸ੍ਰੀ ਮਿਹਰਵਾਨ ਦਾ ਇਕ ਵਾਕ ਹੈ:- "ਜਿਸ ਪਿੱਛੇ ਕੂੰਜਾਂ ਚਲੀਆਂ ਜਾਂਦੀਆਂ ਥੀਆਂ"। ਇਸ ਵਾਕ ਵਿਚ ਮਿਹਰਬਾਨ ਵੇਲੇ ਦੀ ਹਿੰਦੂ ਸਾਹਿੱਤਕ ਪੰਜਾਬੀ ਧਾਰਾ ਦਾ ਪੂਰਾ ਪ੍ਰਗਟਾਉ ਵਿਕਸਿਤ ਹੋਇਆ ਹੈ। ਪੰਜਾਬੀ ਦਾ ਇਹ ਖਾਸਾ ਹੈ ਕਿ ਵਿਸ਼ੇਸ਼ ਦੇ ਅਨੁਸਾਰ ਵਿਸ਼ੇਸ਼ਣ ਦਾ ਲਿੰਗ, ਵਚਨ ਅਤੇ ਰੂਪ ਬਦਲਦਾ ਹੈ, ਜਿਵੇਂ ਸੰਸਕ੍ਰਿਤ ਦੀ ਰੁਚੀ ਰਹੀ ਹੈ। ਇਹ ਖਾਸੀਅਤ ਏਸ ਉਪਰੋਕਤ ਵਾਕ ਵਿੱਚ ਦ੍ਰਿਸ਼ਟਮਾਨ ਹੋਈ ਹੈ 'ਕੂੰਜਾਂ' ਦੀ ਬਹੁਵਚਨਤਾ ਕਰਕੇ ਇਸ ਦੀ ਪ੍ਰਧਾਨ ਕ੍ਰਿਆ 'ਜਾਂਦੀਆਂ' ਬਹੁਵਚਨ ਹੈ ਪਰ ਨਾਲ ਹੀ ਸੰਯੁਕਤ ਕ੍ਰਿਆ (ਭੂਤ ਕ੍ਰਿਦੰਤ ਰੂਪ) 'ਚਲੀਆਂ' ਅਤੇ ਸਹਾਇਕ ਕ੍ਰਿਆ ਰੂਪ 'ਥੀਆਂ' ਵੀ ਬਹੁ ਵਚਨ ਹਨ, ਹਾਲਾਂਕਿ ਖੜੀ ਬੋਲੀ ਦੇ ਅਨੁਸਾਰ ਇਸਦੀ ਲੋੜ ਨਹੀਂ। ਏਥੇ ਵਿਸ਼ੇਸ਼ ਵਿਸ਼ੇਸ਼ਣ ਵਾਲੀ ਵਿਸ਼ੇਸ਼ਤਾ ਦਾ ਆਧਾਰ ਮੰਨ ਕੇ ਵਿਸ਼ੇਸ਼ ਅਤੇ ਕ੍ਰਿਆ ਦਾ ਉਦਾਹਰਣ ਵੇਖਿਆ ਹੈ। ਏਥੇ 'ਸੀਆਂ' ਜਾਂ 'ਸਨ' ਦੀ ਥਾਂ 'ਥੀਆ' ਦਾ ਪ੍ਰਯੋਗ ਵੀ ਪਰੰਪਰਾਗਤ ਹਿੰਦੂ ਪੰਜਾਬੀ ਧਾਰਾ ਦਾ ਉੱਲੇਖਨੀ ਉਦਾਹਰਣ ਹੈ। 'ਜੋਗ ਕੀਆਂ ਬਾਤਾਂ' ਅਜੇਹੇ ਵਾਕੰਸ਼ ਵੀ ਏਸ ਧਾਰਾ ਦੇ ਨਤੀਜੇ ਹਨ। 'ਆਦਿ ਗ੍ਰੰਥ' ਦਾ ਵਾਕ-ਵਿਨਿਆਸ (ਵਾਕ ਗਠਨ) ਪਦਮਈ ਭਾਸ਼ਾ ਵਿਚ ਪੂਰਾ ਸਪਸ਼ਟ ਨਹੀਂ ਮੰਨਿਆ ਜਾ ਸਕਦਾ ਹੈ। ਕਿਉਂਕਿ ਉਥੇ ਛੰਦ-ਪ੍ਰਬੰਧ ਦੀ ਮਜਬੂਰੀ ਕਰਕੇ ਕਰਤਾ, ਕਰਮ, ਕ੍ਰਿਆ ਦਾ ਕ੍ਰਮ ਬਦਲਿਆ ਵੀ ਜਾਂਦਾ ਹੈ। ਸ਼ਬਦਾਵਲੀ ਵਿੱਚ ਜਨਮ ਸਾਖੀ ਦੇ ਸ਼ਬਦ ਵਧੇਰੇ ਤਦਭਵ ਹਨ। ਅਜੇਹੇ ਸ਼ਬਦ ਜਿਵੇਂ ਭੂਢ, ਮੁਰਖੀਆਂ (ਮੁਬਾਰਕਾਂ) ਪਰਮੇਸੁਰ (ਪਰਮੇਸ਼ਵਰ) ਹਸੇਬੁ (ਹਿਸਾਬ) ਬਜਹਗਾਰ (ਬਜ਼ਹਕਾਰ) ਇਸ ਦੀ ਪੁਸ਼ਟੀ ਕਰਦੇ ਹਨ।

ਇਕ ਗੱਲ ਹੋਰ ਏਸ ਪ੍ਰਸੰਗ ਵਿੱਚ ਦਰਸਾਉਣੀ ਆਵਸ਼ਕ ਜਾਪਦੀ ਹੈ। ਸੋਢੀ ਮਿਹਰਵਾਨ ਨੇ ਹਰ ਅਧਿਆਇ ਦੇ ਅੰਤ ਉਤੇ ਆਪਣਾ ਪਦ ਦਿੱਤਾ ਹੈ। ਉਦਾਹਰਣ ਵਜੋਂ ਃ—

> ਛਿਅ ਰੁਤਿ ਬਾਰਹ ਮਾਹਿ ਮਹਿ, ਜਪੀਐ ਸਿਰਜਨ ਹਾਰੁ।
> ਨਾਨਕ ਦਾਸ ਹਰਿ ਹਰਿ ਜਪਹਿ ਤਿਨ ਕਾ ਹੋਇ ਉਧਾਰ ॥

ਸੋਢੀ ਮਿਹਰਵਾਨ ਦੇ ਅਜੇਹੇ ਪਦ 'ਗੁਰੂ ਗ੍ਰੰਥ ਸਾਹਿਬ' ਦੇ ਪਦਾਂ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ ਜਿਸ ਤੋਂ ਇਹ ਤੱਥ ਉਘੜਦਾ ਹੈ ਕਿ ਕਵਿਤਾ ਅਤੇ ਵਾਰਤਕ ਦੀ ਬੋਲੀ ਵਿੱਚ ਅੰਤਰ ਚਲਦਾ ਸੀ ਜਿਹਦਾ ਰੂਪ ਇਸ ਜਨਮ ਸਾਖੀ ਵਿਚੋਂ ਭਲੀ ਭਾਂਤ ਮਿਲ ਜਾਂਦਾ ਹੈ।

ਇਹ ਤਾਂ ਗੱਲ ਸੀ ਸੰਖੇਪ ਵਿੱਚ ਪੰਜਾਬੀ ਬੋਲੀ ਦੇ ਆਦਿ ਰੂਪ ਨਾਲ ਜਨਮਸਾਖੀ ਦੀ ਬੋਲੀ ਦੀ ਤੁਲਨਾ ਦੀ। ਹੁਣ ਸੰਖੇਪ ਵਿੱਚ ਪੰਜਾਬੀ ਦੇ ਆਧੁਨਿਕ ਰੂਪ ਦੇ ਪ੍ਰਸੰਗ ਵਿੱਚ ਸੋਢੀ ਮਿਹਰਵਾਨ ਦੀ ਬੋਲੀ ਦਾ ਅਧਿਐਨ ਰੋਚਕ ਵਿਸ਼ਾ ਹੋਵੇਗਾ।

ਆਧੁਨਿਕ ਭਾਰਤੀ ਪੰਜਾਬੀ ਅਤੇ ਆਧੁਨਿਕ ਪਾਕਿਸਤਾਨੀ ਪੰਜਾਬੀ ਦੀ ਆਧੁਨਿਕ ਵਿਸ਼ੇਸ਼ਤਾ ਤਦਭਵ ਧੁਨੀਆਂ ਅਤੇ ਵਿਸ਼ੇਸ਼-ਵਿਸ਼ੇਸ਼ਣਾਂ ਨੂੰ ਤਤਸਮ ਕਰਨਾ ਹੈ ਅਰਥਾਤ 'ਤਤਸਮੀਕਰਨ' ਦੀ ਰੁਚੀ ਹੈ। ਭਾਰਤੀ ਪੰਜਾਬੀ ਵਿੱਚ ਸੰਸਕ੍ਰਿਤ ਦੀ ਤਤਸਮਤਾ ਹਿੰਦੀ ਰਾਹੀਂ ਪ੍ਰਭਾਵ ਪਾ ਰਹੀ ਹੈ ਅਤੇ ਪਾਕਿਸਤਾਨੀ ਪੰਜਾਬੀ ਵਿੱਚ ਫਾਰਸੀ ਦੀ ਤਤਸਮਤਾ ਉਰਦੂ ਰਾਹੀਂ। ਏਸ ਲਈ ਏਸ ਪ੍ਰਿਸ਼ਠਭੂਮੀ ਤੋਂ ਉਸਰ ਰਹੀ ਆਧੁਨਿਕ ਪੰਜਾਬੀ ਦੇ ਪ੍ਰਸੰਗ ਵਿਚ ਜਨਮਸਾਖੀ ਦੀ ਪੰਜਾਬੀ ਦਾ ਰੂਪ ਇਕ ਵੇਖਣ ਯੋਗ ਅਤੇ ਵਰਤਣ ਯੋਗ ਭਾਖਈ ਘਟਨਾ ਹੈ।

ਧੁਨੀਆਂ (ਉੱਚਰਿਤ ਵਰਣ) ਦੇ ਖੇਤਰ ਵਿੱਚ ਆਧੁਨਿਕ ਪੰਜਾਬੀ ਕਾਫੀ ਹਦ ਤਕ ਅਮੀਰ ਹੋ ਰਹੀ ਹੈ ਭਾਵੇਂ ਗੁਰਮੁਖੀ ਲਿਪੀ ਵਿੱਚ ਲਿਖੀ ਪੰਜਾਬੀ ਅਜੇ ਕੁਝ ਇਕ ਧੁਨੀਆਂ ਨੂੰ ਚਿੰਨ੍ਹਤ ਨਹੀਂ ਕਰ ਸਕੀ। ਫੇਰ ਵੀ

ਕੁਝ ਬਿੰਦੂ-ਰੇਖਾਵਾਂ ਦੇ ਸਾਧਨਾ ਰਾਹੀਂ ਨਵ-ਪਰਵਾਣਤ ਧੁਨੀਆਂ ਦੇ ਚਿੰਨ੍ਹ ਵਿਗਸਾਏ ਗਏ ਹਨ। ਫ਼ਾਰਸੀ ਅਤੇ ਸੰਸਕ੍ਰਿਤ ਦੀਆਂ ਸ਼, ਯ, ਧੁਨੀਆਂ ਫ਼ਾਰਸੀ ਦੀਆਂ ਜ਼, ਗ਼, ਖ਼, ਫ਼ ਧੁਨੀਆਂ ਆਧੁਨਿਕ ਪੰਜਾਬੀ ਵਿੱਚ ਹੁਣ ਓਪਰੀਆਂ ਨਹੀਂ ਹਨ, ਪਰ ਇਨ੍ਹਾਂ ਧੁਨੀਆਂ, ਦਾ (ਯ ਤੋਂ ਬਿਨਾ) ਮਿਹਰਵਾਨ ਦੀ ਜਨਮ ਸਾਖੀ ਵਿੱਚ ਉੱਕਾ ਹੀ ਅਭਾਵ ਹੈ। ਜਨਮਸਾਖੀ ਦੀ ਬੋਲੀ ਗੌਣ ਹੈ ਅਤੇ ਵਿਸ਼ਾ-ਵਸਤੂ ਪ੍ਰਧਾਨ ਹੈ, ਏਸ ਲਈ ਲੇਖਕ ਬੋਲੀ ਦੀ ਸ਼ੁੱਧਤਾ ਵੱਲ ਬਹੁਤਾ ਸੁਚੇਤ ਨਹੀਂ ਜਿਵੇਂ ਕਿ ਪਹਿਲੀਆਂ ਸਾਰੀਆਂ ਲਿਖਤਾਂ ਦਾ ਆਮ ਹਾਲ ਵੇਖਣ ਵਿੱਚ ਆਉਂਦਾ ਹੈ। ਅੱਜ ਦੀ ਪੰਜਾਬੀ ਦਾ ਰੁਖ ਬੋਲੀ ਦੀ ਦ੍ਰਿਸ਼ਟੀ ਤੋਂ ਬਹੁਤ ਵਿਗਿਆਨਿਕ, ਯਥਾਰਥਕ, ਅਤੇ ਸਥਾਈ ਹੋਣ ਵੱਲ ਹੈ ਜੋ ਪ੍ਰਗਤੀ ਅਤੇ ਪੂਰਣਤਾ ਦੀ ਸੁਅਸਥ ਨਿਸ਼ਾਨੀ ਹੈ।

ਅੱਜ ਦੀ ਪੰਜਾਬੀ ਨੂੰ ਅਯੋਗਾਤਮਕ ਸ਼੍ਰੇਣੀ ਦੀਆਂ ਬੋਲੀਆਂ ਵਿੱਚ ਗਿਣਿਆ ਜਾਂਦਾ ਹੈ ਭਾਵੇਂ ਹਿੰਦੀ ਆਦਿ ਦੀ ਤੁਲਨਾ ਵਿੱਚ ਪੰਜਾਬੀ ਅਜੇ ਵੀ ਯੋਗਾਤਮਕ ਕਹੀ ਜਾਂਦੀ ਹੈ। ਏਸ ਰੁਚੀ ਕਰਕੇ ਮਿਹਰਵਾਨ ਦੀ ਜਨਮ ਸਾਖੀ ਵਿੱਚ ਪ੍ਰਾਪਤ ਔਂਕੜ-ਸਿਹਾਰੀ ਅੰਤ ਵਾਲੇ ਸ਼ਬਦ ਹੁਣ ਪ੍ਰਚਲਿਤ ਨਹੀਂ ਰਹੇ। ਔਂਕੜਾਂ, ਸਿਹਾਰੀਆਂ ਤੋਂ ਪ੍ਰਾਪਤ ਵਿਭਕਤੀਆ ਦੇ ਅਰਥਾਂ ਦਾ ਕੰਮ ਹੁਣ ਜਿਆਦਾਤਰ ਪਰਸਰਗਾਂ ਤੋਂ ਲਿਆ ਜਾਂਦਾ ਹੈ। ਜਨਮ ਸਾਖੀ ਵਿੱਚ ਪ੍ਰਾਪਤ ਪਰਸਰਗ ਜਿਵੇਂ ਨੂੰ, ਨੋ, ਤੇ (ਤੋਂ), ਕੱਉ ਪਾਹਿ ਆਦਿਕ ਹੁਣ ਹੋਰ ਅੱਗੇ ਵਿਕਾਸ ਕਰ ਚੁੱਕੇ ਹਨ। 'ਨੇ' 'ਨੂੰ' ਵਿੱਚ ਅਤੇ 'ਤੇ' 'ਤੋਂ' ਵਿੱਚ ਬਦਲ ਚੁੱਕੇ ਹਨ। 'ਕੱਉ' (ਝੰਗੀ) 'ਕੂੰ' ਵਿਚ ਪਰੀਵਰਤਿਤ ਹੋ ਗਿਆ ਹੈ। ਏਸੇ ਰ੍ਹਾਂ ਇਕ ਤਾਂ ਜਨਮ ਸਾਖੀ ਵਾਲੇ ਔਕੜ-ਸਿਹਾਰੀ ਅੰਤਕ ਸ਼ਬਦ ਹੁਣ ਨਹੀਂ ਰਹੇ ਅਤੇ ਦੂਜੇ ਪਾਸੇ ਉਸ ਵੇਲੇ ਦੇ ਪਰਸਰਗ ਹੋਰ ਅਗਲੇ ਰੂਪਕ ਪੜਾਉ ਉਤੇ ਪਹੁੰਚ ਚੁੱਕੇ ਹਨ।

ਸਰਵਨਾਵਾਂ (ਪੜਨਾਂਵ) ਵਿਚੋਂ ਹਉਂ, ਤੁਝ, ਤੁਧ, ਤੇਰੈ ਆਦਿਕ ਰੁਪ ਜਿਹੜੇ ਜਨਮਸਾਖੀ ਵਿੱਚ ਮਿਲਦੇ ਸਨ, ਲੁਪਤ ਹੋ ਗਏ ਹਨ, ਜਾਂ ਅਪ੍ਰਚਲਤ ਹੋ ਗਏ ਹਨ। ਅਸਾਂ, ਅਸਾਡੇ, ਤੈਂਡੇ ਆਦਿਕ ਸਰਵਨਾਂਵ ਅਵਸ਼ ਸੁਰਖਿਅਤ ਹਨ।

ਸੋਢੀ ਜੀ ਦੀ ਬੋਲੀ ਵਿੱਚ ਉਤਪੰਨ ਹੋਈ ਕ੍ਰਿਆਵਾਂ ਦੀ ਅਯੋਗਾਤਮਕ ਰੁਚੀ ਆਧੁਨਿਕ ਪੰਜਾਬੀ ਵਿੱਚ ਪੂਰੀ ਤਰ੍ਹਾਂ ਵਿਕਸਿਤ ਹੋਈ ਹੈ, ਭਾਵੇਂ ਦਿਤਿਅਸੁ, ਹੋਸਹਿ (ਹੋਸੀ), ਕਰਸਹਿ (ਕਰਸੀ), ਡਿੱਠਾ, ਪਹੁਤਾ ਆਦਿ ਰੁਪ ਲਗਭਗ ਉਸੀ ਤਰ੍ਹਾਂ ਮੁਲਤਾਨੀ ਆਦਿ ਵਿੱਚ ਸੁਰਖਿਅਤ ਹਨ।

ਕ੍ਰਿਆਵਿਸ਼ੇਸ਼ਣਾਂ, ਵਿਸ਼ੇਸ਼ਣਾਂ, ਵਾਕੰਸ਼ਾਂ, ਆਦਿ ਵਿੱਚ ਢੇਰ ਫਰਕ ਆ ਗਿਆ ਹੈ।

ਸ਼ਬਦਾਵਲੀ ਦੀ ਦ੍ਰਿਸ਼ਟੀ ਤੋਂ ਵੀ ਚੋਖਾ ਅੰਤਰ ਹੈ। ਮਿਹਰਵਾਨ ਦੀ ਜਨਮਸਾਖੀ ਦੀ ਸ਼ਬਦ-ਰਾਸ਼ੀ ਵਧੇਰੀ ਕਰਕੇ ਤਦਭਵ ਹੈ, ਜਿਸਦਾ ਵਰਣਨ ਅਸੀਂ ਹੁਣੇ ਪਿੱਛੇ ਕਰਕੇ ਆਏ ਹਾਂ। ਸਪੈਲਿੰਗ ਜਾਂ ਅੱਖਰ-ਜੋੜਾਂ ਵਿੱਚ ਵੀ ਕਾਫੀ ਅੰਤਰ ਆ ਚੁਕਿਆ ਹੈ।

ਇਕ ਦੋ ਵਿਸ਼ੇਸ਼ਤਾਈਆਂ ਦਾ ਜ਼ਿਕਰ ਕਰਨਾ ਰੋਚਕ ਹੋਵੇਗਾ। 'ਪਰੰਤੂ' ਜਾਂ 'ਪਰ' ਦੇ ਅਰਥਾਂ ਵਿੱਚ ਸੋਢੀ ਮਿਹਰਵਾਨ ਨੇ ਆਪਣੀ ਜਨਮਸਾਖੀ ਵਿਚ 'ਪਣ' ਜਾਂ 'ਪਣੁ' ਦੀ ਵਰਤੋਂ ਬਹੁਤ ਕੀਤੀ ਹੈ ਇਹ ਸੰਸਕ੍ਰਿਤ ਸ਼ਬਦ 'ਪੁਨਹ' ਦਾ ਅਪਭ੍ਰੰਸ਼ੀ ਰੂਪ ਜਾਪਦਾ ਹੈ। ਪਰੰਤੂ ਇਹ 'ਪਣ' ਨ ਤਾਂ ਪ੍ਰਾਚੀਨ, ਨ ਹੀ ਆਧੁਨਿਕ ਪੰਜਾਬੀ ਵਿੱਚ ਏਸ ਜਾਂ ਏਸਦੇ ਵਿਕ੍ਰਿਤ ਰੂਪ ਵਿੱਚ ਮਿਲਦਾ ਹੈ, ਏਸਦਾ ਪ੍ਰਯੋਗ ਏਸਦੀਆਂ ਗੁਆਂਢੀ ਬੋਲੀਆਂ ਵਿੱਚ ਵੀ ਨਹੀ ਮਿਲਦਾ, ਹਾਂ ਇਹ ਏਸ ਅਰਥ ਵਿੱਚ ਗੁਜਰਾਤੀ ਵਿੱਚ ਮਿਲਦਾ ਹੈ, ਜਿਸ ਦਾ ਸੰਕੇਤ 'Wilson's philological lecture' ਵਿੱਚ ਮੈਂ ਵੇਖਿਆ ਸੀ। ਹੋ ਸਕਦਾ ਹੈ ਇਸਦਾ ਪ੍ਰਚਲਨ ਸੁਤੇ ਸਿੱਧ ਹੀ ਹੋਵੇ। ਦੂਜੀ ਵਿਸ਼ੇਸ਼ਤਾ ਜਨਮਸਾਖੀ ਦੀ ਨਾਟਕੀ ਸ਼ੈਲੀ ਹੈ। ਪਾਤਰਾਂ ਅਨੁਸਾਰ ਇਕ ਤਾਂ ਬੋਲੀ ਬਦਲੀ ਜਾਂਦੀ ਹੈ। ਮੁਸਲਮਾਨ ਪਾਤਰ ਫਾਰਸੀ-ਪ੍ਰਧਾਨ ਪੰਜਾਬੀ ਬੋਲਦੇ ਸਨ ਅਤੇ ਦੂਜੇ ਵੇਦਾਂਤ ਵਾਲੀ ਸ਼ਬਦਾਵਲੀ। ਦੂਜੀ ਗੱਲ ਗੱਦ ਵਿੱਚ ਵੀ ਨਾਟਕਾਂ ਵਾਂਗ ਵਾਰਤਾਲਾਪ ਅੰਕਿਤ ਕਰਨ ਦਾ ਜਤਨ ਹੈ। ਅੰਤ ਵਿੱਚ ਇਹ ਕਿਹਾ

ਜਾ ਸਕਦਾ ਹੈ ਕਿ ਸ੍ਰੀ ਮਿਹਰਵਾਨ ਦੀ ਜਨਮਸਾਖੀ ਪੰਜਾਬੀ ਬੋਲੀ ਦੇ ਵਿਕਾਸ ਦੇ ਅਧਿਐਨ ਕਰਨ ਲਈ ਬਹੁਤ ਹੀ ਉਪਯੋਗੀ ਅਤੇ ਸਾਰਥਕ ਰਚਨਾ ਹੈ।


ਸਹਾਇਕ ਪੁਸਤਕਾਵਲੀ

੧. ਗੁਰਬਾਣੀ ਵਿਆਕਰਣ : ਪ੍ਰੋ: ਸਾਹਿਬ ਸਿੰਘ

੨. ਪੰਜਾਬੀ ਬੋਲੀ: ਨਿਕਾਸ ਤੇ ਵਿਕਾਸ : ਪ੍ਰੋ: ਪ੍ਰੇਮ ਪ੍ਰਕਾਸ਼ ਸਿੰਘ

੩. ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ : ਸ੍ਰੀ ਮਿਹਰਵਾਨ

੪. ਬ੍ਰਜ ਭਾਸ਼ਾ : ਡਾ. ਧੀਰੇਂਦ੍ਰ ਵਰਮਾ

੫. ਬ੍ਰਜਭਾਸ਼ਾ ਬਨਾਮ ਖੜੀ ਬੋਲੀ : ਡਾ: ਕਪਿਲਦੇਵ ਸਿੰਘ

੬. ਮਹਾਨ ਕੋਸ਼ : ਭਾਈ ਕਾਨ੍ਹ ਸਿੰਘ ਨਾਭਾ

੭. ਪੰਜਾਬੀ ਦੁਨੀਆਂ (ਮਾਸਿਕ ਪੱਤ੍ਰ) : ਭਾਸ਼ਾ ਵਿਭਾਗ, ਪੰਜਾਬ



ਸਹਾਇਕ ਡਾਇਰੈਕਟਰ (ਹਿੰਦੀ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।


—o—

# ਅ. ਜਨਮ-ਸਾਖੀ ਮੇਹਰਬਾਨ, ਇਕ ਭਾਸ਼ਾਈ ਅਧਿਐਨ


[ਡਾ: ਵਿਦਿਆਭਾਸਕਰ ਅਰੁਣ ਲੁਧਿਆਣਾ]


ਕਿਸੇ ਭਾਸ਼ਾ ਦਾ ਸ੍ਵਰੂਪ ਬਣਾਉਣ ਵਾਲੇ ਤੱਤਾਂ ਵਿਚੋਂ ਦੋ ਤੱਤ ਵਿਸ਼ੇਸ਼ ਮਹੱਤਾ ਰਖਦੇ ਹਨ। ਇਕ, ਉਸ ਦੀਆਂ ਧ੍ਵਨੀਆਂ ਤੇ ਦੂਸਰਾ, ਉਸ ਦੀ ਪਦ-ਰਚਨਾ। ਇਕੋ ਸ੍ਰੋਤ ਤੋਂ ਉਗਮੀਆਂ ਬੋਲੀਆਂ ਵਿਚ ਉਨ੍ਹਾਂ ਦੇ ਸ਼ਬਦ-ਭੰਡਾਰ ਦਾ ਇਕ ਵੱਡਾ ਭਾਗ ਲਗਪਗ ਇਕੋ ਜੇਹਾ ਹੁੰਦਾ ਹੈ ਤੇ ਇਸ ਕਰਕੇ ਉਨ੍ਹਾਂ ਵਿਚ ਮੂਲ ਭਾਸ਼ਾ ਦੀਆਂ ਧ੍ਵਨੀਆਂ ਬਹੁਤ ਹਦ ਤਕ ਸਥਿਰ ਰਹਿੰਦੀਆਂ ਹਨ। ਪਰੰਤੂ ਫਿਰ ਵੀ ਇਨ੍ਹਾ ਬੋਲੀਆਂ ਵਿਚ ਮੂਲ ਭਾਸ਼ਾ ਦੀਆਂ ਕੁਝ ਧ੍ਵਨੀਆਂ ਵਿਕਸਿਤ ਹੋਕੇ ਨਵੀਨ ਰੂਪ ਧਾਰਨ ਕਰਦੀਆਂ ਹਨ। ਇਹ ਵਿਕਾਸ ਵੱਖ-ਵੱਖ ਬੋਲੀ ਵਿਚ ਵੱਖ-ਵੱਖ ਢੰਗ ਦਾ ਹੋ ਸਕਦਾ ਹੈ। ਤੇ ਕਈ ਨਵੀਨ ਧ੍ਵਨੀਆਂ ਦਾ ਵੀ ਉਨ੍ਹਾਂ ਵਿਚ ਪ੍ਰਵੇਸ਼ ਹੁੰਦਾ ਹੈ। ਭਾਰਤੀ ਆਰੀਆ ਬੋਲੀਆਂ ਵਿਚੋਂ ਹਿੰਦੀ ਵਿਚ ਪ੍ਰਾਚੀਨ ਭਾਰਤੀ ਆਰੀਆ ਭਾਸ਼ਾ ਦੀਆਂ ਧ੍ਵਨੀਆਂ ਪੰਜਾਬੀ, ਸਿੰਧੀ, ਗੁਜਰਾਤੀ, ਮਰਾਠੀ, ਬੰਗਾਲੀ ਆਦਿ ਨਾਲੋਂ ਅਧਿਕ ਸੁਰਖਿਅਤ ਹਨ, ਪਰੰਤੂ ਪੰਜਾਬੀ ਆਦਿ ਵਿਚ ਕੁਝ ਮੂਲ ਧ੍ਵਨੀਆਂ ਦਾ ਵਿਕਾਸ ਆਪਣੇ ਆਪਣੇ ਢੰਗ ਤੇ ਵੱਖ ਵੱਖ ਹੋਇਆ ਹੈ। ਪੰਜਾਬੀ ਵਿਚ ਜੋ ਧ੍ਵਨੀ ਸੰਬੰਧੀ ਵਿਸ਼ਿਸ਼ਟਤਾ ਹੈ ਉਹ ਹੋਰਨਾਂ ਬੋਲੀਆਂ ਵਿਚ ਨਹੀਂ। ਕਈ ਗਲਾਂ ਵਿਚ ਹਿੰਦੀ ਦੇ ਅਧਿਕਤਮ ਨਿਕਟ ਹੁੰਦਿਆਂ ਹੋਇਆਂ ਵੀ ਇਹ ਆਪਣੀਆਂ ਉੱਚਾਰਣ ਸੰਬੰਧੀ ਵਿਸ਼ੇਸ਼ਤਾਵਾਂ ਕਰਕੇ ਆਪਣੇ ਨੂੰ ਉਸ ਤੋਂ ਸਪਸ਼ਟ ਭਾਂਤ ਭਿੰਨ ਦਰਸਾਉਂਦੀ ਹੈ।

ਭਾਸ਼ਾ ਦੇ ਲਿਪੀ ਗਤ ਰੂਪ ਵਿਚ ਉਸ ਦੇ ਉੱਚਾਰਣ ਗਤ ਰੂਪ ਦਾ ਪੂਰੀ ਤਰ੍ਹਾਂ ਤੇ ਸਹੀ ਸਹੀ ਅੰਕਣ ਤਦ ਤਕ ਸੰਭਵ ਨਹੀਂ ਜਦ ਤਕ ਕਿ ਉਸ ਦੇ ਲਈ ਵਰਤੀ ਗਈ ਲਿਪੀ ਪੂਰਣ ਰੂਪ ਵਿਚ ਵਰਣਾਤਮਕ ਨਾ ਹੋਵੇ। ਫਿਰ ਵੀ ਕੁਝ ਉੱਚਾਰਣ ਸੰਬੰਧੀ ਵਿਸ਼ੇਸ਼ਤਾਵਾਂ ਅਦਿੱਖ ਰਹਿੰਦੀਆਂ ਹਨ, ਕਿਉਂ ਜੋ ਵਰਣ ਧ੍ਵਨੀ ਗ੍ਰਾਸਾਂ ਦੇ ਹੀ ਪ੍ਰਤੀਨਿਧਿ ਹੋ ਸਕਦੇ ਹਨ, ਵੱਖ ਵੱਖ ਭਾਸ਼ਣ ਧ੍ਵਨੀ ਦੇ ਨਹੀਂ। ਕਿਸੇ ਭਾਸ਼ਾ ਲਈ ਵਰਤੀ ਜਾਂਦੀ ਲਿਪੀ ਅਕਸਰ ਪਰੰਪਰਾਗਤ ਹੁੰਦੀ ਹੈ। ਇਸ ਲਈ ਉਸ ਭਾਸ਼ਾ ਵਿਚ ਆਏ ਧ੍ਵਨੀ ਸੰਬੰਧੀ ਨਵੇਂ ਪਰਿਵਰਤਨ ਉਸ ਵਿਚ ਰੂਪਮਾਨ ਨਹੀਂ ਹੁੰਦੇ। ਭਾਸ਼ਾ ਬਦਲ ਜਾਂਦੀ ਹੈ, ਪਰੰਤੂ ਉਸ ਦਾ ਲਿਪੀ-ਗਤ ਰੂਪ ਉਹੀ ਰਹਿੰਦਾ ਹੈ। ਸੋ ਕਿਸੇ ਪੁਰਾਣੀ ਰਚਨਾ ਤੇ ਵਿਚਾਰ ਕਰਦਿਆਂ ਇਹ

ਕਠਿਨਾਈ ਵਧੇਰੇ ਅਨੁਭਵ ਗੋਚਰ ਹੁੰਦੀ ਹੈ। ਇਕ ਪਾਸੇ ਤਾਂ ਉਸ ਦੇ ਲਿਖਿਤ ਰੂਪ ਨੂੰ ਉਸ ਸਮੇਂ ਦੇ ਉੱਚਾਰਣ ਬਾਰੇ ਨਿਸ਼ਚਿਤ ਸਾਮਗ੍ਰੀ ਦੇ ਅਭਾਵ ਵਿਚ ਪ੍ਰਮਾਣ ਮੰਨਣਾ ਉਚਿਤ ਨਹੀਂ, ਤੇ ਦੂਸਰੇ ਪਾਸੇ ਉਸ ਬੋਲੀ ਦੇ ਆਧੁਨਿਕ ਉੱਚਾਰਣ ਨੂੰ, ਜੋ ਉਪਲਬਧ ਰਚਨਾ ਦੇ ਲਿਖਿਤ ਰੂਪ ਨਾਲ ਮੇਲ ਨਹੀਂ ਖਾਂਦਾ, ਆਧਾਰ ਬਣਾ ਕੇ ਰਚਨਾ ਕਾਲ ਦੇ ਉੱਚਾਰਣ ਨੂੰ ਨਿਸ਼ਚਿਤ ਕਰਨਾ ਸੌਖਾ ਨਹੀਂ। ਸ੍ਰੀ ਮੇਹਰਬਾਨ ਜੀ ਰਚਿਤ ਕਹੀ ਜਾਂਦੀ ਇਸ ਜਨਮ ਸਾਖੀ ਬਾਰੇ ਵੀ ਇਹੀ ਸਮੱਸਿਆ ਹੈ। ਪਰੰਤੂ ਇੱਥੇ ਅਸੀਂ ਇਸ ਪ੍ਰਸ਼ਨ ਤੇ ਵਿਚਾਰ ਨਹੀਂ ਕਰਨਾ, ਕੇਵਲ ਪਦ-ਰਚਨਾ, ਵਾਕ ਰਚਨਾ, ਸ਼ਬਦ ਭੰਡਾਰ ਆਦਿ ਕੁਝ ਕੁ ਪੱਖਾਂ ਤੋਂ ਇਸ ਗ੍ਰੰਥ ਦੀ ਭਾਸ਼ਾ ਉਤੇ ਪ੍ਰਕਾਸ਼ ਪਾਉਣਾ ਹੈ।

ਪਦ–ਰਚਨਾ ਦੀ ਦ੍ਰਿਸ਼ਟੀ ਤੋਂ ਵਿਚਾਰ ਕਰਨ ਤੋਂ ਪਹਿਲਾਂ ਇਹ ਸੰਕੇਤ ਕਰ ਦੇਣਾ ਜ਼ਰੂਰੀ ਹੈ ਕਿ ਕਿਸੇ ਭਾਸ਼ਾ ਦੀ ਪਦ-ਰਚਨਾ ਉਸ ਭਾਸ਼ਾ ਦਾ ਅਭਿੰਨ-ਅੰਗ ਹੁੰਦੀ ਹੈ। ਦੂਸਰੀ ਭਾਸ਼ਾ ਤੋਂ ਸ਼ਬਦ ਲਏ ਜਾ ਸਕਦੇ ਹਨ, ਪਰੰਤੂ ਇਹ ਮਾਂਗਵੇਂ ਸ਼ਬਦ ਉਧਾਰ ਲੈਣ ਵਾਲੀ ਭਾਸ਼ਾ ਦੇ 'ਪਦ' ਬਣ ਕੇ ਉਸ ਦਾ ਅੰਗ ਬਣ ਜਾਂਦੇ ਹਨ, ਨਿਰਸੰਦੇਹ ਉਨ੍ਹਾਂ ਨੂੰ ਉਸ ਭਾਸ਼ਾ ਦੀ ਪਦ-ਰਚਨਾ ਅਨੁਸਾਰ ਚਲਣਾ ਪੈਂਦਾ ਹੈ, ਨਹੀਂ ਤਾਂ ਉਹ ਓਪਰੇ ਓਪਰੇ ਜਾਪਦੇ ਹੋਏ ਰੋੜਾਂ ਵਾਂਗ ਰੜਕਦੇ ਰਹਿਣਗੇ। ਉਦਾਹਰਣ ਲਈ ਪੰਜਾਬੀ ਵਿਚ ਅਸੀਂ ਸਕੂਲਾਂ, ਕਾਲਜਾਂ ਆਦਿ ਆਖਦੇ ਹਨ, ਸਕੂਲਜ਼, ਕਾਲੇਜਿਜ਼ ਆਦਿ ਨਹੀਂ। ਸਪਸ਼ਟ ਹੈ ਕਿ ਪਦ–ਰਚਨਾ ਤੋਂ ਭਾਸ਼ਾ ਦਾ ਰੂਪ ਪ੍ਰਗਟ ਹੁੰਦਾ ਹੈ, ਤੇ ਉਸ ਰੂਪ ਨੂੰ ਵੇਖ ਕੇ ਹੀ ਅਸੀਂ ਇਹ ਨਿਸਚੇ ਕਰਦੇ ਹਾਂ ਕਿ ਕਿਹੜੀ ਭਾਸ਼ਾ ਹੈ। ਪਰੰਤੂ ਇਸ ਜਨਮ-ਸਾਖੀ ਵਿਚ ਰੂਪਾਂ ਦੀ ਬਹੁੱਲਤਾ ਵੇਖ ਕੇ ਇਹ ਨਿਰਣੈ ਕਰਨਾ ਕਠਿਨ ਹੋ ਜਾਂਦਾ ਹੈ।

ਵਾਸਤਵ ਵਿਚ ਇਸ ਜਨਮ–ਸਾਖੀ ਦੀ ਭਾਸ਼ਾ ਵਿਚ ਏਕਤਾ ਤੇ ਇਕ-ਰੂਪਤਾ ਨਹੀਂ। ਇਹ ਕਈ ਬੋਲੀਆਂ ਦਾ ਮਿਲਗੋਭਾ ਜਾਪਦੀ ਹੈ। ਪਰੰਤੂ ਵਿਚਾਰ ਕੀਤਿਆਂ ਇਸ ਮਿਲਗੋਭੇ ਵਿਚੋਂ ਇਸ ਰਚਨਾ ਲਈ ਪ੍ਰਧਾਨ ਰੂਪ ਵਿਚ ਵਰਤੀ ਗਈ ਭਾਸ਼ਾ ਦਾ ਸਰੂਪ-ਨਿਰਮਾਣ ਕੀਤਾ ਜਾ ਸਕਦਾ ਹੈ। ਇਹ ਭਾਸ਼ਾ ਆਧੁਨਿਕ ਹਿੰਦੀ ਦੀ ਆਧਾਰਭੂਤ ਖੜੀ ਬੋਲੀ ਦਾ ਰੂਪ ਹੈ, ਪਰੰਤੂ ਸਾਰੇ ਮਿਲਗੋਭੇ ਨੂੰ ਜੇ ਕੋਈ ਇਕ ਨਾਮ ਦੇਣਾਂ ਹੋਵੇ ਤਾਂ ਅਸੀਂ ਇਸ ਨੂੰ 'ਹਿੰਦਵੀ' ਆਖ ਸਕਦੇ ਹਾਂ। ਇਸ ਮਿਲੀ-ਜੁਲੀ ਭਾਸ਼ਾ ਦਾ ਜਨਮ ਪੰਜਾਬ ਵਿਚ ਮੁਸਲਮਾਨੀ ਰਾਜ-ਕਾਲ ਦੇ ਆਰੰਭ ਵਿਚ ਹੋਇਆ, ਪਿਛੋਂ ਦਿੱਲੀ ਦੇ ਰਾਜਧਾਨੀ ਬਣਨ ਨਾਲ ਉਥੋਂ ਦੀ ਭਾਸ਼ਾ ਦਾ ਇਸ ਉਤੇ ਵਿਸ਼ੇਸ਼ ਪ੍ਰਭਾਵ ਪਿਆ, ਜਿਸ ਕਰ ਕੇ ਇਸ ਦਾ ਮੂਲ ਢਾਂਚਾ ਹੀ ਬਦਲ ਗਿਆ, ਯਾ ਇੰਜ ਕਹਿ ਲਵੋ ਕਿ ਦਿੱਲੀ ਦੀ ਬੋਲੀ ਨੇ ਇਸ ਦਾ ਪੰਜਾਬੀ ਮੂਲਾਧਾਰ ਖੋਹ ਲਿਆ। ਮੁਸਲਮਾਨ ਫਕੀਰਾਂ ਨੇ ਇਸੇ ਹਿੰਦਵੀ ਨੂੰ ਆਪਣੇ ਧਾਰਮਿਕ ਵਿਚਾਰਾਂ ਦੇ ਪ੍ਰਚਾਰ ਦਾ ਸਾਧਨ ਬਣਾਇਆ ਅਤੇ ਇਸ ਵਿਚ ਕਵਿਤਾ ਰਚ ਕੇ ਲੋਕ ਬੋਲੀਆਂ ਵਿਚ ਸਾਹਿਤ-ਰਚਨਾ ਕਰਨ ਦਾ ਮੁੱਢ ਬੰਨ੍ਹਿਆ। ਮਸਊਦ ਦਾ ਦੀਵਾਨ ਮਿਲਦਾ ਨਹੀਂ, ਪਰੰਤੂ ਅਮੀਰ ਖੁਸਰੋ ਬਾਰੇ ਸਭ ਜਾਣਦੇ ਹਨ ਕਿ ਉਸ ਨੇ ਹਿੰਦਵੀ ਵਿਚ ਬਹੁਤ ਕੁਝ ਲਿਖਿਆ ਸੀ। ਸ਼ੇਖ ਫ਼ਰੀਦ ਦੀ ਵੀ ਹਿੰਦਵੀ ਵਿਚ ਕੁਝ ਰਚਨਾ ਦੱਸੀ ਜਾਂਦੀ ਹੈ। ਪਰੰਤੂ ਹਿੰਦਵੀ ਦਾ ਜਿਤਨਾ ਵਿਪੁਲ ਪ੍ਰਯੋਗ ਇਸ ਜਨਮ-ਸਾਖੀ ਵਿਚ ਮਿਲਦਾ ਹੈ ਉਤਨਾ ਹੋਰ ਕਿਧਰੇ ਨਹੀਂ ਮਿਲਦਾ। ਦੂਸਰੇ, ਇਹ ਪ੍ਰਯੋਗ ਗੱਦ ਵਿਚ ਹੈ ਤੇ ਇਤਨਾ ਵਿਸ਼ਾਲ ਗੱਦ-ਸਾਹਿੱਤ ਇਸ ਤੋਂ ਪਹਿਲਾਂ ਦਾ ਨਹੀਂ ਮਿਲਦਾ।

'ਹਿੰਦਵੀ' ਸ਼ਬਦ ਦਾ ਵਿਉਤਪੱਤੀ-ਮੂਲਕ ਅਰਥ 'ਹਿੰਦੂਆਂ ਦੀ ਬੋਲੀ' ਹੀ ਹੋ ਸਕਦਾ ਹੈ। ਮੁਸਲਮਾਨਾਂ ਨੇ ਜਿਸ ਤਰ੍ਹਾਂ ਸਾਡੇ ਦੇਸ਼ ਨੂੰ 'ਹਿੰਦ' ਤੇ ਉਸ ਦੇ ਨਿਵਾਸੀਆਂ ਨੂੰ 'ਹਿੰਦੂ' ਨਾਮ ਦਿੱਤੇ ਉਸੇ ਤਰ੍ਹਾਂ ਉਸ ਦੀ ਬੋਲੀ ਨੂੰ 'ਹਿੰਦਵੀ' ਤੇ 'ਹਿੰਦੀ' ਕਿਹਾ। ਮੁਸਲਮਾਨਾਂ ਦਾ ਪਹਿਲਾ ਸੰਪਰਕ ਸਿੰਧ (ਸਿੰਧੂ) ਨਾਲ ਹੋਇਆ ਜਿਸ ਤੋਂ ਸਾਰੇ ਉਤਰ ਭਾਰਤ ਤੇ ਪਿਛੋਂ ਸਾਰੇ ਭਾਰਤ ਨੂੰ ਸਿੰਧ ਦਾ 'ਸ' 'ਹ' ਵਿਚ ਬਦਲ ਕੇ 'ਹਿੰਦ' ਨਾਮ ਪ੍ਰਾਪਤ ਹੋਇਆ। ਖੁਸਰੋ ਨੇ ਬੋਲੀ ਲਈ ਹਿੰਦੀ ਤੇ ਹਿੰਦਵੀ ਸ਼ਬਦ ਸਮਾਨਾਰਥਕ ਰੂਪ ਵਿਚ ਵਰਤੇ ਹਨ: "ਸੋਜ਼ਨੋ ਰਿਸ਼ਤਾ ਬ–ਹਿੰਦੀ ਸੂਈ ਤਾਗ"। "ਹਿੰਦਵੀ ਆਨੰਦ ਸ਼ਾਦੀ ਔਰ ਸਰੂਰ।" ਪ੍ਰਤੀਤ ਹੁੰਦਾ ਹੈ ਕਿ 'ਹਿੰਦਵੀ' ਸ਼ਬਦ ਦੀ ਵਰਤੋਂ ਅੱਗੇ ਜਾ ਕੇ ਘਟ ਗਈ ਤੇ 'ਹਿੰਦੀ' ਸ਼ਬਦ ਦਾ ਪ੍ਰਯੋਗ ਵੀ ਹਿੰਦ–ਵਾਸੀ ਮੁਸਲਮਾਨਾਂ

ਨੂੰ ਹਿੰਦੂਆਂ ਤੋਂ ਵਖ ਕਰਨ ਲਈ 'ਹਿੰਦ-ਵਾਸੀ ਮੁਸਲਮਾਨ' ਦੇ ਅਰਥ ਵਿਚ ਕੀਤਾ ਜਾਣ ਲੱਗਾ।

ਇਸ ਜਨਮ-ਸਾਖੀ ਵਿਚ (ਵੇਖੋ 'ਸਾਖੀ ਬੀਕਾਨੇਰ ਦੀ ਧਰਤੀ, ਸਫ਼ਾ ੩੫੦) ਇਕ ਥਾਂ ਉਲੇਖ ਮਿਲਦਾ ਹੈ ਕਿ ਪਰਮਾਰਥ ਸਿੰਧੀ ਬੋਲੀ ਵਿਚ ਲਿਖਿਆ ਹੈ—"ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਉਨਹੁ ਰਠਉੜਹੁ ਕੀ ਬੋਲੀ ਉਪਰ। ਜੇ ਉਨਕੀ ਬੋਲੀ ਗੋਸ਼ਟਿ ਮਹਿ ਲਿਖੀਐ ਤਾਂ ਸੁਣਨਹਾਰੇ ਸਮਝਨਿ ਨਾਹੀ, ਪਣੁ ਸਲੋਕੁ ਰਠਉੜੀ ਬੋਲੀ ਹੈ ਅਰੁ ਪਰਮਾਰਥੁ ਸਿੰਧੀ ਬੋਲੀ ਲਿਖਿਆ ਹੈ ਜੇ ਸੁਨਣਹਾਰੇ ਸਮਝਨਿ।" ਇਸ ਤੋਂ ਸਪਸ਼ਟ ਹੈ ਕਿ ਲੇਖਕ ਆਪਣੀ ਰਚਨਾ ਦੀ ਬੋਲੀ ਨੂੰ 'ਸਿੰਧੀ' ਆਖਦਾ ਹੈ। ਪਰੰਤੂ ਜਿਸ ਤਰ੍ਹਾਂ ਦੀ ਇਹ ਬੋਲੀ ਹੈ ਉਹ ਅੱਜਕਲ ਸਿੰਧੀ ਕਹੀ ਜਾਣ ਵਾਲੀ ਬੋਲੀ ਨਹੀਂ ਹੋ ਸਕਦੀ। ਇਸ ਪਰਮਾਰਥ ਦੀ ਬੋਲੀ ਦਾ ਨਮੂਨਾ ਵੇਖੋ :—

"ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਪਰਮੇਸੁਰ ਤੁਮ ਤੇ ਭਿੰਨ ਨਾਹੀ, ਸਦਾ ਸਰਬਦਾ ਤੁਮਾਰੈ ਸੰਗਿ, ਤੁਮ ਹੀ ਮਹਿ ਰਹਤਾ ਹੈ। ਸਾਰਗ ਪਾਨਿ ਕਹੀਐ ਠਾਕੁਰੁ, ਸੁ ਸਾਰਗਪਾਨਿ ਠਾਕੁਰੁ ਸਭਨਹੁ ਘਟਹੁ ਮਹਿ ਸਮਾਇ ਰਹਿਆ ਹੈ, ਪਰਮੇਸੁਰ ਕੀ ਠਵਰ ਏਹਾ ਹੈ। ਇਸ ਹੀ ਠਵਰ ਮਹਿ ਪਰਮੇਸੁਰ ਕਾ ਬਾਸਾ ਹੈ, ਭਾਈ ਰਾਮ ਜਨਹੁ ਜੀ ! ਪਾਈਐ ਸਿ ਕਿਉਂ ਕਰਿ ਪਾਈਐ, ਹੀਅਰਾ ਹੈ ਸੁ ਮਨੁ ਹੈ ਆਪਨਾ ਪਰਮੇਸੁਰ ਸਿਉ ਲਗਾਇਆ। ਜਬ ਪਰਮੇਸੁਰ ਕੇ ਨਾਮ ਸਾਥਿ ਤੇਰਾ ਮਨੁ ਬੇਧੀਐਗਾ ਤਾਂ ਤੂੰ ਪਰਮੇਸੁਰ ਸਿਉ ਮਿਲਹਿਗਾ। ਤੇਰੇ ਹੀ ਕੰਠ ਸਾਥਿ ਪਰਮੇਸੁਰ ਬਸਤਾ ਹੈ।"

ਇਹ ਸਪਸ਼ਟ ਹੀ ਹਿੰਦੀ ਖੜੀ ਬੋਲੀ ਦਾ ਪੁਰਾਣਾ ਰੂਪ ਹੈ। ਹੋਰਨਾਂ ਬੋਲੀਆਂ ਦਾ ਮੇਲ ਵੀ ਇਸ ਵਿਚ ਘਟ ਹੈ ਤਾਂ ਤੇ 'ਸਿੰਧੀ ਤੋਂ, ਲੇਖਕ ਦਾ ਮਤਲਬ 'ਹਿੰਦੀ' ਯਾ 'ਹਿੰਦਵੀ' ਹੀ ਹੋ ਸਕਦਾ ਹੈ। ਸੰਭਵ ਹੈ ਕਿ ਮੁਸਲਮਾਨਾਂ ਦੀ ਹਿੰਦੀ ਯਾ ਹੰਦਵੀ ਤੋਂ ਜਿਸ ਵਿਚ ਅਰਬੀ ਫਾਰਸੀ ਦੇ ਸ਼ਬਦਾਂ ਦੀ ਵੀ ਵਰਤੋਂ ਹੁੰਦੀ ਸੀ, ਵੱਖ ਕਰਨ ਲਈ ਲੇਖਕ ਨ ਆਪਣੀ ਬੋਲੀ ਨੂੰ ਇਹ ਨਾਮ ਦਿੱਤਾ ਹੋਵੇ।

ਜਨਮ-ਸਾਖੀ ਦੀ ਹਿੰਦਵੀ ਇਕ ਮਿਲੀ-ਜੁਲੀ ਬੋਲੀ ਹੈ, ਪਰੰਤੂ ਇਸ ਦਾ ਮੁੱਖ ਢਾਂਚਾ ਖੜੀ ਬੋਲੀ ਹਿੰਦੀ ਦਾ ਹੈ। ਲਹਿੰਦੀ ਦੇ ਅਨੇਕ ਸ਼ਬਦ, ਕ੍ਰਿਯਾ-ਰੂਪ ਤੇ ਕਿਤੇ-ਕਿਤੇ ਵਾਕਾਂ ਦੇ ਵਾਕ ਇਸ ਜਨਮ-ਸਾਖੀ ਵਿਚ ਮਿਲਦੇ ਹਨ। ਸੰਭਵ ਹੈ ਕਿ ਇਸ ਦਾ ਲੇਖਕ ਲਹਿੰਦੇ ਦੇ ਪਾਸੇ ਦਾ ਹੋਵੇ। ਉਸ ਨੇ ਲਹਿੰਦੀ ਦੀ ਵਰਤੋਂ ਬੜੀ ਨਿਪੁੰਨਤਾ ਨਾਲ ਕੀਤੀ ਹੈ। ਲਹਿੰਦੀ ਦੀ ਵਰਤੋਂ ਅਧਿਕਤਰ ਉਨ੍ਹਾਂ ਪ੍ਰਸੰਗਾਂ ਵਿਚ ਮਿਲਦੀ ਹੈ ਜਿਨ੍ਹਾਂ ਵਿਚ ਵਾਰਤਾਲਾਪ ਕਰਨ ਵਾਲੇ ਪਾਤਰ ਮੁਲਤਾਨ ਦੇ ਹਨ। ਗੁਰੂ ਨਾਨਕ ਜੀ ਦੇ ਮੁਖੋਂ ਵੀ ਇਨ੍ਹਾਂ ਗੋਸ਼ਟਾਂ ਵਿਚ ਲਹਿੰਦੀ ਅਖਵਾਈ ਗਈ ਹੈ। ਇਕ ਉਦਾਹਰਣ ਵੇਖੋ :-

"ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ 'ਸੁਣਿਹੋ ਭਾਈ ਪਰਮੇਸੁਰ ਦਿਅਹੁ ਲੋਕਹੁ ! ਚਾਰੇ ਕੁੰਡਾ ਚਉਦਹ ਭਵਣ ਹੈ, ਮੈਂ ਸਭੇ ਭਵਿ ਕਰਿ ਡਿਠੇ, ਅਸਾਡਾ ਬੇਲੀ ਕੋ ਨਾਹੀ। ਜਾਂ ਸਾਹਿਬ ਮੇਰਾ ਮਿਹਰਵਾਨੁ ਥੀਆ ਤਾਂ ਉਹ ਮੈਡਾ ਥੀਆ, ਮੈਂ ਉਸਦਾ ਥੀਆ। ਜਿਥੇ ਡੇਖਾ ਤਿਥੇ ਓਹੋ ਸਾਹਿਬ ਹੈ। ਉਸੁ ਬਗੈਰ ਹੋਰਿ ਕੋਈ ਨ ਡਿਸੈ। ਵਤਿ ਮੈਂ ਕੈਕੂੰ ਸਲਾਮੁ ਕਰੀ ਜਾ ਹਿਕੋ ਸਾਹਿਬੁ ਹਭਨੀ ਘਟੀ, ਹਭਨੀ ਮੁਖੀ, ਹਭਨੀ ਜਾਈ, ਹਭਨੀ ਨਾਈਂ।" [ਸਫ਼ਾ ੪੨੭]

ਇਸੇ ਤਰ੍ਹਾਂ ਮੁਸਲਮਾਨ ਪਾਤਰਾਂ ਨਾਲ ਗੋਸ਼ਟਾਂ ਵਿੱਚ ਅਰਬੀ ਫ਼ਾਰਸੀ ਦੇ ਸ਼ਬਦ ਮਿਲਦੇ ਹਨ।

ਜਨਮਸਾਖੀ ਦੀ ਬੋਲੀ ਵਿਚ ਦੂਜਾ ਰੰਗ, ਜਿਹੜਾ ਵਧੇਰੇ ਗੂਹੜਾ ਹੈ, ਪੰਜਾਬੀ ਦਾ ਹੈ। ਪੀਰਾਂ ਫਕੀਰਾਂ ਨਾਲ ਗੋਸ਼ਟਾਂ ਵਿਚ ਇਹ ਰੰਗ ਵਧੇਰੇ ਉੱਘੜਿਆ ਹੈ। ਕੇਵਲ ਪਾਤਰਾਂ ਦੀ ਬੋਲੀ ਹੀ (ਲਹਿੰਦੀ ਰਲੀ) ਪੰਜਾਬੀ ਨਹੀਂ ਸਗੋਂ ਕਥਾ ਵਰਣਨ ਵਿਚ ਵੀ ਪੰਜਾਬੀ ਦੇ ਪਦ ਤੇ ਵਾਕ ਥਾਂ ਥਾਂ ਤੇ ਮਿਲਦੇ ਹਨ। ਇਕ ਉਦਾਹਰਣ ਵੇਖੋ:-

"ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, 'ਅਲੇਕੰ ਸਲਾਮੁ ਸਾਹਿਬ ਦੇ ਪਿਆਰੇ !' ਗੁਰੂ ਬਾਬਾ ਨਾਨਕ ਉਠਿ ਕਰਿ ਸਲਾਮੁ ਦਿਤਾ, ਦਸਤਪੰਜਾ ਲੈ ਮਿਲੇ, ਮਿਲਿ ਕਰਿ ਬੈਠਿ ਗਏ, ਲਗੇ ਸਾਹਿਬ ਦੀਆਂ ਬਾਤਾਂ ਕਰਣ। ਸਾਹਿਬ ਦੇ ਪਿਆਰਿਆਂ ਨੋ ਸਾਹਿਬ ਦੇ ਪਿਆਰੇ ਮਿਲੇ, ਲਗੇ ਸਾਹਿਬ ਦੀਆਂ ਬਾਤਾਂ ਕਰਣੇ ਦਿਲ ਬਦਿਲ ਥੀਂ। ਸਾਹਿਬ ਦੇ ਪਿਆਰੇ ਦਿਖਾ ਆਪਿ ਵਿਚਿ ਕਿਉਂ ਕਰਿ ਸਾਹਿਬ ਦੀਆਂ ਬਾਤਾਂ ਯਾਦਿ ਕਰਦੇ

ਹੈਨਿ। ਤਬ ਪੀਰ ਜਾਏ ਕਹਿਆ। ਜੇ 'ਗੁਰੂ ਬਾਬਾ ਨਾਨਕ ਜੀ ਤੂੰ ਵਡਾ ਬੁਜਰਕਵਾਰੁ ਹੈਂ', ਪਦੁ ਤੈਂ ਇਬੁ ਗੋਸਾ ਪਕੜਿ ਕਰਿ ਬੈਠਕ ਹਿਕੁ ਨ ਕੀਤੀਆ, ਹਿਕੁ ਕੋਈ ਖਾਦਮੁ ਅਤੇ ਰਖਿ ਕਰਿ ਜਿ ਬੈਠਿਆ ਸਾਹਿਬ ਦੀ ਬੰਦਗੀ ਵਿਚਿ ਰਹੀਐ ਅਜੈ ਫਿਰਣ ਹੀ ਵਿਚਿ ਖਿਆਲੁ ਹੈਂ?" [ਸਫ਼ਾ ੪੩੪-੪੩੫

ਇਹ ਨਿਰੋਲ ਪੰਜਾਬੀ ਹੈ! ਇਕ ਪਰਮਾਰਥ ਦਾ ਨਮੂਨਾ ਵੀ ਵੇਖੋ:—

"ਤਬ ਗੁਰੂ ਬਾਬੇ ਨਾਨਕ ਜੀ ਕਹਿਆ 'ਜਿ 'ਸਾਹ ਜੀ। ਕਈ ਵਾਰ ਆਂਵਦੇ ਰਹਾਂ, ਕਈ ਵਾਰ ਜਾਂਦੇ ਰਹਾਂ, ਕਈ ਮਿਤ੍ਰ ਖਾਦਮ ਕੀਤੇ ਸਾਹਿ ਜੀ! ਪਰ ਮਨੁ ਟਿਕਿਓ ਕਿਥਾਈ ਨਾਹੀਂ। ਉਹੁ ਜਿ ਸਾਹਿਬ ਖਸਮੁ ਹੈ ਸੁ ਆਪਣੈ ਨਜੀਕਿ ਢੋਈ ਦੇਂਦਾ ਨਾਹੀਂ, ਇਕਲਿਆਂ ਮਨੁ ਧੀਰਜੁ ਪਕੜਦਾ ਨਾਹੀਂ, ਟਿਕੀਐ ਸਿ ਕਿਉਂ ਕਰਿ ਟਿਕੀਐ। ਮਨੁ ਜਿ ਹੈ ਉਸੁ ਸਾਹਿਬ ਸਾਥਿ ਲਗਾ ਹੈ। ਹਉਂ ਉਸ ਸਾਹਿਬ ਵਿਟਹੁ ਕੁਰਬਾਣੁ ਕੁਰਬਾਣੁ ਜਾਂਈ, ਖੰਨੀਐ ਖੰਨੀਐ ਵੰਵਾਂ, ਉਸ ਸਾਹਿਬ ਵਿਟਹੁ। ਜੇ ਹਿਕੁ ਭੋਰੀ ਨਜਰਿ ਕਰੈ ਤਾਂ ਮੈਂ ਨਿਹਾਲੁ ਥੀਵਾਂ।" ਇਸ ਵਿਚ ਅਖੀਰ ਤੇ ਲਹਿੰਦੀ ਦਾ ਜ਼ੋਰ ਹੈ।

ਅਸਲ ਗਲ ਇਹ ਹੈ ਕਿ ਲੇਖਕ ਨੇ ਗੁਰੂ ਨਾਨਕ ਜੀ ਦੀ ਬਾਣੀ ਨੂੰ ਮੁੱਖ ਰਖਕੇ ਇਹ ਗੋਸ਼ਟਾਂ ਲਿਖੀਆਂ ਹਨ। ਬਾਣੀ ਦੇ ਅਨੁਸਾਰ ਹੀ ਪ੍ਰਸੰਗਾਂ ਦੀ ਕਲਪਨਾ ਕੀਤੀ ਗਈ ਹੈ ਤੇ ਫਿਰ ਉਸ ਦੀ ਵਿਆਖਿਆ ਪਰਮਾਰਥਾਂ ਦੇ ਰੂਪ ਵਿਚ ਕੀਤੀ ਗਈ ਹੈ, ਗੁਰੂ ਸਾਹਿਬ ਦੀ ਬਾਣੀ ਵਿਚ ਜਿਸ ਤਰ੍ਹਾਂ ਬੋਲੀ ਦੀ ਬਹੁ ਰੂਪਤਾ ਹੈ ਉਸੇ ਤਰ੍ਹਾਂ ਇਸ ਜਨਮ ਸਾਖੀ ਵਿਚ ਵੀ ਬੋਲੀ ਵੰਨ ਸਵੰਨੀ ਹੈ। ਜੇ ਗੁਰੂ ਸਾਹਿਬ ਦੀ ਬਾਣੀ-ਵਿਚ ਅਰਬੀ-ਫ਼ਾਰਸੀ ਦੇ ਸ਼ਬਦਾਂ ਦੀ ਬਹੁਲਤਾ ਹੈ ਤਾਂ ਪਰਮਾਰਥ ਵੀ ਉਸੇ ਤਰ੍ਹਾਂ ਦਾ ਹੈ। ਜੇ ਬਾਣੀ ਵਿਚ ਲਹਿੰਦੀ ਦਾ ਜ਼ੋਰ ਹੈ ਤਾਂ ਪਰਮਾਰਥ ਦੀ ਬੋਲੀ ਵੀ ਲਹਿੰਦੀ-ਬਹੁਲ ਹੈ। ਲਹਿੰਦੀ ਤੇ ਪੰਜਾਬੀ ਜਨਮ-ਸਾਖੀ ਵਿਚ ਅਕਸਰ ਉੱਥੇ ਵਰਤੀ ਗਈ ਹੈ ਜਿੱਥੇ ਮੁਸਲਮਾਨ ਪੀਰਾਂ ਫਕੀਰਾਂ ਨਾਲ ਬਾਬੇ ਜੀ ਦੀਆਂ ਗੋਸ਼ਟਾਂ ਹਨ। ਸਿੱਧਾਂ, ਜੋਗੀਆਂ, ਵੈਸ਼ਨਵਾਂ, ਗੋਬਿੰਦ ਲੋਕਾਂ ਆਦਿ ਨਾਲ ਗੋਸ਼ਟਾਂ ਵਿਚ ਅਤੇ ਹੋਰਨਾਂ ਪ੍ਰਸੰਗਾਂ ਵਿਚ ਅਕਸਰ ਖੜੀ ਬੋਲੀ ਹਿੰਦੀ ਦੀ ਵਰਤੋਂ ਮਿਲਦੀ ਹੈ ਪਰ ਵਿਚ ਵਿਚ ਕਿਤੇ ਕਿਤੇ ਪੰਜਾਬੀ ਦੇ ਪਰਸਰਗ, ਕ੍ਰਿਆਵਾਂ ਅਤੇ ਦੂਸਰੇ ਸ਼ਬਦ ਰੂਪ ਵਰਤੇ ਗਏ ਹਨ। ਭਾਵੇਂ ਕੁਝ ਗੋਸ਼ਟਾਂ, ਜਿਵੇਂ ਰਾਇ ਬੁਲਾਰ ਨਾਲ ਗੋਸ਼ਟਿ, ਵਿਆਹ ਬਾਰੇ ਗੋਸਟਿ ਆਦਿ ਵਿਚ ਸ਼ੁੱਧ ਪੰਜਾਬੀ ਦੀ ਵਰਤੋਂ ਹੈ, ਪਰੰਤੂ ਇਸ ਜਨਮਸਾਖੀ ਦੀ ਆਮ ਸ਼ੈਲੀ ਇਹ ਹੈ:—

"ਤਬ ਗੁਰੂ ਬਾਬਾ ਨਾਨਕੁ ਜੀ ਸਦਾ ਸਰਬਦਾ ਇਸਨਾਨੁ ਕਰਣੇ ਦਰੀਆਇ ਜਾਤਾ। ਏਕੁ ਨਫ਼ਰ ਸਾਥ ਜਾਤਾ। ਤਬ ਬਾਬਾ ਗੁਰੂ ਨਾਨਕੁ ਜੀ ਇਸਨਾਨੁ ਕਰਤਾ, ਉਹ ਕਪੜੇ ਕਪੜਿ ਨਫ਼ਰੁ ਘਾਟ ਉਪਰਿ ਬੈਠਿ ਰਹਤਾ। ਜਦਿ ਗੁਰੂ ਬਾਬਾ ਨਾਨਕੁ ਜੀ ਇਸਨਾਨ ਕਰਿ ਨਿਕਲਤਾ ਤਬ ਉਹ ਕਪੜੇ ਅਗੇ ਆਣਿ ਧਰਤਾ। ਬਾਬਾ ਨਾਨਕ ਜੀ ਪਗ ਬਾਂਧਿ ਕਰਿ, ਧੋਤੀ ਕਰਿ ਕਰਿ, ਚਾਦਰ ਓਢਿ ਕਰਿ, ਤਰਪਨ ਨੇਮ ਗਾਇਤ੍ਰੀ ਪੜਿ ਕਰਿ, ਸਿਮਰਨੁ ਧਿਆਨੁ ਪਰਮੇਸਰ ਕਾ ਕਰਿ ਕਰਿ ਬਾਹਰਿ ਦਰਿਆਵ ਊਪਰਿ ਤੇ ਘਰਿ ਆਇਕੈ ਆਇਕੈ ਪਰਮੇਸ਼ਰ ਕਾ ਕੀਰਤਨ ਕਰਤਾ। ਪੁਲਹੁ ਜੇਵੜੀ ਆਵੀ ਹਿਕਿ ਸੁਲਤਾਨ ਪੁਰਹੁ ਗੋਇੰਦਵਾਲ ਜਾਂਦਿਆਂ ਵਾਵੀਂ ਤਰਫ, ਗੋਇੰਦਵਾਲਹੁ ਸੁਲਤਾਨਪੁਰ ਦੈ ਪੁਲਿ ਚੜਿਆ ਨੋ ਦਾਹਣੀ ਤਰਫ ਗੁਰੂ ਬਾਬਾ ਜੀ ਪਹਰੁ ਰਾਤਿ ਨਾਵਣ ਗਇਆ।" [ਸਫ਼ਾ ੮੫]

ਜਨਮਸਾਖੀ ਵਿਚ ਇਸ ਭਾਂਤ ਭਿੰਨ ਭਿੰਨ ਬੋਲੀਆਂ ਦਾ ਰਲਾ ਹੋਣ ਕਰਕੇ ਇਸ ਦੀ ਪਦ ਰਚਨਾ ਇਕ ਤਰ੍ਹਾਂ ਦੀ ਨਹੀਂ ਹੋ ਸਕਦੀ। ਮੁੱਖ ਢਾਂਚਾ ਕਿਉਂਕਿ ਖੜੀ ਬੋਲੀ ਦਾ ਹੈ ਤੇ ਪਦ ਰਚਨਾ ਵਿਚ ਉਹ ਪੰਜਾਬੀ ਨਾਲ ਕਾਫ਼ੀ ਸਮਾਨਤਾ ਰਖਦੀ ਹੈ, ਇਸ ਲਈ ਅਸੀਂ ਇਥੇ ਖੜੀ ਬੋਲੀ ਦੀ ਪਦ ਰਚਨਾ ਨੂੰ ਹੀ ਆਧਾਰ ਮੰਨ ਕੇ ਉਸ ਦੀਆਂ ਵਿਸ਼ੇਸ਼ਤਾਵਾਂ ਦਾ ਵਰਣਨ ਕਰਦੇ ਹਾਂ।

## ਨਾਂਵ ਰੂਪ:–

ਨਾਂਵ ਸ਼ਬਦਾਂ ਦੇ ਅੰਤ ਵਿਚ ਔਂਕੜ ਤੇ ਸਿਹਾਰੀ ਦੀ ਵਰਤੋਂ ਬਹੁਤ ਮਿਲਦੀ ਹੈ, ਜਿਵੇਂ ਪਹਰੁ ਰਾਤਿ= ਪਹਰ ਰਾਤ; ਸਾਹਿਬੁ= ਸਾਹਿਬ; ਸੈਂਸਾਰੁ=ਸੰਸਾਰ; ਖਲਾਸੁ=ਖਲਾਸ; ਨਜਰਿ=ਨਜ਼ਰ, ਘਰਿ=ਘਰ ਆਦਿ। ਖੜੀ ਬੋਲੀ ਤੇ ਅੱਜ ਕਲ ਦੀ ਪੰਜਾਬੀ ਵਿਚ ਇਹ ਸ਼ਬਦ ਵਿਅੰਜਨਾਂਤ ਹਨ। ਇਸ ਲਈ ਇਹ ਪ੍ਰਸ਼ਨ ਸੁਭਾਵਿਕ ਹੀ ਉਠਦਾ ਹੈ ਕਿ ਕੀ ਜਨਮ-ਸਾਖੀ ਦੇ ਸਮੇਂ ਦੀ ਬੋਲੀ ਵਿਚ ਇਨ੍ਹਾਂ ਸ਼ਬਦਾਂ ਦੇ ਅੰਤ ਵਿਚ ਯਥਾ ਲਿਖਤ ਸ੍ਵਰ ਦਾ ਦਾ ਉੱਚਾਰਣ ਹੁੰਦਾ ਸੀ? ਇਸ ਗੱਲ ਦਾ ਨਿਸਚੇ ਕਰਨ ਲਈ ਸਾਡੇ ਪਾਸ ਕੋਈ ਪ੍ਰਮਾਣਿਕ ਸਾਮਗ੍ਰੀ ਨਹੀਂ। ਜਨਮ-ਸਾਖੀ ਵਿਚ ਜਿਸ ਤਰ੍ਹਾਂ ਅੰਤ ਵਿਚ ਔਂਕੜ ਤੇ ਸਿਹਾਰੀ ਦੀ ਵਰਤੋਂ ਮਿਲਦੀ ਹੈ ਉਸ ਤੋਂ ਕਿਸੇ ਨਿਯਮ ਦੀ ਸਥਾਪਨਾ ਵੀ ਨਹੀਂ ਕੀਤੀ ਜਾ ਸਕਦੀ। ਸੰਭਵ ਹੈ ਕਿ ਲਿਖਤ ਵਿਚ ਔਂਕੜ ਤੇ ਸਿਹਾਰੀ ਦੀ ਵਰਤੋਂ ਪੁਰਾਣੀ ਪਰੰਪਰਾ ਦਾ ਪਾਲਨ-ਮਾਤਰ ਹੋਵੇ ਤੇ ਉੱਚਾਰਣ ਵਿਚ ਇਹ ਸ਼ਬਦ ਅੱਜ ਵਾਂਗ ਵਿਅੰਜਨਾਂਤ ਹੋਣ ਯਾ ਇਨ੍ਹਾਂ ਦੇ ਅੰਤ ਵਿਚ ਇਕ ਮੱਧਮ ਜੇਹਾ ਸ੍ਵਰ ਬੋਲਿਆ ਜਾਂਦਾ ਹੋਵੇ। ਨਾਂਵ ਸ਼ਬਦਾਂ ਦੇ ਅੰਤ ਵਿਚ ਔਂਕੜ ਤੇ ਸਿਹਾਰੀ ਦੀ ਵਰਤੋਂ ਸੰਸਕ੍ਰਿਤ-ਮੂਲਕ ਤਦਭਵ ਸ਼ਬਦਾਂ ਵਿਚ ਹੀ ਨਹੀਂ, ਸਗੋਂ ਅਰਬੀ-ਫ਼ਾਰਸੀ ਤੋਂ ਆਏ ਸ਼ਬਦਾਂ ਵਿਚ ਵੀ ਉਸੇ ਤਰ੍ਹਾਂ ਮਿਲਦੀ ਹੈ, ਜਿਵੇਂ ਸਲਾਮਤਿ=ਸਲਾਮਤ, ਸਾਹਿਬੁ—ਸਾਹਿਬ ਆਦਿ।

ਨਾਂਵਾਂ ਦੇ ਅਤਿਰਿਕਤ ਸਰਵ-ਨਾਂਵ, ਵਿਸ਼ੇਸ਼ਣ ਤੇ ਕ੍ਰਿਆ ਵਿਸ਼ਸ਼ਣ ਸ਼ਬਦਾਂ ਨਾਲ ਵੀ ਔਂਕੜ ਤੇ ਸਿਹਾਰੀ ਦੀ ਵਰਤੋਂ ਮਿਲਦੀ ਹੈ, ਜਿਵੇਂ ਉਸੁ=ਉਸ, ਸੁਧੁ=ਸੁੱਧ, ਪਾਸਿ=ਪਾਸ, ਸਾਥਿ=ਸਾਥ, ਆਦਿ।

ਦੀਰਘ ਸ੍ਵਰ-ਅੰਤ ਨਾਂਵ ਅਜ ਕਲ ਵਾਂਗ ਹੀ ਆ=ਅੰਤ, ਈ-ਅੰਤ ਤੇ ਊ-ਅੰਤ ਮਿਲਦੇ ਹਨ। ਆ=ਅੰਤ ਪੁਲਿੰਗ ਨਾਵਾਂ ਦੇ ਇਕ ਵਚਨ ਵਿਕਾਰੀ ਰੂਪ ਏ-ਅੰਤ ਹੁੰਦੇ ਹਨ ਤੇ ਇਸਤ੍ਰੀਲਿੰਗ ਨਾਂਵਾਂ ਦਾ ਵਿਕਾਰੀ ਰੂਪ ਉਹੀ ਰਹਿੰਦਾ ਹੈ। ਈ-ਅੰਤ ਪੁਲਿੰਗ ਤੇ ਇਸਤ੍ਰੀ-ਲਿੰਗ ਨਾਵਾਂ ਦਾ ਵਿਕਾਰੀ ਰੂਪ ਵੀ ਉਹੀ ਰਹਿੰਦਾ ਹੈ। ਊ-ਅੰਤ ਨਾਂਵ ਕੇਵਲ ਪੁਲਿੰਗ ਹੁੰਦੇ ਹਨ। ਵਾਸਤਵ ਵਿਚ ਖੜੀ ਬੋਲੀ ਤੇ ਪੰਜਾਬੀ ਦੀ ਇਹ ਸਮਾਨ ਵਿਸ਼ੇਸ਼ਤਾ ਹੈ।

ਸੰਬੋਧਨ ਵਿਚ 'ਨਾਨਕਾ' 'ਮਰਦਾਨਿਆ', 'ਪੁਰਖਾ' ਆਦਿ ਰੂਪ-ਪੰਜਾਬੀ ਪ੍ਰਭਾਵ ਦੇ ਸੂਚਕ ਹਨ।

## ਪਰਸਰਗ:–

ਖੜੀ ਬੋਲੀ ਤੇ ਪੰਜਾਬੀ ਵਿਚ ਜਿਥੇ ਕਰਤਾ ਨਾਲ 'ਨੇ' ਦੀ ਵਰਤੋਂ ਹੁੰਦੀ ਹੈ, ਜਨਮ-ਸਾਖੀ ਦੀ ਬੋਲੀ ਵਿਚ ਉਸ ਦਾ ਅਭਾਵ ਹੈ। ਕਰਮ ਨਾਲ 'ਕੰਉ' ਪਰਸਰਗ ਦੀ ਵਰਤੋਂ ਅਧਿਕ ਮਿਲਦੀ ਹੈ। ਇਹ ਖੜੀ ਬੋਲੀ ਦੇ 'ਕੋ' ਦਾ ਪੁਰਾਣਾ ਰੂਪ ਹੈ। ਪੰਜਾਬੀ 'ਨੂੰ' ਦੇ ਪੁਰਾਣੇ ਰੂਪ 'ਨੋ' ਦੀ ਵਰਤੋਂ ਵੀ ਮਿਲਦੀ ਹੈ। ਕਰਣ ਕਾਰਨ ਦਾ ਚਿੰਨ੍ਹ 'ਸਾਥਿ' 'ਸੰਉ' ਹਨ, ਪਰ 'ਨਾਲਿ' ਪਰਸਰਗ ਦੀ ਵਰਤੋਂ ਵੀ ਮਿਲਦੀ ਹੈ। ਅਪਾਦਾਨ ਲਈ 'ਤੇ' ਵਰਤਿਆ ਜਾਂਦਾ ਹੈ, ਅੱਜ ਕਲ ਦਾ ਪੰਜਾਬੀ 'ਤੋਂ' ਤੇ ਹਿੰਦੀ 'ਸੇ' ਨਹੀਂ ਮਿਲਦਾ। ਸੰਬੰਧ ਦੱਸਣ ਲਈ 'ਕਾ, ਕੇ ਕੀ' ਦੀ ਵਰਤੋਂ ਅਧਿਕ ਹੈ, ਪਰ ਪੰਜਾਬੀ 'ਦਾ, ਦੇ, ਦੀ' ਵੀ ਮਿਲਦੇ ਹਨ। ਪੰਜਾਬੀ ਬਹੁ ਵਚਨ 'ਦੀਆਂ' ਵਾਂਗ 'ਕੀਆਂ' ਰੂਪ ਵਰਤਿਆ ਜਾਂਦਾ ਹੈ। ਅਧਿਕਰਣ ਵਿਚ ਅਧਿਕਤਰ 'ਮਹਿ' ਯਾਂ ਮਹਿ' ਵਰਤਿਆ ਜਾਂਦਾ ਹੈ, ਜਿਹੜਾ ਹਿੰਦੀ 'ਮੇਂ' ਦਾ ਹੀ ਪੁਰਾਣਾ ਰੂਪ ਹੈ।

## ਸਰਵ ਨਾਂਵ:–

ਖੜੀ ਬੋਲੀ ਦੇ 'ਯਹ, ਵਹ' ਦੀ ਥਾਂ 'ਏਹੁ, ਓਹੁ' 'ਜੋ, ਸੋ' ਦੀ ਥਾਂ 'ਜਿ, ਸਿ,' 'ਉਨ੍ਹੋਂ ਨੇ' ਦੀ ਥਾਂ 'ਉਨਹੁ': 'ਤੁਮੇਂ' ਦੀ ਥਾਂ 'ਤੁਮਹੁ' ਆਦਿ ਦੀ ਵਰਤੋਂ ਮਿਲਦੀ ਹੈ। 'ਮੈਂ' ਦੀ ਥਾਂ 'ਹੰਉ' ਤੇ 'ਹਮ,ਤੁਮ' ਦੀ ਥਾਂ 'ਅਸੀਂ',ਤੁਸੀਂ ਵੀ ਮਿਲਦੇ ਹਨ। ਪੰਜਾਬੀ 'ਕੀ' ਦੀ ਥਾਂ 'ਕਿਆ' ਮਿਲਦਾ ਹੈ।

## ਕ੍ਰਿਯਾ ਵਿਸ਼ੇਸ਼ਣ:–

ਕਾਲ ਵਾਚਕ ਕ੍ਰਿਯਾ ਵਿਸ਼ੇਸ਼ਣ 'ਜਬ, ਤਬ' ਹੀ ਅਧਿਕਤਰ ਵਰਤੇ ਜਾਂਦੇ ਹਨ, ਪਰੰਤੂ 'ਜਬ' ਦੇ ਨਾਲ ਨਾਲ

ਪੰਜਾਬੀ 'ਜਦ' ਦੀ ਵਰਤੋਂ ਦੀ ਮਿਲਦੀ ਹੈ। ਇਸੇ ਤਰ੍ਹਾਂ 'ਆਜ' ਦੇ ਨਾਲ 'ਅੱਜ' ਮਿਲਦਾ ਹੈ।

ਪੰਜਾਬੀ 'ਤਾਂ' ਨਾਲੋਂ ਹਿੰਦੀ 'ਤਉ' (=ਤੋਂ) ਹੀ ਅਧਿਕ ਮਿਲਦਾ ਹੈ, 'ਨਹੀਂ ਤਾਂ' ਦੀ ਥਾਂ 'ਨਾਤਰ ਮਿਲਦਾ ਹੈ,ਜਿਹੜਾ ਪੁਰਾਣੀ ਹਿੰਦੀ ਹੈ। ਹਿੰਦੀ 'ਜਿਉ ਤਿਉ'(=ਜਯੋਂ ਤਯੋਂ) ਦੀ ਵਰਤੋਂ ਆਮ ਹੈ। ਹਿੰਦੀ 'ਕੁਛ' ਕਿਛੁ ਦੇ ਰੂਪ ਵਿਚ ਮਿਲਦਾ ਹੈ। ਹਿੰਦੀ 'ਆਗੇ' ਅਤੇ ਪੰਜਾਬੀ 'ਅੱਗੇ' ਦੋਵੇਂ ਮਿਲਦੇ ਹਨ। ਖੜੀ ਬੋਲੀ ਦੇ 'ਯਹਾਂ, ਵਹਾਂ' ਦੀ ਥਾਂ 'ਈਹਾਂ', 'ਊਹਾਂ' ਵਰਤੇ ਹਨ ਤੇ 'ਇਤਨਾ' ਦੀ ਥਾਂ 'ਏਤਨਾ'।

**ਵਿਸ਼ੇਸ਼ਣ:-**

ਅੰਤ ਵਿਚ ਔਂਕੜ ਦੀ ਵਰਤੋਂ ਵਿਸ਼ੇਸ਼ਣਾਂ ਨਾਲ ਵੀ ਮਿਲਦੀ ਹੈ। ਸੰਖਿਆਵਾਚਕ ਵਿਸ਼ੇਸ਼ਣ ਅਧਿਕਤਰ ਹਿੰਦੀ ਦੇ ਹਨ, ਪਰੰਤੂ ਪੰਜਾਬੀ ਦੇ ਪੰਜ, ਛੇ, ਸੱਤ ਵੀ ਮਿਲਦੇ ਹਣ।

**ਕ੍ਰਿਯਾ ਰੂਪ:-**

ਵਰਤਮਾਨ ਕਾਲ ਵਿਚ ਧਾਤੂ ਨਾਲ ਅਧਿਕਤਰ 'ਤਾ ਹੈ' ਜੋੜਿਆ ਜਾਂਦਾ ਹੈ, ਪਰੰਤੂ 'ਦਾ ਹੈ' ਵਾਲੇ ਰੂਪ ਵੀ ਮਿਲਦੇ ਹਨ ਜਿਵੇਂ 'ਜਾਂਦਾ ਹੈ' ਹੋਦਾ ਹੈ, ਆਦਿ। 'ਹੈ' ਦਾ ਬਹੁਵਚਣ 'ਹੈ, ਹੈਂ ਤੇ 'ਹੈਨਿ' ਮਿਲਦੇ ਹਨ, ਕਿਤੇ ਕਿਤੇ 'ਹਨ' ਬੀ ਮਿਲਦਾ ਹੈ। 'ਤਾ ਹੈ' ਵਾਲੇ ਕੁਝ ਪ੍ਰਯੋਗ ਵਿਚਿਤ੍ਰ ਪ੍ਰਕਾਰ ਦੇ ਮਿਲਦੇ ਹਨ, ਜਿਵੇਂ 'ਕਹੀਤਾ, ਪਾਈਤਾ; ਜਾਣੀਤਾ' ਆਦਿ। ਇਹ ਪ੍ਰਯੋਗ ਕਰਮ-ਵਾਚਯ ਵਿਚ ਹਨ ਤੇ ਇਨ੍ਹਾਂ ਦਾ ਅਰਥ ਕ੍ਰਮ ਨਾਲ 'ਕਹਿਆ ਜਾਂਦਾ', 'ਪਾਇਆ ਜਾਂਦਾ', ਤੇ 'ਜਾਣਿਆ ਜਾਂਦਾ' ਹੈ। ਮੱਧਵਰਤੀ ਈ ( ੀ ) ਦੀ ਵਰਤੋਂ ਲਹਿੰਦੀ ਦੇ ਪ੍ਰਭਾਵ ਕਰ ਕੇ ਹੈ। 'ਹੈ' ਦੇ ਅਤਿਰਿਕਤ 'ਹਉ' ਮਿਲਦਾ ਹੈ ਤੇ 'ਹੂੰ' ਲਈ 'ਹੰਉ' ਤੇ 'ਹਾਂ'; ਜਿਵੇਂ ਜਾਣਤਾ ਹਾਂ, 'ਜਾਤਾ ਹੰਉ' ਆਦਿ ਹਨ।

ਭੂਤ-ਕਾਲ ਵਿਚ ਹੂਆ, ਹੋਆ ਤੇ ਭੈਆ ਮਿਲਦੇ ਹਨ। ਸਹਾਇਕ ਕ੍ਰਿਆ ਦੇ ਰੂਪ ਵਿਚ ਥਾ. ਥੇ ਦੀ ਵਰਤੋਂ ਕੀਤੀ ਗਈ ਹੈ, ਪਰੰਤੂ ਸੀ, ਸਾ ਵੀ ਕਿਤੇ-ਕਿਤੇ ਮਿਲਦੇ ਹਨ।

ਭਵਿੱਖਤਕਾਲ ਦੇ ਰੂਪਾਂ ਵਿਚ ਪ੍ਰਥਮ ਪੁਰਸ਼ ਵਿਚ ਗਾ ਤੋਂ ਪਹਿਲਾਂ ਇ ਯਾ ਹਿ ਮਿਲਦਾ ਹੈ, ਜਿਵੇਂ ਹੋਇਗ (=ਹੋਗਾ), ਸਵਰਹਿਗੇ (=ਸਵਰੇਂਗੇ) ਆਦਿ ਤੇ ਮੱਧਮ-ਪੁਰਸ਼ ਵਿਚ 'ਹੁ' ਜਿਵੇਂ ਗਾਵਹੁਗੇ=ਗਾਓਗੇ, ਗਾਵੋਗੇ।

**ਵਾਕ ਰਚਨਾ:-**

ਵਾਕ-ਰਚਨਾ ਆਮ ਤੌਰ ਤੇ ਅੱਜ ਕਲ ਵਾਂਗ ਹੀ ਹੈ, ਪਰੱਤੂ ਕਿਤੇ-ਕਿਤੇ ਸ਼ਬਦਾਂ ਦੇ ਕ੍ਰਮ ਵਿਚ ਭੇਦ ਮਿਲਦਾ ਹੈ, ਜਿਵੇਂ—'ਤਬ ਜਾ ਦੇਖੈ ਤਉ ਊਹਾ ਏਕੁ ਦੇਹਰਾ ਹੈ ਗਚਗੀਰੀ", "ਹੁਣਿ ਈਹਾਂ ਅਸਾਡੀ ਠਵਰੁ ਬੈਠਣ ਦੀ ਹੈ, "ਜਿਉ ਗੁਰੂ ਬਾਬਾ ਤਪਿਸਆ ਬੈਠਾ ਤਿਉ ਬਾਬੇ ਬੈਠੇ ਬਰਸ ਦਿਨਾਂ ਗੁਜਰ ਗੈਆ ਧਿਆਨ ਕੀਤੈ"। ਮਾਤਾ ਪਿਤਾ ਭਾਈ ਭਤੀਜੇ ਸਭਿ ਮਿਲਿ ਆਏ ਗੁਰੂ ਬਾਬੇ ਨਾਨਕ ਜੀ ਪਾਸਿ' ਆਦਿ।

**ਸ਼ਬਦਾਵਲੀ:-**

ਜਨਮ-ਸਾਖੀ ਦੀ ਸ਼ਬਦਾਵਲੀ ਤਦਭਵ ਪ੍ਰਧਾਨ ਹੈ ਅਰਥਾਤ ਸੰਸਕ੍ਰਿਤ ਸ਼ਬਦਾਂ ਦੇ ਤਦਭਵ ਰੂਪਾਂ ਦੀ ਵਰਤੋਂ ਕੀਤੀ ਗਈ ਹੈ। ਪਰੰਤੂ ਜਿਥੇ ਮੁਸਲਮਾਨ ਪੀਰਾਂ ਫਕੀਰਾਂ ਆਦਿ ਨਾਲ ਗੱਲ-ਬਾਤ ਹੈ ਉਥੇ ਅਰਬੀ ਫਾਰਸੀ ਦੇ ਸ਼ਬਦ ਅਧਿਤਕਤਰ ਤਤਸਮ ਰੂਪ ਵਿਚ ਵਰਤੇ ਗਏ ਹਨ, ਭਾਵੇਂ ਲਿਪੀ ਦੀ ਭਿੰਨਤਾ ਕਰ ਕੇ ਉਹ ਸ਼ੁੱਧ ਰੂਪ ਵਿਚ ਨਹੀਂ ਲਿਖੇ ਜਾ ਸਕੇ ਹਨ।

—00—

# ੪. ਇਤਿਹਾਸਕ ਵਿਸ਼ੇਸ਼ਤਾ

## (ੳ) ਇਸ ਜਨਮ ਸਾਖੀ ਦੀ ਇਤਿਹਾਸਕ ਮਹਾਨਤਾ

(ਸੰਪਾਦਕ)

ਭੂਮਕਾ ਵਿਚ ਦੱਸਿਆ ਜਾ ਚੁਕਾ ਹੈ ਕਿ ਇਸ ਜਨਮ ਸਾਖੀ ਦਾ ਰਚਨਕਾਲ ਸਤਾਰਵੀਂ ਸ਼ਤਾਬਦੀ ਈਸਵੀ ਦੇ ਪਹਿਲੇ ਦਹਾਕੇ ਤੇ ੧੬੫੯ ਈਸਵੀ ਤੋਂ ਪਹਿਲਾਂ ਦਾ ਹੈ ਕਿਉਂਕਿ ਹਰਿ ਜੀ "ਗੋਸ਼ਟਾਂ ਮਿਹਰਵਾਨ ਜੀ" ਵਿਚ ਲਿਖਦੇ ਹਨ ਕਿ ਇਹ ਗੋਸ਼ਟਾਂ ਬਾਬਾ ਪ੍ਰਿਥੀ ਚੰਦ ਜੀ ਦੇ ਅਕਾਲ ਚਲਾਣੇ ਤੋਂ ਪਹਿਲਾਂ ਹੀ ਲਿਖੀਆਂ ਗਈਆਂ ਸਨ[1]। ਗਿਆਨ ਰਤਨਾਵਲੀ ਜਾਂ ਜਨਮ ਸਾਖੀ ਭਾਈ ਮਨੀ ਸਿੰਘ ਜੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਤੇ ਦੱਸਦੀ ਹੈ ਕਿ ਇਹ ਮਿਹਰਵਾਨ ਜੀ ਦੀਆਂ ਗੋਸ਼ਟਾਂ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਤੋਂ ਪਹਿਲਾਂ ਰਚੀਆਂ ਗਈਆਂ ਸਨ। ਕਰਤਾ ਗਿਆਨ ਰਤਨਾਵਲੀ ਲਿਖਦਾ ਹੈ:—

'ਇਕ ਸਮੇਂ ਭਾਈ ਮਨੀ ਸਿੰਘ ਥੀ ਸਿਖਾਂ ਪ੍ਰਸ਼ਨ ਕੀਤਾ ਕਿ ਗੋਸਟ ਜਨਮ ਸਾਖੀ ਪਹਿਲੀ ਪਾਤਸ਼ਾਹੀ ਦੀ ਅਰ ਉਸ ਵਿਚ ਛੋਟੇ ਮੇਲ ਵਾਲਿਆਂ ਨੇ ਕਈ ਜੁਗਤਾਂ ਅਣ-ਬਣਦੀਆਂ ਪਾਇ ਦਿਤੀਆਂ ਹੈਨ......ਜੈਸੇ ਦੁਧ ਮੈ ਪਾਣੀ ਰਲਾਇ ਦਿਚੇ ਤੇ ਹੰਸ ਉਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ। ਤੈਸੇ ਤੁਸੀ ਮਹਾਂ ਹੰਸ ਹੋ ਕ੍ਰਿਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆ ਦੇ ਬਚਨ ਭਿੰਨ ਭਿੰਨ ਕਰ ਦੇਵੋ ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ ਕਿ ਜਿਸ ਸਮੇ ਪੰਜਵੇਂ ਪਾਤਸ਼ਾਹ ਸ੍ਰੀ ਗ੍ਰੰਥ ਸਾਹਿਬ ਦੀ ਮਿਰਜਾਦਾ ਕੀਤੀ ਹੈ ਤਿਸ ਸਮੇਂ ਸਿਖਾਂ ਅਰਦਾਸ ਕੀਤੀ ਜੋ ਗੋਸ਼ਟਾਂ ਦੀ ਮਿਰਜਦਾ ਕੋਈ ਹੋਈ ਨਹੀ ਮਤਿ ਪੰਜਾਂ ਮੇਲ ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇ ਕੇ ਸਿਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਜੋ ਗੁਰੂ ਦੇ ਸਿਖ ਉਸ ਵਾਰ ਦੇ ਅਨੁਸਾਰੀ ਸਾਖੀ ਨੂੰ ਸੁਨਣ ਪੜ੍ਹਨਗੇ ਤਾਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ ਸੋਈ ਜਨਮ ਸਾਖੀ ਹੈ[2]।'

ਉਪਰੋਕਤ ਟੂਕ ਤੋਂ ਸਪਸ਼ਟ ਹੈ ਕਿ ਇਹ ਜਨਮ ਸਾਖੀ, ਜਿਸ ਨੂੰ ਭਾਈ ਮਨੀ ਸਿੰਘ ਜੀ ਨੇ "ਗੋਸ਼ਟਾਂ" ਕਰ ਕੇ ਲਿਖਿਆ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਤੋਂ ਪਹਿਲਾਂ ਦੀ ਰਚਨਾ ਹੈ। ਹੁਣ ਵੇਖਣ ਵਾਲੀ ਗੱਲ ਇਹ ਹੈ ਕਿ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਰਚਨ ਕਾਲ ਕੀ ਹੈ। ਇਸ ਦਾ ਨਿਰਨਾ ਨਿਮਨ ਲਿਖਤ ਗੱਲਾਂ ਤੋਂ ਹੋ ਸਕਦਾ ਹੈ। ਇਹ ਗੱਲ ਸੰਭਵ ਹੈ ਕਿ ਭਾਈ ਗੁਰਦਾਸ ਜੀ ਨੇ ਵੱਖ ਵੱਖ ਵਾਰਾਂ ਤੇ ਉਨ੍ਹਾਂ ਵਿਚ ਆਈਆਂ ਪਉੜੀਆਂ ਵੱਖ ਵੱਖ ਸਮੇਂ ਉਚਾਰਨ ਕੀਤੀਆਂ ਹੋਣ। ਪਰ ਅਸੀਂ ਉਨ੍ਹਾਂ ਦੀ ਮੌਜੂਦਾ ਤਰਤੀਬ ਤੇ ਉਨ੍ਹਾਂ ਵਿਚ ਆਏ ਇਸ਼ਾਰਿਆਂ ਤੋਂ ਉਸ ਦੇ ਸਮੇਂ ਦਾ ਨਿਰਣਾ ਕਰਨ ਦਾ ਯਤਨ ਕਰਾਂਗੇ :—

---

[1] 'ਗੋਸਟਾਂ ਮਿਹਰਵਾਨ ਜੀ', ਪਤ੍ਰਾ ੩੫੧

[2] 'ਜਨਮ ਸਾਖੀ ਭਾਈ ਮਨੀ ਸਿੰਘ' (ਛਾਪ ਬੰਬਈ) ਪੱਥਰ ਦਾ ਛਾਪਾ ਪੰਨਾ ੧—੨

੧. ਭਾਈ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ ਭਾਈ ਗੁਰਦਾਸ ਜੀ ਨੇ ਮੀਣਿਆਂ ਦੀ ਵਾਰ ਅਥਵਾ ੩੬ ਵੀਂ ਵਾਰ ਪ੍ਰਿਥੀ ਚੰਦ ਜੀ ਦੇ ਹੇਰ ਪਿੰਡ ਜਾਣ ਪਿਛੋਂ ਲਿਖੀ। ੧੫੯੯ ਈਸਵੀ ਤਕ ਪ੍ਰਿਥੀ ਚੰਦ ਜੀ ਦਾ ਅੰਮ੍ਰਿਤਸਰ ਵਿਚ ਰਹਿਣਾ ਸਿਧ ਹੁੰਦਾ ਹੈ । ਇਸ ਲਈ ਭਾਈ ਗੁਰਦਾਸ ਜੀ ਦੀ ਇਹ ੩੬ਵੀਂ ਵਾਰ ੧੫੯੯ ਤੋਂ ਪਿਛੋਂ ਲਿਖੀ ਗਈ।

੨. ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਹੀ ਲਿਖਿਆ ਹੈ:—

ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ॥
ਅਰਜਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ॥

ਜਿਸ ਤੋਂ ਸਿਧ ਹੁੰਦਾ ਹੈ ਕਿ ਭਾਈ ਗੁਰਦਾਸ ਜੀ ਦੀ ਇਹ ਵਾਰ ਸਾਰੀ ਯਾ ਇਹ ਪਉੜੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਗੱਦੀ ਤੇ ਬੈਠਣ ਸਮੇਂ ਤੋਂ ਪਿਛੋਂ ਲਿਖੀ। ਸ੍ਰੀ ਗੁਰੂ ਹਰਿਗੋਬਿੰਦ ਜੀ ੧੬੦੬ ਈਸਵੀ ਵਿਚ ਗੱਦੀ ਤੇ ਬੈਠੇ। ਸੋ ਇਹ ੧੬੦੬ ਤੋਂ ਪਿਛੋਂ ਦੀ ਰਚਨਾ ਸਹੀ ਹੋਈ।

੩, ਭਾਈ ਗੁਰਦਾਸ ਜੀ ਦਾ ਦਿਹਾਂਤ ੧੬੩੭ ਈਸਵੀ ਵਿਚ ਹੋਇਆ। ੧੬੩੭ ਤੋਂ ਪਹਿਲਾਂ ਹੀ ਇਹ ਵਾਰਾਂ ਲਿਖੀਆਂ ਜਾ ਚੁਕੀਆਂ ਸਨ।

੪. ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੪੮ਵੀਂ ਪਉੜੀ ਵਿਚ ਲਿਖਿਆ ਹੈ।

"ਦਲ ਭੰਜਨ ਗੁਰ ਸੂਰਮਾ ਵਡਜੋਧਾ ਬਹੁ ਪਰਉਪਕਾਰੀ"

"ਦਲ ਭੰਜਨ' ਦਲਾਂ ਦੇ ਨਾਸ਼ ਕਰਨ ਵਾਲਾ 'ਸੂਰਮਾ' ਬਹਾਦਰ ਤੇ ਵੱਡਾ ਯੋਧਾ ਕਰ ਕੇ ਗੁਰੂ ਜੀ ਨੂੰ ਲਿਖਿਆ ਹੈ ਜਿਸ ਥੋਂ ਇਹ ਸਮਝ ਪੈਂਦੀ ਹੈ ਕਿ ਜਿਸ ਵੇਲੇ ਇਹ ਵਾਰ ਜਾ ਪਉੜੀ ਰਚੀ ਗਈ ਉਸ ਵੇਲ ਗੁਰੂ ਹਰਿਗੋਬਿੰਦ ਸਾਹਿਬ ਜੀ ਮੁਗਲ ਸੈਨਾ ਦੇ ਦੱਲਾਂ ਨੂੰ ਨਾਸ ਕਰ ਚੁਕੇ ਸਨ ਜਾਂ ਨਾਸ ਕਰ ਰਹੇ ਸਨ, ਉਨ੍ਹਾਂ ਦੀ ਸਰੀਰਕ ਸੂਰਮਗਤੀ ਦਾ ਪ੍ਰਗਟਾਅ ਹੋ ਚੁਕਾ ਸੀ ਜਾਂ ਹੋ ਰਿਹਾ ਸੀ। ਉਹ ਸੰਗਤਾਂ ਵਿਚ ਮਹਾਂਯੋਧੇ ਬਣ ਚੁਕੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੁਗਲ ਸੈਨਾ ਦੇ ਨਾਲ ਪਹਿਲੀ ਲੜਾਈ ਸ਼ਾਹਜਹਾਨ (੧੬੨੭-੧੬੫੮) ਦੇ ਵਕਤ ਵਿਚ ਹੋਈ ਤੇ ਇਹ ਲੜਾਈ ੧੬੨੮ ਈਸਵੀ ਵਿਚ ਹੋਈ ਮੰਨੀ ਜਾਂਦੀ ਹੈ।

੫. ਭਾਈ ਗੁਰਦਾਸ ਜੀ ਦੀ ਬਾਬਾ ਪ੍ਰਿਥੀ ਚੰਦ ਸੰਬੰਧੀ ਰਚੀ ਵਾਰ ਨੂੰ ਛੱਤੀਵਾਂ ਅੰਕ ਦੇਣਾ ਵੀ ਸਿੱਧ ਕਰਦਾ ਹੈ ਕਿ ਭਾਈ ਸਾਹਿਬ ਨੇ ਆਪਣੀਆਂ ਵਾਰਾਂ ਦੀ ਮੌਜੂਦਾਂ ਤਰਤੀਬ, ਜਿਹੜੀ ਕਿ ਸਾਡੇ ਤੱਕ ਪਹੁੰਚੀ ਹੈ, ਨੂੰ ਬਾਬਾ ਪ੍ਰਿਥੀ ਚੰਦ ਦੇ ਦਿਹਾਂਤ ਪਿਛੋਂ ਹੋਂਦ ਵਿਚ ਆਂਦਾ। ਬਾਬਾ ਪ੍ਰਿਥੀ ਚੰਦ ੧੬੧੯ ਈਸਵੀ ਵਿਚ ਚਲਾਣਾ ਕਰ ਗਏ ਸਨ ਇਸ ਲਈ ਉਨ੍ਹਾਂ ਦੇ ਸੰਬੰਧ ਵਿਚ ਰਚੀ ਵਾਰ ਜੋ ਵਾਰਾਂ ਦੇ ਸੰਪਾਦਨ ਸਮੇਂ ਕੋਈ ਚੋਖੀ ਵਿਸ਼ੇਸ਼ਤਾ ਨਹੀਂ ਸੀ ਰਖਦੀ ਨੂੰ ਆਪ ਨੇ ਛੱਤੀਵਾਂ ਅੰਕ ਦਿੱਤਾ।

ਇਸ ਤਰ੍ਹਾਂ ਮਿਹਰਵਾਨ ਰਚਿਤ ਜਨਮ ਸਾਖੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਵੀ ਪਹਿਲਾਂ ਦੀ ਰਚਨਾ ਸਿੱਧ ਹੁੰਦੀ ਹੈ।

ਵਲਾਇਤ ਵਾਲੀ ਜਨਮ ਸਾਖੀ ਦਾ ਇਕ ਉਤਾਰਾ ਕੋਲ ਬ੍ਰੂਕ ਵਿਲੀਅਮ ਇੰਗਲੈਂਡ ਲੈ ਗਿਆ ਸੀ ਤੇ ਇਸ ਕਰਕੇ ਇਸ ਨੂੰ ਵਲਾਇਤ ਵਾਲੀ ਜਨਮ ਸਾਖੀ ਕਹਿੰਦੇ ਹਨ। ਇਸ ਨੂੰ ਭਾਈ ਸਾਹਿਬ ਵੀਰ ਸਿੰਘ ਜੀ ਨੇ ਸੰਪਾਦਨ ਕਰਕੇ 'ਪੁਰਾਤਨ ਜਨਮ ਸਾਖੀ' ਨਾਮ ਦੇ ਕੇ ਛਾਪਿਆ ਹੈ। ਮੈਕਾਲਿਫ ਸਾਹਿਬ ਵਾਲੀ ਜਨਮ ਸਾਖੀ ਤੇ ਹਾਫਿਜ਼ਾਬਾਦ ਵਾਲੀ ਜਨਮ ਸਾਖੀ ਵੀ ਇਸੇ ਹੀ ਜਨਮ ਸਾਖੀ ਦੇ ਮਿਲਦੇ ਜੁਲਦੇ ਉਤਾਰੇ ਹਨ[2]। ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ:—

---

[1]ਵਿਸਥਾਰ ਲਈ ਵੇਖੋ ਸੰਪਾਦਕ ਦਾ ਲਿਖਿਆ ਅਰੰਭਕਾ ਦਾ ਪਹਿਲਾ ਲੇਖ "ਜੀਵਨ ਮਿਹਰਵਾਨ ਜੀ"

[2]ਵੇਖੋ ਮੈਕਾਲਿਫ ਸਾਹਿਬ ਵਾਲੀ ਜਨਮ ਸਾਖੀ

"ਕਲਜੁਗ ਚਾਰ ਹਜ਼ਾਰ ਸਤ ਸੈ ਪੈਤੀਸ ਬਰਸ ਵਰਤਿਆ ਹੈ" ਜੇਕਰ ਇਸ ਸੰਮਤ ਨੂੰ ਈਸਵੀ ਸੰਮਤ ਵਿਚ ਵੇਖਣ ਲਈ ਸਵਾਮੀ ਕਨੂੰ ਪਿਲੇ ਦੀ ਜੰਤਰੀ ਨੂੰ ਵਰਤੀਏ ਤਾਂ ਪਤਾ ਲਗਦਾ ਹੈ ਕਿ ਇਹ ਸੰਨ ੧੬੩੪ ਈਸਵੀ ਸੀ, ਜਿਸ ਤੋਂ ਸਿਧ ਹੁੰਦਾ ਹੈ ਕਿ ਪੁਰਾਤਨ ਜਨਮ ਸਾਖੀ ੧੬੩੪ ਈਸਵੀ ਵਿਚ ਲਿਖੀ ਗਈ[1] । ਉਸ ਵੇਲੇ ਭਾਈ ਗੁਰਦਾਸ ਜੀ ਜਿਉਂਦੇ ਸਨ । ਹੋ ਸਕਦਾ ਹੈ ਕਿ ਕਰਤਾ ਪੁਰਾਤਨ ਜਨਮ ਸਾਖੀ ਦੇ ਸਾਹਮਣੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਹੋਵੇ । ਜਿਸ ਤੋਂ ਪ੍ਰਭਾਵਿਤ ਹੋ ਕੇ ਉਸਨੇ ਜਨਮ ਸਾਖੀ ਲਿਖੀ ਹੋਵੇ । ਜਨਮ ਸਾਖੀ ਮਿਹਰਬਾਨ ਵੀ ਉਸ ਵੇਲੇ ਲਿਖੀ ਜਾ ਚੁਕੀ ਸੀ । ਇਸ ਦਾ ਪ੍ਰਭਾਵ ਵਾਰਾਂ ਭਾਈ ਗੁਰਦਾਸ ਤੇ ਪੁਰਾਤਨ ਜਨਮ ਸਾਖੀ ਤੇ ਪ੍ਰਤੱਖ ਹੈ । ਅੰਦਰੂਨੀ ਗਵਾਹੀ ਅਨੁਸਾਰ ਇਹ ਤ੍ਰੈ ਲਿਖਤਾਂ ਇਕ ਦੂਜੇ ਨਾਲ ਬਹੁਤ ਮੇਲ ਖਾਂਦੀਆਂ ਹਨ ਤੇ ਵਿਸ਼ੇਸ਼ ਕਰਕੇ ਜਨਮ ਸਾਖੀ ਮਿਹਰਵਾਨ ਤੇ ਪੁਰਾਤਨ ਜਨਮ ਸਾਖੀ ਦੀਆਂ ਕਈ ਸਾਖੀਆਂ ਮਿਲਦੀਆਂ ਹਨ ਤੇ ਕਈਆਂ ਥਾਵਾਂ ਤੇ ਲਿਖਤ ਵੀ ਮਿਲਦੀ ਹੈ । ਇਸ ਪੱਖ ਦਾ ਵਿਸਥਾਰ ਅਗਲੇ ਨਿਬੰਧ ਵਿਚ ਦਿਤਾ ਹੈ ।

ਇਸ ਸਾਰੀ ਵੀਚਾਰ ਤੋਂ ਇਹ ਸਿਧ ਹੁੰਦਾ ਹੈ ਕਿ ਮਿਹਰਵਾਨ ਰਚਿਤ ਜਨਮ ਸਾਖੀ ਸਭ ਤੋਂ ਪੁਰਾਣੀ ਜਨਮ ਸਾਖੀ ਹੈ ਤੇ ਇਸ ਵਿਚ ਦਰਸਾਇਆ ਹਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਸਭ ਤੋਂ ਪੁਰਾਣੀ ਪਰੰਪਰਾ ਹੈ ਇਸ ਦੇ ਨਾਲ ਹੀ ਇਹ ਦੱਸ ਦੇਣਾ ਭੀ ਜ਼ਰੂਰੀ ਹੈ ਕਿ ਉਤਾਰੇ ਕਰਨ ਵਾਲਿਆਂ ਉਦਾਸੀ ਸਾਧਾਂ ਨੇ ਇਸ ਵਿਚ ਬਹੁਤ ਵਾਧੇ ਘਾਟੇ ਕੀਤੇ ਹਨ ਤੇ ਇਹ ਜਨਮ ਸਾਖੀ ਆਪਣੇ ਅਸਲ ਤੇ ਪ੍ਰਮਾਣੀਕ ਰੂਪ ਵਿਚ ਸਾਡੇ ਸਾਹਮਣੇ ਨਹੀਂ ਆਈ । ਉਦਾਸੀਨ ਮੱਤ ਦਾ ਪਰਚਾਰ ਇਸ ਵਿਚ ਸਾਫ ਤੇ ਸਪਸ਼ਟ ਹੈ ।

ਪੁਰਾਤਨ ਜਨਮ ਸਾਖੀਆਂ ਦੀ ਪਰੰਪਰਾ ਵਿਚ ਮਹਿਮਾ ਪ੍ਰਕਾਸ਼ ਕਵਿਤਾ ਵਿਚ ਤੇ ਮਹਿਮਾ ਪ੍ਰਕਾਸ਼ ਵਾਰਤਕ ਵੀ ਸ਼ਾਮਲ ਹਨ[2] । ਮਹਿਮਾ ਪ੍ਰਕਾਸ਼ ਕਵਿਤਾ ਬਾਵਾ ਸਰੂਪ ਦਾਸ ਦੀ ਕਿਰਤ ਹੈ ਤੇ ਇਸ ਵਿਚ ਮਹਿਮਾ ਪ੍ਰਕਾਸ਼ ਰਚੇ ਜਾਣ ਦਾ ਸੰਮਤ ਇਹ ਲਿਖਿਆ ਹੈ:-

ਦਸ ਅਸਟ ਸਹਸ ਸੰਮਤ ਵਿਕ੍ਰਮ ਅਵਰ ਅਧਿਕ ਤੇਤੀਸ
ਸਰੂਪ ਦਾਸ ਸਤਿਗੁਰ ਕਰੀ ਮਹਿਮਾ ਪ੍ਰਕਾਸ਼ ਬਖਸ਼ੀਸ਼ ।

ਜਿਸਦਾ ਭਾਵ ਇਹ ਹੈ ਕਿ ਮਹਿਮਾ ਪ੍ਰਕਾਸ਼ ੧੮੩੩ ਸੰਮਤ ਭਾਵ ੧੭੭੬ ਈਸਵੀ ਵਿਚ ਰਚਿਆ ਗਿਆ । ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਸੂਰਜ ਪ੍ਰਕਾਸ਼ ਤੇ ਨਾਨਕ ਪ੍ਰਕਾਸ਼ ਨਾਲੋਂ ਤਕਰੀਬਨ ਸਤਰ ਸਾਲ ਪਹਿਲਾ ਲਿਖਿਆ ਗਿਆ, ਕਿਉਂਕਿ ਸੂਰਜ ਪ੍ਰਕਾਸ਼ ਦੀ ਸਮਾਪਤੀ ੧੮੪੩ ਈਸਵੀ ਜਾਂ ੧੯੦੦ ਬਿਕਰਮੀ ਵਿਚ ਹੋਈ । ਜਿਵੇਂ ਕਿ ਕਰਤਾ ਆਪ ਲਿਖਦਾ ਹੈ ।

"ਸ਼ੂਨ ਸ਼ੂਨ ਗ੍ਰਹਿ ਆਤਮਾ ਸੰਮਤ ਆਦ ਪਛਾਣ"

ਮਹਿਮਾ ਪ੍ਰਕਾਸ਼ ਵਾਰਤਕ ਬਾਵਾ ਕਿਰਪਾਲ ਸਿੰਘ ਭਲੇ ਦੀ ਕਿਰਤ ਹੈ ਤੇ ਭਾਈ ਕਾਨ੍ਹ ਸਿੰਘ ਦੇ ਕਥਨ ਅਨੁਸਾਰ ਸੰਮਤ ੧੭੯੮ ਵਿਚ ਭਾਵ ੧੭੪੧ ਈ: ਵਿਚ ਰਚਿਆ ਗਿਆ,ਇਸਤਰਾਂ ਇਹ ਮਹਿਮਾ ਪ੍ਰਕਾਸ਼ ਕਵਿਤਾ ਨਾਲੋਂ ੩੫ ਸਾਲ ਪਹਿਲਾਂ ਲਿਖਿਆ ਗਿਆ । ਜੇਕਰ ਮਹਿਮਾ ਪ੍ਰਕਾਸ਼ (ਵਾਰਤਕ) ਤੇ ਮਹਿਮਾ ਪ੍ਰਕਾਸ਼ (ਕਵਿਤਾ) ਦੇ ਖਰੜਿਆਂ ਨੂੰ ਆਮੋ ਸਾਹਮਣੇ ਰਖ ਕੇ ਟਾਕਰਾ ਕੀਤਾ ਜਾਵੇਂ ਤਾਂ ਇਹ ਗਲ ਨਿਸਚਿਤ ਹੁੰਦੀ ਹੈ ਕਿ ਦੋਹਾਂ ਵਿਚ ਦਸੇ ਵਰਤਾਂਤ ਆਪੋ ਵਿਚ ਕਾਫੀ ਮਿਲਦੇ ਹਨ । ਮਹਿਮਾ ਪ੍ਰਕਾਸ਼ ਵਾਰਤਕ ਵਿਚ ਗੁਰੂ ਨਾਨਕ ਸਾਹਿਬ ਦਾ ਜੀਵਨ ਬਿਰਤਾਂਤ ਸੰਕੁਚਵਾ ਹੈ ਤੇ ਉਹ

---

[1] ਵੇਖੋ L. D. Swami Kannu Pillai, An Indian Ephemeris vol V1, page 70.

[2] ਇਹ ਦੋਵੇ ਖਰੜੇ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਕਾਲਸਾ ਕਾਲਜ ਅੰਮ੍ਰਿਤਸਰ ਵਿਚ ਸੁਰਖਿਅਤ ਹਨ ਵੇਖੋ ਐਸ. ਐਚ. ਆਰ. ਨੰਬਰ ੨੩੦੦ ਤੇ ਐਸ. ਐਚ. ਆਰ. ਨੰਬਰ ੨੩੦੮ ।

ਸਾਖੀਆਂ ਛਡੀਆਂ ਹੋਨ ਜਿਨ੍ਹਾਂ ਵਿਚ ਗੱਲ ਬਾਤ ਦਾ ਵਿਸ਼ਾ ਲੰਮੇਰਾ ਹੈ[1]। ਸ਼ਬਦ ਲਿਖੈ ਹਨ ਪਰ ਪਰਮਾਰਥ ਨਹੀ ਲਿਖੈ ਪਰ ਕਵਿਤਾ ਵਿਚ ਬਾਬਾ ਮਿਹਰਵਾਨੇ ਜੀ ਵਾਂਗੂ ਗੁਰੂ ਨਾਨਕ ਸਾਹਿਬ ਦੇ ਸ਼ਬਦਾ ਦਾ ਪ੍ਰਮਾਰਥ ਦਿਤਾ ਹੈ। ਪਰ ਇਹ ਪ੍ਰਮਾਰਥ ਕਿਧਰੇ ਪਦ ਵਿਚ ਹੈ ਕਿਧਰੇ ਗੱਦ ਵਿਚ। ਇਸਤਰ੍ਹਾਂ ਬਾਵਾ ਸਰੂਪ ਦਾਸ ਨੇ ਅਪਣੀ ਰਚਨਾ ਵਿਚ ਬਾਬਾ ਮਿਹਰਵਾਨ ਜੀ ਦਾ ਲਿਖਣ ਢੰਗ ਅਪਨਾਇਆ ਹੈ ਪਰ ਆਪ ਦੇ ਦਸੇ ਗੁਰਬਾਣੀ ਪ੍ਰਮਾਰਥ ਮਿਹਰਬਾਨ ਜੀ ਦੇ ਦੱਸੇ ਪ੍ਰਮਾਰਥਾਂ ਵਾਂਗੂ ਰੌਚਿਕ ਨਹੀਂ। ਕਰਤਾ ਮਹਿਮਾ ਪ੍ਰਕਾਸ਼ ਨੇ ਕੇਵਲ ਅਖਰੀ ਅਰਥ ਕੀਤੇ ਹਨ ਤੇ ਸ਼ਬਦ ਦਾ ਅੰਤਰੀਵ ਭਾਵ ਲੱਭਣ ਦਾ ਯਤਨ ਨਹੀ ਕੀਤਾ। ਇਹ ਗਲ੍ਹ ਨਿਮਨ ਲਿਖਤ ਪਰਮਾਰਥਾਂ ਤੋਂ ਸਪਸ਼ਟ ਹੈ:—

ਸੋਰਠ ਮਹਲਾ ੧—ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥
ਨਾਮ ਬੀਜ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖ।੧।

ਮਹਿਮਾ ਪ੍ਰਕਾਸ਼ ਵਿਚ ਦਿਤਾ ਪ੍ਰਮਾਰਥ ਇਸਤਰ੍ਹਾਂ ਹੈ:—

"ਹੇ ਪਿਤਾ ਜੀ ਦੇਹੀ ਧਰਤੀ ਮੈ ਮਨ ਰੂਪੀ ਹਾਲੀ ਹਰਿ ਭਗਤਿ ਰੂਪੀ ਕਿਰਸਾਨੀ ਸਮਗ੍ਰੀ ਹੋਇ ਸਰਮ ਰੂਪੀ ਪਾਨੀ ਨਾਮ ਰੂਪੀ ਬੀਜ ਪੜੇ ਸੰਤੋਖ ਰੂਪੀ ਸੁਹਾਗਾ ਫਿਰੇ। ਗਰੀਬੀ ਸੋ ਸਾਧਤਾ ਰਹੇ। ਐਸੀ ਖੇਤੀ ਲਾਭਵੰਤ ਹੈ। ਹੋਰ ਜੋ ਮਾਇਆ ਦੀ ਖੇਤੀ ਕਿਰਤ ਹੈ ਸੋ ਤੋਟਾ ਹੈ[2]"।

ਉਪਰੋਕਤ ਪੰਗਤੀ ਦਾ ਪਰਮਾਰਥੁ ਮਿਹਰਬਾਨ ਜੀ ਦੀ ਜਨਮ ਸਾਖੀ ਵਿਚ ਇਸ ਤਰ੍ਹਾਂ ਹੈ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਏ ਬਾਬਾ ਜੀ ਮੈ ਖੇਤ੍ਰੀ ਵਾਹੀ, ਜਮਾਈ, ਜਮਾਇ ਕਰਿ, ਕੱਟਿ ਕਰਿ ਗਾਹਿ ਕਰਿ, ਉਡਾਇ ਕਰਿ, ਹਛੀ ਕਿਲਾਇ ਕਰਿ ਖੇਤ੍ਰੀ ਆਣਿ ਘਰਿ ਘਤੀ ਹੈ। ਮੈ ਹੋਰੁ ਕੇਹੜੀ ਖੇਤ੍ਰੀ ਜਾਉ ?" ਤਬ ਦਾਦਾ ਕਾਲੂ ਜੀ ਡਰਿ ਗਇਆ ਜਿ, "ਏ ਪਰਮੇਸਰ ਨਾਨਕ ਅਗਾਧਿ ਦੈ ਘਰਿ ਬਾਤਾਂ ਕਰਦਾ ਹੈ ਕਿ ਜਾਣੀਐ ਜੋ ਕਿਆ ਕਰੈ।" ਤਬ ਦਾਦੇ ਕਾਲੂ ਕਹਿਆ ਜਿ, "ਏ ਨਾਨਕ ਜੀ! ਇਹ ਜਿ ਖੇਤ੍ਰੀ ਅਸਾਂ ਵਾਹੀ ਬੀਜੀ ਹੈ ਸਿ ਤੁਧ ਕਦੇ ਡਿਠੀ ਨਾਹੀਂ। ਪਣੁ ਜੀ ਓਹੁ ਕਵਣੁ ਖੇਤ੍ਰੀ ਹੈ ਜਿਤੈ ਜਮਾਇ ਕਰ ਘਰਿ ਵਾੜੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬਾਬਾ ਜੀ! ਇਹ ਜਿ ਮੇਰਾ ਮਨੁ ਹੈ ਇਹ ਮੇਰਾ ਹਾਲੀ ਹੈ। ਕਰਣੀ ਕੀ ਕਿਰਸਾਣੀ ਕਰੀ ਹੈ, ਸਰਮ, ਜਤੁ, ਸਤ ਕਾ ਪਾਣੀ ਸਿੰਜਦਾ ਹਾਂ। ਇਹ ਜਿ ਤਨ ਹੈ ਸਿ ਖੇਤ੍ਰੀ ਕੀਤੀ ਹੈ। ਅਰ ਪਰਮੇਸਰ ਜੀ ਕਾ ਨਾਮ ਹੈ ਸਿ ਇਹ ਵਿਚ ਮੈਂ ਬੀਜਿਆ ਹੈ, ਇਸ ਤਨ ਖੇਤੀ ਵਿਚਿ। ਬਾਬਾ ਜੀ ਵਾਹਿ ਬੀਜ ਕਰਿ ਸੰਤੋਖ ਦਾ ਸੁਹਾਗਾ ਦਿਤਾ ਹੈ। ਇਹ ਜਿ ਗਰੀਬੀ ਹੈ ਸਿ ਏਸੁ ਖੇਤ ਵਿਚਿ ਰਖਾ ਘਤਿਆ ਹੈ, ਫਲੀਦਾ ਹੈ ਸਿ ਭਾਉ ਫਲੀਦਾ ਹੈ। ਅੰਦਰ ਜਿ ਭਾਓ ਵਸਿਆ ਸਿ ਇਹ ਖੇਤੀ ਜੰਮੀ ਪਰਮੇਸਰ ਕੇ ਨਾਮ ਦੀ। ਬਾਬਾ ਜੀ ਜਿਨ੍ਹਾਂ ਦੈ ਘਰਿ ਇਹ ਖੇਤ੍ਰੀ ਵੜੀ ਹੈ ਸੇਈ ਘਰਿ ਭਾਗਠਿ ਹੋਏ, ਹੋਰਿ ਸਭੈ ਉਜਾੜ ਹੈਨੀ, ਖੇਤ੍ਰੀਆ ਅਰੁ ਘਰਿ ਹੋਰਨੀ ਖੇਤ੍ਰੀ ਵਾਹੀ ਏਸ ਨੋ ਹਬਹੁ ਕਿਛੁ ਤੋਟਾ ਹੈ, ਪਰ ਲਾਹਾ ਨਾਹੀ।..........

[ਜਨਮ ਸਾਖੀ ਮਿਹਰਬਾਨ ਪੰਨਾ ੬੯

ਨ ਕੇਵਲ ਮਹਿਮਾ ਪ੍ਰਕਾਸ਼ ਦੇ ਕਰਤਾ ਦਾ ਲਿਖਣ ਢੰਗ ਮਿਹਰਵਾਨ ਜੀ ਦੀ ਜਨਮ ਸਾਖੀ ਨਾਲ ਮਿਲਦਾ ਹੈ ਸਗੋਂ ਕਈ ਥਾਂਈ ਸਾਖੀਆਂ ਦੀ ਤਰਤੀਬ ਵੀ। ਅਰੰਭ ਵਿਚ ਜਿਥੇ ਮਿਹਰਵਾਨ ਜੀ ਨੇ ਰਾਜਾ ਜਨਕ ਦੀ ਗੋਸਟ

---

[1]ਮਹਿਮਾ ਪ੍ਰਕਾਸ਼ ( ਕਵਿਤਾ ) ਵਿਚ ਗੁਰੂ ਨਾਨਕ ਦੇਵ ਜੀ ਸਬੰਧੀ ੬੫ ਸਾਖੀਆਂ ਹਨ ਤੇ ਮਹਿਮਾ ਪ੍ਰਕਾਸ਼ ਵਰਤਕ ਵਿਚ ੨੦। ਸਾਖੀਆਂ ਦੀ ਤਰਤੀਬ ਇਕੋ ਜਿਹੀ ਹੈ। ਮਹਿਮਾ ਪ੍ਰਕਾਸ਼(ਕਵਿਤਾ)ਵਿਚ ਕੁਝ ਸਾਖੀਆਂ ਐਸੀਆਂ ਹਨ ਜਿਨਾਂ ਵਿਚ ਵਿਸ਼ੇਸ਼ ਘਟਨਾ ਕੋਈ ਨਹੀ ਜਿਵੇਂ "ਬਾਬੇ ਕਾ ਚਿਤ ਲਗਾਵਨੇ ਕੀ ਸਾਖੀ" "ਉਦਾਸੀ ਮਿਟਾਵਨੇ ਕੀ ਸਾਖੀ" ਵਿਸਥਾਰ ਲਈ ਵੇਖੋ ਇਸ ਪੁਸਤਕ ਦੇ ਸੰਪਾਦਕ ਦੀ ਲਿਖੀ 'ਜੀਵਨ ਕਥਾ ਸ੍ਰੀ ਗੁਰੂ ਨਾਨਕ ਦੇਵ ਜੀ 'ਮਹਿਮਾ ਪ੍ਰਕਾਸ਼' (ਵਾਰਤਕ) ਵਿਚੋਂ"।

[2]ਮਹਿਮਾ ਪ੍ਰਕਾਸ਼ ( S. H. R. 2300 ),ਪੱਤਰਾ ੧੩ ੳ

ਦਿਤੀ ਹੈ ਉਥੇ ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਗੁਰੂ ਨਾਨਕ ਸਾਹਿਬ ਦਾ ਗੋਰਖ ਨਾਲ ਮਿਲਾਪ ਕਰਾ ਦਿਤਾ ਹੈ। ਫਿਰ ਉਸੇ ਤਰ੍ਹਾਂ ਪਾਂਧੇ ਪਾਸ ਪੜ੍ਹਣਾ ਤੇ ਮੁਲਾਂ ਪਾਸ ਪੜ੍ਹਣਾ, ਖੇਤ ਹਰਿਆ, ਬਿਰਛ ਦੀ ਛਾਇਆ, ਵਿਆਹ, ਮੋਦੀ ਖਾਨੇ ਦੀ ਸੰਭਾਲ, ਰੋਗ ਦਾ ਦਾਰੂ, ਵੇਈਂ ਪ੍ਰਵੇਸ਼, ਕਾਜ਼ੀ ਚਰਚਾ ਤੇ ਤਿਆਗ ਦੀਆਂ ਸਾਖੀਆਂ ਦਿਤੀਆਂ ਹਨ ਜਿਵੇਂ ਕਿ ਜਨਮ-ਸਾਖੀ ਮਿਹਰਵਾਨ ਵਿਚ ਮੌਜੂਦ ਹਨ। ਸਪਸ਼ਟ ਹੈ ਕਿ ਕਰਤਾ ਮਹਿਮਾ ਪ੍ਰਕਾਸ਼ ਦੇ ਸਾਹਮਣੇ ਜਨਮ ਸਾਖੀ ਮਿਹਰਵਾਨ ਮੌਜੂਦ ਸੀ।

ਇਕ ਹੋਰ ਦ੍ਰਿਸ਼ਟੀ ਕੋਣ ਤੋਂ ਵੇਖਿਆਂ ਉਪਰੋਕਤ ਦੱਸੀਆਂ ਸਾਰੀਆਂ ਜਨਮ ਸਾਖੀਆਂ ਇਕੋ ਹੀ ਜਨਮ ਸਾਖੀ ਪਰੰਪਰਾ ਵਿਚੋਂ ਹਨ, ਕਿਉਂਕਿ ਇਨ੍ਹਾਂ ਵਿਚ ਨਿਮਨ ਲਿਖਤ ਗੱਲਾਂ ਸਾਂਝੀਆਂ ਹਨ:—

੧. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਸੰਮਤੀ ੧੫੨੬ ਵਿਸਾਖ ਸੁਦੀ ਤਿੰਨ ਨੂੰ ਦਸਿਆ ਹੈ।

੨. ਇਨ੍ਹਾਂ ਵਿਚ ਕਿਸੇ ਥਾਂ ਤੇ ਭਾਈ ਬਾਲੇ ਦਾ ਨਾਂ ਨਹੀਂ ਆਉਂਦਾ। ਮਰਦਾਨੇ ਨੂੰ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਥੀ ਦੱਸਿਆ ਹੈ।

੩. ਸ੍ਰੀ ਗੁਰੂ ਅੰਗਦ ਦੇਵ ਜੀ ਦਾ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਲਿਖਵਾਉਣ ਦਾ ਕੋਈ ਕਥਨ ਨਹੀਂ।

ਬਾਲੇ ਦੀ ਜਨਮ ਸਾਖੀ ਦੇ ਆਧਾਰ ਤੇ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਰਚਿਆ ਤੇ ਬਾਲੇ ਦੀ ਜਨਮ ਸਾਖੀ ਦੀਆਂ ਕਈ ਪ੍ਰਤੀਆਂ ਵਖੋ ਵੱਖਰੇ ਵੇਰਵੇ ਨਾਲ ਮਿਲਦੀਆਂ ਹਨ। ਇਸ ਪਰੰਪਰਾ ਵਿਚ ਉਪਰੋਕਤ ਗੱਲਾਂ ਭਿੰਨ ਹਨ:—

੧. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਲਿਖਿਆ ਹੈ।

੨. ਬਾਲੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਥੀ ਦੱਸਿਆ ਹੈ ਤੇ ਉਹ ਗੁਰੂ ਜੀ ਨਾਲ ਦੇਸ਼ ਦੇਸ਼ਾਤਰਾਂ ਦਾ ਰਟਣ ਕਰਦਾ ਹੈ।

੩. ਇਹ ਦੱਸਿਆ ਹੈ ਕਿ ਸ੍ਰੀ ਗੁਰੂ ਅੰਗਦ ਸਾਹਿਬ ਨੇ ਭਾਈ ਬਾਲੇ ਦੀ ਭਾਲ ਕਰਕੇ ਜਨਮ ਸਾਖੀ ਗੁਰੂ ਨਾਨਕ ਸਾਹਿਬ ਲਿਖਵਾਈ।

ਭਾਈ ਬਾਲੇ ਦੀ ਜਨਮ ਸਾਖੀ ਲਿਖੇ ਜਾਣ ਦਾ ਅਸਥਾਨ ਖਡੂਰ ਸਾਹਿਬ ਹੈ ਜਿਥੇ ਕਿ ਭਾਈ ਬਾਲੇ ਦਾ ਗੁਰੂ ਅੰਗਦ ਜੀ ਨਾਲ ਮਿਲਾਪ ਹੋਇਆ। ਸ੍ਰੀ ਖਡੂਰ ਸਾਹਿਬ ਵਿਚ ਹੀ ਮਹਿਮਾ ਪ੍ਰਕਾਸ਼ ੧੭੭੬ ਈਸਵੀ ਵਿਚ ਲਿਖਿਆ ਗਿਆ ਜਿਵੇਂ ਕਿ ਮਹਿਮਾ ਪ੍ਰਕਾਸ਼ ਵਿਚ ਅੰਕਤ ਹੈ:—

"ਗੁਰੂ ਅੰਗਦ ਕੇ ਦੇਹੁਰੇ ਪੋਥੀ ਲਿਖੀ ਸੁਧਾਰਾ। ਪਠੈ ਸੁਨੈ ਚਿਤ ਲਾਇ ਕੈ ਪਾਵੈ ਮੋਖ ਦੁਆਰਾ"। ਮਹਿਮਾ ਪ੍ਰਕਾਸ਼ ਵਿਚ ਤਕਰੀਬਨ ਉਨ੍ਹਾਂ ਸਭ ਸਾਖੀਆਂ ਦਾ ਕਥਨ ਹੈ ਜਿਹੜੀਆਂ ਕਿ ਖਡੂਰ ਸਾਹਿਬ ਵਿਚ ਹੋਈਆਂ ਪਰ ਅਚੰਭੇ ਵਾਲੀ ਗੱਲ ਹੈ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਲਿਖਾਏ ਜਾਣ ਦਾ ਕੋਈ ਕਥਨ ਨਹੀਂ। ਸਗੋਂ ਜਿਸ ਸਾਖੀ ਵਿਚ ਪਹਿਲੀ ਵਾਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਬਾਲੇ ਨਾਲ ਹੁੰਦਾ ਹੈ—ਭਾਵ ਸੱਚੇ ਸੌਦੇ ਵਾਲੀ ਸਾਖੀ[1] ਲਿਖੀ ਹੈ ਪਰ ਬਾਲੇ ਦਾ ਨਾਂ ਨਹੀਂ। ਉਸ ਥਾਂ ਟਹਿਲੀਆ ਲਿਖਿਆ ਹੈ:—

"ਸੁਨ ਬਾਬੇ ਬਚਨ ਪਿਤਾ ਮਨ ਲੀਨਾ। ਲੈ ਟਹਿਲੀਆ ਸੰਗ ਪਿਆਨਾ ਕੀਨਾ।
ਮਗ ਮਹਿ ਚਲਤ ਹਰਾ ਬਨ ਦੇਖਾ। ਬੈਠੇ ਤਹਾ ਬਹੁ ਸਾਧ ਬਿਸੇਖਾ। [ਮਹਿਮਾ ਪ੍ਰਕਾਸ਼,ਪਤ੍ਰੀ ੧੨ ੳ

ਭਾਈ ਬਾਲੇ ਬਾਰੇ ਸਰਦਾਰ ਕਰਮ ਸਿੰਘ ਦੇ "ਕੱਤਕ ਤੇ ਵਿਸਾਖ" ਲਿਖੇ ਜਾਣ ਤੋਂ ਬਹੁਤ ਚਿਰ ਪਹਿਲਾ ਡਾਕਟਰ ਟਰੰਪ ਨੇ ਲਿਖਿਆ ਸੀ:—

---

[1]ਇਹ ਸਾਖੀ ਜਨਮ ਸਾਖੀ ਮਿਹਰਵਾਨ ਵਿਚ ਨਹੀਂ ਤੇ ਨਾ ਹੀ ਪੁਰਾਤਨ ਜਨਮ-ਸਾਖੀ ਵਿਚ ਹੈ।

[1] "The later tradition, which pretends to have knowledge of all the details of the life of Nanak, was therefore compelled to put forth as voucher for its sundry tales and stories Bhai Bala, who is said to have been a constant companion of Nanak from his youth up whereas our old Janam Sakhi does not even once mention Bhai Bala. If Bhai Bala had been a constant companion of Nanak and a sort of mentor to him as he appears now in the current Janam Sakhies it would be quite incomprehensive why never a single allusion should have been made to him in the old tradition,"[1]

ਭਾਵ ਇਹ ਕਿ "ਪਿਛਲੀਆਂ ਰਵਾਇਤਾਂ, ਜਿਨ੍ਹਾਂ ਵਿਚ ਇਸ ਗੱਲ ਦਾ ਦਾਹਵਾ ਹੈ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਪੂਰੀ ਜਾਣ ਕਾਰੀ ਹੈ ਇਸ ਗੱਲ ਲਈ ਮਜਬੂਰ ਹੋਈਆਂ ਕਿ ਆਪਣੀਆਂ ਕਹਾਣੀਆਂ ਤੇ ਕਥਾਵਾਂ ਦੀ ਪ੍ਰੋੜਤਾ ਲਈ ਕਿਸੇ ਵਿਅਕਤੀ ਨੂੰ ਸਾਹਮਣੇ ਲਿਆਉਣ । ਇਹ ਭਾਈ ਬਾਲਾ ਸੀ ਜਿਸ ਨੂੰ ਕਿ ਗੁਰੂ ਨਾਨਕ ਸਾਹਿਬ ਦਾ ਬਚਪਨ ਦਾ ਸਾਥੀ ਦਸਿਆ ਗਿਆ ਹੈ ਜਦੋਂ ਕਿ ਪੁਰਤਾਨ ਪਰੰਪਰਾ ਵਿਚ ਇਸ ਦਾ ਨਾਂ ਇਕ ਵਾਰੀ ਵੀ ਨਹੀ ਆਉਂਦਾ ਜਿਵੇਂ ਕਿ ਮੌਜੂਦਾ ਜਨਮ ਸਾਖੀਆਂ ਵਿਚ ਨਜਰੀ ਆਉਂਦਾ ਹੈ । ਜੇਕਰ ਭਾਈ ਬਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਦਾ ਨਾਲ ਰਹਿਣ ਵਾਲਾ ਸਾਥੀ ਤੇ ਸਲਾਹਕਾਰ ਹੁੰਦਾ ਤਾਂ ਇਹ ਗੱਲ ਬਿਲਕੁਲ ਸਮਝ ਨਹੀ ਆਉਂਦੀ ਕਿ ਪੁਰਾਤਨ ਪਰੰਪਰਾ ਵਿਚ ਰਚੀਆਂ ਜਨਮ ਸਾਖੀਆਂ ਵਿਚ ਉਸ ਬਾਰੇ ਇਕ ਵਾਰੀ ਵੀ ਇਸ਼ਾਰਾ ਕਿਉਂ ਨਾ ਆਇਆ ।"

## ਇਸ ਜਨਮ ਸਾਖੀ ਦੀ ਇਤਿਹਾਸਕ ਦੇਣ

ਜਿਥੇ ਇਹ ਜਨਮ ਸਾਖੀ ਕਈਆਂ ਪੱਖਾਂ ਤੋਂ ਜਿਵੇਂ ਕਿ ਸਾਹਿਤਕ, ਭਾਸ਼ਾਈ ਤੇ ਗੁਰਬਾਣੀ ਪਰਮਾਰਥ ਆਦ ਤੋਂ ਇਕ ਅਨੂਠੀ ਰਚਨਾ ਹੈ ਉਥੇ ਇਸ ਦੀ ਸਿਖ ਇਤਿਹਾਸ ਵਿਚ ਇਕ ਉਚੇਰੀ ਤੇ ਨਿਵੇਕਲੀ ਥਾਂ ਹੈ । ਇਹ ਪਹਿਲੀ ਜਨਮ ਸਾਖੀ ਹੈ ਜਿਸ ਨੂੰ ਕਿ ਇਕ ਮਹਾਂ ਹਸਤੀ ਨੇ ਅੰਕਤ ਕੀਤਾ ਹੈ । ਹੁਣ ਤਕ ਲਭੀਆ ਜਨਮ ਸਾਖੀਆਂ ਦੇ ਲਿਖਣ ਵਾਲਿਆਂ ਦਾ ਸਾਨੂੰ ਕੋਈ ਪਤਾ ਨਹੀਂ ਲਗਦਾ, ਪਰ ਇਸ ਜਨਮ ਸਾਖੀ ਦਾ ਕਰਤਾ ਗੁਰੂ ਅੰਸ ਵਿਚੋਂ ਹੈ, ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਗਤ ਵਿਚ ਰਹਿਣ ਦਾ ਮਾਨ ਪ੍ਰਾਪਤ ਸੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਸਨਬੰਧੀ ਚਲ ਰਹੀਆਂ ਰਵਾਇਤਾਂ ਤੋਂ ਭਲੀ ਪ੍ਰਕਾਰ ਜਾਣੂ ਸੀ । ਮੁਹਸਨ ਫਾਨੀ ਦੇ ਦਬਿਸਤਾਨ ਵਿਚ ਲਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਾਲ ਤੋਂ ਪਤਾ ਲਗਦਾ ਹੈ ਕਿ ਬਾਬਾ ਮਿਹਰਵਾਨ ਜੀ ਦੇ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕਈ ਗਲਤ ਗੱਲਾਂ ਪ੍ਰਚਲਤ ਹੋ ਗਈਆਂ ਸਨ । ਪਰ ਮਿਹਰਵਾਨ ਜੀ ਨੇ ਆਪਣੀ ਜਨਮ ਸਾਖੀ ਦਾ ਆਧਾਰ ਆਮ ਲੋਕਾਂ ਵਿਚ ਪ੍ਰਚਲਤ ਗਲਤ ਗੱਲਾਂ ਨੂੰ ਨਹੀਂ ਬਣਾਇਆ ਜਿਵੇਂ ਕਿ ਮੁਹਸਨ ਫਾਨੀ ਨੇ ਕੀਤਾ, ਸਗੋਂ ਮਿਹਰਵਾਨ ਜੀ ਨੇ ਵਿਸ਼ੇਸ਼ ਕਰਕੇ ਗੁਰੂ ਸਾਹਿਬ ਦੀ ਬਾਣੀ ਨੂੰ ਹੀ ਉਨ੍ਹਾਂ ਦੀ ਜੀਵਨੀ ਚਿਤ੍ਰਨ ਦਾ ਮੁਖ ਜਰੀਆ ਬਣਾਇਆ ਹੈ । ਇਸ ਦ੍ਰਿਸ਼ਟੀ ਕੋਣ ਤੋਂ ਮਿਹਰਵਾਨ ਜੀ ਨੇ ਇਕ ਪਰਬੀਨ ਜੀਵਨ ਲਿਖਾਰੀ ਦਾ ਕੰਮ ਕੀਤਾ ਹੈ ਕਿਉਂਕਿ ਹੋਰ ਇਤਿਹਾਸਕ ਸੋਮਿਆਂ ਦੀ ਅਣਹੋਂਦ ਕਰਕੇ ਗੁਰੂ ਸਾਹਿਬ ਦੀਆਂ ਰਚਨਾਵਾਂ ਹੀ ਉਨ੍ਹਾਂ ਦੇ ਜੀਵਨ ਚਿਤ੍ਰਨ ਦਾ ਅਧਾਰ ਬਨ ਸਕਦੀਆਂ ਸਨ । ਇਹ ਇਕ ਠੀਕ ਲੀਹ ਸੀ ਜਿਸ ਨੂੰ ਪਿਛੋਂ ਹੋਰ ਜਨਮ ਸਾਖੀਆਂ ਦੇ ਰਚਨ ਵਾਲਿਆਂ ਨੇ ਅਪਣਾਇਆ ਹੈ । ਪਰ ਇਸ ਪਰਪਾਟੀ ਨੂੰ ਤੋਰਨ ਵਾਲੇ ਤੇ ਜਨਮ ਸਾਖੀਆਂ ਦੀ ਇਸ ਲੀਹ ਨੂੰ ਬਨਾਉਣ ਵਾਲੇ ਮਿਹਰਵਾਨ ਜੀ ਹੀ ਨਜ਼ਰ ਆਉਂਦੇ ਹਨ ।

ਇਹ ਕੇਵਲ ਇਕੋ ਇਕ ਜਨਮ ਸਾਖੀ ਹੈ ਜਿਸ ਵਿਚ ਗੁਰੂ ਨਾਨਕ ਸਾਹਿਬ ਸਨਬੰਧੀ ਦਿਤੀਆਂ ਤਾਰੀਖਾਂ ਦਾ ਵੇਰਵਾ ਮਿਲਦਾ ਹੈ । ਤਾਰੀਖਾਂ ਦੇ ਵੇਰਵੇ ਲਈ ਵੇਖੋ ਇਸ ਜਨਮ ਸਾਖੀ ਦੀ ਅੰਤਕਾ ਨੰਬਰ ੧ ਪੰਨਾ ੫੨੧ । ਇਉਂ

[1] Dr. Ernest Trumpp, *Adi Granth* (1877) page V.

ਜਾਪਦਾ ਹੈ ਕਿ ਇਸ ਜਨਮ ਸਾਖੀ ਦੇ ਲਿਖਣ ਵਾਲੇ ਨੂੰ ਸਮੇਂ ਦੀ ਚਾਲ ਦੀ ਬੜੀ ਸੂਝ ਸੀ। ਥਾਂ ਥਾਂ ਤਾਰੀਖ ਦਾ ਵੇਰਵਾ ਦੇ ਕੇ ਉਸ ਨੇ ਇਸ ਜਨਮ ਸਾਖੀ ਦੀ ਇਤਿਹਾਸਕ ਮਹਾਨਤਾ ਵਿਚ ਬਹੁਤ ਵਾਧਾ ਕੀਤਾ ਹੈ। ਕਿਸੇ ਹੋਰ ਸਾਖੀਕਾਰ ਨੇ ਇਹ ਨਹੀਂ ਦੱਸਿਆ ਕਿ ਗੁਰੂ ਨਾਨਕ ਸਾਹਿਬ ਸੁਲਤਾਨ ਪੁਰ ਕਿੰਨਾ ਚਿਰ ਰਹੇ। ਇਸ ਮਸਲੇ ਦਾ ਹੱਲ ਇਸ ਜਨਮ ਸਾਖੀ ਨੇ ਕਰ ਦਿਤਾ ਹੈ। ਇਸ ਜਨਮ ਸਾਖੀ ਵਿਚ ਅੰਕਤ ਹੈ ਕਿ ਗੁਰੂ ਸਾਹਿਬ ਦੋ ਸਾਲ ਸੁਲਤਾਨ ਪੁਰ ਰਹੇ। ਇਸੇ ਤਰ੍ਹਾਂ ਇਜ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਉਤਰ ਵੱਲ ਇਕ ਸਾਲ ਪਹਾੜਾਂ ਵਿਚ ਰਟਨ ਕਰਦੇ ਰਹੇ।

ਮਿਹਰਵਾਨ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਨਿਮਨ ਲਿਖਤ ਤਿੰਨ ਮੁਖ ਉਦਾਸੀਆਂ ਦੱਸੀਆ ਹਨ। ਪਹਿਲੀ ਉਦਾਸੀ ਦਾ ਵਰਣਨ ਇਉ ਕੀਤਾ ਹੈ:–

"ਤਬ ਸੁਲਤਾਨ ਪੁਰ ਤੇ ਗੁਰੂ ਬਾਬਾ ਮਰਦਾਨੇ ਕਉ ਸਾਥਿ ਲੇ ਕਰਿ ਚਲੇ ਤਬ ੨ ਬਰਸ ਸੁਲਤਾਨ ਪੁਰ ਮੈ ਗੁਰੂ ਬਾਬਾ ਰਹਿਆ। ਬਹੁੜਿ ਸੁਲਤਾਨ ਪੁਰ ਤੇ ਰਮੇ"। [ਜਨਮ ਸਾਖੀ ਪੰਨ ੧੦੪]

ਪੂਰਬ ਦੀ ਦਸ਼ਾ ਵੱਲ ਰਟਨ ਕਰਦੇ ਕਰਦੇ ਗੁਰੂ ਜੀ ਪੂਰਬ ਵਾਲੇ ਪਾਸਿਓਂ ਹੀ ਦੱਖਣ ਵਲ ਦਾ ਰੁਖ ਕਰ ਲਿਆ। ਜਿਵੇਂ ਕਿ ਇਸ ਜਨਮ ਸਾਖੀ ਵਿਚ ਲਿਖਿਆ ਹੈ, "ਤਬ ਗੁਰੂ ਬਾਬਾ ਨਾਨਕ ਜੀ ਉਸ ਨਗਰ ਤੇ ਪੂਰਬ ਦੀ ਧਰਤੀ ਦਖਣ ਦਿਸ਼ਾ ਕਉ ਚਲੇ।" [ਜਨਮ ਸਾਖੀ ਪੰਨਾ ੧੯੦]

ਭਾਵੇ ਸਾਖੀਆਂ ਅੱਗੇ ਪਿੱਛੇ ਹਨ ਪਰ ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਦਾ ਵੇਰਵਾ ਇਉਂ ਬਣਦਾ ਹੈ: ਸੁਲਤਾਨ ਪੁਰ ਤੋਂ ਦਿਲੀ, ਭਰਦੁਆਰ, ਬਨਾਰਸ, ਪਟਨਾ, ਹਾਜੀਪੁਰ, ਜਗਨ ਨਾਥ ਪੁਰੀ, ਫਿਰਦਖਨ ਦੀ ਧਰਤੀ। ਸੇਤ ਬੰਧ, ਰਾਮੇਸ਼ਵਰਮ, ਹੋਰ ਸ਼ਹਿਰਾਂ ਦੇ ਨਾਂ ਨਹੀਂ ਦਿਤੇ ਕੇਵਲ ਦਖਨ ਦੀ ਧਰਤੀ ਲਿਖਿਆ ਹੈ।

ਵਾਪਸੀ :—ਨਰਬਦਾ ਦਾ ਕੰਡਾ, ਉਜੈਨ, ਸੁਰਾਸ਼ਟਰ (ਗੁਜਰਾਤ ਕਾਠੀਆਵਾੜ), ਰਾਜਪੂਤਾਨਾ, ਬੀਕਾਨੇਰ, ਕੁਰੂਸ਼ੇਤਰਾ, ਸੁਲਤਾਨਪੁਰ।

ਦੂਸਰੀ ਉਦਾਸੀ ਵਿਚ ਗੁਰੂ ਸਾਹਿਬ ਉਤਰ ਵੱਲ ਪਹਾੜਾਂ ਵਿਚ ਜੋਗੀਆਂ ਨੂੰ ਉਪਦੇਸ਼ ਦੇਂਦੇ ਦੇਂਦੇ ਪੱਛਮ ਵੱਲ ਮੁੜ ਪਏ ਜਿਵੇਂ ਕਿ ਲਿਖਿਆ ਹੈ। "ਤਬ ਉਤਰ ਕੀ ਧਰਤੀ ਤੇ ਪਛਮ ਕੀ ਧਰਤੀ ਕਉ ਰਮੇ। ਏਕ ਬਰਸੁ ਉਤਰ ਰਹੇ। ਫਿਰ ਗੁਰੂ ਬਾਬਾ ਨਾਨਕੁ ਮੁਲਤਾਨ ਕੀ ਧਰਤੀ ਗਇਆ"। [ ਜਨਮ ਸਾਖੀ ਪੰਨਾ ੪੧੯ ]

ਦੂਸਰੀ ਉਦਾਸੀ ਦਾ ਵੇਰਵਾ ਇਉਂ ਨਜਰੀ ਆਂਉਦਾ ਹੈ:–ਸੁਲਤਾਨਪੁਰ, ਸੁਮੇਰ ਪਰਬਤ, ਚਰਪਟ ਵਣੀ, ਗੋਰਖਹਟੜੀ–ਫਿਰ ਉਤਰ ਤੋਂ ਪਛਮ ਵੱਲ–ਮੁਲਤਾਨ, ਮੱਕਾ ਵਾਪਸੀ ਤੇ ਹਿੰਗਲਾਜ (ਸਿੰਧ), ਟਿੱਲਾ ਬਾਲਗੁਦਾਈ, ਸਈਦਪੁਰ ਤੇ ਤਲਵੰਡੀ।

ਤੀਸਰੀ ਉਦਾਸੀ ਕੋਈ ਵਡੀ ਨਹੀਂ, । ਕੇਵਲ ਪੰਜਾਬ ਵਿਚ ਹੀ ਹੈ–ਵੇਰਵਾ ਇਉਂ ਹੈ:–ਤਲਵੰਡੀ ਪਾਕਪਟਨ, ਦੀਪਾਲ ਪੁਰ, ਖਖੋਵਾਲ ਤੇ ਕਰਤਾਰ ਪੁਰ ਵਸਾਉਣਾ।

ਇਸ ਜਨਮ ਸਾਖੀ ਵਿਚ ਦਿਤੀਆਂ ਉਦਾਸੀਆਂ ਤੇ ਸਰਸਰੀ ਨਜਰ ਫੇਰਿਆਂ ਇਹ ਸਿਧ ਹੋਵੇਗਾ ਕਿ ਇਸ ਜਨਮ ਸਾਖੀ ਦੇ ਕਰਤਾ ਨੇ ਹੋਰਨਾ ਜਨਮ ਸਾਖੀਆਂ ਦੇ ਲਿਖਾਰੀਆਂ ਵਾਗੂੰ ਚਾਰ ਪਾਸਿਆ ਦੀਆਂ ਉਦਾਸੀਆਂ ਵਿਖਾਉਣ ਲਈ ਹਰ ਪਾਸੇ ਵੱਖਰੀ ਉਦਾਸੀ ਦਾ ਆਰੰਭ ਨਹੀਂ ਦੱਸਿਆ ; ਸਗੋਂ ਪੂਰਬ ਦੱਖਣ ਦੀ ਉਦਾਸੀ ਤੇ ਉਤੱਰ ਪਛਮ ਦੀ ਉਦਾਸੀ ਨੂੰ ਇਕੱਠਾ ਹੀ ਲਿਖਿਆ ਹੈ। ਦੀਰਘ ਦ੍ਰਿਸ਼ਟੀ ਨਾਲ ਵੇਖਿਆਂ ਇਹ ਜਿਆਦਾ ਠੀਕ ਪ੍ਰਤੀਤ ਹੁੰਦਾ ਹੈ। ਕਿਉਂ ਕਿ ਜੇਕਰ ਗੁਰੂ ਨਾਨਕ ਸਾਹਿਬ ਜੀ ਨੇ ਦੱਖਣ ਦੀ ਧਰਤੀ ਦਾ ਰਟਨ ਕਰਨਾ ਸੀ ਤਾਂ ਜਗਨ ਨਾਥ ਪੁਰੀ ਤੋਂ ਵਾਪਸ ਪੰਜਾਬ ਆ ਕੇ ਫੇਰ ਰਾਮੇਸ਼ਵਰ ਨੂੰ ਜਾਣ ਨਾਲੋਂ ਜਗਨ ਨਾਥ ਪੁਰੀ ਤੋਂ ਰਾਮੇਸ਼ਵਰ ਜਾਣਾ ਜ਼ਿਆਦਾ ਠੀਕ

ਜਾਪਦਾ ਹੈ, ਕਿਉਂਕਿ ਉਥੋਂ ਦਖਣ ਦੀ ਧਰਤੀ ਨੇੜੇ ਹੈ। ਵਕਤ ਜਾਂ ਸਫਰ ਦਾ ਅੰਦਾਜ਼ਾ ਲਾਇਆਂ, ਜਿਹੜਾ ਕਿ ਗੁਰੂ ਨਾਨਕ ਸਾਹਿਬ ਜੀ ਨੇ ਦੇਸ਼ ਦੇਸ਼ਾਂਤਰਾਂ ਵਿਚ ਕੀਤਾ, ਇਹ ਜ਼ਿਆਦਾ ਠੀਕ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਪੂਰਬ ਦੇ ਸਫਰ ਦੇ ਖਾਤਮੇ ਤੇ ਫੌਰਨ ਹੀ ਦਖਣ ਵਾਲੇ ਪਾਸੇ ਮੂੰਹ ਕਰ ਲਿਆ ਤੇ ਫੇਰ ਹਿੰਦ ਦੇ ਪੱਛਮ ਦੱਖਣੀ ਇਲਾਕਿਆਂ ਵਿਚੋਂ ਹੋ ਕੇ ਮਹਾਰਾਸ਼ਟਰ ਸੁਰਾਸ਼ਟਰ, ਰਾਜਪੂਤਾਨਾ ਆਦਿ ਦੇ ਇਲਾਕਿਆਂ ਨੂੰ ਤਾਰਦੇ ਵਾਪਸ ਆਏ। ਜੇਕਰ ਗੁਰੂ ਸਾਹਿਬ ਪੂਰਬ ਦੇ ਇਲਾਕਿਆਂ ਵਿਚੋਂ ਫਿਰ ਕੇ ਵਾਪਸ ਆਉਂਦੇ ਤੇ ਫੇਰ ਦੱਖਣ ਜਾਂਦੇ ਜਿਵੇਂ ਕਿ ਹੋਰ ਜਨਮ ਸਾਖੀਆਂ ਦੇ ਕਰਤਾ ਲਿਖਦੇ ਹਨ ਤਾਂ ਸ਼ਾਇਦ ਉਨ੍ਹਾਂ ਕੋਲ ਪੱਛਮ ਦੇ ਦੇਸ਼ਾਂ ਵਿਚ ਰਟਣ ਕਰਨ ਦਾ ਸਮਾਂ ਨ ਮਿਲਦਾ। ਸਮਾਂ ਤੇ ਸਫਰ ਦੀਆਂ ਔਕੜਾਂ ਨੂੰ ਮੁੱਖ ਰਖਦੇ ਹੋਏ ਅਸੀਂ ਇਹ ਕਹਿ ਸਕਦੇ ਹਾਂ ਕਿ ਮਿਹਰਬਾਨ ਜੀ ਨੇ ਗੁਰੂ ਸਾਹਿਬ ਜੀ ਦੀਆਂ ਉਦਾਸੀਆਂ ਲਿਖਣ ਵਿਚ ਯਥਾਰਥਵਾਦ ਤੋਂ ਕੰਮ ਲਿਆ ਹੈ ਤੇ ਗੁਰੂ ਸਾਹਿਬ ਜੀ ਦੀਆਂ ਉਦਾਸੀਆਂ ਦੀ ਇਹੋ ਹੀ ਵਿਉਂਤ ਠੀਕ ਜਾਪਦੀ ਹੈ ਕਿਉਂਕਿ ਭਾਈ ਗੁਰਦਾਸ ਜੀ ਨੇ ਵੀ ਪੁਰਾਤਨ ਜਾਂ ਬਾਲੇ ਵਾਲੀ ਜਨਮ ਸਾਖੀ ਦੇ ਰਚਨਹਾਰਾਂ ਵਾਂਗੂ ਪੂਰਬ ਤੇ ਦੱਖਣ ਦੀ ਵੱਖਰੀ ਵੱਖਰੀ ਉਦਾਸੀ ਦਾ ਕਥਨ ਨਹੀਂ ਕੀਤਾ ਸਗੋਂ ਦੋਹਾਂ ਉਦਾਸੀਆਂ ਦਾ ਮਿਲਵਾਂ ਹਾਲ ਹੀ ਲਿਖਿਆ ਹੈ ਜਿਵੇਂ:—

"ਬਾਬਾ ਆਯਾ ਤੀਰਥੀਂ ਤੀਰਥ ਪੁਰਬ ਸਭੇ ਫਿਰ ਦੇਖੈ"

ਇਸੇ ਇਕੋ ਲਾਇਨ ਵਿਚ ਹਰਦੁਆਰ, ਬਨਾਰਸ, ਜਗਨ ਨਾਥਪੁਰੀ, ਰਾਮੇਸ਼ਰਵਰਮ, ਉਜੈਨ ਤੇ ਕੁਰਕਸ਼ੇਤਰ ਦਾ ਸਾਂਝਾ ਵਰਣਨ ਹੈ। ਪੂਰਬ ਤੇ ਦੱਖਣ ਦੀ ਉਦਾਸੀ ਦਾ ਵਖਰਾ ਵਖਰਾ ਵੇਰਵਾ ਨਹੀਂ।

ਇਸੇ ਤਰ੍ਹਾਂ ਗੁਰੂ ਸਾਹਿਬ ਨੇ ਉਤਰ ਤੇ ਪੱਛਮ ਦੀ ਉਦਾਸੀ ਵੱਖਰੀ ਵੱਖਰੀ ਨਹੀਂ ਕੀਤੀ ਜਾਪਦੀ। ਆਪ ਪਹਾੜਾਂ ਵਿਚ ਰਟਨ ਕਰਦੇ ਪੱਛਮ ਵਾਲੇ ਪਾਸੇ ਚਲੇ ਗਏ ਫੇਰ ਮੱਕੇ ਵਲ ਰੁਖ ਕਰ ਲਿਆ ਤੇ ਆਉਂਦੀ ਵਾਰੀ ਸਿੰਧ ਦੇ ਇਲਾਕੇ ਦਾ ਰਟਨ ਕਰਕੇ ਵਾਪਸ ਤਲਵੰਡੀ ਆ ਗਏ।

ਗੁਰੂ ਸਾਹਿਬ ਦੀ ਉਤੱਰ ਤੇ ਪੱਛਮ ਦੀ ਉਦਾਸੀ ਦਾ ਕਥਨ ਜਿਵੇਂ ਕਿ ਹੋਰ ਜਨਮ ਸਾਖੀਆਂ ਵਿਚ ਹੈ ਭਾਈ _ਰਦਾਸ ਜੀ ਨੇ ਵੀ ਨਹੀਂ ਕੀਤਾ। ਇਸ ਤਰ੍ਹਾਂ ਮਿਹਰਵਾਨ ਜੀ ਦੀਆਂ ਦੱਸੀਆਂ ਉਦਾਸੀਆਂ ਭਾਈ ਗੁਰਦਾਸ ਜੀ ਦੇ ਗੁਰੂ ਨਾਨਕ ਸਾਹਿਬ ਦੇ ਹਾਲ ਨਾਲ ਮੇਲ ਖਾਂਦੀਆਂ ਹਨ ਕਿਉਂਕਿ ਭਾਈ ਗੁਰਦਾਸ ਜੀ ਨੇ ਵੱਖਰੀਆਂ ਉਦਾਸੀਆਂ ਦਾ ਕਥਨ ਕਿਧਰੇ ਨਹੀਂ ਕੀਤਾ। ਇਉਂ ਜਾਪਦਾ ਹੈ ਕਿ ਹੋਰ ਜਨਮ ਸਾਖੀਆਂ ਲਿਖਣ ਵਾਲਿਆਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਚਾਰੇ ਪਾਸੇ ਪਰਚਾਰ ਕਰਦੇ ਵਿਖਾਉਣ ਲਈ ਚਾਰ ਵੱਖਰੀਆਂ ਵੱਖਰੀਆਂ ਉਦਾਸੀਆਂ ਬਣਾ ਦਿੱਤੀਆਂ ਹਨ।

ਇਕ ਹੋਰ ਵਿਸ਼ੇਸ਼ ਗੱਲ ਗੁਰੂ ਨਾਨਕ ਸਾਹਿਬ ਜੀ ਦੀਆਂ ਉਦਾਸੀਆਂ ਬਾਰੇ ਇਹ ਹੈ ਕਿ ਮਿਹਰਵਾਨ ਰਚਤ ਜਨਮ ਸਾਖੀ ਨੇ ਗੁਰੂ ਨਾਨਕ ਸਾਹਿਬ ਦੇ ਦੇਸ਼ ਰਟਨ ਦਾ ਤਰੀਕਾ ਦਸਿਆ ਹੈ। ਗੁਰੂ ਸਾਹਿਬ ਪਹਿਲਾਂ ਕਿਸੇ ਵਿਸ਼ੇਸ਼ ਨਗਰ ਵਿਚ ਜਾਂਦੇ ਸਨ। ਫਿਰ ਉਸ ਨਗਰ ਦੇ ਆਸੇ ਪਾਸੇ ਦੇ ਇਲਾਕਿਆਂ ਦਾ ਦੌਰਾ ਕਰਦੇ ਸਨ ਤੇ ਫੇਰ ਉਸ ਨਗਰ ਤੋਂ ਅਗੇ ਟੁਰ ਪੈਂਦੇ ਸਨ। ਬਨਾਰਸ ਤੇ ਬੀਕਾਨੇਰ ਦੀਆਂ ਸਾਖੀਆਂ ਇਸ ਗੱਲ ਨੂੰ ਸਪਸ਼ਟ ਕਰਦੀਆਂ ਹਨ ਕਿ ਗੁਰੂ ਜੀ ਪਹਿਲਾਂ ਇਕ ਕੇਂਦਰ ਚੁਣ ਲੈਂਦੇ ਤੇ ਫੇਰ ਉਸ ਦੇ ਆਲੇ ਦੁਆਲੇ ਦੇ ਇਲਾਕੇ ਦਾ ਰਟਨ ਕਰਦੇ ਤੇ ਫੇਰ ਅਗੇ ਟੁਰਦੇ ਸਨ। ਇਹ ਉਹ ਹੀ ਤਰੀਕਾ ਸੀ ਜਿਸ ਨੂੰ ਭਾਈ ਗੁਰਦਾਸ ਜੀ ਨੇ ਦਸਿਆ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗੁਰੂ ਨਾਨਕ ਸਾਹਿਬ ਕਰਤਾਰਪੁਰ ਵਿਚ ਰਹਿੰਦਿਆਂ ਹੋਇਆਂ ਅਚੱਲ ਵਟਾਲੇ ਤੇ ਫੇਰ ਮੁਲਤਾਨ ਗਏ ਤੇ ਫੇਰ ਕਰਤਾਰਪੁਰ ਵਾਪਸ ਆਏ[1]। ਭਾਵ ਇਹ ਕਿ ਕਰਤਾਰਪੁਰ ਨੂੰ ਕੇਂਦਰ ਬਣਾ ਕੇ ਗੁਰੂ ਜੀ ਭਿੰਨ ਭਿੰਨ ਥਾਵਾਂ ਤੇ ਰਟਨ ਕਰਦੇ ਰਹੇ। ਮਿਹਰਵਾਨ ਜੀ ਅਨੁਸਾਰ ਗੁਰੂ ਨਾਨਕ ਸਾਹਿਬ ਦਾ ਦੇਸ਼ ਦੇਸ਼ਾਂਤਰ ਰਟਣ ਦਾ ਵੀ ਇਹ ਹੀ ਤਰੀਕਾ ਸੀ।

ਇਸ ਤਰ੍ਹਾਂ ਸਿਧ ਹੁੰਦਾ ਹੈ ਕਿ ਮਿਹਰਬਾਨ ਰਚਿਤ ਜਨਮ ਸਾਖੀ ਦੀ ਪੁਰਾਤਨ ਜਨਮ-ਸਾਖੀਆਂ ਦੀ ਪਰੰਪਰਾ ਵਿਚ ਵਿਸ਼ੇਸ਼ ਥਾਂ ਹੈ ਤੇ ਇਹ ਇਕ ਮੁਢਲੀ ਲਿਖਤ ਹੈ ਜਿਸ ਤੋਂ ਹੋਰ ਜਨਮ ਸਾਖੀਆਂ ਪ੍ਰਭਾਵਿਤ ਹੋਈਆਂ ਹਨ। ਇਹ ਹੀ ਇਸ ਜਨਮ ਸਾਖੀ ਦੀ ਸਭ ਤੋਂ ਵੱਡੀ ਦੇਣ ਹੈ।

---

[1] ਵੇਖੋ ਭਾਈ ਗੁਰਦਾਸ ਦੀ ਪਹਿਲੀ ਵਾਰ ਦੀਆਂ ੩੮ ਤੋਂ ੪੫ ਪਉੜੀਆਂ।

# (ੳ) ਜਨਮ-ਸਾਖੀਆਂ ਗੁਰੂ ਬਾਬਾ ਨਾਨਕ ਜੀ

## ਤੁਲਣਾਤਮਿਕ ਅਧਿਐਨ

[ ਪ੍ਰੋਫੈਸਰ ਪਿਆਰ ਸਿੰਘ ਲੁਧਿਆਣਾ ]

੧.

ਪੰਜਾਬੀ ਦਾ ਮੁੱਢਲਾ ਸਾਹਿੱਤ, ਵਿਸ਼ੇਸ਼ ਕਰਕੇ ਗੱਦ ਗੁਰੂ ਨਾਨਕ ਦੇਵ ਜੀ ਵਿਅਕਤਿਤ੍ਵ ਦੁਆਲੇ ਘੁੰਮਦੀ ਹੈ। 'ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ-ਅੰਮ੍ਰਿਤ ਨਾਲ ਸਿੰਚੇ ਗੁਲਾਬ ਦੀਆਂ ਪੱਤੀਆਂ ਵਾਂਗ ਸਿਫਤ-ਸਮੀਰ ਨਾਲ ਹਿਲਦੇ ਸਨ[1]। ਉਨ੍ਹਾਂ ਲਈ ਗੁਰੂ ਨਾਨਕ ਇਕ ਮਹਾਨ ਚਿੰਤਕ, ਤਿਮਰ-ਨਾਸ਼ਕ, ਜਨ-ਉੱਧਾਰਕ, ਨਵੀਂ ਜੀਵਨ-ਜਾਚ ਦਾ ਉਸਰੱਈਆ ਹੀ ਨਹੀਂ ਸੀ, ਸਗੋਂ ਪਤਿਤ-ਪਾਵਨ, ਭਗਤ-ਵੱਛਲ, ਦੀਨਾ-ਨਾਥ,ਮਨਸਾ-ਪੂਰਨ,ਘਟ ਘਟ ਦੀ ਜਾਣਨ ਵਾਲਾ ਆਪ ਪਰਮੇਸ਼੍ਵਰਵੀ। ਅਜੇਹ ਅਦਭੁਤ ਵਿਅਕਤੀ ਦੀ ਸਿਫਤ-ਸਨਾ ਵਿਚ ਅਨੇਕਾਂ ਕਲਮਾਂ ਦਾ ਆਪ ਮੁਹਾਰੇ, ਕਿਸੇ ਅਗੰਮੀ ਪਿਆਰ ਵਿਚ ਵਹਿ ਤੁਰਨਾ ਬੜਾ ਸੁਭਾਵਕ ਸੀ। ਮੁਢਲੀ ਪੰਜਾਬੀ ਵਾਰਤਕ ਵਿਚ ਇਸੇ ਕਾਰਣ ਗੁਰੂ ਨਾਨਕ ਦੇਵ ਜੀ ਦੀਆਂ ਜਨਮ-ਸਾਖੀਆਂ, ਗੋਸ਼ਟੀਆਂ, ਜਾਂ ਫਿਰ ਟੀਕਿਆਂ ਦੀ ਭਰਮਾਰ ਹੈ।

ਗੁਰੂ ਨਾਨਕ ਦੇਵ ਜੀ ਦੀ ਜੀਵਨ-ਕਥਾ ਲਿਖਣ ਵਾਲਿਆਂ ਦੀ ਸੂਚੀ ਕਾਫੀ ਲੰਮੀ ਹੈ। ਇਨ੍ਹਾਂ ਵਿੱਚੋਂ ਕਈਆਂ ਦੇ ਲੇਖਕਾਂ ਦਾ ਪਤਾ ਹੈ ਤੇ ਕਈਆਂ ਦਾ ਨਹੀਂ; ਕੁਝ ਕਵਿਤਾ ਵਿਚ ਹਨ ਤੇ ਬਾਕੀ ਵਾਰਤਕ ਵਿਚ; ਕਈ ਬਹੁਤ ਨੇੜੇ ਕਾਲ ਦੀਆਂ ਲਿਖੀਆਂ ਹੋਈਆਂ ਹਨ, ਕਈ ਪੁਰਾਤਨ ਸਮੇਂ ਦੀਆਂ। ਸੰਭਵ ਨਹੀਂ ਹੈ ਕਿ ਇਸ ਛੋਟੇ ਜੇਹੇ ਪਰਿਚਯ ਵਿਚ ਅਸੀਂ ਉਨ੍ਹਾਂ ਸਾਰਿਆਂ ਨੂੰ ਆਪਣੀ ਚਰਚਾ ਦਾ ਵਿਸ਼ਾ ਬਣਾ ਸਕੀਏ। ਨਾ ਹੀ ਅਸੀਂ ਅਜੇਹਾ ਕਰਨ ਦੀ ਲੋੜ ਸਮਝਦੇ ਹਾਂ, ਕਿਉਂਕਿ ਪੜਤਾਲ ਕਰਨ ਤੋਂ ਉਹ ਕੋਲਬਰੁਕ ਵਾਲੀ (ਪੁਰਾਤਨ) ਜਨਮ ਸਾਖੀ, ਜਾਂ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ,ਜਾਂ ਫਿਰ ਬਾਲੇ ਵਾਲੀ ਜਨਮ ਸਾਖੀ ਦਾ ਹੀ ਵਧਾਇਆ ਘਟਾਇਆ ਜਾਂ ਬਦਲਿਆ ਰੂਪ ਸਿੱਧ ਹੁੰਦੀਆਂ ਹਨ। ਇਸ ਕਾਰਣ ਅਸੀਂ ਆਪਣੇ ਇਸ ਤੁਲਣਾਤਮਿਕ ਅਧਿਐਨ ਨੂੰ ਕੇਵਲ ਹੇਠ ਲਿਖੀਆਂ ਜਨਮ-ਸਾਖੀਆਂ ਤਕ ਹੀ ਸੀਮਿਤ ਰਖਾਂਗੇ :-

(੧) ਭਾਈ ਗੁਰਦਾਸ (੧੫੫੮-੧੬੩੮ ਈ:) ਰਚਿਤ ਪਹਿਲੀ ਵਾਰ ਦੀਆਂ ਪਉੜੀਆਂ ਨੰਬਰ ੨੩-੪੫ ਵਿਚ ਆਈਆਂ ਘਟਨਾਵਾਂ ਬੀਜ-ਰੂਪ ਵਿਚ ਗੁਰੂ ਬਾਬੇ ਦੀ ਸਭ ਤੋਂ ਪੁਰਾਤਨ ਜਨਮ-ਸਾਖੀ ਕਹੀ ਜਾ ਸਕਦੀ ਹੈ। ਇਹ ਸਾਰੇ ਪ੍ਰਸੰਗ ਕਵਿਤਾ ਵਿਚ ਹਨ ਤੇ ਇਨ੍ਹਾਂ ਵਿਚ, ਜਿਵੇਂ ਕਿ ਸੁਭਾਵਕ ਹੈ, ਬਹੁਤ ਅਹਿਮ ਘਟਨਾਵਾਂ ਹੀ ਲਈਆਂ ਗਈਆਂ ਹਨ।

੨. ਕੋਲਬਰੁਕ ਜਾਂ ਵਲਾਇਤ ਵਾਲੀ ਜਨਮ ਸਾਖੀ, ਜਿਸ ਨੂੰ ਭਾਈ ਵੀਰ ਸਿੰਘ ਜੀ ਨੇ ਸੰਪਾਦਨ ਕਰ ਕੇ 'ਪੁਰਾਤਨ ਜਨਮ ਸਾਖੀ' ਦੇ ਨਾਂ ਹੇਠ ਛਪਵਾਇਆ ਹੈ ਤੇ ਜਿਸ ਦਾ ਰਚਨਾ-ਕਾਲ ਸ. ਕਰਮ ਸਿੰਘ ਹਿਸਟੋਰੀਅਨ ਨੇ ਜੁਗਾਵਲੀ ਨਾਂ ਦੀ ਸਾਖੀ ਵਿਚ ਆਏ ਕਲਜੁਗੀ ਸੰਮਤ ਦੇ ਇਕ ਸੰਕੇਤ ਤੋਂ ੧੬੩੫ ਈ. ਨਿਸਚਿਤ ਕੀਤਾ ਹੈ। ਇਸ ਵਿਚ ਗੁਰੂ ਬਾਬੇ ਦੇ ਜੀਵਨ ਨਾਲ ਸੰਬੰਧਤ ੫੭ ਕੁ ਪ੍ਰਸੰਗ ਹਨ[2]।

---

[1] ਪ੍ਰੋ: ਪੂਰਨ ਸਿੰਘ-'ਪੰਜਾਬੀ ਸਾਹਿਤਯ ਪਰ ਕਟਾਖਯ' ਖੁਲ੍ਹੇ ਲੇਖ।

[2] ਵੇਰਵੇ ਲਈ ਦੇਖੋ, ਖਾਲਸਾ ਸਮਾਚਾਰ ਵਲੋਂ ਪ੍ਰਕਾਸ਼ਿਤ 'ਪੁਰਾਤਨ ਜਨਮ ਸਾਖੀ'।

੩. ਸੋਢੀ ਮਿਹਰਬਾਨ ਵਾਲੀ ਜਨਮ-ਸਾਖੀ ਜੋ ਸਾਡੀ ਇਸ ਚਰਚਾ ਦਾ ਵਿਸ਼ਾ ਹੈ ਤੇ ਜਿਸ ਵਿਚ ੫੭੫ ਗੋਸ਼ਟੀਆਂ ਹੋਣ ਦੀ ਸੂਚਨਾ ਮਿਲਦੀ ਹੈ।

੪. ਭਾਈ ਬਾਲੇ ਵਾਲੀ ਜਨਮ ਸਾਖੀ ਸਿੱਖ-ਜਗਤ ਵਿਚ ਸਭ ਤੋਂ ਜ਼ਿਆਦਾ ਪ੍ਰਚਲਿਤ ਜਨਮ-ਸਾਖੀ ਹੈ। ਜਿੰਨੀਆਂ ਹੱਥ-ਲਿਖੀਆਂ ਤੇ ਭਿੰਨ ਭਿੰਨ ਸ਼ਾਖਾਂ (Recensions) ਇਸ ਜਨਮ ਸਾਖੀ ਦੀਆਂ ਮਿਲਦੀਆਂ ਹਨ, ਸ਼ਾਇਦ ਹੀ ਕਿਸੇ ਹੋਰ ਪੁਸਤਕ ਦੀਆਂ ਮਿਲਦੀਆਂ ਹੋਣ। ਚਿਰ ਚਿਰ ਤਕ ਇਹ ਸਿਖ-ਜਗਤ ਤੇ ਛਾਈ ਰਹੀ। ਰਵਾਇਤ ਇਸ ਨੂੰ ਭਾਈ ਬਾਲਾ ਦੇ ਮੁਖਸਤ, ਗੁਰੂ ਅੰਗਦ ਜੀ ਦੀ ਹਜ਼ੂਰੀ ਵਿਚ ਸੁਲਤਾਨਪੁਰ ਦੇ ਖਤ੍ਰੇਟੇ ਪੈੜੇ ਮੋਖੇ ਦੇ ਹੱਥੋਂ ਲਿਖੀ ਮੰਨਦੀ ਹੈ। ਇਸ ਨਾਤੇ ਇਹ ਸਭ ਤੋਂ ਪਹਿਲੀ ਜਨਮ-ਸਾਖੀ ਕਹੀ ਜਾਂਦੀ ਹੈ, ਪਰ ਵਿਦਵਾਨ ਇਸ ਗੱਲ ਨੂੰ ਸ੍ਵੀਕਾਰ ਕਰਨ ਤੋਂ ਸੰਕੋਚ ਕਰਦੇ ਹਨ। ਇਸ ਵਿਚ ਕੋਈ ੯੦ ਦੇ ਕਰੀਬ ਸਾਖੀਆਂ ਹਨ ਜਿਨ੍ਹਾਂ ਤੇ ਚਰਚਾ ਅਸੀਂ ਅਗੇ ਜਾ ਕੇ ਕਰਾਂਗੇ।

੫. ਹੰਦਾਲੀਆਂ ਜਾਂ ਬਿਧੀ ਚੰਦ ਵਾਲੀ ਜਨਮ ਸਾਖੀ: ਇਸ ਨੂੰ ਅਸਲ ਵਿਚ ਭਾਈ ਬਾਲੇ ਵਾਲੀ ਜਨਮ-ਸਾਖੀ ਦੀ ਹੀ ਇਕ ਸ਼ਾਖਾ ਮੰਨਣਾ ਚਾਹੀਦਾ ਹੈ। ਫਰਕ ਕੇਵਲ ਇਨਾ ਹੈ ਕਿ ਇਸ ਵਿਚ ਗੁਰੂ ਨਾਨਕ ਦੀ ਅਵੱਗਿਆ ਲਈ ਕਈ ਗੱਲਾਂ, ਕਈ ਬਨਾਵਟੀ ਪ੍ਰਸੰਗ ਪਾ ਦਿਤੇ ਗਏ ਹਨ, ਜਿਵੇਂ ਕਿ ਗੁਰੂ ਨਾਨਕ ਦਾ ਪਹਿਲਾ ਜਨਮ ਤੇਲੀ ਦੇ ਘਰ ਦਾ ਸੀ, ਉਸ ਜਨਮ ਵਿਚ ਉਹ ਮੂਰਤੀ ਪੂਜਾ ਕਰਦੇ ਤੇ ਝੂਠ ਬੋਲਦੇ ਸਨ, ਜਿਸ ਕਾਰਣ ਉਨ੍ਹਾਂ ਨੂੰ ਗਰਭ ਜੋਨ ਵਿਚ ਆਉਣਾ ਪਇਆ, ਗੁਰੂ ਨਾਨਕ ਨੇ ਖਵਾਜਾ ਖਿਜ਼ਰ ਅਥਵਾ ਜਿੰਦ ਪੀਰ ਨੂੰ ਆਪਣਾ ਗੁਰੂ ਧਾਰਿਆ, ਗੁਰੂ ਨਾਨਕ ਨੇ ਇਕ ਮੁਸਲਮਾਨ ਰੰਘੜੀ ਵਿਆਹੀ ਹੋਈ ਸੀ, ਗੁਰ ਨਾਨਕ ਸਹਜ ਵਿਚ ਕੁਸਹਜ ਹੋ ਜਾਂਦਾ ਸੀ, ਇਤਿ ਆਦਿ।

੬. ਗਿਆਨ ਰਤਨਾਵਲੀ: ਇਹ ਉਹ ਜਨਮ ਸਾਖੀ ਹੈ ਜੋ ਭਾਈ ਮਨੀ ਸਿੰਘ ਦੇ ਨਾਮ ਨਾਲ ਸੰਬੰਧਤ ਹੈ। ਮੂਲ ਰੂਪ ਵਿਚ ਇਹ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਹੈ, ਪਰ ਇਸ ਨੂੰ ਇੰਜ ਢਾਲਿਆ ਗਇਆ ਹੈ ਹੈ ਕਿ ਇਸ ਵਿਚ ਗੁਰੂ ਨਾਨਕ ਦੇ ਜੀਵਨ ਦੇ ਸਾਰੇ ਹੀ ਪ੍ਰਸੰਗ ਆ ਗਏ ਹਨ ਤੇ ਇਸ ਤਰ੍ਹਾਂ ਇਹ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਦਾ ਰੂਪ ਧਾਰਣ ਕਰ ਗਈ ਹੈ। ਇਸ ਦੇ ਭਾਈ ਮਨੀ ਸਿੰਘ ਦੀ ਕਿਰਤ ਹੋਣ ਬਾਰੇ ਸ਼ੰਕਾ ਪ੍ਰਗਟ ਕੀਤੀ ਜਾਂਦੀ ਹੈ। ਵੀਹ ਵਿਸਵੇ ਇਹ ਭਾਈ ਸਾਹਿਬ ਤੋਂ ਵਰੋਸਾਏ ਹੋਏ ਉਨ੍ਹਾਂ ਦੇ ਕਿਸੇ ਨਿਕਟ-ਵਰਤੀ ਸ਼ਿਸ਼ ਦੀ ਕਿਰਤ ਹੈ। ਸਮਾਂ ਇਸ ਦਾ ਭਾਈ ਸਾਹਿਬ ਦਾ ਪਿਛਲੇਰਾ ਕਾਲ, ੧੭੨੫-੪੦ ਈ. ਕਹਿਆ ਜਾ ਸਕਦਾ ਹੈ।

## ੨.

ਇਸ ਤੋਂ ਪਹਿਲਾਂ ਕਿ ਅਸੀਂ ਆਪਣੇ ਇਸ ਅਧਿਐਨ ਵਿਚ ਅਗੇ ਚਲੀਏ, ਸਾਨੂੰ ਇਨ੍ਹਾਂ ਜਨਮ-ਸਾਖੀਆਂ ਦਾ ਇਤਿਹਾਸਕ ਕ੍ਰਮ ਵਾਚ ਲੈਣਾ ਚਾਹੀਦਾ ਹੈ। ਸਿਖ-ਜਗਤ ਵਿਚ ਇਕ ਰਵਾਯਤ ਚਲੀ ਆਉਂਦੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਉਨ੍ਹਾਂ ਦੇ ਸਾਥੀ ਭਾਈ ਬਾਲਾ ਜੀ ਪਾਸੋਂ ਸੁਣ ਕੇ, ਸੁਲਤਾਨਪੁਰ ਦੇ ਖਤ੍ਰੇਟੇ ਪੈੜੇ ਮੋਖੇ ਪਾਸੋਂ ਲਿਖਵਾਈ, ਅਤੇ ਇਹ ਕਿ ਉਹ ਜਨਮ ਸਾਖੀ ਹੁਣ ਲੋਪ ਹੋ ਚੁਕੀ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਦੇ ਮੁੱਢ ਵਿਚ ਉਪਰੋਕਤ ਭਾਵ ਦੀ ਇਕ ਸੂਚਨਾ[1] ਆਮ ਦੇਖਣ ਵਿਚ ਆਉਂਦੀ ਹੈ। ਪਰ ਉਹ ਸੂਚਨਾ

---

"[1]ਜਨਮ ਪਤਰੀ ਬਾਬਾ ਨਾਨਕ ਜੀ ਕੀ। ਸੰਮਤ ੧੫੮੨। ਪੰਦਰਾਂ ਸੌ ਬਯਾਸੀ, ਵੈਸਾਖ ਸੁਦੀ ੫। ਪੋਥੀ ਲਿਖੀ ਪੈੜੇ ਮੋਖੇ ਸੁਲਤਾਨਪੁਰ ਦੇ ਖਤ੍ਰੇਟੇ, ਗੁਰੂ ਅੰਗਦ ਜੀ ਲਿਖਾਈ, ਪੈੜੇ ਲਿਖੀ ਮੁਖਸਤ ਬਾਲੇ ਸੰਧੂ ਜਟੇਟੇ ਕੀ। ਰਾਇ ਭੋਇੰ ਦੀ ਤਲਵੰਡੀਅਹੁ ਆਯਾ ਆਹਾ। ਗੁਰੂ ਅੰਗਦ ਢੂੰਡ ਲਿਆਯਾ ਆਹਾ। ਦੋ ਮਹੀਨੇ ਸਤਾਰਾਂ ਦਿਨ ਲਗੇ ਆਹੇ। ਜੋ ਜੋ ਹਕੀਕਤ ਆਹੀ, ਜਿਥੇ ਜਿਥੇ ਗੁਰੂ ਨਾਨਕ ਜੀ ਫਿਰੇ ਆਹੇ, ਤਿਥੋਂ ਤਿਥੋਂ ਦੀ ਹਕੀਕਤ ਸਹਜ ਨਾਲ ਭਾਈ ਬਾਲੇ ਲਿਖਵਾਈ।"

ਗੋਸ਼ਟਿ ਨੰਬਰ ੪ (ਅਵਤਾਰ ਧਾਰਨਾ), ੫ (ਪਾਂਧੇ ਪਾਸ ਪੜ੍ਹਨਾ), ੧੫ (ਵੈਦ ਬੁਲਾਇਆ), ੨੮ (ਵੇਈਂ ਪ੍ਰਵੇਸ਼), ੩੫ ੧੩੧ (ਗੋਸ਼ਟਿ ਪੀਰ ਬਹਾ-ਉੱਦੀਨ ਦੇ ਪੋਤਰੇ ਨਾਲ), ੧੩੯ (ਸੈਦਪੁਰ ਤੇ ਹਮਲਾ), ੧੪੧ (ਮਾਤਾ ਪਿਤਾ ਨਾਲ ਮੇਲ), ੧੪੭-੪੮ (ਗੁਰੂ ਨਾਨਕ ਤੇ ਸ਼ੇਖ ਫ਼ਰੀਦ ਸਾਨੀ) ਤੇ ੧੫੩ (ਕਰੋੜੀਏ ਨਾਲ ਗੋਸ਼ਟਿ) ਨੂੰ ਵਾਚਣਾ ਚਾਹੀਦਾ ਹੈ ; ਪੈਰਿਆਂ ਦੇ ਪੈਰੇ ਪੁਰਾਤਨ ਜਨਮ ਸਾਖੀ ਨਾਲ ਮਿਲਦੇ ਹਨ। ਇਹ ਲੈਣ ਕਈ ਵਾਰੀ ਬਿਨਾਂ ਬਦਲੀ ਦੇ ਸਿੱਧੀ ਹੈ, ਤੇ ਕਈ ਵਾਰੀ ਤਬਦੀਲੀ ਸਹਿਤ ; ਪਰ ਤਬਦੀਲੀ ਰਸ ਤੋਂ ਸੱਖਣੀ ਨਹੀਂ। ਕੁਝ ਉਦਾਹਰਣਾਂ ਦੇ ਕੇ ਕਰਤਾ ਸੋਢੀ ਮਿਹਰਬਾਨ ਵਾਲੀ ਜਨਮ-ਸਾਖੀ ਦੀ ਕਲਾ-ਕੌਸ਼ਲਤਾ ਨੂੰ ਦ੍ਰਿੜ੍ਹ ਕਰਾਂਦੇ ਹਾਂ :—

(ੳ) 'ਜਬ ਬਾਬਾ ਬਰਸਾਂ ਪੰਜਾਂ ਕਾ ਹੋਇਆ ਤਾਂ ਲੱਗਾ ਬਾਤਾਂ ਅਗਮ ਨਿਗਮ ਕੀਆਂ ਕਰਨ, ਜੋ ਕਿਛ ਬਾਤ ਕਰੇ, ਤਿਸ ਤੇ ਸਭਸੁ ਕਿਸੇ ਦੀ ਨਿਸ਼ਾ ਹੋਇ ਆਵੈ। ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਪੈਦਾ ਹੋਯਾ ਹੈ ਅਤੇ ਮੁਸਲਮਾਨ ਕਹਿਨ ਜੋ ਕੋਈ ਖੁਦਾਇ ਕਾ ਸਾਦਿਕੁ ਪੈਦਾ ਹੋਇਆ ਹੈ। [ਪੁਰਾਤਨ ਜਨਮ ਸਾਖੀ, ਪੰਨਾ ੧]

ਜਬ ਪੰਜਿ ਛਿਆਂ ਬਰਸਾਂ ਕਾ ਹੂਆ ਤਬ ਖੇਲੈ ਬਾਲਕਹੁ ਸਾਥਿ ਅਰ ਬੋਲੈ ਬ੍ਰਹਮ ਗਿਆਨੁ, ਨਸੀਹਤਿ ਦੇ ਬਾਲਕਾਂ ਕੰਉ ਅਰ ਵਡਿਆਂ ਕੰਉ, ਬਿਗਾਨਿਆਂ ਕੰਉ। ਜੇ ਕੋਈ ਹਿੰਦੂ ਜਨਮ ਦੇਖੈ ਸਿ ਕਹੈ, "ਧੰਨਿ ਗੋਬਿੰਦ! ਏਤਾ ਕੁ ਬਾਲਕੁ ਹੈ ਅਰ ਕਿਆ ਸੁਭ ਬਚਨ ਕਹਤਾ ਹੈ, ਤੈਸੀ ਹੀ ਸੁੰਦਰਤਾਈ ਹੈ ਅਰ ਤੈਸੇ ਹੀ ਸੁਭ ਬਚਨ ਬੋਲਤਾ ਹੈ, ਕੋਈ ਪਰਮੇਸੁਰ ਕਾ ਰੂਪ ਹੈ"। ਅਰੁ ਜੇ ਕੋਈ ਤੁਰਕੁ ਦੇਖੈ ਸੁ ਇਵੇ ਹੀ ਕਹੈ ਜਿ 'ਵਾਹੁ ਖੁਦਾਇ! ਤੇਰੀ ਪੈਦਾਸਿ, ਕੈਸਾ ਲੜਕਾ ਖੂਬਿਸੂਰਤਿ ਹੈ ਅਰੁ ਬੋਲਤਾ ਕੈਸੀ ਨਸੀਹਤਿ ਹੈ। ਅਰ ਨਿਸਾ ਕੈਸੀ ਹੋਤੀ ਹੈ ਏਸ ਕੇ ਬੋਲਣੇ ਸਾਥਿ। ਵੱਡਾ ਕੋਈ ਖੁਦਾਇ ਕਾ ਨੇਕ ਹੈ;— [ਜਨਮ ਸਾਖੀ ਸੋਢੀ ਮਿਹਰਬਾਨ ਵਾਲੀ, ਪੰਨਾ ੧੧]

(ਅ) ਤਬ ਬਾਬਾ ਆਇ ਕਰਿ ਪੈਰੀ ਪਇਆ, ਤਾਂ ਮਾਤਾ ਲਗੀ ਬੈਰਾਗੁ ਕਰਣਿ, ਸਿਰਿ ਚੁੰਮਿਓਸੁ, ਆਖਿਓਸੁ, ਹਉ ਵਾਰੀ ਬੇਟਾ, ਹਉ ਤੁਧ ਵਿਟਹੁ ਵਾਰੀ, ਤੇਰੇ ਨਾਉ ਵਿਟਹੁ ਵਾਰੀ, ਜਿਥੇ ਤੂੰ ਫਿਰਦਾ ਹੈ ਤਿਸ ਥਾਉਂ ਵਿਟਹੁ ਵਾਰੀ, ਤੁਧੁ ਨਿਹਾਲ ਕੀਤੀ, ਮੈਨੂੰ ਆਪਣਾ, ਮੁਹੁ ਵਿਖਾਲਿਓ'। [ਪੁਰਾਤਨ ਜਨਮ ਸਾਖੀ, ਪੰਨਾ ੪੯]

ਤਬ ਗੁਰੂ ਬਾਬਾ ਨਾਨਕੁ ਉਠਿਆ, ਉਠਿ ਕਰਿ ਪਰਦਖਨਾ ਦੇ ਕਰਿ ਪੈਰੀ ਪਇਆ, ਮਾਤਾ ਜੀ ਕੀ। ਤਬ ਗੁਰੂ ਬਾਬਾ ਨਾਨਕੁ ਪੈਰੀਂ ਪੈ ਕੇ ਮਾਤਾ ਜੀ ਅਗੈ ਖੜਾ ਹੋਇ ਰਹਿਆ। ਮਾਤਾ ਲਗੀ ਬਾਬੇ ਨਾਨਕ ਜੀ ਕਾ ਮੱਥਾ ਚੁੰਮਣ। ਮਾਤਾ ਕਹੈ ਜਿ 'ਬੇਟਾ! ਹੰਉ ਵਾਰੀ। ਬੇਟਾ! ਹੰਉ ਘੁੰਮਾਈ ਤੁਧੁ ਵਿਟਹੁ, ਹੰਉ ਵਾਰੀ, ਹੰਉ ਬਲਿਹਾਰੀ; ਬਲਿਹਾਰੁ ਬਲਿਹਾਰੁ ਕੀਤੀ ਉਸ ਰਾਹਿ ਵਿਟਹੁ ਜਿਤ ਰਾਹਿ ਆਇਆ ਹੈਂ; ਉਸ ਰਾਹ ਵਿਟਹੁ ਭੀ ਵਾਰੀ। ਬੇਟਾ! ਹੰਉ ਉਸ ਧਰਤੀ ਵਿਟਹੁ ਵਾਰੀ, ਜਿਥੈ ਤੂੰ ਫਿਰਦਾ ਸਹਿ। ਬੇਟਾ! ਹੰਉ ਏਨ੍ਹਾਂ ਤੇਰੀਆਂ ਜਟਾਂ ਵਿਟਹੁ ਵਾਰੀ। ਬੇਟਾ! ਤੇਰੇ ਇਸੁ ਖਿਲਕੇ ਵਿਟਹੁ ਵਾਰੀ। ਬੇਟਾ! ਹੰਉ ਤੇਰਿਆਂ ਪੈਰਾਂ ਉਪਰਹੁ ਵਾਰੀ। ਬੇਟਾ! ਹੰਉ ਤੁਧ ਨਿਹਾਲ ਕੀਤੀ, ਮੇਰਾ ਨਾਨਕ! ਤੁਧੁ ਮੈਨੋ ਆਪਣਾ ਮੁਖ ਵੇਖਾਲਿਆ ਬੇਟਾ! ਹੰਉ ਜੀਵੀ, ਬੇਟਾ! ਹੰਉ ਅਜ ਨਿਹਾਲੁ ਹੋਈ ਜਿ ਤੂੰ ਮੈਂ ਡਿਠੋਹਿ'। [ਜ. ਸ. ਸੋਢੀ ਮਿਹਰਬਾਨ ਵਾਲੀ, ਪੰਨਾ ੪੭੧]

ਭਾਈ ਬਾਲੇ ਵਾਲੀ ਜਨਮ ਸਾਖੀ ਦੇ ਕਰਤਾ ਨੇ ਪੁਰਾਤਨ ਜਨਮ ਸਾਖੀ ਤੇ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਤੋਂ ਬਹੁਤ ਕੁਝ ਲਿਆ ਹੈ, ਪਰ ਉੱਥੋਂ ਲਈ ਗਈ ਸਾਮਗ੍ਰੀ ਮੌਲਿਕ ਰਚਨਾ ਦਾ ਅੰਗ ਨਹੀਂ ਬਣ ਸਕੀ; ਲਿਖਤ ਵਿਚ ਜ਼ੋਰ ਨਹੀਂ ਆਇਆ, ਬਿਆਨ ਨੇ ਕੋਈ ਹੁਲਾਰਾ ਨਹੀਂ ਖਾਧਾ। ਉਪਰ ਦਿੱਤੀਆਂ ਟੁਕਾਂ ਵਿਚੋਂ ਪਹਿਲੀ ਦਾ ਰੰਗ-ਰੂਪ ਜਿਵੇਂ ਉਹ ਬਾਲੇ ਵਾਲੀ ਜਨਮ ਸਾਖੀ ਵਿਚ ਉਘੜਿਆ ਹੈ, ਇਸ ਗੱਲ ਨੂੰ ਸਪਸ਼ਟ ਕਰ ਦੇਵੇਗਾ :—

ਜਬ ਨਾਨਕ ਜੀ ਪੰਜ ਬਰਸਾਂ ਦਾ ਹੋਇਆ, ਤਾਂ ਲਗਾ ਬਾਤਾਂ ਅਗਮ ਨਿਗਮ ਦੀਆਂ ਕਰਨ। ਜੋ ਕਿਛ ਬਾਤ ਕਹੈ ਸਮਝ ਕਰੈ ਤਿਸ ਤੇ ਸਭਸ ਕਿਸੇ ਦੀ ਨਿਸ਼ਾ ਹੋਦੀ ਹੈ। ਹਿੰਦੂ ਕਹਿੰਦੇ ਹਨ 'ਕੋਈ ਉਤਾਰ ਪੈਦਾ ਹੋਯਾ ਹੈ',

ਸਾਡੇ ਲਈ ਅੜਾਉਣੀ ਬਣ ਜਾਂਦੀ ਹੈ, ਜਦੋਂ ਅਸੀਂ ਉਸ ਦੇ ਨਾਲ ਹੀ ਸੰਮਤ ੧੫੯੨ ਲਿਖਿਆ ਹੋਇਆ ਵੇਖਦੇ ਹਾਂ। ਸੰਮਤ ੧੫੯੨ ਵਿਚ ਗੁਰੂ ਨਾਨਕ ਜੀ ਵਾਲੀ ਪੰਚ-ਭੌਤਿਕ ਸਰੀਰ ਵਿਚ ਮੌਜੂਦ ਸਨ। ਇਸ ਵੇਲੇ ਤਕ ਲਹਿਣਾ ਜੀ ਗੁਰੂ ਬਾਬੇ ਦੀ ਸ਼ਰਨ ਵੀ ਨਹੀਂ ਸਨ ਆਏ। ਸੋ ਉਪਰੋਕਤ ਸੂਚਨਾ ਦੀ ਮਹੱਤਾ ਪਰਖ ਦੀ ਕਸਵਟੀ ਤੇ ਪੂਰੀ ਨਹੀਂ ਉਤਰਦੀ ਇੰਜ ਪ੍ਰਤੀਤ ਹੁੰਦਾ ਹੈ ਕਿ ਇਹ ਬਾਲੇ ਵਾਲੀ ਜਨਮ ਸਾਖੀ ਨੂੰ ਜਨਮ ਸਾਖੀਆਂ ਦੇ ਇਤਿਹਾਸਕ ਕ੍ਰਮ ਵਿਚ ਪ੍ਰਥਮਤਾ ਦੁਆਉਣ ਦੀ ਹੀ ਇਕ ਵਿਧੀ ਹੈ।

ਸ: ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਪੁਸਤਕ 'ਕਤਕ ਕਿ ਵਿਸਾਖ' ਵਿਚ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਪੁਰਾਤਨ ਹੋਣ ਦੇ ਦਾਅਵੇ ਨੂੰ ਭਲੀ ਭਾਂਤ ਰੱਦ ਕੀਤਾ ਹੈ। ਉਨ੍ਹਾਂ ਨੇ ਇਸ ਦੀ ਰਚਨਾ ਗੁਰੂ ਗਬਿੰਦ ਸਿੰਘ ਜੀ ਦੇ ਸਮੇਂ ਬਾਬਾ ਆਕਲ ਦਾਸ ਨਿਰੰਜਣੀ ਦੇ ਜ਼ਮਾਨੇ ਵਿਚ ਮੰਨੀ ਹੈ। ਇਸ ਨਾਤੇ ਇਹ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਨੂੰ ਛਡ ਕੇ, ਉਪਰ ਕਥਿਤ ਦੂਜੀਆਂ ਸਾਰੀਆਂ ਜਨਮ-ਸਾਖੀਆਂ ਤੋਂ ਪਿਛਲੇਰੀ ਰਚਨਾ ਹੈ।

ਪੁਰਾਤਨ ਜਨਮ ਸਾਖੀ ਦੇ ਲਿਖੇ ਜਾਣ ਦੇ ਸਮੇਂ ਦਾ ਸਾਨੂੰ ਪਤਾ ਹੈ। ਇਹ ੧੬੩੫ ਈ, ਵਿਚ ਜਾਂ ਇਸ ਤੋਂ ਵੀ ਪਹਿਲਾਂ ਰਚੀ ਗਈ। ਸੰਭਵ ਹੈ ਕਿ ਭਾਈ ਗੁਰਦਾਸ (੧੫੫੮-੧੬੩੫ ਈ) ਦੇ ਵਾਰਾਂ ਰਚਨ ਤੋਂ ਪਹਿਲਾਂ ਇਹ ਮੌਜੂਦ ਹੋਵੇ। ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਆਇਆ ਵੇਰਵਾ ਪੁਰਾਤਨ ਜਨਮ ਸਾਖੀ ਦੇ ਵੇਰਵੇ ਨਾਲ ਬਹੁਤ ਰਲਦਾ ਹੈ : ਬਾਬੇ ਨੇ ਰੇਤ ਤੇ ਅਕੁ ਦਾ ਅਹਾਰ ਕਰ ਕੇ ਤੇ ਰੋੜਾਂ ਦੀ ਵਿਛਾਈ ਕਰ ਕੇ ਭਾਰੀ ਤਪਸਿਆ ਕੀਤੀ; ਬਾਬੇ ਨੂੰ ਸਚ-ਖੰਡ ਵਿਚ ਖ਼ਿਲਅਤ ਪਹਿਨਾਈ ਗਈ; ਬਾਬਾ ਉਦਾਸੀ ਧਾਰ ਕੇ ਧਰਤੀ ਦੀ ਲੋਕਾਈ ਨੂੰ ਸੋਧਣ ਚੜ੍ਹਿਆ; ਬਾਬੇ ਨੇ ਤੀਰਥ ਪੁਰਬ ਸਭ ਫਿਰ ਕੇ ਵੇਖੇ; ਬਾਬੇ ਨੇ ਸੁਮੇਰ ਪਰਬਤ ਤੇ ਸਿੱਧਾਂ ਨਾਲ ਗੋਸ਼ਟਿ ਕੀਤੀ ਤੇ ਉਨ੍ਹਾਂ ਦੀ ਕਰਾਮਾਤ ਨੂੰ ਠਲ੍ਹਿਆ; ਬਾਬੇ ਨੇ ਮੱਕਾ ਫੇਰਿਆ ਤੇ ਬਗ਼ਦਾਦ ਨੂੰ ਨਿਵਾਇਆ (ਲੱਖ ਪਾਤਾਲਾਂ ਪਾਤਾਲ ਤੇ ਲੱਖ ਅਕਾਸਾਂ ਅਕਾਸ ਦਿਖਾਏ), ਬਾਬੇ ਨੇ ਖੰਡ ਪ੍ਰਿਥਵੀ ਜਿੱਤੀ; ਬਾਬੇ ਕਰਤਾਰਪੁਰ ਵਸਾਇਆ; ਅਚਲ ਵਟਾਲੇ ਸ਼ਿਵਰਾਤਿ ਦੇ ਮੇਲੇ ਤੇ ਸਿੱਧਾਂ ਨੂੰ ਨਿਵਾਇਆ; ਬਾਬਾ ਮੁਲਤਾਨ ਦੀ ਯਾਤ੍ਰਾ ਨੂੰ ਗਇਆ।

ਭਾਈ ਗੁਰਦਾਸ ਦੀ ਇਸ ਸੰਖਿਪਤ ਜੇਹੀ ਜਨਮ ਸਾਖੀ ਵਿਚ ਬਗ਼ਦਾਦ ਦੀ ਸਾਖੀ ਦਾ ਵੀ ਉਲੇਖ ਹੈ, ਜਿਸ ਦਾ ਜ਼ਿਕਰ ਪੁਰਾਤਨ ਜਨਮ-ਸਾਖੀ ਵਿਚ ਨਹੀਂ ਹੈ। ਜੇ ਪੁਰਾਤਨ ਜਨਮ ਸਾਖੀ ਲਿਖਣ ਸਮੇਂ ਭਾਈ ਗੁਰਦਾਸ ਦੀ ਵਾਰ ਕਰਤਾ ਦੇ ਸਾਮ੍ਹਣੇ ਹੁੰਦੀ, ਤਾਂ ਕੋਈ ਕਾਰਣ ਨਹੀਂ ਸੀ ਕਿ ਉਹ ਇਹੋ ਜੇਹੀ ਅਹਿਮ ਘਟਨਾ ਨੂੰ ਨ ਚਿੱਤਰਦਾ। ਇਹ ਇੱਕ ਘਾਟ ਸਾਨੂੰ ਇਹ ਸੋਚਣ ਲਈ ਮਜਬੂਰ ਕਰਦੀ ਹੈ ਕਿ ਸ਼ਾਇਦ ਪੁਰਾਤਨ ਜਨਮ ਸਾਖੀ ਭਾਈ ਗੁਰਦਾਸ ਜੀ ਦੀ ਵਾਰ ਤੋਂ ਪਹਿਲਾਂ ਰਚੀ ਗਈ ਹੋਵੇ। ਉਸ ਸੂਰਤ ਵਿਚ ਭਾਈ ਗੁਰਦਾਸ ਨੇ ਤਾਂ ਉਸ ਤੋਂ ਲਾਭ ਉਠਾਇਆ ਹੈ,ਪਰ ਪੁਰਾਤਨ ਜਨਮ ਸਾਖੀ ਦੇ ਕਰਤਾ ਨੇ ਭਾਈ ਗੁਰਦਾਸ ਤੋਂ ਕੋਈ ਲਾਭ ਪ੍ਰਾਪਤ ਨਹੀਂ ਕੀਤਾ। ਬਹੁਤੇ ਵਿਦਵਾਨ ਭਾਈ ਗੁਰਦਾਸ ਰਚਿਤ ਵਾਰ ਨੂੰ ਪ੍ਰਥਮਤਾ ਦੇਂਦੇ ਹਨ। ਕੁਝ ਵੀ ਹੋਵੇ, ਸੋਢੀ ਮਿਹਰਬਾਨ ਵਾਲੀ ਜਨਮ-ਸਾਖੀ ਇਸ ਇਤਿਹਾਸਕ ਕ੍ਰਮ ਵਿਚ ਕਾਫ਼ੀ ਮੂਹਰਲੀ ਥਾਂ ਮੱਲਦੀ ਹੈ।

### ੩.

ਜਨਮ ਸਾਖੀਆਂ ਭਾਵੇਂ ਪਹਿਲੀਆਂ ਤੇ ਭਾਵੇਂ ਪਿਛਲੇਰੀਆਂ, ਜੀਵਨੀ ਵਜੋਂ ਕਾਫ਼ੀ ਨਿਰਾਸ਼ਾ-ਜਨਕ ਕਿਰਤਾਂ ਸਿੱਧ ਹੁੰਦੀਆਂ ਹਨ। ਇਨ੍ਹਾਂ ਵਿਚ ਪੌਰਾਣਕ ਗਾਥਾਵਾਂ, ਕਰਾਮਾਤਾਂ ਤੇ ਮਨੋ-ਕਲਪਿਤ ਪ੍ਰਸੰਗ ਇੰਨੇ ਜ਼ਿਆਦਾ ਭਰੇ ਪਏ ਹਨ ਕਿ ਇਹਨਾਂ ਨੂੰ ਪੜ੍ਹ ਕੇ ਕੁਝ ਪਤਾ ਨਹੀਂ ਚਲਦਾ ਕਿ ਅਸਲੀਅਤ ਕੀ ਹੈ ਤੇ ਨਕਲ ਕੀ। ਸਾਰਾ ਵਾਯੂ-ਮੰਡਲ ਅਧਿਵੇਕ ਜੇਹਾ, ਘਿਣਾਉਣੇ ਵਿਸਤਾਰ ਨਾਲ ਭਰਿਆ ਹੋਇਆ ਦਿੱਸ ਆਉਂਦਾ ਹੈ। ਇਨ੍ਹਾਂ ਨੂੰ ਪੜ੍ਹ ਕੇ ਮੈਕਾਲਿਫ਼ ਜੇਹਾ ਬੁਧੀਵਾਨ ਕਹਿਣ[1] ਤੇ ਮਜਬੂਰ ਹੋ ਗਇਆ ਸੀ ਕਿ 'ਗੁਰੂ ਸਾਹਿਬਾਨ ਦੀਆਂ ਪ੍ਰਚਲਿਤ ਜੀਵਨੀਆਂ ਤਥਾ ਜਨਮ ਸਾਖੀਆਂ

[1]On perusing the current lives and accounts of the Gurus I have found them overladen with puerile, heterodox, or repulsive details—Sikh Religion (P.P· XV)

ਨੂੰ ਵਾਚਣ ਤੇ ਮੈਂ ਉਨ੍ਹਾਂ ਨੂੰ ਭਾਂਤ ਭਾਂਤ ਦੇ ਛਡੇਰੇ ਤੇ ਘਿਣਾਉਣੇ ਵੇਰਵੇ ਨਾਲ ਲੱਦਿਆ ਹੋਇਆ ਦੇਖਿਆ'। ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਦੇ ਨਾਮ-ਲੇਵਾਂ ਨੇ ਗੁਰੂ ਜੀ ਦੀ ਜੀਵਨੀ ਦੀ ਉਨ੍ਹਾਂ ਦੇ ਆਪਣੇ ਸਮੇਂ ਵਿਚ ਸੰਭਾਲ ਨਾ ਕੀਤੀ ਤੇ ਜਦੋਂ ਉਨ੍ਹਾਂ ਦੀ ਜੀਵਨੀ ਲਿਖਣ ਬੈਠੇ ਤਾਂ ਜੀਵਨ-ਘਟਨਾਵਾਂ ਦੀ ਘਾਟ ਨੇ ਉਨ੍ਹਾਂ ਨੂੰ ਗੁਰੂ ਸਾਹਿਬ ਦੀ ਬਾਣੀ ਵਿੱਚੋਂ ਹੀ ਸੰਕੇਤ ਲੈ ਕੇ, ਬਾਣੀ ਵਿਚ ਆਏ ਸ਼ਬਦ-ਚਿੱਤਰਾਂ ਦੇ ਅਨੁਕੂਲ ਸਥਿਤੀ ਘੜਨ ਲਈ ਮਜਬੂਰ ਕੀਤਾ, ਤੇ ਨਾਲ ਹੀ ਉਨ੍ਹਾਂ ਨੇ ਉਹ ਸਾਰੇ ਪ੍ਰਸੰਗ, ਉਹ ਸਾਰੇ ਮੁਅਜਜ਼ੇ ਪ੍ਰਵਾਨ ਕਰ ਲਏ ਜੋ ਅੰਨ੍ਹੀ ਸ਼ਰਧਾ ਨੇ ਸਮੇਂ ਦੇ ਲੰਘਣ ਨਾਲ ਗੁਰੂ ਨਾਨਕ ਦੇ ਨਾਂ ਨਾਲ ਚਮੋੜ ਦਿਤੇ ਸਨ। ਇਸ ਪੱਖ ਤੋਂ ਦੇਖਿਆਂ ਇਨ੍ਹਾਂ ਦੀ ਇਤਿਹਾਸਕ ਮਹੱਤਾ ਸੰਦਿਗਧ ਹੋ ਜਾਂਦੀ ਹੈ, ਪਰ ਇਕ ਦੂਜੇ ਪੱਖ ਤੋਂ ਵਾਚਿਆਂ ਇਨ੍ਹਾਂ ਦੀ ਮਹੱਤਾ ਤੋਂ ਇਨਕਾਰ ਵੀ ਨਹੀਂ ਕੀਤਾ ਜਾ ਸਕਦਾ। ਉਹ ਇਹ ਕਿ ਇਹ ਜੀਵਨੀਆਂ ਮਧ-ਕਾਲੀਨ ਭਾਰਤ ਦੀ ਸਾਮਾਜਿਕ, ਧਾਰਮਿਕ, ਆਰਥਿਕ ਤੇ ਰਾਜਨੀਤਕ ਦਸ਼ਾ ਦਾ ਇਕ ਸਹਿਰਦ ਚਿੱਤਰ ਸਾਡੀਆਂ ਅੱਖਾਂ ਅੱਗੇ ਲੈ ਆਉਂਦੀਆਂ ਹਨ। ਸਾਨੂੰ ਪਤਾ ਲਗਦਾ ਹੈ ਕਿ ਉਸ ਵੇਲੇ ਕਿਸ ਤਰ੍ਹਾਂ ਥਾਂ ਪਰ ਥਾਂ ਠੱਗਾਂ ਦਾ ਵਰਤਾਰਾ ਸੀ, ਲੋਕ ਕਿਵੇਂ ਜਾਦੂ-ਟੂਣਿਆਂ, ਕਰਾਮਾਤਾਂ ਤੇ ਮਜ਼੍ਹਬੀ ਅੰਧ-ਵਿਸ਼ਵਾਸ਼ਾਂ ਵਿਚ ਜਕੜੇ ਹੋਏ ਸਨ, ਜਿਵੇਂ ਸਾਧ, ਜੋਗੀ, ਤਪੀ, ਸੂਫ਼ੀ, ਵੈਸ਼ਨੋ, ਸੰਨਿਆਸੀ, ਦਿਗੰਬਰ ਆਦਿ ਸਾਧੂ ਥਾਂ ਪਰ ਥਾਂ ਆਪਣੇ ਮਤ ਦਾ ਪ੍ਰਚਾਰ ਕਰਦੇ ਫਿਰਦੇ ਸਨ ਤੇ ਕਿਵੇਂ ਇਨ੍ਹਾਂ ਵਿਚ ਬਹਿਸ ਮੁਬਾਹਿਸੇ ਹੁੰਦੇ ਤੇ ਇਕ ਦੂਜੇ ਨੂੰ ਹੇਠੀ ਦਿਖਾਣ ਦਾ ਯਤਨ ਕਰਦੇ ਸਨ। ਲੋਕ ਸਿੱਧੇ ਸਾਦੇ, ਧਰਮ ਕਰਮ ਵਿਚ ਵਿਸ਼ਵਾਸ਼ ਰਖਣ ਵਾਲੇ, ਭਗਤੀ ਭਾਵ ਦੇ ਪੁੰਜ ਹੁੰਦੇ ਸਨ।

ਭਾਵੇਂ ਇਤਿਹਾਸਕ ਪੱਖ ਤੋਂ ਇਨ੍ਹਾਂ ਜਨਮ-ਸਾਖੀਆਂ ਦੀ ਮਹੱਤਾ, ਇਨ੍ਹਾਂ ਅੰਦਰ ਆਏ ਕਰਾਮਾਤੀ ਅੰਸ਼ ਦੇ ਕਾਰਨ ਘਟ ਗਈ ਹੈ, ਫ਼ਿਰ ਵੀ ਉਹ ਜਿਹੜੀ ਗੁਰੂ ਨਾਨਕ ਦੇ ਜੀਵਨ ਵੇਰਵੇ ਤੇ ਉਨ੍ਹਾਂ ਦੇ ਦੇਸ਼ਾਟਨ ਲਈ ਕੁਝ ਭਰੋਸੇਯੋਗ ਹੈ, ਪੁਰਾਤਨ ਜਨਮ ਸਾਖੀ ਹੀ ਕਹੀ ਜਾ ਸਕਦੀ ਹੈ। ਮੈਕਾਲਿਫ ਨੇ ਵੀ ਇਸੇ ਜਨਮ-ਸਾਖੀ ਨੂੰ ਦੂਜਿਆਂ ਦੇ ਮੁਕਾਬਲੇ ਤੇ ਸਰਾਹਿਆ ਹੈ[1]। ਪਰ ਇਸ ਵਿਚ ਇਕ ਘਾਟ 'ਵੇਰਵੇ ਦੀ ਥੁੜ' ਹੈ। ਇਸ ਦੇ ਕਰਤਾ ਨੇ ਗੁਰੂ ਨਾਨਕ ਦੇ ਬਚਪਨ, ਕੁੜਮਾਈ, ਵਿਆਹ ਆਦਿ ਦੀਆਂ ਘਟਨਾਵਾਂ ਨੂੰ ਥੋੜੇ ਜੇਹੇ ਸ਼ਬਦਾਂ ਵਿਚ ਮੁਕਾਇਆ ਹੈ, ਉਦਾਸੀਆਂ ਨੂੰ ਵੀ ਸੰਕੇਤ ਮਾਤ੍ਰ ਚਿਤਰਿਆ ਹੈ, ਫਿਰ ਵੀ ਗੱਲ ਜਚਦੀ ਬਣਦੀ ਹੈ। ਦੂਸੇ ਪਾਸੇ ਭਾਈ ਬਾਲੇ ਵਾਲੀ ਜਨਮ ਸਾਖੀ ਹੈ। ਉਸ ਵਿਚ ਬਾਬੇ ਦੇ ਮੁਢਲੇ ਜੀਵਨ—ਬਚਪਨ, ਕੁੜਮਾਈ, ਵਿਆਹ ਨੌਕਰੀ ਨੂੰ ਤਾਂ ਵੱਧ ਘਟ ਦੂਜੀਆਂ ਜਨਮ-ਸਾਖੀਆਂ ਵਾਂਗ ਹੀ ਚਿਤਰਿਆ ਹੈ, ਪਰ ਉਦਾਸੀਆਂ ਤੇ ਆ ਕੇ ਗੱਲ ਰਹਿ ਗਈ ਹੈ, ਇੰਦ੍ਰ ਸੈਣਾਂ, ਸੁਧਰ ਸੈਣਾ, ਮਧੁਰ ਬੈਣਾਂ, ਅਲਲਾ ਚੀਨਾਂ, ਦੇਵਲੂਤਾਂ ਤੇ ਵਣਮਾਣੂਆਂ ਦਾ ਐਸਾ ਤੰਦਣ-ਤਾਣਾ ਉਣਿਆ ਹੈ ਕਿ ਜੀਵਨੀ ਅਲਫ਼ ਲੈਲਾ ਦਾ ਕਿੱਸਾ ਬਣ ਕੇ ਰਹਿ ਗਈ ਹੈ। ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਇਸ ਪੱਖ ਤੋਂ ਦੋਹਾਂ ਨਾਲੋਂ ਸ਼ਰੇਸ਼ਟ ਹੈ। ਇਥੇ ਵੇਰਵੇ ਵਿਚ ਪੁਰਾਤਨ ਜਨਮ ਸਾਖੀ ਵਾਲੀ ਘਾਟ ਨਹੀਂ, ਸਗੋਂ ਵਾਧੂ ਫੈਲਾਉ ਦੀ ਸ਼ਿਕਾਇਤ ਹੈ। ਗੁਰੂ ਬਾਬੇ ਦੇ ਵਿਆਹ ਨੂੰ ਪੁਰਾਤਨ ਜਨਮ ਸਾਖੀ ਵਾਂਗ 'ਤਾਂ ਬਾਬਾ ਬਰਸਾਂ ਬਾਰਾਂ ਕਾ ਹੋਇਆ, ਤਬ ਵੀਵਾਹਿਆ' ਕਹਿ ਕੇ ਹੀ ਨਹੀਂ ਭੁਗਤਾ ਦਿੱਤਾ, ਸਗੋਂ ਵਿਆਹ ਦੀਆਂ ਸਾਰੀਆਂ ਰਸਮਾਂ-ਲਗਨ ਦਾ ਆਉਣਾ, ਮੇਲ ਦਾ ਜੁੜਨਾ, ਬਾਹਰੇ ਦੀ ਰੋਟੀ ਕਰਨੀ, ਬਾਬੇ ਦਾ ਖਾਰੇ ਚੜ੍ਹਨਾ, ਇਸਤ੍ਰੀਆਂ ਦੇ ਸੋਹਿਲੇ ਗਾਣੇ, ਘੋੜੀ, ਢੁਕਾਉ, ਛੰਦ, ਡੋਲੀ ਆਦਿ ਨੂੰ ਨਿੱਕੇ ਨਿੱਕੇ ਵੇਰਵੇ ਸਹਿਤ ਚਿਤਰਿਆ ਹੈ। ਇਸੇ ਤਰ੍ਹਾਂ 'ਅਵਤਾਰ ਧਾਰਨਾ', ਕੁੜਮਾਈ ਤੇ ਕਈ ਹੋਰ ਪ੍ਰਸੰਗ ਆਪਣੇ ਬਾਰੀਕ ਵੇਰਵੇ ਦੇ ਕਾਰਣ ਅਤਿ ਰੋਚਕ ਹਨ।

## ੪.

ਜਨਮ ਸਾਖੀਆਂ ਵਿਚ ਆਏ ਪ੍ਰਸੰਗਾਂ ਦੇ ਤੁਲਣਾਤਮਿਕ ਅਧਿਐਨ ਤੋਂ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਤੇ ਪੁਰਾਤਨ ਜਨਮ ਸਾਖੀ ਆਪਸ ਵਿਚ ਬਹੁਤ ਮੇਲ ਖਾਂਦੀਆਂ ਦਿਸ ਆਉਂਦੀਆਂ ਹਨ। ਬਹੁਤੀਆਂ ਥਾਵਾਂ ਤੇ ਉਹੋ ਸਥਿਤੀ, ਉਹੀ ਵਿਸ਼ੇ-ਉਠਾਣ ਉਹੀ ਨਿਭਾ, ਉਹੋ ਸ਼ਬਦ, ਉਹੀ ਵਾਕੰਸ਼, ਉਹੀ ਲਹਿਜਾ, ਉਹੀ ਪ੍ਰਤਿ-ਧੁਨੀ ਹੈ,

[1]Sikh Religion (pp XY)

ਮੁਸਲਮਾਨ ਕਹਿੰਦੇ ਹਨ 'ਕੋਈ ਅਉਲੀਆ ਪੈਦਾ ਹੋਯਾ ਹੈ'। ਤਾਂ ਜੋ ਕਛੁ ਲੈ ਜਾਵੈ ਸੋ ਗਵਾਇ ਆਵੈ। ਤਾਂ ਕਾਲੂ ਪੰਡਿਤ ਕੋਲ ਜਾਵੇ........ [ਜਨਮ ਸਾਖੀ ਭਾਈ ਬਾਲਾ[1], ਸਾਖੀ ਨੰ: ੩]

ਇੱਕਲੀ ਇਸ ਇੱਕ ਤੁਕ ਨੂੰ ਇਸ ਦੇ ਪੁਰਾਤਨ ਜਨਮ ਸਾਖੀ ਵਾਲੇ ਰੂਪ ਨਾਲ ਤੁਲਣਾ ਕਰਨ ਤੋਂ ਸਿੱਧ ਹੋ ਜਾਏਗਾ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਕਰਤਾ ਪੁਰਾਤਨ ਜਨਮ ਸਾਖੀ ਤੋਂ ਨਕਲ ਕਰ ਰਹਿਆ ਹੈ, ਤੇ ਨਕਲ ਦੇ ਅੱਧ-ਵਿਚਕਾਰ ਹੀ ਉਸ ਨੇ ਅਨਿਸਚਿਤ ਕਿਰਿਆ 'ਹੋਇ ਆਵ' ਨੂੰ ਨਿਸਚਿਤ ਵਰਤਮਾਨ ਕਿਰਿਆ 'ਹੋਂਦੀ ਹੈ'; ਵਿਚ ਬਦਲ ਕੇ ਉਪਰੋਕਤ ਵਾਕ ਦਾ ਸਾਰਾ ਰਸ ਖਿਚ ਲਿਆ ਹੈ। ਜ਼ਿਮਨੀ ਤੌਰ ਤੇ ਇਹ ਤੁਲਣਾ ਇਸ ਗੱਲ ਵਲ ਵੀ ਸੰਕੇਤ ਕਰ ਜਾਂਦੀ ਹੈ ਕਿ ਨਕਲ ਕੌਣ ਕਰ ਰਹਿਆ ਤੇ ਕਿਥੋਂ ? ਤੇ ਇੰਜ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਪ੍ਰਥਮ ਜੀਵਨੀ ਹੋਣ ਦਾ ਦਾਅਵਾ ਨਿਰਮੂਲ ਹੋ ਜਾਂਦਾ ਹੈ।

## ੫.

ਗੁਰੂ ਨਾਨਕ ਦੇਵ ਜੀ ਦੀਆਂ ਜਨਮ ਸਾਖੀਆਂ ਦੇ ਪਰਸਪਰ ਅਧਿਐਨ ਤੋਂ ਉਨ੍ਹਾਂ ਦੇ ਬਿਆਨ, ਵੇਰਵੇ ਤੇ ਜੀਵਨ ਘਟਨਾਵਾਂ ਦੀ ਵਿਭਿੰਨਤਾ ਇੰਨੀ ਜ਼ਿਆਦਾ, ਤੇ ਅੰਤਰ ਇੰਨਾਂ ਰੜਕਵਾ ਦਿਸਦਾ ਹੈ ਕਿ ਸੋਚ ਫੁਰਦੀ ਹੈ ਕਿ ਕੀ ਇਹ ਲੇਖਕ ਗੁਰੂ ਨਾਨਕ ਦਾ ਜੀਵਨ ਬਿਰਤਾਂਤ ਕਿਸੇ ਪ੍ਰਾਮਾਣਿਕ ਸਰੋਤ ਤੋਂ ਲੈ ਕੇ ਲਿਖ ਰਹੇ ਸਨ, ਜਾਂ ਕੇਵਲ ਕਲਪਣਾ ਤੋਂ ? ਏਹ ਅੰਤਰ ਭਾਈ ਬਾਲੇ ਵਾਲੀ ਜਨਮ ਸਾਖੀ ਦੀ ਸੂਰਤ ਵਿਚ ਵਿਸ਼ੇਸ਼ ਭਾਂਤ ਉਜਾਗਰ ਹੈ। ਇਸ ਸ਼੍ਰੇਣੀ ਦੀ ਕਿਸੇ ਵੀ ਹੰਦਾਲਵੀ ਗੰਦਮੰਦ ਤੋਂ ਪਾਕ ਜਨਮ ਸਾਖੀ ਵਿਚ ੯੦ ਕੁ ਦੇ ਕਰੀਬ ਸਾਖੀਆਂ ਹਨ, ਜਿਨ੍ਹਾਂ ਵਿਚੋਂ ੩੨ ਪੁਰਾਤਨ ਜਨਮ ਸਾਖੀ ਤੋਂ ਸਿੱਧੀਆਂ ਜਾਂ ਮੋੜ ਤੋੜ ਕੇ ਲਈਆਂ ਗਈਆਂ ਹਨ, ਤੇ ੧੦ ਕੁ ਦੇ ਕਰੀਬ ਪੁਰਾਤਨ ਜਨਮ ਸਾਖੀ ਦੇ ਪ੍ਰਸੰਗਾਂ ਦਾ ਬਦਲਿਆ ਹੋਇਆ ਰੂਪ ਹਨ, ਬਾਕੀ ਦੀਆਂ ਚਾਲੀ ਪੰਜਤਾਲੀ ਸਾਖੀਆਂ ਨਵੀਆਂ ਕਹੀਆਂ ਜਾ ਸਕਦੀਆਂ ਹਨ। ਇਹ ਨਵੀਆਂ ਵੀ ਦਰ ਅਸਲ ਕੁਝ ਘਟਨਾਵਾਂ ਦਾ ਹੀ ਵਿਸਤਾਰ ਹਨ। ਇਨ੍ਹਾਂ ਵਿਚੋਂ ਕੁਝ ਇਹ ਹਨ :—

ਬਾਲਾ ਗੁਰੂ ਅੰਗਦ ਜੀ ਨੂੰ ਮਿਲਿਆ, ਖਰਾ ਸੌਦਾ ਕੀਤਾ, ਬੇਬੇ ਨਾਨਕੀ ਦਾ ਵਿਵਾਹ, ਗੁਰੂ ਜੀ ਨੂੰ ਅਤੀਤ ਮਿਲਿਆ, ਫਿਰੰਦੇ ਪਾਸੋਂ ਰਬਾਬ ਮੰਗਵਾਇਆ, ਗੁਰੂ ਜੀ ਲਾਲੋ ਦੇ ਘਰ ਗਏ, ਗੁਰੂ ਜੀ ਤੇ ਸਾਲਸ ਰਾਇ ਜੌਹਰੀ, ਮੱਛ ਨੂੰ ਤਾਰਿਆ, ਸਤ ਦੀਪਾਂ ਦੀ ਸੈਰ ਕੀਤੀ (ਸਤ ਸਾਖੀਆਂ), ਨੌ ਖੰਡ ਪ੍ਰਿਥਵੀ ਦੇਖੀ (੯ ਸਾਖੀਆਂ) ਮਰਦਾਨੇ ਦਾ ਚਲਾਣਾ, ਮਰਦਾਨੇ ਦੇ ਪੁੱਤਰ ਸਹਜਾਦੇ ਨੂੰ ਸਮਾਧ ਦਿਖਾਈ, ਯਾਰ ਅਲੀ ਮਿਲਿਆ, ਗੋਸ਼ਟਿ ਵਲੀ ਕੰਧਾਰੀ ਤੇ ਮਾਲੋ ਤਰਖਾਣ, ਉਬਾਰੇ ਖਾਨ, ਅਬਦੁਰ ਰਹਮਾਨ, ਇਤਿਆਦਿ ਦੇ ਪ੍ਰਸੰਗ।

ਪੁਰਤਾਨ ਜਨਮ ਸਾਖੀ ਦੀਆਂ ਕਢ ਦਿੱਤੀਆਂ ਸਾਖੀਆਂ ਇਹ ਹਨ : ਵੇਦ, ਮਰਦਾਨੇ ਦੀ ਪੂਜਾ ਕਰਵਾਈ, ਦਿੱਲੀਹਾਥੀ ਮੋਇਆ ਜੀਵਾਇਆ, ਸ਼ੇਖ ਬਜੀਦ ਨਾਲ ਗੋਸ਼ਟਿ, ਵਣਜਾਰਿਆਂ ਦੇ ਟਾਂਡੇ, ਪਾਲੀ ਨੂੰ ਪਾਤਸ਼ਾਹੀ' ਵਸ ਦਾ ਰਹੇ, ਉਜੜ ਜਾਵੇ, ਕੋਹੜੀ ਫਕੀਰ ਨਿਸਤਾਰਾ, ਕਿੜੀਆਂ ਪਠਾਣਾਂ ਦੀਆਂ, ਇਕ ਵੈਰਾਗੀ ਬਾਲਕ, ਭਗੀਰਥ ਮਨਸੁਖ' ਸੀਹੋ ਸੈਦੋ ਤੇ ਵਰੁਣ, ਅਨਭੀ ਸਰੇਵੜਾ, ਤੇ ਬਾਢੀ ਦੀ ਝੁੱਗੀ ਢਾਹੀ।

ਪੁਰਾਤਨ ਜਨਮ ਸਾਖੀ ਦੀ ਸਭ ਤੋਂ ਵੱਧ ਮਹੱਤਾ ਰਖਣ ਵਾਲੀ 'ਵੇਈਂ ਪ੍ਰਵੇਸ਼' ਨਾਂ ਦੀ ਸਾਖੀ ਨੂੰ ਇਸ ਜਨਮ ਸਾਖੀ ਵਿਚ ਸਰਸਰੀ ਜੇਹੇ ਢੰਗ ਨਾਲ ਪੇਸ਼ ਕਰਕੇ, ਰਬ ਵਲੋਂ ਗੁਰੂ ਨਾਨਕ ਨੂੰ ਸਪੁਰਦ ਕੀਤੇ ਗਏ ਮਿਸ਼ਨ ਦੀ ਗੌਰਵਤਾ ਨੂੰ, ਪਰਬਤਾਂ ਖੰਡਾਂ ਤੇ ਦੀਪਾਂ ਦੀ ਮਿਅਰਾਜ ਵਿਚ ਗਵਾ ਦਿੱਤਾ ਗਇਆ ਹੈ। ਇਸੇ ਤਰ੍ਹਾਂ ਉਦਾਸੀਆਂ ਨੂੰ ਖਲਤ ਮਲਤ ਕਰਕੇ ਇਸ ਨੂੰ ਇਕ ਬੇ-ਤਰਤੀਬ ਉਧੜ-ਗੁਧੜੀ ਰਚਨਾ ਬਣਾ ਦਿੱਤਾ ਗਇਆ ਹੈ। ਸਿੱਟਾ ਇਹ ਕਿ ਇਸ ਵਿਚ ਪੈਟਰਨ ਦੀ ਉਹ ਪੁਖ਼ਤਗੀ ਨਹੀਂ ਜੋ ਪੁਰਾਤਨ ਜਨਮ ਸਾਖੀ ਦਾ ਸ਼ਿੰਗਾਰ ਹੈ, ਨਾ ਹੀ ਉਸ ਵਰਗਾ ਸੰਜਮ ਹੈ।

---

[1]ਇਸ ਸਾਰ ਚਰਚਾ ਵਿਚ ੧੯੯੯ ਈ. ਵਿਚ ਚਿਰਾਗ ਦੀਨ ਸਿਰਾਜ ਦੀਨ ਕੁਤਬ ਫਰੋਸ਼ਾਨ, ਕਸ਼ਮੀਰੀ ਬਾਜ਼ਾਰ ਲਾਹਰ ਵਲੋਂ ਛਾਪੀ ਗਈ ਭਾਈ ਬਾਲਾ ਦੀ ਜਨਮ-ਸਾਖੀ ਨੂੰ ਮੂਲਾਧਾਰ ਬਣਾਇਆ ਗਇਆ ਹੈ।

ਸੋਢੀ ਮਿਹਰਬਾਨ ਵਾਲੀ ਸਾਖੀ ਤੇ ਇਸ ਨਾਲ ਸਬੰਧਤ ਪੋਥੀਆਂ ਵਿਚ ਮੂਲ ਰੂਪ ਵਿਚ ਕੁਲ ੫੭੫ ਗੋਸ਼ਟੀਆਂ ਸਨ, ਪਰ ਪਹੁੰਚੀਆਂ ਸਾਡੇ ਤਕ ਕੇਵਲ ੨੯੯ ਹਨ। ਬਾਕੀ ਦੀਆਂ ੨੭੬ ਗੋਸ਼ਟੀਆਂ ਵਿਚ ਕਿਹੜੇ ਪ੍ਰਸੰਗ ਸਨ ? ਇਸ ਗਲ ਦਾ ਸਾਨੂੰ ਪਤਾ ਨਹੀਂ ਹੈ। ਪੂਰੀ ਰਚਨਾ ਸਾਡੇ ਸਾਮ੍ਹਣੇ ਨਾ ਹੋਣ ਕਾਰਣ ਅਸੀਂ ਇਸ ਦਾ ਠੀਕ ਜਾਇਜ਼ਾ ਨਹੀਂ ਲੈ ਸਕਦੇ। ਫਿਰ ਵੀ ਤੁਲਣਾ ਕਰਨ ਤੇ ਪੁਰਾਤਨ ਜਨਮ ਸਾਖੀ ਦੀਆਂ ਕੋਈ ਦੋ ਕੁ ਦਰਜਨ ਸਾਖੀਆਂ, ਉਸੇ ਵੇਰਵੇ, ਉਸੇ ਕ੍ਰਮ ਵਿਚ ਇੱਥੇ ਅੰਕਿਤ ਦਿਸ ਆਉਂਦੀਆਂ ਹਨ। ਨਾ ਸ਼ਾਮਿਲ ਕੀਤੀਆਂ ਗਈਆਂ ਸਾਖੀਆਂ ਵਿੱਚੋਂ ਕੁਝ ਇਹ ਹਨ :—

ਗੋਸ਼ਟਿ ਸ਼ੇਖ ਸ਼ਰਫ, ਦਿੱਲੀ, ਮੋਇਆ ਹਾਥੀ ਜਿਵਾਇਆ, ਮਰਦਾਨਾ ਤੇ ਬਾਬਾ (ਸ਼ੇਖ ਬਜੀਦ), ਵਣਜਾਰਿਆਂ ਦੇ ਟਾਂਡੇ, ਪਾਲੀ ਨੂੰ ਪਾਤਸ਼ਾਹੀ, ਮੁਹਰਾਂ ਦੇ ਕੋਲੇ ਤੇ ਸੂਲੀ ਦੀ ਸੂਲ, ਨੂਰ ਸ਼ਾਹ ਨਿਸਤਾਰਾ, ਕਲਜੁਗ, ਕੀੜ ਨਗਰ, ਵਸਦਾ ਰਹੇ ਉਜੜ ਜਾਵੇ, ਗੋਸ਼ਟਿ ਮੀਆਂ ਮਿੱਠਾ, ਦੁਨੀ ਚੰਦ ਨਿਸਤਾਰਾ, ਕਰੋੜੀਆ, ਭਗੀਰਥ, ਮਨਸੁਖ ਤੇ ਸ਼ਿਵਨਾਭ, ਸ੍ਰੀ ਲਹਿਣਾ ਪ੍ਰੀਖਿਆ।

ਭਾਈ ਮਨੀ ਸਿੰਘ ਦੇ ਨਾਂ ਤੇ ਚਲ ਰਹੀ ਜਨਮ ਸਾਖੀ, ਭਾਵ 'ਗਿਆਨ ਰਤਨਾਵਲੀ' ਵਿਚ ੨੨੫ ਪ੍ਰਸੰਗ ਹਨ, ਜਿਨ੍ਹਾਂ ਵਿਚੋਂ ਸਤ ਪਿਛਲੇ ਗੁਰੂ ਸਾਹਿਬਾਂ ਨਾਲ ਸੰਬੰਧਤ ਹਨ, ਬਾਕੀ ਗੁਰੂ ਨਾਨਕ ਦੇਵ ਨਾਲ। ਇਨ੍ਹਾਂ ਪ੍ਰਸੰਗਾਂ ਦਾ ਇਕ ਸਰਸਰੀ ਅਧਿਐਨ ਇਨ੍ਹਾਂ ਦੇ ਮੂਲ-ਸਰੋਤ ਬਾਰੇ ਕੋਈ ਸ਼ੰਕਾ ਨਹੀਂ ਰਹਿਣ ਦੇਂਦਾ। ਆਰੰਭ ਤੋਂ ਲੈ ਕੇ ਬਾਬੇ ਦੀ ਪੂਰਬ ਅਤੇ ਦੱਖਣ ਦੀ ਉਦਾਸੀ ਤਕ, ਜਿਸ ਨੇ ਪੁਸਤਕ ਦਾ ਅੱਧ ਕੁ ਮੱਲਿਆ ਹੋਇਆ ਹੈ, ਪੁਰਾਤਨ ਜਨਮ ਸਾਖੀ ਵਾਲੀਆਂ ਘਟਨਾਵਾਂ ਹੀ ਥੋੜੇ ਬਹੁਤ ਅੰਤਰ ਨਾਲ ਲਿਖੀਆਂ ਹੋਈਆਂ ਹਨ। ਉਹੀ ਸਥਿਤੀ ਹੈ, ਉਹੋ ਗੱਲ-ਬਾਤ, ਇਥੋਂ ਤਕ ਕਿ ਭਾਈ ਬਾਲੇ ਦਾ ਜ਼ਿਕਰ ਤਕ ਨਹੀਂ। ਪਰ ਪੁਸਤਕ ਦੇ ਦੂਜੇ ਅੱਧ ਵਿਚ, ਸਾਲਸ ਰਾਇ ਜੌਹਰੀ ਦੀ ਸਾਖੀ ਤੋਂ ਉਪਰੰਤ ਜਦੋਂ ਜਨਮ ਸਾਖੀ ਵਿਚ ਭਾਈ ਬਾਲਾ ਪ੍ਰਵੇਸ਼ ਕਰ ਜਾਂਦਾ ਹੈ ਤੇ ਉੱਤਰ ਅਤੇ ਪੱਛਮ ਦੀ ਉਦਾਸੀ ਆਰੰਭ ਹੋ ਜਾਂਦੀ ਹੈ, ਤਾਂ ਭਾਈ ਬਾਲੇ ਵਾਲੀ ਜਨਮ ਸਾਖੀ ਤੋਂ ਲਈਆਂ ਹੋਈਆਂ ਖੰਡਾਂ, ਦੀਪਾਂ, ਪਠਾਣਾਂ ਆਦਿ ਦੀਆਂ ਸਾਖੀਆਂ ਸ਼ੁਰੂ ਹੋ ਜਾਂਦੀਆਂ ਹਨ। ਸਪਸ਼ਟ ਹੈ ਕਿ ਇਸ ਦੇ ਕਰਤਾ ਨੇ ਪਹਿਲੀਆਂ ਦੋਹਾਂ ਜਨਮ ਸਾਖੀਆਂ ਤੋਂ ਲਾਭ ਉਠਾਇਆ ਹੈ।

ਭਾਈ ਮਨੀ ਸਿੰਘ ਦੀ ਜਨਮ ਸਾਖੀ ਦੇ ਕਰਤਾ ਨੇ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਤੋਂ ਅਪ੍ਰੋਖ ਰੂਪ ਵਿਚ ਕੁਝ ਲਇਆ ਹੋਵੇ, ਇਸ ਬਾਰੇ ਤਾਂ ਕੁਝ ਕਹਿਆ ਨਹੀਂ ਜਾ ਸਕਦਾ, ਪਰ ਇਕ ਗੱਲ ਦਾ ਸਾਨੂੰ ਠੀਕ ਪਤਾ ਹੈ। ਉਹ ਇਹ ਕਿ ਸੋਢੀ ਮਿਹਰਬਾਨ ਵਾਲੀ ਗੋਸ਼ਟਿ ਇਸ ਜਨਮ ਸਾਖੀ ਦੇ ਲੇਖਕ ਕੋਲ ਮੌਜੂਦ ਸੀ। ਸਗੋਂ ਉਹ ਆਪਣੀ ਪੁਸਤਕ ਦੇ ਆਰੰਭ ਵਿਚ ਹੀ 'ਛੋਟੇ ਮੇਲ ਵਾਲਿਆਂ' ਦੇ ਕਈ 'ਅਣਬਣਦੀਆਂ ਜੁਗਤਾਂ ਪਾਇ ਦੇਣ' ਦੀ ਸ਼ਿਕਾਇਤ ਕਰਦਾ ਹੈ। ਇਹ 'ਅਣ-ਬਣਦੀਆਂ ਜੁਗਤਾਂ' ਕੀ ਸਨ ? ਉਸ ਦਾ ਉਸ ਨੇ ਵੇਰਵਾ ਨਹੀਂ ਦਿੱਤਾ, ਪਰ ਭਾਈ ਮਨੀ ਸਿੰਘ ਦੇ ਸਾਮ੍ਹਣੇ ਰੱਖੇ ਗਏ ਪ੍ਰਯੋਜਨ—'ਕ੍ਰਿਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆਂ ਕੇ ਬਚਨ ਭਿੰਨ ਭਿੰਨ ਕਰ ਦੇਵੋ'—ਤੋਂ ਕੁਝ ਸੰਕੇਤ ਜ਼ਰੂਰ ਮਿਲ ਜਾਂਦਾ ਹੈ।

## ੬.

ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਸਾਨੂੰ ਕੋਈ ਐਸੀ ਸਾਖੀ ਨਹੀਂ ਮਿਲੀ ਜੋ ਕੇਵਲ ਭਾਈ ਬਾਲੇ ਵਾਲੀ ਜਨਮ ਸਾਖੀ ਨਾਲ ਰਲਦੀ ਹੋਵੇ, ਜਿਹੜੀਆਂ ਰਲਦੀਆਂ ਹਨ, ਉਹ ਪੁਰਾਤਨ ਜਨਮ ਸਾਖੀ ਤੇ ਭਾਈ ਬਾਲੇ ਵਾਲੀ ਜਨਮ ਸਾਖੀ ਦੋਹਾਂ ਨਾਲ ਸਾਂਝੀਆਂ ਹਨ।

ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਪੁਰਾਤਨ ਜਨਮ ਸਾਖੀ ਤੇ ਭਾਈ ਬਾਲਾ ਵਾਲੀ ਜਨਮ ਸਾਖੀ ਤਿੰਨਾਂ ਦੇ ਪਰਸਪਰ ਅੰਤਰਾਂ ਦਾ ਕੁਝ ਬਿਉਰਾ ਇਸ ਪ੍ਰਕਾਰ ਹੈ :—

੧. ਬਾਬੇ ਦਾ ਜਨਮ ਪੁਰਾਤਨ ਜਨਮ ਸਾਖੀ ਤੇ ਸੋਢੀ ਮਿਹਰਵਾਨ ਵਾਲੀ ਜਨਮ ਸਾਖੀ ਵਿਚ ਵਿਸਾਖ ਦੇ ਮਹੀਨੇ ਚਾਨਣੇ ਪੱਖ ਦੀ ਤ੍ਰਿਤਿਯੁ (ਸੰਮਤ ੧੫੨੬) ਦਾ ਦਿੱਤਾ ਹੋਇਆ ਹੈ। ਭਾਈ ਬਾਲਾ ਵਾਲੀ ਜਨਮ ਸਾਖੀ ਵਿਚ ਇਹ ਸੰਮਤ ੧੫੨੬, ਕਤਕ ਸੁਦੀ ਪੂਰਨਮਾਸ਼ੀ ਦਾ ਹੈ।

੨. ਪੁਰਾਤਨ ਜਨਮ ਸਾਖੀ ਵਿਚ ਬਾਬੇ ਦੇ ਪਿਤਾ ਕਾਲੂ ਵੇਦੀ ਤੇ ਭਣਵਯੇ ਜੈ ਰਾਮ ਤੋਂ ਬਿਨਾਂ ਹੋਰ ਕਿਸੇ ਸੰਬੰਧੀ ਦਾ ਨਾਂ ਨਹੀਂ ਆਇਆ। ਸੋਢੀ ਮਿਹਰਬਾਨ ਵਾਲੀ ਜਨਮ ਦੇਵ ਸਾਖੀ ਵਿਚ ਗੁਰੂ ਨਾਨਕ ਦੀ ਮਾਤਾ ਦਾ ਨਾ 'ਘੁੰਮੀ' ਲਿਖਿਆ ਹੈ ਜੋ ਬਾਲੇ ਵਾਲੀ ਜਨਮ ਸਾਖੀ ਵਿਚ 'ਸੁਲੱਖਣੀ'। ਇਨ੍ਹਾਂ ਤੋਂ ਬਾਹਿਰ ਹੋਰ ਕਿਸੇ ਸੰਬੰਧੀ ਦਾ ਵੇਰਵਾ ਇਸ ਜਨਮ ਸਾਖੀ ਵਿਚ ਨਹੀਂ ਮਿਲਦਾ,ਹਾਂ ਬਾਲੇ ਵਾਲੀ ਜਨਮ ਸਾਖੀ ਵਿਚ ਇਹ ਨਾਂ ਆਏ ਹਨ:— ਲਾਲੂ, (ਗੁਰੂ ਨਾਨਕ ਦਾ ਚਾਚਾ), ਚੰਦੋ ਰਾਣੀ (ਗੁਰੂ ਨਾਨਕ ਦੀ ਸੱਸ), ਹਰਦਿਆਲ (ਬੇਦੀਆਂ ਦਾ ਪ੍ਰੋਹਿਤ), ਨਿੱਧਾ ਬਾਹਮਣ (ਜੈ ਰਾਮ ਦਾ ਰਸੋਈਆ)।

੩. ਭਾਈ ਬਾਲੇ ਦਾ ਉਲੇਖ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਨਹੀਂ ਹੈ, ਨਾ ਹੀ ਪੁਰਾਤਨ ਜਨਮ ਸਾਖੀ ਵਿਚ ਹੈ। ਪਰ ਬਾਲੇ ਵਾਲੀ ਜਨਮ ਸਾਖੀ ਵਿਚ ਉਹ ਹਰ ਥਾਂ ਬਾਬੇ ਦੇ ਨਾਲ ਮੌਜੂਦ ਹੈ। ਇਸ ਦੇ ਉਲਟ ਪੁਰਾਤਨ ਜਨਮ ਸਾਖੀ ਵਿਚ ਪਹਿਲੀ ਉਦਾਸੀ ਵੇਲੇ ਮਰਦਾਨਾ, ਦੂਜੀ ਵੇਲੇ ਸੈਦੋ ਤੇ ਘੇਹੋ ਜੱਟ, ਤੇ ਤੀਜੀ ਵੇਲੇ ਹੱਸੂ ਲੁਹਾਰ ਤੇ ਸੀਹਾਂ ਛੀਂਬਾ ਸਨ। ਭਾਈ ਗੁਰਦਾਸ ਨੇ ਵੀ ਆਪਣੀ ਵਾਰ ਵਿਚ ਕੇਵਲ ਮਰਦਾਨੇ ਦਾ ਜ਼ਿਕਰ ਕੀਤਾ ਹੈ। ਸ: ਕਰਮ ਸਿੰਘ ਹਿਸਟੋਰੀਅਨ ਨੇ ਭਾਈ ਬਾਲਾ ਨੂੰ ਕਪੋਲ ਕਲਪਣਾ' ਆਖਿਆ ਹੈ।

੪. ਸੋਢੀ ਮਿਹਰਵਾਨ ਵਾਲੀ ਜਨਮ ਸਾਖੀ ਵਿਚ ਬਾਬੇ ਦਾ ਜਨਮ ਗੁਰੂ ਨਾਨਕ ਦੇ ਨਾਨਕੇ ਘਰ 'ਚਾਹਿਲਾਂ ਵਾਲੇ' ਦਾ ਲਿਖਿਆ ਹੈ ਪਰ ਅੱਗੇ ਜਾ ਕੇ ਇਸ ਪੋਥੀ ਵਿਚ ਜਨਮ ਅਸਥਾਨ ਤਲਵੰਡੀ ਰਾਇ ਭੋਇੰ ਭੱਟੀ ਦੀ ਦਰਜ ਹੈ। ਦੂਜੀਆਂ ਦੋਹਾਂ ਜਨਮ ਸਾਖੀਆਂ ਵਿਚ 'ਤਲਵੰਡੀ ਰਾਇ ਭੋਇੰ ਭੱਟੀ' ਹੀ ਹੈ।

੫. ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਬਾਬੇ ਦਾ ਵਿਆਹ ਸੰਮਤ ੧੫੪੨, ਵੈਸਾਖ ਵਦੀ ੧ ਦਾ ਲਿਖਿਆ ਹੈ, ਜਦੋਂ ਬਾਬਾ ੧੬ ਸਾਲਾਂ ਦਾ ਸੀ, ਪਰ ਬਾਲੇ ਵਾਲੀ ਜਨਮ ਸਾਖੀ ਵਿਚ ਸਾਹਾ ਸੰਮਤ ੧੫੪੫, ਭਾਦਰੋ ਸੁਦੀ ਸਪਤਮੀ ਦਾ ਲਿਖਿਆ ਹੈ। ਪੁਰਾਤਨ ਜਨਮ ਸਾਖੀ ਵਿਚ ਬਾਬੇ ਦਾ ਵਿਆਹ ੧੨ ਬਰਸਾਂ ਦੀ ਆਯੂ ਵਿਚ ਲਿਖਿਆ ਹੈ, ਜੋ ਠੀਕ ਨਹੀਂ ਲੱਗਦਾ।

੬. ਵੀਹ ਰੁਪਿਆਂ ਦਾ ਅੰਨ ਲੈ ਕੇ ਭੁੱਖੇ ਸਾਧਾਂ ਸੰਤਾਂ ਨੂੰ ਖਵਾਣ ਵਾਲੀ 'ਸੱਚਾ ਸੌਦਾ' ਨਾਂ ਦੀ ਸਾਖੀ ਕੇਵਲ ਭਾਈ ਬਾਲਾ ਵਾਲੀ ਜਨਮ ਸਾਖੀ ਵਿਚ ਹੈ, ਦੂਜੀਆਂ ਜਨਮ ਸਾਖੀਆਂ ਵਿਚ ਇਹ ਪ੍ਰਸੰਗ ਨਹੀਂ।

੭.

ਸੋਢੀ ਮਿਹਰਬਾਨ ਵਾਲੀ ਜਨਮ ਸਾਖੀ,ਭਾਈ ਬਾਲਾ ਵਾਲੀ ਤੇ ਭਾਈ ਮਨੀ ਸਿੰਘ ਵਾਲੀ ਤਿੰਨਾਂ ਜਨਮ ਸਾਖੀਆਂ ਵਿਚੋ ਕੇਵਲ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਹੀ ਇਕ ਅਜੇਹੀ ਰਚਨਾ ਹੈ ਜਿਸ ਨੇ ਪੁਰਾਤਨ ਜਨਮ ਸਾਖੀ ਦੀ ਕਲਾ ਦੀ ਉੱਚੀ ਪੱਧਰ ਨੂੰ ਨਿਭਾਇਆ ਹੈ। ਇਸ ਦੇ ਮੁਕਾਬਲੇ ਤੇ ਭਾਈ ਮਨੀ ਸਿੰਘ ਤੇ ਭਾਈ ਬਾਲੇ ਵਾਲੀ ਜਨਮ ਸਾਖੀਆਂ ਸਾਧਾਰ ਜੇਹੀਆਂ, ਖਿੱਚ ਹੀਨ ਅੰਤ, ਕੰਮ ਚਲਾਊ ਰਚਨਾਵਾਂ ਬਣ ਕੇ ਰਹਿ ਗਈਆਂ ਹਨ।

ਬਾਵਜੂਦ ਇਸ ਕਲਾ-ਨਿਪੁਣਤਾ ਦੇ ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਉਦਾਸੀ ਸ਼ੁਰੂ ਹੋ ਜਾਣ ਪਿਛੋਂ ਦੁਭਰ ਪ੍ਰਤੀਤ ਹੋਣ ਲਗ ਜਾਂਦੀ ਹੈ। ਇਸ ਦਾ ਕਾਰਣ ਇਹ ਹੈ ਕਿ ਬ੍ਰਿਤਾਂਤਕ ਅੰਸ਼ ਘਟ ਜਾਂਦਾ ਹੈ, ਕੋਈ ਨਵੀਂ ਘਟਨਾ ਨਹੀਂ ਵਾਪਰਦੀ, ਕਹਾਣੀ ਖਲੋ ਜਾਂਦੀ ਹੈ,ਤੇ ਇਕ ਪਿਛੋਂ ਦੂਜੀ ਗਿਆਨ-ਗੋਸ਼ਟਿ ਚਲ ਪੈਂਦੀ ਹੈ,ਜਿਸ ਦੀ ਉਸਾਰੀ ਇਕ ਬੱਧੇ ਢਾਂਚੇ ਅਨੁਸਾਰ ਹੈ। ਪਰ ਸਾਨੂੰ ਇਹ ਨਹੀਂ ਭੁਲ ਜਾਣਾ ਚਾਹੀਦਾ ਕਿ ਇਹ ਸਾਰੀ ਰਚਨਾ ਗੁਰੂ ਨਾਨਕ ਦੀ ਜੀਵਨੀ ਲਿਖਣ ਲਈ ਨਹੀਂ ਕੀਤੀ ਗਈ, ਸਗੋਂ ਉਨ੍ਹਾਂ ਦੀ ਬਾਣੀ ਦਾ ਪਰਮਾਰਥ ਖੋਲ੍ਹਣ ਲਈ ਹੈ।

ਭਾਸ਼ਾ ਦੇ ਪੱਖ ਤੋਂ ਸੋਢੀ ਮਿਹਰਵਾਨ ਵਾਲੀ ਜਨਮ ਸਾਖੀ, ਖਾਸ ਕਰਕੇ 'ਸਚਖੰਡ ਪੋਥੀ' ਪੁਰਾਤਨ ਜਨਮ ਸਾਖੀ ਦੇ ਬਹੁਤ ਨੇੜੇ ਹੈ। ਲਹਿੰਦੀ ਤੇ ਹਿੰਦਵੀ ਦਾ ਰਲਗਡ ਜੇਹਾ ਆਪਣੀ ਵੱਖਰੀ ਹੀ ਟੰਕਾਰ ਰੱਖਦਾ ਹੈ, ਜੋ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਤਾਂ ਕੁਝ ਕੁਝ ਹੈ,ਪਰ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਨਹੀਂ। ਮੁਲਤਾਨੀ ਪਾਤਰਾਂ ਦੇ ਮੂੰਹ ਵਿਚ ਮੁਲਤਾਨੀ ਉਪ-ਭਾਸ਼ਾ ਦਾ ਪ੍ਰਯੋਗ ਤੇ ਮੁਸਲਮਾਨ ਫ਼ਕੀਰਾਂ ਦੇ ਮੁੱਖ ਤੋਂ ਫ਼ਾਰਸੀ ਦਾ ਪ੍ਰਯੋਗ ਇਸ ਦੇ ਕਰਤਾ ਦੀ ਭਾਸ਼ਾ ਨਿਪੁਣਤਾ ਦਾ ਸੂਚਕ ਹੈ।

# ੫. ਗੁਰਬਾਣੀ ਪਰਮਾਰਥ

## ਇਸ ਜਨਮ-ਸਾਖੀ ਵਿਚਲੇ ਪਰਮਾਰਥ

[ਡਾਕਟਰ ਤਾਰਨ ਸਿੰਘ ਖਾਲਸਾ ਕਾਲਜ, ਅੰਮ੍ਰਿਤਸਰ]

੧.

ਪਰਮੁਖ ਰੂਪ ਵਿਚ ਇਸ ਜਨਮ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਕ ਤੇ ਮਾਨਸਕ ਜੀਵਨੀ ਦਾ ਚਿਤ੍ਰ ਹੈ। ਮਿਹਰਬਾਨ ਜੀ ਨੇ ਆਪ ਦੀਆਂ ਉਦਾਸੀਆਂ ਉਲੀਕਦਿਆਂ, ਭਾਵਾਂ ਦਾ ਸਹਾਰਾ ਲੈਕੇ, ਗੁਰੂ ਜੀ ਨੂੰ ਕਈ ਘਟਨਾਵਾਂ ਤੇ ਵਾਰਤਾਲਾਪਾਂ ਵਿਚ ਲਿਆਕੇ, ਆਪ ਦੇ ਮੂੰਹੋਂ ਬਾਣੀ, ਲੋਕਾਂ ਪ੍ਰਤੀ ਉਪਦੇਸ਼ ਵਜੋਂ, ਉਚਾਰਨ ਕਰਵਾਈ ਹੈ ਤੇ ਆਪ ਦੇ ਉਚਰੇ ਸ਼ਬਦਾਂ (ਬਾਣੀ) ਦੇ ਆਪਣੀ ਵਿਸ਼ਾਲ ਅਤੇ ਮੀ ਸੂਝ ਅਨੁਸਾਰ ਪਰਮਾਰਥ ਦੱਸੇ ਹਨ। ਆਪ ਨੇ ਇਸਤਰਾਂ,ਪੂਰੇ ੨੧੭ ਸ਼ਬਦਾਂ,ਜਿਹਨਾਂ ਵਿਚ ਪਦੇ,ਅਸ਼ਟਪਦੀਆਂ,ਛੰਤ,ਸ਼ਲੋਕ ਤੇ ਵਾਰਾਂ ਦੀਆਂ ਪਉੜੀਆਂ ਸ਼ਾਮਲ ਹਨ, ਦੀ ਪਰਮਾਰਥਕ ਵਿਆਖਿਆ ਕੀਤੀ ਹੈ। ਇਹਨਾਂ ੨੧੭ ਸ਼ਬਦਾਂ ਵਿਚ ਲਗ ਪਗ ੬੦੦ ਪੱਦ ਜਾਂ ਬੰਦ ਹਨ।

ਇਸ ਜਨਮ ਸਾਖੀ ਵਿਚ ਮਿਹਰਬਾਨ ਜੀ ਦੀ ਪਰਾਪਤੀ ਅਨੇਕ ਪੱਖਾਂ ਜਿਵੇਂ ਕਿ ਜੀਵਨ ਚਿਤ੍ਰਨ, ਇਤਿਹਾਸਕ ਪਰਮਾਣੀਕਤਾ, ਆਪਣੀ ਕਾਵਿ-ਰਚਨਾ, ਬੋਲੀ–ਸ਼ੈਲੀ ਆਦਿ, ਤੋਂ ਮਹਾਨ ਹੈ। ਪਰ ਜੇ ਕੇਵਲ ਇਸ ਪੋਥੀ ਦੇ ਪਰਮਾਰਥਾਂ ਨੂੰ ਹੀ ਵੇਖਿਆ ਜਾਏ ਤਾਂ ਇਹ ਵੀ ਆਪਣੇ ਆਪ ਵਿਚ ਇਕ ਅਨੂਪਮ ਪਰਾਪਤੀ ਹੈ ਜਿਸ ਦੀ ਸਿਖ ਸਾਹਿਤ ਵਿਚ ਹੋਰ ਮਿਸਾਲ ਅਜ ਤੀਕ, ਸ਼ਾਇਦ, ਨਹੀਂ ਮਿਲ ਸਕਦੀ। ਭਾਵੇ ਅਜ ਤੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਟੀਕੇ ਲਿਖੇ ਜਾ ਚੁਕੇ ਹਨ, ਪਰ ਪਰਮਾਰਥ ਰਚਨਾ ਲਗਪਗ ਮਿਹਰਬਾਨ ਜੀ ਤੋਂ ਮਗਰੋਂ ਨਹੀਂ ਕੀਤੀ ਗਈ। ਮਿਹਰਬਾਨ ਜੀ ਤੋਂ ਪਹਿਲਾਂ ਵੀ ਗੁਰਵਾਕਾਂ ਦੇ ਪਰਮਾਰਥ, ਜਿਥੋਂ ਤੀਕ ਸਾਨੂੰ ਜਾਣਕਾਰੀ ਪਰਾਪਤ ਹੈ, ਨਹੀਂ ਸਨ ਲਿਖੇ ਗਏ ਅਤੇ ਮਿਹਰਬਾਨ ਜੀ ਤੋਂ ਮਗਰੋਂ ਵੀ ਕਿਸੇ ਨੇ ਮਿਹਰਬਾਨ ਜੀ ਦੇ ਪੱਧਰ ਦੇ ਪਰਮਾਰਥ ਨਹੀਂ ਲਿਖੇ। ਭਾਈ ਗੁਰਦਾਸ ਜੀ ਮਿਹਰਬਾਨ ਜੀ ਦੇ ਸਮਕਾਲੀ ਸਨ ਅਤੇ ਆਪ ਦੀ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਵੀ ਕਿਹਾ ਜਾਂਦਾ ਹੈ। ਪਰ ਸਪਸ਼ਟ ਹੈ ਕਿ ਆਪ ਦੀ ਵਾਰ-ਰਚਨਾ ਨਾ ਬਾਣੀ ਦੀ ਵਿਆਖਿਆ ਹੈ ਅਤੇ ਨਾ ਹੀ ਪਰਮਾਰਥ ਉਲੀਕਣ, ਆਪ ਨੇ ਤੇ ਕੇਵਲ ਗੁਰਮਤਿ ਦੇ ਕੁਝ ਬੁਨਿਆਦੀ ਸਿਧਾਂਤਾਂ ਨੂੰ ਆਪਣੀ ਖੁਲੀ ਤੁਕਬੰਦੀ ਵਿਚ ਬਿਆਨਣ ਦਾ ਉਪਰਾਲਾ ਕੀਤਾ ਹੈ। ਭਾਈ ਗੁਰਦਾਸ ਜੀ ਤੋਂ ਪਹਿਲਾਂ ਰਚੇ ਗਏ ਕਿਸੇ ਪਰਮਾਰਥ ਜਾਂ ਟੀਕੇ ਦਾ ਪਤਾ ਨਹੀਂ ਹੈ। ਮਿਹਰਬਾਨ ਜੀ ਤੋਂ ਮਗਰੋਂ ੧੭੦੮ ਸੰਨ ਤੀਕ ਦੇ ਰਚੇ ਗਏ ਕਿਸੇ ਪਰਮਾਰਥ ਦਾ ਪਤਾ ਨਹੀਂ ਲਗਾ। ਸੰਨ ੧੭੦੮ ਤੋਂ ਪਹਿਲਾਂ, ਰਵਾਇਤ ਅਨੁਸਾਰ, ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ-ਪਰਮਾਰਥ ਦੀ ਟਕਸਾਲ ਤੋਰੀ ਜੋ ਹੁਣ ਤੀਕ ਚਲ ਰਹੀ ਹੈ ਤੇ ਲਿਖਤੀ ਰੂਪ ਵਿਚ ਭਾਈ ਵੀਰ ਸਿੰਘ ਜੀ ਤੇ ਪ੍ਰਿੰਸੀਪਲ ਜੋਧ ਸਿੰਘ ਜੀ ਜਿਸ ਟਕਸਾਲ ਦੇ ਅਨੁਸਾਰੀ ਹਨ। ਪਰਮਾਰਥ ਲਿਖਣ ਵਲ ਉਦਾਸੀ ਤੇ ਨਿਰਮਲੇ ਸਾਧੂਆਂ ਨੇ ਬਹੁਤ ਯਤਨ ਕੀਤੇ ਹਨ ਜੋ ਅਣਛਪੇ ਖਰੜਿਆਂ ਦੇ ਰੂਪ ਵਿਚ ਉਹਨਾਂ ਦੇ ਅਖਾੜਿਆਂ ਵਿਚ ਪਏ ਹਨ। ਪੰਡਤ ਤਾਰਾ ਸਿੰਘ ਤੇ ਕਵੀ ਸੰਤੋਖ ਸਿੰਘ ਜੀ ਦੇ ਕੀਤੇ ਸਤਿਕਾਰ ਯੋਗ ਮਹਾਨ ਉਪਰਾਲਿਆ ਦੇ ਸਿੱਟੇ ਸਾਡੇ ਸਾਹਮਣੇ ਹਨ। ਵਰਤਮਾਨ ਯੁਗ ਨੇ ਬਾਣੀ ਦੀ ਟੀਕਾਕਾਰੀ ਦੇ ਵਿਆ-ਕਰਣਕ ਤੇ ਸੌਂਦਰਜਾਤਮਕ ਸਕੂਲ ਪੈਦਾ ਕੀਤੇ ਹਨ,ਜਿਹਨਾਂ ਦੇ ਸੰਚਾਲਕ, ਕਿਸੇ ਹਦ ਤੀਕ, ਪ੍ਰੋ: ਸਾਹਿਬ ਸਿੰਘ ਤੇ ਪ੍ਰਿੰ: ਤੇਜਾ

ਸਿੰਘ ਜੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਅਰਥ ਤੇ ਟੀਕੇ ਤਾਂ ਹੋਂਦ ਵਿਚ ਆ ਚੁਕੇ ਹਨ ਪਰ ਹਾਲੀ ਵੀ ਨਿੱਗਰ ਰੂਪ ਦੇ ਪਰਮਾਰਥਾਂ ਦਾ ਅਭਾਵ ਹੈ।

ਇਸ ਲਈ ਮਿਹਰਬਾਨ ਜੀ ਹੁਣ ਤੀਕ ਵੀ ਸਾਡੇ ਪਹਿਲੇ ਤੇ ਅੰਤਮ ਪਰਮਾਰਥ ਰਚਿਤਾ ਹਨ। ਮਿਹਰਬਾਨ ਜੀ ਨੂੰ ਇਹ ਪੱਧਤੀ ਦਿਤੇ ਜਾਣ ਦੇ ਕਈ ਕਾਰਨ ਹਨ,ਭਾਵੇਂ ਸਭ ਤੋਂ ਵਡੀ ਗਲ ਤੇ ਉਹਨਾਂ ਦੇ ਪਰਮਾਰਥ ਦੀ ਗੁਣਾਤਮਕ ਤੇ ਗਿਣਾਤਮਕ ਪਧਰ ਹੀ ਹੈ। ਆਪ ਦੀ ਅਨੂਪਮਤਾ ਦੇ ਹੋਰ ਕਾਰਨ ਇਹ ਹਨ: ੧. ਮਿਹਰਬਾਨ ਜੀ ਦੇ ਸਾਹਮਣੇ ਗੁਰਬਾਣੀ ਦੇ ਕੋਈ 'ਪਰਮਾਰਥ' ਨਹੀਂ ਸਨ,ਜਿਹਨਾਂ ਤੋਂ ਆਪ ਨੂੰ ਅਗੁਵਾਈ ਮਿਲ ਸਕਦੀ। ਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ ਹੀ ਸਿਧੀ ਆਪ ਨੂੰ ਅਗਵਾਈ ਮਿਲੀ ਜਾਪਦੀ ਹੈ। ਸੋ ਆਪਨੇ ਇਸ ਸੇਧ ਵਿਚ ਪਹਿਲੀ ਰਚਨਾ ਕੀਤੀ। ੨. ਇਹ ਗਲ ਨਿਸਚੇ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮੁੱਚੇ ਆਕਾਰ ਵਿਚ, ਤੁਲਨਾਤਮਕ ਦ੍ਰਿਸ਼ਟੀ ਕੋਣ ਤੋਂ ਜਾਚਿਆਂ ਸਭ ਤੋਂ ਕਠਨ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਾਪਦੀ ਹੈ। ਮਿਹਰਬਾਨ ਜੀ ਨੇ ਇਸੇ ਬਾਣੀ ਦੇ ਪਰਮਾਰਥ ਦੇਣ ਦਾ ਉਪਰਾਲਾ ਕੀਤਾ ਤੇ ਲਗਪਗ ਆਪ ਦੀ ਸਾਰੀ ਬਾਣੀ ਦੇ ਤੀਜੇ ਭਾਗ ਨੂੰ ਇਸ ਰੂਪ ਵਿਚ ਵਿਆਖਿਆ। ੩. ਆਪ ਦੇ ਲਿਖੇ ਪਰਮਾਰਥ ਦਾ ਗੁਣਾਤਮਕ ਪਧਰ ਕਈ ਪੱਖਾਂ ਤੋਂ ਹੁਣ ਤੀਕ ਅਦੁਤੀ ਹੈ। ਇਹ ਪਰਮਾਰਥ ਵਰਤਮਾਨ ਬੌਧਿਕਤਾ ਨੂੰ ਵੀ ਸੰਤੁਸ਼ਟਤਾ ਦੇਣ ਦੇ ਸਮਰਥ ਹਨ। ੪. ਮਿਹਰਬਾਨ ਜੀ ਇਕ ਸੁਤੰਤਰ ਕਲਾਕਾਰ ਵੀ ਸਨ, ਜਿਨ੍ਹਾਂ ਦੀ ਪ੍ਰਤਿਭਾ ਗਦ ਤੇ ਪਦ ਦੋਵੇਂ ਪਰਕਾਰ ਦੀ ਰਚਨਾ ਲਈ ਸਮਰਥ ਸੀ। ਆਪ ਦੇ ਪਰਮਾਰਥ ਇਸ ਪਰਕਾਰ ਦੀ ਗਦ ਰਚਨਾ ਦੀ ਪੰਜਾਬੀ ਸਾਹਿਤ ਵਿਚ ਪਹਿਲੀ ਚੀਜ਼ ਜਾਪਦੇ ਹਨ। ਆਪ ਦੇ ਪਰਮਾਰਥਾਂ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਆਪ ਨੇ ਸਾਰੀ ਵਾਰਤਕ ਵਿਚਾਰ ਮਗਰੋਂ ਆਪਣਾ ਇਕ ਸਲੋਕ ਲਿਖਿਆ ਹੈ, ਜਿਸ ਵਿਚ ਪਰਮਾਰਥ ਦਾ ਸਾਰ ਅੰਕਤ ਕੀਤਾ ਹੈ।

## ੨.

ਇਸ ਜਨਮ ਸਾਖੀ ਵਿਚ ਦਸੇ ਪਰਮਾਰਥਾਂ ਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਨਿਸਚਿਤ ਕੀਤਾ ਜਾਣਾ ਚਾਹੀਦਾ ਹੈ ਕਿ ਚੰਗੇ 'ਪਰਮਾਰਥ' ਵਿਚ ਕੀ ਗੁਣ ਹੋਣੇ ਚਾਹੀਦੇ ਹਨ ਤੇ ਪਰਮਾਰਥ ਕਰਤਾ ਦੀ ਯੋਗਤਾ ਦਾ ਕੀ ਪੱਧਰ ਹੋਣਾ ਚਾਹੀਦਾ ਹੈ।

ਸਪਸ਼ਟ ਹੈ ਕਿ ਕਿਸੇ ਅਧਿਆਤਮਕ ਰਚਨਾ ਦਾ ਸਫਲਤਾ ਨਾਲ 'ਪਰਮਾਰਥ' ਤਦ ਹੀ ਰੂਪਮਾਨ ਕੀਤਾ ਜਾ ਸਕਦਾ ਹੈ ਜੇ(੧)ਉਸ ਰਚਨਾ ਨੂੰ ਕਿਸੇ ਮੰਨਣ ਯੋਗ ਪਰਕਰਣ ਵਿਚ ਉਥਾਨਕਾ ਦੁਆਰਾ ਖੋਲਿਆ ਜਾ ਸਕੇ। ਪਰਕਰਣ ਜਾਂ ਉਥਾਨਕਾ ਦਾ ਭਾਵ ਇਹ ਦੱਸਣਾ ਹੈ ਕਿ ਕੋਈ ਰਚਨਾ ਕਿਨ੍ਹਾਂ ਹਾਲਤਾਂ ਵਿਚ, ਕਿਸ ਪਰਕਾਰ ਦੇ ਜਾਚਕ ਨਾਲ ਵਿਚਾਰ ਕਰਦਿਆਂ, ਕਿਸ ਪ੍ਰਸੰਗ ਵਿਚ, ਕਿਸ ਵਾਇਉ-ਮੰਡਲ ਤੇ ਟਿਕਾਣੇ ਤੇ ਕੀਤੀ ਗਈ। ਮਿਹਰਬਾਨ ਜੀ ਨੇ ਇਸ ਪੱਖ ਨੂੰ ਬੜੀ ਸਫਲਤਾ ਨਾਲ ਨਿਭਾਇਆ ਹੈ। ਐਸਾ ਕਰਦਿਆਂ ਕਈ ਵਾਰੀ ਉਹ ਬਹੁਤ ਹੀ ਰੋਮਾਂਚਿਕ ਵੀ ਹੋ ਨਿਬੜੇ ਹਨ,ਜਿਸ ਕਰਕੇ ਉਹ ਸਾਧਾਰਨ ਮੰਨਣਯੋਗ ਘਟਨਾਵਾਂ ਦੀ ਥਾਂ ਕਿਆਸੀ ਕਲਪਨਾਤਮਕ ਸੀਮਾ ਵਿਚ ਜਾ ਵੜੇ ਹਨ,ਜਿਵੇਂ ਕਿ ਗੁਰੂ ਨਾਨਕ ਸਾਹਿਬ ਨੂੰ ਕੂੰਜਾਂ ਨਾਲ ਗੱਲਾ ਕਰਾਕੇ ਇਕ ਸ਼ਬਦ ਦਾ'ਪਰਮਾਰਥ' ਦਸਿਆ ਹੈ ਜਾਂ ਸਰ(ਤਾਲਾਬ)ਦੇ ਮੁਖੋਂ ਇਕ ਹੋਰ ਸ਼ਬਦ ਦਾ ਪਰਮਾਰਥ ਦਸਿਆ ਹੈ। ਪਰ ਆਮ ਕਰਕੇ ਉਹ ਸਾਧਾਰਨ ਮੰਨਣਯੋਗ ਘਟਨਾਵਾਂ ਵਿਚ ਹੀ ਸ਼ਬਦਾਂ ਦੇ ਪਰਮਾਰਥ ਦਸਦੇ ਹਨ। ਇਹਨਾਂ ਵਿਚੋਂ ਕਈ ਉਥਾਨਕਾਵਾਂ ਜਾਂ ਪਰਕਰਣਾਂ ਦੀਆਂ ਘਟਨਾਵਾਂ ਰਵਾਇਤੀ ਹਨ ਜਿਵੇ ਪਾਂਧੇ ਜਾਂ ਵੈਦ ਨਾਲ ਦਸੇ ਜਾਂਦੇ ਵਾਰਤਾਲਾਪ ਤੇ ਮਿਹਰਬਾਨ ਜੀ ਨੇ ਰਵਾਇਤਾਂ ਨੂੰ ਸਤਿਕਾਰਿਆ ਹੈ ਪਰ ਕਈ ਦਸੀਆਂ ਘਟਨਾਵਾਂ ਆਪ ਦੀ ਖੋਜ, ਮੌਲਿਕਤਾ ਜਾਂ ਕਲਪਨਾ ਦਾ ਸਿੱਟਾ ਕਹੀਆਂ ਜਾ ਸਕਦੀਆਂ ਹਨ, ਜਿਵੇਂ ਗੁਰੂ ਜੀ ਦੇ ਮਾਤਾ ਜੀ ਦਾ ਕਲੰਦਰਾਂ ਤੇ ਪੰਡਤ ਨੂੰ ਗੁਰੂ ਜੀ ਪਾਸ ਲੈ ਆਉਣਾ ਤੇ ਗੁਰੂ ਜੀ ਨੇ ਆਪਣੇ ਆਪ ਨੂੰ 'ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ' ਦੇ ਸ਼ਬਦ ਦੁਆਰਾ 'ਕਲੰਦਰੁ' ਪਰਗਟ ਕਰਨਾ, ਜਾਂ ਪੰਡਤ ਪਾਸੋਂ ਪਉਣ ਪਾਣੀ ਦੇ ਸੁਭਾ ਬਾਰੇ ਪੁੱਛਣਾ। ਅਸੀਂ ਨਹੀਂ ਕਹਿ ਸਕਦੇ ਕਿ ਸਾਰੇ ਦੱਸੇ ਪਰਕਰਣ ਯਥਾਰਥ ਵਿਚ ਹੋਏ ਵਾਪਰੇ ਸਨ ਪਰ ਬਹੁਤ

ਮੰਨਣਯੋਗ ਜ਼ਰੂਰ ਹਨ ਤੇ ਵਾਪਰਨ ਦੀ ਸੰਭਾਵਨਾ ਵਿਚ ਹਨ। ਇਹਨਾਂ ਪਰਕਰਣਾ ਦੁਆਰਾ ਮਿਹਰਬਾਨ ਜੀ ਨੇ ਆਪਣੇ ਦਸੇ 'ਪਰਮਾਰਥ' ਵਿਚ ਅਥਾਹ ਬਲ ਪੈਦਾ ਕਰ ਲਿਆ ਹੈ। ਉਹਨਾਂ ਵਿਚ ਸਪਸ਼ਟਤਾ ਲਿਆਂਦੀ ਹੈ ਤੇ ਨਾਲ ਹੀ ਸਫਲ ਜਨੰਮ ਸਾਖੀ ਰਚ ਲਈ ਹੈ। ਆਪ ਦੇ ਪਰਮਾਰਥਾਂ ਦੀ ਸਫ਼ਲਤਾ ਦਾ ਇਹ ਇਕ ਕਾਰਨ ਹੈ।(੨) ਜੇ ਦਿਆਨਤਦਾਰੀ ਤੇ ਸੁਹਿਰਦਤਾ ਨਾਲ ਸ਼ਬਦ ਦੇ ਹਰ ਅਖਰ ਨੂੰ ਦ੍ਰਿੜ ਤੇ ਨਿਸਚਿਤ ਕੀਤਾ ਜਾਏ ਤੇ ਫਿਰ ਜਿਸ ਪਾਸੇ ਵਿਆਖਿਆ ਲਈ ਅਖਰ ਰਸਤਾ ਦੇਣ ਉਸ ਪਾਸੇ ਵਿਆਖਿਆ ਨੂੰ ਲਿਜਾਇਆ ਜਾਏ ਨਾਕਿ ਆਪਣੇ ਬਣੇ ਵਿਚਾਰਾਂ ਤੇ ਭਾਵਾਂ ਮਗਰ ਅਰਥ ਨੂੰ ਟੋਰਿਆ ਜਾਏ। ਆਪ ਦੇ ਪਰਮਾਰਥ ਪੜ੍ਹਦਿਆਂ ਮੈਨੂੰ ਕਿਧਰੇ ਬਨਾਵਟ ਜਾਂ ਅਰਥ ਵਿਗਾੜ ਹੋਇਆ ਨਹੀਂ ਜਾਪਿਆ। (੩) ਸਫਲ ਪਰਮਾਰਥ ਰਚਣ ਲਈ ਜ਼ਰੂਰੀ ਹੈ ਕਿ ਕਿਸੇ ਸ਼ਬਦ (ਰਚਨਾ) ਨੂੰ ਪਹਿਲਾਂ ਸਮੁਚੇ ਤੌਰ ਤੇ ਵੇਖਿਆ ਜਾਏ ਤੇ ਉਸ ਦੇ ਭਾਵਾਂ ਨੂੰ ਨਿਸਚਿਤ ਕੀਤਾ ਜਾਏ ਤੇ ਉਸ ਸਮੁਚੇ ਭਾਵ ਦੇ ਅਧੀਨ ਰਹਿਕੇ ਹਰ ਸਤਰ ਨੂੰ ਵਿਆਖਿਆ ਜਾਏ ਤੇ ਉਸ ਨੂੰ ਆਪਣੇ ਕੇਂਦਰੀ ਭਾਵ ਦੇ ਦੁਆਲੇ ਤੋਰਿਆ ਜਾਏ। ਇਕ ਸਤਰ ਦਾ ਦੂਜੀ ਸਤਰ ਨਾਲ ਮੇਲ ਜੋੜ ਵੀ ਇਸੇ ਸਿਧਾਂਤ ਅਨੁਸਾਰ ਨਿਸਚਿਤ ਕੀਤਾ ਜਾਏ ਤੇ ਸਮੁਚੇ ਸ਼ਬਦ ਨੂੰ ਇਕ ਪੂਰਨ 'ਇਕਾਈ' ਦੇ ਰੂਪ ਵਿਚ ਪਰਗਟ ਕੀਤਾ ਜਾਏ। ਆਪਣੇ ਇਸ ਕਿਰਦਾਰ ਨੂੰ ਵੀ ਮਿਹਰਬਾਨ ਜੀ ਨੇ ਬੜੀ ਸਫਲਤਾ ਨਾਲ ਨਿਭਾਇਆ ਹੈ। (੪) ਪਰਮਾਰਥ ਭਾਵੇਂ ਲਿਖਿਆ ਤੇ ਸਮੁਚੇ ਚਲੰਤ ਇਕਸਾਰ ਰੂਪ ਹੀ ਜਾਏਗਾ, ਪਰ ਤਦ ਵੀ ਪਰਮਾਰਥ ਪੜ੍ਹਦਿਆਂ ਪਾਠਕ ਨੂੰ ਪਤਾ ਲਗਣਾ ਚਾਹੀਦਾ ਹੈ ਕਿ ਵਿਚਾਰੇ ਜਾ ਰਹੇ ਸ਼ਬਦ ਦੇ ਸ਼ਬਦਾਰਥ, ਪਰਮਾਰਥ, ਸ਼ਾਸਤ੍ਰਾਰਥ, ਭਾਵਾਰਥ, ਸਾਹਿਤਾਰਥ ਤੇ ਇਤਿਹਾਸਾਰਥ ਕੀ ਹਨ। ਇਹ ਸਾਰੇ ਭਾਗ ਭਾਵੇਂ ਲਿਖਤ ਵਿਚ ਨਿਖੇੜਕੇ ਨਾ ਵੀ ਲਿਖੇ ਹੋਣ, ਤਦ ਵੀ ਵਿਚਾਰੇ ਜਾ ਰਹੇ ਪਰਮਾਰਥ ਵਿਚੋਂ ਸੁਤੇ ਸਿਧ ਪਰਗਟ ਜ਼ਰੂਰ ਹੋਣੇ ਚਾਹੀਦੇ ਹਨ। ਸ਼ਬਦ ਵਿਚ ਛੁਪੇ ਭਾਵ, ਵਿਚਾਰਧਾਰਾ ਤੇ ਪਰਮਾਰਥਕ ਨੁਕਤੇ ਸਪਸ਼ਟ ਹੋ ਜਾਣੇ ਚਾਹੀਦੇ ਹਨ। (੫) ਸਫ਼ਲ ਪਰਮਾਰਥ ਉਹ ਹੀ ਹੈ ਜਿਸ ਵਿਚੋਂ ਦਿਲਚਸਪੀ ਨਾ ਮੁੱਕੇ। ਇਸ ਪਰਾਪਤੀ ਲਈ ਪਰਮਾਰਥ ਕਰਤਾ ਵਿਚ ਬੜੀ ਬਲਵਾਨ ਯੋਗਤਾ ਤੇ ਵਿਸ਼ਾਲ ਵਿਦਵਤਾ ਦੀ ਲੋੜ ਹੈ। 'ਪਰਮਾਰਥ' ਵਿਚ ਦਿਲਚਸਪੀ ਤਦ ਕਾਇਮ ਰਹਿ ਸਕਦੀ ਹੈ ਜੇ 'ਸ਼ਬਦ' ਵਿਚ ਆਏ ਸਾਰੇ ਸਾਹਿਤਕ, ਇਤਿਹਾਸਕ, ਅਧਿਆਤਮਕ ਤੇ ਧਾਰਮਕ ਸੰਕੇਤ, ਚਿੰਨ੍ਹ ਤੇ ਬਿੰਬ-ਅਲੰਕਾਰ ਪੂਰੀ ਤਰ੍ਹਾਂ ਖੋਲੇ ਤੇ ਵਿਆਖੇ ਜਾਣ। ਇਹ ਤਦ ਸੰਭਵ ਹੈ ਜੇ ਕਰਤਾ ਨੂੰ ਆਪਣੇ ਦੇਸ਼ ਦੇ ਸਾਰੇ ਇਤਿਹਾਸ, ਮਿਥਿਹਾਸ, ਗ੍ਰੰਥਾਂ, ਸ਼ਾਸਤਰਾਂ, ਪੁਰਾਣਾ, ਸਾਹਿਤ, ਫਲਸਫੇ, ਦਰਸ਼ਨ, ਧਰਮਾ, ਰਹਿਸਵਾਦੀ (ਸੰਕੇਤ—ਚਿੰਨ੍ਹ—ਅਲੰਕਾਰ) ਪਰੰਪਰਾਵਾਂ ਦਾ ਪੂਰਾ ਗਿਆਨ ਹੋਵੇ। (੬) ਕਿਸੇ ਪਰਮਾਰਥ ਦੀ ਸਫ਼ਲਤਾ ਦਾ ਵਡਾ ਆਧਾਰ ਤੇ ਇਸ ਗਲ ਤੇ ਹੈ ਕਿ ਪਰਮਾਰਥ ਕਰਤਾ ਨੂੰ ਬਾਣੀ ਦੀਆਂ ਕੀਮਤਾਂ ਵਿਚ ਵਿਸ਼ਵਾਸ਼ ਹੈ ਜਾਂ ਲਿਖਣਾ ਬੋਲਣਾ ਜਾਂ ਕਥਾ ਵਿਆਖਿਆ ਕਰਨਾ ਕੇਵਲ ਉਸਦਾ ਕਿੱਤਾ ਜਾਂ ਹੁਨਰ ਹੀ ਹੈ। ਮਿਹਰਬਾਨ ਜੀ ਅੰਦਰ ਗੁਰ ਭਗਤੀ ਹੈ, ਬਾਣੀ ਭਗਤੀ ਹੈ ਤੇ ਉਹਨਾਂ ਅੰਦਰ ਕਾਵਿ-ਬਲ ਹੈ, ਜਿਸ ਦੀ ਕਲਪਨਾ ਤੇ ਭਾਵਕਤਾ ਦੁਆਰਾ ਉਹ ਅਰਥਾਂ ਦੇ ਤਲ ਤੀਕ ਪੁਜਦੇ ਹਨ। ਗੁਰਬਾਣੀ ਦੀ ਵਿਆਖਿਆ ਕਰਨ ਲਈ ਅਧਿਆਤਮਕ ਬਲ ਦੀ ਲੋੜ ਹੈ, ਕਲਪਨਾ ਦੀ ਵਿਸ਼ਾਲਤਾ ਦੀ ਲੋੜ ਹੈ ਅਤੇ ਭਾਵਾਂ ਤੇ ਵਿਚਾਰਾਂ ਦੇ ਸਮਰਥ ਪਧਰ ਦੀ ਲੋੜ ਹੈ। ਉਚੀ ਆਤਮਕ ਅਵਸਥਾ ਹੀ ਗੁਰਬਾਣੀ ਦੇ ਪਰਮਾਰਥ ਨੂੰ ਪਕੜ ਸਕਦੀ ਹੈ।

ਮਿਹਰਬਾਨ ਜੀ ਇਹਨਾਂ ਗੁਣਾਂ ਵਿਚ ਸੰਪੰਨ ਸਨ। ਅਗੇ ਪਰਮਾਣਾਂ ਦੁਆਰਾ ਇਸ ਕਥਨ ਨੂੰ ਅਸੀਂ ਸਿਧ ਕਰਨ ਦਾ ਉਪਰਾਲਾ ਕਰਦੇ ਹਾਂ।

## ੩.

## ੧—ਬਰੀਕ ਸੂਝ ਵਾਲਾ ਵਿਸਥਾਰ

ਮਿਹਰਬਾਨ ਜੀ ਨੇ ਗੁਰੂ ਨਾਨਕ ਸਾਹਿਬ ਦੇ 'ਵਿਆਹ' (ਵੇਖੋ ਪੰਨਾ ੨੯-੩੦) ਦੇ ਪਰਕਰਣ ਵਿਚ ਸੂਹੀ ਰਾਗ ਦੇ ਇਸ ਛੰਤ ਨੂੰ ਰਖਿਆ ਹੈ:—

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥

ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥

ਸਾਈ ਵਸਤੁ ਪਰਾਪਤਿ ਹੋਈ ਜਿਸ ਸੇਤੀ ਮਨੁ ਲਾਇਆ.....ਤੇ ਇਸ ਦਾ ਪਰਮਾਰਥੁ ਦਿੰਦਿਆ ਕਿੰਨੀ ਬਰੀਕੀ ਨਾਲ 'ਘਰਿ','ਸਾਜਨ','ਪੰਚ'ਤੇ 'ਵਸਤੁ' ਦੀ ਵਿਆਖਿਆ ਕੀਤੀ ਹੈ। ਇਹ ਵਿਆਖਿਆ ਸਦਾਚਾਰਕ ਵੀ ਹੈ ਤੇ ਅਧਿਆਤਮਕ ਵੀ, ਪੁਰਾਤਨ ਵੀ ਤੇ ਨਵੀਨ ਜੁਗ ਅਨਕੂਲ ਵੀ। ਆਪ ਦਾ ਲਿਖਿਆ ਪਰਮਾਰਥ ਇਸ ਤਰ੍ਹਾਂ ਹੈ ਤੇ ਕਿੰਨਾ ਰਸ-ਭਿੰਨਾ ਹੈ:—

"ਹਮ ਘਰਿ ਸਾਜਨ ਆਏ। ਸਿ ਕਂਉਣਿ ਸਾਜਨ ਆਏ? ਏਹਿ ਜੋ ਸੁਕ੍ਰਿਤ ਥੇ,ਏਈ ਜੀਅ ਕੇ ਸਾਜਨ ਹੈਂ। ਅਰੁ ਏ ਜਿ ਦੁਕ੍ਰਿਤ ਹੈਂ ਸੋ ਏਈ ਏਸ ਕੇ ਦੁਸ਼ਮਨ ਹੈਂ। ਜਦਿ ਏਸ ਉਪਰਿ ਸਚਾ ਸਾਹਿਬੁ ਮਿਹਰਬਾਨੁ ਹੋਆ ਤਬ ਏਸ ਕਉ ਏਈ ਸਾਜਨ ਆਇ ਮਿਲੇ ਸੁਕਰਮ, ਜਿਨ੍ਹਾਂ ਕਰਿ ਕਰਿ ਏਸ ਜੀਵ ਕਾ ਭਲਾ ਹੋਇਆ। ਜਬ ਏਸ ਕਉ ਸੁਕਰਮ ਪਰਮੇਸੁਰ ਆਣਿ ਮਿਲਾਏ ਤਬ ਏਸ ਕਾ ਮਨ ਸਹਜ ਸਾਥਿ ਹੋਇਆ। ਜਬ ਏਹੁ ਪਾਪਾਂ ਤੇ ਖਲਾਸੁ ਹੋਆ ਤਬ ਏਹੁ ਪਰਮੇਸੁਰ ਕਉ ਖੁਸਿ ਆਇਆ। ਜਿਨਹੁ ਪੰਚਹੁ ਏਹੁ ਪਰਮੇਸੁਰ ਤੇ ਭੂਲਾ ਥਾ ਤਿਨਹੁ ਤੇ ਏਹੁ ਛੂਟਾ। ਜਿਨਹੁ ਪੰਚਹੁ ਕਾ ਏਸ ਕਉ ਡਰੁ ਥਾ ਸਿ ਓਹਿ ਇਸ ਕਉ ਆਇ ਮਿਲੇ। ਇਕਲਾਸੁ ਹੋਆ,ਤਬ ਏਹ ਖੁਸੀ ਹੋਆ। ਜਿਸੁ ਵਸਤੁ ਨੋ ਏਹੁ ਜੀਉ ਚਾਹਦਾ ਥਾ ਸਾ ਵਸਤੁ ਏਸ ਕਉ ਪ੍ਰਪਤ ਹੋਈ। ਕਵਣੁ ਵਸਤੁ ਪ੍ਰਾਪਤਿ ਹੋਈ? ਕਾਮ ਤੇ ਜਤੁ ਹੋਆ, ਕ੍ਰੋਧ ਤੇ ਚੁਪਿ ਹੋਈ, ਲੋਭ ਤੇ ਸੰਤੋਖ ਹੋਆ, ਮੋਹ ਤੇ ਨਿਰਮੋਹੁ ਹੋਆ। ਅਹੰਕਾਰ ਤੇ ਸਿਉ ਹੋਈ। ਚਿੰਤ ਤੇ ਅਚਿੰਤੁ ਹੋਆ......ਏਸੁ ਕਉ ਏਹਿ ਸਾਜਨ ਹੋਇ ਮਿਲੇ......।"

ਕਿੰਨਾ ਲੜੀ ਤੇ ਕੜੀਵਾਰ ਹੈ ਇਹ ਸਾਰਾ ਵਿਸਥਾਰ। ਪਰਮੇਸੁਰ ਦਾ ਰੂਪ ਸਦਾਚਾਰ ਤੇ ਸਾਊਪਣੇ ਦਾ ਉਜਾਗਰ ਕਰ ਵਿਖਾਇਆ ਹੈ। ਸਾਰੇ ਵਿਸਥਾਰ ਵਿਚ ਅਨੋਖੀ ਮੌਲਿਕਤਾ ਦਾ ਲਿਸ਼ਕਾਰਾ ਹੈ ਤੇ ਫਿਰ ਵੀ ਅਸਲ ਤੁਕ ਨਾਲ ਪੂਰਾ ਨਿਆਂ ਹੈ। ਅਜੀਬ ਦੂਰ ਦ੍ਰਿਸ਼ਟਤਾ ਤੇ ਸੋਝੀ ਹੈ ਇਸ ਪਰਮਾਰਥ ਵਿਚ।

ਇਸੇ ਤਰ੍ਹਾਂ ਪੰਨਾ ੬੦ ਤੇ 'ਮਨੁ ਮੰਦਰੁ ਤਨੁ ਵੇਸ ਕਲੰਦਰੁ, ਘਟ ਹੀ ਤੀਰਥਿ ਨਾਵਾ' ਦੀ ਇਹ ਪਰਮਾਰਥ ਵੇਖੋ 'ਏਹੁ ਤਨੁ ਦੇਹੀ ਹੈ ਏਹੁ ਮੰਦਰ ਕਰੈ। ਏਸੁ ਤਨ ਮੰਦਰ ਹੀ ਮਹਿ ਮਨੁ ਕਲੰਦਰ ਕੈ ਰੂਪਿ ਹੋਇ॥ ਮਨੁ ਮਾਇਆ ਸਂਉ ਨਾ ਲਪਟਾਵੈ। ਬੁਰੈ ਕਰਮ ਕੈ ਨਿਕਟਿ ਨ ਆਵੈ। ਸੁ ਧਰਮੁ ਦਿੜੈ। ਮਾਇਆ ਸੰਉ ਉਦਾਸ ਰਹੈ। ਪਰਮੇਸੁਰ ਕਾ ਸਿਮਰਨੁ ਕਰੈ, ਤਬ ਏਸ ਕੇ ਘਟ ਮਹਿ ਅਠਿ ਸਠਿ ਤੀਰਥੀ ਕਾ ਇਸਨਾਨੁ ਹੋਇ।"

ਪੰਨਾ ੧੯੩ ਤੇ 'ਕਾਲੁ' ਦੀ ਵਿਆਖਿਆ ਕਿੰਨੀ ਬਰੀਕੀ ਨਾਲ ਦਰਸਾਈ ਹੈ ਇਸ ਤੁਕ ਦਾ ਪਰਮਾਰਥ ਦਿੰਦਿਆਂ "ਕਾਲੁ ਜਾਲੁ ਜਿਹਵਾ ਅਰੁ ਨੈਣੀ" ਜੀਭ ਵਿਚ ਕਾਲ "ਕੁਸਬਦ ਕੇ ਰੁਪ ਜਿਹਬਾ ਕੈ ਵਿਖੈ ਰਹਤਾ ਹੈ" ਅਤੇ "ਕੁਪ ਦਿਸਟਿ ਕਰਿ ਕਰਿ, ਕ੍ਰੋਧ ਦੀ ਦਿਸਟਿ ਦੇਖਤਾ ਹੈ ਸਿ ਏਹੁ ਕਾਲ ਕਾ ਰੂਪ ਹੈ।"

## ੨—ਸਰਲ ਸ਼ਬਦੀ ਅਰਥ

ਜਿਥੇ ਮਿਹਰਬਾਨ ਜੀ ਉਪਰ ਕਾਲੁ, ਸਾਜਨ, ਕਲੰਦਰ ਆਦਿ ਦੀ ਬਰੀਕੀ ਤੇ ਡੂੰਘਾਈ ਵਾਲੀ ਵਿਆਖਿਆ ਵਿਚ ਗਏ ਹਨ, ਉਥੇ ਉਹ ਬੜੇ ਸਰਲ ਅਖਰੀ ਅਰਥ ਕਰਨ ਵਿਚ ਵੀ ਨਿਪੁੰਨ ਹਨ। ਪੰਨਾ ੩੮ ਤੇ:—

'ਗੁਰਬਚਨੀ ਮਨੁ ਸਹਜ ਧਿਆਨੇ॥ ਹਰਿ ਕੈ ਰੰਗਿ ਰਤਾ ਮਨੁ ਮਾਨੇ॥

ਮਨਮੁਖ ਭਰਮਿ ਭੁਲੇ ਬਉਰਾਨੇ॥ ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ॥"

ਦੋ ਸਤਰਾਂ ਦੀ ਵਿਆਖਿਆ ਵੇਖੋ। ਆਪ ਰਹੇ ਤਾਂ ਬਾਣੀ ਵਿਚ ਵਰਤੇ ਅਖਰਾਂ ਦੀ ਹਦ ਵਿਚ ਹਨ ਅਤੇ ਭਾਵ ਵੀ ਪੂਰੀ ਤਰ੍ਹਾਂ ਸਪਸ਼ਟ ਕਰ ਦਿਤਾ ਹੈ:

"ਗੁਰੂ ਕੇ ਜਿ ਵਚਨ ਰਿਦੈ ਮਹਿ ਟਿਕੇ ਹੈਨਿ ਸਿ ਤਿਨ ਕੇ ਸਹਜਿ ਸਾਥ ਮੇਰਾ ਮਨੁ ਪਰਮੇਸੁਰ

ਕੇ ਧਿਆਨਿ ਮਾਹਿ ਹੈ, ਮਾਤਾ ਜੀ । ਅਰੁ ਮਨੁ ਜਿ ਹੈ ਸਿ ਗੁਰੂ ਪਰਮੇਸੁਰ ਕੈ ਰੰਗਿ ਸੰਉ ਰਚਿਆ ਹੈ । ਹੋਰ ਥੈ ਲਗਦਾ ਨਾਹੀ, ਹਰਿ ਹੀ ਕੈ ਸਾਥਿ ਮਨੁ ਮਾਨਿਆ ਹੈ। ਅਰੁ ਜਿਨ ਕੈ ਅੰਤਰਿ ਗੁਰੂ ਜੀ ਕਾ ਸਬਦੁ ਨਾਹੀ ਉਹ ਮਨੁਖੁ ਨਾਹੀ। ਪ੍ਰੇਤੁ ਹੈ ਅਰੁ ਮਨਮੁਖੁ ਹੈ, ਉਨ ਕੈ ਮਨਿ ਆਵਤੀ ਹੈ ਸਿ ਮੁਖ ਤੇ ਬੋਲਤੇ ਹੈ ਬਾਵਰੇ ਹੋਏ ..."

ਇਸੇ ਪਰਕਾਰ ਦੇ ਸਰਲ ਅਖਰੀ ਅਰਥ ਪੰਨਾ ੯੭ ਤੇ ੧੯੩ ਤੇ ਵੀ ਵੇਖੋ।

## ੩–ਵਿਸ਼ਾਲ ਗਿਆਨ

ਮਿਹਰਬਾਨ ਜੀ ਨੇ ਗੁਰੂ ਜੀ ਦੀ ਪੰਡਿਤ ਨਾਲ ਹੋਈ ਗੋਸਟਿ ਦੇ ਪਰਕਰਨ ਵਿਚ "ਪਉਣੁ ਪਾਣੀ ਜਾਣੈ ਜਾਤਿ" ਦੀ ਤੁਕ ਦਾ ਪਰਮਾਰਥ ਦਸਿਆ ਹੈ, ਜਿਸ ਵਿਚ ਆਪ ਦੇ ਭਾਰਤੀ ਦਰਸ਼ਨ ਆਦਿ ਦੀ ਜਾਣਕਾਰੀ ਸੁਤੇ ਸਿਧ ਪਰਗਟ ਹੁੰਦੀ ਹੈ । ਆਪ ਪਉਣ ਪਾਣੀ ਅਗਨੀ ਆਦਿ ਦੀ ਜਾਤਿ ਦੱਸ ਰਹੇ ਹਨ :

"ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਪੰਡਿਤ ਜੀ, ਪਉਣੁ ਕੀ ਜਾਤਿ ਬਿਸਨੁ ਹੈ ਅਰੁ ਪਾਣੀ ਕੀ ਜਾਤਿ ਬ੍ਰਹਮਾ ਹੈ । ਅਰੁ ਬੈਸੰਤਰ ਕੀ ਜਾਤਿ ਮਹਾਦੇਉ ਹੈ । ਪਉਣੁ ਬਿਸਨ ਕਾ ਰੂਪ । ਪਾਣੀ ਬ੍ਰਹਮੈ ਕਾ ਰੂਪ । ਬੈਸੰਤਰ ਕੀ ਜਾਤਿ ਮਹਾਦੇਵ ਕਾ ਰੂਪ। ਏਹਿ ਤੀਨੇ ਹੀ ਦੇਵ ਹੈ । ਇਨ ਕੀ ਏਹੁ ਜਾਤਿ ਹੈ । ਅਰੁ ਓਹੁ ਰੂਪ ਹੈ । ਅਰੁ ਇਸ ਹੀ ਰੂਪਿ ਕਰਿ ਕਰਿ ਸੈਸਾਰ ਮਹਿ ਰਮਤੇ ਹੈ। ਚਉਹਾ ਪਾਣੀ ਮਹਿ ਇਸ ਹੀ ਰੂਪ ਕਰਿ ਕਰਿ ਸਮਾਏ ਹੈ ।"

'ਚੇਤ ਭਲਾ' ਦਾ ਵਰਣਨ ਗਿਆਨਵਾਨ ਹੋਕੇ ਇਸ ਤਰ੍ਹਾਂ ਮਿਹਰਬਾਨ ਜੀ ਕਰਦੇ ਹਨ (ਦੇਖੋ ਪੰਨਾ ੬੪) "ਚੇਤ ਜਿ ਹੈ ਸਿ ਭਲਾ ਹੈ, ਏਹੁ ਬਾਰਹ ਮਹੀਨਿਆ ਵਿਚਿ ਭਲਾ ਸ੍ਰੇਸਟੁ ਮਹੀਨਾ ਹੈ, ਜਿਤੁ ਅਠਾਰਹ ਭਾਰ ਵਣਾਸਪਤੀ ਹਰੀ ਹੋਤੀ ਹੈ, ਜਿਤੁ ਚੜਿਐ ਉਣੰਜਹ ਕਰੋੜੀ ਧਰਤੀ ਹਰੀ ਹੋਤੀ ਹੈ । ਚਉਰਾਸੀਹ ਲਖ ਜੀਆਂ ਕੀ ਜੂਨਿ ਵਿਗਾਸਮਾਨ ਹੋਤੀ ਹੈ ।"

ਪਉੜੀ "ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ" ਦੀ ਫਲਸਫਈ ਪਰਮਾਰਥਕ ਵਿਆਖਿਆ ਪੰਨਾ ੪੯੬ ਤੇ ਵੇਖੋ ।

## ੪–ਭਾਰਤੀ ਮਿਥਿਹਾਸ ਦਾ ਗਿਆਨ

ਮਿਹਰਬਾਨ ਜੀ ਨੇ ਪੁਰਾਣਕ ਪਾਤਰੀ ਸੰਕੇਤਾਂ ਵਿਚੋਂ ਰਹਿਸ ਕਢਣ ਤੇ ਪੁਰਾਣਕ ਮਿਥਿਹਾਸਕ ਕਥਾਵਾਂ ਦੇ ਉਲੀਕਣ ਵਿਚ ਵੀ ਪਰਮਾਰਥ ਦਸਦਿਆ ਕਮਾਲ ਸੂਝ ਦਾ ਸਬੂਤ ਦਿਤਾ ਹੈ। ਪੰਨਾ ੨੦੪—੦੫ ਤੇ ਆਪ ਨੇ ਗੁਰੂ ਜੀ ਦੇ ਇਸ ਸਲੋਕ—

ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥ ਪਰਸਰਾਮ ਰੋਵੈ ਘਰਿ ਆਇਆ ॥ ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥ ਰੋਵੈ ਰਾਮ ਨਿਕਾਲਾ ਭਇਆ.....

ਦੀ ਵਿਆਖਿਆ ਕੀਤੀ ਹੈ । ਬੜੇ ਨਾਟਕੀ ਰੂਪ ਵਿਚ ਆਪ ਨੇ ਇਹਨਾਂ ਨਾਟਕੀ ਕਹਾਣੀਆਂ ਦੀ ਵਿਆਖਿਆ ਕਰਦਿਆਂ "ਰੋਵੈ" ਦਾ ਭਾਵ ਪਰਮਾਰਥ ਸਪਸ਼ਟ ਕੀਤਾ ਹੈ । ਨਮੂਨਾ ਵੇਖੋ :—

"ਏ ਨਾਨਕ ! ਦੇਵਤਿਆਂ ਕੀ ਪਤਿ ਇੰਦ੍ਰ ਹੈ, ਸਹੰਸਰ ਭਗ ਉਸ ਕੰਉ ਗੋਤਮਿ ਤਪੈ ਸ੍ਰਾਪੁ ਦਿਤਾ, ਸਹੰਸਰ ਭਗ ਉਸ ਕੈ ਸਰੀਰਿ ਹੋਏ । ਉਹ ਰੁੰਨਾ । ਪਰਸਰਾਮ ਨੋ ਬਲੁ ਹਿਰਿ ਕਰਿ ਭਿਖਿਆ ਦੀਨੀ, ਏਤੁ ਅਵਸਰਿ ਓਹੁ ਰੁੰਨਾ । ਏਹੀ ਸਜਾਇ ਦਰਗਹ ਤੇ ਮਿਲੀਅਸੁ, ਅਜੈ ਤੀਕੁ ਭਿਖਿਆ ਮੰਗਦਾ ਹੈ......।"

## ੫--ਹੋਰ ਧਰਮਾਂ ਦੇ ਚਿੰਨ੍ਹਾਂ ਤੇ ਭੇਖਾਂ ਦੀ ਵਿਆਖਿਆ

ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਜੋਗ, ਇਸਲਾਮ ਆਦਿ ਦੇ ਭੇਖਾਂ, ਚਿੰਨ੍ਹਾਂ ਵਲ ਸੰਕੇਤ ਕੀਤੇ ਹਨ। ਐਸੀਆਂ ਰਚਨਾਵਾਂ ਦੀ ਵਿਆਖਿਆ ਕਰਨ ਵਿਚ ਮਿਹਰਬਾਨ ਜੀ ਨੇ ਪੂਰੀ ਯੋਗਤਾ ਦਾ ਪਰਮਾਣ ਦਿਤਾ ਹੈ। ਪੰਨਾ ੩੩੭ ਤੇ ੪੧੭ ਤੇ ਜੋਗ ਬਾਰੇ ਉਨ੍ਹਾਂ ਦੇ ਪਰਮਾਰਥ ਵੇਖੋ ਤੇ ਪੰਨਾ ੪੫੦ ਤੇ ਇਸਲਾਮ ਬਾਰੇ। "ਸੂਰ ਸਰੁ ਸੋਸਿਲੈ, ਸੋਮਸਰੁ ਪੋਖਿਲੈ" ਦਾ ਪਰਮਾਰਥ ਲਿਖਦੇ ਹਨ (ਪੰਨਾ ੩੩੭) "ਸੁਨਿਹੋ ਪੁਰਖਹੁ, ਸੂਰਜ ਕਾ ਜੈਸਾ ਤੇਜੁ ਏਸਕਾ ਕ੍ਰੋਧ ਹੈ ਅਰ ਚੰਦ੍ਰਮੇ ਕੀ ਜੈਸੀ ਸੀਤਲਾਈ ਸਿਵ ਕੰਉ ਹੈ। ਜਬ ਏਹੁ ਸੂਰਜ ਕੰਉ ਪਕੜਿ ਕਰਿ ਚੰਦ੍ਰਮੇ ਕੇ ਘਰਿ ਮਹਿ ਲਿਆਵੈ, ਸਕਤਿ ਤੇ ਸਿਉ ਹੋਇ ਜਾਇ, ਤਬ ਮਤੜੇ ਕੀ ਜੁਗਤਿ ਕਾ ਸੰਜਮ ਹੋਇ।......"

ਪੰਨਾ ੪੫੦ ਤੇ ਮੁਲਾਂ ਨਾਲ ਵਿਚਾਰ ਹੈ। ਪਰਮਾਰਥ ਵਿਚ ਕਿਹਾ ਹੈ॥ "ਏ ਮੁਲਾਂ! ਤੂ ਜਿ ਮੁਲਾਂ ਕਹਾਵਤਾ ਹੈ, ਮੁਲਾਂ ਤਉ ਸੋਈ ਹੈ ਜਿਨਿ ਜਗੁ ਹੁਰਿਆ ਕੀਆ ਹੈ, ਜਿਨਿ ਪਾਣੀ ਅਰੁ ਖਾਕ ਮਿਟੀ ਬੰਧਿ ਕਰਿ ਟਿਕਾਇ ਰਖੇ ਹੈਂ, ਮੁਲਾਂ ਸੋਈ ਹੈ, ਤੂੰ ਮੁਲਾਂ ਕਿਉ ਕਹਾਂਵਦਾ ਹੈ? ਮੁਲਾਂ ਸੋਈ ਹੈ ਜਿਸੁ ਮਰਣਾ ਨਾਹੀ, ਤੂ ਤਉ ਮਰਹਿਗਾ। ਤੈਂ ਕਿਉ ਮੁਲਾਂ ਨਾਉ ਰਖਾਇਆ ਹੈ, ਸਾਹਿਬ ਥੀਂ ਤੂੰ ਡਰਦਾ ਨਾਹੀਂ!"

## ੬--ਸ਼ਬਦ ਬੋਧ

'ਅਭਿਆਗਤਿ ਏਹਿ ਨ ਆਖੀਅਨਿ' ਦਾ ਪਰਮਾਰਥ ਦਸਦਿਆਂ ਬੜੀ ਸੂਝ ਨਾਲ 'ਅਭਿਆਗਤਿ' ਦਾ ਸੰਧੀ ਛੇਦ ਇਸ ਪਰਮਾਰਥਕ ਢੰਗ ਨਾਲ ਕੀਤਾ ਹੈ, 'ਅਭ' ਕਹੀਐ 'ਪਰਮੇਸੁਰ' ਤਿਸੁ ਪਰਮੇਸੁਰ ਕੀ 'ਗਤਿ' ਕੋਈ ਜਾਣੈ, ਤਿਸ ਕਾ ਨਾਮੁ 'ਅਭਿਆਗਤ" (ਵੇਖੋ ਪੰਨਾ ੧੭੯)।

'ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ' ਦਾ ਪਰਮਾਰਥ ਦਸਦਿਆਂ ਜੋਤਿ=ਸੋਭਾ ਕਰ ਲਿਆ ਹੈ ਤੇ ਤ੍ਰਿਭਵਣ=ਪਰਮੇਸੁਰ ਕਰ ਲਿਆ ਹੈ। ਵੇਖੋ "ਤ੍ਰਿਭਵਣੁ ਪਰਮੇਸੁਰੁ ਤਿਸੁ ਕੀ ਸੋਭਾ ਜੋਤਿ ਤ੍ਰਿਭਵਣ ਮਹਿ ਛਾਇ ਰਹੀ ਹੈ"। [ਪੰਨਾ ੨੫੭]

"ਕਥਾ ਕਹਾਣੀ, ਬੇਦੀਆਣੀ, ਪਾਪੁ ਪੁੰਨ ਬੀਚਾਰੁ' ਦਾ ਪਰਮਾਰਥ ਦਸਦਿਆਂ ਨਰਕ ਕੀ ਹੈ ਤੇ ਸੁਰਗ ਕੀ ਹੈ? ਦੀ ਜੋ ਵਿਆਖਿਆ ਕੀਤੀ ਹੈ, ਉਹ ਆਧੁਨਿਕ ਵਿਗਿਆਨ ਤੇ ਮਨੋ ਵਿਗਿਆਨ ਨੂੰ ਵੀ ਪੂਰਨ ਭਾਂਤ ਪਰਵਾਨ ਹੈ। [ਵੇਖੋ ਪੰਨਾ ੧੪੫]

"ਗੁਰੁ ਸਾਗਰੁ ਰਤਨੀ ਭਰਪੂਰੇ' ਵਿਚੋਂ 'ਗੁਰੁ ਸਾਗਰੁ' ਦਾ ਪਰਮਾਰਥ ਪੜ੍ਹਨ ਯੋਗ ਹੈ। ਲਿਖਿਆ ਹੈ ਕਿ 'ਗੁਰੂ ਪੂਰਾ ਮਿਲੈ' ਕੈਸਾ ਗੁਰੂ ਪੂਰਾ? ਜੈਸੇ ਸਾਗਰੁ ਪੂਰਾ ਹੈ ਐਸਾ ਗੁਰੂ ਮਿਲੈ। ਸਾਗਰੁ ਜਿਹੈ ਸੁ ਕਿਤੁ ਗੁਣਿ ਕਰਿ ਕਰਿ ਪੂਰਾ ਹੈ? ਸਾਗਰੁ ਏਤੁ ਪੂਰਾ ਹੈ, ਜਿ ਏਹੁ ਰਤਨੁ ਸਾਥਿ ਭਰਿਆ ਹੈ। ਅਰੁ ਗੁਰੂ ਕਿਸੁ ਗੁਣ ਕਰਿ ਕਰਿ ਪੂਰਾ ਹੈ? ਜਿਸੁ ਮਾਹਿ ਪਰਮੇਸਰ ਕੇ ਗੁਣ ਭਰਪੂਰ ਹੋਹਿ। ਕਵਣਿ ਗੁਣ, ਕਵਣਿ ਰਤਨ? ਏਈ ਰਤਨੁ ਜਿ ਨਾਮੁ, ਦਾਨੁ, ਇਸਨਾਨੁ; ਸੀਲੁ, ਸੰਜਮੁ, ਦੇਆ, ਧਰਮੁ, ਸੰਤੋਖੁ। ਬਿਕਰਮਾ ਤੇ ਰਹਤ, ਸੁਕ੍ਰਿਤ ਕਾ ਗਾਹੁਕ। ਸੋਈ ਗੁਰੂ ਜਿਸ ਮਹਿ ਰਤਨ ਭਰਿਪੂਰਿ ਹੋਹਿ। ਭਾਈ ਜੀ ਸੋਈ ਗੁਰੂ ਕਹੀਐ'। [ਪੰਨਾ ੧੩੮

ਇਹ ਪਰਮਾਰਥ ਵਿਆਖਿਆ ਹੀ ਮੌਲਿਕ ਹੋਣ ਕਰ ਕੇ ਤੇਜਸਵੀ ਤੇ ਰਸਦਾਇਕ ਹੈ।

'ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ॥
ਗੁਰਪ੍ਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ॥
ਮੈ ਬਨਜਾਰਨਿ ਰਾਮ ਕੀ॥ ਤੇਰਾ ਨਾਮੁ ਵਖਰੁ ਵਾਪਾਰ ਜੀ॥

ਦਾ ਪਰਮਾਰਥ ਦਿੰਦਿਆਂ 'ਹਰਣੀ' ਦੇ ਚਰਿਤ੍ਰ ਦੀ ਵਿਸ਼ੇਸ਼ ਵਿਆਖਿਆ ਕਰਕੇ ਗੁਰਮਤਿ ਦੇ ਨੁਕਤੇ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਹੈ:-

"ਹਰਨੀ ਹੋਇ ਕਰਿ ਬਨਿ ਕੈ ਬਿਖੈ ਬਸਾਂ, ਅਰੁ ਕੰਦਮੂਲ ਬਣ ਕੇ ਚੁਣ ਖਾਉ, ਅਰੁ ਨਿਰਾਹਾਰ ਰਹੰਉ, ਹਰਨੀ ਦੀ ਨਿਆਈ ਨਗਨ ਰਹੰਉ, ਕਿਸੀ ਅਵਰ ਕੈ ਮੁਖਿ ਨ ਲਾਗਉ, ਉਸਕੇ ਧਿਆਨ ਮਹਿ ਰਹੰਉ, ਮਤ ਉਸ ਕਾ ਦਰਸਨੁ ਪਾਵਉ, ਸਾਹਿਬ ਕਾ। ਕਹੈ ਏਉ ਭੀ ਨਾਹੀ ਪਾਇਆ ਜਾਤਾ। ਕਹੈ ਪਾਈਐ ਜਿ-ਕਿਉ ਕਰਿ ਪਾਈਐ ? ਕਹੈ ਬਿਨ ਗੁਰੂ ਥੀ ਇਉਂ ਇਤੁ ਰੂਪਿ ਭੀ ਪਾਇਆ ਨਾਹੀ ਜਾਤਾ। ਜਉ ਗੁਰੂ ਕਿਰਪਾਲ ਹੋਇ ਤਾ ਪਾਈਐ।"

ਗਉੜੀ ਰਾਗ ਦਾ ਇਹ ਅਤਿ ਰੋਮਾਂਚਿਕ ਤੇ ਭਾਵਕ ਚਉਪਦਾ ਹੈ ਤੇ ਮਿਹਰਬਾਨ ਜੀ ਨੇ ਉਸ ਰੋਮਾਂਚਿਕ ਰਸ ਵਿਚ 'ਕੋਕਿਲ ਹੋਵਾਂ ਅੰਬਿ ਬਸਾ''ਮਛੁਲੀ ਹੋਵਾਂ ਜਲਿ ਬਸਾ' ਤੇ 'ਨਾਗਨਿ ਹੋਵਾਂ ਧਰ ਵਸਾ' ਦੀ ਵਿਆਖਿਆ ਕੀਤੀ ਹੈ।

[ਵੇਖੋ ਪੰਨੇ ੧੦੪—੦੫]

## ੪.

ਇਸ ਜਨਮ ਸਾਖੀ ਦੀ ਕੀਮਤ ਇਸ ਵਿਚ ਦੱਸੇ ਇਤਿਹਾਸ ਕਰ ਕੇ ਵੀ ਹੈ ਪਰ ਮੇਰੀ ਜਾਚੇ ਇਸ ਰਚਨਾ ਦਾ ਵਧੇਰੇ ਬਲਵਾਨ ਤੇ ਅਮਰ ਰਹਿਣ ਵਾਲਾ ਭਾਗ ਮਿਹਰਵਾਨ ਜੀ ਦੇ ਦੱਸੇ ਗੁਰਬਾਣੀ ਦੇ ਪਰਮਾਰਥ ਹਨ। ਵੈਸੇ ਵੀ ਗੁਰੂ-ਸਰੀਰ ਨਾਲੋਂ ਗੁਰਬਾਣੀ ਵਧੇਰੇ ਮਹਾਨ ਚੀਜ਼ ਹੈ ਕਿਉਂਕਿ ਅਸਲ ਗੁਰੂ ਬਾਣੀ ਹੀ ਹੈ ਤੇ ਬਾਣੀ ਦਾ ਹੀ ਜੁਗੋ ਜੁਗ ਅਟੱਲ ਰਾਜ ਹੈ। ਮਿਹਰਬਾਨ ਜੀ ਨੇ ਪੂਰੀ ਯੋਗਤਾ ਤੇ ਦਿਲਚਸਪ ਤਰੀਕੇ ਨਾਲ ਬਾਣੀ ਦੇ ਰਹਿਸਾਂ ਤੇ ਭੇਦਾਂ ਨੂੰ ਖੋਲ੍ਹਿਆ ਹੈ। ਉਨ੍ਹਾਂ ਨੇ ਇਕ ਵਿਸ਼ੇ ਨੂੰ ਸੇਧ ਰਖੀ ਹੈ ਕਿ ਬਾਣੀ ਦਾ ਵਧੇਰੇ ਬਲ ਮਨੁਖੀ ਮਨ ਦੀ ਪਵਿਤਰਤਾ ਤੇ ਪਵਿਤਰਤਾ ਵਾਲੇ ਕਰਮਾਂ ਤੇ ਹੈ। ਉਨ੍ਹਾਂ ਨੇ ਬਾਣੀ ਵਿਚਲੀ ਗੁਰਮਤਿ ਨੂੰ ਸਪਸ਼ਟ ਕੀਤਾ ਹੈ। ਉਨ੍ਹਾਂ ਨੇ ਬਾਣੀ ਨੂੰ ਉਤਮ ਸਾਹਿਤ ਮੰਨਦਿਆਂ ਇਸ ਵਿਚੋਂ ਕਲਾਤਮਕ ਰਸ ਤੇ ਸੋਹਜ ਦੀ ਪ੍ਰਗਟਤਾ ਕੀਤੀ ਹੈ। ਇਹਨਾਂ ਤੇ ਇਸ ਲੇਖ ਵਿਚ ਦਿਤੇ ਹੋਰ ਕਾਰਨਾ ਕਰਕੇ ਮਿਹਰਬਾਨ ਜੀ ਦੇ ਰਚਿਤ ਪਰਮਾਰਥਾਂ ਦਾ ਮੁੱਲ ਬਹੁਤ ਵੱਧ ਜਾਂਦਾ ਹੈ।

ਇਹ ਪਰਮਾਰਥ ਮਿਹਰਬਾਨ ਜੀ ਦੀ ਆਪਣੀ ਸ਼ਖਸੀਅਤ ਤੇ ਉਹਨਾਂ ਦੇ ਆਤਮਕ ਪੱਧਰ ਦਾ ਨਿਰਨਾ ਸਹਿਜੇ ਹੀ ਕਰ ਰਹੇ ਹਨ। ਨਿਰਸੰਦੇਹ ਕੇਵਲ ਉੱਚਾ ਆਤਮਕ ਪੱਧਰ ਹੀ ਗੁਰਬਾਣੀ ਦੇ ਅਰਥ ਸਮਝਣ ਦੇ ਸਮਰਥ ਹੋ ਸਕਦਾ ਹੈ।

—੦—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ

## ਸ੍ਰੀ ਮਿਹਰਵਾਨ ਲਿਖੀ ਲਿਖਾਈ

## [ ਸਚਖੰਡ ਪੋਥੀ ]

੧ ੴ ਸਤਿਗੁਰੂ ਪ੍ਰਸਾਦਿ ॥ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਸਚੁ* ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੰਭੋ† ਸਤਿਗੁਰੂ ਕੇ‡ ਪ੍ਰਸਾਦਿ ॥੧॥ ਪਤਿਤ ਪਾਵਨੁ, ਭਗਤ ਵਸਿਚਲੁ§ ਅਨਾਥਹੁ ਕੇ ਨਾਥੁ, ਤ੍ਰਿਗੁਣ ਨਾਥ, ਸਬਲ ਦੇਵਾ, ਮਨਸਾ ਪੂਰਨ, ਮਨ ਕਾਮਨਾ ਸਿਧਿ, ਘਟਿ ਘਟਿ ਵਾਸੀ, ਸਰਬ ਜੀਆ ਰਖਿਆ ਕਰਣ, ਪ੍ਰਿਥਮੀ ਧਾਰਣ, ਕੋਟ ਬ੍ਰਹਮੰਡ ਕੇ ਨਾਇਕ, ਦੀਨ ਦੁਖ ਭੰਜਨੁ, ਦੀਨ ਬੰਧਿਵ¶, ਦੀਨ ਦਇਆਲੁ, ਪਤਿਤ ਉਧਾਰਣ, ਗਰਬ ਪ੍ਰਹਾਰੀ, ਗਰੀਬ ਨਿਵਾਜ, ਸ੍ਰੀ ਸਤਿਗੁਰ ਦੇਵ, ਸ੍ਰੀ ਗੋਵਿੰਦੁ, ਸ੍ਰੀ ਰਾਮ, ਸਤਿਗੁਰੂ ਸਤਿ, ਸ੍ਰੀ** ਸਤਿਗੁਰੂ ਪ੍ਰਸਾਦਿ ॥

ਸਚਖੰਡੁ ਪੋਥੀ ਲਿਖਣੇ ਕਾ ਅਰੰਭੁ ਭਇਆ । ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕਾ ਸੇਵਕੁ ਮਿਹਰਵਾਨੁ ਜੀ ਪੋਥੀ ਲਿਖੀ ਲਿਖਾਈ । "ਏਸ ਪੋਥੀ ਨੂੰ ਸੁਣੇ, ਪੜੇ, ਗਾਵੈ ਤਿਸ ਕੀ ਪਰਮਗਤਿ†† ਹੋਵੈ" । ਵਚਨੁ ਹੈ ਸ੍ਰੀ ਸਤਿਗੁਰੁ ਮਿਹਰਵਾਨ ਜੀ ਕਾ, "ਜੇ ਕੋਈ ਸਚਖੰਡ ਪੋਥੀ ਪੜ੍ਹੈ ਸੋ ਮੁਕਤਾ ਹੋਇ । ਪ੍ਰੀਤਿ ਲਾਇ ਕਰਿ ਪੜ੍ਹੈ ਸੋ ਬਾਬੇ ਜੀ ਪਾਸ ਜਾਇ ਨਿਰਸੰਦੇਹ" । ਬੋਲਹੁ ਭਾਈ ਵਾਹਗੁਰੂ, ਬਾਬਾ ਨਾਨਕੁ, ਧੰਨ ਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ, ਵਾਹਗੁਰੂ ਜੀ ।

੧ ੴ ਸਤਿਗੁਰ ਪ੍ਰਸਾਦਿ

## ਰਾਜ-ਜੋਗ ਦੀ ਵਿਆਖਿਆ

### (ੳ) ਗੋਸਟਿ ਰਾਜੇ ਜਨਕ ਕੀ‡‡

ਤ੍ਰੇਤੈ ਜੁਗ ਮਹਿ ਰਾਜਾ ਜਨਕੁ ਹੂਆ । ਅਰੁ ਮਿਥੁਲਾ ਨਗਰੀ§§ ਮਹਿ ਰਹੈ, ਪਰੁ ਬਡਾ ਧਰਮਿ ਆਤਮਾ ਰਾਜਾ ਜਨਕੁ । ਰਾਜ ਭੀ ਕਰੈ ਅਰੁ ਜੋਗ ਭੀ ਕਰੈ, ਰਾਜੁ ਕੈਸਾ ਕਰੈ ? ਰਾਜੁ ਐਸਾ ਕਰੈ, ਨਾਹਕੁ ਕਿਸੀ ਸਾਥਿ ਨਾ ਕਰੈ ।

---

*ਗੁਰਬਾਣੀ ਵਿਚ ਏਥੇ 'ਸਤਿ' ਸ਼ਬਦ ਹੈ । †ਸ੍ਵਯੰਭਵ ਅਥਵਾ ਸ੍ਵਯੰਭੂ ਦਾ ਅਪਭ੍ਰੰਸ਼ ।

‡ਗੁਰਬਾਣੀ ਵਿਚ ਏਥੇ 'ਕੇ' ਸ਼ਬਦ ਨਹੀਂ ਹੈ । ਗੁਰਬਾਣੀ ਦੇ ਮੂਲ ਮੰਤ੍ਰ ਦਾ ਇਹ ਉਘੜ ਦੁਘੜਾ ਪਾਠ ਹੈ ।

§ਵਛਲ (ਸੰ. ਵਤਸਲ) । ¶ਦੀਨ-ਦੁਖੀਆਂ ਦੇ ਬਾਂਧਵ (ਵੰਧੁ) ਅਥਵਾ ਭਾਈ । **'ਸਤਿਗੁਰ ਪ੍ਰਸਾਦਿ' ਤੋਂ ਪਹਿਲਾਂ 'ਸ੍ਰੀ' ਸ਼ਬਦ ਜਿਵੇਂ ਕਿ ਏਥੇ ਵਰਤੋਂ ਵਿਚ ਆਇਆ ਹੈ, ਪ੍ਰਿਥਵੀ ਚੰਦ ਤੇ ਰਾਮ ਰਾਇ ਦੀ ਸੰਪ੍ਰਦਾਇ ਵਿਚ ਹੀ ਵਧੇਰੇ ਪ੍ਰਚਲਿਤ ਹੈ । ††ਮੁਕਤੀ । ਨਿਰਬਾਣ ਪਦ । ‡‡ਇਸ ਜਨਮ ਸਾਖੀ ਦੀ ਦੂਜੀ ਪ੍ਰਤੀ ਵਿਚ, ਜੋ ਖਾਲਸਾ ਕਾਲਜ, ਅੰਮ੍ਰਿਤਸਰ ਦੇ ਸਿਖ ਇਤਿਹਾਸਿਕ ਖੋਜ ਵਿਭਾਗ ਨੂੰ ਹੁਣੇ ਹੀ ਮਿਲੀ ਹੈ, ਇਹ ਗੋਸ਼ਟਿ ਨਹੀਂ ਹੈ । §§ਮਿਥਲਾ ਨਗਰੀ ਦਰਭੰਗਾ (ਬਿਹਾਰ) ਦੇ ਇਲਾਕੇ ਵਿਚ ਹੈ ।

ਅਰੁ ਜੋਗੁ ਕੈਸਾ ਕਮਾਵੈ ? ਗ੍ਰਿਹਸਤ ਮਹਿ ਜੋਗੁ ਕਮਾਵੈ । ਤਬ ਏਕ ਦਿਨਿ ਏਕਿ ਸਾਧ ਪੁਰਖ ਆਏ ਰਾਜੇ ਜਨਕ ਕੇ ਪਾਸਿ ਜਿ ਰਾਜ ਮਹਿ ਰਾਜਾ ਜਨਕੁ ਜੋਗੁ ਕਮਾਵਤਾ ਹੈ ਸਿ ਕਿਉ ਕਰਿ ਕਮਾਵਤਾ ਹੈ । ਤਬ ਉਹਿ ਗੋਬਿੰਦ ਲੋਕ ਆਏ, ਆਇ ਕਰਿ "ਨਰਸਿੰਘ ਨਰਸਿੰਘ"* ਕਰਿ ਕੈ ਬੈਠਿ ਗਏ। ਤਬ ਰਾਜੇ ਜਨਕ ਆਦਰੁ ਭਉ ਕਰਿ ਕੈ ਬੈਠਾਏ। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਰਾਜਾ ਜਨਕੁ ਜਬ ਹਮ ਕਉ ਬੋਲੈ ਬੁਲਾਵੈ ਕਹੈਗਾ ਤਬ ਹਮ ਰਾਜੇ ਕਉ ਰਾਜ ਅਰੁ ਜੋਗ ਕੀਆਂ ਬਾਤਾਂ ਪੂਛਹਿਗੇ" । ਤਬ ਰਾਜਾ ਜਨਕੁ ਨ ਬੋਲੈ ਨ ਬੁਲਾਵੈ, ਨ ਪੂਛੈ, ਚੁਪ ਕੀਤੇ ਬੈਠਾ ਰਹਿਆ। ਤਬ ਬੈਠੇ ਬੈਠੇ ਤੀਨਿ ਪਹਰ ਬੀਤੇ। ਤਬ ਏਕੁ ਗਰੀਬ ਲੋਕੁ ਫਿਰਿਆਦੀ ਆਏ। ਉਨਹੁ ਆਇ ਪੁਕਾਰਿ ਕਰੀ ਜਿ, "ਰਾਜਾ ਜੀ ! ਹਮਾਰਾ ਨਿਆਉ ਗੋਬਿੰਦ ਕੀ ਨਿਮਿਤੁ† ਕਰੁ" । ਜਬ ਉਨਹੁ ਕਹਿਆ ਜਿ, "ਗੋਬਿੰਦ ਕੀ ਨਿਮਿਤਿ ਕਰਿ" । ਤਬ ਉਨ੍ਹਾ ਸਿਉ‡ ਰਾਜਾ ਬੋਲਾ ਅਰੁ ਉਨ੍ਹਾ ਕਾ ਨਿਆਉ ਕੀਆ। ਜਿਉ ਜਿਉ ਉਨ ਕੀ ਨਿਸਾ ਹੋਈ ਤਿਉ ਤਿਉ ਓਹਿ ਸਮਝਾਇ ਸਮਝਾਇ ਕਰਿ ਉਨਾ ਕਉ ਬਿਦਾ ਕਰੀ। ਤਬ ਓਹੁ ਗੋਬਿੰਦ ਲੋਕ ਹਸ ਪੜੇ ਜੇ, "ਹਮ ਬੈਠਿਅਹੁ ਰਾਜਾ ਹਮ ਸਾਥਿ ਬਾਤਾ ਨਾਹੀ ਕਰਤਾ ਅਰੁ ਸੈਸਾਰ ਕੇ ਝਗੜੇ ਕਰਤਾ ਹੈ, ਨਿਬੇੜਤਾ ਹੈ, ਅਰੁ ਗੋਬਿੰਦ ਲੋਕਾ ਸਾਥਿ ਬਾਤਾ ਨਾਹੀ ਕਰਤਾ" । ਤਬ ਰਾਜੇ ਜਨਕ ਕੇ ਜੀਇ ਬਸੀ ਜਿ, "ਏਹਿ ਗੋਬਿੰਦ ਲੋਕ ਮਤੁ ਕਿਛੁ ਜੀਵ ਮਹਿ ਕਰਤੇ ਹੋਹਿ" । ਤਬ ਰਾਜੇ ਜਨਕ ਕਹਿਆ ਜਿ, "ਗੋਬਿੰਦ ਲੋਕਹੁ ਜੀ ! ਜਿ ਕਿਛੁ ਤੁਮਾਰੈ ਜੀ ਬਾਤ ਹੈ ਪੂਛਨੈ ਕੀ ਸਿ ਪੂਛੀਐ" । ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, " ਏ ਰਾਜਾ ਜੀ ! ਹਮ ਜਿ ਆਏ ਹੈ ਤੇਰੈ ਪਾਸਿ ਸੋ ਪਰਮੇਸੁਰ ਹੀ ਕੀਆਂ ਬਾਤਾਂ ਪੂਛਣੇ ਆਏ ਹੈ। ਤੂੰ ਹਮ ਕਉ ਰਾਜ ਅਰੁ ਜੋਗ ਕੀਆ ਬਾਤਾ ਸਮਝਾਉ ਜਿ ਰਾਜੁ ਅਰ ਜੋਗੁ ਤੂੰ ਕਿਉ ਕਰਿ ਕਰਤਾ ਹੈ" । ਤਬ ਰਾਜੇ ਜਨਕ ਕਹਿਆ ਜਿ, "ਸੁਨੀਐ ਜੀ, ਰਾਮ ਜਨਹੁ ! ਰਾਜ ਮਹਿ ਜੋਗੁ ਇਵ ਹੋਤਾ ਹੈ ਜਿਵ ਦਾਈ ਪੂਤ ਕਉ ਖਿਲਾਵਤੀ ਹੈ, ਚੁੰਘਾਵਤੀ ਹੈ, ਨਵ੍ਹਾਵਤੀ ਹੈ, ਨਾਭ ਚਟਤੀ ਹੈ, ਭਾਵ ਕਰਤੀ ਹੈ, ਖੇਲਾਵਤੀ ਹੈ, ਬਸਤ੍ਰ ਪਹਿਰਾਵਤੀ ਹੈ, ਨੀਕੈ§ ਰਾਖਤੀ ਹੈ। ਮਾਤਾ ਕਉ ਚਿੰਤਾ ਉਸ ਕੇ ਰਾਖਨੈ ਖਿਲਾਵਨੈ ਕੀ ਕਾਈ ਨਾਹੀ ਹੋਤੀ। ਚਿੰਤਾ ਬਾਲਕ ਕੀ ਦਾਈ ਹੀ ਕਉ ਹੋਤੀ ਹੈ । ਦਾਈ ਬਾਲਕ ਕਉ ਮਹਾ ਹੇਤੁ ਕਰਿ ਕਰਿ ਰਾਖਤੀ ਹੈ । ਪਣ¶ ਜੀ ਜਾਣਤੀ ਹੈ ਜਿ ਪੂਤੁ ਮੇਰਾ ਨਾਹੀ। ਮੁਝ ਕਉ ਖਿਲਾਵਣਾ, ਰਾਖਣਾ ਮਿਲਿਆ ਹੈ। ਤਿਉ ਸਾਧ ਪੁਰਖ ਗ੍ਰਸਤ ਰਾਜ ਮਹਿ ਐਸੇ ਹੀ ਰਹਤੇ ਹੈ, ਰਾਜ ਗ੍ਰਸਤ ਕਉ ਇਉਂ ਕਰਿਕੈ ਜਾਣਤੇ ਹੈ ਜਿ ਏਹੁ ਰਾਜੁ ਗ੍ਰਸਤੁ ਮੇਰਾ ਨਾਹੀ ਹਮ ਕਉ ਰਖਣਾ ਮਿਲਿਆ ਹੈ । ਉਸ ਦਾਈ ਕੀ ਨਿਆਈ ਜੀਵ ਮਹਿ ਇਵੈ ਹੀ ਜਾਣਤੇ ਹੈਂ ਜੇ ਕਿਛੁ ਵਸਤੁ ਹੈ ਸੋ ਸਭ ਪਰਮੇਸੁਰ ਕੀ ਹੈ, ਹਮਾਰੀ ਨਾਹੀ। ਅਰੁ ਭਾਈ ਜੀ ! ਜਬ ਏਹੁ ਵਸਤੁ ਆਪਣੀ ਕਰਿ ਜਾਣਤਾ ਹੈ ਜਿ ਰਾਜੁ ਕਿ ਜੋਬਨੁ ਕਿ ਧਨੁ ਕਿ ਪੁਤ੍ਰ, ਕਿ ਇਸਤ੍ਰੀ ਮੇਰੀ ਹੈ ਸਿ ਏਹੀ ਏਸੁ ਕਉ ਦੋਖੁ ਹੈ। ਇਸੀ ਜਾਣਿ ਕਰਿ ਏਸ ਹੀ ਕੇ ਮੋਹਿ ਕਰਿ ਕਰਿ ਨਰਕਿ ਜਾਤਾ ਹੈ, ਹੋ ਭਾਈ ਰਾਮ ਜਨਹੁ ਜੀ ! ਜਿ ਕਿਛੁ ਵਸਤੁ ਆਪਣੀ ਕਰਿ ਜਾਣੀਐ ਤਿਸੁ ਤੇ ਹੀ ਨਰਕ ਜਾਤਾ ਹੈ। ਪਰੁ ਸਭੁ ਵਸਤੁ ਪਰਮੇਸੁਰ ਹੀ ਕੀ ਕਰਿ ਜਾਣੀਐ। ਜਿਤੁ ਕਰਿ ਕਰਿ ਏਸੁ ਕਉ ਮੋਹ ਨ ਲਾਗੇ ਕਿਸੀ ਜਿਉ ਬਿਨਾ ਗੋਬਿੰਦ ਜੀ ਕੀ ਭਗਤਿ ਤੇ ਹੋਰਥੈ ਜੀਉ ਨ ਲਾਗੈ, ਤਉ ਏਹੁ ਰਾਜ ਗ੍ਰਸਤ ਮਾਇਆ ਹੀ ਮਹਿ ਮੁਕਤਾ ਹੋਇ; ਸੁਣਿ ਹੋ ਭਾਈ ਰਾਮ ਜਨਹੁ ਜੀ ! ਇਉਂ ਕਰਿ ਕਰਿ ਰਾਜ ਮਹਿ ਜੋਗ ਹੋਤਾ ਹੈ" । ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ ਰਾਜੇ ਜਨਕ ਕੇ ਸਿਖ ਭਏ। ਰਾਜੇ ਜਨਕਿ ਉਨ ਕਉ ਦੀਖਿਆ** ਦੀਨੀ। ਉਨਹੁ ਕਹਿਆ ਜਿ "ਧੰਨੁ ਹੋ ਰਾਜਾ ਜਨਕੁ ! ਗੁਰੂ ਧੰਨਿ ਹੈ ਜਿਸ ਕਉ ਐਸੀ ਰਾਜ ਮਹਿ ਭਗਤਿ ਆਈ ਹੈ" । ਤਬ ਓਹਿ ਗੁਰਮੁਖਿ ਹੋਇ

---

* ਪੁਰਾਤਨ ਪ੍ਰੀਤ ਮਿਲੌਣੀ ਦੇ ਸੰਪ੍ਰਦਾਈ ਸਨਮਾਨ ਸੂਚਕ ਸ਼ਬਦ, ਜਿਵੇਂ ਨਮਸਤੇ, ਜਯ ਹੋ, ਰਾਮ ਰਾਮ ਆਦਿ ਅਜ ਕਲ ਵੀ ਪ੍ਰਚਲਿਤ ਹਨ। † ਵਾਸਤੇ। ‡ ਸਿਉਂ। ਸੰਗ। ਸਾਥ। § ਠੀਕ। ਚੰਗੀ ਤਰਾਂ। ¶ਪਰ। ਪਰੰਤੂ। ਲੇਕਿਨ। ਇਹ 'ਪਣ' ਸ਼ਬਦ ਇਸ ਤੋਂ ਅਗੇ ਵੀ ਅਨੇਕ ਥਾਵੀਂ 'ਪਰ' ਜਾਂ 'ਪਰੰਤੂ' ਦੇ ਅਰਥਾਂ ਵਿਚ ਆਇਆ ਹੈ। ** ਗੁਰਦੀਖਯਾ, ਅਰਥਾਤ—ਗੁਰਮੰਤ੍ਰ।

ਕਰਿ ਗੋਬਿੰਦੁ ਗੋਬਿੰਦੁ ਲਾਗੇ ਸਿਮਰਣੇ। ਰਾਜਾ ਜਨਕੁ ਐਸਾ ਰਾਜੁ ਕਰੈ। ਪਰਮੇਸੁਰ ਬੂਝਿਆ, ਬਿਬੇਕੁ ਆਇਆ, ਜਗਤ੍ਰ ਕਾ ਗੁਰੂ ਭੀ ਅਰੁ ਰਾਜਾ ਭੀ। ਸਿਖ ਕੈਸੇ ਰਾਜੇ ਜਨਕ ਕੇ? ਜੈਸਾ ॥ ੧ ॥ ਇਕੁ ਸੁਕਦੇਉ ਭਗਤੁ ਤੈਸੇ ਤੈਸੇ ਸਿਖ ਰਾਜੇ ਜਨਕ ਕੇ, ਐਸਾ ਗੁਰੂ ਰਾਜਾ ਜਨਕੁ। ਅਰੁ ਧਰਮ ਨਿਆਉ ਕਰਤਾ ਜੈਸਾ ਮਿਤ੍ਰ ਸਾਥਿ ਤੈਸਾ ਸਤ੍ਰੂ ਸਾਥਿ ਨਿਰਲੋਭੁ। ਅਠੇ ਪਹਰ ਸਿਮਰਨਿ ਧਿਆਨਿ ਮਹਿ ਰਹੈ। ਦੇਖੈ ਸੋ ਧਿਆਨੁ। ਬੋਲੈ ਸੋ ਗਿਆਨੁ। ਪਰ ਦੁਖੁ ਨਿਵਾਰਣੁ ਰਾਜਾ ਜਨਕੁ। ਧਰਮਸਾਲਾ ਰਾਜੇ ਜਨਕ ਕੀਆਂ ਚਲਹਿ ਸੈਸਾਰ ਕੈ ਬਿਖੈ। ਪਾਣੀ ਕੀ ਧਰਮਸਾਲਾ ਚਲੈ ਪਿਆਸਾ ਹੋਇ ਸਿ ਪੀਵੈ। ਅਨਾਜ ਕੀ ਧਰਮਸਾਲਾ ਚਲੈ ਜਿ ਭੂਖਾ ਹੋਇ ਸਿ ਖਾਇ। ਕਪੜੇ ਕੀ ਧਰਮਸਾਲਾ ਚਲੈ ਜਿ ਨਾਗਾ* ਹੋਇ ਸਿ ਪਹਿਰੇ। ਐਸਾ ਧਰਮਿ ਆਤਮਾ ਰਾਜਾ ਜਨਕੁ। ਨਾਮੁ ਦਾਨੁ ਇਸਨਾਨੁ ਸੀਲੁ ਸੰਜਮੁ ਕਮਾਵੈ ਰਾਜਾ ਜਨਕੁ ॥

ਤਬ ਪਰਮੇਸੁਰ ਕੀ ਆਗਿਆ ਆਈ ਜਿ, "ਰਾਜੇ ਜਨਕਿ ਰਾਜੁ ਜੋਗ ਦੋਨੋ ਕਰੇ ਹੈ, ਮੇਰਾ ਬਡਾ ਭਗਤੁ ਹੈ, ਇਨਿ ਮੇਰੀ ਬਹੁਤੁ ਸੇਵਾ ਕਰੀ ਹੈ। ਮੇਰੇ ਧਿਆਨ ਹੀ ਮਹਿ ਰਹਾ ਹੈ, ਗਿਆਨੁ ਹੀ ਕਮਾਇਆ ਹੈ। ਰਾਜੇ ਜਨਕ ਕਉ ਈਹਾ ਮੇਰੇ ਸਚਿ ਖੰਡਿ ਮਹਿ ਲੇ ਆਵਹੁ। ਮੇਰਾ ਬਡਾ ਭਗਤ ਹੈ"। ਤਬ ਪਾਰਬ੍ਰਹਮ ਕੀ ਆਗਿਆ ਸਾਥਿ ਵਜੰਤ੍ਰਾਂ† ਵਜਦਿਆ ਸਾਥਿ ਸੁਖਵਾਸਨੁ‡ ਲੇ ਕਰਿ ਰਾਜੇ ਜਨਕ ਕਉ ਗੋਬਿੰਦ ਲੋਕ§ ਬੈਕੁੰਠ ਤੇ ਏਸੁ ਮਾਤ ਲੋਕ ਮਹਿ ਆਏ, ਰਾਜੇ ਜਨਕ ਕਉ ਲਿਜਾਣੇ ਕਉ ਆਏ। ਤਬ ਆਇ ਰਾਜੇ ਜਨਕ ਕਉ ਨਮਸਕਾਰੁ ਕਰਿ ਕਰਿ ਰਾਮ ਰਾਮ ਦੀਨੀ, ਹਥਿ ਜੋੜਿ ਕਰਿ ਆਗੈ ਖੜੇ ਹੋਏ। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਰਾਜਾ ਜਨਕ ਜੀ ! ਸ੍ਰੀ ਪਾਰਬ੍ਰਹਮ ਕੀ ਆਗਿਆ ਹੈ ਤੁਮ ਬੈਕੁੰਠ ਕਉ ਚਲਹੁ। ਊਹਾ ਤੁਮਾਰੇ ਬੈਕੁੰਠ ਮਹਿ ਘਰਿ ਰਾਸਿ ਹੂਏ ਹੈ। ਆਗਿਆ ਹੈ ਸ੍ਰੀ ਪਾਰਬ੍ਰਹਮ ਕੀ ਓਹਿ ਘਰਿ ਦੇਖਣੇ ਕਉ ਚਲੀਐ ਜੀ"। ਤਬ ਰਾਜਾ ਜਨਕ ਜੀ ਹਸੇ, ਖਰੇ ਬਿਗਾਸ ਮਹਿ ਹੂਏ ਜਿ "ਧੰਨਿ ਭਾਗਿ, ਜਿ ਆਜੁ ਆਗਿਆ ਸ੍ਰੀ ਪਾਰਬ੍ਰਹਮ ਕੀ ਬੁਲਾਵਣੇ ਕੀ ਆਈ"। ਤਬ ਸਾਰੇ ਗੋਬਿੰਦੁ ਭਗਤ¶ ਜਿਤਨੇ ਸੇ ਸਭਿ ਮਿਲਿ ਕਰਿ ਆਏ ਰਾਜੇ ਜਨਕ ਪਹਿ ਜਿ ਚਲਤਾ ਹੈ ਜਨਕੁ ਭਗਤੁ ਹਮਿ ਦਰਸਨੁ ਕਰਿ ਆਵਹਿ। ਓਹਿ ਲਾਗੇ ਕੀਰਤਨੁ ਕਰਣੇ। ਜਿਤਨੇ ਰਾਜੇ ਕੇ ਘਰ ਕੇ ਲੋਕ ਥੇ ਇਤਨੇ ਸਭਿ ਲਾਗੇ ਬੇਨਤੀ ਕਰਨੈ। ਅਰੁ ਬੇਟੇ ਜਿ ਥੇ ਤਿਨ ਕਉ ਵਰੁ ਦੀਆ ਜਿ "ਇਕਹਤਰਿ ਪੀੜ੍ਹੀਆ ਤੁਮਾਰਾ ਰਾਜੁ ਜੋਗੁ ਮੁਝ ਥੀ ਪੀਛੈ ਚਲੈਗਾ"। ਉਨ ਕਉ ਏਹੁ ਵਰੁ ਦੇ ਕਰਿ ਬਿਦਾ ਕਰੈ, ਅਰੁ ਗੋਬਿੰਦ ਲੋਕਹੁ ਸਾਥਿ ਰਾਮ ਰਾਮ ਕਰਿ ਕੈ ਬਿਦਾ ਹੂਏ। ਤਬ ਅਨਹਦ ਸਬਦਿ ਵਜਤੇ ਅੰਮ੍ਰਿਤ ਵੇਲਾ** ਸਵਾ ਪਹਰੁ ਰਾਤਿ ਰਹਦੀ ਕਉ ਰਾਜਾ ਜਨਕੁ ਬੈਕੁੰਠ ਕਉ ਸਿਧਾਰੇ। ਬੋਲਹੁ ਭਾਈ ਰਾਮੁ ਰਾਮੁ ਰਾਮੁ ਰਾਮੁ ਸਤਿਗੁਰੂ ਸਤਿ ਸਤਿ ਨਾਮੁ ਕਰਤਾ ਪੁਰਖੁ।

## ਸਲੋਕੁ ॥††

ਤਿਸ ਕੀ ਹੋਵੈ ਪਰਮਗਤਿ ਜੋ ਜਪਹਿ ਹਰਿ ਨਾਮੁ।
ਨਾਨਕ ਦਾਸ ਕੀ ਬੇਨਤੀ ਦੇਹਿ ਸੰਤਨ ਕਾ ਧਾਮੁ ॥

ਬੋਲਹੁ ਭਾਈ ਜੀ ਵਾਹਗੁਰੂ ਧੰਨ ਗੁਰੂ ਸਤਿਗੁਰੂ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੧ ॥

---

*ਨੰਗਾ। †ਵਾਜੇ। ‡ਸੁਖ ਦਾ ਆਸਨ ਹੋਵੇ ਜਿਸ ਵਿਚ, ਅਰਥਾਤ ਪਾਲਕੀ ਜਾਂ ਵਿਮਾਨ। §ਪਾਰਖਦ। ਸਭਾਸਦ। ਦਰਬਾਰੀ। ¶ਭਾਵ—ਹੋਰ ਸੰਤ-ਭਗਤ ਤੇ ਮਿਤ੍ਰ-ਦੋਸਤ। **ਅੰਮ੍ਰਿਤ ਵੇਲਾ। ਪ੍ਰਾਤਹ ਕਾਲ। ਵੱਡੀ ਸਵੇਰ। †† ਇਹ ਸਲੋਕ ਸੋਢੀ ਮਿਹਰਬਾਨ ਦਾ ਹੈ। ਜਿਵੇਂ ਕਿ ਸੋਢੀ ਮਿਹਰਬਾਨ ਦੀ ਆਦਿ ਰਾਮਾਇਣ, ਸਿੰਘਾਸਨ ਬਤੀਸੀ, ਕ੍ਰਿਸ਼ਨ ਲੀਲਾ ਆਦਿ ਵਿਚ ਜਿੰਨੀਆਂ ਸਾਖੀਆਂ ਜਾਂ ਗੋਸ਼ਟੀਆਂ ਹਨ ਹਰ ਇਕ ਦਾ ਨਚੋੜ ਇਕ ਜਾਂ ਦੋ ਸਲੋਕਾਂ ਵਿਚ ਅਖੀਰ ਤੇ ਦਿਤਾ ਹੈ, ਇਸੇ ਤਰ੍ਹਾਂ ਇਸ ਰਚਨਾ ਵਿਚ ਹਰ ਗੋਸ਼ਟੀ ਦੇ ਅਖੀਰ ਤੇ ਸਲੋਕ ਹੈ। ਇਸ ਰਚਨਾ ਵਿਚ ਤੇ ਹੋਰ ਰਚਨਾਵਾਂ ਵਿਚ ਉਸ ਦੀ ਕਵੀ ਛਾਪ 'ਜਨ ਨਾਨਕ' ਜਾਂ 'ਦਾਸ ਨਾਨਕ' ਕਰਕੇ ਲਿਖੀ ਹੈ। ਗੁਰਬਾਣੀ ਤੋਂ ਨਿਖੇੜਨ ਲਈ ਇਨ੍ਹਾਂ ਸਲੋਕਾਂ ਤੇ ਫੁਟ ਨੋਟ ਦੇ ਦਿਤੇ ਗਏ ਹਨ।

# ਨਰਕ ਵਾਸੀਆਂ ਨੂੰ ਤਾਰਨਾ

## (ਅ) ਗੋਸਟਿ ਰਾਜੇ ਜਨਕ ਜੀ ਕੀ

ਤਬ ਸ੍ਰੀ ਪਾਰਬ੍ਰਹਮ ਜੀ ਕੀ ਆਗਿਆ ਸਾਥਿ ਰਾਜਾ ਜਨਕੁ ਜੀ ਸਚਿਖੰਡ ਕਉ ਚਲੇ, ਚਲਤੇ ਚਲਤੇ ਜਬ ਸਚਿ ਖੰਡ ਕੈ ਨਜੀਕਿ ਆਏ ਤਬ ਉਹੁ ਜਿ ਮੁਕਤਿ ਕਾ ਰਾਹੁ ਥਾ ਸਿ ਉਸ ਤੇ ਵਾਂਵੀਂ* ਤਰਫ਼ ਕਹਾਹ† ਪੜੀ। ਤਬ ਰਾਜੇ ਜਨਕਿ ਪੁਛਿਆ ਜੁ "ਏਹੁ ਸੋਰ ਕੈਸਾ ਹੈ ?" ਤਬ ਓਹੁ ਜਿ ਪਰਮੇਸਰ ਕੇ ਲੋਕ ਥੇ ਤਿਨਹੁ‡ ਕਹਿਆ ਕਿ "ਬਲਿਹਾਰਿ ਜਾਉ, ਈਹਾ ਨਰਕੁ ਹੈ। ਨਰਕੁ ਨਰਕੁ ਕਹੀਤਾ ਹੈ। ਨਰਕੀ ਜੀਵ ਪੁਕਾਰ ਕਰਤੇ ਹੈ"। ਤਬ ਰਾਜੇ ਜਨਕਿ ਕਹਿਆ,, "ਨਰਕੁ ਜੁ ਕਹੀਤਾ ਹੈ ਸੁ ਇਹੀ ਹੈ ?" ਕਹੈ, "ਜੀ, ਨਰਕੁ ਇਹੀ ਹੈ, ਆਗੈ ਸੁਰਗੁ ਹੈ"। ਤਬ ਰਾਜੇ ਜਨਕਿ ਕਹਿਆ ਜਿ, "ਨਰਕਿ ਕਵਣਿ ਜੀਅ ਜਾਤੇ ਹੈ ਅਰੁ ਸੁਰਗਿ ਕਵਣਿ ਜੀਅ ਜਾਤੇ ਹੈ" ? ਤਬ ਉਨਹੁ ਕਹਿਆ ਜਿ "ਜੀ, ਜਿ ਪੁੰਨਿ ਆਤਮੇ ਜੀਵ ਹੈ ਸਿ ਸੁਰਗਿ ਲੋਕ ਕਉ ਜਾਤੇ ਹੈ, ਅਰੁ ਜੋ ਪਾਪੀ ਜੀਵ ਹੈ ਤੇ ਈਹਾਂ ਨਰਕਿ ਮਹਿ ਪੜਤੇ ਹੈ"। ਤਬ ਰਾਜੇ ਜਨਕਿ ਕਹਿਆ ਜਿ, "ਏਹ ਤਉ ਨਰਕੁ ਦੇਖਿਆ ਚਾਹੀਐ। ਏਕ ਬਾਰ ਮੁਝ ਕਉ ਊਹਾਂ ਤੁਮਿ ਲੇ ਚਲਹੁ ਜਿ ਹਮ ਨਰਕ ਕਉ ਦੇਖਉ"। ਤਬ ਉਨਹੀ ਗੋਬਿੰਦ ਲੋਕਹੁ ਕਹਿਆ ਜਿ "ਰਾਜਾ ਜੀ ! ਜਿ ਠਾਕੁਰ ਜੀ ਕਾ ਜੁ ਭਗਤੁ ਹੈ ਤਿਸ ਕਉ ਆਗਿਆ ਨਾਹੀਂ, ਜਿ ਉਸ ਕਉ ਨਰਕੁ ਦੇਖਾਈਐ। ਉਸ ਕਉ ਆਗਿਆ ਬੈਕੁਠ ਕੀ ਹੈ§।" ਤਬ ਰਾਜੇ ਜਨਕਿ ਕਹਿਆ ਜਿ, "ਨਾ, ਬਿਨਾ ਨਰਕ ਦੇਖੇ ਤੇ ਮੈਂ ਆਗੇ ਬੈਕੁੰਠ ਨਾਹੀ ਜਾਤਾ।" ਤਬ ਉਨਹੁ ਗੋਬਿੰਦ ਭਗਤਹੁ ਕਹਿਆ ਜਿ "ਰਾਜਾ ਜੀ ! ਤਉ ਹਮ ਏਕ ਬਾਰ ਸ੍ਰੀ ਠਾਕੁਰ ਜੀ ਕਉ ਪੂਛਿ ਆਵਹਿ। ਜੇ ਸ੍ਰੀ ਠਾਕੁਰੁ ਜੀ ਕਹੈ ਤਉ ਲੇ ਜਾਹਿ।" ਤਬ ਸੁਖਾਸਨੁ¶ ਊਹਾ ਹੀ ਖੜਾ ਕੀਆ ਅਰੁ ਓਹਿ ਗੋਬਿੰਦ ਲੋਕ ਜਿਥੇ ਸਿ ਸ੍ਰੀ ਠਾਕੁਰ ਜੀ ਪਾਸਿ ਜਾਇ ਖੜੇ ਹੋਏ। ਤਬ ਉਨਹੁ ਕਹਿਆ ਜੇ "ਹੇ ਸ੍ਰੀ ਠਾਕੁਰ ਜੀ ! ਰਾਜਾ ਜਨਕੁ ਤੇਰੀ ਆਗਿਆ ਸਾਥਿ ਆਇਆ ਹੈ। ਤਬ ਆਵਤਾ ਆਵਤਾ ਜਹਾ ਨਰਕ ਕੀ ਪੁਕਾਰ ਸੁਨੀ ਤਹਾ ਖੜਾ ਹੋਇ ਗਇਆ। ਜੀ, ਤੇਰਾ ਭਗਤੁ ਕਹਤਾ ਹੈ ਜਿ, 'ਏਕ ਬਾਰ ਮੁਝ ਕਉ ਨਰਕ ਦਿਖਾਵਹੁ'। ਤਬ ਹਮਹੁ ਕਹਿਆ ਜਿ ਜੀ, 'ਜਿ ਕੋਈ ਗੋਬਿੰਦ ਭਗਤੁ ਹੈ ਸਿ ਤਿਸੁ ਕਉ ਆਗਿਆ ਨਾਹੀ ਜਿ ਉਸ ਕਉ ਨਰਕੁ ਦਿਖਾਈਐ।' ਤਬ ਜੀ, ਹਮਹੁ ਕਹਾ ਜਿ 'ਊਹਾ ਤੁਮ ਕਉ ਹਮ ਨਾਹੀ ਲੇ ਜਾਇ ਸਕਤੇ।' ਤਬ ਰਾਜਾ ਜਨਕੁ ਕਹਿਤਾ ਹੈ ਜਿ 'ਬਿਨਾ ਨਰਕੁ ਦੇਖੇ ਤੇ ਮੈ ਆਗੈ ਨਾਹੀ ਜਾਤਾ'"। ਤਬ ਰਾਜੇ ਜਨਕ ਕਉ ਸ੍ਰੀ ਠਾਕੁਰ ਕਹਿਆ ਜਿ, "ਏਹੁ ਮੇਰਾ ਬਡਾ ਭਗਤੁ ਹੈ, ਜੋ ਕਿਛੁ ਕਹਤਾ ਹੈ ਸਿ ਤੁਮ ਕਰਹੁ।" ਤਬ ਓਹਿ ਆਗਿਆ ਸ੍ਰੀ ਪਾਰਬ੍ਰਹਮ ਕੀ ਲੇ ਕਰਿ ਫਿਰਿ ਰਾਜੇ ਜਨਕੁ ਪਹਿ ਆਏ। ਤਬ ਰਾਜੇ ਧਰਮ** ਕਉ ਖਬਰਿ ਭਈ ਜਿ,"ਤੇਰੀ ਪੁਰੀ ਕਉ ਰਾਜਾ ਜਨਕੁ ਦੇਖਣੇ ਆਵਤਾ ਹੈ"। ਤਬ ਰਾਜਾ ਧਰਮੁ ਰਾਜੇ ਜਨਕ ਕਉ ਮਿਲਣੇ ਆਇਆ, ਆਇ ਕਰਿ ਨਮਸਕਾਰੁ ਕੀਆ। ਨਮਸਕਾਰਿ ਕਰਿ ਆਪਸ ਮਹਿ ਅੰਕ ਮਾਲਾ ਦੇ ਮਿਲੇ†† ਮਿਲਿ ਕਰਿ ਬਹੁਤ ਕੁਸਲੁ‡‡ ਪੂਛਿਆ। ਤਬ ਰਾਜੇ ਧਰਮਿ ਕਹਿਆ ਜਿ, "ਜੀ, ਹਮਿ ਪਾਪੀ ਥੇ, ਹਮ ਕਉ ਕਿਰਤਾਰਥੁ ਕੀਆ। ਹਮਰੇ ਧੰਨਿ ਭਾਗਿ ਇਸੁ ਜਮਪੁਰੀ ਕਉ ਤੁਮ ਨਿਸਤਾਰਨ ਆਏ ਹਹੁ ਜੀ"। ਤਬ ਰਾਜੇ ਜਨਕਿ ਕਹਿਆ ਜਿ, "ਨਿਸਤਾਰਨ ਹਾਰੇ ਤੁਮ ਹੀ ਹਉ ਜੀ, ਪਣੁ ਹਮ ਕਉ ਭੀ ਦਰਸੁਨ ਕਰਨੇ ਕੀ ਲੋਚਾ ਥੀ ਸਿ ਲੋਚਾ ਪੂਰਨੁ ਭਈ"। ਤਬ ਰਾਜੇ ਜਨਕ ਕਉ ਰਾਜੇ ਧਰਮ ਜਮਪੁਰੀ ਦਿਖਾਈ। ਤਬ ਰਾਜੇ ਜਨਕਿ ਕਹਿਆ ਜਿ,"ਜੀ ਈਹਾ ਜਿ ਜੀਵ ਪੁਕਾਰ ਕਰਤੇ ਥੇ

---

*ਵਾਏਂ। ਖੱਬੇ (ਪਾਸੇ)। †ਚੀਕ ਚਿਹਾੜਾ। 'ਹਾਇ ਹਾਇ' ਦੀ ਪੁਕਾਰ। ‡ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਦੂਜੀ ਪ੍ਰਤੀ ਵਿਚੋਂ ਏਥੇ "ਪੁਛਿਆ" ਤੋਂ "ਤਿਨਹੁ" ਤਕ ਸਹੀ ਪਾਠ ਦਿਤਾ ਗਿਆ ਹੈ, ਜੋ ਪਹਿਲੀ ਪ੍ਰਤੀ ਵਿਚ ਨਹੀਂ ਹੈ। §ਇਹ ਵਾਕ ਦੂਜੀ ਪ੍ਰਤੀ ਵਿਚ ਨਹੀਂ ਹੈ। ¶ਪਾਲਕੀ। **ਧਰਮ ਰਾਜ। ਯਮ ਪੁਰੀ ਦਾ ਰਾਜਾ। ††ਅੰਕ (ਗੋਦੀ) ਵਿਚ ਲੈ ਕੇ ਅਰਥਾਤ–ਗਲਵੱਕੜੀਆਂ ਪਾ ਕੇ ਮਿਲੇ। ‡‡ਆਨੰਦ। ਸੁਖ।

ਸਿ ਕਿਆ ਹੂਏ, ਕਹਾ ਗਏ ?" ਕਹੈ, "ਜੀ, ਓਹਿ ਗਏ ਕਹੀਂ ਨਾਹੀ ਈਹਾ ਹੀ ਹੈ, ਪਣੁ ਤੇਰੇ ਆਵਣੇ ਸਾਥਿ ਓਹਿ ਸੁਖੀ ਹੋਏ ਹੈ, ਨਰਕ ਕੀ ਅੰਚਿ* ਉਨ ਕਉ ਲਗਤੀ ਨਹੀ, ਉਹਿ ਸੀਤਲ ਹੋਇ ਗਏ ਹੈ" । ਤਬ ਰਾਜੇ ਜਨਕਿ ਕਹਿਆ ਰਾਜੇ ਧਰਮ ਕਉ ਜਿ, "ਏਹਿ ਨਰਕੀ ਜੀਵ ਜਿ ਹੈ ਸਿ ਇਨ ਕਉ ਬਾਹਰਿ ਨਿਕਾਲਹੁ ਅਰੁ ਮੇਰੇ ਤਾਈ ਈਹਾਂ ਨਰਕ ਮਹਿ ਬਾਹਹੁ† ਜਿ ਏਹਿ ਜੀਅ ਤਉ ਸੁਖ ਪਾਵਹਿ, ਹਮ ਹੀ ਦੁਖ ਸਹਉ‡, ਏਹਿ ਤਉ ਖਲਾਸੁ ਹੋਵਹਿ§" । ਤਬ ਰਾਜੇ ਧਰਮਿ ਕਹਿਆ ਜਿ, "ਨਾ ਜੀ, ਹਮਾਰੀ ਕਵਣ ਸਕਤਿ ਹੈ ਜਿ ਹਮਿ ਤੁਮ ਕਉ ਨਰਕਿ ਰਾਖਿ ਸਾਕਹਿ । ਪਣੁ ਜੀ ਆਗਿਆ ਸ੍ਰੀ ਪਾਰਬ੍ਰਹਮ¶ ਜੀ ਕੀ ਹੈ" । ਕਹੈ, "ਜੀ, ਇਨਹੁ ਜਿ ਪਾਪ ਕਮਾਏ ਹੈ ਬਿਨਾ ਭੁਗਾਏ ਤੇ ਇਹਿ ਨਰਕ ਤੇ ਨਾਹੀ ਨਿਕਾਲਣੇ । ਜਿ ਬਡੇ ਪਾਪੀ ਹੋਤੇ ਹੈ, ਜਿਨਹੁ ਮਹਾ ਬਡੇ ਕੁੰਜਰ** ਪਾਪ ਕੀਏ ਹੈ ਤੇ ਈਹਾ ਨਰਕਿ ਬਾਹੀਤੇ ਹੈ । ਪਰੁ ਜੀ ਇਨਹੁ ਅਜਹੂ ਪਾਪਹੁ ਕੇ ਫਲ ਭੁਗੇ†† ਨਾਹੀ ਜਿ ਏਹਿ ਨਰਕ ਤੇ ਨਿਕਾਲੀਅਹਿ" । ਤਬ ਰਾਜੈ ਜਨਕ ਜੀ ਕਹਿਆ ਜਿ, "ਏ ਰਾਜਾ ਧਰਮ ! ਏਕੁ ਮੇਰੀ ਬੇਨਤੀ ਤੂ ਅਵਰੁ ਸੁਨਿ ਲੇਹਿ, ਜਿਤਨੇ ਇਨਹੁ ਪਾਪ ਕੀਏ ਹੈ ਸਿ ਏਕ ਹਾਂਡੇ‡‡ ਬਾਹਹੁ§§ । ਅਰੁ ਏਕ ਘੜੀ ਜਿ ਹਮਹੁ ਸਿਮਰਨੁ ਕੀਆ ਹੈ ਸਿ ਏਕ ਹਾਂਡੇ ਮਹਿ ਮੇਲਹੁ, ਜੇ ਤਉ ਪੂਰਾ ਹੋਇ ਤਉ ਇਨ ਕਉ ਇਸ ਨਰਕ ਬੀਚ ਤੇ ਨਿਕਾਲਹੁ, ਅਰੁ ਜਿ ਪੂਰਾ ਨ ਹੋਇਗਾ ਤਉ ਤੁਮਿ ਜਾਨਹੁ ਸੁ ਕਰੀਅਹੁ" । ਤਬ ਰਾਜੇ ਧਰਮ ਕਹਿਆ ਜਿ, "ਜੀ, ਭਲਾ ਹੋਵੈ" । ਤਬ ਏਕ ਹਾਂਡੇ ਸਗਲਿਅਹੁ ਜੀਅਹੁ ਕੇ ਪਾਪ ਬਾਹੇ । ਛਿੰਨਵੇ ਕਰੋੜੀ ਪਾਪੀ ਥੇ ਉਹਾ ਨਰਕ ਮਹਿ । ਚਉਦਹ ਕਰੋੜੀ¶¶ ਪਾਪੀਆਂ ਕੇ ਪਾਪ ਏਕ ਹਾਂਡੇ ਬਾਹੇ, ਅਰੁ ਏਕ ਘੜੀ ਜਿ ਰਾਜੇ ਜਨਕਿ ਗੋਬਿੰਦ ਜੀ ਕਾ ਸਿਮਰਨੁ ਕੀਆ ਥਾ ਸੋ ਏਕ ਹਾਂਡੇ ਬਾਹਿਆ । ਉਹੁ ਜਿ ਚਉਦਹ ਕਰੋੜੀ¶¶ ਪਾਪੀਅਹੁ ਕੇ ਪਾਪ ਜਿਤੁ ਹਾਂਡੇ ਥੇ ਸਿ ਉਹਿ ਉਠਿ ਗਏ, ਅਰੁ ਜਿ ਗੋਬਿੰਦ ਸਿਮਰਣੁ ਏਕ ਘੜੀ ਦਾ ਜਿਤੁ ਹਾਂਡੇ ਥਾ ਉਹੁ ਬੈਠਿ ਰਹਿਆ । ਤਬ ਉਹਿ ਜਿ ਜੀਵ ਨਰਕ ਕੇ ਬਿਖੇ ਪੜੇ ਥੇ ਸਿ ਨਿਕਾਲੇ ਨਰਕ ਤੇ ਬਾਹਰਿ । ਤਬ ਉਹਿ ਜੀਵ ਪੁਕਾਰਿ ਉਠੇ ਜਿ, "ਏ ਰਾਜਾ ਜਨਕ ਜੀ ! ਜਾ ਤੂ ਈਹਾ ਤੇ ਜਾਹਿਗਾ ਤਬ ਹਮ ਫੇਰਿ ਨਰਕ ਮਹਿ ਮਿਲਹਿਗੇ, ਪਰੁ ਹਮ ਕੋ ਤੂ ਤਿਉ ਕਰਿ ਜਿ ਫਿਰਿ ਨਰਕਿ ਮਿਲਿਹ ਨਾਹੀ" । ਤਬ ਰਾਜੇ ਜਨਕਿ ਰਾਜਾ ਧਰਮ ਨੂੰ ਪੂਛਿਆ ਜਿ "ਅਬ ਕਿਆ ਹੋਇ ਇਨਹੁ ਜੀਅਹੁ ਕਾ ?" ਤਬ ਰਾਜੇ ਧਰਮਿ ਕਹਿਆ ਜਿ, "ਜੀ ਇਹਿ ਪਾਪੀ ਜੀਵ ਹੈ—ਨਰਕ ਕੇ ਵਾਸੀ ਹੈ, ਇਨਹੁ ਕਿਛੁ ਪੁੰਨੁ ਸੁਕ੍ਰਿਤੁ*** ਨਾਹੀ ਕੀਆ ਜਿ ਅਬ ਏਹਿ ਨਰਕ ਤੇ ਨਿਕਾਲੀਅਹਿ ਅਰੁ ਸੁਰਗਿ ਜਾਹਿ, ਬਗੈਰਿ ਸੁਕ੍ਰਿਤ ਕੀਏ ਤ ਏਹਿ ਸੁਰਗਿ ਜਾਤੇ ਨਾਹੀ" । ਤਬ ਰਾਜੇ ਜਨਕਿ ਕਹਿਆ ਜਿ, "ਸੁਨੀਐ ਜੀ, ਰਾਜਾ ਧਰਮ ! ਏਕ ਘੜੀ ਕਾ ਸਿਮਰਣੁ ਮੈ ਹੋਰੁ ਇਨ੍ਹਾਂ ਜੀਆ ਕੀ ਨਿਮਿਤਿ ਦੀਆ ਹੈ, ਜਿ ਏਹਿ ਜੀਅ ਸਗਲੇ ਸੁਰਗਿ ਜਾਹਿ" । ਤਬ ਦੂਸਰੀ ਘੜੀ ਕਾ ਸਿਮਰਣੁ ਰਾਜੇ ਜਨਕਿ ਦੀਆ ਸਿ ਉਹਿ ਜੀਵ ਸਭਿ ਸੁਰਗ ਕਉ ਚਲੇ । ਤਬ ਰਾਜੈ ਧਰਮਿ ਰਾਜੈ ਜਨਕ ਪਹਿ ਬੇਨਤੀ ਕਰੀ ਜਿ, "ਜੀ ਤੁਮ ਬਡੇ ਪੂਰਨ ਪੁਰਖ ਹਉ । ਤੁਮਹੁ ਜਿ ਗੋਬਿੰਦੁ ਸਿਮਰਿਆ ਹੈ ਸਿ ਐਸਾ ਕੋਈ ਨਾਹੀ ਸਿਮਰਿ ਸਕਤਾ। ਤੁਮ ਬਡੇ ਭਗਤ ਹਉ ਜੀ,ਤੁਮਾਰੇ ਕਹਣੇ ਹੀ ਸਿੰਉ ਏਹਿ ਜੀਅ ਮੁਕਤਿ ਹੂਏ । ਪਣੁ ਜੀ ਹਮ ਕਉ ਆਗਿਆ ਹੋਇ ਜਿ ਏਕ ਬਾਰਿ ਸ੍ਰੀ ਠਾਕੁਰ ਜੀ ਕਉ ਪੂਛਿ ਆਵਿਹ, ਜਿਵ ਹੁਕਮੁ ਹੋਇ ਸ੍ਰੀ ਠਾਕੁਰ ਜੀ ਕਾ ਤਿਵ ਕਰਹਿ" । ਕਹੈ, "ਜੀ, ਭਲਾ ਹੋਇ ਜਾਈਐ" । ਤਬ ਰਾਜੇ ਧਰਮ ਰਾਇ ਜਾਇ ਸ੍ਰੀ ਠਾਕੁਰ ਕੇ ਪਾਹਿ††† ਬੇਨਤੀ ਕਰੀ ਜਿ, "ਹੇ ਨਿਰੰਜਨ ਨਿਰੰਕਾਰ ਜੀ ! ਤੇਰਾ ਜਿ ਭਗਤੁ ਰਾਜਾ ਜਨਕੁ ਹੈ, ਤਿਨਿ ਜਿਤਨੇ ਨਰਕ ਕੇ ਜੀਵ ਹੈ ਚਉਦਹ ਕਰੋੜੀ¶¶ ਜੀਵ ਤਿਨ ਕਉ ਸੁਰਗਿ ਲੇ ਚਲਿਆ ਹੈ, ਤੇਰੀ ਕਿਆ ਆਗਿਆ ਹੈ ? ਜਿਤੁ ਆਗਿਆ ਹੋਇ ਤਿਵ ਕਰਹਿ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਰੇ, ਉਹਿ ਤਉ ਚਉਦਹ ਕਰੋੜੀ¶¶ ਨਰਕ ਕੇ ਜੀਵ ਹੈ, ਪਣੁ ਸਾਰਾ ਜਗੁ

---

*ਆਂਚ । ਸੇਕ । ਅੱਗ । †ਰੱਖੋ ।ਪਾਓ । ‡ਬਰਦਾਸ਼ਤ ਕਰਾਂ । ਸਹਾਰਾਂ । §ਖਲਾਸ ਹੋਣਾਂ । ਛੁੱਟਣਾ । ¶ਦੂਜੀ ਪ੍ਰਤੀ ਵਿਚ ਏਥੇ 'ਸ੍ਰੀ ਪਰਮੇਸਰ' ਪਾਠ ਹੈ । **ਘੋਰ । ††ਭੋਗੇ । ‡‡ਹਾੜਾ ਅਥਵਾ ਤੋਲ (ਤੱਕੜੀ ਦਾ) । §§ਧਰੋ । ਰੱਖੋ । ¶¶ਦੂਜੀ ਪ੍ਰਤੀ ਦੇ ਅਨੁਸਾਰ:—'ਛਿਨਵੇ ਕਰੋੜੀ ।' ***ਸੁ (ਭਲਾ) ਕ੍ਰਿਤ (ਕੰਮ), ਅਰਥਾਤ—ਨੇਕੀ । †††ਪਹਿ । ਪਾਸ । ਕੋਲ ।

ਹੀ ਮੁਕਤਿ ਲੇ ਜਾਤਾ ਅਰੁ ਜੇ ਕਹਤਾ ਜਿ ਏਹੁ ਨਰਕੁ ਹੀ ਦੂਰਿ ਕਰਹੁ, ਸਭਿ ਜੀਵ ਸੁਰਗਿ ਜਾਹਿ, ਨਰਕਿ ਕੋਈ ਨ ਜਾਉ, ਤਉ ਮੈ ਇਸੁ ਨਰਕ ਹੀ ਕਉ ਦੂਰਿ ਕਰਤਾ। ਪਣੁ ਜਿਉ ਮੇਰੇ ਭਗਤਿ ਕੀ ਖੁਸੀ ਹੈ ਤਿਵੈ ਕਰਹੁ,ਸਭਿ ਜੀਵ ਸੁਰਗਿ ਲੇ ਜਾਹੁ।"ਤਬ ਰਾਜੇ ਜਨਕ ਕੇ ਕਹਿਐ ਚਉਦਹ ਕਰੋੜੀ ਨਰਕੀ ਜੀਵ ਪਰਮੇਸੁਰ ਸੁਰਗਿ ਭੇਜੇ। ਉਹਿ ਜੀਅ ਰਾਜੇ ਜਨਕਿ ਸੁਰਗਿ ਬਾਸੀ ਕੀਏ। ਅਰੁ ਆਪਿ ਆਇ ਗੋਬਿੰਦ ਜੀ ਕਉ ਮਿਲੇ, ਸਚਿ ਖੰਡਿ ਮਹਿ ਬਾਸਾ ਪਾਇਆ। ਬੋਲਹੁ ਭਾਈ ਜੀ ਸ੍ਰੀ ਰਾਮ, ਸ੍ਰੀ ਰਾਮ, ਸ੍ਰੀ ਰਾਮ, ਰਾਮ ਰਾਮ ਰਾਮ, ਸਤਿਗੁਰੂ ਸਤਿ, ਸਤਿਨਾਮ ਕਰਤਾ ਪਰਖੁ ਸਤਿਗੁਰੂ ਪ੍ਰਸਾਦਿ।

**ਸਲੋਕੁ** *

ਕੂੜੈ ਭੇਖਿ ਨ ਹਰਿ ਮਿਲੈ, ਜਬ ਲਉ ਮਨੁ ਨਾਹੀ ਸੁਧੁ।
ਨਾਨਕ ਦਾਸੁ ਸਾਚੋ ਕਹੈ ਮਨ ਸਮਝਾਵਉ ਤੁਧੁ॥੧॥

**ਸਲੋਕੁ**

ਧੰਨੁ ਧੰਨੁ ਰਾਜਾ ਜਨਕੁ ਹੈ, ਜਿਨਿ ਸਿਮਰਨੁ ਕੀਆ ਬਿਬੇਕ†।
ਜਨਕ ਰਾਜੇ ਕੇ ਸਿਮਰਨੈ‡ ਪਾਪੀ ਤਰੇ ਅਨੇਕ।
ਸਿਮਰਨੁ ਐਸਾ ਜਾਨਿਕੈ ਸੰਤਾ ਪਕੜੀ ਟੇਕ§।
ਦਾਸ ਨਾਨਕ ਸਿਮਰਨੁ ਸਾਰੁ ਹੈ, ਬਿਸਰੈ ਘੜੀ ਨ ਮੇਕ¶॥੨॥੨॥

# ਕਲਜੁਗ ਵਿਚ ਜਨਮ

## (ਦ) ਗੋਸਟਿ ਰਾਜੇ ਜਨਕ ਕੀ

ਤਬ ਤ੍ਰੇਤਾ ਜੁਗੁ ਬੀਤਾ, ਦੁਆਪਰੁ ਬੀਤਾ, ਜਬ ਕਲਜੁਗੁ ਆਇਆ, ਤਬ ਏਕ ਦਿਨਿ ਰਾਜੇ ਜਨਕ ਕੈ ਜੀ ਭਈ ਜਿ ਹਉ ਏਕ ਬਾਰਿ ਸੁਰਗ ਲੋਗ ਕਉ ਦੇਖਉ। ਤਬ ਰਾਜਾ ਜਨਕੁ ਸੁਰਗ ਲੋਗ ਦੇਖਣੇ ਕਉ ਆਇ ਵੜਿਆ। ਤਬ ਉਹਿ ਜਿ ਜੀਵ ਥੇ ਸਿ ਧੰਨਿ ਧੰਨਿ ਕਹਿ ਉਠੇ, "ਧੰਨਿ ਹੋ ਰਾਜਾ ਜਨਕ! ਤੂ ਜਿਸ ਕੇ ਪਰਸਾਦਿ ਹਮਹੁ ਨਰਕ ਤੇ ਸੁਰਗੁ ਲੋਕੁ ਪਾਇਆ ਸਿ ਧੰਨਿ ਹੋ ਰਾਜਾ ਜਨਕੁ"। ਤਬ ਓਹਿ ਜੀਅ ਰਾਜੇ ਜਨਕਿ ਪੂਛੇ ਜਿ, "ਰੇ ਤੁਮ ਸੁਖੀ ਹੰਉ?" ਕਹੈ, "ਜੀ, ਹਮ ਖਰੇ** ਸੁਖੀ ਹਹਾਂ††, ਪਣ ਅਹਾਰ ਕਿਛੁ ਨਾਹੀ ਪਾਈਤਾ‡‡, ਹਮਿ ਭੂਖੇ ਪਿਆਸੇ ਰਹਤੇ ਹੈ। ਹਮ ਕਉ ਅਹਾਰੁ ਕਿਛੁ ਨਹੀ ਪਹੁੰਚਦਾ"। ਤਬ ਰਾਜੇ ਜਨਕ ਕਹਿਆ ਜਿ, "ਰੇ ਪਰਮੇਸੁਰ ਕੈ ਪਾਹਿ ਬੇਨਤੀ ਕਰਉਗਾ, ਤੁਮ ਕਉ ਅਹਾਰੁ ਭੀ ਪਹੁਚੈਗਾ"। ਤਬ ਰਾਜਾ ਜਨਕੁ ਜੀ ਪਰਮੇਸੁਰ ਕੈ ਧਾਮਿ§§ ਗਇਆ। ਪਰਮੇਸੁਰ ਕੀ ਬਹੁਤੁ ਦਇਆ¶¶ ਭਈ। ਸ੍ਰੀ ਪਾਰਬ੍ਰਹਮ ਬਹੁਤੁ ਦਇਆ ਕਰੀ ਰਾਜੇ ਜਨਕ ਕਉ। ਤਬ ਰਾਜੇ ਜਨਕ ਬੇਨਤੀ ਕੀਨੀ ਸ੍ਰੀ ਪਾਰਬ੍ਰਹਮ ਪਾਸਿ, ਹਥਿ ਜੋੜਿ ਕਰਿ ਬੇਨਤੀ ਕਰੀ ਅਰੁ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ! ਪਰਮ ਜੋਤਿ ਪਰਮਤਤੁ ਪਰਮੇਸੁਰ ਪਾਰਬ੍ਰਹਮ ਜੀ! ਏਕੁ ਬੇਨਤੀ ਹੈ"। ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਏ ਜਨਕ ਭਗਤ! ਤੂ ਕਹੁ ਜੇ ਕਿਛੁ ਤੂ ਕਹਹਿਗਾ*** ਸਿ ਮੈ

---

*ਇਹ ਦੋਵੇਂ ਸ਼ਲੋਕ ਗੁਰਬਾਣੀ ਦੇ ਨਹੀਂ, ਸੋਢੀ ਮਿਹਰਬਾਨ ਦੀ ਰਚਨਾ ਹਨ। † ਵਿਚਾਰ ਸਹਿਤ।
‡'ਏਕ ਘੜੀ ਕੇ ਸਿਮਰਨੈ' ਪਾਠ ਵੀ ਹੈ। §ਸਹਾਰਾ। ਆਸਰਾ। ¶ਏਕ। ਇਕ।
**ਬਹੁਤੇ। ਅਧਿਕ। ††ਹਾਂ। ‡‡ਪਾਈਂਦਾ, ਅਰਥਾਤ-ਮਿਲਦਾ। §§ਘਰ।
¶¶ਦਯਾ। ਮਿਹਰਬਾਨੀ। ਰਹਿਮ। ***ਕਹੇਂਗਾ।

ਪਰਵਾਣੁ ਕੀਆ ਹੈ"। ਤਬ ਰਾਜੇ ਜਨਕਿ ਕਹਿਆ ਜਿ "ਏ ਸ੍ਰੀ ਠਾਕੁਰ ਜੀ ! ਓਹਿ ਜਿ ਜੀਅ ਨਰਕ ਤੈ ਸੁਰਗਿ ਬਾਹੇ ਥੇ ਸਿ ਤਿਨ ਕੰਉ ਖਾਣੇ, ਪੀਣੇ, ਪਹਿਰਣੇ ਕਉ ਕਿਛੁ ਨਾਹੀ ਪਹੁਚਤਾ, ਕਿਛੁ ਉਨ ਕੀ ਨਿਮਤਿ* ਦਇਆ ਕਰਹੁ ਜਿ ਉਹਿ ਤੁਮਰੀ ਦਇਆ ਸਿਉ ਓਹਿ ਛਾਜਨੁ ਭੋਜਨੁ† ਪਾਵਹਿ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਜਨਕ ਭਗਤ ! ਤੈ ਅਜਹੂ ਏਹੁ ਬਾਤ ਨਾਹੀ ਜਾਨੀ ?" ਕਹੈ, "ਜੀ, ਤੇਰੀ ਬਾਤ ਤੂ ਹੈ ਜਾਨਹਿ ਦਇਆਲ ਪੁਰਖ ਜੀ ! ਅਵਰੁ ਕੋਈ ਕਿਆ ਜਾਨੈ ਜੀ।" ਤਬ ਸ੍ਰੀ ਪਾਰਬ੍ਰਹਮ ਕਹਿਆ ਜਿ,"ਏ ਜਨਕ ਭਗਤ ! ਮੈ ਤਉ ਤੇਰੇ ਕਹਿਐ ਏਹਿ ਸੁਰਗਿ ਬਾਹੇ, ਪਣੁ ਬਿਨਾ ਬੀਜੇ ਤੇ ਕਮਾਏ ਤੇ ਛਾਜਨੁ ਭੋਜਨੁ ਨਹੀਂ ਪਹੁਚਤਾ। ਜਬ ਉਹਿ ਬਹੁੜਿ ਮਿਰਤ ਲੋਕ ਜਾਹਿ ਬਹੁੜਿ ਆਪਣੈ ਹਾਥਿ ਕਰਿ ਕਰਿ ਬੀਜਹਿ ਤਬ ਓਹਿ ਈਹਾ ਆਇ ਛਾਜਨੁ ਭੋਜਨੁ ਪਾਵਹਿ। ਜਬ ਗੁਰੂ ਕਉ ਮਿਲਿ ਕਰਿ ਨਾਮੁ ਦਾਨੁ ਇਸਨਾਨੁ ਕਮਾਵਹਿ, ਸੀਲ ਸੰਜਮ ਮਹਿ ਰਹਹਿ,ਤਬ ਓਹਿ ਖੁਸੀ ਸਿਉ ਛਾਜਨੁ ਭੋਜਨੁ ਪਾਵਹਿ। ਮ੍ਰਿਤ ਲੋਕ ਮਹਿ ਕਮਾਵਹਿ ਅਰੁ ਗੁਰੂ ਕਉ ਮਿਲਿ ਕਰਿ ਕਮਾਇ ਕਰਿ ਮੇਰੀ ਨਿਮਤਿ ਬੀਜਹਿ ਤਬ ਓਹਿ ਛਾਜਨੁ‡ ਭੋਜਨੁ ਈਹਾ ਆਇ ਪਾਵਹਿ। ਏ ਜਨਕ ਭਗਤ! ਮੇਰੀ ਆਗਿਆ ਹੈ ਜਿ ਬਿਨਾ ਦੀਏ ਪਾਵਤਾ ਕੋਈ ਨਾਹੀ। ਜਿ ਗੁਰ ਕੰਉ ਮਿਲਿ ਕਰਿ ਮੇਰੀ ਭਗਤਿ ਕਰਤੇ ਹੈ, ਅਰ ਨਾਮੁ ਸਿਮਰਤੇ ਹੈ, ਅਰ ਦਾਨੁ ਕਰਤੇ ਹੈ, ਓਹਿ ਮਨੁਖ ਜਨਮਿ ਆਇ ਭੁੰਚਤੇ ਹੈ। ਅਰੁ ਜਿ ਗੁਰੂ ਕੰਉ ਨਾਹੀ ਮਿਲਤੇ, ਨਾਮੁ ਨਾਹੀ ਸਿਮਰਤੇ, ਅਰੁ ਦਾਨ ਕਰਤੇ ਹੈ ਓਹਿ ਮਨੁਖ ਜਨਮਿ ਆਇ ਭੁੰਚਤੇ ਹੈ। ਅਰੁ ਜਿ ਗੁਰੂ ਕੰਉ ਨਾਹੀ ਮਿਲਤੇ,ਨਾਮੁ ਨਾਹੀ ਸਿਮਰਤੇ ਅਰੁ ਦਾਨ ਕਰਤੇ ਹੈ ਤਿਨ ਕਉ ਬੀਜਿਆ ਹੰਉ ਜੂਨੀ ਮਹਿ ਭੁੰਚਾਵਤਾ ਹੰਉ। ਬਿਨਾ ਬੀਜੇ ਦਾਨ ਤੇ ਹੰਉ ਕਿਸੀ ਕੰਉ ਦੇਤਾ ਨਾਹੀ। ਜਾ ਘਾਲਿ ਕਮਾਇ ਕਰਿ ਮਾਤ ਲੋਕ ਮਹਿ ਮੇਰੀ ਨਿਮਤਿ ਦੇਗਾ ਤਿਸੁ ਕੰਉ ਅਖੈ ਨਿਧਿ§ ਕਰਿ ਦੇਉਗਾ। ਅਰੁ ਜਿ ਮੇਰੈ ਅਰਥਿ ਨ ਦੇਗਾ, ਤਿਸ ਕੰਉ ਜੂਨੀ ਮਹਿ ਪਾਵਉਗਾ।" ਤਬ ਜਨਕ ਭਗਤ ਕਹਿਆ ਜਿ, "ਏ ਨਿਰੰਜਨ ਨਿਰੰਕਾਰ ਜੀ। ਤੈ ਜਿ ਧਰਮਖੰਡੁ ਕੀਆ ਹੈ ਸਿ ਕਹਾ ਹੈ। ਉਸ ਧਰਮ ਖੰਡ ਕਾ ਪਰਭਾਉ¶ ਕੈਸਾ ਹੈ ?" ਕਹੈ, "ਏ ਜਨਕ ਭਗਤ ! ਧਰਮ ਖੰਡੁ ਮੇਰੀ ਏਹੀ ਧਰਤੀ ਹੈ ਤ੍ਰਿਹੁ ਲੋਕਾ ਮਹਿ। ਇਸੈ ਹੀ ਧਰਤੀ ਕਾ ਕਮਾਇਆ ਪਾਈਤਾ ਹੈ। ਧਰਤੀ ਜਿ ਹੈ ਸਿ ਮੇਰੀ ਧਰਮਸਾਲਾ ਹੈ, ਜੈਸਾ ਕੋਈ ਬੀਜੈ ਤੈਸਾ ਪਾਵੈ। ਜਿ ਬੁਰਾ ਕਰੈ ਸਿ ਬੁਰਾ ਪਾਵੈ। ਭਲਾ ਕਰੈ ਸੋ ਭਲਾ ਪਾਵੈ। ਈਹਾ ਜਿ ਕੋਈ ਦੇਵਤਾ ਹੈ ਸੁ ਸਭੁ ਊਹਾ** ਕੀ ਕਮਾਈ ਖਾਤਾ ਹੈ, ਨ ਕਿਛੁ ਈਹਾ†† ਕੀ ਕਮਾਈ ਖਾਤਾ ਹੈ"। ਤਬ ਜਨਕਿ ਭਗਤਿ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਤੈ ਜਿ ਜੁਗੁ ਭੇਜਿਆ ਹੈ ਸਿ ਤਉ ਓਹੁ ਹਾਥਿ ਲੀਐ ਕੁਠਾਰਿ‡‡ ਗਇਆ ਹੈ, ਏਹੁ ਤਉ ਕਿਸੈ ਕੋ ਰਹਣ ਨ ਦੇਗਾ। ਸੈਸਾਰ ਕਉ ਸੁਕ੍ਰਿਤੁ ਕਰਣੇ ਦੇਗਾ ਨਹੀ। ਸੀਲੁ ਸੰਜਮੁ ਦਇਆ ਧਰਮੁ ਕਰਣੇ ਦੇਗਾ ਨਾਹੀ। ਨਾਮੁ ਦਾਨੁ ਇਸਨਾਨੁ ਸੁਕ੍ਰਿਤੁ ਕਰਨੇ ਨ ਦੇਗਾ। ਉਸੁ ਮਹਿ ਜਿ ਏਹਿ ਮੁਕਤੇ ਹੋਹਿ ਸਿ ਕਿਉ ਕਰਿ ਹੋਹਿ ? ਕਲਜੁਗੁ ਤਉ ਰਹਨੇ ਕਿਸੀ ਕਾ ਨਾਹੀ ਦੇਤਾ। ਨ ਜੋਗੀ ਕੀ, ਨ ਸੰਨਿਆਸੀ ਕੀ, ਨਾ ਜਤੀ ਕੀ, ਨਾ ਬ੍ਰਹਮਚਾਰੀ ਕੀ, ਨਾ ਤਪੇ ਕੀ, ਨ ਉਦਾਸੀ ਕੀ, ਨ ਗ੍ਰਿਸਤੀ ਕੀ। ਕਲਿਜੁਗੁ ਰਹਣੇ ਕਿਸੀ ਕੀ ਨਾਹੀ ਦੇਤਾ। ਅਰੁ ਏਹਿ ਜਿ ਜੀਅ ਕਲਿਜੁਗੁ ਮਹਿ ਜਾਹਿਗੇ ਇਨ ਕਉ ਤਉ ਮਾਰਿ ਭਰਮਾਇ ਪਛੋੜਿ ਕਰਿ ਨਰਕਿ ਲੇ ਜਾਇ, ਤਬ ਇਨਾ ਜੀਆਂ ਕੀ ਕਵਣੁ ਗਤਿ।" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਜਨਕ ਭਗਤ ! ਕਲੀ ਕਾਲ ਤੇ ਕੋਈ ਗੁਰੂ ਕੇ ਪ੍ਰਸਾਦਿ ਬਾਂਚੈਗਾ ਕੋਟਾ ਮੰਧੇ§§ ਏਕੁ ਕੋਈ। ਨਾਤਰਿ¶¶ ਕਲਿਜੁਗੁ ਸਗਲਿਆ ਕਉ ਨਰਕਿ ਲੈ ਜਾਇਗਾ, ਕਲਿਜੁਗੁ ਮਹਿ ਐਸਾ ਪਾਪਾ ਕਾ ਤੇਜੁ ਹੈ। ਪਣੁ ਐਸਾ ਕੋਈ ਬਡਾ ਪੂਰਾ ਗੁਰੂ ਹੋਇ ਜਿ ਉਨ ਕਉ ਮੇਰਾ ਨਾਮੁ ਜਪਾਵੇ, ਅਰੁ ਸੁਕ੍ਰਿਤੁ ਦਿੜਾਵੈ, ਤਿਸੁ ਤੇ ਏਹਿ ਜੀਅ ਮੁਕਤੇ ਹੋਹਿ"। ਤਬ ਜਨਕਿ ਭਗਤਿ ਕਹਿਆ ਜਿ, "ਏ ਸ੍ਰੀ

---

*ਨਮਿੱਤ। ਵਾਸਤੇ। †ਛਾਦਨ (ਢੱਕਣ ਵਾਲਾ–ਵਸਤ੍ਰ) ਤੇ ਭੋਜਨ (ਖਾਣਾ),ਅਰਥਾਤ–ਪਹਿਨਣ ਤੇ ਖਾਣ। ‡ਆਛਾਦਨ (ਓਢਣ) ਅਥਵਾ ਪਹਿਰਨ ਵਾਸਤੇ ਕੱਪੜਾ। §ਅਖੈ (ਜੋ ਖੈ ਅਥਵਾ ਨਸ਼ਟ ਨਾ ਹੋਵੇ, ਅਜੇਹੀ) ਨਿਧੀ (ਖਜ਼ਾਨਾ) ਦੇਵਾਂਗਾ। ¶ਪ੍ਰਭਾਵ। ਅਸਰ। ਰਸੂਖ਼। **ਵਹਾਂ। ਉਸ ਜਗ੍ਹਾ। ††ਯਹਾਂ। ਏਥੇ ਦੀ। ‡‡ਕੁਹਾੜਾ। §§ਕੋਟਾਂ (ਕਰੋੜਾਂ) ਮੰਧੇ (ਵਿਚੋਂ)। ¶¶ਨਹੀਂ ਤਾਂ।

ਠਾਕੁਰ ਜੀ ! ਸੋ ਤਉ ਤੇਰੈ ਬਸਿ ਹੈ । ਜਿਸ ਕੰਉ ਤੂ ਐਸਾ ਕਰਹਿਗਾ, ਸੋਈ ਹੋਇਗਾ । ਸੋਈ ਊਹਾ ਕਲਿ ਮਾਹਿ ਜਾਇ ਕਰਿ ਤੇਰਾ ਨਾਮੁ ਸਿਮਰਾਵੈਗਾ । ਸੁਕ੍ਰਿਤੁ ਧਰਮੁ ਦਿੜਾਵੈਗਾ ਜਿਸ ਕਉ ਤੇਰੀ ਕ੍ਰਿਪਾ ਹੋਇਗੀ'' । ਤਬ ਸ੍ਰੀ ਠਾਕੁਰ ਜੀ ਕਹਿਆ ਜਿ, ''ਏ ਜਨਕ ਭਗਤ ! ਏਨਾ ਜੀਆਂ ਨਿਸਤਾਰਨ ਕੰਉ ਤੁਮ ਹੀ ਪਰਉਪਕਾਰ ਲੇਹਿ, ਤੇਰੇ ਜਾਣੈ ਸਿਉ ਏਨਾਂ ਜੀਆ ਕਾ ਭਲਾ ਹੋਵੈਗਾ । ਏਨਾ ਕਾ ਧਰਮੁ ਤੂ ਹੀ ਲੇਹੁ ਜਿਉ ਜਾਣਹਿ ਤਿਉ । ਤੇਰੇ ਪੀਛੈ ਏਹਿ ਮੁਕਤ ਹੋਹਿਗੇ । ਏਹਿ ਜੀਅ ਜਿ ਹੈ ਸਿ ਭੂਖੇ ਪਿਆਸੇ ਰਹਤੇ ਹੈ, ਇਨ ਕੰਉ ਛਾਜਨੁ ਭੋਜਨੁ ਨਾਹੀ ਪਹੁਚਤਾ । ਤੂ ਬਡਾ ਭਗਤੁ ਹੈ ਤੂ ਜਾਹਿ ਜਾਇ ਕਰਿ ਏਨਾ ਕੰਉ ਨਾਮੁ ਜਪਾਇ, ਸੁਕ੍ਰਿਤੁ ਦਿੜਾਇ । ਤੇਰੈ ਜਿ ਸਾਥਿ ਏਹਿ ਜੀਅ ਦਾਨੁ ਪਾਵਤੇ ਹੈ, ਤੂ ਏਨਾ ਕਾ ਪੁਨੁ ਲੇਹਿ । ਤੈ ਬਿਨਾ ਏਹੁ ਪਰਉਪਕਾਰੁ ਨਾਹੀ ਹੋਤਾ । ਤੂ ਪੂਰਨ ਭਗਤੁ ਹੈ'' । ਤਬ ਜਨਕਿ ਭਗਤਿ ਬੇਨਤੀ ਕਰਿ ਜਿ, ''ਜੀ, ਤੈ ਜਿ ਹੁਕਮੁ ਕੀਆ ਹੈ ਸਿ ਮੇਰੇ ਮਾਥੈ ਊਪਰਿ ਮੇਰਾ ਕਿਆ ਚਾਰਾ ਹੈ ਜਿ ਤੇਰੀ ਆਗਿਆ ਨ ਕਰਉਂ । ਪਣੁ ਜੀ ਏਕੁ ਬੇਨਤੀ ਹੈ, ਸ੍ਰੀ ਮਹਾਰਾਜ !'' ਕਹੈ, ''ਏ ਜਨਕ ਭਗਤ ! ਕਹੁ ਜਿ ਕਿਛੁ ਕਹਹਿਗਾ ਸਿ ਮੈ ਮਾਨਿ ਲੇਉਗਾ ।'' ਤਬ ਜਨਕਿ ਭਗਤਿ ਕਹਿਆ ਜਿ, ''ਏ ਨਿਰੰਜਨ ਨਿਰੰਕਾਰ ਜੀ ! ਤੈ ਜਿ ਕਲਜੁਗੁ ਆਗੈ ਭੇਜਿਆ ਹੈ ਸਿ ਜੋਰਿ* ਹੈ ਕਬਹੂ ਮੇਰੀ ਭੀ ਰਹਣੈ ਨ ਦੇਈ, ਤਬ ਮੇਰੇ ਗਏ ਕਾ ਕਵਣੁ ਧਰਮੁ ?'' ਤਬ ਸ੍ਰੀ ਪਾਰਬ੍ਰਹਮ ਕਹਿਆ ਜੇ, ''ਏ ਜਨਕ ਭਗਤ ! ਮੈਂ ਕਲਿਜੁਗਿ ਕੰਉ ਕਹਿ ਛੋਡਿਆ ਹੈ ਜਿ ਕੋਈ ਮੇਰਾ ਭਗਤੁ ਹੋਇਗਾ ਤਿਸੁ ਕੇ ਤੂੰ ਨਿਕਟਿ† ਨ ਜਾਈਅਹੁ ।'' ਤਬ ਰਾਜੇ ਜਨਕ ਕਹਿਆ ਜਿ, ''ਏ ਸ੍ਰੀ ਪਾਰਬ੍ਰਹਮ ਜੀ ! ਏਕੁ ਬੇਨਤੀ ਮੇਰੀ ਥਾਂਇ ਪਾਇ ਕਰਿ ਤੂ ਭੇਜਿ'' । ਕਹੇ, ''ਕਹੁ ।'' ਕਹੈ, ''ਜੀ, ਏਹੀ ਬੇਨਤੀ ਹੈ ਜਿ ਤੂ ਇਸੁ ਪੰਥ‡ ਮਹਿ ਜੀਅ ਭੇਜਹਿ ਈਹਾ ਤੇ ਤਿਨਕਾ ਹਸੇਬੁ§ ਰਾਜੇ ਧਰਮ ਰਾਇ ਊਪਰਿ ਨਾਹੀ ਪਾਵਣਾ । ਉਨ ਕੀ ਨੇਕੀ ਬਦੀ ਦੁਖੁ ਸੁਖੁ ਕੀ ਰਾਜੇ ਧਰਮ ਕੈ ਹਵਾਲੈ ਨਾਹੀ ਕਰਣੀ ।'' ਤਬ ਸ੍ਰੀ ਪਾਰਬ੍ਰਹਮਿ ਕਹਿਆ ਜਿ, ''ਏ ਜਨਕ ਭਗਤ ! ਜਾਹਿ ਜਿ ਤੇਰੇ ਪੰਥ ਮਹਿ ਆਵੈਗਾ ਤਿਸ ਕੀ ਨੇਕੀ-ਬਦੀ, ਦੁਖੁ-ਸੁਖੁ, ਮੁਕਤਿ-ਜੋਨਿ, ਭਲਾ-ਬੁਰਾ ਤੇਰੇ ਵਸਿ ਹੈ, ਤਿਸ ਕਾ ਮਰਣਾ-ਜੀਵਣਾ ਤੇਰੈ ਵਸਿ ਹੈ, ਮੇਰਾ ਬਚਨੁ ਹੈ ਜਿ ਕੋਈ ਤੇਰੇ ਪੰਥ ਕੀ ਬਾਤ ਮੇਰੇ ਪਾਸਿ ਆਇ ਚਲਾਵੈਗਾ ਤਿਸੁ ਕਉ ਮਾਰਿ ਕਰਿ ਕੁੰਭੀ ਨਰਕ ਮਹਿ ਦੇਉਗਾ, ਮੇਰੀ ਆਗਿਆ ਹੈ । ਅਵਰੁ¶ ਜਿਤਨੀ ਰਚਨਾ ਪੈਦਾਇਸਿ ਮੈ ਕੀਨੀ ਹੈ ਸਿ ਸਭੁ ਰਾਜੇ ਧਰਮ ਰਾਇ ਕੈ ਹਵਾਲੈ ਕੀਨੀ ਹੈ ਅਰੁ ਜਿ ਕੋਈ ਤੇਰੇ ਪੰਥ ਮਹਿ ਆਵੈਗਾ ਤਿਸਕਾ ਹਸੇਬ ਤੂ ਜਾਣ । ਜਿਉ ਜਾਣਹਿ ਤਿਉ ਕਰਿ । ਕਿਸ ਹੀ ਕੀ ਹਦਿ ਨਾਹੀ ਜਿ ਕੋਈ ਤੇਰੇ ਪੰਥ ਕੀ ਬਾਤ ਚਲਾਵੈ । ਮੈ ਤੇਰਾ ਪੰਥ ਕੀਆ, ਤੇਰਾ ਨਾਮੁ ਨਾਨਕੁ ਹੂਆ, ਨਾਨਕ ਕਾ ਪੰਥੁ ਚਲਾਵਉਗਾ । ਨਾਨਕ ਪੰਥੀਆਂ ਕੀ ਬਾਤ ਨਾਨਕ ਕੈ ਹਵਾਲੈ । ਨ ਤਿਨ ਕਉ ਕਲੀ ਕਾਲੁ ਪੂਛੈ, ਨ ਰਾਜਾ ਧਰਮ ਲੇਖਾ ਲੇਇ । ਤੇਰੇ ਪੰਥ ਕੀ ਬਾਤ ਤੇਰੇ ਹਵਾਲੈ । ਤੇਰਾ ਨਾਮ ਜੋ ਕੋਈ ਲੇਗਾ ਤਿਸ ਕਉ ਮੈਂ ਮੁਕਤਿ ਕਰਉਗਾ'' । ਤਬ ਗੁਰੂ ਬਾਬਾ ਨਾਨਕੁ ਸਤੁ-ਸੰਤੋਖੁ, ਦਇਆ-ਧਰਮੁ ਨਾਮ-ਦਾਨੁ-ਇਸਨਾਨੁ, ਸੀਲ-ਸੰਜਮੁ, ਸਕ੍ਰਿਤੁ-ਬਿਬੇਕ ਮਤਿ ਲੇ ਕਰ ਸ੍ਰੀ ਠਾਕੁਰ ਜੀ ਤੇ ਬਿਦਾ ਭਇਆ । ਤਬ ਜਿ ਕੋਈ ਕਹੈ ਜਿ ਭਗਤੁ ਹੋਇ ਕਰਿ ਫਿਰਿ ਜਨਮਿ ਕਿਉ ਆਵੈ ? ਕਹੈ ਇਸੁ ਬਿਸੇਖ** ਕਰਿ ਕਰਿ ਆਵੈ ਜਿ ''ਤੇਰੇ ਭਗਤਿ ਜੰਮਣ ਮਰਣ ਦੁਹਾ ਵਿਚ ਨਾਹੀ ਜਨ ਪਰਉਪਕਾਰੀ ਆਏ । ਜੀਉ ਦਾਨੁ ਦੇ ਭਗਤੀ ਲਾਇਨਿ ਹਰਿ ਸੰਉ ਲੈਨਿ ਮਿਲਾਏ††''॥੧॥ ਭਗਤ ਜਿ ਫੇਰਿ ਸੈਸਾਰਿ ਮਹਿ ਆਵਤੇ ਹੈ ਸਿ ਉਨ੍ਹਾਂ ਬਿਨਾਂ ਸੈਸਾਰੁ ਮੁਕਤਿ ਨਾਹੀ ਹੋਤਾ । ਓਹਿ ਭਗਤ ਜੁ ਏਨ੍ਹਾਂ ਜੀਆ ਕੰਉ ਪਰਮੇਸੁਰ ਕੀ ਭਗਤਿ ਦਿੜਾਵਤੇ ਹੈ , ਉਨਕੈ ਪ੍ਰਸਾਦਿ‡‡ ਕਰਿ ਕਰਿ ਕਈ ਜੀਵ ਮੁਕਤੇ ਹੋਤੇ ਹੈ । ਸਿ

---

*ਬਲਵਾਨ, ਅਥਵਾ—ਮੂੰਹ ਜ਼ੋਰ । †ਨੇੜੇ । ਕੋਲ । ‡ਮਾਰਗ, ਅਰਥਾਤ—ਧਰਮ ।

§ਹਿਸਾਬ । ¶ਹੋਰ **ਵਿਸ਼ੇਸ਼ਤਾ । ਵਾਧਾ । ††ਇਹ ਵਾਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ, ਜਿਸਦਾ ਅਸਲ ਪਾਠ ਇਸਤਰ੍ਹਾਂ ਹੈ:—

ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰ ਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ ॥੨॥ [ਸੂਹੀ ਮਹਲਾ ੫—੫੪

‡‡ਕ੍ਰਿਪਾ ।

ਜੀਆਂ ਕੇ ਪਰਉਪਕਾਰ ਕੰਉ ਸੰਸਾਰ ਮਹਿ ਆਵਤੇ ਹੈ। ਫੇਰ ਜੀਆਂ ਕੇ ਉਧਾਰ ਕਰਨੇ ਕੰਉ ਗੁਰੂ ਬਾਬਾ ਨਾਨਕੁ ਜੀ ਕਲੀ ਕਾਲ ਮਹਿ ਆਇਆ[1]। ਬੋਲਹੁ ਭਾਈ ਜੀ ਵਾਹ ਗੁਰੂ ਨਾਨਕੁ, ਧੰਨੁ ਗੁਰੂ ਨਾਨਕੁ, ਸਤਿਗੁਰੂ ਨਾਨਕੁ।

**ਸਲੋਕੁ ॥**

ਜੁਗ ਜੁਗ ਮਹਿ ਗੁਰੂ ਆਇਆ। ਤਿਨਿ ਅਚੁਤੁ ਨਾਮੁ ਧਿਆਇਆ।
ਜਿਨਿ ਸੇਵਿਆ ਤਿਨਿ ਫਲੁ ਪਾਇਆ। ਦਾਸ ਨਾਨਕੁ ਪੰਥ ਚਲਾਇਆ[2] ॥੧॥

ਬੋਲਹੁ ਭਾਈ ਵਾਹਗੁਰੂ, ਧੰਨ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥੩॥

———o———

# ਅਵਤਾਰ ਧਾਰਨਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ।

ਤਬ ਗੁਰੂ ਬਾਬਾ ਨਾਨਕੁ ਕਾਲੂ ਕੈ ਘਰਿ ਤਿਪਰਾ[3] ਕੈ ਉਦਰਿ, ਬੇਦੀ ਕੈ ਬੰਸਿ ਖਤ੍ਰੀ ਕੈ ਜਨਮਿ ਪੰਜਾਬ ਕੀ ਧਰਤੀ ਚਾਹਲਾ ਵਾਲੇ[4], ਸੰਮਤ ੧੫੨੬ ਵੈਸਾਖ ਮਾਸਿ[5] ਥਿਤਿ ਤ੍ਰਿਤੀਏ ਚਾਂਨਣੀ[6] ਕੰਉ, ਪਹਰੁ ਰਾਤਿ ਪਿਛਲੀ ਰਹਤੀ ਕੰਉ ਅੰਿਬ੍ਰਤ ਵੇਲਾ ਜਨਮੁ ਲਇਆ, ਕਲਿ ਕੈ ਬਿਖੈ ਆਇ ਅਵਤਰੇ, ਅਨਾਹਦ ਸਬਦ ਵਾਜੇ, ਤ੍ਰੈਤੀਸ ਕਰੋੜੀ ਦੇਵਤਿਅਹੁ ਨਮਸਕਾਰੁ ਕੀਆ; ਨਵਹੁ ਨਾਥਹੁ ਨਮਸਕਾਰੁ ਕੀਆ; ਛਿਅਹੁ ਜਤੀਅਹੁੰ ਨਮਸਕਾਰੁ ਕੀਆ; ਚਉਰਾਸੀਹੁ ਸਿਧਹੁ ਨਮਸਕਾਰੁ ਕੀਆ; ਗੁਪਤ ਪਰਗਟਹੁ ਨਮਸਕਾਰੁ ਕੀਆ; ਸਿਧਹੁ ਸਾਧਿਕਹੁ ਨਮਸਕਾਰੁ ਕੀਆ। ਕੋਟ ਕਰੋੜੀ ਬੈਸਨਹੁ ਨਮਸਕਾਰੁ ਕੀਆ। ਬਾਜੰਤ੍ਰ ਬਾਜੇ ਗੁਰੂ ਬਾਬੇ ਕੈ ਜਨਮਿ ਕਰਿ ਕਰਿ, ਕਈ ਬੰਦੀ ਜਨ ਮੁਕਤੇ ਭਏ। ਕਈ ਜੀਵ ਦਾਲਧ੍ਰੀ[7] ਥੇ ਸੇ ਧਨਵੰਤ ਭਏ। ਕਈ ਜੀਵ ਰੋਗੀ ਥੇ ਤਿਨ ਕੇ ਰੋਗ ਗਏ। ਗੁਰੂ ਬਾਬੇ ਨਾਨਕ ਕੇ ਜਨਮ ਕੇ ਸਾਥ ਸਭ ਜੀਵ ਅਨੰਦ ਮਹਿ ਭਏ। ਦੇਵ ਪਿਤਰ ਸਰਸੇ[8] ਭਏ। ਪ੍ਰਿਥਮੀ ਕੰਉ ਬਹੁਤੁ ਸੁਖੁ ਉਪਜਿਆ ਗੁਰੂ ਬਾਬੇ ਨਾਨਕ ਕੇ ਜਨਮਿ ਸਾਥਿ। ਅਵਰਾ ਬਾਲਕਾ ਕਾ ਸੁਭਾਉ ਰੋਵਣੈ ਕਾ "ਊਆਂ ਊਆਂ" ਅਰੁ ਗੁਰੂ ਬਾਬੇ ਨਾਨਕ ਕਾ ਸੁਭਾਉ ਏਹੀ ਕਹੈ "ਤੇਰੋ ਨਾਉਂ, ਤੇਰੋ ਨਾਉਂ"। ਪਣੁ ਪੈਛਾਣਿ ਕੋਈ ਨ ਸਕੈ ਜੋ ਏਹੁ ਕਿਆ ਕਹਤਾ ਹੈ। ਗੁੜਤੀ ਜਬ ਮਿਲੈ ਤਬ ਲੇਨਾ, ਨਾਤਰਿ ਪੜਿਆ ਅੰਗੁਸਟੁ[9] ਚੂਸੇ। ਮਾਤਾ ਜਬ ਅਸਥਨੁ ਦੇਇ ਤਉ ਦੇਇ, ਨਾਤਰਿ ਰੋਇ ਕਰਿ ਨ ਲੇਇ। ਸਹਜ ਸੰਉ ਦੇਇ ਤਉ ਦੇਇ। ਨਾਤਰਿ ਗੁਰੂ ਬਾਬੇ ਨਾਨਕ ਕਾ ਜਨਮ ਸੁਭਾਉ ਇਵ[10] ਹੀ ਹੈ: "ਤੇਰੋ ਨਾਉ

---

[1]ਇਹ ਵਾਰਤਾ ਭੱਟਾਂ ਦੇ ਇਸ ਕਥਨ: 'ਤੂ ਤਾ ਜਨਿਕ ਰਾਜਾ ਅਉਤਾਰੁ' ਨੂੰ ਸਾਰਥਕ ਕਰਨ ਹਿਤ ਦਾਨਿਆਂ ਦੀ ਜੋੜੀ ਹੋਈ ਹੈ। ਗੁਰੂ ਨਾਨਕ ਤਾਂ ਸਨ: "ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ ॥"
[2]ਇਹ ਗੁਰਬਾਣੀ ਨਹੀਂ, ਸੋਢੀ ਮਿਹਰਬਾਨ ਦੀ ਰਚਨਾ ਹੈ। [3]ਅਸਲ ਨਾਮ ਮਾਤਾ ਤ੍ਰਿਪਤਾ, ਪਰ ਕਈ ਕਲਮੀ ਪੁਰਾਤਨ ਜਨਮ ਸਾਖੀਆਂ ਵਿਚ ਮਾਤਾ ਤਿਪਰੋ ਜਾਂ ਤਿਪਰਾ ਹੀ ਲਿਖਿਆ ਹੈ। [4]ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਇਸੇ ਪੁਸਤਕ ਦੀ ਦੂਜੀ ਹਥ ਲਿਖੀ ਪ੍ਰਤੀ ਵਿਚ ਏਥੇ "ਚਾਹਲਾ ਵਾਲੇ" ਦਰਜ ਨਹੀਂ ਹੈ। ਪਿੰਡ 'ਚਾਹਲ' ਥਾਣਾ ਬਰਕੀ ਵਿਚ ਪਿੰਡ ਕਠਬਾਠ ਕੋਲ ਜ਼ਿਲਾ ਲਾਹੌਰ ਵਿਚ ਹੈ, ਜਿਥੇ ਗੁਰੂ ਨਾਨਕ ਦੇਵ ਜੀ ਦੇ ਨਾਨਕੇ ਸਨ। ਭਾਈ ਬਾਲਾ ਤੇ ਭਾਈ ਮਨੀ ਸਿੰਘ ਦੀ ਜਨਮ ਸਾਖੀ ਦੇ ਅਨੁਸਾਰ ਗੁਰੂ ਨਾਨਕ ਦਾ ਜਨਮ ਰਾਇ ਭੋਇ ਦੀ ਤਲਵੰਡੀ (ਨਨਕਾਣਾ) ਜ਼ਿਲਾ ਸ਼ੇਖ਼ੂ ਪੁਰਾ ਵਿਚ ਹੋਇਆ ਸੀ। [5]ਦੂਜੀ ਪ੍ਰਤੀ ਦੇ ਅਨੁਸਾਰ "ਵੈਸਾਖੇ ਦਿਨ ਤੀਜੈ"। [6]ਜਨਮ ਸਾਖੀ ਭਾਈ ਬਾਲਾ ਤੇ ਗੁਰ ਨਾਨਕ ਪ੍ਰਕਾਸ਼ ਕਰਤਾ ਭਾਈ ਸੰਤੋਖ ਸਿੰਘ ਦੇ ਕਥਨ ਅਨੁਸਾਰ ਗੁਰੂ ਨਾਨਕ ਸਾਹਿਬ ਦਾ ਅਵਤਾਰ ਕੱਤਕ ਸ਼ੁਦੀ ੧੫ ਸੰਮਤ ੧੫੨੬ ਨੂੰ ਹੋਇਆ। ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਮਨੀ ਸਿੰਘ ਤੇ ਮਹਿਮਾ ਪ੍ਰਕਾਸ਼ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ ਵੈਸਾਖ ਸੁਦੀ ੩ ਲਿਖਿਆ ਹੈ ਪਰ ਆਮ ਸਿਖ ਜਗਤ ਵਿਚ ਪ੍ਰਸਿਧ ਕਤਕ ਪੂਰਨਮਾਸ਼ੀ ਹੀ ਹੈ। [7]ਦਾਰਿਦ੍ਰੀ। ਧਨ-ਹੀਨ, ਕੰਗਾਲ। [8]ਰਸ ਸਹਿਤ। ਆਨੰਦ। ਖ਼ੁਸ਼ੀ। [9]ਅੰਗੂਠਾ। [10]ਇਉਂ, ਇਸ ਤਰ੍ਹਾਂ।

ਤੇਰੋ ਨਾਉ"। ਲੋਕ ਜਾਣਹਿ ਜਿ ਏਹੁ ਬਾਲਕੁ ਹੈ, ਸੁਭਾਉ ਕਰਤਾ ਹੈ। ਜਦਿ ਜਨਮਿਆ ਤਬ ਕਪੜੇ ਦਾਂਮ ਬਾਂਟੇ, ਬਧਾਈਆਂ ਡੋਮਾਂ ਕਉ ਮਿਲੀਆ। ਕਈ ਸੈ ਟਕੇ ਖੈਰਾਇਤ[1] ਦਾਦੈ ਕਾਲੂ ਬਾਂਟੈ। ਕਈ ਜੀਵ ਭੂਖੇ ਪਿਆਸੇ ਥੇ ਤੇ ਅਘਾਏ[2]। ਫੇਰਿ ਛਠੀ ਹੂਈ, ਜਿਤਨਾ ਪਰਵਾਰੁ ਥਾ ਬੇਦੀ ਕਾ ਤਿਤਨਿਅਹੁ[3] ਆਇ ਆਇ ਜੇਵਿਆ। ਬੰਸ ਮਹਿ ਉਦੇ ਕਲਾਸੁ[4] ਹੂਆ, ਕੁਲਿ ਤਾਰਕੁ[5] ਜਨਮਿਆ, ਛਠੀ[6] ਤੇ ਨਿਕਲਿਆ, ਮਾਤਾ ਜੀ ਨਵਾਲਿਆ ਅਰੁ ਮਾਤਾ ਜੀ ਆਪਿ ਨਾਈ[7]। ਮਾਤਾ ਜੀ ਨਵੇ ਤੀਨੇ ਬਸਤਰ ਪਹਿਰੇ। ਦੇਵ ਮਨਾਏ, ਪਿਤਰੀ ਆਇ ਸਵਧਾਨੁ ਹੋਈਆਂ ਜਿ ਹਮਾਰਾ ਨਿਸਤਾਰਣਹਾਰਾ ਜਨਮਿਆ ਹੈ ਹਮਰੀ ਕੁਲ ਮਹਿ। ਕਲਿ ਮਹਿ ਵਿਗਾਸੁ ਹੂਆ ਗੁਰੂ ਬਾਬੇ ਨਾਨਕ ਕੇ ਜਨਮ ਸਾਥਿ। ਜੋ ਕੋਈ ਖਤ੍ਰੀ ਬ੍ਰਹਮਣੁ ਵੈਸ ਸੂਦੁ ਥਾ ਸੋ ਸਭੋ ਕੋਈ ਅਨੰਦਮਾਨ ਹੂਆ[8]। ਜਿਤਨੇ ਮਹਾਜਨ ਲੋਕ ਥੇ, ਜਿਤਨੇ ਤੁਰਕ ਥੇ, ਜਿਤਨੇ ਜਟ ਠਾਕੁਰ ਥੇ, ਏਤਨੇ ਸਭਿ ਆਇ ਕਾਲੂ ਕਉ ਮੁਮਾਰਖੀਆਂ[9] ਵਧਾਈਆਂ ਦੇਨਿ। ਤ੍ਰੀਮਤੀ ਮਾਤਾ ਤਿਪਰਾ ਕੰਉ ਮੁਮਾਰਖੀ ਵਧਾਈਆਂ ਦੇਨਿ। ਸੋਹਿਲੇ ਗਾਇ ਜਾਨਿ। ਜਨਮੁ ਸੁਥਾਨੁ ਗੁਰੂ ਬਾਬੇ ਨਾਨਕ ਜੀ ਕਾ ਸੁਭੁ ਅਸਥਾਨੁ ਚਾਹਿਲਾ ਵਾਲੈ ਰੰਘੜਾ ਦੇ ਕਰਿ, ਬਾਠਾਂ ਦੈ ਪਾਸਿ ਚਾਹਿਲਾ ਵਾਲੈ ਜਨਮੁ ਹੋਆ। ਜਦ ਨਵਾਂ ਦਿਨਾਂ ਕਾ ਹੂਆ ਤਬ ਨਾਉ ਕਰਣੁ[10] ਹੂਆ। ਜਦਿ ਮਾਸ[11] ਦਿਨਾ ਕਾ ਹੂਆ ਤਬ ਲਾਗਾ ਗੁਰੂ ਬਾਬਾ ਨਾਨਕ ਜੀ ਦ੍ਰਿਸਟਿ ਮੁਖਿ ਲਾਵਣੇ। ਮਾਤਾ ਪਿਤਾ ਦਾਈ ਦਾਇਆ ਜੇ ਕੋਈ ਬੁਚਕਾਰੈ[12] ਤਿਸ ਕੀ ਤਰਫ ਨੇਤ੍ਰਾ ਕੀ ਤਾਰਿ ਲਾਇ ਰਹੈ। ਜਬ ਦੁਹੁ ਤ੍ਰਿਹੁ ਮਹੀਨਿਆਂ ਕਾ ਹੂਆ ਤਬ ਗੁਰੂ ਬਾਬੇ ਨਾਨਕ ਧਵਣਿ[13] ਟਿਕਾਈ। ਜਬ ਚਾਰਿ ਮਹੀਨੇ ਕਾ ਹੂਆ ਤਬ ਝੁਗਲੀ[14] ਪਹਿਰਾਈ। ਪਲਨੈ[15] ਬਹਾਲਿਆ, ਲਾਗਾ ਝੂਲਿ ਝੂਲਿ ਆਈਣੇ। ਜਬ ਪੰਚ ਮਹੀਨੇ ਕਾ ਗੁਰੂ ਬਾਬਾ ਨਾਨਕੁ ਹੂਆ ਤਬ ਲਾਗਾ ਗੁਟਿਕਿ ਪਵਾਣੈ। ਜੇ ਕੋਈ ਬੁਲਾਵੈ ਗੁਟਿਕਿ ਗੁਟਿਕਿ ਮੁਖਿ ਲਾਗੈ। ਤਬ ਜੰਡੀਆ[16] ਹੋਈਆਂ। ਸਗਲਾ ਪਰਵਾਰੁ ਦਾਦੇ ਕਾਲੂ ਕੈ ਘਰਿ ਮੇਲੁ ਹੂਆ। ਅਨੰਦ ਮੰਗਲ ਸੋਹਿਲੇ ਗਾਏ, ਜੰਡੀਆਂ ਹੋਈਆਂ। ਜਬ ਛਿਆਂ ਮਹੀਨਿਆਂ ਕਾ ਗੁਰੂ ਬਾਬਾ ਨਾਨਕੁ ਹੂਆ ਤਬ ਜੇ ਕੋਈ ਬੁਲਾਵੈ ਤਬ ਆਗੈ ਤੇ ਹੁੰਗਾਰਾ ਭਰੈ, ਹਾਂ ਭਾਵਟੈ[17]। ਜਬ ਸਤਾ ਮਹੀਨਿਆਂ ਕਾ ਹੂਆ ਤਬ ਲਾਗਾ ਚਕ੍ਰ ਮਾਰ ਬੈਠਣੈ, ਜੋਗਿੰਦ੍ਰ[18] ਕੀ ਜੈਸੀ ਬੈਠਕ ਬੈਸੇ। ਸਤਿ ਮਹੀਨੈ ਕਾ ਬਾਲਕੁ ਅਰੁ ਕੈਸੇ ਬੈਠਤਾ ਹੈ। ਤਬ ਮਾਤਾ ਪਿਤਾ ਕਹਹਿ ਜਿ ਮਤੁ ਇਸ ਕੀ ਟੰਗੜੀ ਮਹਿ ਵਲੁ ਪੜਿ ਜਾਤਾ ਹੋਇ। ਤਬ ਓਹਿ ਜੁਗਿੰਦ੍ਰ ਚਕ੍ਰ[19] ਕੀ ਗੋਠਿ[20] ਉਤਾਰਿ ਕਰਿ ਸੀਧੀ ਗੋਠਿ ਹੋਇ ਬੈਠਾਵਹਿ। ਜਬ ਲਗੁ ਫੜਿ ਰਾਖਹਿ ਤਬ ਲਗੁ ਸੀਧੀ ਗੋਠਿ ਹੋਇ ਜਬ ਛੋਡਿ ਦੇਹਿ ਤਬ ਬਹੁੜਿ ਜੋਗ ਚਕ੍ਰ ਗੋਠਿ ਹੋਇ ਜਾਇ। ਤਬ ਲੋਕ ਕਹਹਿ ਜਿ ਏ ਪਰਮੇਸੁਰ[21]! ਏਸੁ ਕੀ ਕੈਸੀ ਗੋਠਿ ਹੈ ਬੈਠਣੈ ਕੀ, ਕਿਉ ਕਰਿ ਬੈਠਤਾ ਹੈ ਸਾਤ ਮਹੀਨੇ ਕਾ ਬਾਲਕੁ, ਅਰੁ ਏਸ ਕੀ ਬੈਠਕ ਜੋਗ ਚਕ੍ਰ ਹੋਇ ਜਾਤੀ ਹੈ। ਜਬ ਆਠ ਮਹੀਨੇ ਕਾ ਭਇਆ ਤਬ ਲਾਗਾ ਏਕ ਗੋਡੇ ਪਰਣੈ ਹੋਵਣੈ। ਜਬ ਨਵਾ ਮਹੀਨਿਆ ਕਾ ਹੂਆ ਤਬ ਲਾਗਾ ਦੋਨੋ ਗੋਡੇ ਪਰਨੈ ਹੋਵਣੇ। ਜਬ ਦਸ ਮਹੀਨੇ ਕਾ ਹੂਆ ਤਬ ਲਾਗਾ ਗੋਡੀਆਂ ਪਰਣੈ ਰੁੜਣੈ ਅਰੁ ਖੜੋਵਣੈ। ਜਬ ਬਾਰਹ ਬਾਰਹ ਮਹੀਨੇ ਕਾ ਹੂਆ ਤਬ ਲਾਗਾ ਪਗਹੁ ਚਲਣੈ, 'ਬਾਬਾ-ਬਾਬਾ' 'ਮਾਤਾ-ਮਾਤਾ' ਲਾਗਾ ਕਰਣੈ। ਜਬ ਡੂਢ ਬਰਸ ਕਾ ਹੂਆ ਤਬ ਲਾਗਾ ਚੋਪਟਿ[22] ਬੋਲਣੈ। ਜਬ ਦੋ ਬਰਸ ਕਾ ਹੂਆ

---

[1]ਪੁੰਨ ਦਾਨੁ। [2]ਰਜਾਏ। [3]ਉਤਨਿਆਂ ਨੇ। [4]ਪਾਠਾਂਤਰ- ਕਲਸੁ, ਅਰਥਾਤ-ਸ਼੍ਰੋਮਣੀ, ਚੋਟੀ ਦਾ। [5]ਤਾਰਨ ਵਾਲਾ। [6]ਛਿਲਾ। ਚਿਲਾ। ਸੂਤਕ ਦੇ ਛੇ ਦਿਨ। [7]ਇਸ਼ਨਾਨ ਕੀਤਾ। [8]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਪਾਠ ਹੈ-"ਜੁ ਕੋਈ ਹਿੰਦੂ-ਮੁਸਲਮਾਨ ਤਿਨ ਮਹਿ ਉਦ ਕਲਸ ਹੂਆ", ਅਰਥਾਤ-ਗੁਰੂ ਨਾਨਕ ਦਾ ਅਵਤਾਰ ਹਿੰਦੂ-ਮੁਸਲਮਾਨਾਂ ਵਿਚ ਸ਼੍ਰੋਮਣੀ ਵਜਕਤੀ ਦਾ ਆਗਮ ਸਮਝਿਆ ਗਿਆ। [9]ਮੁਬਾਰਕਾਂ। [10]ਨਾਮ ਰੱਖਿਆ। [11]ਇਕ ਮਹੀਨੇ। [12]ਪੁਚਕਾਰ। ਪੁਚ ਪੁਚ ਕਰਕੇ ਪਿਆਰ ਨਾਲ ਬੁਲਾਵੇ। [13]ਧੌਣ। ਗਰਦਨ। [14]ਝੱਗਾ। ਛੋਟੀ ਕਮੀਜ਼। [15]ਝੂਲਾ। [16]ਇਕ ਪੇਂਡੂ ਰਸਮ। [17]ਹਾਂ ਹੂੰ ਕਰਨਾ। [18]ਜੋਗੀ ਰਾਜ। [19]ਗੋਲ ਚੱਕ੍ਰ ਦੀ ਸ਼ਕਲ ਵਿਚ ਚੋਕੜੀ ਮਾਰ ਕੇ ਬੈਠਣਾ। [20]ਚੌਂਕੜੀ। [21]ਦੂਜੀ ਪ੍ਰਤੀ ਦੇ ਅਨੁਸਾਰ-'ਪਰਮ ਈਸਰ'। [22]ਚਟਪਟੀ (ਤੋਤਲੀ) ਬਾਣੀ।

ਤਬ ਲਾਗਾ ਬਾਲਕਾ ਸਾਥਿ ਖੇਲਨੈ। ਜਬ ਤੀਨਿ ਬਰਸ ਕਾ ਭੈਆ ਤਬ ਭਦਣੁ[1] ਹੂਆ। ਤਬ ਲੋਕ ਸਾਕ ਸਕੇ ਸਮਧੀ[2] ਆਏ ਦਾਦੇ ਕਾਲੂ ਕੇ ਮੇਲੁ ਹੂਆ। ਅਨੰਦ ਮੰਗਲ ਸੋਹਿਲੇ ਗਾਏ। ਭਦਣੁ ਹੂਆ। ਜਬ ਚਾਰਿ ਬਰਸ ਕਾ ਹੂਆ ਤਬ ਗੋਲੀਐ ਟੇਟੀਐ ਲਾਗਾ ਖੇਲਨੈ ਬਾਲਕਾ ਸਾਥਿ। ਅਵਰੁ ਬਾਲਕਾ ਕੀ ਅਵਰੁ ਚੇਸਟਾ ਗੁਰੂ ਬਾਬੇ ਨਾਨਕ ਜੀ ਕੀ ਕਿਛੁ ਅਵਰੁ ਚੇਸਟਾ। ਜਬ ਪੰਜਿ ਛਿਆਂ ਬਰਸਾਂ ਕਾ ਹੂਆ ਤਬ ਖੇਲੈ ਬਾਲਕਹੁ ਸਾਥਿ ਅਰੁ ਬੋਲੈ ਬ੍ਰਹਮ ਗਿਆਨੁ, ਨਸੀਹਤਿ ਦੇ ਬਾਲਕਾਂ ਕੰਉ ਅਰੁ ਵਡਿਆਂ ਕੰਉ, ਬਿਗਿਆਨੀਆਂ ਕੰਉ। ਜੇ ਕੋਈ ਹਿੰਦੂ ਜਨਮੁ ਦੇਖੈ ਸਿ ਕਹੈ, "ਧੰਨਿ ਗੋਬਿੰਦ! ਏਤਾ ਕੁ ਬਾਲਕੁ ਹੈ ਅਰੁ ਕਹਾ ਸੁਭ ਬਚਨ ਕਹਤਾ ਹੈ ਤੈਸਾ ਹੀ ਸੁੰਦਰਤਾਈ ਹੈ ਅਰੁ ਤੈਸੋ ਹੀ ਸੁਭ ਬਚਨ ਬੋਲਤਾ ਹੈ। ਕੋਈ ਪਰਮੇਸੁਰ ਕਾ ਰੂਪੁ ਹੈ"। ਅਰੁ ਜੇ ਕੋਈ ਤੁਰਕੁ ਦੇਖੈ ਸੁ ਇਵੇ ਹੀ ਕਹੈ ਜਿ, "ਵਾਹੁ ਖੁਦਾਇ। ਤੇਰੀ ਪੈਦਾਸਿ[3], ਕੈਸਾ ਲੜਕਾ ਖੂਬਿਸੂਰਤਿ ਹੈ ਅਰੁ ਬੋਲਤਾ ਕੈਸੀ ਨਸੀਹਤਿ ਹੈ। ਅਰੁ ਨਿਸਾ ਕੈਸੀ ਹੋਤੀ ਹੈ ਏਸ ਕੇ ਬੋਲਣੇ ਸਾਥਿ। ਵਡਾ ਕੋਈ ਖੁਦਾਇ ਦਾ ਨੇਕੁ ਹੈ"। ਬੋਲਹੁ ਭਾਈ ਜੀ ਵਾਹਗੁਰੂ। ਧੰਨੁ ਗੁਰੂ। ਸਤਿਗੁਰੂ ਰਾਮ, ਸਤਿਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ। ਜਨਮ ਸੁਥਾਨੁ ਗੁਰੂ ਬਾਬੇ ਨਾਨਕ ਜੀ ਕਾ ਚਾਹਿਲਾ ਵਾਲਾ[4]। ਚਾਹਿਲਾ ਵਾਲੇ ਤੇ ਵਟਾਲੇ ਆਏ, ਕਈ ਕਿ ਦਿਨਿ ਵਟਾਲੈ ਰਹਿ ਕੈ ਫੇਰਿ ਰਾਇ ਭੋਏ ਭਟੀ ਕੀ ਤਲਵੰਡੀ ਆਇ ਟਿਕੈ।

**ਸਲੋਕੁ ॥**

ਨਜਰਿ ਕਰੈ ਜਿਸ ਆਪਣੀ ਤਾਕੀ ਗਤਿ ਲਖੀ ਨ ਜਾਇ।
ਨਾਨਕ ਦਾਸ ਅਰਾਧੀਐ ਮਨ ਬਾਛਤ ਫਲੁ ਪਾਇ[5] ॥੧॥

ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਿਗੁਰੂ, ਰਾਮ, ਸਤਿਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ॥੪॥

# ਪਾਂਧੇ ਪਾਸ ਪੜ੍ਹਨਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ।

ਜਬ ਸਤਾ ਬਰਸਾ ਕਾ ਹੂਆ। ਗੁਰੂ ਬਾਬਾ ਨਾਨਕੁ ਜੀ ਤਬ ਪਾਂਧੇ ਕੈ ਦਾਦੈ ਕਾਲੂ ਪੜਣੇ ਬਾਹਿਆ। ਤਬ ਦਾਦੈ ਕਾਲੂ ਕਹਿਆ ਜਿ, "ਬਚਾ ਨਾਨਕਾ! ਤੂ ਪਾਂਧੇ ਪਾਸਿ ਪੜੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਬਾਬਾ ਜੀ! ਭਲਾ ਹੋਵੈ"। ਤਬ ਪਾਂਧੈ ਗੁਰੂ ਬਾਬੇ ਨਾਨਕ ਜੀ ਕੰਉ ਪਟੀ ਲਿਖਿ ਦਿਤੀ। ਤਬ ਲਗਾ ਮੁਹਾਰਣੀ ਦੇਣੇ ਬਾਬੇ ਨਾਨਕ ਜੀ ਕੰਉ। ਪਟੀ ਲਿਖਿ ਦਿਤੀਅਸੁ ਜੇ, "ਪੜੁ ਨਾਨਕ ਜੀ ਸਿਧੋਙਾਂਇਆ[6]"। ਤਬ ਗੁਰੂ ਨਾਨਕੁ ਜੀ ਚੁਪਿ ਕਰਿ ਰਹਿਆ। ਤਬ ਭੀ ਪਾਂਧੇ ਕਹਿਆ, "ਪੜੁ ਨਾਨਕ ਜੀ! ਸਿਧੋਙਾਂਇਆ"। ਤਬ ਫੇਰਿ ਗੁਰੂ ਬਾਬਾ ਨਾਨਕੁ ਚੁਪਿ ਕਰਿ

---

[1]ਮੁੰਡਨ-ਸੰਸਕਾਰ। ਪਰ ਹੋਰ ਜਨਮ ਸਾਖੀਆਂ–ਭਾਈ ਬਾਲਾ, ਮਨੀ ਸਿੰਘ ਆਦਿ ਵਿਚ–ਭੱਦਣ (ਮੁੰਡਨ) ਕਰਵਾਣ ਦਾ ਕਿਤੇ ਜ਼ਿਕਰ ਨਹੀਂ ਹੈ, ਜਿਸ ਕਰ ਕੇ ਇਹ ਮਨੋ-ਕਲਪਿਤ ਹੈ। [2]ਸੰਬੰਧੀ। ਕੁੜਮ ਕਬੀਲਾ।

[3]ਪੈਦਾਵਾਰ, ਭਾਵ-ਰਚਨਾ। [4]ਹੋਰ ਸਾਰੀਆਂ ਜਨਮ-ਸਾਖੀਆਂ ਅਨੁਸਾਰ ਗੁਰੂ ਨਾਨਕ ਦਾ ਅਵਤਾਰ ਤਲਵੰਡੀ ਹੋਇਆ ਸੀ। [5]ਇਹ ਬਾਣੀ ਸੋਢੀ ਮਿਹਰਬਾਨ ਦੀ ਰਚਨਾ ਹੈ। [6]ਇਹ ਅਸਲ ਵਿਚ ਲੰਡੇ ਅੱਖਰਾਂ ਦੀ ਪੁਰਾਣੀ ਮੁਹਾਰਨੀ ਦੇ ਬੋਲ ਹਨ। ਉਹ ਅੱਖਰ "ਓ ਨਮ: ਸਿਧੰ" ਦੇ ਮੰਗਲਾਚਰਣ ਤੋਂ ਸ਼ੁਰੂ ਹੋ ਕੇ 'ਅਯੋ ਅੰਙੈ, ਰੀ ਰੀ ਲਲੀ, ਸਿਧੰਙਾਇਆ' ਆਦਿ ਰੂਪਾਂ ਵਿਚ ਕ੍ਰਮ-ਅਨੁਸਾਰ ਚਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਬਾਰੇ 'ਰਾਗੁ ਆਸਾ ਮਹਲਾ ੩ ਪਟੀ' ਦਾ ਇਕ ਸ਼ਬਦ ਹੈ–

"ਅਯੋ ਅੰਙੈ ਸਭੁ ਜਗੁ ਆਇਆ, ਕਾਖੈ ਘੰਙੈ ਕਾਲੁ ਭਇਆ ॥"
ਰੀ ਰੀ ਲਲੀ ਪਾਪ ਕਮਾਣੇ, ਪੜਿ ਅਵਗਣ ਗੁਣ ਵੀਸਰਿਆ ॥......
ਸਿਧੰਙਾਇਐ ਸਿਮਰਹਿ ਨਾਹੀ, ਨੰਨੈ ਨਾ ਤੁਧੁ ਨਾਮੁ ਲਇਆ ॥......"

ਰਹਿਆ। ਤਬ ਗੁਰੂ ਬਾਬੇ ਨਾਨਕ ਕੰਉ ਪਾਂਧੇ ਕਹਿਆ ਜਿ, "ਏ ਨਾਨਕ! ਤੂ ਪੜਤਾ ਕਿਉ ਨਾਹੀ, ਬਾਪਿ ਪੜਣੈ ਬਾਹਿਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਾਂਧਾ ਜੀ! ਤੂੰ ਕਿਛੁ ਆਪਿ ਭੀ ਪੜਿਆ ਹੈ ਜਿ ਤੂ ਮੇਰੈ ਤਾਂਈ ਪੜਾਇਆ ਚਾਹਦਾ ਹੈ"। ਤਬ ਪਾਂਧੇ ਕਹਿਆ ਜਿ, "ਏ ਨਾਨਕ! ਮੈ ਸਭੁ ਕਿਛੁ ਪੜਿਆਂ ਹਾਂ। ਸਿਧੋ-ਙਾਂਇਆ ਬੈਰਾਖੜੀ[1] ਪੜਿਆ ਹਾਂ। ਊਟੇ[2] ਦਫਤਰ ਦਾ ਹਿਸਾਬੁ, ਜਿਮੀ ਕਛ ਕਾ ਹਿਸਾਬੁ ਪੜਿਆ ਹਾਂ। ਜਮੇਬੰਦੀ ਬੰਨ੍ਹਣੀ, ਸਮਝਣਾ-ਸਮਝਾਵਣਾ, ਜਿਤਨਾ ਕਿਛੁ ਹਸੇਬੁ ਹੈ ਤਿਤਨਾ ਮੈ ਸਭੋ ਹੀ ਜਾਣਦਾ ਹਾਂ। ਪਟਵਾਰੀਆਂ ਦਾ ਫੇਰੁ ਪੇਚੁ[3] ਜਿਥਹੁ ਲੈ ਕੈ[4] ਹੈ, ਮੈ ਜਾਣਦਾ ਹਾ ਸਭੁ"। ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਰਾਗ ਮਹਿ ਬਾਨੀ ਬੋਲੀ ਸਹੀਅਤਿ ਕੇ ਘਰ ਮਹਿ। ਸਬਦੁ।

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲਿਖਾਰੀ ਗੁਰਮੁਖਿ ਪੁਛੁ ਵੀਚਾਰੁ॥
ਨਾਮੁ ਲਿਖੁ ਸਾਲਾਹਿ ਲਿਖੁ ਜਾਕਾ ਅੰਤੁ ਨ ਪਾਰਾਵਾਰੁ॥ ੧॥
ਪੜਿਆ ਏਹੁ ਲੇਖਾ ਲਿਖਿ ਜਾਣੁ॥
ਜਿਥੈ ਲੇਖਾ ਮੰਗੀਐ ਹਥਿ ਹੋਇ ਸਚਾ ਨੀਸਾਣੁ[5] ॥ ਰਹਾਉ॥

ਤਿਸੁ ਕਾ ਪ੍ਰਮਾਰਥੁ:—

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪਰਮੇਸੁਰ ਕੇ ਪਿਆਰੇ ਪੰਡਿਤਾ! ਜਿਤਨਾ ਤੂ ਲੇਖਾ ਪੜਤਾ ਹੈ ਬਿਨਾ ਸਿਮਰਨ ਤੇ ਸੁ ਸਭੁ ਬਾਦਿ[6] ਹੈ, ਬਿਨਾਂ ਸ੍ਰੀ ਠਾਕੁਰ ਜੀ ਕੇ ਨਾਮੁ ਸਿਮਰੇ ਸਭੁ ਕਿਛੁ ਬਾਦਿ ਹੈ। ਏਹਿ ਜੋ ਸਿਆਣਪਾਂ ਬਾਤਾਂ ਸਭੇ ਹੀ ਬਾਦਿ ਹੈ। ਜਿਤਨੀਆਂ ਸਿਆਣਪਾ ਹੈਨਿ ਜਿਤਨਾ ਏਹੁ ਪੜਣਾ ਅਰੁ ਸੁਨਣਾ ਹੈ ਏਤਨਾ ਸਭੁ ਬਾਦਿ ਹੈ। ਬਿਨਾ ਗੋਬਿੰਦ ਸਿਮਰਨ ਤੇ ਹੋਰੁ ਜਿਤਨਾ ਪੜਣਾ ਸੁਨਣਾ ਹੈ ਏਤਨਾ ਬਾਦਿ ਹੈ। ਜਿਤਨੀ ਸਿਆਣਪ ਹੈ ਏਤਨਾ ਏਸਨੋ ਗਲਿ ਫਾਹਾ ਪਉਂਦਾ ਹੈ"। ਤਬ ਪਾਂਧੇ ਕਹਿਆ ਜਿ, "ਏ ਨਾਨਕ ਜੀ! ਏਹੁ ਜਿ ਛੂਟੈ ਸਿ ਕਿਤੁ ਪੜਣੈ-ਸੁਨਣੈ ਸੰਉ[7] ਛੂਟੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਸੁ ਪੜਣੈ ਸੁਨਣੈ ਕਾ ਏਹੁ ਸੰਜਮੁ ਹੈ ਛੁਟਣੈ ਕਾ। ਏਹੁ ਜਿ ਕਾਗਦੁ ਹੈ ਸਿ ਸਣ ਕਾ ਹੈ। ਅਰੁ ਕਲਮ ਕਾਂਨੇ ਕੀ ਹੈ। ਮਸੁ[8] ਦੀਵੇ ਕੀ ਹੈ। ਮਾਨੁਖੁ ਲਿਖਣ ਹਾਰਾ। ਲਿਖਣਾ ਕੰਮੁ ਮਾਇਆ ਕਾ, ਏਹੁ ਲਿਖਣਾ ਸਭਿ ਬਾਦਿ ਹੈ। ਲਿਖਣਾ ਜਿ ਹੈ ਸਿ ਸਚ ਕਾ ਹੈ। ਤਿਸੁ ਲਿਖਣੇ ਕਾ ਸਚ ਕੇ ਕਾ ਸੰਜਮੁ ਕਿਆ ਹੈ। ਮਾਇਆ ਕਾ ਮੋਹੁ ਜਾਲਿ ਕਰ ਮਸੁ ਕਰੈ। ਅਰੁ ਤਪਸਿਆ ਕਾਂ ਕਾਗਦੁ ਕਰੈ। ਅੰਤਰਿ ਆਤਮੈ ਜਿ ਭਾਉ[9] ਬਸਿਆ ਸਿ ਏਹੁ ਕਲਮ ਹੋਈ। ਜੀਉ ਜਿ ਹੈ ਸਿ ਏਹੁ ਲਿਖਣ ਹਾਰਾ ਹੋਇਆ। ਏਨਿ ਜੀਵ ਜਿ ਲਿਖਿਆ ਸੁ ਕਿਆ ਲਿਖਿਆ। ਗੁਰੂ ਕਉ ਪੁਛਿ ਕਰਿ ਵੀਚਾਰਿ ਕਰਿ ਕਰਿ ਪਰਮੇਸੁਰ ਕਾ ਨਾਮੁ ਸਾਲਾਹਿ ਸਾਲਾਹਿ ਲਿਖਿਆ, ਉਸਤਤਿ ਸ੍ਰੀ ਪਰਮੇਸੁਰ ਜੀ ਕੀ ਲਿਖੀ। ਸੁ ਸਿਫਤਿ ਲਿਖਣੀ ਕੈਸੀ ਜੈਸੀ ਹੈ ਜਿਸੁ ਕਾ ਅੰਤੁ ਪਾਇਆ ਕਿਛੁ ਨਹੀਂ ਜਾਤਾ। ਅਪਾਰ ਵਸਤੁ ਹੈ ਪਰਮੇਸੁਰ ਜੀ ਕੀ ਸਿਫਤਿ ਸਾਲਾਹਿ ਲਿਖੈ, ਤਿਸੁ।

---

[1]ਬਾਰਾਖੜੀ। ਬਾਰਾਂ ਅੱਖਰੀ: "ਅ ਆ ਇ ਈ ਉ ਊ ਏ ਐ ਓ ਔ ਅੰ ਅ:"। [2]ਸਾਢੇ ਤਿੰਨ ਦਾ ਦਾ ਪਹਾੜਾ (ਊਂਠਾ), ਤੇ ਇਸੇ ਤਰ੍ਹਾਂ ਸਾਢੇ ਚਾਰ ਦਾ ਪਹਾੜਾ ਢੌਂਚਾ ਅਖਵਾਂਦਾ ਹੈ। [3]ਅਰਥਾਤ–ਪੌਂਚਾ। ਸਾਢੇ ਪੰਜ ਦਾ ਪਹਾੜਾ। [4]ਇਥੋਂ ਤਕ। [5]ਅਸਲ ਪਾਠ ਇਨ੍ਹਾਂ ਤੁਕਾਂ ਦਾ ਇਉਂ ਹੈ–

"ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ ਰਹਾਉ॥" [ਸ੍ਰੀ ਰਾਗੁ ਮਹਲੁ ੧–੬

[6]ਬੇਅਰਥ। ਫ਼ਜ਼ੂਲ। [7]ਸੰਗ। ਸਾਥ। ਨਾਲ। [8]ਸਿਆਹੀ। [9]ਪ੍ਰੇਮ-ਭਾਵ।

ਥੀ ਇਸੁ ਜੀਵ ਕਾ ਉਧਾਰੁ ਹੈ। ਅਪਾਰੁ ਪਰਮੇਸੁਰੁ ਤਿਸ ਕੀ ਅਪਾਰ ਸੋਭਾ ਜਿ ਸੁਣੈ ਲਿਖੈ ਗਾਵੈ ਧਿਆਵੈ ਤਿਸੁ ਕੀ ਪਰਮਗਤਿ[1] ਹੋਇ। ਰੇ ਪੰਡਿਤਾ ! ਜਿ ਤੂ ਏਹੁ ਜਾਣਦਾ ਹੈਂ ਤਾਂ ਅਸਾਂ ਨੂੰ ਭੀ ਪੜਾਇ। ਅਰ ਜਿ ਤੂ ਨਾਹੀ ਜਾਣਦਾ ਤਾਂ ਅਸਾਂ ਪਾਸਹੁ ਸੁਣਿ ਕਰਿ ਸਿਖੁ ਪੜੁ ਗਾਉ ਕਮਾਉ ਜਿ ਤੇਰੇ ਜਨਮ ਕਾ ਫਾਹਾ ਕਟੀਐ। ਜੇ ਤੂੰ ਪੜਿਆ ਹੈ ਤਾਂ ਏਹੀ ਲੇਖਾ ਤੂੰ ਪੜੁ ਸਿਖ ਅਰੁ ਕਮਾਉ। ਅਨੂਪ ਜਾ ਕੀ ਸੋਭਾ, ਜਿ ਤੂੰ ਪੜਤਾ ਹੈ ਤਉ ਏਹੀ ਸੋਭਾ ਤੂੰ ਪੜੁ, ਜਿਤੁ ਪੜਿਐ ਤੇਰਾ ਜਹਾ ਲੇਖਾ ਮੰਗੀਐ ਤਹਾਂ ਤੇਰੈ ਹਥਿ ਸਿਮਰਣ ਕਾ ਨੀਸਾਣੁ ਹੋਇਗਾ। ਤੁਝਿ ਪਾਸ ਤੇ ਲੇਖਾ ਕੋਈ ਨ ਮੰਗੈਗਾ। ਏਹੁ ਜਿ ਸਿਮਰਣੁ ਈਹਾ ਸਿਮਰੀਤਾ ਹੈ। ਸਿ ਏਹੁ ਦਰਗਹ ਕਾ ਨੀਸਾਣ ਹੈ। ਜੇ ਤਉ ਦਰਗਾਹ ਮਹਿ ਛੁਟਿਆ ਚਾਹਦਾ ਹੈ ਤਾਂ ਤੂੰ ਲੇਖਾ ਏਹੀ ਪੜੁ ਅਰੁ ਸਿਖੁ"। ਤਬ ਪੰਡਿਤ ਕਹਿਆ ਜਿ, "ਜੀ, ਈਹਾਂ ਪਰਮੇਸੁਰ ਕਾ ਨਾਮੁ ਜੇ ਕੋਈ ਲੇਗਾ ਤਿਸੁ ਕੰਉ ਆਗੈ ਕਿਆ ਫਲੁ ਹੋਇਗਾ"? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੰਡਿਤਾ ! ਨਾਮੁ ਸਿਮਰਣੇ ਕਾ ਏਹੁ ਗੁਣੁ ਹੈ:–

> ਅਗੈ ਮਿਲਨਿ ਵਡਿਆਈਆਂ ਸਦਾ ਖੁਸੀਆਂ ਸਦਾ ਮਨਿ ਚਾਉ।
> ਤਿਨ ਮੁਖਿ ਟਿਕੇ ਉਜਲੇ ਜਿਨ ਮੁਖਿ ਸਚਾ ਨਾਉ।
> ਕਰਮੁ ਹੋਵੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ[2] ॥ ੨ ॥

ਤਿਸੁ ਕਾ ਪ੍ਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੰਡਿਤਾ ! ਏਸੁ ਨਾਮ ਪਰਮੇਸੁਰ ਕੇ ਸਿਮਰਣ ਕਾ ਏਹੁ ਗੁਣੁ ਹੈ। ਜੋ ਅਗੈ ਏਸੁ ਕੰਉ ਵਡਿਆਈ ਮਿਲੈਗੀ, ਏਸੁ ਕੰਉ ਬੈਕੁੰਠ ਮਹਿ ਘਰਿ ਮਹਲਿ ਮਿਲਹਿਗੇ। ਜਹਾ ਸਦਾ ਸਰਬਦਾ ਚਾਉ ਤਮਾਸੇ ਕਰੈਗਾ। ਅਨੇਕ ਰੰਗ ਭੋਗ ਸੁਖ ਪਾਵੈਗਾ। ਜਿਉ ਐਥੈ ਕੋਈ ਰਾਜਾ ਕਰਿ ਟਿਕੀਤਾ[3] ਹੈ ਤਿਉ ਅਗੈ ਦਰਗਹ ਮਹਿ ਰਾਜਾ ਸੋਈ ਟਿਕੀਐਗਾ ਜਿਸੁ ਈਹਾ ਸ_ ਨਾਮੁ ਸਿਮਰਿਆ ਹੋਇਗਾ। ਜਿਸ ਕੈ ਮਥੈ ਕਰਮੁ ਹੋਇਗਾ ਤਿਸ ਹੀ ਕੰਉ ਨਾਮੁ ਪ੍ਰਾਪਤਿ ਹੋਇਗਾ। ਅਰੁ ਜਿ ਗਲਾਂ ਕੀਆਂ ਬਾਤਾਂ ਹੈ ਸਿ ਗਲੀ ਗਲਾ ਹੈ, ਗਲਾਂ ਕੀ ਬਾਤਾ ਝੂਠੁ ਹੈ। ਗਲੀ ਕਿਛੁ ਨਾਹੀ ਪਾਈਤਾ। ਪਾਵੈ ਸੋਈ ਜਿਸੁ ਕਉ ਮਿਹਰ ਪਰਮੇਸੁਰ ਕੀ ਹੋਇ। ਸੋਈ ਹੀ ਏਹੁ ਨਾਮੁ ਪਾਵੈ"। ਬੋਲੋ ਭਾਈ ਜੀ ਵਾਹਿਗੁਰੂ। ਨਾਮ ਕਾ ਦਾਤਾ। ਤਬ ਪੰਡਿਤ ਕਹਿਆ ਜਿ, "ਜੀ, ਏਕਿ ਪਰਮੇਸੁਰ ਕਾ ਨਾਮੁ ਸਿਮਰਤੇ ਹੈ ਉਨ ਕੰਉ ਕੋਈ ਨਾਹੀ ਜਾਨਤਾ ਮਾਨਤਾ। ਅਰੁ ਉਨ ਕੰਉ ਰੋਟੀ ਕਪੜਾ ਜੁੜਿ ਨਾਹੀ ਆਵਤਾ। ਅਰੁ ਓਇ ਮੰਗਤੇ ਭੀ ਫਿਰਤੇ ਹੈ। ਅਰੁ ਇਕਿ ਪਾਤਸਾਹੀ ਹੀ ਕਰਤੇ ਹੈ। ਪਰਮੇਸੁਰ ਕਉ ਕਬਹੂ ਯਾਦਿ ਭੀ ਨਾਹੀ ਲੇ ਆਵਤੇ ਅਰੁ ਬੁਰਿਆਈ ਹੀ ਕਰਤੇ ਹੈ। ਦਿਖਾ ਜੀ, ਉਨਹੁ ਕਵਨੁ ਪੁੰਨ ਤੇ ਪਾਈ ਏਹੁ ਬਾਤਾ। ਪਾਤਸਾਹੀ ਕਰਤੇ ਹੈ ਅਰੁ ਪਰਮੇਸੁਰ ਕੰਉ ਨ ਸਿਮਰਹਿ ਪਾਪਾ ਹੀ ਮਹਿ ਰਹਹਿ ਉਨ ਕੀ ਕਵਨੁ ਸੇਵਾ ਕਵਨੁ ਧਰਮੁ ਫਲਿਆ ਜੇ ਉਨਹੁ ਏਹੁ ਬਾਤ ਪਾਈ। ਅਰੁ ਜਿ ਪਰਮੇਸੁਰੁ ਸਿਮਰਹਿ, ਪਾਪ ਨ ਕਰਹਿ ਉਨ ਕੰਉ ਰੋਟੀ ਕਪੜਾ ਜੁੜਿ ਨ ਆਵੈ ਕਬਹੂੰ; ਉਨ ਕਉ ਕਵਨੁ ਪਾਪ ਕਰਿ ਇਵ ਹੂਆ ?" ਬੋਲਹੁ ਸਗਲੇ ਰਾਮੁ ! ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੈ ਭਲੀ ਕਹੀ। ਪਣੁ ਤੂ ਸੁਣਿ ਹੋ ਪਰਮੇਸੁਰ ਕੇ ਪਿਆਰੇ ਪੰਡਿਤ ਜੀ !:–

> ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥
> ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰਿ ॥
> ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥"

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਸੁਆਮੀ ਪੰਡਿਤਾ ! ਇਕਿ ਪਰਮੇਸੁਰ ਕੇ

---

[1]ਮੁਕਤੀ। [2]ਇਨ੍ਹਾਂ ਤੁਕਾਂ ਦਾ ਅਸਲ ਪਾਠ ਇਉਂ ਹੈ:–

"ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥ ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥ ਕਰਮਿ ਮਿਲੈ ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥੨॥ [ਸ੍ਰੀ ਰਾਗੁ ਮਃ ੧–੬

[3]ਟਿੱਕੀਂਦਾ। ਨਿਯਤ ਕਰੀਂਦਾ।

ਭੇਜੇ ਆਵਤੇ ਹੈ ਜੀਵ, ਸੁ ਕੈਸੇ ਕੈਸੇ ਆਵਤੇ ਹੈ । ਅਰੁ ਇਕਿ ਹੁਕਮਿ ਸਾਥਿ ਉਠਿ ਜਾਤੇ ਹੈ । ਸੋ ਕੈਸੇ ਕੈਸ ਆਵਤੇ ਜਾਤੇ ਹੈ ? ਇਕਿ ਸਾਹ ਇਕਿ ਪਾਤਸਾਹ । ਇਕ ਰੰਕ[1] । ਇਕਿ ਰਾਵ[2] ਹੈ । ਇਕਨਹੁ ਕੇ ਵਡੇ ਦਰਿਬਾਰਿ ਹੈ । ਇਕਿ ਉਨਹੁ ਦਰਬਾਰਹੁ ਆਗੈ ਭੀਖਿਆ ਮੰਗਤੇ ਹੈ ਖੜੇ । ਇਕਨਾ ਕੰਉ ਭੀਖ ਪੜਤੀ ਹੈ ਇਕਨਹੁ ਕੰਉ ਪੜਤੀ ਨਹੀ । ਪਣੁ ਪੰਡਿਤਾ ! ਜਦਿ ਓਹਿ ਅਗੈ ਜਾਹਿਗੇ ਜਿਨਹੁ ਰਾਜੁ ਕੀਆ ਹੈ ਸੁਖੀ ਰਹਤੇ ਹੈ, ਸੁਖ ਹੀ ਕੇ ਦਿਨਿ ਕਟਤੇ ਹੈ, ਮਨ ਚਿੰਦਿਆ[3] ਪਾਵਤੇ ਹੈ । ਅਰੁ ਪਰਮੇਸੁਰ ਕੰਉ ਨਾਹੀ ਸਿਮਰਤੇ, ਤਿਨ ਕਉ ਐਸੀ ਸਜਾਇ ਮਿਲੈਗੀ ਦਰਗਾਹ ਮਹਿ ਜੈਸੀ ਕਪੜੇ ਕਉਂ ਧੋਬੀ ਸਜਾਇ ਦੇਤਾ ਹੈ । ਜੈਸੀ ਤਿਲਾਂ ਕਉ ਸਜਾਇ ਤੇਲੀ ਦੇਤਾ ਹੈ । ਜੈਸੀ ਦਾਣੇ ਕੰਉ ਸਜਾਇ ਚਕੀ ਦੇਤੀ ਹੈ ਐਸੀ ਓਹਿ ਸਜਾਇ ਦਰਗਹਿ ਮਹਿ ਪਾਵਹਿਗੇ । ਅਰੁ ਜੋ ਗਰੀਬ ਹੈ, ਰੰਕ ਹੈ, ਭੀਖ ਮੰਗਿ ਖਾਤੇ ਹੈ ਅਰੁ ਪਰਮੇਸੁਰ ਜੀ ਕਾ ਨਾਮੁ ਲੇਤੇ ਹੈ ਉਨ ਕੰਉ ਦਰਗਹ ਮਹਿ ਵਡਿਆਈ ਮਿਲੈਗੀ ਅਰੁ ਹੋਇਗੀ" । ਬੋਲਹੁ ਭਾਈ ਜੀ ਵਾਹੁਗੁਰੂ । ਤਬ ਬਹੁੜਿ ਉਨਿ ਪੰਡਿਤ ਕਹਿਆ ਜਿ, "ਏ ਨਾਨਕ ! ਤੁਮਿ ਜਿ ਏਸੁ ਸੈਸਾਰ ਮਹਿ ਰਹਤੇ ਹਉ ਜਿ ਤੁਮਹੁ ਏਸੁ ਸੈਸਾਰ ਸਾਥਿ ਅਸਨੇਹੁ ਹੈ ਕਿ ਨਾਹੀ ? ਕਿਛੁ ਸੈਸਾਰ ਕਾ ਸੁਖ, ਬਿਲਾਸ, ਇਸਤ੍ਰੀ, ਰਸ, ਪੁਤ੍ਰ ਹੇਤੁ, ਧਨ, ਜੋਬਨ ਕਾ ਰੰਗ, ਰਾਜ ਪਾਟ ਕਾ ਸੁਖੁ ਤਉ ਭੁੰਚਹੁ । ਜਬ ਬਿਰਧਿ ਰੂਪਿ ਹੋਵਹੁਗੇ ਤਬ ਇਨਾ ਬਾਤਾ ਕਾ ਨਾਮੁ ਲੀਜੀਅਹੁ । ਤੁਮ ਤਉ ਅਜਹੂ[4] ਬਾਲਕ ਸਰੂਪੁ ਹਉ, ਤੁਮਹੁ ਇਨਾ ਬਾਤਾ ਸੰਉ ਕਿਆ । ਕਿਉ ਜੇ ਤੁਮ ਇਤਨੀਕ ਬਾਤ ਕਰਹੁ, ਤੁਮਰੀ ਦੇਹੀ ਸੁਖੀ ਰਹੈ, ਅਨੰਦ ਮਹਿ ਹੋਇ ਤੇਰੀ ਦੇਹੀ । ਇਬ ਹੀ ਤੇਰੀ ਕਹਾ ਓੜਿ[5] ਹੈ ਜੇ ਤੁਮ ਇਬਹੀ ਜਨਮ ਹੀ ਤੇ ਏਹਿ ਬਾਤਾ ਕਰਤੇ ਹਉ । ਤੁਮ ਅਜਹੂ ਬਾਲਕ ਸਰੂਪ ਹਉ ਏਹੁ ਮਤੁ ਕਰਹੁ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

"ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥੬॥[6]"

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੰਡਿਤਾ ! ਜੇ ਪਰਮੇਸੁਰ ਕੇ ਭੈ ਕਰਿ ਕਰਿ ਦੇਹੀ ਛਿਜੈ । ਤਉ ਉਸੁ ਦੇਹੀ ਕੰਉ ਕਾਲੁ ਬਿਆਪਿ ਨ ਸੰਕੈ । ਓਹੁ ਅਕਾਲ ਮੂਰਤਿ ਹੋਇ । ਭਾਵੈ ਤੈਸਾ ਜੀਉ ਹੋਇ ਭਾਵੈ ਨੀਚੁ ਭਾਵੈ ਊਚੁ, ਕਾਲ ਕਾ ਸਹੰਸਾ[7] ਕੋਈ ਨਾਹੀ । ਅਰੁ ਖਾਨੁ ਹੋਇ ਭਾਵੈ ਖਵੀਨੁ[8] ਹੋਇ, ਸਾਹੁ ਹੋਇ, ਪਾਤਸਾਹੁ ਹੋਇ, ਜਿਨ ਕੰਉ ਪਰਮੇਸੁਰ ਕਾ ਭਉ ਨਾਹੀ ਓਹਿ ਖਾਕੁ ਹੋਇ ਜਾਹਿਗੇ, ਨਰਕ ਪਾਤੀ ਹੋਹਿਗੇ । ਅਰੁ ਕਾਲੁ ਕੈ ਬਸਿ ਭੀ ਹੋਹਿਗੇ । ਮਰਿ ਮਰਿ ਨਰਕ ਜੋਨਿ ਮਹਿ ਆਵਹਿਗੇ । ਜਨਮਿ ਜਨਮਿ ਨਰਕੁ ਭੁੰਚਹਿਗੇ, ਜਿਨ ਕੰਉ ਪਰਮੇਸੁਰ ਜੀ ਕਾ ਨਾਮੁ ਨਾਹੀ ਤੇ ਕਿਛੁ ਨਾਹੀ । ਈਹਾ ਰਹਣਾ ਕਿਸੀ ਹੈ ਨਾਹੀ, ਜਿ ਰਾਜ ਜੋਬਨੁ ਧਨੁ ਇਸਤ੍ਰੀ ਸੰਉ ਨੇਹੁ ਲਗਾਈਐ । ਧਨੁ ਜੋਬਨੁ ਪੁਤ੍ਰ ਸੰਉ ਨੇਹੁ ਲਗਾਈਐ । ਜਬ ਇਸੁ ਜੀਵ ਉਠੀ ਚਲਣਾ ਹੈ ਤਬ ਇਸੁ ਕੂੜ ਸੰਉ ਅਸਨੇਹੁ[9] ਕਿਆ ਲਗਾਈਐ । ਏਹੁ ਸਭੁ ਕੂੜੁ ਵਸਤੁ ਕਿਸੁ ਕਾਮਿ ਹੈ । ਝੂਠ ਕੀ ਵਸਤੁ ਹੈ ਸਭੁ ਝੂਠੁ ਹੋਇ ਜਾਤੀ ਹੈ, ਸਚਾ ਪਰਮੇਸੁਰੁ ਹੈ । ਜਿਸੁ ਕੈ ਨੇਹਿ ਈਹਾ ਸੁਖੀ ਆਗੈ ਪਰਮਗਤਿ । ਏਸੁ ਕੀ ਪ੍ਰੀਤਿ ਅਸਨੇਹੁ ਪਰਮੇਸੁਰ ਹੀ ਸੰਉ ਚਾਹੀਤਾ ਹੈ । ਭਉ ਏਸੁ ਕੰਉ ਪਰਮੇਸੁਰ ਕਾ ਚਾਹੀਤਾ ਹੈ । ਅਵਰੁ ਭਉ, ਅਵਰੁ ਪ੍ਰੀਤਿ ਸਭੁ ਝੂਠੁ ਹੈ । ਜਬ ਓਹਿ ਜਾਣੈ ਤਬ ਏਸ ਕਉ ਕਿਆ ਅਸਨੇਹੁ ਹੈ । ਜਿਨਿ ਪਰਮੇਸੁਰ ਖਾਨ ਸੁਲਤਾਨ ਮਾਰਿ ਖਾਕੁ ਕੀਏ, ਜਿਨ ਕੈ ਡਰਿ ਪ੍ਰਿਥਮੀ ਡਰਤੀ ਹੈ ਤੇ ਖਾਕੁ ਦਰਿ ਖਾਕੁ ਹੂਏ । ਦਿਖਾ ਹੰਉ ਕਿਉਕਰਿ ਉਸੁ ਸਾਹਿਬ ਕਾ ਭਉ ਨ ਕਰਉਂ । ਜਿਸੁ ਜੀਉ ਲੈਣਾ ਹੈ ਚਾਹੀਐ ਜੇ ਉਸੇ ਹੀ ਸਾਥਿ ਨੇਹੁ ਹੋਇ । ਜਿਸੁ ਮਰਣਾ ਹੈ ਤਿਸੁ ਸੰਉ ਅਸਨੇਹੁ ਕਿਆ ਕਰੀਐ, ਕੂੜਾ ਅਸਨੇਹੁ ਕਿਸੁ ਸਾਥਿ ਲਗਾਈਐ । ਜਬ ਉਠੀ ਚਲਣਾ ਹੈ ਪੁਤ੍ਰ ਕਲਤ੍ਰ[10] ਰਾਜ ਪਾਟ ਧਨੁ ਜੋਬਨੁ

---

[1]ਗ਼ਰੀਬ । [2]ਰਾਜੇ ਜਾਂ ਰਈਸ । [3]ਮਨ ਇੱਛਤ ਫਲ । [4]ਅਜੇ । ਹਾਲੇ । ਇਸ ਸਮੇਂ । [5]ਅੰਤ । [6]ਸਿਰੀ ਰਾਗ ਮਹਲਾ ੧ । [7]ਸੰਸਾ । ਫ਼ਿਕਰ । [8]ਖ਼ਾਨੀਨ । ਖ਼ਾਨ ਦਾ ਬਹੁਵਚਨ । 'ਖਾਨ' ਤੁਰਕਸਤਾਨ ਦੇ ਸ਼ਾਹਾਂ ਦਾ ਲਕਬ ਸੀ, ਹੁਣ ਅਮੀਰਾਂ ਦਾ ਹੈ । [9]ਸਨੇਹ । ਪ੍ਰੇਮ । [10]ਇਸਤ੍ਰੀ

ਦੇਹੀ ਸਿਉ ਕਿਆ ਅਸਨੇਹੁ ਲਗਾਈਐ ਜਾ ਸਭੁ ਕਿਛੁ ਛੋਡਿ ਜਾਣਾ ਹੈ। ਅਸਨੇਹੁ ਸੋਈ ਜਿ ਪਰਮੇਸੁਰ ਜੀ ਸੰਉ ਕੀਜੀਐ"। ਤਬ ਪਾਂਧੇ ਨਮਸਕਾਰੁ ਕੀਆ ਜਿ, "ਜੀ, ਕਿਸੀ ਕਾ ਕੋਈ ਗੁਰੂ ਹੈ, ਹਮਾਰਾ ਤੂਹੀ ਗੁਰੂ ਹੈ, ਜਿਸੁ ਕਉ ਏਹੁ ਬੁਧਿ ਆਈ ਹੈ। ਜਿਉ ਤੇਰਾ ਹੁਕਮੁ ਹੈ ਤਿਉ ਤੂੰ ਚਲਾਉ"। ਬਾਹਾਨਾ[1] ਪਾਂਧੇ ਕਾ ਹੂਆ, ਬਾਬੇ ਨਾਨਕ ਕੰਉ ਸਭੁ ਬਾਤ ਕੀ ਗੰਮਿ ਥੀ[2], ਓਹੁ ਪੂਰਨ ਪੁਰਖੁ ਅਵਤਾਰੁ ਥਾ। ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸ਼ਤਿਗੁਰੂ।

**ਸਲੋਕੁ ॥**

ਬਲਪਨ ਜੋਬਨ ਬਿਰਧਿ ਜਿਨਿ ਜਪਿਆ ਕਰਤਾਰੁ।
ਨਾਨਕ ਦਾਸਿ ਤਿਨਾ ਜਨਹੁ ਕੀ ਨਿਤ ਚਾਹਉ ਪਗ ਛਾਰੁ[3] ॥੧॥

ਬੋਲਹੁ ਭਾਈ ਜੀ ਵਾਹਿਗੁਰੂ, ਧੰਨੁ ਗੁਰੂ, ਸਤਿਗੁਰੂ ਜਿਸੁ ਕੈ ਪ੍ਰਸਾਦਿ ਰਾਮ ਨਾਮ ਸਿਉ ਪ੍ਰੀਤਿ ਲਾਗੈ, ਪਰਮੇਸੁਰ ਸਿਉ ਮਿਲੈ, ਸੋ ਧੰਨੁ ਗੁਰੂ ਬਾਬਾ ਨਾਨਕ, ਵਾਹਗੁਰੁ ਬਾਬਾ ਨਾਨਕੁ। ਗੁਰੂ ਗੁਰੂ ਗੁਰੂ ਵਾਹੁ ਜੀ, ਤੂ ਵਾਹ ਜੀ, ਤੂ ਵਾਹੁ ਵਾਹੁ, ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੫ ॥

# ਬਾਲ-ਲੀਲਾ ਤੇ ਮੁੱਲਾਂ ਪਾਸ ਪੜ੍ਹਨਾ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ।

ਜਬ ਗੁਰੂ ਬਾਬਾ ਨਾਨਕ ਜੀ ਅਠਾ ਬਰਸਾ ਕਾ ਹੂਆ ਤਬ ਬਾਲਕਾ ਸਾਥਿ ਖੇਲੈ। ਦਸ ਬੀਸ ਬਾਲਕ ਸਾਥਿ ਹੋਇ, ਤਿਨਹੁ ਸਾਥਿ ਪਰਮੇਸੁਰ ਹੀ ਕੀਆ ਬਾਤਾ ਕਥਾ ਬਾਰਤਾ ਕਰੈ। ਉਨ ਕਾ ਅਭਿਆਸੁ ਭੀ ਇਹੀ ਬਾਤ ਪਰਮੇਸੁਰ ਹੀ ਕੀ ਸੁਨਣੈ ਕੰਉ ਜੀਉ ਹੋਇ, ਹੋਰੁ ਕਾਈ ਬਾਤ ਚਲਾਵਹਿ ਨਾਹੀ। ਜਿ ਸਾਖੀ ਕਹਾਂਨੀ ਗੁਰੂ ਬਾਬਾ ਨਾਨਕੁ ਜੀ ਕਰੈ ਸਾ ਪਰਮੇਸੁਰ ਹੀ ਕੀ ਕਰੈ। ਓਹਿ ਜਿ ਸੰਗਿ ਬਾਲਕ ਹੋਹਿ ਗੁਰੂ ਬਾਬੇ ਨਾਨਕ ਜੀ ਕੈ ਸਿ ਏਈ ਗੋਬਿੰਦ ਹੀ ਕੀਆਂ ਕਥਾ ਸੁਨਿਆ ਕਰਹਿ। ਓਹਿ ਬਾਲਕ ਕੋਈ ਪੰਚ ਬਰਸ ਕਾ, ਕੋਈ ਸਾਤ ਬਰਸਿ ਕਾ, ਕੋਈ ਆਠ ਬਰਸ ਕਾ, ਓਹਿ ਬਾਲਕ ਦਿਨੁ ਰਾਤਿ ਗੁਰੂ ਬਾਬੇ ਨਾਨਕ ਜੀ ਹੀ ਕੈ ਮਗਰਿ ਲਾਗੇ ਫਿਰਹਿ। ਉਨ ਕਾ ਜੀਉ ਗੁਰੂ ਬਾਬੇ ਨਾਨਕ ਹੀ ਸਾਥਿ; ਨ ਉਨਹੁ ਖਾਣੈ ਕੀ ਨ ਉਨਹੁ ਪੀਣੈ ਕੀ[4]। ਬਾਬੇ ਹੀ ਸਾਥਿ ਉਨ ਕੀ ਪ੍ਰੀਤਿ। ਜੇ ਮਾਤਾ ਪਿਤਾ ਧਿਙਾਂਣੈ ਹੀ ਉਨ ਕੰਉ ਲੇ ਜ ਇ, ਖਲਾਵੈ ਤਉ ਖਾਹਿ। ਨਾਤਰ ਖਾਣ ਪੀਣ ਕੀ ਚਿੰਤਾ ਕਾਈ ਨ ਕਰਹਿ, ਸਭ ਪਰਮੇਸੁਰ ਕਾ ਨਾਮੁ ਲੇਹਿ। ਪਣੁ ਬਾਲਕ ਖੇਲਣੈ ਭਾਇ ਖੇਲਨਿ। ਖੇਲਣੈ ਕੈ ਸੁਭਾਇ ਖਾਣਾ ਬਿਸਰਿ ਜਾਇ। ਬਾਬੇ ਨਾਨਕ ਕੀ ਪ੍ਰੀਤਿ। ਤਬ ਗੁਰੂ ਬਾਬੇ ਨਾਨਕ ਜੀ ਕੰਉ ਦਾਦੇ ਕਾਲੂ ਮੁਸਲਮਾਨੀ[5] ਪੜਾਵਣੈ ਕੀ ਮਨਸਾ ਕਰੀ ਜਿ ਨਾਨਕ ਕੰਉ ਤੋਰਕੀ[6] ਪੜਾਵਉ। ਤਬ ਦਾਦੇ ਕਾਲੂ ਮਕਦੂਮੁ[7] ਸਦਾਇ ਕਰਿ ਕਹਿਆ ਜਿ, "ਮੁਲਾ ਜੀ! ਨਾਨਕ ਕੈ ਤਾਈ ਤੂ ਪੜਾਇ"। ਤਬ ਮੁਲਾ ਕਹਿਆ ਜਿ, "ਹਾਂ ਜੀ, ਭਲਾ ਹੋਵੈ ਸਬਾਹੁ[8] ਬੁਧਵਾਰੁ ਹੈ ਤੁਸੀ ਨਾਨਕੁ ਮੇਰੈ ਹਵਾਲੈ ਕਰਹੁ, ਨਾਨਕ ਕਉ ਮੈ ਖਿਜਮਤਿ[9] ਕਰੇਸਾਂ। ਤੁਸਾਡੇ ਦਰ ਅਜੈ ਮਕਤੂਮੁ[10] ਹੈ, ਸੁਬਾਹ ਆਵਹੁ ਜੇਹੀ ਅਸਾਡੀ ਪੜਾਵਣੈ ਦੀ ਖਿਜਮਤਿ ਹੋਸੀ ਤੇਹੀ ਕਰੇਸਾ ਹੇ। ਜੇ ਖੁਦਾਇ ਭਾਵੈ ਏਹੁ ਤੈਡਾ ਬੇਟਾ ਵਲੀ ਖੁਦਾਇ ਦਾ ਹੈ ਝਬ

---

[1]ਬਹਾਨਾ। [2]ਪਹੁੰਚ। ਜਾਣਕਾਰੀ। [3]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ।
[4]ਅਰਥਾਤ–ਨਾ ਉਨ੍ਹਾਂ ਨੂੰ ਖਾਣ ਦਾ ਫ਼ਿਕਰ ਤੇ ਨਾ ਪੀਣ ਦਾ। [5]ਭਾਵ ਅਰਬੀ-ਫ਼ਾਰਸੀ। ਪੁਰਾਤਨ ਜਨਮ ਸਾਖੀ ਵਿਚ ਤੋਰਕੀ ਲਿਖਿਆ ਹੈ। ਵੇਖੋ ਸਾਖੀ ਤੀਜੀ ਪੁਰਾਤਨ ਜਨਮ ਸਾਖੀ, ਖਾਲਸਾ ਸਮਾਚਾਰ, ੧੯੪੯, ਪੰਨਾ ੭। [6]ਅਰਥਾਤ–ਤੁਰਕਾਂ (ਮੁਗ਼ਲ ਹਾਕਮਾਂ) ਦੀ ਬੋਲੀ, ਫ਼ਾਰਸੀ। [7]ਮਖ਼ਦੂਮ, ਭਾਵ-ਉਸਤਾਦ, ਮੁੱਲਾਂ। [8]ਸੁਬਹ। ਸਵੇਰੇ, ਭਾਵ ਕੱਲ (ਪ੍ਰਾਤਾ ਕਾਲ)। [9]ਖ਼ਿਦਮਤ। ਸੇਵਾ। [10]ਖ਼ਿਦਮਤਗਾਰ, ਭਾਵ–ਦਾਸ।

ਹੀ ਪੜਿ ਵੈਸੀ[1] । ਐਨਿਸਾਲਾਹਤਾਲਹ[2] ਅਸੀ ਏਸ ਦੇ ਪੜ੍ਹਾਵਣੇ ਨੋ ਤਕਸੀਰ ਨ ਕਰੇਸਾ ਹੇ। ਸੁਬਾਹ ਮਰਦਾਂ[3] ਮੈ ਤਖਤੀ ਲਿਖ ਦੇਸਾ ਅਲਫ ਬੇ ਦੀ" । ਮੁਲਾ ਆਖਦੋ ਵਿਦਾ ਹੋਇਆ । ਸੁਬਾਹ ਜਬ ਹੋਈ ਤਬ ਤਖਤੀ ਲੇ ਕਰਿ ਦਾਦਾ ਕਾਲੂ ਗੁਰੂ ਬਾਬੇ ਨਾਨਕ ਕੈ ਤਾਈ ਮੁਲਾ ਪਾਸਿ ਲੈ ਗੈਆ । ਮੁਲਾ ਕਤੇਬ[4] ਵਾਚਿ ਦੇਖੀ ਜਿ ਅਜੁ ਭਲਾ ਰੋਜੁ ਹੈ। ਬੁਧਵਾਰ ਕੈ ਦਿਨਿ ਮੁਲਾ ਤਖਤੀ ਲਿਖਿ ਦਿਤੀ। ਰੁਪਯਾ ਭੇਟ ਮੁਲਾ ਨੋ ਮਿਲਿਆ। ਬਾਬਾ ਨਾਨਕੁ ਜੀ ਤੋਰਕੀ[5] ਪੜਣੈ ਪਾਇਆ, ਤੋਰਕੀ ਦਾਦੇ ਕਾਲੂ ਪਾਇਆ । ਜਬ ਗੁਰੂ ਬਾਬਾ ਨਾਨਕੁ ਜੀ ਪੜਣੈ ਪਇਆ ਤੋਰਕੀ ਤਬ ਉਨਹੁ ਬਾਲਕਹੁ ਨ੍ਰਿਆ ਕਿ ਨਾਨਕ ਜੀ ਪੜ੍ਹਨੇ ਪਇਆ ਹੈ, ਓਹਿ ਸਭਿ ਬਾਬੇ ਨਾਨਕ ਦੀ ਮੁਹਬਤਿ ਦੇ ਲੀਤੇ ਸਭਿ ਤੋਰਕੀ ਲਗੇ ਪੜ੍ਹਣੈ। ਅਲਫੁ ਬੇ ਤੇ ਸੇ ਜੀਮੁ ਹੇ ਖੇ ਦਾਲੁ ਜ਼ਾਲੁ ਰੇ ਜੇ ਸੀਨੁ ਸ਼ੀਨੁ ਸੁਆਦੁ ਜੁਆਦੁ ਤੁਏ ਜੁਏ ਐਨੁ ਗੈਨੁ ਫੇ ਕਾਫੁ ਕਾਫੁ ਲਾਮੁ ਮੀਮੁ ਨੂਨ ਵਾਉ ਹੇ ਲਾਮੁ ਹਮਜਾ ਅਲਫੁ ਯੇ[6] ।੧। ਤਬ ਏਹੁ ਤਖਤੀ ਪਹਿਲੀ ਗੁਰੂ ਬਾਬਾ ਨਾਨਕੁ ਜੀ ਲਾਗਾ ਪੜਣੈ। ਜੋ ਕਿਛੁ ਮੁਲਾ ਆਖੈ ਏਕ ਬਾਰਿ ਸੋ ਗੁਰੂ ਬਾਬਾ ਹਰਫੁ ਜਬਤਿ ਕਰਿ ਲਏ[7] । ਜਿਤੁ ਸੰਨਤਿ[8] ਮੁਲਾਂ ਤਖਤੀ ਲਿਖਿ ਪੜਿ ਸੁਣਾਏ ਤਿਤੈ ਸੰਨਤਿ ਗੁਰੂ ਬਾਬਾ ਨਾਨਕੁ ਜੀ ਤਖਤੀ ਜਬਤਿ ਕਰਿ ਲਏ। ਮੁਲਾਂ ਭੀ ਹੈਰਾਨੁ ਹੋਇ ਗਇਆ ਜੋ ਸੁਬਹਾਨ ਰੱਬਲਿ ਆਲਮੀਨ[9] ਤੋਰਕੀ ਦਾ ਪੜਣਾ ਅਰੁ ਇਕੇਰਾਂ ਹੀ ਹੰਉ ਏਸ ਕੈ ਤਾਂਈ ਕਹਦਾ ਹਾਂ ਸੋ ਕਿਤਾਬਤਿ[10] ਖਤੁ ਜਬਤਿ ਕਰਦਾ ਹੈ, ਏਹੁ ਕੋਈ ਵਲੀ ਹੈ ਜਿ ਇਕੇਰਾ ਦਾ ਆਖਿਆ ਹਰਫੁ ਚਟਕਦੇ ਸਿਖਿ ਲੈਂਦਾ ਹੈ। ਤਬ ਮੁਲਾਂ ਹੈਰਾਨੁ ਹੋਇ ਕਰਿ ਕਹਿਆ ਜੋ, "ਸੁਬਹਾਨ ਯਾ ਰੱਬਲਿ ਆਲਮੀਨ ! ਏਹਾ ਫਹਮੁ[11] ਮੈ ਕਿਸੈ ਕਾ ਨਾਹੀ ਦੇਖਿਆ। ਇਸੁ ਦੈ ਤਾਂਈ ਵਡੀ ਇਨਾਇਤਿ[12] ਰਬੁਲਿ ਆਲਮੀਨ ਦੀ ਹੈ, ਨਾਨਕ ਜੀ ਦੈ ਤਾਈ ਜਿ ਇਸੁ ਜਹਾਨ ਵਿਚਿ ਇਉ ਕੋਈ ਨਾਹੀ ਪੜਿ ਸਕਦਾ ਜੋ ਸੁਣਿ ਕਰਿ ਜਬਤਿ ਕਰ ਲਏ। ਏਹੁ ਕੋਈ ਵਲੀ ਹੈ ਜਿ ਸੁਣਿੰਦਿਆਂ ਸਾਰ ਜਬਤਿ ਕਰਿ ਲੈਦਾ ਹੈ" । ਕਿਤਨਿਆਂ ਕਿ ਦਿਨਾਂ ਵਿਚਿ ਗੁਰੂ ਬਾਬਾ ਨਾਨਕੁ ਦਫਤਰ ਦਾ ਹਸੇਬੁ, ਜਮਾ-ਖ਼ਰਚ, ਵਾਸਲ[13] ਜਿਤਨਾ ਸਾ ਸਭੁ ਮੁਲਾਂ ਤੇ ਸਿਖਿ ਲੀਆ । ਜਹਾਨੁ ਹੈਰਾਨੁ ਹੋਇ ਰਹਿਆ ਜਿ, "ਭਾਈ ਬਹੁਤੁ ਪਹੁਚਿ ਹੈ ਇਸ ਬਾਲਕ ਦੀ, ਜਿ ਇਤਨਿਆਂ ਕਿ ਦਿਨਾ ਵਿਚਿ ਪੜਿ ਪਹੁਚਿਆ" । ਤਬ ਹੈਰਾਨੁ ਹੋਇ ਕਰਿ ਮੁਲਾ ਨੇ ਕਹਿਆ ਜਿ, "ਏ ਖੁਦਾਇ ! ਏਨਾ ਚਿਮਨਿਆਂ[14] ਦਸ ਦਸ ਬਰਸਿ ਪੜਦਿਆਂ ਹੋਏ ਹੈਨਿ। ਅਜਹੂ ਹਰਫ[15] ਸਨਾਖਤ[16] ਨਾਹੀ ਹੋਏ। ਅਰੁ ਏਸ ਨੋ ਇਨਾਇਤਿ ਹਕ ਤਾਲਹ[17] ਦੀ ਹੈ ਜਿ ਥੋੜਿਆਂ ਹੀ ਦਿਨਾ ਵਿਚਿ ਪੜਿ ਹਾਫੁਜੁ[18] ਹੋਆ ਹੈ" । ਤਬ ਹਿੰਦੂ ਮੁਸਲਮਾਨੁ ਕਾਜੀ ਮੁਲਾਂ ਜਿ ਕੋਈ ਗੁਰੂ ਬਾਬੇ ਨਾਨਕ ਜੀ ਪਾਸਿ ਆਵੈ ਤਿਸੁ ਦੈ ਤਾਂਈ ਗੁਰੂ ਬਾਬਾ ਨਾਨਕ ਨਸੀਹਤਿ ਦੇਵੈ ਦੀਨ ਦੇ ਰਾਹਿ ਦੀ। ਜਹਾਨੁ ਸਭੁ ਸਿਫਤਿ ਲਗਾ ਕਰਨੇ ਜਿ ਬਡਾ ਖੁਦਾਇ ਦਾ ਪਿਆਰਾ ਹੈ ਨਾਨਕੁ ਬੇਦੀ ਕਾਲੂ ਬੇਦੀ ਦਾ ਪੁਤ੍ਰ। ਗੁਰੂ ਬਾਬਾ ਨਾਨਕੁ ਜੀ ਮੁਸਲਮਾਨੀ ਵਿਚਿ ਮੁਸਲਮਾਨਾ ਦੀ ਨਿਸ਼ਾ ਕਰੈ। ਹਿੰਦਵੀ ਵਿਚਿ ਹਿੰਦਵਾਂ ਦੀ ਨਿਸ਼ਾ ਕਰੈ । ਸਭੁ ਲੋਕੁ ਸੰਤੋਖਿਆ ਜਾਇ। ਸਭ ਕੋਈ ਆਖੈ ਜੋ ਨਾਨਕ ਜੰਮਦੇ ਹੀ ਨੋ ਮਿਹਰ ਖੁਦਾਇ ਦੀ ਹੋਈ ਹੈ ਹਿੰਦਵੀ ਪਾਰਸੀ ਅਰਬੀ ਤੋਰਕੀ ਗੁਰੂ ਬਾਬੇ ਨਾਨਕ ਸਭ ਜਬਤਿ ਕੀਏ। ਜਬ ਮਹੀਨੇ ਕਿਤਨਿਆ ਕਿ ਹੋਏ ਤਬ ਗੁਰੂ ਬਾਬਾ ਨਾਨਕੁ ਜੀ ਹੈਰਾਨੁ ਹੋਇ ਗੈਆ, ਬੇਖੁਦੁ ਹੋਇ ਗੈਆ। ਨ ਬੋਲੈ ਨ ਬਕੈ, ਨ ਸਵੈ ਨ ਜਾਗੈ, ਨ ਕਿਸੀ ਕੀ ਤਰਫ ਦੇਖੈ ਨ ਸੁਣੈ, ਨ ਸੁਮਾਰ ਕੈ ਘਰਿ ਹੋਇ ਗੈਆ। ਤਬ ਦਾਦੇ ਕਾਲੂ ਮੁਲਾ ਸਦਾਇਆ। ਬਾਬੇ ਨਾਨਕ ਕੈ ਤਾਂਈ ਮੁਲਾਂ ਆਇ ਕੈ ਵਦੀਫ਼ਾ[19] ਪੜਿਆ ਅਰੁ ਅਫਜੂ[20] ਕੇ ਤਵੀਤ ਲਿਖਿ ਲਿਖਿ ਬੰਨ੍ਹੈ। ਤਬ ਗੁਰੂ ਬਾਬਾ ਨਾਨਕੁ ਜੀ ਬੋਲੇ

---

[1]ਜਾਵੇਗਾ । [2]ਸਹੀ ਪਾਠ–'ਇਨਸ਼ਾ ਅੱਲਾਹ ਤਆਲਾ ।' ਅਰਥਾਤ–ਜੇ ਰੱਬ ਚਾਹੇ ਤਾਂ। ਰੱਬ ਦੀ ਮਿਹਰ ਨਾਲ। [3]ਸੁਬਹ ਸਾਦਿਕ, ਜਦ ਮਰਦ (ਲੋਕੀ) ਉਠਦੇ ਹਨ ਮੰਜਿਆਂ ਤੋਂ। ਸਵੇਰੇ ਸੂਰਜ ਚੜ੍ਹਦੇ ਨਾਲ। [4]ਭਾਵ–ਕੁਰਾਨ। [5]ਤੋਰਕੀ (ਤੁਰਕਾਂ ਦੀ ਲਿਪੀ) ਤੋਂ ਏਥੇ ਭਾਵ ਫ਼ਾਰਸੀ ਲਿਪੀ ਹੈ।

[6]ਅਰਬੀ ਦੀ ਇਹ ਵਰਣਮਾਲਾ ਹੈ, ਉਰਦੂ ਨਾਲੋਂ ਇਸ ਵਿਚ ਕੁਝ ਅਖਰ ਘਟ ਹਨ ਤੇ ਅੰਤ ਵਿਚ ਦੂਹਰਾ ਲਾਮ ਤੇ ਅਲਫ਼ ਵਾਧੂ ਹਨ। [7]ਹਰਫ਼ (ਅੱਖਰ) ਜ਼ਬਤ (ਯਾਦ) ਕਰ ਲਵੇ। [8]ਹੁਨਰ। ਕਾਰੀਗਰੀ। ਸਨਅਤ। ਤਰੀਕਾ।

[9]ਧੰਨ ਉਹ ਰੱਬ ਹੈ ਸਾਰੇ ਜਗਤ ਦਾ ਸੁਆਮੀ। [10]ਕਿਤਾਬਤ ਕੀਤਾ (ਲਿਖਿਆ ਹੋਇਆ)। [11]ਸਮਝ-ਸੂਝ। ਬੁੱਧੀ।

[12]ਬਖ਼ਸ਼ਿਸ਼। [13]ਵਸੂਲੀ ਜੋਗ। ਮਿਲਣ ਵਾਲਾ। [14]ਚਮਨ ਦੇ ਫੁੱਲਾਂ, ਅਰਥਾਤ–ਬੱਚਿਆਂ ਨੂੰ। [15]ਅੱਖਰ।

[16]ਪਛਾਣ। [17]ਰੱਬ ਦੀ ਮਿਹਰ। ਈਸ਼੍ਵਰ ਦੀ ਕ੍ਰਿਪਾ। [18]ਹਿਫ਼ਜ਼ (ਜ਼ਬਾਨੀ ਕੰਠ) ਕਰ ਲਿਆ ਹੈ।

[19]ਜਪ-ਸਿਮਰਨ। [20]ਅਫ਼ਜ਼ੂੰ। ਵ੍ਰਿਧੀ। ਤਰੱਕੀ।

ਮੁਤਲਕ[1] ਨਾਹੀ। ਤਬ ਜਿਤਨਾ ਲੋਕੁ ਥਾ ਸਭੁ ਗੁਰੂ ਬਾਬੇ ਨਾਨਕ ਕੰਉ ਦੇਖਣੇ ਆਇਆ। ਲੋਕ ਕਹਣ ਲਾਗੇ, "ਯਾਰੋ! ਨਾਨਕ ਦੇ ਤਾਈ ਕਿਛੁ ਖੁਦਾਇ ਦੀ ਬਾਤ ਹੋਇ ਗਈ ਹੈ, ਕਿਸਿ ਹੈਰਾਨੁਗੀ ਦੇ ਘਰਿ ਹੋਇ ਗੈਆ ਹੈ। ਕਿਛੁ ਨਾਹੀ ਜਾਣੀਤਾ ਜਿ ਕਿਆ ਹੋਇ ਗੈਆ ਹੈ ਜਿ ਬੋਲਤਾ ਬਕਤਾ-ਕਿਸੀ ਸਾਥਿ ਨਾਹੀ"। ਤਬ ਮੁਲਾਂ ਬਹੁਤੁ ਦਿਲਗੀਰੁ ਹੋਇ ਗੈਆ। ਬਾਬੇ ਨਾਨਕ ਕੀ ਤਰਫ ਦੇਖਿ ਕਰਿ। ਤਬ ਓਹੁ ਮਕਦੂਮੁ ਜਿ ਗੁਰੂ ਬਾਬੇ ਨਾਨਕ ਦੇ ਤਾਂਈ ਪੜਾਇਦਾ ਸੀ ਸਿ ਬਾਬੇ ਨਾਨਕ ਪਾਸਿ ਆਇ ਬੈਠਾ। ਤਬ ਉਨਿ ਮੁਲਾਂ ਕਹਿਆ ਜਿ, "ਏ ਨਾਨਕ ਜੀ! ਤੂੰ ਆਪਣੇ ਖੁਦਾਇ ਦੇ ਨਾਇ ਬੋਲੁ। ਰਜਾਇ ਖਦਾਇ ਆਪਣੇ ਖੁਦਾਇ ਦੇ ਅਰਥ ਬੋਲਿ, ਏਕੁ ਭੋਰਾ ਕੁ ਬੋਲਿ ਰਜਾਇ ਖੁਦਾਇ"। ਜਬ ਮੁਲਾਂ ਕਹਿਆ ਜਿ ਰਜਾਇ ਖੁਦਾਇ ਬੋਲਿ, ਤਬ ਗੁਰੂ ਨਾਨਕ ਜੀ ਮੁਲਾਂ ਦੀ ਤਰਫ ਚਸਮਾ[2] ਲਾਇ ਕਰਿ ਉਠੀ ਬੈਠਾ। ਤਬ ਮੁਲਾਂ ਖੁਸੀ ਹੋਇ ਕਰ ਦੁਆਇ ਪੜੀ ਜਿ, "ਰਖ ਪੀਰਾਂ ਦੀ ਹੋਵੈ ਤਉ ਕੂ। ਕੂਵਤਿ[3] ਮੁਰਤਜਾ ਅਲੀ[4] ਦੀ ਹੋਵੈ ਤਉ ਕੂ। ਪਨਾਹ[5] ਖੁਦਾਇ ਦੀ ਹੋਵੈ ਤਉ ਕੂ[6]। ਮਦਾਹ[7] ਹਜਰਥ[8] ਰਸੂਲ ਦੀ ਹੋਵੇ ਤੇਰੈ ਤਾਂਈ। ਨਾਨਕ ਜੀ ਤੂ ਬਖਸਿਆ ਰੂਹੁ ਖੁਦਾਇ ਦਾ ਹੈ। ਹਕ ਤਾਲਹ[9] ਤੂ ਬਖਸਿਆ ਹੈ। ਪਰੁ ਜੀ ਬਹੁਤੁ ਲੋਕ ਤੇਰੇ ਏਸੁ ਅਣਬੋਲਣੇ ਸਾਥਿ ਰੰਜ ਹੋਇ ਗਏ ਹੈਨਿ। ਤੂੰ ਇਕੇਰਾ ਏਨਾ ਲੋਕਾ ਕੂ ਬੁਲਾਇ ਕਰਿ ਜਬਾਬੁ ਦੇਹਿ। ਤੂੰ ਬੁਲਾਇ ਜਿ ਖਾਤਰਿ ਸਭਨਾ ਦੀ ਖੁਸੀ ਹੋਵੈ।" ਤਬ ਗੁਰੂ ਬਾਬਾ ਨਾਨਕੁ ਜੀ ਮੁਲਾ ਮਕਦੂਮੁ ਸਾਥਿ ਬੋਲਿਆ। ਤਰੀਕਤਿ[10] ਦੇ ਘਰਿ ਬਾਨੀ ਬੋਲਿ ਉਠਿਆ। ਤਿਲੰਗ ਰਾਗ ਮਹਿ ਜਿ:-

"ਦੁਨੀਆਂ ਮੁਕਾਮੇ ਫਾਨੀ। ਤਹਤੀਕੁ ਦਿਲ ਦਾਨੀ॥
ਮਮਸਰਿ ਮੂਇ ਅਰਜਾਈਲ ਗਿਫ਼ਤਾ॥ ਦਿਲ ਹੇਚ ਨਦਾਨੀ[11]॥ ਰਹਾਉ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਹੋ ਮੁਲਾ! ਮੈ ਕਿਸੁ ਸਾਥਿ ਬੋਲਉ ਜਾਂ ਦੁਨੀਆਂ ਸਭੁ ਫਨਾਇ[12] ਹੋਗੀ, ਈਹਾ ਰਹਤਾ ਕੋਈ ਨਾਹੀ ਜਿਸ ਸਾਥਿ ਮੈ ਬੋਲਉ। ਜਿਤਨੀ ਦੁਨੀਆਂ ਖੁਦਾਇ ਤਾਲਹ ਪੈਦਾ ਕੀਨੀ ਹੈ ਸਭ ਫਾਨੀ ਮੁਕਾਮੁ[13] ਹੈ। ਰਹਣਾ ਕਿਸੀ ਨਾਹੀ। ਏਹੁ ਬਾਤ ਮੈ ਦਿਲ ਨਾਲਿ ਲਾਇ ਤਹਕੀਕੁ[14] ਕੀਤੀ ਹੈ। ਜਿ ਬੰਦੇ ਦੇ ਸਿਰ ਦੇ ਵਾਲ ਅਰਜਾਈਲੁ[15] ਪਕੜੀ ਖੜਾ ਹੈ। ਬਿੰਦਕ ਵਿਚਿ, ਇਕਸੁ ਚਸੇ[16] ਵਿਚਿ ਲੈਗਾ ਕਿ ਲੈਗਾ। ਬੰਦੇ ਨੂੰ ਹਰਿਗਜ ਖਬਰਿ ਹੀ ਨਾਹੀ ਕਿ ਜੋ ਮੇਰੇ ਮਥੇ ਦੇ ਵਾਲ ਅਜਰਾਈਲ ਦੇ ਹਥਿ ਹੈਨਿ। ਬੰਦੇ ਨੋ ਖਬਰਿ ਮੁਤਲਕਿ ਨਾਹੀ ਮੇਰੈ ਦਿਲਿ ਏਹਾ ਹੈਰਾਨਗੀ ਹੈ ਜਿ ਕੁਲਿ ਜਹਾਨੁ ਅਜਰਾਈਲ ਕਾ ਪਕੜਿਆ ਫਿਰਦਾ ਹੈ ਅਰੁ ਇਫਾਲ[17] ਏਹੁ ਕਰਦਾ ਹੈ। ਅਰੁ ਮਰਣੇ ਦੀ ਖਬਰਿ ਨਾਹੀ ਜੋ ਕਿਆ ਹਮਰੈ ਸਿਰਿ ਹੋਇਗਾ। ਮੈਨੋ ਏਹਾ ਹੈਰਾਨਗੀ ਹੈ ਜਿ ਏਸੁ ਬੰਦੇ ਨੋ ਹੋਰੁ ਕਿਉ ਕਰਿ ਆਵਦਾ ਹੈ ਕਰਣਾ ਬਿਨਾ ਸਾਹਿਬ ਦੇ ਨਾਮ ਥੀ। ਏਹੁ ਤਾ ਹੁਣਿ ਘੜੀ ਚਸੇ ਨਾਲਿ ਫਨਾਇ ਹੋਇ ਜਾਂਦਾ ਹੈ। ਦੇਖਾ ਏਹੁ ਜਿ ਅਚਿੰਤੁ ਹੋਇਆ ਫਿਰਦਾ ਹੈ ਸਿ ਕਿਉ ਫਿਰਦਾ ਹੈ। ਏ ਮਕਦੂਮ ਜੀ! ਮੈਨੋ ਏਸੇ ਹੈਰਾਨੁਗੀ ਦੀ ਚੁਪ ਲਗੀ ਹੈ"। ਤਬ ਮੁਲਾਂ ਕਹਿਆ ਜਿ, "ਏ ਨਾਨਕ ਜੀ! ਤੇਰੇ ਏਸੁ ਗੰਮੁ ਖਾਣੇ ਸਾਥਿ ਏਹਿ ਲੋਕ ਸਭ ਰੰਜੁ ਹੋਇ ਗਏ ਹੈਨਿ, ਅਤੇ ਨਾਨਕ ਜੀ! ਤੂੰ ਅਜਹੂ ਛੋਟਾ ਹੈ, ਹੁਣੇ ਏਨ੍ਹਾ ਬੰਦਗੀਆਂ ਵਿਚਿ ਨ ਪਉ। ਜਾਂ ਪੁਰੁ ਜੁਆਨੁ[18] ਹੋਸਹਿ ਤਾ ਜਾਣਹਿ ਸਿ ਕਰਸਹਿ। ਪਣੁ ਹੁਣਿ ਤੂੰ ਹਿਝਾਰਿ[19] ਹੋਹਿ ਅਜਹੂ ਉਮਰ ਵਡੀ ਹੈ"। ਤਬ ਬਾਬੇ ਨਾਨਕ ਜੀ ਕਹਿਆ ਜੋ, "ਏ ਮਕਦੂਮ ਜੀ! ਸਾਹਿਬ ਦਾ ਲਉਡਾ[20] ਹੋਵੈ ਦਿਨਾਂ ਵਿਚਿ ਛੋਟਾ ਹੋਵੈ ਜਿਤਨਾ ਕੁ ਉਸੁ ਲਉਡੇ ਦੀ ਪਹੁਚਿ ਹੋਵੈ ਕੰਮ ਦੀ ਜਾ ਓਤਨਾ ਕੁ ਕੰਮੁ ਕਰੈ ਤਾ ਖਸਮ ਨੋ ਭਾਵੈ ਕਿ ਬਹਿ ਰਹੈ

---

[1]ਬਿਲਕੁੱਲ। [2]ਅੱਖਾਂ, ਭਾਵ ਨਿਗਾਹ। [3]ਤਾਕਤ। [4]ਹਜ਼ਰਤ ਅਲੀ ਮੁਰਤਜ਼ਾ' ਜੋ ਹਜ਼ਰਤ ਮੁਹੰਮਦ ਸਾਹਿਬ ਦਾ ਜਵਾਈ ਤੇ ਬੀਬੀ ਫ਼ਾਤਿਮਾ ਦਾ ਪਤੀ ਸੀ। [5]ਰੱਖਜਾ। [6]ਤੈਨੂੰ। [7]ਤਾਰੀਫ਼। ਉਪਮਾ। [8]ਹਜ਼ਰਤ। [9]ਰੱਬ ਨੇ। [10]ਰੱਬ ਨੂੰ ਮਿਲਣ ਦੇ ਤਿੰਨ ਸਾਧਨ ਮੰਨੇ ਜਾਂਦੇ ਹਨ–ਸ਼ਰੀਅਤ,ਤਰੀਕਤ ਤੇ ਮਾਰਫਤ। ਇਥੇ ਤਰੀਕਤ ਦਾ ਭਾਵ ਦਿਲ ਦੀ ਸਫ਼ਾਈ ਹੈ। [11]ਇਨ੍ਹਾਂ ਤੁਕਾਂ ਦਾ ਅਸਲ ਪਾਠ ਇਉਂ ਹੈ– "ਮਮਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ"।
[12]ਨਾਸ਼। ; [13]ਫਨਾਹ ਦਾ ਮੁਕਾਮ, ਅਰਥਾਤ–ਨਾਸ਼ਵਾਨ ਜਗਤ। [14]ਪੜਤਾਲ। ਖੋਜ। [15]ਇਜ਼ਰਾਈਲ–ਮੌਤ ਦਾ। ਫ਼ਰਿਸ਼ਤਾ (ਯਮਦੂਤ)। [16]ਪਲ। [17]ਫ਼ਿਅਲ, ਕਰਮ, ਦਾ ਬਹੁ ਵਚਨ ਅਰਥਾਤ–ਮਾੜੇ ਕੰਮ।
। [19]ਇਜ਼ਹਾਰ। ਪ੍ਰਗਟ। [20]ਗ਼ੁਲਾਮ, ਦਾਸ।

ਤਾ ਓਹੁ ਖਸਮ ਕੂ ਭਾਵੈ ?" ਤਬ ਮੁਲਾਂ ਕਹਿਆ ਜੇ, "ਜਿਤਨੀ ਕੁ ਗੁਲਾਮ ਦੀ ਪਹੁਚਿ ਹੋਵੈ ਜਾਂ ਉਤਨੀ ਕੁ ਖਿਜਮਤਿ ਸਾਹਿਬ ਦੀ ਕਰੈ ਤਾ ਸਾਹਿਬ ਨੋ ਭਾਵੈ ਨਾਂਹੀ ਤਾਂ ਹਰਾਂਮ ਖੋਰੁ ਹੋਵੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਕਦੂਮ ਜੀ ! ਮੇਰੇ ਤਾਂਈ ਹਰਾਮੁ ਖੋਰੀ ਦਸਦਾ ਹੈ। ਜਿਥਹੁ ਲਾਇ ਏਸਦੀ ਪਹੁਚਿ ਹੈ ਤਿਥਹੁ ਲਾਇ ਏਹੁ ਸਾਹਿਬ ਦੀ ਸੇਵਾ ਕਰਉ। ਜਿਥਹੁ ਲਾਇ ਏਸਦੀ ਪਹੁਚਿ ਨਾਹੀ ਪਹੁਚਣੈ ਦੀ ਤਿਥਹੁ ਲਾਇ ਏਹੁ ਅਰਜੁ ਕਰੈ ਸਾਹਿਬ ਪਾਸਿ ਜਿ"।

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥

ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥ ੧ ॥"

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਾਹਿਬ, ਤੇਰੈ ਪਾਸਿ ਇਕੁ ਅਰਜੁ ਹੈ, ਤੂ ਕੰਨੁ ਦੇ ਕੈ ਸੁਣਿ। ਜੀ, ਤੂ ਹਕੁ ਸਚੁ ਹੈ, ਤੂੰ ਕਰਨਹਾਰੁ ਹੈ, ਤੇਰਾ ਕੀਤਾ ਹੋਂਦਾ ਹੈ, ਤੂ ਸਭਦੂ ਵਡਾ ਹੈ। ਤੂੰ ਬਹੁਤੁ ਤੇ ਬਹੁਤੁ ਹੈ, ਨੇੜੇ ਤੇ ਨੇੜਾ ਹੈ, ਬੰਦਾ ਐਬੀ ਭਰਿਆ ਹੈ, ਤੂ ਬੇ ਐਬ ਹੈ, ਜਿਤਨੇ ਜੀਅ ਹੈ ਤਿਤਨਿਆਂ ਦੀ ਪਰਵਸ[1] ਤੂਹੈ ਕਰਦਾ। ਤੈ ਬਿਨਾ ਕੋਈ ਹੋਰੁ ਦੇਵਣਹਾਰਾ ਨਾਹੀ। ਦੇਹਿ ਸਿ ਤੂਹੈ ਦੇਹਿ।" ਤਬ ਮੁਲਾ ਕਹਿਆ ਜਿ, "ਏ ਨਾਨਕ ! ਤੇਰੇ ਏਸੁ ਗੰਮ ਆਣੇ ਸਾਥਿ ਸਭਿ ਦਿਲਗੀਰ ਹੋਇ ਗਏ ਹੈਨਿ ਤੇਰੇ ਆਦਮੀ ਤੂੰ ਏਨਾ ਸਾਥਿ ਬੋਲੁ ਬੈਠੁ ਜਿ ਏਨ੍ਹਾਂ ਦੀ ਖਾਤਰਿ ਖੁਸਿ ਹੋਵੈ ਏਹਿ ਤੇਰੇ ਮਾਤਾ ਪਿਤਾ ਹੈਨਿ, ਭਾਈ ਭਤੀਜੇ ਹੈਨਿ, ਏਨ੍ਹਾ ਸਾਥਿ ਤੂ ਬੋਲਿ ਜਿ ਏ ਭੀ ਜੀਉ ਧਰਨਿ।" ਤਬ ਗੁਰੂ ਬਾਬਾ ਨਾਨਕ ਜੀ ਬੋਲਿਆ ਜਿ :

ਮਾਦਰਿ ਪਿਦਰੁ ਬਿਰਾਦਰਾਂ ਕਸਨੇਸਿ ਦਸਤੰਗੀਰ।

ਆਖਿਰ ਗਿਫਤ ਕਸਿ ਨਦਾਰਦ ਚੂੰ ਸਵਦ ਤਕਬੀਰ[2] ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਐ ਮਕਦੂਮ ਜੀ ! ਜਾਂ ਏਸੁ ਕੰਉ ਅੰਤਿ ਜਦਿ ਅਰਜਾਈਲ ਪਕੜੈਗਾ ਤਬ ਨ ਏਸ ਕੀ ਮਾਤਾ ਹੀ ਸਹਾਉ[3] ਕਰੈਗੀ, ਨ ਪਿਤਾ ਹੀ ਸਹਾਉ ਕਰੈਗਾ, ਨ ਕੋਈ ਭਾਈ ਹੀ ਸਹਾਉ ਕਰੈਗਾ, ਏਸ ਦਾ ਬਿਨਾ ਖੁਦਾਇ ਬੀ ਕੋਈ ਨਾਹੀ। ਆਖਰਿ ਵਖਤਿ ਏਸੁ ਕਾ ਕੋਈ ਨਾਹੀ ਬਿਨ ਸਾਹਿਬ[4] ਕੇ ਨਾਵ[5] ਬੀ। ਏਸਕਾ ਕੋਈ ਨਾਹੀ ਨ ਕੋਈ ਯਾਰੁ ਨ ਖੇਸੁ[6], ਨ ਮਿਤ੍ਰੁ ਏਸ ਦਾ ਕੋਈ ਨਾਹੀ। ਜਬ ਅਰਜਾਈਲੁ ਉਠਾਇ ਕਰਿ ਏਸ ਕੈ ਤਾਂਈ ਜਬਹਿ[7] ਕਰੈਗਾ, ਕੀਤੇ ਦੇ ਹਸੇਬ ਨੋ ਪਕੜੀਐਗਾ, ਤਬ ਏਸ ਕਾ ਕੋਈ ਨ ਹੋਇਗਾ। ਇਵ ਤਾ ਅਰਜਾਈਲ ਪਾਸਿ ਕੋਈ ਕਹਿ ਨ ਸਕੈਗਾ ਜਿ ਏਹੁ ਅਸਾਡਾ ਹੈ ਏਸ ਨੋ ਨ ਮਾਰਿ। ਐਸੇ ਜਹਾਨ ਵਿਚਿ ਬਾਬੇ ਪੁਤ੍ਰ ਬਾਬਾ ਹੈ ਅਜੈ ਕੋਈ ਕਿਸੇ ਦਾ ਨਾਹੀ।" ਤਬ ਮੁਲਾ ਕਹਿਆ ਜਿ, "ਏ ਨਾਨਕ ਜੀ ! ਜਿਸ ਨੋ ਮਿਹਰ ਖੁਦਾਇ ਦੀ ਥੀਵੈ ਸੋਈ ਵਡਾ। ਤੂ ਸਭਨਾ ਕੰਨੋ[8] ਛੋਟਾ ਹੈ ਪਰੁ ਅੰਮਾ ਗਨੀਮਤਿ ਖੁਦਾਇ ਦੀ ਤੇਰੈ ਪਾਸਿ ਆਈ ਜਿਨਿ ਮਸੂਮੀ[9] ਵਿਚ ਖਦਾਇ ਸਹੀ ਕੀਤਾ ਹੈ। ਖੁਦਾਇ ਨਾਲਿ ਤੂ ਸਹੀ ਹੋਇਆ ਹੈ। ਅਮਲ ਸਾਲਿਹੁ[10] ਤਉ ਕੂ ਹਕ ਤਾਲਹ ਅਮਲ ਚੰਗੇ ਦਿਤੇ ਹੈਨਿ। ਸਾਬਾਸਿ ਉਸੁ ਖੁਦਾਇ ਕੂ, ਹਉ ਕੁਰਬਾਨੁ ਉਸੁ ਖੁਦਾਇ ਕੂੰ, ਜਿਨਿ ਤਉ ਕੂ ਮਸੂਮੀ ਵਿਚਿ ਇਜੇਹੀ ਨਸੀਹਤਿ ਦਿਤੀ ਹੈਸੁ। ਜੇ ਕੋਈ ਤਉ ਕੂ ਮਿਲਦਾ ਹੈ ਤਿਸ ਕੂ ਭੀ ਖੁਦਾਇ ਦੇ ਰਾਹ ਦੀ ਨਸੀਹਤਿ ਪਹੁਚਦੀ ਹੈ। ਤਹਿੰਜਾ ਉਸਤਾਦੁ ਖੁਦਾਇ ਦਾ ਹੈ। ਤੂ ਖੁਦਾਇ ਨਾਲਿ ਵਾਸਲੁ[11] ਥੀਆ ਹੈ"। ਤਬ ਮੁਲਾ ਕਹਿਆ ਜਿ, "ਤੂ ਅਮਲ ਚੰਗੇ ਕਰਦਾ ਹੈ

---

[1]ਪਰਵਰਿਸ਼। ਪਾਲਣਾ।

[2]ਸਹੀ ਪਾਠ—ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥
ਆਖਿਰ ਬਿਅਫਤਾਮ ਕਸ ਨਦਾਰਦ ਚੂੰ ਸਵਦ ਤਕਬੀਰ ॥

[3]ਸਹਾਇਤਾ। [4]ਸੁਆਮੀ। ਮਾਲਿਕ। ਭਾਵ—ਅਕਾਲ ਪੁਰਖ। [5]ਨਾਮ। [6]ਖ਼ੇਸ਼=ਆਪਣਾ—ਸੰਬੰਧੀ। [7]ਮਾਰੇਗਾ। [8]ਨਾਲੋਂ [9]ਬਚਪਨ। [10]ਅਮਲਿ ਸਾਲਿਹ=ਨੇਕ ਅਮਲ, ਚੰਗੇ ਸੁਲਹਕੁਲ ਹੋਣ ਦੇ ਅਮਲ, ਲਬਵਾ—ਗੁਣ। [11]ਮੇਲ। ਵਸਾਲ।

ਖੁਦਾਇ ਦਾ ਤੂ ਨੇਕੁ ਹੈ । ਤੈ ਥੀਂ ਨੇਕੀ ਥੀ[1] ਆਵਦੀ ਹੈ, ਬਦੀ ਨਾਹੀ ਹੋਇ ਆਵਦੀ" । ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਜਿ :

ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ।
ਗਾਹੇ ਨ ਨੇਕੀ ਕਾਰ ਕਰਦਮ ਮਮਈਂ ਚਿਨੀ ਅਹਵਾਲ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਮੁਲਾਂ ! ਬੰਦੇ ਖੁਦਾਇ ਦੇ ਦਿਨੁ ਰਾਤ ਏਹੁ ਹਵਾਈ ਵਿਚਿ ਗਸਤੁ[2] ਰਹਦਾ ਹੈ, ਖੁਦਾਇ ਨੋ ਏਹੁ ਕਦੇ ਨਾਹੀ ਯਾਦਿ ਕਰਦਾ । ਪਰਾਈ ਬਦੀ ਹੀ ਵਿਚਿ ਫਿਰਦਾ ਹੈ, ਕਿਛੁ ਐਬ ਹੀ ਕਰਦਾ ਹੈ । ਅਠਾ ਪਹਰਾ ਵਿਚਿ ਕਦੇ ਏਸ ਤੇ ਨੇਕੀ ਨਾਹੀ ਹੋਇ ਆਵਦੀ, ਏ ਮੁਲਾ ! ਮੇਰੇ ਏ ਅਫਾਲ[3] ਨੀ ਏਹਾ ਹੰਉ ਬਜਹਗਾਰੁ[4] ਖੁਦਾਇਦਾ ਹਾ । ਜਿ ਕਦੇ ਮੈ ਤੇ ਨੇਕੀ ਨਾਹੀ ਹੋਇ ਆਵਦੀ" । ਤਬ ਮੁਲਾ ਕਹਿਆ ਜੋ, "ਏ ਨਾਨਕ ਜੀ ! ਖੁਦਾਇ ਨਾਲਿ ਸਹੀ ਸੇਈ ਹੈਨਿ, ਜਿਨੀ ਆਪ ਕੂੰ ਰਦੁ ਕੀਤਾ ਹੈ ਅਰੁ ਨੇਕੀ ਦੈ ਰਾਹਿ ਚਲਦੇ ਹੈਨਿ । ਅਤੇ ਆਪ ਕੂੰ ਰਦੁ ਕਰਿ ਜਾਣਦੇ ਹੈਨਿ, ਬਰਕਤਿ ਤਿਨਾ ਦੀ ਨਾਲਿ ਖੁਦਾਇ ਜੀਆਂ ਕੂ ਮਿਹਰਵਾਨੁ ਹੋਤਾ ਹੈ" । ਤਬ ਮੁਲਾਂ ਜੀ ਕਹਿਆ ਜਿ, "ਤੂ ਜਿ ਹੈਂ ਸਿ ਪਾਕ ਸੂਰਤਿ ਹੈ, ਤੈ ਜੇਹਾ ਖੁਦਾਇ ਕਹੀਂ ਸਹੀ ਨਾਹੀ ਕੀਤਾ । ਤੂੰ ਖੁਦਾਇ ਦਾ ਬੰਦਾ ਹੈ" । ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ ।

ਬਦਬਖਤ ਹਮ ਚੁ ਬਖੀਲੁ ਗਾਫਿਲ ਬੇ-ਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ, ਤੇਰੇ ਚਾਕਰਾਂ ਪਾਖਾਕੁ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੁਲਾ ਜੀ ! ਅਸਾਂ ਨੋ ਏਹਾ ਬੁਝਣਾ ਕਿਥਹੁ ਹੋਆ ਜਿ ਹਕ ਕੂ ਬੁਝਹਿ । ਅਣ ਬੁਝਣਾ ਏਸ ਨੋ ਅਸਾਨੁ ਹੈ । ਅਤੈ ਬੁਝਣਾ ਭੀ ਏਸਨੋ ਅਸਾਨੁ ਹੀ ਹੈ । ਪਰੁ ਏਹਾ ਏਸ ਕੂੰ ਬੇਬਖਤੀ ਹੈ ਜਿ ਏਹੁ ਖੁਦਾਇ ਦੀ ਅਫਰੀਨਸ[5] ਨਾਹੀ ਬੁਝਦਾ । ਬਖੀਲੀ[6] ਹਰ ਕਿਸੀ ਦੀ ਕਰਦਾ ਹੈ । ਅਠੇ ਪਹਰ ਗਫਲਤ ਵਿਚਿ ਰਹਦਾ ਹੈ । ਬਦਨੀਅਤਿ ਵਿਚਿ ਰਹਦਾ ਹੈ, ਬਦਿ ਨਜਰਿ ਹੀ ਏਹੁ ਦੇਖਦਾ ਹੈ । ਖੁਦਾਇ ਦਾ ਅਦਬੁ ਏਸ ਨੋ ਨਾਹੀ । ਏਹੁ ਗਫਲਤਾ ਕਾ ਮਾਰਿਆ ਬੇਬਾਕੁ ਹੋਇਆ ਫਿਰਦਾ ਹੈ । ਐਸੀ ਖੁਦਾਇ ਦੀ ਬੰਦਗੀ ਕਰਦੈ ਹੈਨਿ, ਖੁਦਾਇ ਦੇ ਚਾਕਰ ਹੈਨਿ, ਉਨਾ ਦੀ ਪੈਖਾਕੁ[7] ਹਾ । ਜੇ ਓਹਿ ਮਿਹਰਵਾਨ ਹੋਨਿ ਤਾ ਮੈ ਜਾਣਾ ਜਿ ਨਿਹਾਲ ਹੋਆ । ਬੇਬਾਕੁ, ਜਿਸੁ ਦੀਬਾਣੈ ਦੀ ਬਾਕੀ ਜਿਸੁ ਦੇਣੀ ਨਾਹੀ ਹੋਦੀ । ਸੋ ਵੇਗੰਮੁ ਹੋਆ ਫਿਰਦਾ ਹੈ । ਜਿਸ ਨੇ ਬਾਕੀ ਦੀਬਾਨੈ ਦੀ ਦੇਣੀ ਹੋਦੀ ਹੈ ਸਿ ਭੈ ਵਿਚਿ ਰਹਦਾ ਹੈ । ਜਿ ਯਾ ਖੁਦਾਇ ਮੈ ਹਾਸਲ ਦੀਬਾਨ ਦਾ ਦੇਣਾ ਹੈ ਕਿਵੈ ਬੇਬਾਕੁ ਭੀ ਹੋਵਾ । ਤਿਸ ਕੀ ਨਿਆਈ ਏਹੁ ਜਿ ਮੇਰਾ ਜੀਉ ਹੈ ਸਿ ਏਸੁ ਬਾਕੀ ਦੇਣੀ ਹੈ ਅਤੈ ਬੇਬਾਕੁ ਹੋਆ ਫਿਰਦਾ ਹੈ ਏਵਡੁ ਗਾਫਲੁ ਏਹੁ ਮੇਰਾ ਜੀਉ ਹੈ । ਹੋਦੀ ਬਾਕੀ ਬੇਬਾਕ ਹੋਆ ਫਿਰਦਾ ਹੈ ਆਪਣੀ ਗਫਲਾਈ[8] ਦੈ ਜੋਰਿ ਕਰਿ ਕਰਿ । ਪਣੁ ਮੇਰੀ ਖੁਦਾਇ ਅਗੈ ਏਹਾ ਬੇਨਤੀ ਹੈ ਜਿ ਕਿਵੇਂ ਹੀ ਹੰਉ ਤੇਰਿਆ ਚਾਕਰਾ ਦੀ ਪੈ ਖਾਕੁ ਹੋਵਾ । ਗਫਲਤ ਮਨ ਥੀ ਜਾਇ । ਅਰੁ ਮਨ ਕੈ ਬਿਖੈ ਗਰੀਬੀ ਬਸੈ । ਤਬ ਮੁਲਾਂ ਤਜੀਮ[9] ਕੀਤੀ । ਬਾਬੇ ਨਾਨਕ ਕੂੰ ਕਹਿਓਸੁ ਜਿ, "ਏ ਨਾਨਕ ! ਤੂ ਹੁਣਿ ਹੀ ਖੁਦਾਇ ਦੈ ਭੈ ਵਿਚਿ ਰਹਦਾ ਹੈ । ਅਰੁ ਬੰਦਗੀ ਕਰਦਾ ਹੈ । ਨਾਨਕ ! ਤੂੰ ਹੁਣਿ ਹੀ ਖੁਦਾਇ ਕੂ ਅਪੜਿਆ ਹੈ । ਅਬ ਅਸਾਡਾ ਬੀ ਖਸਮਾਨਾ[10] ਕਰਿ, ਖੁਦਾਇ ਦੀ ਦਰਗਾਹ ਵਿਚਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਜੇ ਕਿਛੁ ਹਥਿ ਆਵਸੀ ਵਥੁ[11] ਤਾ ਹਭਨਾ[12] ਕੂੰ ਹਥਿ ਆਵਸੀ" । ਤਬ ਗੁਰੂ ਬਾਬੇ ਦੀ ਤਰਫ ਦੇਖਿ ਕਰਿ ਮੁਸਲਮਾਨੀ ਦਰੂਦ[13] ਪੜਿਓ ਨੇ ਅਰੁ ਸਲਾਮੁ ਕੀਆ ਜਿ, "ਵਾਹੁ ਖੁਦਾਇ ਅਤੈ ਵਾਹੁ ਹੋ ਨਾਨਕ

---

[1]ਹੋ । [2]ਫਿਰਦਾ । [3]ਇਫਆਲ, ਕੰਮ । [4]ਬਜ਼ਹਕਾਰ=ਗੁਨਾਗਾਰ, ਅਪਰਾਧੀ । [5]ਪੈਦਾਇਸ਼, ਰਚਨਾ । [6]ਨਿੰਦਾ । ਚੁਗਲੀ । [7] ਪੈਰਾਂ ਦੀ ਖ਼ਾਕ । ਚਰਣ-ਧੂੜ । [8]ਗ਼ਫਲਤ, ਬੇਪਰਵਾਹੀ । [9]ਸਤਿਕਾਰ ਕੀਤਾ । [10]ਮਾਲਕੀ । ਅਪਣਾਉਣਾ । [11]ਵਸਤੁ । [12]ਸਾਰਿਆਂ । ਸਭਨਾ । [13]ਪ੍ਰਾਰਥਨਾ ।

ਜੈ ਕੂੰ ਇਵੇ ਹੀ ਪਹੁੰਚਿ ਖੁਦਾਇ ਦਿਤੀ ਹੈ"। ਤਬ ਜਿਤਨੇ ਹਿੰਦੂ ਥੇ ਤਿਨਹੁ ਗੁਰੂ ਬਾਬੇ ਨਾਨਕ ਕੀ ਤਰਫ ਦੇਖਿ ਕਰਿ ਨਮਸਕਾਰੁ ਕੀਆ ਜਿ, "ਧੰਨੁ ਹੋ ਨਾਨਕ! ਜਿਨ ਬਾਲਪਨ ਮਹਿ ਪਰਮੇਸੁਰੁ ਜਾਣਿਆ ਹੈ"।

### ਸਲੋਕੁ ਬੈਤੁ[1]

ਰਾਸਿ ਬਿਗੋਇਦ ਰਾਸਿ ਕਰਿ[2] ਕਾਰ ਕੁਨੰਦਿ ਬੰਦੇ ਪਾਕ ਅਲਾਹ[3] ॥
ਕਾਰ ਕੁਫਰ ਦਰੋਗੁ ਦਿਲਿ ਦਰਿ ਨਾਨਕ ਰੂਈ ਸਿਆਹ[4] ॥ ੧ ॥

ਬੋਲਹੁ ਭਾਈ ਜੀ ਵਾਹਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕੁ ਸਤਿਗੁਰੂ ਬਾਬਾ ਨਾਨਕੁ। ਰਾਮ ਸਤਿਨਾਮੁ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਤਸਾਦਿ ॥ ੬ ॥

## ਜੰਞੂ-ਸੰਸਕਾਰ

### ਗੋਸਟਿ ਬਾਬੇ ਨਾਨਕ ਜੀ ਕੀ

ਜਬ ਗੁਰੂ ਬਾਬਾ ਨਾਨਕੁ ਜੀ ਨਵਾ ਬਰਸਾ ਕਾ ਹੂਆ ਤਬ ਗੁਰੂ ਬਾਬੇ ਨਾਨਕ ਜੀ ਕਾ ਉਣੇਤੁ[5] ਹੂਆ, ਜਨੇਊ ਲਾਗੇ ਬਾਹਣੇ। ਬ੍ਰਹਮਣ ਚਉਕਾ ਦੇ ਕਰਿ ਸਿਖਾਂ[6] ਲਾਗੇ ਦੇਵਣੇ। ਪ੍ਰਾਤ ਸੰਧਿਆ ਮੰਧਿਆ। ਤ੍ਰਿਕਾਲ ਸੰਧਿਆ। ਤਰਪਣੁ। ਗਾਇਤ੍ਰੀ। ਲਗਾ ਬ੍ਰਹਮਣੁ ਸਿਖਾਲਣੇ। ਅਰੁ ਸਿਖਾ[7] ਸੂਤ ਧੋਤੀ ਜਨੇਊ ਮਾਲਾ ਕੀ ਸੂਚ[8] ਲਾਗਾ ਸਿਖਾਲਣੇ। ਸਾਸਤ੍ਰ ਬੇਦ ਕੀ ਮਿਰਜਾਦਾ ਲਾਗਾ ਸਿਖਾਲਣੇ। ਖਟ ਕਰਮ[9] ਲਾਗਾ ਬਤਾਵਣੇ। ਸਾਲਗਿਰਾਮ ਕੀ ਸੇਵਾ ਲਾਗਾ ਸਿਖਾਲਣੇ। ਜਿਤਨਾ ਬੇਦੁ ਕਹਤਾ ਥਾ ਹਿੰਦੂ ਧਰਮੁ ਸਭੁ ਪਰਕਿਰਤਿ ਲਾਗਾ ਸਿਖਾਵਣੇ। ਤਬ ਪੰਡਿਤ ਚਉਕਾ ਦੇ ਕਰਿ ਗੁਰੂ ਬਾਬਾ ਨਾਨਕੁ ਜੀ ਨਵਾਇ ਕਰਿ ਆਣਿ ਚਉਕੇ ਊਪਰਿ ਬੈਠਾਇਆ, ਜਨੇਊ ਲਾਗਾ ਪਾਵਣੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤ! ਤੂ ਜਿ ਜਨੇਊ ਬਾਹਤਾ ਹੈ ਸਿ ਏਸੁ ਜਨੇਊ ਬਾਹਣੇ ਕਾ ਕਵਣੁ ਧਰਮੁ ਹੈ?" ਤਬ ਬ੍ਰਹਮਣਿ ਕਹਿਆ ਜਿ, "ਏ ਨਾਨਕ! ਏਸੁ ਜਨੇਊ ਪਾਵਣ ਕਾ ਏਹੁ ਬੀਚਾਰੁ ਹੈ। ਏਇ ਅਰਥਿ ਪਉਦਾ ਹੈ ਜਿ ਖਤ੍ਰੀ ਬ੍ਰਹਮਣ ਕਉ ਨੇਮੁ ਹੋਤਾ ਹੈ ਜਿ ਬਿਨਾ ਚਉਕੇ ਤੇ ਭਿਟਾ ਅੰਨੁ ਜੇਵਣਾ ਨਾਹੀ। ਖਤ੍ਰੀ ਬ੍ਰਹਮਣ ਕਉ ਜਨੇਊ ਕੀ ਸਰਮ ਹੋਤੀ ਹੈ। ਜਿ ਕੁਚੀਲ ਬਸਤੁ ਕੈ ਨੇੜੈ ਨ ਜਾਣੇ ਜਣੇਊ ਹੋਦੈ ਕੁਚੀਲ ਰਹਣਾ ਨਾਹੀ। ਅਰੁ ਬਿਨਾ ਨਾਤੇ ਤੇ ਚਉਕੇ ਨ ਜਾਣੇ। ਜਬ ਏਸ ਕੰਉ ਜਨੇਊ ਪੜੈ ਤਉ ਖਤ੍ਰੀ ਧਰਮ ਮਹਿ ਆਵੈ। ਗਾਇਤ੍ਰੀ ਤਰਪਨੁ ਸੰਧਿਆ ਸੇਵਾ ਕਰੈ, ਭਲੀ ਜੁਗਤਿ ਮਹਿ ਰਹੈ, ਇਸਿ ਨਿਮਤਿ ਕਾਰਣਿ ਖਤ੍ਰੀ ਬ੍ਰਹਮਣ ਕਉ ਜਨੇਊ ਪੜਤਾ ਹੈ। ਬਿਨਾ ਜਨੇਊ ਤੇ ਖਤ੍ਰੀ ਬ੍ਰਹਮਣ

---

[1]ਇਹ ਸ਼ਲੋਕ ਸੋਢੀ ਮਿਹਰਬਾਨਦਾ ਹੈ। ਅਰਥ-ਭਾਵ ਇਸ ਦਾ ਇਹ ਹੈ:-

[2]ਰਾਸਤੀ (ਸੱਚ) ਬਿਗੋਇਦ (ਬੋਲਦੇ ਹਨ) ਰਾਸਿ (ਸਹੀ) ਕਰਕੇ। [3]ਪਾਕ (ਪਵਿਤ੍ਰ) ਅਲਾਹ (ਰੱਬ) ਦੇ ਬੰਦੇ (ਬੰਦਗੀ ਵਾਲੇ-ਸੇਵਕ) ਕਾਰ (ਕੰਮ) ਕੁਨੰਦ (ਕਰਦੇ ਹਨ) ਨੇਕੀ ਦੇ। [4]ਪਰ ਜਿਨ੍ਹਾਂ ਦੇ ਦਿਲਿ (ਦਿਲ ਵਿਚ) ਦਰੋਗੁ (ਝੂਠ ਹੈ) ਤੇ ਕੰਮ ਕਾਰ ਕਰਦੇ ਹਕ ਕੁਫਰ (ਨਾਸਤਕਤਾ) ਦਾ ਤੇ ਉਨ੍ਹਾਂ ਦੇ ਦਰਿ (ਰੱਬ ਦੀ ਦਰਗਾਹ ਵਿਚ) ਰੂਇ (ਮੂੰਹ) ਸਿਆਹ (ਕਾਲੇ) ਹੁੰਦੇ ਹਨ।

[5] ਉਪਨਯਨ ਅਥਵਾ ਜਨੇਊ-ਸੰਸਕਾਰ। [6] ਸਿਖਿਆ। [7] ਬੋਦੀ। [8] ਸੁੱਚ।

[9] ਪੜ੍ਹਨਾ-ਪੜ੍ਹਾਉਣਾ, ਯੱਗ ਕਰਨਾ-ਕਰਾਉਣਾ, ਦਾਨ ਦੇਣਾ-ਲੈਣਾ, ਇਹ ਛੇ ਕਰਮ ਹਨ। (ਮੰਨੂ ਸਿਮ੍ਰਤੀ, ਅਧਜਾਇ ੧੦, ਸ਼ਲੋਕ ੭੫) ਪਰ ਮਨੂ ਨੇ ਵੇਦ ਦਾ ਅਭਯਾਸ, ਤਪ, ਗਯਾਨ, ਇੰਦ੍ਰੀਆਂ ਕਾਬੂ ਕਰਨੀਆਂ, ਅਹਿੰਸਾ ਅਤੇ ਗੁਰੂ ਦੀ ਸੇਵਾ-ਇਹ ਖਟ ਕਰਮ ਵੀ ਲਿਖੇ ਹਨ। (ਦੇਖੋ, ਅ: ੧੨, ਸ਼: ੯੩)

ਕਾ ਧਰਮੁ ਰਹਤਾ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤ ! ਖਤ੍ਰੀ ਬ੍ਰਹਮਣ ਕਾ ਧਰਮੁ ਜਨੇਊ ਸਉ ਰਹਤਾ ਹੈ ਕਿ ਕਰਮ ਕਰਿ ਕਰਿ ਧਰਮੁ ਰਹਤਾ ਹੈ" ? ਜਬ ਏਹੁ ਬਾਤ ਗੁਰੂ ਬਾਬੇ ਨਾਨਕ ਜੀ ਕਹੀ ਤਬ ਜਿਤਨੇ ਲੋਕ ਇਕਤ੍ਰ ਭਏ ਥੇ ਸਭਿ ਹੈਰਾਨਿ ਭਏ, ਜਿ "ਏ ਪਰਮੇਸੁਰ ! ਏਹੁ ਤਉ ਬਾਲਕੁ ਹੈ, ਪਣੁ ਕੈਸੀ ਬਾਤ ਕਰਤਾ ਹੈ"। ਤਬ ਬ੍ਰਹਮਣਿ ਕਹਿਆ ਜਿ, "ਜੀ, ਜਿਤੁ ਕਰਮਿ ਧਰਮਿ ਏਸੁ ਕਾ ਧਰਮੁ ਰਹਤਾ ਹੈ ਖਤ੍ਰੀ ਬ੍ਰਹਮਣ ਕਾ ਸੁ ਬਤਾਈਐ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਉਪਦੇਸੀ:–

## ਸਲੋਕੁ

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ ॥
ਨਾ ਏਹੁ ਤੁਟੈ[1] ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥ ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥੧॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਸੁਆਮੀ ਪੰਡਿਤਾ ! ਏਸ ਦਾ ਧਰਮ ਏਤ ਕਪਾਹਿ ਦੈ ਸੂਤਿ ਵਟਿ ਘਤਿਐ ਨਾਹੀ ਰਹਦਾ। ਓਹੁ ਜਨੇਊ ਏਹੁ ਹੈ ਅੰਦਰਿ ਦਇਆ[2] ਵਸੈ, ਦਇਆ[3] ਦੀ ਕਪਾਹ ਹੋਈ। ਜਾ ਅੰਦਰਿ ਸੰਤੋਖੁ ਆਇਆ ਤਬ ਉਸੁ ਦਇਆ ਕੀ ਕਪਾਹ ਤੇ ਸੂਤੁ ਹੋਆ। ਸੰਤੋਖੁ ਦੇ ਵਟਿ ਸਾਥਿ ਜਤ ਦੀ ਗੰਢੀ। ਸਾਥਿ ਏਹੁ ਜਨੇਊ ਹੋਆ। ਜੇ ਤਾਂ ਏਹੁ ਜਨੇਊ ਹੋਇ ਆਵੈ ਤਾ ਪਾਈਐ, ਨਾਤਰ ਕਾਹੇ ਕੰਉ ਸੂਤੁ ਗਵਾਈਐ। ਕਪਾਹ ਦਾ ਸੂਤੁ ਅਗਿ ਵਿਚਿ ਪੈਆ ਜਲਦਾ ਹੈ"। ਕਹੈ:— "ਜੀ, ਤਿਸ ਦਾ ਨਾਉ ਸੰਸਾਰੁ ਕਹਦਾ ਹੈ ਜਿ ਤਗ ਤੁਟਾ; ਤਾਂ ਪਿਛੁ[4] ਸੁਆਮੀ ! ਏਹੁ ਜਨੇਊ ਤਾ ਹੀ ਘਤੁ ਜਾਂ ਤੁਟੈ ਨਾਹੀ। ਜਾਂ ਕਪਾਹਹੁ ਕਤਿ ਕਰਿ ਸੂਤ ਕੀਚੈ, ਸੂਤੇ ਤੇ ਵਟਿ ਕਰਿ ਤਗੁ ਕੀਚੈ, ਤਗੁ ਤੁਟਿ ਜਾਇ ਤਾਂ ਨਾਉ ਪਵੈ ਤਗੁ ਤੁਟਾ। ਤਾ ਏਸੁ ਤਗ ਪਏ ਬਿਨ ਕਿ ਗਇਆ ਹੈ। ਜੋ ਫੇਰਿ ਫੇਰਿ ਬਾਮਣੁ ਵਟੈ ਤੇ ਪਾਏ। ਏਹੁ ਲਿਸੇ[5] ਧਾਗੇ ਦਾ ਤਗੁ ਹੈ ਸੁ ਖੇਵੈ ਖੇਵੈ[6] ਤੁਟਦਾ ਹੈ ਸੁਆਮੀ ਜੀ ! ਜੇ ਏਸੁ ਧਾਗੇ ਨੋ ਜੋਰੁ ਹੋਵੈ ਤਾ ਕਾਇਦੂ[7] ਤੁਟੈ ਤਗੁ। ਜਿ ਸੂਤ੍ਰਗ ਨੋ ਜੋਰੁ ਹੈ[8] ਜਿ ਅਸਾਨੋ ਪਰਮੇਸੁਰ ਪੈਨਾਇਆ ਹੈ। ਹੋਰਿ ਤਗ ਭਾਵੈ ਕਿਤਨੇ ਘਤੁ"। ਤਬ ਗੁਰੂ ਬਾਬੇ ਨਾਨਕ ਨੋ ਧਿਙਾਣੇ ਹੀ ਜਨੇਊ ਪਾਇਆ ਗਲਿ। ਤਬ ਬ੍ਰਹਮਣਿ ਕਹਿਆ ਜਿ, "ਜੀ ਏਹੁ ਤਾ ਅਸਾ ਜਿ ਵਟਿਆ ਸਿ ਸੰਸਾਰ ਦਾ ਵੇਖਾਲਾ ਹੈ, ਜਿਉਂ ਤੂ ਕਹਦਾ ਹੈ ਤਿਵੈ ਹੈ। ਪਣੁ ਜੀ ਜਿਸ ਤਗ ਨੋ ਜੋਰੁ ਹੈ, ਨਾਹੀ ਤੁਟਦਾ, ਧੁਰਿ ਪਹੁਚਦਾ ਹੈ, ਤੁਟਦਾ ਨਾਹੀ, ਤਿਸ ਤਰਾਂ ਦਾ ਪਟਮਾਰਥੁ ਸੁਣਾਈਐ।' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:—

## ਸਲੋਕੁ।

ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਮੀਤ[9] ॥ ੪ ॥ ੧ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿ ਸੁਣਿਹੋ ਸੁਆਮੀ ਜੀ ! ਜੇ ਤਾ ਮਨੁਖੁ ਪਰਮੇਸੁਰ ਕਾ ਨਾਮੁ ਸੁਣੈ ਮੰਨੈ ਸਾਹਿਬ ਕਾ ਨਾਮੁ ਤਬ ਏਸ ਕੀ ਪਤਿ ਪਰਮੇਸੁਰੁ ਰਾਖੈ ਅਰੁ ਪਰਮੇਸੁਰ ਕੀ ਸਾਲਾਹ ਭੀ ਕਰੇ ਅਰੁ ਸਚ ਕੈ ਘਰਿ ਮਹਿ ਰਹੈ। ਸਚਿ ਕੈ ਸੂਤਿ ਜਨੇਊ ਕਰਿ ਪਹਿਰੈ ਤਿਸੁ ਜਨੇਊ ਕਉ ਸਚ ਕਾ ਜੋਰੁ ਹੋਵੈ। ਉਸੁ ਤਾਗੇ ਕਾ ਤਗੁ ਤੁਟੈ ਨਾਹੀ, ਅਸਥਿਰੁ ਰਹੈ ਈਹਾਂ ਊਹਾਂ[10]; ਸੁਆਮੀ ਜੀ ! ਏਸੁ ਜਨੇਊ ਕਾ ਪਰਮਾਰਥੁ ਏਹੁ ਹੈ"।

---

[1] ਅਸਲ ਪ੍ਰਤੀ ਵਿਚ ਏਥੇ 'ਛਿਜੈ' ਪਾਠ ਹੈ। [2] ਦਯਾ। ਰਹਮ। [3] ਦਯਾ। ਮਿਹਰ।
[4] ਪਿਛੋਂ। ਫੇਰ। [5] ਕਮਜ਼ੋਰ। [6] ਖਿਚੀਂਦਾ। [7] ਕਿਉਂ, ਕਿਸਤਰਾਂ।
[8] ਭਾਵ–ਜ਼ੋਰ ਵਾਲਾ ਤੱਗ (ਜੰਞੂ)। [9] ਗੁਰਬਾਣੀ ਵਿਚ ਏਥੇ "ਪੂਤੁ" ਪਾਠ ਹੈ। [10] ਏਥੇ ਓਥੇ, ਭਾਵ–ਲੋਕ ਪ੍ਰਲੋਕ ਵਿਚ।

ਤਬ ਉਨਿ ਪੰਡਿਤ ਅਰੁ ਸਭਨਹੁ ਨਮਸਕਾਰੁ ਕੀਆ ਜਿ, "ਵਾਹੁ ਨਾਨਕੁ ! ਧੰਨੁ ਨਾਨਕੁ ! ਸਤਿ ਨਾਨਕੁ" !

**ਸਲੋਕੁ[1] ।**

ਤਗੁ ਤਿਲਕੁ ਧੋਤੀ ਚਕਰ ਗਲਿ ਪਾਈਲੇ ਮਾਲਾ ।
ਨਾਨਕ ਦਾਸ ਹਰਿ ਭਜਨ ਬਿਨੁ ਕਿਵ ਕਰਿ ਮਿਲਹਿ ਗੁਪਾਲਾ ।।੧।।

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਗੁਰੂ ਗੁਰੂ, ਗੁਰੂ ਗੁਰੂ, ਸਤਿ ਰਾਮ, ਸਤਿਗੁਰੂ, ਸਤਿ, ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ।।੭।।

# ਖੇਤ ਹਰਿਆ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ।

ਜਬ ਗੁਰੂ ਬਾਬਾ ਨਾਨਕੁ ਦਸਾ ਬਾਰਹ ਬਰਸਾ ਕਾ ਭਇਆ, ਤਬ ਦੇਹੁ ਬਾਲਕ ਸਰੂਪੁ, ਮਤਿ ਅਗਾਹੁ[2] ਸੰਪੂਰਨ ਮਤਿ, ਜੋਤੀ ਸਰੂਪੁ ਗੁਰੂ ਬਾਬਾ ਨਾਨਕੁ ਜੀ ਪੂਰਨੁ ਬ੍ਰਹਮੁ ਲੋਕੁ ਲਾਗਾ ਉਸਤਤਿ ਕਰਨੈ । ਲੋਕ ਕਹਣੇ ਲਾਗੇ ਜਿ, "ਭਾਈ, ਕਾਲੂ ਬੇਦੀ ਦਾ ਜਿ ਪੁਤ੍ਰ ਹੈ ਦਿਨਾ ਮਹਿ ਛੋਟਾ ਹੈ ਬਾਲਕ ਸਰੂਪੁ ਹੈ । ਪਣੁ ਕਿਆ ਪਰਮੇਸੁਰ ਕੀ ਜੋਤਿ ਹੈ ਵਾਹੁ ਵਾਹੁ; ਦੇਖੀਐ ਤਉ ਜੋਤੀ ਸਰੂਪੁ, ਬੋਲੈ ਤਉ ਗਿਆਨੁ ਅਨੂਪੁ । ਐਸਾ ਹੈ ਜੋ ਕਿਛੁ ਕਹੀ ਨਾਹੀ ਜਾਤੀ, ਨਾਨਕੁ ਨਾਮੁ ਹੈ, ਬਾਲਕ ਸਰੂਪੁ ਹੈ, ਕਾਲੂ ਬੇਦੀ ਕਾ ਪੂਤੁ ਹੈ, ਪਣੁ ਵਡਾ ਆਚਰਜੁ ਬਾਲਕੁ ਹੈ" । ਸੈਸਾਰ ਮਹਿ ਬਾਤ ਚਲਿ ਚਲਿ ਪੜੀ ਲਗਾ ਲੋਕੁ ਉਸਤਤਿ ਕਰਨੇ । ਗੁਰੂ ਬਾਬੇ ਨਾਨਕ ਜੀ ਕੀ । ਤਬ ਦਾਦੈ ਕਾਲੂ ਗੁਰੂ ਬਾਬੇ ਨਾਨਕ ਜੀ ਕੰਉ ਕਿਛੁ ਟਹਲ ਕੀ ਆਗਿਆ ਕਰੀ ਜਿ, "ਬਚਾ ! ਕਿਛੁ ਘਰ ਕੀ ਟਹਲ ਕਰੀਐ ਤਉ ਭਲਾ ਹੈ" । ਦਾਦੇ ਕਾਲੂ ਕਾ ਕਵਨੁ ਪਰ ਕਿਰਤਿ[3] ਹੋਤੀ, ਛਿਅ ਰੁਤਿ ਬਾਰਹ ਮਾਹ ਖੇਤੀ ਕਰਤਾ, ਹੋਰੁ ਸਉਦਾ ਬੈਪਾਰੁ ਕਿਛੁ ਨ ਕਰਤਾ, ਖੇਤ੍ਰੀ ਹੀ ਕਰਤਾ[4] । ਮਹੀ ਗਾਂਈ ਘੋੜੀਆਂ ਹੀ ਹੋਤੀਆਂ । ਮਹੀ ਪਿਛੈ ਮਾਹੀ ਹੋਤਾ, ਘੋੜੀਆ ਪੀਛੈ ਘੋੜਵਾਲੁ ਹੋਤਾ । ਗਊਆਂ ਪੀਛੈ ਪਾਲੀ ਹੋਤਾ । ਖੇਤੀ ਕੰਉ ਹਾਲੀ ਕਮਾਵਤੇ ਜੈਸੇ ਭੂਮੀਆਂ[5] ਸਿਰਿ ਬਡੇ ਭੂਮੀਏ ਹੋਤੇ ਹੈ; ਐਸਾ ਦਾਦਾ ਕਾਲੂ ਥਾ । ਰਾਇ ਭੋਏ ਕੀ ਤਲਵੰਡੀ ਰਹਤਾ ਪੰਚਾ ਮਹਿ ਨਾਇਕੁ[6] । ਸਭਨਾ ਪੰਚਾ ਕਾ ਮੁਖੀ, ਚਉਕੜੀਆ । ਇਤੁ ਨਗਰ ਮਹਿ ਸ੍ਰੇਸਟ, ਦੀਬਾਨਿ ਮਹਿ ਸ੍ਰੇਸਟੁ, ਘਰਿ ਦਰਬੁ ਈਸਰੁ ਪੁਰਖਾਪਤਿ ਦਾਦਾ ਕਾਲੂ । ਤਿਸ ਕਾ ਪੂਤੁ ਬਾਬਾ ਨਾਨਕੁ ਬਰਸਾ ਦਸਾ ਬਾਰਹ ਕਾ ਥਾ ਜਦਿ ਦਾਦੈ ਕਾਲੂ ਬਾਬੇ ਨਾਨਕ ਕਉ ਕਹਿਆ ਜਿ, "ਬਚਾ ਨਾਨਕਾ ! ਅਜੁ ਮਾਹੀ ਖੰਧਾ[7] ਛਡਿ ਗਇਆ ਹੈ, ਅਜੁ ਤੂ ਮਹੀ ਪਿਛੈ ਜਾਹਿ, ਜਾਂ ਮਾਹੀ ਆਵੈਗਾ ਤਾਂ ਤੂੰ ਨਾ ਜਾਈ, ਅਜੁ ਖੰਧਾ ਤੂਹੈ ਉਛੇਰਿ[8]" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ, ਮੈ ਹੀ ਜਾਉਗਾ" । ਤਬ ਗੁਰੂ ਬਾਬਾ ਨਾਨਕੁ ਜਿਤ ਵਖਤਿ ਮਹੀ ਕਾ ਉਛੇਰੁ ਸਾ, ਉਤ ਵਖਤਿ ਲੈ ਉਛਰਿਆ ਮਹੀ ਨੋ । ਤਬ ਗੁਰੂ ਬਾਬੇ ਨਾਨਕ ਜੀ ਜਿਉ ਮਹੀ ਆਂਣਿ ਕਰਿ ਚਰਹੈ ਖਿੰਡਾਂਈਆਂ, ਤਬ ਲਗੀਆਂ ਚਰਣੇ ਅਰੁ ਆਪਿ ਗੁਰੂ ਬਾਬਾ ਨਾਨਕੁ ਜੀ ਬੈਠਿ ਕਰਿ ਲਾਗਾ ਸਿਮਰਨੁ ਕਰਣੇ । ਤਬ ਸਿਮਰਨੁ ਕਰਤਾ ਕਰਤਾ ਧਿਆਨ ਬਿਖੈ ਹੋਇ ਗਇਆ ਅਰੁ ਖੰਧਾ ਜਾਇ ਧਾਨਾ ਦੇ ਖੇਤਿ ਪੜਿਆ । ਖੰਧੈ ਖਾਇ ਕਰਿ ਵਿਚੇ ਖੇਤੀ ਦੇ ਡੇਰਾ ਕੀਤਾ । ਰਜਿ ਕਰਿ ਵਿਚੇ ਮਹੀ ਬੈਠਿ ਗਈਆ । ਤਬ ਖਸਮੁ ਜਬ ਭਲਕੇ ਫੇਰਾ ਕਰਣ ਆਵੈ ਤਾਂ ਮਹੀ ਧਾਨਾ ਦਾ ਖੇਤੁ ਸਭੋ ਖਾਧਾ ਹੈ । ਖਾਇ ਕਰਿ ਵਿਚੇ

---

[1] ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ । [2] ਅਸਗਾਹ, ਗੰਭੀਰ । [3] ਕੌਣ ਅਥਵਾ ਕਿਹੜੀ ਪ੍ਰਕ੍ਰਿਤੀ (ਸੁਭਾਉ) ਸੀ । [4] ਜਨਮ ਸਾਖੀ ਭਾਈ ਬਾਲਾ ਦੇ ਅਨੁਸਾਰ ਬਾਬਾ ਕਾਲੂ ਕਿਸਾਨ ਨਹੀਂ, ਸਗੋਂ ਪਟਵਾਰੀ ਸੀ । [5] ਜ਼ਿਮੀਂਦਾਰ । [6] ਸ਼ਿਰੋਮਣੀ । ਮੋਢੀ । [7] ਮਹੀਆਂ ਦਾ ਵੱਗ । [8] ਛੇੜ, ਚਾਰ ।

ਖੇਤੀ ਦੇ ਬਹਿ ਰਹੀਆਂ ਹੈਨਿ। ਖਸਮੁ ਵੇਖਿ ਕਰਿ ਵਿਸਮਾਦ[1] ਹੋਇ ਰਹਿਆ ਸੁ ਜਾਤੋ ਨੁ ਜਿ ਏਹੁ ਖੰਧਾ ਕਾਲੂ ਵੇਦੀ ਦਾ ਹੈ, ਪਾਸੇ ਖੇੜ੍ਹੀ ਦੇ ਨੀਗਰੁ[2] ਸੁਤਾ ਪਇਆ ਹੈ। ਤਬ ਉਨਿ ਖੇੜ੍ਹੀ ਦੇ ਖਸਮਿ ਆਖਿਆ ਜਿ, "ਖੇਤੁ ਜਿ ਹੈ ਸਿ ਉਜੜਿਆ ਹੈ, ਹੁਣਿ ਨੀਗਰੁ ਭੀ ਸੁਤਾ ਰਹਉ, ਹੰਉ ਜਾਇ ਕਰਿ ਵਸਦੀ[3] ਦੇ ਪੰਚਲਿਆਵਾਂ ਜੋ ਓਇ ਉਜਾੜਾ ਆਇ ਕਰਿ ਵੇਖਨਿ" ਤਬ ਓਹੁ ਰਾਹਕੁ[4] ਵਸਦੀ ਆਇ ਕਰਿ ਰਾਇ ਭੋਐ ਥੈ ਉਨਿ ਪੁਕਾਰਿ ਕੀਤੀ ਜਿ, "ਰਾਇ ਜੀ! ਰਜਾਇ ਖੁਦਾਇ ਮੇਰਾ ਤਪਾਵਸ[5] ਕਰਿ। ਜਿਤਨਾ ਖੇਤੁ ਸਾਸਿ ਕਾਲੂ ਦੇ ਖੰਧੇ ਉਜਾੜਿਆ ਹੈ"। ਤਬ ਰਾਇ ਭੋਐ ਉਸੁ ਨਾਲਿ ਆਦਮੀ ਦਿਤੇ ਜਿ ਜਾਹੁ ਤੁਸੀ ਜਾਇ ਕਰਿ ਉਜਾੜਾ ਵੇਖਿ ਆਵਹੁ। ਤਬ ਓਹੁ ਲੈ ਕਰਿ ਉਨਾ ਪੰਚਾ ਨੋ ਓਤੈ ਖੇਤਿ ਆਇਆ। ਜਾਂ ਉਹੁ ਆਇ ਕਰਿ ਦੇਖਿਨਿ ਤਾ ਖੰਧਾ ਵਖਿ ਚਰਦਾ ਹੈ ਅਤੇ ਖੇਤੁ ਜਿ ਹੈ ਸਿ ਮਮੂਰੁ[6] ਜੰਮਿਆ ਹੈ, ਇਕੁ ਪਠਾ ਭੀ ਟੁਕਿਆ ਨਾਹੀ, ਖੰਧਾ ਪਾਸਿ ਚਰਦਾ ਹੈ। ਓਹਿ ਜਿ ਉਜਾੜਾ ਵੇਖਣ ਗਏ ਸੇ ਓਨੀ ਆਖਿਆ ਜਿ, "ਏ ਸਾਂਈ ਦਿਆ! ਖੇਤੁ ਏਹੋ ਆਖਦਾ ਹੈ ਉਜੜਿਆ ਕਿ ਕੋਈ ਹੋਰੁ ਹੈ?" ਕਹੇ, ਖੇਤੁ ਉਜੜਿਆ ਹੈ ਏਈ ਮਹੀ ਵਿਚੇ ਖੇਤੈ ਦੇ ਛਡਿ ਗਇਆ ਸਾ ਹੰਤੁ"। ਤਬ ਉਨੀ ਵਿਸਤੀ[7] ਕਹਿਆ ਜਿ, "ਸਾਂਈ ਦਿਆ ਸਵਾਰਿਆ ਖੇਤ ਦੇ ਬੰਨੇ ਦੀ ਬਖੀਲੀ[8] ਕਰਦਾ ਹੈ। ਜੇਹਾ ਤੇਰਾ ਖੇਤੁ ਜੰਮਿਆ ਹੈ ਏਹਾ ਸਭਨਾ ਦਾ ਜੰਮਉ। ਸਾਂਈ ਦਿਆ ਸਵਾਰਿਆ! ਏਵੈ ਨਹਕਿ ਖੇਪ[9] ਘਤੀਐ, ਨ ਕਿਛੁ ਉਜੜਿਆ ਹੈ ਨ ਖਾਧਾ ਹੈ। ਕਾਇਦੁ[10] ਏਵੇ ਨਹਕਿ ਕੂੜੁ ਢਾਹਿਓ! ਕੀ ਆਖੀਐ ਤੈ ਭਲੇ ਆਦਮੀ ਨੋ। ਕੋਈ ਨਹਕਿ ਭੀ ਫਿਰੀਆਦਿ ਕਰਦਾ ਹੈ? ਤਿਉ ਤੈ ਰਾਇ ਪਾਸਿ ਜਾਇ ਫਿਰੀਆਦਿ ਕੀਤੀ ਹੈ। ਕੋਈ ਏਵ ਭੀ ਕਰਦਾ ਹੈ?" ਤਬ ਉਨਿ ਕਹਿਆ ਜਿ, "ਏ ਮੀਆਂ! ਜਿਉਂ ਮੈ ਦੇਖਹੁ ਤਿਉ ਉਜੜਿਆ ਖੇਤੁ ਛਡਿ ਗੈਆ ਹਾਂ, ਵਿਚੇ ਖਾਇ ਕਰਿ ਮਹੀ ਬੈਠੀਆਂ ਸੀਆਂ। ਮੈ ਨਹੀ ਜਾਣਦਾ ਜਿ ਏਹੁ ਕਿਆ ਕੁਦਰਤਿ ਹੋਇ ਗੁਦਰੀ ਹੈ?" ਤਬ ਉਨੀ ਆਖਿਆ ਜਿ, "ਨਾ ਤੂੰ ਕੂੜੁ ਬੋਲਦਾ ਹੈ, ਬੰਨੈ ਗਈਆਂ ਮਹੀ ਦਿਸਿ ਆਈਆਂ ਹੈਨਿ, ਸੁੰਵੀਆਂ ਜਾਤੋ ਜਿ ਪਈਆਂ ਹੋਨਗੀਆਂ। ਸਿ ਪਈਆਂ ਨਾਹੀ ਪਾਈਆ ਹੈਨਿ ਤਾ ਖਾਧੇ ਦਾਣੂ ਕਿਉ ਕਰਿ ਰਹਨਿ। ਪਣੁ ਪਈਆਂ ਨਾਹੀ ਬੰਨੈ ਲਗਿਓੜੀਆਂ[11] ਹੈਨਿ। ਬੰਨੇ ਲਗੀਆਂ ਦੀ ਬਖੀਲੀ ਕਰਦਾ ਹੈ"॥ ਤਬ ਓਨਿ ਖਸਮਿ ਆਖਿਆ ਜਿ, "ਏ ਖੁਦਾਇ ਦਿਅਹੁ। ਜੋ ਹੋਰੁ ਕਿਛੁ ਨਾਹੀ ਤਾਂ ਤੁਸੀ ਏਸੁ ਕਾਲੂ ਦੇ ਨੀਗਰ ਨੋ ਡਰਾਇ ਜਾਹੁ ਜਿ ਵੇਖੀ ਵੇਖੀ ਮਤ ਖੇਤੁ ਖਵਾਲ ਦੇਹਿ[12]। ਅਜੁ ਛਡਿਆ ਹੈ ਪਰੁ ਜੇ ਫੇਰਿ ਏਧਰਿ ਖੰਧਾ ਆਦੋ ਤਾ ਵੇਖਦਾ ਹੋਈ"। ਤਬ ਓਨਾ ਸਮਝਾਇਆ ਜਿ, "ਵੇਖੀ ਕਾਲੂ ਦਿਆ! ਏਸ ਦੇ ਖੇਤ ਦੈ ਬੰਨੈ ਮਹੀ ਢੋਇਦੋਹੁ"। ਏਤਨੀ ਗੱਲ ਆਖਿ ਕਰਿ ਨਾਲੇ ਖਸਮੁ ਨਾਲੇ ਓਇ ਰਾਇ ਪਾਸਿ ਆਏ। ਆਵਦਿਆਂ ਰਾਇ ਭੋਐ ਪੁਛੈ ਜਿ, "ਯਾਰੋ, ਤੁਸਾ ਕਿ ਡਿਠਾ?" ਉਨਾ ਆਖਿਆ ਜਿ, "ਰਾਇ ਜੀ! ਚਉਹਾਂ ਬੰਨਿਆਂ ਉਪਰਿ ਖੇਤੁ ਜੰਮਿਆ ਹੈ, ਪਠਾ ਇਕੁ ਭੀ ਟੁਕਿਆ ਨਾਹੀ। ਏਹੁ ਏਵੈ ਖਿਲਾਫੁ[13] ਕਹਦਾ ਸਾ"। ਤਾ ਰਾਇ ਭੋਐ ਕਹਿਆ ਜਿ, "ਵੇ, ਤੂ ਕਿਉ ਕੂੜੀ ਹੀ ਫਿਰਿਆਦਿ ਕਰਦਾ ਸਹਿ, ਉਜਾੜਾ ਨ ਸੀਓ ਹੋਇਆ"? ਤਬ ਉਨਿ ਕਹਿਆ ਜਿ, "ਰਾਇ ਜੀ! ਉਜਾੜਾ ਸਹੀ ਹੋਇਆ ਸੀ, ਮਹੀ ਖਾਇ ਕਰਿ ਵਿਚੇ ਬੈਠੀਆਂ ਸਨਿ, ਜਾ ਫਿਰਿ ਪੰਚ ਜਾਇ ਦੇਖਨਿ ਤਾ ਖੇਤੁ ਚੰਗਾ ਭਲਾ ਹੈ, ਮਹੀ ਅਡ ਚਰਦੀਆਂ ਹੈਨਿ, ਏਵਡੁ ਕੋਈ ਖੁਦਾਇ ਦਾ ਤਮਾਸਾ ਹੋਦਾ ਹੈ"। ਤਬ ਰਾਇ ਕਹਿਆ ਜਿ, "ਏਹੁ ਕਿ ਆਖਦਾ ਹੈ"? ਤਬ ਉਨਿ ਕਹਿਆ ਜਿ, "ਰਾਇ ਜੀ! ਉਜਾੜਾ ਤਾ ਉਜਾੜੇ ਨਾਲਿ ਹੈ ਪਰੁ ਨਾਨਕੁ ਕਾਲੂ ਦਾ ਪੁਤੁ ਐਸੀ ਅਜਮਤਿ[14] ਨਾਲਿ ਡਿਠਾ, ਵਡੀਆਂ ਖੁਦਾਇ ਦੀਆਂ ਸਿਫਤੀ ਕਰਦਾ ਹੈ, ਏਹੀਆਂ ਨਸੀਹਤੀ ਦੇਦਾ ਹੈ ਜਿ ਸੁਣਿਐ ਹੋਇਐ ਤਬਾ ਕਿਸੀ ਦੀ ਨਾਹੀ ਰਹਦੀ"। ਤਬ ਰਾਇ ਆਖਿਆ ਜਿ, "ਇਨਾਇਤਿ[15] ਖੁਦਾਇ

---

[1]ਹੈਰਾਨ, ਅਸਚਰਜ। [2]ਲੜਕਾ। [3]ਵਸਤੀ। ਨਗਰ। [4]ਕਿਸਾਨ। [5]ਇਨਸਾਫ਼, ਨਿਆਇ। [6]ਮਾਮੂਰ, ਹਰਾ ਭਰਾ, ਆਬਾਦ, ਚੰਗੀ ਹਾਲਤ ਵਿਚ (ਲਹਿ ਲਹਿ ਕਰਦਾ)। [7]ਵਸੀਠ, ਦੂਤ, ਵਕੀਲ। [8]ਈਰਖਾ। [9]ਵਿਖੇਪ। ਨਿੰਦਾ, ਸ਼ਿਕਾਇਤ। [10]ਕਿਉਂ। [11]ਵੱਟਾਂ ਉਤੇ ਲੱਗੀਆਂ ਫਿਰਦੀਆਂ। [12]ਮਤ ਖੇਤ ਖਵਾਲ (ਚਾਰ) ਦੇਂਦਾ ਹੋਵੇਂ। [13]ਵਿਰੁੱਧ। [14]ਵਡੱਪਣ। ਵਡਿਆਈ। ਕਰਾਮਾਤ। [15]ਬਖ਼ਸ਼ਿਸ਼।

ਦੀ ਹੈ, ਕਿਆ ਮੁਸਕਲੁ ਹੈ ਖੁਦਾਇ ਸਵਾਰ ਦੇ ? ਕਿਆਂ ਲਗਦਾ ਹੈ ਜਾ ਓਸੁ ਸਵਾਰਿਆ ਭਾਵੈ ?" ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਗੁਰੂ ਗੁਰੂ ਗੁਰੂ।

ਸਲੋਕੁ[1]।

ਨਾਨਕ ਬਰਤਨ ਕੂੜ ਕੇ ਕਲਿ ਮਹਿ ਲੇਹਿ ਮਨੁਖ।

ਸਚ ਕੇ ਪਾਤਿ[2] ਨ ਛੀਪਹੀ[3] ਕਿਵ ਕਰਿ ਪਾਵਹਿ ਸੁਖ ॥ ੧ ॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ, ਸਤਿਗੁਰੂ, ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੯॥

# ਦਰਖਤ ਦੀ ਛਾਂ ਨਾ ਢਲਨੀ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਰਾਇ ਬੁਲਾਰ ਨਾਲ)

ਜਦ ਗੁਰੂ ਬਾਬਾ ਨਾਨਕੁ ਜੀ ਤੇਰਹ ਚਉਦਹ ਬਰਸਾ ਕਾ ਭੈਆ ਤਬ ਦਾਦੈ ਕਹਿਆ ਜਿ, "ਬਚਾ ਨਾਨਕਾ ! ਅਜੁ ਹਾਲੀ ਪਾਲੀ ਰਖੇ ਸਭਿ ਜਿਮੀ ਗੋਡਣ ਗਏ ਹੈ, ਬਚਾ ! ਤੂ ਖੇਤੁ ਦੈ ਬੰਨੈ ਜਾਇ ਖੜਾ ਹੋਹਿ ਜਿ ਚਿੜੀਆਂ ਖੇਤੁ ਖਾਇ ਨ ਜਾਨੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਭਲਾ ਹੋਵੈ"। ਦਾਦੈ ਕਾਲੂ ਕਹਿਆ ਜਿ, "ਜਾਹਿ ਪਿਛੁ ਬਚਾ ਨਾਨਕਾ ! ਖੇੜੂ ਰਖਾ[4]"। ਤਬ ਗੁਰੂ ਬਾਬਾ ਨਾਨਕੁ ਜੀ ਖੇੜੂ ਕਣਕ ਦਾ ਰਖਾ ਚਲਿਆ। ਰਖੇ ਦੀ ਖੰਭਾਣੀ[5] ਲੈ ਕਰਿ ਜਾਇ ਖੇੜੂ ਫੇਰਾ ਦਿਤੋਸੁ। ਦੇ ਕਰਿ ਫੇਰਾ ਖੇੜੂ ਦੇ ਬੰਨੈ ਇਕੁ ਬਿਰਖ ਥਾ, ਤਬ ਗੁਰੂ ਬਾਬਾ ਨਾਨਕੁ ਜੀ ਉਸੁ ਰੁਖ ਹੇਠਿ ਜਾਇ ਕਰਿ ਪੈ ਸੁਤਾ। ਤਬ ਰਾਇ ਭੋਆ ਉਸੁ ਰਾਹਿ ਅਸਵਾਰ ਹੋਆ ਜਾਇ ਨਿਕਲਿਆ। ਰਾਇ ਭੋਐ ਨਫਰ ਕੋ ਕਹਿਆ ਜਿ, "ਦੇਖੋ, ਯਾਰੋ ਕੋਈ ਏਹੁ ਜਿ ਹੈ ਸਿ ਸਬਾਹ[6] ਦੈ ਹੀ ਪਹਰਿ ਸੰਵਿ ਰਹਿਆ ਹੈ। ਦੇਖਹੁ ! ਦਿਖਾ ! ਏਹੁ ਕਉਣ ਸੁਤਾ ਹੈ ?" ਓਹੁ ਨਫਰੁ ਜਾਂ ਦਵੜਿ ਕਰਿ[7] ਦੇਖਨਿ ਤਬ ਕਾਲੂ ਵੇਦੀ ਦਾ ਪੁਤ੍ਰ ਸੁਤਾ ਪੜਿਆ ਹੈ। ਤਬ ਉਨਿ ਨਫਰਿ[8] ਕਹਿਆ ਜਿ, "ਰਾਇ ਜੀ ! ਕਾਲੂ ਵੇਦੀ ਦਾ ਪੁਤ੍ਰ ਸੁਤਾ ਪੜਿਆ ਹੈ"। ਤਬ ਰਾਇ ਭੋਐ ਕਹਿਆ ਜਿ, "ਸੁਤਾ ਰਹਣਿ ਦੇਹਿ ਕਿਛੁ ਨ ਕਹੁ"। ਤਬ ਰਾਉ ਭੋਆ ਚਲਦੋ ਰਹਿਆ। ਪਹਰ ਕੁ ਦਿਨੁ ਰਹਦੇ ਨੋ ਰਾਉ ਭੋਆ ਭਟੀ ਫੇਰਿ ਉਤੇ ਰਾਹਿ ਆਇਆ। ਜਾ ਦੇਖੇ ਤਾਂ ਫੇਰਿ ਓਸੈ ਰੁਖ ਹੇਠਿ ਪੈਆ ਹੈ ਸੁਤਾ। ਉਤੈ ਇਕ ਤੈ ਪਾਸਿ ਹੈ। ਤਬ ਰਾਇ ਭੋਐ ਕਹਿਆ ਜਿ, "ਯਾਰੋ ਏਹੁ ਓਹੋ ਸੁਤਾ ਹੈ ਕਿ ਕੋਈ ਹੋਰੁ ਹੈ ਸੁਤੜੂ"[9]। ਜਾ ਓਹਿ ਨਫਰ ਦਉੜਿ ਕਰਿ ਦੇਖਨਿ ਤਾਂ ਨਾਨਕੁ ਹੀ ਸੁਤਾ ਪੈਆ ਹੈ; ਕਹੈ, "ਜੀ, ਓਹੋ ਹੀ ਸੁਤਾ ਪੈਆ ਹੈ ਕਾਲੂ ਦਾ ਪੁਤ੍ਰ"। ਕਹੈ, "ਜੀਵਦਾ ਹੈ ਕਿ ਨਾ ?" ਕਹੈ, "ਜੀ, ਸਾਸੁ ਤਾ ਹੈਸੁ"। ਤਬ ਰਾਉ ਭੋਆ ਘੋੜਿਅਹੁ ਉਤਰਿ ਕਰਿ ਗੁਰੂ ਬਾਬੇ ਨਾਨਕ ਉਪਰਿ ਆਇ ਖੜਾ ਹੋਆ। ਜਾ ਦੇਖੈ ਤਾ ਹੋਰਨਾ ਰੁਖਾ ਦੀ ਛਾਂਵ ਚਲਿ ਗਈ ਹੈ। ਜਿਸੁ ਰੁਖ ਹੇਠਿ ਗੁਰੂ ਬਾਬਾ ਨਾਨਕੁ ਜੀ ਸੁਤਾ ਥਾ, ਉਸੁ ਬਿਰਖ ਦੀ ਛਾਇਆ ਗੁਰੂ ਬਾਬੇ ਨਾਨਕ ਉਪਰਿ ਖੜੀ ਹੋਇ ਰਹੀ ਹੈ ਦੇਖਿ ਕਰਿ ਰਾਉ ਭੋਆ ਹੈਰਾਨੁ ਹੋਇ ਗੈਆ ਜਿ, "ਯਾਰੋ, ਦੇਖਹੁ ਤੋ ਕੁਦਰਤਿ ਖੁਦਾਇ ਦੀ ਏਸੁ ਬਾਲਕ ਉਪਰਿ ਛਾਂਵ ਟਿਕੀ ਖੜੀ ਹੈ, ਹੋਰਨਾ ਰੁਖਾ ਦੀ ਛਾਵ ਚਲਿ ਗਈ ਹੈ। ਅਰੁ ਜਿਤੁ ਪਾਸਿ[10] ਪੈਆ ਹੈ ਓਹੋ ਬਾਲਕੁ ਉਤੈ ਹੀ ਪਾਸਿ ਪੈਆ ਹੈ, ਪਾਸੁ ਪਉਟਿਆ[11] ਮੁਤਲਕਿ ਨਾਹੀ। ਵਡਾ ਹੈਰਾਨੁ ਹੋਆ ਹੈ ਕੋਈ ਵਲੀ ਖੁਦਾਇ ਏਹੁ ਪੈਦਾ ਕੀਤਾ ਹੈ। ਏਹੁ ਸਿਧਾ ਮਨੁਖ

---

[1]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਕ੍ਰਿਤ ਹੈ। [2]ਪਤ, ਮਾਨ। [3]ਛਿਪਾਉ, ਲੁਕਾਉ। [4]ਖੇਤ ਦਾ ਰਾਖਾ। [5]ਰਾਖੀ ਦੀ ਖੰਭੀ, ਅਰਥਾਤ—ਗੋਪੀਆ। [6]ਸੁਬਹ, ਸਵੇਰ। [7]ਦੌੜ ਕੇ। [8]ਨੌਕਰ ਨੇ। [9]ਬਹੁਤਾ ਸੌਣ ਵਾਲਾ। [10]ਪਾਸੇ। [11]ਪਾਸਾ ਪਲਟਿਆ ਅਥਵਾ ਪਾਸਾ ਵੱਟਿਆ।

ਨਾਹੀ'' । ਦੇਖਿ ਕਰਿ ਰਾਉ ਭੋਆ ਹੈਰਾਨੁ ਹੋਆ, ਸਿਫਤਿ ਸਾਹਿਬ ਦੀ ਲਗਾ ਕਰਨੇ ਜਿ, "ਵਾਹੁ ਖੁਦਾਇ ! ਵਾਹੁ ਖੁਦਾਇ ! ਤੇਰੀ ਕੁਦਰਤਿ ਕਉ ਕੁਰਬਾਨੁ । ਤੈ ਏਹੁ ਤਮਾਸਾ ਵੇਖਾਲਿਆ ਤੇਰੇ ਤਮਾਸੇ ਤੇ ਹਉ ਕੁਰਬਾਨੁ ਜਾਂ ।" ਹੈਰਾਨੁ ਹੋਇ ਕਰਿ ਰਾਉ ਭੋਆ ਖੜਾ ਹੋਆ ਤਾਂ, ਤਾਂ ਤੋੜੀ[1] ਗੁਰੂ ਬਾਬਾ ਨਾਨਕੁ ਵਾਹੁ ਵਾਹੁ ਕਰਿ ਕੇ ਉਠਿ ਬੈਠਾ[2] ਰਾਉ ਭੋਆ ਜਾਇ ਪੈਰੀ ਪੈਆ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਉ ਰਾਇ ਜੀ ! ਖੁਦਾਇ ਤੇਰਾ ਭਲਾ ਕਰੈਗਾ" । ਜਾ ਦੇਖੇ ਰਾਉ ਭੋਆ ਗੁਰੂ ਬਾਬੇ ਨਾਨਕ ਦੇ ਦਰਸਨ ਦੀ ਤਰਫ, ਓੜਕੁ ਧੁਰਿ ਧਿਰਿ ਕਿਛੁ ਨਾਹੀ ਅਗਾਹੁ ਵਸਤੁ ਹੈ, ਅਨੂਪੁ ਦਰਸਨੁ ਹੈ । ਉਹੁ ਜਿ ਛਾਂਵ ਸੀ ਸਿ ਉਥਾਊ ਜਾਇ ਖੜੀ ਹੋਈ । ਤਬ ਰਾਇ ਭੋਐ ਓਹੁ ਭੀ ਤਮਾਸਾ ਅਖੀ ਡਿਠਾ, ਦੇਖਿ ਕਰਿ ਸਿਰੁ ਫੇਰਿਓਸੁ, ਹੈਰਾਨੁ ਹੋਇ ਗੈਆ । ਤਬ ਰਾਇ ਭੋਐ ਕਹਿਆ ਜਿ, "ਏ ਨਾਨਕ ! ਅਜਬੁ ਹੈਰਾਨੁ ਡਿਠਾ । ਸਬਾਹ ਅਸੀ ਏਤੁ ਰਾਹਿ ਗਏ ਤਾਂ ਭੀ ਸੋਏ ਦੇਖੇ, ਜਾਂ ਹੁਣਿ ਅਸੀ ਆਏ ਤਾ ਭੀ ਤੁਸੀ ਸੋਏ ਹੀ ਦੇਖੇ । ਅਜਬੁ ਹੈਰਾਨੁ ਦੇਖਿਆ ਖੁਦਾਇ ਕਾ" । ਤਬ ਗੁਰੂ ਬਾਬਾ ਨਾਨਕੁ ਜੀ ਗਵੜੀ[3] ਰਾਗ ਮਹਿ ਬਾਨੀ ਬੋਲਿ ਉਠਾ, ਉਪਦੇਸੀ ਬਾਨੀ ਤਰੀਕਤਿ[4] ਕੇ ਘਰਿ ਮਹਿ ਜਿ ।

ਰੈਨਿ ਗਵਾਈਐ ਸੋਇ ਕਰਿ, ਦਿਵਸੁ ਗਵਾਇਆ ਖਾਇ ।
ਹੀਰੇ ਜੈਸਾ ਜਨਮੁ ਹੈ ਕਵਡੀ ਬਦਲੈ ਜਾਇ ॥ ੧ ॥
ਨਾਮੁ ਨ ਜਾਨਿਆ ਖਸਮ ਕਾ ਫਿਰਿ ਪਾਛੈ ਪਛੁਤਾਹੁਗੇ[5] । ਰਹਾਉ ।

ਤਿਸੁ ਕਾ ਪਰਮਾਰਥੁ: —

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣੀਐ ਰਾਇ ਜੀ ! ਏਸੁ ਮਨ ਨੂੰ ਅਠਾ ਪਹਿਰਾ ਵਿਚਿ ਸੁਤੇ ਹੀ ਗੁਦਰਦੀ ਹੈ ਦਿਨੁ ਰਾਤਿ[6] । ਚਾਰਿ ਪਹਰ ਦਿਨੁ ਖਾਣ ਪੀਣ ਕੀ ਧਵਰਤਾ[7] ਵਿਚਿ ਜਾਂਦਾ ਹੈ, ਰਾਤਿ ਸੁਤੇ ਵਿਹਾਵਦੀ ਹੈ । ਏਹੁ ਜਿ ਏਸ ਕਾ ਜਨਮੁ ਥਾ ਸਿ ਅਮੋਲਕੁ ਹੀਰਾ ਥਾ । ਏਸੁ ਮਾਇਆ ਕੀ ਪਰਕਿਰਤਿ ਜਿ ਹੈ ਸਿ ਕਵਡੀ[8] ਹੈ । ਏਸੁ ਕਵਡੀ ਕੈ ਸੰਗਿ ਏਨਿ ਮਨੁਖਿ ਜਨਮੁ ਗਵਾਇਆ । ਸਾਹਿਬ ਕਾ ਨਾਮੁ ਵਿਸਰਿ ਗੈਆ । ਸਾਹਿਬ ਜਾਣਿਓ ਨਾਹੀ, ਅੰਤਿ ਕਾਲਿ ਏਸੁ ਮਨੁਖ ਪਛਤਾਵਣਾ ਹੈ । ਪਣੁ ਹੁਣਿ ਏਹੁ ਸਮਝਦਾ ਨਾਹੀ । ਜਾ ਸਾਹਿਬ ਕਾ ਨਾਮੁ ਸਿੰਞਾਣਿ ਕਰਿ ਸਿਮਰੈ ਤਬ ਦਰਗਹ ਮਾਨੁ ਪਾਵੈ" । ਤਬ ਰਾਇ ਭੋਐ ਕਹਿਆ ਜਿ, "ਏ ਨਾਨਕ ਜੀ ! ਜਿਸੁ ਧਨ ਕੰਉ ਏਹੁ ਬੰਦਾ ਦਉੜਦਾ ਹੈ ਏਹੁ ਧਨੁ ਏਸੁ ਦੈ ਕੰਮਿ ਹੈ ?" ਤਬ ਸ੍ਰੀ ਸਤਿਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਜਿ:—

ਅਨਤਾ[9] ਧਨੁ ਧਰਨੀ ਧਰਾ ਅਨਤੁ ਨ ਚਾਹਿਆ ਜਾਇ ।
ਅਨਤੁ ਜਿ ਚਾਹਨ ਜੋ ਗਏ ਸਿ ਆਏ ਅਨਤੁ ਗਵਾਇ ॥ ੨ ॥

ਤਿਸੁ ਕਾ ਪਰਮਾਰਥੁ—

ਤਬ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਇ ਜੀ, ਜਿਤਨਾ ਏਹੁ ਧਨ ਧਰਤੀ ਹੇਠਿ ਰਖਦਾ ਹੈ । ਸਭੁ ਅਕਾਰਥਾ[10] ਹੈ ਏਤੁ ਧਨਿ ਸੰਜਿਐ ਸਾਹਿਬੁ ਨਾਹੀ ਪਾਵਦਾ । ਸਾਹਿਬ ਕੰਉ ਛੋਡਿ ਕਰਿ ਜੋ ਦੂਜੇ ਕਉ ਜਾਤਾ ਹੈ ਸਿ ਥੋੜੀ ਵਸਤੁ ਕਾਰਨਿ ਬਹੁਤੁ ਵਸਤੁ ਖੋਈ । ਬਿਨਾ ਸਾਹਿਬ ਥੀ ਹੋਰੁ ਵਸਤੁ ਏਸ ਕੈ

---

[1]ਤਾਂ (ਤਦੋਂ) ਤੋੜੀ (ਤਕ) । [2]ਹੋਰ ਜਨਮ ਸਾਖੀਆਂ ਵਿਚ ਇਸ ਸਮੇਂ ਗੁਰੂ ਨਾਨਕ ਦੇ ਮੂੰਹ ਉਤੇ ਸੱਪ ਦਾ ਫਣ ਫੈਲਾ ਕੇ ਛਾਂ ਕਰਨਾ ਲਿਖਿਆ ਹੈ, ਪਰ ਏਥੇ ਉਹ ਘਟਨਾ ਦਰਜ ਨਹੀਂ ਹੈ । [3]ਗਉੜੀ । [4]ਗਿਆਨ । [5]ਇਸ ਸ਼ਬਦ ਦਾ ਸ਼ੁੱਧ ਪਾਠ ਇਸਤਰ੍ਹਾਂ ਹੈ—

ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥ ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥
ਨਾਮ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥ ੧ ॥ ਰਹਾਉ ॥

[6]ਦੂਜੀ ਪ੍ਰਤੀ ਵਿਚ ਏਥੇ ਪਾਠ ਹੈ—'ਰਾਤਿ ਸੁਤੇ ਹੀ ਵਿਹਾਂਵਦੀ ਹੈ' । [7]ਪਾਠਾਂਤਰ—'ਧਾਤੁ', ਪਰ 'ਧਵਰਤਾ' ਤੋਂ ਭਾਵ ਹੈ ਧਾਵਨਤਾ (ਦੌੜ ਭੱਜ) । [8]ਕੌਡੀ । [9]ਅਨੰਤ । ਬੇਅੰਤ । [10]ਵਿਅਰਥ, ਜੋ ਸਕਾਰਥਾ ਨਹੀਂ ।

ਕਾਮਿ ਨਾਹੀ। ਧਨੁ ਨ ਧੰਨ ਨ ਧਰਤਿ ਨ ਧਾਮੁ ਏਸ ਕੈ ਕਾਮਿ ਕਿਛੁ ਨਾਹੀ। ਬਿਨਾ ਖਸਮ ਕੇ ਨਾਵ ਥੀ। ਸਿ ਤਿਸੁ ਖਸਮ ਕਉ ਏਕੁ ਜੀਉ ਜਾਣਦਾ ਨਾਹੀ"। ਤਬ ਰਾਇ ਭੋਐ ਕਹਿਆ ਜਿ, "ਏ ਨਾਨਕ ਜੀ! ਜਿ ਧਨੁ ਤੁਸਾ ਕਉ ਖੁਦਾਇ ਦੀਆ ਹੈ ਤਿਸੁ ਥੀ ਕਿਛੁ ਹਮ ਭੀ ਬਖਰੇਵੰਦ[1] ਹੋਵਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ–

ਆਪਣ ਲੀਆ ਜਿ ਮਿਲੈ ਤਾ ਸਭੁ ਕੋ ਭਾਗਠੁ ਹੋਇ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥੩॥

ਤਿਸੁ ਕਾ ਪਰਮਾਰਥੁ:—

ਤਬ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਇ ਜੀ ਏਹੁ ਧਨੁ ਗਨੀਮਤਿ[2] ਖੁਦਾਇ ਦੀ ਹੈ, ਸੁ ਖੁਦਾਇ ਦੇ ਹੀ ਵਸਿ ਹੈ। ਜੇ ਆਪਣੈ ਵਸਿ ਹੋਵੈ ਤਾ ਸਭੁ ਕੋਈ ਭਾਗਠੁ[3] ਹੋਇ ਬੈਠੇ, ਪਰੁ ਏਹੁ ਧਨੁ ਕਰਮਾ ਉਪਰਿ ਹੈ। ਜਿਸੁ ਕੇ ਕਰਮਿ ਪਇਆ ਹੋਇ ਜਿਸ ਕਉ ਕਰਮੁ ਕਰਿ ਖੁਦਾਇ ਦੇਇ ਸੋਈ ਹੀ ਪਾਵੈ, ਹੋਰੁ ਕੋਈ ਨ ਪਾਵੈ। ਭਾਵੈ ਅਨੇਕ ਜਤਨ ਕਰੈ ਆਪਣਾ ਲੀਆ ਏਹੁ ਧਨੁ ਹਥਿ ਨਾਹੀ ਆਵਤਾ"। ਤਬ ਰਾਇ ਭੋਐ ਕਹਿਆ ਜਿ, "ਏ ਨਾਨਕ ਜੀ! ਏਸੁ ਬਾਤ ਮਹਿ ਸਕੁ[4] ਨਾਹੀ, ਏਹੁ ਧਨ ਤਾ ਤੁਸਾ ਨੋ ਹਕ ਤਾਲਹ ਦੇ ਨਿਬੜਿਆ ਹੈ। ਏਹ ਵਡਿਆਈ ਤੁਸਾ ਹੀ ਨੋ ਖੁਦਾਇ ਦਿਤੀ ਹੈ, ਭਾਵੈ ਅਸਾਨੋ ਮਿਹਰਵਾਨੁ ਹੋਹੁ ਭਾਵੈ ਨ ਹੋਹੁ, ਅਸੀ ਤੇਰੇ ਹਹਿ ਜੀ, ਤੈ ਬੀ ਅਸਾਡੀ ਸਾਰ ਖੁਦਾਇ ਕਰਾਏ ਤਾ ਕੀਚੈ। ਤਬ ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਨਾਨਕ ਕਰਣਾ ਜਿਨਿ ਕੀਆ, ਸੋਈ ਸਾਰ ਕਰੇਇ।
ਹੁਕਮੁ ਨ ਜਾਪੀ ਖਸਮ ਕਾ, ਕਿਸੈ ਵਡਿਆਈ ਦੇਇ[5]॥੧॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਇ ਜੀ! ਜਿਨਿ ਏਹੁ ਕਿਛੁ ਕਾਰਣੁ ਕੀਆ ਹੈ, ਸਾਰ ਭੀ ਸੋਈ ਕਰੈਗਾ। ਉਸੁ ਸਾਹਿਬ ਕੀ ਗਹਣਗਤਿ ਕਵਣੁ ਜਾਣਦਾ ਹੈ ਜਿ ਕਿਸੇ ਦੈ ਤਾਂਈ ਵਡਿਆਈ ਕਰੈ, ਏਹੁ ਗਤਿ ਓਹੋ ਹੀ ਜਾਣੈ। ਸਾਹਿਬ ਕੀ ਗਤਿ ਸਾਹਿਬੁ ਹੀ ਜਾਣੈ"। ਤਬ ਰਾਇ ਭੋਐ ਕਹਿਆ ਜਿ, "ਏ ਨਾਨਕ ਜੀ! ਮੈ ਜਾਣਦਾ ਹਾ ਜਿ ਏਹੁ ਵਡਿਆਈ ਖੁਦਾਇ ਤੁਝੈ ਹੀ ਨੋ ਦਿਤੀ ਹੈ। ਕਿਛੁ ਅਸਾਡੇ ਬਾਬਿ[6] ਤੂ ਮਿਹਰਵਾਨੁ ਹੋਹਿ ਜੀ"। ਤਬ ਗੁਰੂ ਬਾਬਾ ਨਾਨਕੁ ਹਸ ਪੜਿਆ ਜਾ ਦੇਖੈ ਤਾਂ ਬਜਿਦਿ[7] ਹੋਇ ਲਗਾ ਹੈ ਰਾਇ ਭੋਆ, ਮਿਟਦਾ ਨਾਹੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਇ ਜੀ! ਤੇਰੀ ਜਿ ਮਨਸਾ ਹੈ ਸਿ ਤੂ ਮੰਗੁ"। ਤਬ ਰਾਇ ਭੋਐ ਕਹਿਆ ਜਿ, "ਤੂ ਜਾਣਹਿ ਸਿ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੇਰੀ ਸਰਮ ਖੁਦਾਇ ਦੀਨ ਮਹਿ ਭੀ ਰਖੇਗਾ ਅਰ ਦੁਨੀਆਂ ਮਹਿ ਭੀ ਰਖੈਗਾ"। ਤਬ ਰਾਇ ਭੋਐ ਕਹਿਆ ਜਿ, "ਜੀ, ਅਗੈ ਪਿਛੈ ਸਰਮ ਰਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਇ ਜੀ! ਤੇਰੀ ਕੁਰਸੀ ਬਕੁਰਸੀ ਖੁਸਹਾਲੁ ਰਹੈਗੀ"। ਰਾਇ ਭੋਆ ਪੈਰੀ ਪੈ ਕਰਿ ਉਠਿ ਕਰਿ ਤਸਲੀਮ[8] ਕੀਤੀਅਸੁ। ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਰਾਇ ਜੀ! ਵਿਦਿਆ ਹੋਹਿ, ਤੇਰਾ ਜਿ ਹੋਵਣਾ ਸਾ ਸਿ ਮਕਸੂਦੁ ਖੁਦਾਇ ਕੀਤਾ, ਜਾਹਿ ਅਸਵਾਰੁ ਹੋਹੁ"। ਤਬ ਰਾਉ ਭੋਆ ਕੁਰਨਸਿ[9] ਕਰਿ ਵਿਦਾ ਹੋਆ। ਅਗੈ ਦੂਰਿ ਜਾਇ ਕਰਿ ਕੁਨਸਿ[9] ਲਗਾ ਕਰਣੇ, ਚਲੈ ਚਲਿ ਕਰਿ ਕੁਨਸਿ ਕਰੈ-ਪੈਰੁ ਪਿਆਦਾ ਹੀ ਘਰੀ ਆਇਆ। ਧੰਨੁ ਗੁਰੂ, ਵਾਹੁਗੁਰੂ, ਸਤਿਗੁਰੂ।

---

[1]ਸਿੰਧੀ ਵਿਚ 'ਬਖਰਾ' ਹਿੱਸੇ ਦਾ ਨਾਂ ਹੈ। ਬਖਰੇਵੰਦ, ਅਰਥਾਤ–ਹਿਸੇਦਾਰ। [2]ਬਖ਼ਸ਼ਿਸ਼, ਦਾਤ। [3]ਭਾਗ ਵਾਲਾ। ਨਸੀਬ ਵਾਲਾ। [4]ਸ਼ਕ। ਸੰਦੇਹ। ਸੰਸਾ। [5]ਗਉੜੀ ਬੈਰਾਗਣਿ ਮਹਲਾ ੧। [6]ਬਾਰੇ। ਵਾਸਤੇ। [7]ਜਿਦ ਕਰ ਕੇ, ਹਠ ਨਾਲ। [8]ਸਲਾਮ। ਮੱਥਾ ਟੇਕਿਆ। [9]ਕੋਰਨਿਸ਼, ਝੁਕ ਝੁਕ ਸਲਾਮਾਂ ਕਰਕੇ।

ਸਲੋਕੁ[1] ॥

ਰਾਮੁ ਨਾਮੁ ਮਨ ਸਿਮਰੀਐ, ਜਿਸ ਤੇ ਹੋਵੈ ਲਾਹੁ ।
ਸੰਤੀ ਜਪਿਆ ਸੰਤ ਕਹਿ ਗਏ, ਦਾਸ ਨਾਨਕ ਤੁਮਿ ਭੀ ਜਪਹੁ ਜਪਾਹੁ ॥ ੧ ॥

ਬੋਲੋ ਭਾਈ ਜੀ ਵਾਹਿਗੁਰੂ ਨਾਨਕ, ਧੰਨੁ ਗੁਰੂ ਨਾਨਕੁ, ਸਤਿਗੁਰੂ ਨਾਨਕੁ, ਸਤਿਗੁਰੂ ਨਾਨਕੁ, ਸਤਿਗੁਰੂ ਨਾਨਕੁ । ਰਾਮ, ਸਤਿਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯ ॥

# ਗੁਰੂ ਨਾਨਕ ਦੀ ਵਡਿਆਈ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਰਾਇ ਬੁਲਾਰ ਨਾਲ)

ਤਬ ਰਾਉ ਭੋਆ ਘਰਿ ਆਇ ਕਰਿ ਸਮਝਾ ਜਿ ਤਿਸੁ ਦਿਨਿ ਖੇਤ੍ਰ ਵਾਲਾ ਪੁਕਾਰਦਾ ਆਇਆ ਸੀ ਜਿ ਮੇਰਾ ਖੇਤ੍ਰ ਮਹੀ ਖਾਧਾ ਹੈ ਸੁ ਏਹੁ ਬਾਤ ਸਚੁ ਸੀ ਜਿ ਆਖਦਾ ਸਾ । ਏਸ ਸੁਤੇ ਹੀ ਬਾਵਹੁ ਖੇਤ ਮਹੀ ਖਾਧਾ ਤਹਿ ਤੀਕ ਪਣੁ ਏਸ ਦੀ ਅਜਮਤਿ[2] ਸਾਥਿ ਖੇਤੁ ਫੈਲਿਆ ਹੈ ਫੇਰਿ । ਜਿਉ ਅਜੁ ਸੁਤਾ ਸੀ ਤਿਵੇ ਹੀ ਤਿਸੁ ਦਿਨਿ ਭੀ ਸੁਤਾ ਹੋਵੇਗਾ । ਜਿਉ ਅਜੁ ਪ੍ਰਛਾਵਾ ਖੜਾ ਹੋਇ ਰਹਿਆ ਸਾ ਤਿਉ ਉਸੁ ਦਿਨਿ ਖੇਤ ਭੀ ਖਾਧਾ ਹੋਆ ਹਰਿਆ ਹੋਆ ਸਾ । ਏਸੁ ਵਿਚਿ ਅਜਮਤਿ ਖੁਦਾਇ ਦੀ ਹੈ । ਤਿਸੁ ਕਾ ਪਾਰਾਵਾਰੁ[3] ਕੋਈ ਨਾਹੀ ਜਾਣਦਾ । ਤਬ ਰਾਉ ਭੋਆ ਕਾਲੂ ਵੇਦੀ ਦੈ ਘਰਿ ਗਇਆ । ਜਬ ਰਾਉ ਭੋਆ ਕਾਲੂ ਵੇਦੀ ਦੈ ਘਰਿ ਗਇਆ ਤਾਂ ਲੋਕਾ ਕਹਿਆ ਜਿ "ਰਾਉ ਆਇਆ ਐ" । ਕਾਲੂ ਅਗਹੁ ਸਉਹਾ ਆਇ ਮਿਲਿਆ । ਤਬ ਰਾਉ ਆਇ ਕਾਲੂ ਦੈ ਘਰਿ ਖੜਾ ਹੋਆ । ਕਾਲੂ ਅਗੈ ਵਿਛਾਵਣੇ ਵਿਛਵਾਏ । ਰਾਉ ਕਾਲੂ ਨੂ ਲੈ ਬੈਠਾ । ਤਬ ਰਾਇ ਭੋਇ ਆਖਿਆ ਜਿ, "ਭਾਈ ਕਾਲੂ ! ਤਿਤੁ ਦਿਹਿ[4] ਜਿ ਤੇਰੈ ਪੁਤ੍ਰ ਉਜਾੜਾ ਕੀਤਾ ਸਾ ਸਿ ਅਜੁ ਉਹ ਉਜਾੜਾ ਮੈ ਸਹੀ ਕੀਤਾ, ਜਿ ਉਹੁ ਉਜਾੜਾ ਸਹੀ ਹੋਆ ਹੈ, ਜਾਇ ਤੁਸੀ ਉਸੁ ਖਸਮ ਦਾ ਦਿਲਾਸਾ ਕਰਹੁ" । ਤਬ ਦਾਦਾ ਕਾਲੂ ਹੈਰਾਨੁ ਹੋਇ ਰਹਿਆ ਜਿ ਰਾਉ ਕਿਛੁ ਲੈਣ ਨੋ ਹੋਆ ਹੈ ਜਾ ਫੇਰਿ ਏਹਿ ਗਲਿ ਉਥੱਲੀ ਹੈਸੁ । ਤਾ ਦਾਦੈ ਕਾਲੂ ਕਹਿਆ ਜਿ, "ਭਲਾ ਹੋਵੈ ਰਾਇ ਜੀ ! ਜਾਂ ਬਿਨਾ ਉਜਾੜੇ ਮੈ ਤੇ ਦਿਵਾਇਆ ਭਾਵਦਾ ਹੈ ਤਾ ਸਾਡਾ ਕਿਆ ਚਾਰਾ ਹੈ" । ਤਬ ਰਾਇ ਭੋਐ ਕਹਿਆ, ਜਿ, "ਨਾ ਨਾ, ਬਿਨਾ ਉਜਾੜੇ ਤੇ ਕਹੈ ਸਿ ਝਖ ਮਾਰੈ, ਮੈ ਆਪਣੈ ਸਿਰਦੀ ਸਹੁਗੰਦ[5] ਹੈ ਜੇ ਮੈ ਝੂਠੁ ਕਹਾ, ਉਜਾੜਾ ਸਹੀ ਹੋਇਆ ਹੈ" । ਤਾ ਕਾਲੂ ਆਖਿਆ ਜਿ, "ਭਲਾ ਰਾਇ ਜੀ ! ਭਲਾ ਹੋਵੈ । ਜਾਂ ਤੁਸਾਂ ਸਹੀ ਕੀਤਾ ਤਾਂ ਸਹੀ ਹੋਆ" । ਰਾਇ ਭੋਐ ਆਖਿਆ ਜਿ, "ਨਾ ਨਾ ! ਉਸੁ ਖਸਮ ਦਾ ਤੁਸੀ ਦਿਲਾਸਾ ਕਰਹਿ ਜਿਸ ਦਾ ਉਜਾੜਾ ਹੋਇਆ ਹੈ" । ਤਬ ਦਾਦੈ ਕਾਲੂ ਆਖਿਆ ਜਿ, "ਭਲਾ ਹੋਵੈ ਰਾਇ ਜੀ ! ਜਾਂ ਤੁਧੁ ਵਿਣੁ ਉਜਾੜੇ ਹੋਏ ਹੀ ਤੇ ਦਿਵਾਇਆ ਭਾਵਦਾ ਹੈ ਤਾਂ ਦੇਹਿਗੇ" । ਤਾ ਰਾਉ ਭੋਆ ਗੁਰੂ ਬਾਬੇ ਨਾਨਕ ਜੀ ਦੀ ਉਸਤਤਿ ਕਰਿ ਉਠਿਆ ਜਿ, "ਕਾਲੂ ! ਏਹੁ ਜਿ ਤੇਰਾ ਪੁਤ੍ਰ ਹੈ ਸਿ ਵਡੀ ਅਜਮਤਿ ਸਾਥਿ ਹੈ, ਏਸ ਦੀ ਮਿਤਿ[6] ਕਿਛੁ ਕਹੀ ਨਹੀ ਜਾਂਦੀ । ਏਸੁ ਵਿਚਿ ਮੈ ਜਾਹਰਾ ਕਰਾਮਾਤਿ ਡਿਠੀ ਹੈ" । ਜਿਵ ਜਿਵ ਰਾਇ ਭੋਐ ਕਰਾਮਾਤਿ ਡਿਠੀ ਸੀ, ਜਿਉ ਜਿਉ ਰਾਇ ਭੋਐ ਦਰਖਤ ਦੀ ਛਾਂਵ ਡਿਠੀ ਬੀ, ਤਿਉ ਤਿਉ ਦਾਦੈ ਕਾਲੂ ਨੋ ਰਾਇ ਆਖਿ ਸੁਣਾਇਆ । ਤਬ ਰਾਇ ਭੋਐ ਓਹੁ ਜਟੁ ਭੀ ਸਦਾਇਆ । ਜਾਂ ਓਹੁ ਜਟੁ ਆਇਆ

---

[1]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ । [2]ਵਡਿਆਈ । [3]ਵਾਰਾ ਪਾਰ, ਉਰਲਾ ਤੇ ਪਾਰਲਾ ਕੰਢਾ, ਭਾਵ–ਹੱਦ ਬੰਨਾ । [4]ਉਸ ਦਿਨ । [5]ਸੁਗੰਦ, ਸਹੁੰ । [6]ਗਤਿ ਮਿਤਿ, ਹੱਦ, ਮਿਣਤੀ ।

ਓਨਿ ਆਇ ਕਰਿ ਰਾਇ ਜੀ ਨੋ ਸਿਰੁ ਨਿਵਾਇਆ। ਰਾਇ ਓਹੁ ਜਟੁ ਸਦਿ ਕਰਿ ਨਿਜੀਕਿ[2] ਬੈਠਾਇਆ। ਤਦਿ ਰਾਇ ਭੋਐ ਆਖਿਆ ਜਿ, "ਕਿਉ ਮੀਆਂ ਵੇ ਜਟਾ ! ਤਿਤੁ ਦਿਨਿ ਤੇਰਾ ਉਜਾੜਾ ਹੋਆ ਹੈ, ਤੈ ਖੁਦਾਇ ਦੀ ਸੰਹੁ ਹੈ ਕਿ ਤੂੰ ਈਵੈ[3] ਆਖਦਾ ਸਹਿ। ਜਿਉ ਉਜਾੜਾ ਹੋਆ ਹੈ ਤਿਵੈ ਤੂੰ ਖੁਦਾਇ ਦੀ ਸਹੁਗੰਦ ਹੈ ਜੇ ਬਿਨਾ ਡਿਠੇ ਹੋਰੁ ਗਲਿ ਕਾਈ ਕਰਹਿ। ਜਿਉ ਡਿਠਾ ਹੀ ਤਿਉ ਕਹੁ"। ਤਬ ਉਨਿ ਜਟਿ ਆਖਿਆ ਜਿ, "ਰਾਇ ਜੀ ! ਖੁਦਾਇ[4] ਉਗਾਹੁ ਹੈ, ਕੈ ਖੁਦਾਇ ਓਗਾਹ ਹੈ, ਜੇ ਹੰਉ ਹੋਰੁ ਕਾਈ ਗਲਿ ਕਰਸਾਂ। ਜਿਉ ਡਿਠੀ ਹੈ ਤਿਉ ਕਹਦਾ ਹਾ ਰਇ ਜੀ ! ਮਹੀਂ ਸਹੀ ਉਜਾੜਾ ਕੀਤਾ ਸੀ। ਜਾਇ ਕਰਿ ਦੇਖਾ ਤਾ ਨਵੈ ਗੋਹੇ ਮੰਨਲਾ ਧਾਨਾਂ[5] ਦਾ ਖੇਤੁ ਹੋਆ ਹੈ। ਖਾਇ ਕਰਿ ਮੰਹੀ ਵਿਚਿ ਬੈਠੀਆਂ ਹੈਨਿ। ਹੰਉ ਭੰਨਾ[6] ਤੁਸਾ ਥੈ ਫਿਰੀਆਦਿ ਕਰਣੇ ਆਇਆ ਸਾ। ਏਥਹੁ ਜਦਿ ਆਇਆ ਤਦਿ ਨਾਲਿ ਮੁਸਫ[7] ਲੈ ਗਇਆ ਸੀ। ਜਾ ਫੇਰਿ ਜਾਇ ਕਰਿ ਦੇਖਾ ਤਾ ਇਕੁ ਪਠਾ ਭੀ ਨਾਹੀ ਟੁਕਿਆ, ਅਤੈ ਰਾਇ ਜੀ ! ਹੋਰਨੀ ਸਮੀਹੁ[8] ਚਊਣੇ[9] ਧਾਂਨ ਹੋਏ ਉਦੂ ਖੇਤ੍ਰਹੁ[10]। ਏਹੀ[11] ਖੁਦਾਇ ਦੀ ਕਾਈ ਮਿਹਰ ਹੋਈ"। ਤਬ ਰਾਇ ਭੋਐ ਸਿਰੁ ਫੇਰਿਆ, ਲਗਾ ਖੁਦਾਇ ਦੀ ਸਿਫਤਿ[12] ਕਰਨੇ ਜਿ, "ਵਾਹੁ ਖੁਦਾਇ ! ਤੁਧੁ ਏਸੁ ਵਿਚਿ ਏਹੀ ਅਜਮਤਿ ਰਖੀ ਹੈ"। ਤਬ ਰਾਇ ਭੋਐ ਕਹਿਆ ਜਿ, "ਏ ਭਾਈ ਕਾਲੂ ! ਤੂ ਏਵ ਕਰਿ, ਮਤੁ ਜਾਣਹਿ ਜਿ ਏਹੁ ਪੁਤ੍ਰ ਮੇਰਾ ਹੈ, ਮੈ ਪਾਲਿ ਪੋਸਿ ਕੀਤਾ ਹੈ। ਮਤ ਏਹ ਗਲ ਜਾਣਦਾ ਹੋਵਹਿ ਕਿ ਕਾਈ ਗਲ ਟਹਲ ਫੁਰਮਾਇਸਿ ਕਰਦਾ ਹੋਵਹਿ। ਓਹੁ ਤੇਰਾ ਪੁਤ੍ਰ ਨਾਹੀ, ਵਡਾ ਬੁਜਰਕ ਹਈ, ਕੋਈ ਖੇਲੁ ਖੁਦਾਇ ਦਾ ਹਈ, ਪਰੁ ਅਜਮਤਿ ਸਾਥਿ ਭਰਿਆ ਹੈ। ਤੂ ਏਸ ਦੀ ਖਿਜਮਤਿ ਹੀ ਕਰਦਾ ਰਹੁ ਜੇ ਕਿਤੈ ਮਰਾਤਬੈ ਪਹੁਚਿਆ ਲੋੜਦਾ ਹੈ, ਨਾਹੀ ਤਾ ਮਾਰਿਆ ਜਾਹਿਗਾ। ਚੇਤਾ ਕਰਦਾ ਰਹੈ, ਮੈ ਓਸ ਦੀ ਜਾਹਰੀ ਕਰਾਮਤਿ ਨਜਰਿ ਆਈ ਹੈ ਜਿ ਗਉਸ[13] ਖੁਦਾਇ ਦਾ ਹੈ, ਦੇਖੀ ਚੇਤਾ ਕਰੀ"। ਤਬ ਦਾਦੇ ਕਾਲੂ ਆਖਿਆ ਜਿ, "ਰਾਇ ਜੀ ! ਖੁਦਾਇ ਉਸ ਦੀ ਰਖੈਗਾ। ਤਬ ਉਸੁ ਪਿਛੈ ਖੁਦਾਇ ਸਭਨਾ ਦਾ ਭਲਾ ਕਰੈਗਾ"। ਤਬ ਰਾਇ ਭੋਆ ਦਾਦੇ ਕਾਲੂ ਨੋ ਕਹਦੋ ਆਪਣੈ ਡੇਰੈ ਗਇਆ ਅਰੁ ਰਾਖਾ ਦਾਦੇ ਕਾਲੂ ਖੇਤ੍ਰ ਰਖਣੇ ਕੰਉ ਭੇਜਿ ਦੀਆ। ਓਹੁ ਜਾਇ ਖੇਤ ਖਲਾ ਹੋਆ ਰਖਣ ਦੇ ਤਾਂਈ ਅਰੁ ਗੁਰੂ ਬਾਬਾ ਨਾਨਕੁ ਘਰਿ ਆਇਆ। ਵਾਹੁਗੁਰੂ, ਧੰਨੁ ਗੁਰੂ ਸਤਿਗੁਰੂ।

**ਸਲੋਕੁ।**

ਕੁਦਰਤਿ ਕਰਤੇ ਕੀ ਕਉਣੁ ਜਾਣੇ ਆਪੇ ਜਾਣੈ ਸੋਈ।
ਜਿਨਿ ਜਾਤੀ ਸੋ ਆਖਿ ਨ ਸਕੈ ਦਾਸ ਨਾਨਕ ਵਿਰਲਾ ਕੋਈ[14]॥੧॥

ਬੋਲਹੁ ਭਾਈ ਜੀ ਸਗਲੇ ਰਾਮ ਰਾਮ ਰਾਮ। ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ॥ ੧੦ ॥

---

[1]ਇਹ ਸਤਰ ਦੂਸਰੀਪੋਥੀ ਵਿਚੋਂ ਹੈ। ਪਹਿਲੀ ਵਿਚ ਨਹੀਂ ਹੈ। [2]ਨਜ਼ਦੀਕ। ਨੇੜੇ, ਕੋਲ। [3]ਐਵੇਂ। ਇਸਤਰ੍ਹਾਂ। [4]ਖ਼ੁਦ। ਆਪ। [5]ਅਰਥਾਤ—ਧਾਨਾਂ ਦੇ ਖੇਤ ਵਿਚ ਨਮਾਂ ਗੋਹਾ ਹੈ ਏਥੇ ਧਾਨਾਂ ਦੇ ਖੇਤ ਦੀ ਥਾਵੇਂ ਪੁਰਾਤਨ ਜਨਮ ਸਾਖੀ ਵਿਚ ਕਣਕ ਦਾ ਖੇਤ ਖਾਧਾ ਲਿਖਿਆ ਹੈ। (ਦੇਖੋ, ਜਨਮ ਸਾਖੀ ਬਾਬੇ ਨਾਨਕ ਜੀ ਦੀ Edited by M. Macauliffe, 1885, ਸਫ਼ਾ ੮) [6]ਦੌੜਿਆ ਹੋਇਆ। [7]ਮੁਨਸਿਫ਼, ਪੰਚ। [8]ਹੋਰਨਾ ਸਮਿਆਂ ਨਾਲੋਂ। [9]ਚਾਰ ਗੁਣੇ। [10]ਉਦੂ (ਉਸੁ) ਖੇਤ੍ਰਹੁ (ਖੇਤ ਤੋਂ)। [11]ਅਜੇਹੀ। [12]ਮਹਿਮਾ। [13]ਮੁਸਲਮਾਨਾਂ ਦੇ ਅਕੀਦੇ ਅਨੁਸਾਰ ਫ਼ਕੀਰੀ ਦਾ ਇਕ ਖ਼ਾਸ ਦਰਜਾ, ਭਾਵ—ਫ਼ਰਿਆਦ ਸੁਣਨ ਵਾਲਾ (ਵਲੀ) ਗ਼ੌਸ। [14]ਇਹ ਸ਼ਲੋਕ ਸੋਢੀ ਮਿਹਰਬਾਨੁ ਦੀ ਰਚਨਾ ਹੈ।

# (ੳ) ਵਿਆਹ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ।

ਜਦ ਪੰਦਰਹ ਸੋਲਹ ਬਰਸਾ ਕਾ ਹੋਆ, ਰਾਇ ਭੋਏ ਕੀ ਤਲਵੰਡੀ ਗੁਰੂ ਬਾਬਾ ਨਾਨਕੁ ਥਾ। ਤਬ ਗੁਰੂ ਬਾਬੇ ਨਾਨਕ ਜੀ ਦੀ ਕੁੜਮਾਈ ਆਈ ਵਟਾਲੇ ਤੇ, ਮੂਲੇ ਚੋਣੇ[1] ਭੇਜੀ ਕੁੜਮਾਈ ਬੇਟੀ ਦੀ ਕਾਲੂ ਵੇਦੀ ਦੇ ਪੁਤ੍ਰ ਨੋ-ਨਾਨਕ ਕਉ ਕੁੜਮਾਈ, ਵੈਸਾਖੀ ਦੈ ਦਿਨਿ ਕੁੜਮਾਈ ਆਈ ਸੰਮਤੁ ੧੫੪੨, ਵਰਖੇ ਮਾਹੁ ਵੈਸਾਖ ਵਦੀ ੧ ਏਕਮ ਕੈ ਦਿਨਿ, ਨਲੀਏਰੁ ਰੁਪਯਾ ਕਟੋਰਾ ਮੂਲੇ ਚੋਣੇ ਭੇਜਿਆ, ਮੂਲੇ ਚੋਣੈ ਦੇ ਪੁਰੋਹਤਿ ਗੁਰੂ ਬਾਬੇ ਨਾਨਕ ਜੀ ਦੀ ਝੋਲੀ ਪਾਇਆ ਨਲੇਰ[2], ਨਾਲੇ ਗੁਰੂ ਬਾਬੇ ਜੀ ਕਾ ਪਿਤੀਅਹੁਰਾ[3] ਥਾ ਨਾਲੇ ਸਾਹਾ ਗਣਾਇ ਕੈ ਵੀਵਾਹੁ ਦੇ ਗਇਆ ਪਰੋਹਤੁ ਚੋਣਿਆ ਕਾ। ਵੇਦੀ ਜਨੇਤ ਦੈ ਆਹਰਿ ਪਏ, ਤਬ ਜਿਤਨਾ ਵੇਦੀਆਂ ਕਾ ਪਰਵਾਰੁ ਥਾ ਸਭੁ ਗੁਰੂ ਬਾਬੇ ਨਾਨਕ ਦੈ ਵੀਵਾਹ ਦੈ ਉਪਰਿ ਆਇਆ, ਜੋ ਕੋਈ ਭਲਾ ਕੁੜਮ ਥਾ ਸੁ ਸਭੁ ਸਦਾਇਆ, ਬਹੁਤੁ ਮੇਲੁ ਹੋਆ ਗੁਰੂ ਬਾਬੇ ਨਾਨਕ ਦੀ ਜਨੇਤ ਉਪਰਿ। ਪਹਿਲਾਂ ਲਗਣੁ ਆਇਆ, ਤੇਵਰ ਬੇਵਰ, ਸੁਇਨਾ-ਰੁਪਾ, ਘੋੜਾ, ਸੁਇਨੇ ਕਾ ਜਨੇਊ ਲਗਣੁ ਆਇਆ। ਉਨਹੁ ਦਿਨਹੁ ਅਨਾਜੁ ਸਉ ਗੁਣਾ ਸੁਕਾਲੁ ਹੋਤਾ ਥਾ ਅਰੁ ਹਾਲਾ ਥੋੜਾ ਲੀਚਤਾ[4]। ਅਮਰੁ[5] ਨਿਆਉ ਕਰਤੇ; ਰਯਤਿ ਮਹਿ ਧਰਮੁ ਥਾ; ਦਿਨ ਖਰੇ ਭਲੇ ਥੇ; ਸਭੁ ਕੋਈ ਸੁਖੀ ਰਹਤਾ ਤਬ ਗੁਰੂ ਬਾਬੇ ਕੀ ਜੇਵਣਵਾਰ[6] ਹੋਵਣੈ ਲਾਗੀ। ਪਹਿਲਾ ਗਿਰਦਿ ਨਿਵਾਹੀ ਕੇ ਗਿਰਾਵ ਜਿ ਮੇਲੀ ਥੇ ਸਿ ਜਿਮਾਏ[7],ਫਿਰਿ ਤਲਵੰਡੀ ਕੇ ਲੋਕ ਸਭਿ ਤਥਾ ਚਾਕਰ ਜਿਮਾਏ। ਫੇਰਿ ਮਹਾਜਨੁ ਤਲਵੰਡੀ ਕਾ ਜਿਮਾਇਆ। ਖਤ੍ਰੀ ਬ੍ਰਹਮਣ ਸਭੁ ਜਿਮਾਏ। ਫੇਰਿ ਸਕੇ ਜਿਤਨੇ ਅੰਗ ਪਰਸੰਗ ਅਪਣਾ ਪਰਵਾਰੁ ਬੇਦੀਆ ਕਾ ਥਾ ਓਹੁ ਜਿਮਾਏ, ਜਿਮਾਇ ਕਰਿ ਸਭਿ ਲੋਕ ਖੁਸੀ ਕੀਏ, ਸਭਨਹੁ ਅਸੀਰਬਾਦੁ ਦੀਆ ਜਿ ਪਰਮੇਸਰੁ ਤੂੰ ਨਾਨਕ ਜੀ ਕਾ ਭਲਾ ਕਰਿ। ਜਿਸਦੈ ਪਰਸਾਦਿ ਏਤਨੇ ਲੋਕ ਇਕਠੇ ਹੋਇ ਹੈਨਿ, ਪਰਮੇਸੁਰ ਤੂ ਇਸ ਕਾ ਭਲਾ ਕਰਿ। ਤਬ ਗੁਰੂ ਬਾਬੇ ਨਾਨਕ ਜੀ ਕਉ ਨਵਾਲਣੈ ਲਾਗੈ। ਚਉਕੁ ਪੂਰਾਇ ਕਰ ਗੁਰੂ ਬਾਬਾ ਨਾਨਕੁ ਖਾਰੇ ਉਪਰਿ ਬੈਠਾਇਆ, ਨਵਾਲਿਆ, ਊਪਰਿ ਲਾਲੁ ਪਛੇਵੜਾ[8] ਤਾਣਿਆ ਅਰੁ ਇਸਤ੍ਰੀਅਹੁ ਸੋਹਿਲੇ ਗਾਏ, ਚਿਕਿ[9] ਮਲਿ ਕਰਿ ਪੁਰਖਹੁ ਨਵਾਲਿਆ, ਤੇਲੁ ਫੁਲੇਲੁ ਲਗਾਇਆ, ਜਲਿ ਇਸਨਾਨੁ ਕੀਆ। ਤਬ ਗੁਰੂ ਬਾਬੇ ਜੀ ਕਉ ਨਵਾਲਿ ਕਰਿ ਜਨੇਊ ਧੋਤੀ ਬ੍ਰਹਮਣ ਪਹਰਾਏ। ਭੀਨੀ[10] ਧੋਤੀ ਉਤਾਰਿ ਰਾਖੀ। ਖਾਰੀ ਤੇ ਉਠਿ ਕਰਿ ਜੁਤੀ ਪਹਿਰਿ ਕਰਿ ਚਪਣੀਆਂ ਫੋਰੀਆਂ। ਫੋੜਿ ਕਰਿ ਜਹਾ ਵਿਛਾਵਣੇ ਬਾਹੇ ਥੇ ਊਹਾ ਹੀ ਗੁਰੂ ਬਾਬਾ ਨਾਨਕੁ ਜੀ ਆਇ ਬੈਠਾ, ਜੋੜਾ ਪਹਿਰਾਇਆ, ਤਿਲਕੁ ਲਗਾਇਆ, ਮੁਕਟੁ ਸਿਰਿ ਬਾਂਧਿਆਂ, ਸੇਹਰੇ ਸਿਰਿ ਬ੍ਰਹਮਣ ਚਾੜ੍ਹੇ, ਗਨੇਸ ਪੂਜਾ ਕਰੀ। ਕੁਲਿ ਪਰਵਾਰੁ ਜਿਤਨਾ ਥਾ ਤਥਾ ਮਹਾਜਨੁ ਸਭਨਾਹੁ ਤੰਬੋਲੁ[11] ਪਾਇਆ। ਤਬ ਗੁਰੂ ਬਾਬੇ ਨਾਨਕ ਜੀ ਕਪੜੇ ਪਹਿਰੇ। ਕੁਲਿ ਜਨੇਤ ਜਿਤਨੇ ਚਲਾਏ ਥੇ ਓਤਨਿਆਂ ਕੰਉ ਹੁਕਮੁ ਹੋਆ ਜਿ ਸਭਿ ਪਹੁਚਿ ਆਵਹੁ। ਕਈਕ ਸਵਾਰ, ਕਈਕ ਪਿਆਦੇ ਗੁਰੂ ਬਾਬੇ ਨਾਨਕ ਜੀ ਕੀ ਜਨੇਤ ਚੜ੍ਹੇ। ਤਬ ਚਲਤੇ ਚਲਤੇ ਮਜਲ ਦਰਿ ਆਏ। ਆਇ ਵਟਾਲੇ ਦੇ ਕੋਲਿ ਢੁਕੇ, ਬਾਗਿ ਜਾਇ ਉਤਰੇ। ਅਗੈ ਖਬਰਿ ਗਈ ਜਿ ਜਨੇਤ ਬਾਗਿ ਉਤਰੀ ਹੈ। ਤਬ ਚੋਣੇ ਅਗੇ ਤੇ ਧੂੜੇ ਹਕ ਲੈ ਆਏ[12]। ਮੇਵਾ ਪਕਵਾਨੁ, ਆਟਾ ਚਾਵਲ, ਵੜੀਆਂ, ਪਾਪੜ, ਪਕਵਾਨੁ, ਬਕਰੇ, ਡੰਭਰੇ[13] ਘਿਉ, ਸਕਰ ਲੈ ਆਏ। ਅਗਰੁ, ਤੇਲੁ, ਫੁਲੇਲ, ਚੋਆ, ਚੰਦਨੁ, ਕੇਸਰੁ ਘਸਿ ਕਰਿ ਲੈ ਆਏ। ਵਾਜਿਆਂ ਵਜਦਿਆ ਸਾਥਿ ਚੋਣੇ ਵੇਦੀਆ ਕਉ ਧੂੜੇ ਹਕ ਲੈ ਆਏ। ਰਾਮ ਕ੍ਰਿਸਨ ਕਰਿ ਕਰਿ ਮਿਲੈ, ਬਜੰਤ੍ਰ ਲਾਗੇ ਬਾਜਣ, ਗਲਿ ਮਿਲਿ ਖੇਮ ਕੁਸਲ ਕਰਿ ਕਰਿ ਬੈਠੇ। ਲਾਗਾ ਚੋਆ ਚੰਦਨੁ ਕੁੰਗੂ,

---

[1]ਖਤ੍ਰੀਆਂ ਦੀ ਇਕ ਜਾਤਿ। ਗੁਰੂ ਨਾਨਕ ਦਾ ਸਹੁਰਾ ਮੂਲਾ ਅਥਵਾ ਸਹੁਰਾ ਮੂਲੋ ਇਸੇ ਜਾਤੀ ਵਿਚੋਂ ਸੀ।
[2]ਨਾਰੀਅਲ। [3]ਸਹੁਰੇ ਦਾ ਭਾਈ। [4]ਲਿਆ ਜਾਂਦਾ ਸੀ। [5]ਆਮਿਲ, ਹਾਕਮ।
[6]ਵਿਆਹ ਦੀ ਰੋਟੀ। [7]ਰੋਟੀ ਖੁਵਾਈ। [8]ਕਪੜੇ ਦਾ ਪਰਦਾ, ਚੰਦੋਆ। [9]ਚੀਕੂ, ਵਟਨਾ।
[10]ਭਿੱਜੀ। [11]ਨਿਉਂਦਾ। [12]ਧੂੜ-ਧਮਾਉਂਦੇ ਆਉਣਾ। [13]ਭਾਂਡੇ।

ਅਗਰੁ ਲਗਾ ਲਗਾਈਯਣੇ। ਲਾਗੇ ਮਾਵੀਆਂ ਜਾਂਵੀਆਂ ਨੋ ਅਗਰੁ ਪਲਟਣੇ। ਕੇਸਰੁ ਅਲਤਾ[1] ਲਾਗੇ ਪਲਟਣੇ, ਕਪੜੇ ਚੋਐ ਚੰਦਨੁ ਕੇਸਰਿ ਜਨੇਤ ਚਰਚਿ[2] ਕਰਿ ਪਾਨਾ ਦੇ ਬੀੜੇ ਖਵਾਲਿ ਕਰਿ, ਧੂੜੇ ਹਕ ਜਾਂਵੀਆ ਦੈ ਹਵਾਲੈ ਕੀਤੀ, ਹਵਾਲੈ ਕਰਿ ਕਰਿ ਮਾਂਵੀ ਘਰੀ ਗਏ, ਰਸੋਈ ਬਾਹਰਿ ਹੋਈ,ਪਰਸਾਦਿ ਲੀਏ। ਤਬ ਸੰਵੈ[3] ਫੇਰਿ ਪੈਸਕਾਰਾ ਹੁਆ[4], ਜਨੇਤ ਬਾਲਕੁ ਸਦਾਈ, ਜੰਵ ਕਉ ਭਲੀ ਭਾਤਿ ਸੰਉ ਭਲੇ ਭਲੇ ਲੈਣੇ ਆਏ। ਜਬ ਨਜੀਕਿ ਨਗਰਿ ਕੈ ਗਏ ਤਬ ਜਾਂਵੀ ਮਾਂਵੀ ਆਪਹਿ ਮਿਲੇ। ਮਿਲਿ ਕਰਿ ਜਾਂਵੀ ਮਾਂਵੀ ਪਾਵ ਪਿਆਦੇ ਹੋਇ ਚਲੇ। ਗੁਰੂ ਬਾਬੇ ਨਾਨਕੁ ਜੀ ਅਸਵਾਰੁ ਹੋਇ ਚਲੇ। ਮੁਕਟੁ ਬਧੇ ਸਾਥਿ ਸਾਬਾਲੇ[5] ਸਾਥਿ ਗੁਰੂ ਬਾਬਾ ਨਾਨਕੁ ਜੀ ਚੜਿਆ ਹੀ ਅੰਦਰਿ ਜਾਇ ਵੜਿਆ। ਜਨੇਤ ਡੇਰੈ ਜਾਇ ਉਤਰੀ। ਤਬ ਗੁਰੂ ਬਾਬੇ ਨਾਨਕ ਜੀ ਕੰਉ ਘੋੜੀ ਤੇ ਉਤਾਰਿ ਕਰਿ ਕੁਛੜਿ ਉਠਾਇ ਕਰਿ ਲੈ ਗਏ। ਤਬ ਇਸਤ੍ਰੀਆਂ ਆਪਣਾ ਅਚਾਰੁ[6] ਕੀਆ। ਤਬ ਤਣੀ[7] ਛੁਹਾਈ, ਤਣੀ ਛੁਹਾਇ ਕਰਿ ਲਿਜਾਇ ਜਨੇਤ ਮਹਿ ਬੈਠਾਇਆ। ਤਬ ਇਸਤ੍ਰੀਆਂ ਮਿਲਿ ਕਰਿ, ਘੋੜਾ ਬਹੇੜਾ ਲੇ ਕਰਿ ਆਈਆਂ, ਸੋਹਿਲੇ ਲਗੀਆਂ ਗਾਵਣੇ। ਤਬ ਉਨਹੁ ਇਸਤ੍ਰੀਅਹੁ ਜਿ ਭਲੇ ਘਰਿ ਮਹਿ ਮਿਲਿ ਕਰਿ ਸੋਹਿਲੇ ਗਾਏ। ਤਬ ਗੁਰੂ ਬਾਬਾ ਨਾਨਕੁ ਜੀ ਉਨ ਕਾ ਰਾਗੁ ਸੁਨਿ ਕਰਿ ਖੁਸੀ ਭੈਆ ਜਿ, "ਭਾਈ ! ਏ ਇਸਤ੍ਰੀਆਂ ਖੁਸੀ ਹੋਇ ਹੋਇ ਮਾਨੁਖ ਕੇ ਸੋਹਿਲੇ ਕਿਉ ਗਾਵਦੀਆਂ ਹੈਨਿ, ਮੈ ਆਪੁਨੇ ਲਾਲਨ ਕੇ ਸੋਹਿਲੇ ਕਿਉ ਨਾਹੀ ਗਾਵਤਾ, ਜਿਸੁ ਸਿਤੁ ਮੇਰੀ ਪ੍ਰੀਤ ਹੈ"। ਤਬ ਗੁਰੂ ਬਾਬਾ ਨਾਨਕੁ ਜੀ ਪ੍ਰੇਮ ਪਰਮੇਸੁਰ ਕੇ ਸਾਥਿ ਬਾਨੀ ਬੋਲਿ ਉਠਾ, ਸੂਹੀ ਰਾਗ ਮਹਿ ਸਿਫਤੀ ਛੰਤੁ, ਜਿ—

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰਿ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਮ ਘਰਿ ਸਾਜਨ ਆਏ। ਸਿ ਕਉਣਿ ਸਾਜਨ ਆਏ ? ਏਹਿ ਜੋ ਸੁਕ੍ਰਿਤ[8] ਥੇ ਏਈ ਜੀਅ ਕੇ ਸਾਜਨ ਹੈ। ਅਰੁ ਏ ਜਿ ਦੁਕ੍ਰਿਤ[9] ਹੈ ਸੇ ਏਈ ਏਸ ਕੇ ਦੁਸਮਨ ਹੈ। ਜਦਿ ਏਸੁ ਉਪਰਿ ਸਚਾ ਸਾਹਿਬੁ ਮਿਹਰਵਾਨੁ ਹੋਆ ਤਬ ਏਸ ਕੰਉ ਏਈ ਸਾਜਨ ਆਇ ਮਿਲੇ ਸੁਕਰਮ, ਜਿਨ੍ਹਾ ਕਰਿ ਕਰਿ ਏਸ ਜੀਵ ਕਾ ਭਲਾ ਹੋਵੈ। ਜਬ ਏਸੁ ਕੰਉ ਸੁਕਰਮ ਪਰਮੇਸੁਰ ਆਂਣਿ ਮਿਲਾਏ ਤਬ ਏਸ ਕਾ ਮਨੁ ਸਹਜ[10] ਸਾਥਿ ਹੋਆ। ਜਬ ਏਹੁ ਪਾਪਾ ਤੇ ਖਲਾਸੁ ਹੋਆ ਤਬ ਏਹੁ ਪਰਮੇਸੁਰ ਕੰਉ ਪਸਿ ਆਇਆ। ਜਿਨਹੁ ਪੰਚਹੁ ਏਹੁ ਪਰਮੇਸੁਰ ਤੇ ਭੂਲਾ ਥਾ ਤਿਨਹੁ ਤੇ ਏਹੁ ਛੂਟਾ। ਜਿਨਹੁ ਪੰਚਹੁ ਕਾ ਏਸ ਕੰਉ ਡਰੁ ਥਾ ਸਿ ਓਹਿ ਇਸ ਕੰਉ ਆਇ ਮਿਲੇ। ਇਕਲਾਸੁ[11] ਹੋਆ ਤਬ ਏਹੁ ਖੁਸੀ ਹੋਆ। ਜਿਸੁ ਵਸਤੁ ਨੋ ਏਹੁ ਜੀਉ ਚਾਹਦਾ ਥਾ ਸਾ ਵਸਤੁ ਏਸ ਕੰਉ ਪ੍ਰਾਪਤਿ ਹੋਈ। ਕਵਣੁ ਵਸਤੁ ਪ੍ਰਾਪਤਿ ਹੋਈ ? ਕਾਮ ਤੇ ਜਤੁ ਹੋਆ, ਕ੍ਰੋਧ ਤੇ ਚੁਪਿ ਹੋਈ, ਲੋਭ ਤੇ ਸੰਤੋਖੁ ਹੋਆ, ਮੋਹ ਤੇ ਨਿਰਮੋਹੁ ਹੋਆ। ਅਹੰਕਾਰ ਤੇ ਸਿਉ ਹੋਈ। ਚਿੰਤ ਤੇ ਅਚਿੰਤੁ ਹੋਆ। ਨਿਰਦੈਆ ਤੇ ਆਤਮੇ ਦੈਆ ਵਸੀ। ਸਕਤਿ ਤੇ ਸਿਉ[12] ਉਪਜੀ। ਏਸੁ ਕੰਉ ਏਹਿ ਸਾਜਨ ਹੋਇ ਮਿਲੇ। ਦੁਸਮਨ ਥੀ ਸਾਜਨ ਹੋਏ। ਜਿ ਏਸੁ ਮਨ ਕੇ ਵੈਰੀ ਥੇ ਤਿਨਾ ਸਾਥਿ ਏਸ ਕਾ ਮੇਲੁ ਭਇਆ। ਜਿ ਵਸਤੁ ਚਾਹਦਾ ਥਾ ਸਾ ਏਨਿ ਮਨਿ[13] ਪਾਈ। ਖਰਾ ਸੁਖੀ ਭਇਆ। ਜਿਤਨਾ ਏਸ ਕਾ ਜੀਉ ਪ੍ਰਾਣ ਅਰੁ ਮੰਦਰੁ ਥਾ ਸਭੁ ਏਸ ਕਾ ਸੋਭਾਮਾਨੁ ਹੋਆ। ਜਬ ਏਸੁ ਕਉ ਸੁਕ੍ਰਿਤ ਸਾਜਨ[14] ਮਿਲੇ। ਇਨੀ ਸੁਕ੍ਰਿਤੀ ਸਾਜਨੀ ਕਰਿ ਕਰਿ ਏਹੁ

---

[1]ਲਾਖ ਤੋਂ ਬਣਿਆ ਹੋਇਆ ਇਕ ਰੰਗ। [2]ਲੇਪ ਲਗਾਇ। [3]ਸੰਝ ਨੂੰ, ਸ਼ਾਮ ਨੂੰ। [4]ਪੇਸ਼ ਹੋਣਾ, ਆਹਮੋ ਸਾਮ੍ਹਣੇ ਹੋਣਾ, ਢੁਕਾਉ। [5]ਸਰਬਾਲਾ। ਲਾੜੇ ਦਾ ਅੰਗ ਰਖਜਕ। [6]ਵਿਹਾਰ। [7]ਵਿਆਹ ਦੀ ਇਕ ਰਸਮ। [8]ਪੁੰਨ ਕਰਮ, ਚੰਗੇ ਕੰਮ। [9]ਮਾੜੇ ਕੰਮ। [10]ਗਿਆਨ। [11]ਇਖਲਾਸ, ਛੁਟਕਾਰਾ ( ਵਿਕਾਰਾਂ ਤੋਂ )। [12]ਕਲਿਆਣ। [13]ਮਨ ਵਿਚ। [14]ਚੰਗੇ ਕਰਮ ਮਿਤ੍ਰ ਹੋ ਢੁੱਕੇ

ਖੁਸੀ ਭਇਆ। ਏਸ ਜੀਵ ਕੇ ਸੁਕ੍ਰਿਤ ਹੀ ਸਾਜਨ ਹੈ, ਹੋਰਿ ਸਾਜਨ ਨਾਹੀ। ਜਬ ਏਹਿ ਸਾਜਨ ਏਸ ਕੇ ਘਰਿ ਮਹਿ ਆਏ ਤਬ ਏਸ ਕੇ ਪੰਚ ਸਬਦ ਅਨਹਦ ਵਾਜੇ। ਜਬ ਏਸ ਕਾ ਸਾਧ ਕਰਮ ਸੰਉ ਮੇਲੁ ਹੋਆ। ਤਬ ਗੁਰੂ ਬਾਬਾ ਨਾਨਕੁ ਦੇਖਿ ਕਰਿ ਮੰਗਲ ਸੈਸਾਰ ਕੇ ਗਾਵੀਦੇ ਬਾਬੇ ਪਰਮੇਸੁਰ ਕੇ ਮੰਗਲ ਗਾਏ। ਸੈਸਾਰੁ ਸੈਸਾਰੀ ਮੰਗਲ ਗਾਵਤਾ ਹੈ। ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਜੀ ਕੇ ਮੰਗਲ ਗਾਵਤਾ ਹੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ।

## ਛੰਤ। ਸੂਹੀ ਰਾਗੁ। (ਮਹਲਾ ੧)

ਆਵਹੁ ਮੀਤ ਪਿਆਰੇ! ਮੰਗਲ ਗਾਵਹੁ ਨਾਰੇ।
ਸਚੁ ਮੰਗਲੁ ਗਾਵਹੁ, ਤਾ ਪ੍ਰਭ ਭਾਵਹੁ, ਸੋਹਿਲੜਾ ਜੁਗ ਚਾਰੇ॥
ਅਪਨੈ ਘਰਿ ਆਇਆ, ਥਾਨਿ ਸੁਹਾਇਆ, ਕਾਰਜ ਸਬਦਿ ਸਵਾਰੇ॥
ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ, ਹਮ ਘਰਿ ਸਾਜਨੁ ਆਇਆ॥ ੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੰਤ ਜਨਹੁ! ਏਹਿ ਜਿ ਪਰਮੇਸੁਰ ਕੇ ਜਸ ਕੀਰਤਿ ਮੰਗਲ ਹੈ ਸਿ ਤੁਮਿ ਮਿਲਿ ਕਰਿ ਆਪਸ ਮਹਿ ਏਹੁ ਮੰਗਲ ਗਾਵਹੁ। ਜਿਤੁ ਏਸੁ ਜੀਅ ਕਾ ਭਲਾ ਹੋਇ। ਜਾ ਤੁਮ ਸਚੇ ਨਾਮ ਸਾਥਿ ਪਰਮੇਸੁਰ ਕਾ ਜਸੁ ਗਾਵਹੁਗੇ, ਤਬ ਤੁਮ ਊਪਰਿ ਪਰਮੇਸੁਰੁ ਦਇਆਲੁ ਹੋਇਗਾ। ਚਾਰੇ ਜੁਗ ਇਸ ਹੀ ਸਿਮਰਨਿ ਸੋਹਿਲੇ ਗਾਇਐ ਉਧਾਰੁ ਹੈ। ਰੇ ਬੀਰ ਪਰਮੇਸੁਰ ਕੇ ਲੋਕਹੁ! ਤੁਮ ਏਹੀ ਜਸੁ ਹੀ ਪਰਮੇਸੁਰ ਕਾ ਗਾਵਹੁ। ਏਸੁ ਸੋਹਿਲੇ ਗਾਏ ਕਾ ਕਵਣੁ ਵਿਸੇਖ[1] ਧਰਮੁ ਹੈ? ਏਹੁ ਜਿ ਜੀਉ ਹੈ ਸਿ ਚਉਰਾਸੀਹ ਲਖ ਜੀਆਂ ਕੀ ਜੂਨਿ ਭਰਮਣ ਤੇ ਰਹੈਗਾ, ਸਚ ਸੰਉ ਸਮਾਇਗਾ, ਅਪਨੇ ਘਰਿ ਮਹਿ ਆਇ ਟਿਕੈਗਾ। ਨਿਹਚਲੁ ਪਦਵੀ ਪਾਵੈਗਾ। ਜਿਤਨੇ ਏਸ ਕੇ ਕਾਰਜ ਹੈ ਤਿਤਨੇ ਏਸੁ ਸਬਦ ਕੈ ਸਿਮਰਨਿ ਕਰਿ ਕਰਿ ਸਵਰਹਿਗੇ। ਏਹੁ ਸਿਮਰਨ ਮਤੁ ਛੋਡਹੁ। ਪਰਮੇਸੁਰ ਕਾ ਜਿ ਗਿਆਨੁ ਹੈ ਜਬ ਏਸੁ ਕੰਉ ਗਿਆਨੁ ਆਇ ਪਰਗਟੈਗਾ ਤਬ ਏਸ ਕੀ ਨੇਤ੍ਰੀ ਉਜਾਰਾ ਹੋਇਗਾ। ਭਰਮ ਕੀ ਦ੍ਰਿਸਟਿ ਦੂਰਿ ਹੋਇ ਜਾਇਗੀ। ਏਸੁ ਕੰਉ ਤ੍ਰਿਭਵਨ ਨਾਥੁ ਸਭਨਾ ਘਟਾ ਮਹਿ ਦ੍ਰਿਸਟਿ ਆਵੈਗਾ। ਜਬ ਏਹੁ ਗਿਆਨੀ ਹੋਇਗਾ, ਗਿਆਨ ਕਾ ਰਸੁ ਏਸੁ ਕੰਉ ਨਦਰੀ ਆਵੈਗਾ। ਏ ਸੰਤ ਜਨਹੁ ਤੁਮ ਮਿਲਿ ਕਰਿ ਇਹੀ ਪਰਮੇਸੁਰ ਕੇ ਮੰਗਲ ਗਾਵਹੁ ਜਿਤੁ ਪਰਮੇਸੁਰੁ ਸੰਤੁਸ਼ਟੁ ਹੋਇ"। ਤਬ ਇਸਤ੍ਰੀਆਂ ਆਇ ਕਰਿ ਗੁਰੂ ਬਾਬੇ ਨਾਨਕ ਜੀ ਕੰਉ ਉਪਹਾਸੁ[2] ਕਰਿ ਕਰਿ ਲਾਗੀਆਂ ਰੀਝਾਵਨੇ ਜਿ ਕਿਵੇ ਹੀ ਹਮ ਨਾਨਕ ਕੰਉ ਰੀਝਾਇ ਲੇਵਹਿ ਅਪਣੇ ਰੂਪ ਸੁਭ ਬਚਨ ਕਰਿ ਕਰਿ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ। ਤਬ ਉਨਹੁ ਸਾਥਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਮਨੁ ਤਨੁ ਅੰਬ੍ਰਿਤੁ ਭੀਨਾ॥ ਹਰਿ ਪ੍ਰੇਮਿ ਰਤਨ ਮਨ ਲੀਨਾ॥
ਅੰਤਰਿ ਪ੍ਰੇਮੁ ਪਦਾਰਥੁ ਮੇਰੈ ਪਰਮ ਤਤੁ ਬੀਚਾਰੋ॥
ਜੰਤ ਭਿਖਾਰੀ ਸਫਲਿਓ ਦਾਤਾ, ਸਿਰਿ ਸਿਰਿ ਦੇਵਣਹਾਰੋ[3]॥
ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਬ੍ਰਿਤਿ[4] ਭੀਨਾ॥ ੩॥

---

[1]ਵਿਸ਼ੇਸ਼। ਵੱਡਾ। [2]ਹਾਸਾ, ਮਖ਼ੌਲ। [3] ਰਾਗ ਸੂਹੀ ਮਹਲਾ ੧, ਛੰਤ ਘਰੁ ੨ ਦੀਆਂ ਇਨ੍ਹਾਂ ਪਹਿਲੀਆਂ ਤਿੰਨ ਤੁਕਾਂ ਦਾ ਸ਼ੁੱਧ ਪਾਠ ਇਉਂ ਹੈ:—

ਮਨੁ ਤਨੁ ਅੰਮ੍ਰਿਤਿ ਭਿੰਨਾ॥ ਅੰਤਰਿ ਪ੍ਰੇਮੁ ਰਤੰਨਾ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ॥
ਜੰਤ ਭੇਖ ਤੂ ਸਫਲਿਓ ਦਾਤਾ, ਸਿਰਿ ਸਿਰਿ ਦੇਵਣਹਾਰੋ॥

[4]ਸਹੀ ਪਾਠ ਹੈ:–ਅੰਮ੍ਰਿਤਿ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਸਖੀਅਹੁ ! ਮੇਰਾ ਜਿ ਮਨੁ ਹੈ ਸਿ ਸਭੁ ਅੰਬ੍ਰਿਤ ਨਾਮ ਪਰਮੇਸੁਰ ਕੇ ਸਾਥਿ ਭੀਨਾ ਹੈ। ਉਹੁ ਜਿ ਪ੍ਰੇਮ ਕੀ ਪ੍ਰੀਤਿ ਕਾ ਕੀਰਤਨੁ ਹੈਸੁ ਮੈ ਆਤਮੈ ਸਾਥਿ ਤਕੜਾ ਕਰਿ ਪਕੜਿਆ ਹੈ। ਸੁ ਪ੍ਰੇਮ ਰਤਨੁ ਜਿ ਹੈ ਸਿ ਕਿਆ ਹੈ ? ਪਰਮ ਤਤੁ ਪਰਮੇਸੁਰੁ ਹੈ, ਤਿਸ ਕਾ ਜਿ ਬੀਚਾਰੁ ਸਿਫਤਿ ਕਰੈ ਸੋਈ ਪਰਮੇਸੁਰ ਜੀ ਕੰਉ ਭਾਵਤਾ ਹੈ, ਸਿ ਇਹੀ ਪੇਮ ਰਤਨੁ ਹੈ। ਇਸ ਹੀ ਕਾ ਨਾਮੁ ਪ੍ਰੇਮ ਰਤਨ ਹੈ। ਉਹੁ ਜਿ ਪਰਮ ਤਤੁ ਪਰਮੇਸੁਰੁ ਹੈ, ਜਿਸ ਕੈ ਸਿਮਰਨਿ ਭਲਾ ਹੋਤਾ ਹੈ, ਸੁ ਕੈਸਾ ਪਰਮੇਸੁਰੁ ਹੈ ? ਜਿਤਨੇ ਜੰਤ ਹੈ, ਜਿਤਨੇ ਜੀਆਂ ਜੰਤਾਂ ਕੇ ਭੇਖ ਹੈ, ਏਤਨਿਆਂ ਕੰਉ ਛਾਜਨੁ[1] ਭੋਜਨੁ ਅਹਾਰੁ ਪਹੁਚਾਵਤਾ ਹੈ। ਐਸਾ ਦਾਤਾ ਪਰਮੇਸੁਰੁ ਹੈ। ਤਿਸ ਕੀ ਸੇਵਾ ਕੀਤੀ ਨਿਹਫਲੁ ਕਿਵੈ ਨਾ ਜਾਇ, ਸਫਲ ਹੀ ਹੈ, ਜਿ ਬਿਨਾ ਸੇਵਾ ਤੇ ਪਹੁਚਾਵੈ ਤਿਸ ਕੀ ਸੇਵਾ ਕਿਉ ਸਫਲ ਨ ਹੋਇ ! ਜਿ ਘਟਿ ਘਟਿ ਕੰਉ ਆਹਾਰੁ ਪਹੁਚਾਵਤਾ ਹੈ। ਐਸਾ ਪਰਮੇਸੁਰੁ ਹੈ ਸੁਘੜ ਰਾਇ, ਪਰਮ ਗਿਆਨੀ ਅੰਤਰਜਾਮੀ ਹੈ, ਜਿ ਜੀਅ ਜੀਅ ਕੀ ਬਿਧਿ ਜਾਨਿਤਾ ਹੈ। ਜਿਸ ਕਾ ਏਹੁ ਕਾਰਣੁ ਕੀਆ ਸ੍ਰਿਸਟਿ ਮਹਿ ਵਰਤਤਾ ਹੈ। ਸਿ ਓਹੁ ਐਸਾ ਮਨ ਮੋਹਨੁ ਠਾਕੁਰੁ ਹੈ। ਤਿਸੁ ਮੋਹਨ ਕੇ ਗੁਨ ਕਰਿ ਕਰਿ ਮੇਰਾ ਮਨ ਮੋਹਿਆ ਹੈ। ਮੈ ਆਂਨ ਬਾਂਨ ਕਿਛੁ ਨਹੀ ਸੁਹਾਤੀ। ਹੇ ਸਖੀਅਹੁ ! ਬਿਨਾ ਉਸੁ ਮਦਨ ਗੁਪਾਲ ਥੀ ਮੈ ਅਵਰੁ ਕਿਛੁ ਨਾਹੀ ਸੁਹਾਤਾ। ਤਬ ਓਹਿ ਜਿ ਸੈਸਾਰੀ ਲੋਕ ਥੇ ਤਿਨਹੁ ਧਿਆਨੁ ਕੀਆ ਜਿ "ਨਾਨਕੁ ਗਾਵਿ ਗਾਵਿ ਉਠਤਾ ਹੈ, ਏਸ ਕਉ ਕਿਛੁ ਕਿਆ ਨਜਰਿ ਆਇਆ ਹੈ ?" ਤਬ ਉਨਹੁ ਲੋਕਹੁ ਪੂਛਾ ਜਿ, "ਏ ਨਾਨਕ ਜੀ ! ਤੂ ਜਿ ਗਾਵਿ ਗਾਵਿ ਉਠਤਾ ਹੈ, ਤੁਝ ਕੰਉ ਕਿਆ ਨਜਰਿ ਆਵਤਾ ਹੈ ? ਅਕੈ ਕੋਈ ਇਸੁ ਸਮੇ ਦਾਨਾ[2] ਗਾਵੈ, ਅਕੈ ਕੋਈ ਦਿਵਾਨਾ[3] ਗਾਵੈ। ਹਮ ਕਰਿ ਕਿਛੁ ਨਾਹੀ ਸਕਤੇ, ਤੈਨੋ ਜੋ ਨਜਰਿ ਆਇਆ ਹੈ ਸਿ ਤੂ ਕਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੈਨੋ ਪਰਮੇਸੁਰੁ ਨਜਰਿ ਆਵਤਾ ਹੈ"। ਤਬ ਉਨਹੁ ਲੋਕਹੁ ਕਹਿਆ ਜਿ, "ਏ ਨਾਨਕ ਜੀ ! ਉਹੁ ਰਾਮੁ ਅਸਾਂ ਕੰਉ ਭੀ ਦਿਖਾਇ ਦੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲ ਉਠਿਆ, ਜਿ:—

ਆਤਮ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮਾਰਾ ॥
ਸਚੁ ਖੇਲੁ ਤੁਮ੍ਹਾਰਾ ਅਗਮ ਅਪਾਰਾ ਤੁਝਿ ਬਿਨੁ ਕਵਨੁ[4] ਬੁਝਾਏ ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥
ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥
ਨਾਨਕ ਅਉਗਨੁ ਸਗਲ ਮਿਟਾਏ[5] ਗੁਣ ਸੰਗਮਿ ਪ੍ਰਭੁ ਪਾਏ ॥੪॥੧॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣ ਹੋ ਭਾਈ ! ਤੁਸੀਂ ਕਹਤੇ ਹੋ ਜਿ ਰਾਮੁ ਕਹਾਂ ਹੈ ਸਿ ਏਹੀ ਆਤਮਾ ਹੀ ਰਾਮ ਹੈ। ਤੁਮਿ ਅਵਰੁ ਰਾਮੁ ਕਵਣੁ ਕਹਤੇ ਹੋ, ਸੈਸਾਰੁ ਏਹੀ ਆਤਮਾ ਹੀ ਰਾਮੁ ਹੈ। ਉਹੁ ਜਿ ਸੰਮਰਥੁ ਪੁਰਖੁ ਹੈ, ਜਿਸ ਕਾ ਖੇਲ ਪੜਿਆ ਵਰਤਦਾ ਹੈ ਸੈਸਾਰੁ ਕੈ ਬਿਖੈ, ਸੁ ਉਹੁ ਅਗਮੁ ਅਗਾਧਿ ਪੁਰਖੁ ਹੈ। ਜਿਸੁ ਆਪਿ ਹੋਇ ਕਿਰਪਾਲੁ ਬੁਝਾਇ ਦੇ ਤਿਸੁ ਕੀ ਗਹਨਿਗਤਿ ਪਾਈ ਨ ਜਾਇ। ਪਾਈਐ ਸਿ ਕਹਾ ਤੇ ਪਾਈਐ। ਓਹੁ ਅਗਾਧਿ ਪੁਰਖੁ ਪਾਈਐ ਸਿ ਆਤਮੇ ਤੇ ਪਾਈਐ। ਕਹੈ ਜਿਸ ਤੇ ਪਾਈਐ ਅਗਾਧਿ ਬੋਧਿ ਪ੍ਰਭ, ਸੁ ਉਹੀ ਆਤਮਾ ਰਾਮੁ ਹੈ। ਭੇਦੁ ਕਰਿ ਨਾਹੀ ਜਾਨਣਾ। ਏਸੁ ਆਤਮ ਰਾਮ ਕੀ ਸੋਈ ਮਿਤਿ ਜਾਣੈ ਜਿਸੁ ਕੰਉ ਆਪਿ ਕਿਰਪਾ ਕਰਿ ਬੁਝਾਏ, ਸੋਈ ਬੂਝੈ। ਕਈ ਸਿਧ ਬੁਧ ਨਾਥ ਹੈ, ਕਈ ਸਾਧਿਕ ਸਿਆਣੇ ਹੈ, ਪਣੁ ਬਿਨਾ ਪਰਮੇਸੁਰ ਤੇ ਬਲੁ ਕਿਸੀ ਕਾ ਨਾਹੀ ਰਹਤਾ। ਸੋ ਕਵਣੁ ਜਿ ਕੋਈ ਕਹੈ ਮੈ ਕਿਛੁ ਹਾਂ। ਜਿ ਜਾਣੈ ਜਿ ਮੈਂ ਭੀ ਕਿਛੁ ਹਾਂ ਤਿਸ ਕੰਉ ਮਾਰਿ ਕਰਿ ਗਰਤਗੋਰ[6] ਕਰਿ ਸਟੇ।

---

[1] ਛਾਦਨ (ਆਛਾਦਨ) ਭਾਵ—ਪਹਿਰਾਵਾ, ਕਪੜੇ। [2] ਅਕਲ ਮੰਦ। [3] ਪਾਗਲ।
[4] ਸਹੀ ਪਾਠ—'ਤੁਧੁ ਬਿਨੁ ਕਉਣੁ'......। [5] ਸਹੀ ਪਾਠ—'ਅਵਗਣ ਸਬਦਿ ਜਲਾਏ।'
[6] ਗਰਤ (ਟੋਆ) ਕਬਰ ਦਾ।

ਐਸਾ ਬਲੀ ਸਾਹਿਬ ਹੈ ਉਸ ਕੀ ਕੁਦਰਤਿ ਕਾ ਤਮਾਸਾ ਦੇਖਿ ਕਰਿ ਮੈ ਬਿਕਲਿ ਦਿਵਾਨਾ ਹੋਇ ਗਇਆ ਹਾਂ। ਕੈਸਾ ਬਿਕਲਿ ਦਿਵਾਨਾ ਹੋਇ ਗਇਆ ਹਾਂ ਗੁਰੂ ਕੈ ਪਰਸਾਦਿ ਮਨੁ ਥਾਇ ਆਇ ਗਇਆ ਹੈ। ਜਿ ਬਿਨਾ ਪਰਮੇਸੁਰ ਤੇ ਏਹੁ ਹੋਰੁ ਕਿਛੁ ਨਾਹੀ ਜਾਣਤਾ। ਐਸੀ ਮਨ ਮਹਿ ਦ੍ਰਿੜਤਾ ਆਈ ਹੈ"। ਤਬ ਉਨਹੁ ਸੈਸਾਰੀਅਹੁ ਲੋਕਹੁ ਗੁਰੂ ਬਾਬੇ ਕਉ ਨਿਮਸਕਾਰੁ ਕੀਆ ਜਿ "ਧੰਨੁ ਗੁਰੂ ਹੋ ਨਾਨਕੁ ! ਵਾਹੁ ਗੁਰੂ ਨਾਨਕੁ ! ਸਤਿਗੁਰੂ ਨਾਨਕੁ"।

### ਸਲੋਕੁ[1]

ਸਾਜਨ ਸੰਉ ਮਨ ਮਾਨਿਆ ਮਿਲਿਓ ਹਿਰਦੈ ਮਾਹਿ ॥
ਦਾਸ ਨਾਨਕ ਗੁਰਮੁਖਿ ਪਾਇਆ ਸਤਿਗੁਰੂ ਕੇਸਉ[2] ਨਾਹਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ, ਸਤਿਗੁਰੂ, ਸਤਿ, ਸਤਿਨਾਮ ਕਰਤਾ ਪਰਖੁ ਸਤਿਗੁਰੂ ਪਰਸਾਦਿ ॥ ੧੧ ॥

# (ਅ) ਵਿਆਹ

## ਅਥਿ ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਵਿਆਹ ਹੋਇਆ)

ਤਬ ਗੁਰੂ ਬਾਬੇ ਨਾਨਕ ਕੰਉ ਮਹਲ ਅੰਤਰਿ ਤਣੀ ਛੁਹਾਵਣ ਲੇ ਗਏ। ਤਬ ਇਸਤਰੀਅਹੁ ਤਣੀ ਛੁਹਾਈ, ਅਪਣਾ ਅਚਾਰੁ ਕੀਆ। ਤਬ ਸੂਹੀ ਰਾਗ ਮਹਿ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ।

### ਛੰਤੁ।

ਹਰਿ ਆਵਹੁ ਸਾਜਨਾ, ਹੰਉ ਦਰਸਨੁ ਦੇਖਾ ਤੇਰਾ ਰਾਮ ॥
ਘਰਿ ਆਪਨੜੈ ਖੜੀ ਤਕੀ ਮੈ ਮਨਿ ਚਾਉ ਘਣੇਰਾ ਰਾਮ ॥
ਮਨਿ ਚਾਉ ਘਣੇਰਾ, ਤੂ ਸੁਣਿ ਪ੍ਰਭ ਮੇਰਾ, ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲੁ, ਜਨਮ ਮਰਨ ਦੁਖ ਨਾਸਾ ॥
ਸਗਲੀ ਜੋਤਿ ਜਾਤਾ ਤੂ ਸੋਈ, ਮਿਲਿਆ ਭਾਇ ਸੁਭਾਏ ॥
ਨਾਨਕ ਸਾਜਨ ਕਉ ਬਲਿ ਜਾਈਐ, ਸਾਚਿ ਮਿਲੇ ਘਰਿ ਆਏ ਰਾਮ[3] ॥ ੧ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹਿ ਸੈਸਾਰ ਕੀਆਂ ਇਸਤਰੀਆਂ ਸੈਸਾਰ ਕਿਆ ਪੁਰਖਾ ਕੰਉ

---

[1]ਇਹ ਸ਼ਲੋਕ ਸੋਢੀ ਮਿਹਰਬਾਨ ਜੀ ਦੀ ਕ੍ਰਿਤ ਹੈ। [2]ਕੇਸ਼ਵ। ਪਤੀ। ਸੁਾਮੀ।

[3]ਅਸਲ ਪਾਠ–ਰਾਗੁ ਸੂਹੀ ਮਹਲਾ ੧ ਘਰੁ ੩ ॥

ਆਵਹੁ ਸਜਣਾ ! ਹਉ ਦੇਖਾ ਦਰਸਨੁ ਤੇਰਾ ਰਾਮ ॥
ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ ॥
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ, ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲ, ਜਨਮ ਮਰਣ ਦੁਖੁ ਨਾਸਾ ॥
ਸਗਲੀ ਜੋਤਿ ਜਾਤਾ ਤੂ ਸੋਈ, ਮਿਲਿਆ ਭਾਇ ਸੁਭਾਏ ॥
ਨਾਨਕ ਸਾਜਨ ਕਉ ਬਲਿ ਜਾਈਐ, ਸਾਚਿ ਮਿਲੇ ਘਰਿ ਆਏ ॥ ੧ ॥

ਖੜੀਆਂ ਅਰਾਧਤੀਆਂ ਹੈ, ਜਿ ਉਹੁ ਸਮੋ ਕਬਿ ਹੋਇਗਾ ਜਬ ਹਮਿ ਪੁਰਖਾ ਕਾ ਦਰਸਨੁ ਦੇਖਹਿਗੀਆਂ। ਆਪਣੈ ਮਹਲ ਉਹਿ ਖੜੀਆਂ ਦੇਖਤੀਆਂ ਹੈ। ਜੋ ਕਬਿ ਭਰਤਾ ਨਜਰਿ ਆਵੈ ਅਰੁ ਮੈ ਉਸ ਕਾ ਦਰਸਨੁ ਦੇਖੰਉ। ਤਿਉ ਮੈ ਏ ਸ੍ਰੀ ਪਾਰਬ੍ਰਹਮ ਜੀ, ਤੇਰੇ ਦਰਸਨ ਕੀ ਚਾਹ ਹੈ। ਏ ਹਰਿ ਜੀ, ਤੂ ਏਸੁ ਮੇਰੇ ਘਟਿ ਘਰਿ ਮਹਿ ਆਉ ਜਿ ਹੰਉ ਤੇਰਾ ਦਰਸਨੁ ਦੇਖੰਉ। ਆਠ ਪਹਰ ਮੈਨੋ ਇਹੋ ਧਿਆਨੁ ਹੈ ਜਿਸੁ ਵਖਤਿ ਤੇਰਾ ਦਰਸਨੁ ਹੋਇ। ਏਸੁ ਤੇਰੇ ਦਰਸਨ ਕਾ ਮੇਰੈ ਮਨਿ ਬਹੁਤੁ ਚਾਉ ਹੈ। ਸਿ ਦਰਸਨੁ ਮੈ ਕਿਉ ਕਰਿ ਪਾਵਉ ਠਾਕੁਰ ਜੀ ਕਾ। ਸੁ ਤੇਰੇ ਦਰਸਨ ਕਾ ਵਿਸੇਖੁ ਕਿਆ ਹੈ ਜਿ ਫੇਰਿ ਏਹੁ ਜੀਉ ਜੰਮਣ ਮਰਣ ਤੇ ਰਹਤਾ ਹੈ, ਅਜੋਨੀ ਹੋਤਾ ਹੈ ਤੇਰੈ ਦਰਸਨ ਦੇਖੈ। ਅਰੁ ਜਿਤਨੀ ਜੀ ਜੀ ਕੀ ਜੋਤਿ ਹੈ ਏਤਨੀ ਸਭ ਤੇਰੀ ਹੈ, ਸਭਨਾ ਮਹਿ ਤੁਹੀ ਸਮਾਇਆ ਹੈ। ਅਰੁ ਮੈ ਜਿ ਤੂ ਪਾਇਆ ਹੈ ਸਿ ਸੇਵਾ ਕਰਿ ਕਰਿ ਮੈ ਤੂ ਪਾਇਆ ਨਾਹੀ। ਤੈ ਜਿ ਕਿਰਪਾ ਕਰੀ ਹੈ ਸਿ ਆਪਣੈ ਸਹਜ ਸੁਭਾਇ ਕਿਰਪਾ ਕਰੀ ਹੈ। ਨਾਨਕੁ ਜਿ ਹੈ ਸਿ ਤੇਰਿਆਂ ਜਨਾ ਵਿਟਹੁ[1] ਸਦਾ ਬਲਿਹਾਰ ਜਾਇ ਜੀ, ਜਾ ਤੂ ਸਚਾ ਮੈ ਸਚੇ ਕੰਉ ਕਿਰਪਾ ਕਰਿ ਸਚਾ ਕੀਆ, ਸਿ ਹੰਉ ਬਲਿਹਾਰ ਜਾਂਈ ਤੇਰੇ ਸਚੇ ਸਾਹਿਬ ਜੀ ਕੈ। ਜਿਉ ਇਸਤ੍ਰੀ ਕਾ ਆਸਾ ਮਨਸਾ ਪੂਰੀ ਹੈ ਤਿਉ ਮੇਰੀ ਮਨਸਾ ਪੂਰੀ ਕਰਿ''। ਤਬ ਓਹਿ ਜਿਤਨੀਆਂ ਤਾਣੀ ਛੁਹਾਵਣ ਲੈ ਗਈਆਂ ਸੀਆਂ ਇਸਤ੍ਰੀ ਬਾਬੇ ਨਾਨਕ ਜੀ ਕੰਉ ਓਹਿ ਸੁਣਿ ਕਰਿ ਲਲਤਾ[2] ਛੰਦਾ ਦੀਆਂ ਖੁਸੀ ਹੋਇ ਗਈਆਂ। ਉਨਹੁ ਕਹਿਆ ਜਿ, "ਏ ਜਿ ਨਾਨਕ ਜੀ! ਤੇਰੇ ਦਰਸਨ ਹੀ ਕੀ ਸੋਭਾ ਸੰਉ ਹਮ ਮੋਹਤ ਹੋਇ ਗਈਆਂ ਥੀਆਂ ਅਬ ਤੇਰੇ ਇਸੁ ਲਲਤਾ ਗਾਵਣੈ ਸੰਉ ਹਮਾਰਾ ਕਿਛੁ ਧੀਰਜ ਨ ਰਹਿਆ। ਜੀ ਤੂ ਅਬ ਏਹੀ ਲਲਤਾ ਕੇ ਸਭੁ ਬਚਨ ਪਰਮੇਸੁਰ ਕੈ ਅਰਥਿ ਸੁਨਾਉ। ਹਮਹੁ ਏਹਿ ਲਾਗ ਚਾਰ ਭੀ ਛੋਡੇ, ਪਰਮੇਸੁਰ ਕੈ ਅਰਥਿ ਤੂ ਕਿਛੁ ਸੁਣਾਇ''। ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਜਿ :-

> ਘਰਿ ਆਇਅੜਾ ਸਾਜਨੁ ਤਾ ਧਨ ਖਰੀ ਸਰਸੀ ਰਾਮ ॥
> ਹਰਿ ਮੋਹਿ ਅੜੀਆ ਸਾਕ ਸਬਦ ਅਪਨਾ ਠਾਕੁਰੁ ਦੇਖ ਬਿਗਸੀ ਰਾਮ ॥
> ਗੁਣ ਸੰਗ ਰਹਸੀ, ਖਰੀ ਸਰਸੀ, ਜਾਂ ਰਾਵੀ ਰੰਗਿ ਰਾਤੈ ॥
> ਅਵਗਣ ਮਾਰਿ ਗੁਣੀ ਘਰੁ ਛਾਇਆ, ਪੂਰਨੁ ਪੁਰਖ ਬਿਧਾਤੈ ॥
> ਤਸਕਰ ਮਾਰਿ ਵਸੇ ਪੰਚਾਇਣੁ ਅਦੁਲ ਕਰੈ ਵੀਚਾਰੇ ॥
> ਨਾਨਕ ਰਾਮਿ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ਰਾਮ[3] ॥ ੨ ॥

ਤਿਸ ਕਾ ਪਰਮਾਰਥ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਬ ਏਸੁ ਕੰਉ ਆਪਣਾ ਠਾਕੁਰ ਜੀ ਘਰਿ ਆਇ ਬਸਤਾ ਹੈ ਤਬ ਏਸ ਕਾ ਮਨੁ ਬਹੁਤੁ ਖੁਸੀ ਹੋਦਾ ਹੈ, ਮਹਾ ਅਨੰਦ ਮੰਗਲਚਾਰੁ ਹੋਦਾ ਹੈ। ਜਬ ਸਚ ਕੇ ਸਬਦ ਸੰਉ ਏਹੁ ਮੋਹਿਤੁ ਹੋਤਾ ਹੈ ਜੀਉ ਤਬ ਏਹੁ ਜੀਉ ਠਾਕੁਰ ਕੀ ਲੀਲਾ ਦੇਖਿ ਖੁਸੀ ਹੋਤਾ ਹੈ, ਖਰੀ ਪ੍ਰੀਤ ਲਗਤੀ ਹੈ ਠਾਕੁਰ ਕੇ ਚਰਨਨ ਸਾਥਿ। ਤਬ ਏਸੁ ਅਰੁ ਠਾਕੁਰ ਮਹਿ ਭੇਦੁ ਕਿਛੁ ਨਾਹੀ ਹੋਤ। ਠਾਕੁਰ ਜੀ ਸੰਉ ਸਮਾਇ ਜਾਤਾ ਹੈ। ਏਸ ਕੇ ਅਵਗਣ ਮਿਟਿ

---

[1] ਤੋਂ, ਉਤੋਂ। [2] ਲਾਲਿਤਜ, ਸੁੰਦਰਤਾ, ਸੁਹੱਪਣ।

[3] ਸਹੀ ਪਾਠ—ਘਰਿ ਆਇਅੜੇ ਸਾਜਨਾ, ਤਾ ਧਨ ਖਰੀ ਸਰਸੀ ਰਾਮ ॥
ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥
ਗੁਣ ਸੰਗਿ ਰਹੰਸੀ ਖਰੀ ਸਰਸੀ, ਜਾ ਰਾਵੀ ਰੰਗਿ ਰਾਤੈ ॥
ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥
ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥
ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥ ੨ ॥
[ ਸ੍ਰੀ ਗੁਰੂ ਗ੍ਰੰਥ ਸਾਹਿਬ

ਜਾਤੇ ਹੈ, ਗੁਣਾ ਕਾ ਪ੍ਰਗਾਸੁ ਹੋਇ ਆਵਤਾ ਹੈ। ਜਾ ਠਾਕੁਰ ਜੀ ਏਸ ਕੇ ਘਰਿ ਮਹਿ ਬਸਤਾ ਹੈ। ਏ ਜਿ ਪੰਚ ਚੋਰ ਹੈ ਏਸੁ ਜੀਵ ਕੈ ਸਾਥਿ : ਕਾਮੁ, ਕ੍ਰੋਧੁ, ਲੋਭੁ ਮੋਹੁ, ਅਹੰਕਾਰੁ-ਏ ਸਭਿ ਮਾਰਿ ਕਰਿ ਵਸਿ ਕੀਏ। ਜਬ ਪੰਚਾਇਣੁ ਪਰਮੇਸੁਰ ਕਾ ਪਰਮ ਤਤੁ ਥਾ ਤਹਾ ਜਾਇ ਨਿਵਾਸੁ ਹੂਆ। ਕੂੜ ਕੀ ਓਹੁ ਠਵਰ[1] ਨਾਹੀ, ਸਚੁ ਸੋਭਾ ਪਾਵਤਾ ਹੈ। ਗੁਰੂ ਬਿਨਾ ਪਰਮੇਸੁਰ ਥਾਇ ਪਾਵਤਾ ਕਿਛੁ ਨਾਹੀ। ਜਤੁ ਗੁਰੂ ਮਿਲੈ ਤਉ ਪਰਮ ਗਤਿ ਪਾਵੈ, ਪਰਮੇਸੁਰੁ ਮਿਲੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ।

ਤਉ ਉਨਹੁ ਇਸਤਰੀਅਹੁ ਕਹਿਆ ਜਿ, "ਏ ਨਾਨਕ ਜੀ! ਤੂ ਹਮ ਜੈਸਾ ਚਾਹੀਦਾ ਥਾ ਤੈਸਾ ਹੀ ਪਾਇਆ ਹੈ, ਅਸਾਡੀ ਮਨਸਾ ਪਰਮੇਸੁਰ ਪੂਰੀ ਕੀਤੀ ਹੈ ਜਿ ਤੂ ਅਸਾ ਨੋ ਪਰਮੇਸੁਰ ਦੀਆ ਹੈ"। ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਜਿ:—

ਪਾਇਅੜਾ ਵਰੁ ਬਾਲੜੀਏ, ਸਭੁ ਆਸਾ ਮਨਸਾ ਪੂਰੀ ਰਾਮ।
ਪਿਰਿ ਰਾਵਿਅੜੀਆ ਸਾਚ ਸਬਦਿ ਰਲੀ ਰਵਿ ਰਹਿਆ ਨਾਹੀ ਦੂਰੇ ਰਾਮ।
ਪਿਰੁ ਦੂਰਿ ਨ ਹੋਈ, ਘਟਿ ਘਟਿ ਸੋਈ, ਤਾਕੀ ਨਾਰ ਸਬਾਈ।
ਆਪੇ ਰਸੀਆ ਆਪੇ ਰਾਵੈ ਜਿਉ ਤਿਸ ਦੀ ਵਡਿਆਈ।
ਅਮਰ ਅਡੋਲੁ ਅਤੋਲੁ ਪਿਆਰਾ ਗੁਰ ਪੂਰੇ ਤੇ ਪਾਈਐ।
ਨਾਨਕ ਆਪੇ ਜੋਗ ਮੰਜੋਗੀ ਨਜਰਿ ਕਰੈ ਲਿਵ ਲਾਈਐ ਰਾਮ[2] ॥ ੩ ,।

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੀਅਹੁ ਪਿਆਰੀਅਹੁ! ਜਿਨ ਕੰਉ ਸਾਹਿਬੁ ਕਿਰਪਾ ਕਰਿ ਕਰਿ ਮਿਲਤਾ ਹੈ, ਆਸਾ ਤਿਨ ਹੀ ਕੀ ਵਰਿ ਆਵਤੀ[3] ਹੈ। ਅਰੁ ਜਿਨਾ ਊਪਰਿ ਪਿਰੁ[4] ਪਰਮੇਸੁਰ ਕੀ ਕਿਰਪਾ ਨਾਹੀ ਸੋਈ ਹੀ ਦੋਹਾਗਣੀ[5] ਹੈਨਿ, ਤਿਨ ਕੇ ਆਏ ਕਾ ਫਲੁ ਕਿਛੁ ਨਾਹੀ; ਜਿਨ ਕੰਉ ਪਿਰ ਕੀ ਕਿਰਪਾ ਨਾਹੀ। ਅਰੁ ਜਿਨਹੁ ਪਿਰੁ ਪਾਇਆ ਤਿਨਹੁ ਕਿਉ ਕਰਿ ਜਾਣਿਆ ਜਿ ਇਨਹੁ ਪਰਮੇਸੁਰੁ ਪਾਇਆ ਹੈ। ਪਿਰੁ ਪਰਮੇਸੁਰੁ ਪਾਈਐ ਤਬ ਹੀ ਜਾਣੀਐ। ਜੈਸਾ ਸਾਧਹੁ ਸਬਦੁ ਬੋਲਿਆ ਹੈ ਵੈਸੋ ਹੀ ਉਸ ਕੀ ਚਾਲ ਹੋਇ, ਤੈਸਾ ਸਬਦੁ ਤੈਸਾ ਓਹੁ। ਜਿ ਐਸਾ ਸਬਦ ਸੰਉ ਮਿਲਿ ਜਾਇ। ਤਬ ਓਹੁ ਜਾਣੀਐ ਜਿ ਪਰਮੇਸੁਰ ਮਿਲਿਆ ਹੈ। ਜਬ ਲਗੁ ਸਬਦ ਕੀ ਜੈਸੀ ਚਾਲਿ ਨ ਕਮਾਵੈ ਤਉ ਲਉ ਉਹੁ ਪਰਮੇਸੁਰ ਤੇ ਭਿੰਨਿ ਹੈ, ਮਿਲਿਆ ਨਾਹੀ। ਏਸ ਦੀ ਆਸਾ ਤਬ ਪੂਰੀਐ ਜਬ ਪਰਮੇਸੁਰੁ ਮਿਲੈ। ਪਰਮੇਸੁਰੁ ਤਬ ਮਿਲੈ ਜਬ ਸਬਦ ਕੀ ਜੈਸੀ ਚਾਲ ਚਲੈ। ਜਬ ਸਬਦ ਕੀ ਚਾਲਿ ਚਲਿਆ ਤਬ ਏਸ ਕੇ ਸਾਥਿ ਠਾਕੁਰ ਜੀ ਰਵਿ ਰਹਿਆ। ਇਕ ਪਲਕ ਭਰਿ ਇਸਤੀ[6] ਦੂਰਿ ਨ ਹੋਈ। ਇਸ ਹੀ ਕੈ ਸਾਥਿ ਲਾਗਾ ਰਹਣੈ। ਕਿਛੁ ਪਿਰੁ ਇਸ ਹੀ ਸੰਉ ਰਵਿਆ[7]। ਅਵਰ ਸਾਥਿ ਨਾਹੀ ਨ ਸਭਿ

---

[1]ਠੌਰ। ਥਾਂ।

[2]ਸਹੀ ਪਾਠ:—ਵਰੁ ਪਾਇਅੜਾ ਬਾਲੜੀਏ, ਆਸਾ ਮਨਸਾ ਪੂਰੀ ਰਾਮ ॥
ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥
ਪ੍ਰਭੁ ਦੂਰਿ ਨ ਹੋਈ, ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ ॥
ਆਪੇ ਰਸੀਆ ਆਪੇ ਰਾਵੇ, ਜਿਉ ਤਿਸ ਦੀ ਵਡਿਆਈ ॥
ਅਮਰ ਅਡੋਲੁ ਅਮੋਲੁ ਅਪਾਰਾ, ਗੁਰਿ ਪੂਰੈ ਸਚੁ ਪਾਈਐ ॥
ਨਾਨਕ ਆਪੇ ਜੋਗ ਸਜੋਗੀ, ਨਦਰਿ ਕਰੇ ਲਿਵ ਲਾਈਐ ॥੩॥ [ਸ੍ਰੀ ਗੁਰੂ ਗ੍ਰੰਥ ਸਾਹਿਬ

[3]ਵਰ ਆਉਣੀ-ਪੂਰੀ ਹੋਣੀ। [4]ਪਿਰ, ਭਾਵ-ਪਿਆਰਾ ਪਤੀ(ਸ੍ਵਾਮੀ)। [5]ਛੁੱਟੜ। [6]ਇਸ ਤੋਂ। [7]ਰਮਿਆ।

ਠਾਕੁਰ ਕੀ ਨਾਰੀ ਹੈ, ਸਭਨਾ ਸਾਥਿ ਠਾਕੁਰੁ ਹੈ, ਪਣੁ ਭਿੰਨਿ ਭਿੰਨਿ ਹੈ। ਪਣੁ ਕਿਸ ਕੀ ਨਿਆਈ ? ਜਿਉ ਪਾਵਕੁ[1] ਕਾਸਟ[2] ਸਭਸ ਮਾਹਿ ਹੈ। ਪਣੁ ਜਹਾ ਪਰਗਟੁ ਹੈ ਤਹਾ ਕਾਰਜੁ ਸਿਧਿ ਹੋਤਾ ਹੈ। ਅਵਰੁ ਕਿਸ ਕੀ ਨਿਆਈ ? ਜਿਉ ਧਰਤੀ ਸਭਸ ਮਾਹਿ ਪਾਣੀ ਹੈ, ਪਰੁ ਕਾਰਜੁ ਸਿਧਿ ਨਾਹੀ ਹੋਤਾ। ਜਹਾ ਪਾਣੀ ਪ੍ਰਗਟੁ ਦੀਸੈ ਜਿਸੁ ਧਰਤੀ ਮਾਹਿ, ਤਹਾ ਕਾਰਜੁ ਸਿਧਿ ਹੋਇ। ਅਵਰੁ ਕਿਸ ਕੀ ਨਿਆਈ ? ਜਿਉ ਘ੍ਰਿਤੁ ਸਭਸ ਦੂਧ ਮਹਿ ਹੈ, ਪਣੁ ਕਾਰਜੁ ਸਿਧਿ ਨਾਹੀ। ਜਬ ਦੰਹੀ ਮਥਿਆ[3] ਤਬ ਘੀਉ ਨਿਕਲਿਆ, ਕਾਰਜੁ ਸਿਧਿ ਹੂਆ। ਤਿਉ ਪਰਮੇਸੁਰ ਸਭਨਹੁ ਘਟਾ ਮਾਹਿ ਹੈ, ਪਣੁ ਬਿਨਾ ਸਾਧ ਪੁਰਖ ਤੇ ਕਾਰਜੁ ਸਿਧਿ ਨਾਹੀ। ਸਾਧੁ ਸਤਿਗੁਰੂ ਜਿ ਹੈ ਤਿਸੁ ਮਹਿ ਸਾਵਧਾਨੁ ਪਰਮੇਸੁਰੁ ਹੈ, ਉਸ ਕੰਉ ਮਿਲਿਐ ਕਾਰਜੁ ਸਿਧਿ ਹੈ। ਪਰਮੇਸੁਰ ਸਭਨਾ ਸਾਥਿ ਹੈ, ਪਣੁ ਉਨ ਤੇ ਕਾਰਜੁ ਸਿਧਿ ਨਾਹੀ ਬਿਨਾ ਸਾਧ ਪੁਰਖ ਤੇ। ਉਹੁ ਪਰਮੇਸੁਰੁ ਅਮਰੁ ਹੈ, ਮਰਤਾ ਨਾਹੀ। ਓਹੁ ਅਡੋਲੁ ਹੈ, ਚਲਾਇਆ ਚਲਤਾ ਨਾਹੀ। ਉਹੁ ਅਪਾਰੁ ਹੈ, ਅੰਤੁ ਪਾਇਆ ਨਾਹੀ ਜਾਤਾ। ਪਾਈਐ ਸਿ ਕਿਸ ਤੇ ਪਾਈਐ। ਜਬ ਪਰਮੇਸੁਰੁ ਗੁਰੂ ਪੂਰਾ ਮਿਲੈ ਤਬ ਹੀ ਪਰਮੇਸੁਰੁ ਪਾਈਐ। ਜਬ ਪਰਮੇਸੁਰੁ ਓਹੁ ਸੰਜੋਗੁ ਆਣਿ ਬਣਾਏ ਤਾ ਪਰਮੇਸੁਰੁ ਨਜਰਿ ਕਰੈ। ਉਸ ਦੀ ਨਜਰਿ ਤੇ ਲਿਵ ਲਾਗੈ"

ਤਬ ਉਨਹੁ ਕਹਿਆ, "ਉਹੁ ਵੇਲਾ ਧੰਨਿ ਜੀ, ਜਿਤੁ ਤੂ ਏਨਿ ਬਾਲੀ ਏਹਾ ਵਰੁ ਪਾਇਆ ਹੈ[4]। ਅਸਾ ਜਿ ਲੈਣਾ ਸਾ ਸਿ ਤੂ ਲਇਆ ਹੈ,ਅਸਾਨੂੰ ਤਿਹੁ ਲੋਆ ਵਿਚਿ ਸੋਭਾ ਹੋਈ ਹੈ। ਅਗੈ ਜੇ ਲੋਕ ਨਾਨਕੁ ਨਾਨਕੁ ਕਰਦੇ ਸੇ ਜਿ ਭਲਾ ਭਲਾ ਸਿ ਹੁਣਿ ਅਖੀ ਓਹੋ ਜੇਹਾ ਡਿਠਾ ਹੈ। ਤੂ ਉਚੜੀ ਮਾੜੀ[5] ਅਨੰਦ ਕਰਿ, ਸਭਿ ਜੀਅ ਅਸੀ ਤੇਰੇ ਹਹਾ[6]। ਤੂ ਅਸਾਡਾ ਸਾਹਿਬੁ ਹੈ ਸਿਰਿ ਤਾਜੁ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲਿ ਉਠਾ ਜਿ:–

ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰ ਤਾਜਾ ਰਾਮ ॥
ਹੰਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥
ਸਬਦੁ ਵੀਚਾਰੀ ਕਰਣੀ ਸਾਰੀ, ਰਾਮ ਨਾਮੁ ਨੀਸਾਣੋ ॥
ਨਾਮ ਬਿਨਾ ਖੋਟੇ ਨਹੀ ਠਾਹਰ, ਨਾਮੁ ਰਤਨੁ ਪਰਵਾਣੋ ॥
ਪਤਿ ਮਤਿ ਪੂਰੀ ਪੂਰਾ ਪਰਵਾਨਾ, ਨਾ ਆਵੈ ਨਾ ਜਾਸੀ ॥
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ[7] ॥ ੪ ॥ ੧ ॥ ੩ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਠਾਕੁਰ ਜੀ ! ਜਿਉ ਇਸਤਰੀ ਕੰਉ ਮਹਾ ਰੂਪਵੰਤ ਗੁਣਵੰਤ ਜੋਬਨਵੰਤੁ ਭਰਤਾ ਪ੍ਰਾਪਤਿ ਹੋਤਾ ਹੈ ਅਰੁ ਓਹੁ ਖਰੀ ਖੁਸੀ ਹੋਤੀ ਹੈ, ਰੋਮ ਰੋਮ ਕਰਿ ਖੁਸੀ ਹੋਤੀ ਹੈ ਤਿਉ ਉਹੁ ਪਾਇ ਕਰਿ ਕਰਿ ਖੁਸਿ ਹੈ। ਉਹੁ ਤੂ ਪਿਰੁ ਜਿ ਹੈ ? ਸਿ ਕੈਸਾ ਹੈ ਤੂ ਉਚਿਆਂ ਤੇ ਉਚਾ ਹੈ। ਤਿਹੁ ਲੋਆਂ ਕਾ ਸਿਰਜਨਹਾਰਾ ਹੈ। ਜਿਉ ਇਸਤਰੀ ਪੁਰਖ ਕੰਉ ਦੇਖਿ ਕਰਿ ਖੁਸੀ ਭਈ ਤਿਉ ਹੰਉ[7] ਤੇਰੇ ਗੁਣ ਦੇਖਿ ਕਰਿ ਖੁਸੀ ਭੈਆ ਹਉ[8], ਤੇਰੇ ਚਲਤ ਦੇਖਿ ਬਿਸਮਾਦਿ ਰਹਿਆ ਹੰਉ। ਤੇਰੇ ਸਬਦ ਕਾ ਅਗਾਜੁ[9] ਸੁਣਿ ਕਰਿ ਅਨੰਦਮਾਨੁ ਹੋਇ ਰਹਿਆ ਹੰਉ। ਸੁ ਸਬਦ ਕਾ ਸੁਨਣਾ, ਸਮਝਣਾ, ਕਮਾਵਣਾ ਕੈਸਾ ਹੈ ? ਜਿਨਿ ਸਬਦ ਕੀ ਕਰਣੀ ਬੀਚਾਰੀ, ਬੀਚਾਰਿ ਕਰਿ ਚਲਿਆ ਤਿਸ ਕੀ ਕਰਤੂਤਿ ਕਰਣੀ ਸਾਰੀ ਭਈ। ਓਹੁ ਪਰਵਾਣੁ ਭਇਆ ਜਿਨਿ ਰਾਮ ਨਾਮ ਸਿਮਰਿਆ। ਤਿਸ ਕਾ ਦਰਗਹ ਨੀਸਾਨੁ ਪੜਿਆ ਜਿ ਸਹੀ। ਰਾਮ ਨਾਮ ਸਿਮਰੇ ਕਾ ਗੁਣੁ ਕਵਣੁ ਹੈ ? ਪਾਪੀ ਹੋਇ ਭਾਵੈ ਧਰਮ ਆਤਮਾ ਹੋਇ ਜਿਨਿ ਜਿਨਿ ਰਾਮ ਕੋ ਨਾਮੁ ਲੀਆ ਸੋ ਦਰਗਹ ਪਰਵਾਣੁ ਭੈਆ, ਤਿਸ ਕੀ ਪਰਮ ਗਤਿ ਭਈ। ਬਿਨਾ ਰਾਮ ਨਾਮ ਥੀ ਹੋਰੁ ਬਾਤ ਸਭ ਖੋਟੁ ਹੈ, ਤਿਸੁ ਖੋਟ ਕੀ ਠਵਰ ਨਾਹੀ ਆਗੈ। ਊਹਾ ਸੋਈ ਪਰਵਾਣੁ ਹੋਤਾ ਹੈ ਜਿਨਾ ਰਾਮੁ ਨਾਮੁ ਸਿਮਰਿਆ ਹੈ। ਬਿਨਾ ਰਾਮ ਨਾਮ ਸਿਮਰੇ ਤੇ ਅਵਰੁ ਬਾਤ ਊਹਾ ਥਾਂਇ ਨਾਹੀ ਪੜਤੀ। ਜਿਨਹੁ ਨਾਮੁ ਸਿਮਰਿਆ ਤਿਨ ਕੀ ਮਤਿ ਭੀ ਪੂਰੀ, ਉਨਕੀ ਪਤਿ ਭੀ ਥਾਂਇ ਪੜੀ। ਉਹੀ

---

[1]ਅੱਗ। [2]ਕਾਠ, ਲੱਕੜ। [3]ਰਿੜਕਿਆ। [4]ਜਿਸ ਵੇਲੇ ਇਸ ਬਾਲੀ ਨੇ ਤੈਂ ਜੇਹਾ ਵਰੁ ਪਾਇਆ ਹੈ। [5]ਉੱਚੇ ਮਹਿਲ। [6]ਹਾਂ। [7]ਮੈਂ। [8]ਹੋਇਆ ਹਾਂ। [9]ਆਰੰਭ।

ਦਰਗਹ ਪਰਵਾਣੁ ਭਏ, ਜਿਨਹੁ ਆਪਣਾ ਆਪੁ ਪਛਾਣਿਆ, ਨਾ ਆਵਹਿਗੇ–ਨਾ ਜਾਹਿਗੇ, ਸਦਾ ਅਬਿਨਾਸੀ ਹੋਵਹਿਗੇ। ਜਿਨੀ ਆਪੁ ਪਛਾਤਾ ਗੁਰੂ ਕੰਉ ਮਿਲਿ ਕਰਿ ਸੇ ਸਦਾ ਅਸਥਿਰੁ ਰਹਹਿਗੇ । ਰਾਮ ਨਾਮ ਸਿਮਰਨ ਕਰਿ ਕਰਿ ਉਹਿ ਪਰਮੇਸੁਰ ਹੀ ਜੈਸੇ ਅਬਿਨਾਸੀ ਹੋਵਹਿਗੇ। ਉਨ ਕਾ ਨਾਸੁ ਨਾਹੀ ਜਿਨਹੁ ਨਾਮੁ ਸਿਮਰਿਆ ਹੈ। ਏ ਰਾਮ ਕੇ ਲੋਗਹੁ ! ਏਕੋ ਇਸ ਇਸਤਰੀ ਅਰੁ ਪੁਰਖ ਕਾ ਏਹੁ ਸੁਭਾਉ ਹੈ, ਜਿ ਈਹਾ ਰੰਗ ਰਸ ਭੋਗ ਬਿਲਾਸ ਕਰਤੇ ਹੈ, ਪਣੁ ਓਹੁ ਅੰਤਿ ਮਰਿ ਜਾਤਾ ਹੈ ਪੁਰਖੁ। ਉਨ ਕਾ ਭੀ ਵਿਛੋੜਾ ਹੋਤਾ ਹੈ। ਭਰਤੇ[1] ਬਿਨਾ ਇਸਤਰੀ ਦੁਖੁ ਪਾਵਤੀ ਹੈ, ਰੋਇਆ ਹੀ ਕਰਤੀ ਹੈ, ਪਣੁ ਭਰਤਾ ਫਿਰਿ ਨਾਹੀ ਆਵਤਾ ਅਰੁ ਮੈ ਜਿ ਠਾਕੁਰੁ ਪਿਰੁ[1] ਪਾਇਆ ਹੈ ਜਿ ਤਿਹੁ ਲੋਆ ਕਾ ਧਣੀ, ਨ ਮਰੈ ਨ ਬਿਨਸੈ, ਨ ਆਵੈ ਨ ਜਾਇ, ਨ ਕਬਹੂ ਬੁਰਾ ਮਨਾਵੈ, ਨ ਬਿਰਧਿ ਹੋਵੈ, ਨ ਕਾਲ ਬਸਿ ਆਵੈ। ਸਦਾ ਸਰਬਦਾ ਅਸਥਿਰ[2] ਹੈ। ਮੈ ਐਸਾ ਪਿਰੁ ਸੁਖਦਾਇਕ ਪਾਇਆ ਹੈ ਜਿਸ ਕੈ ਨਾਮਿ ਲੀਤੈ ਹੀ ਦੂਖਾ ਕਾ ਨਾਸ ਹੋਤਾ ਹੈ ਅਰੁ ਸੁਖੁ ਆਇ ਪ੍ਰਾਪਤਿ ਹੋਤੇ ਹੈ, ਮੈ ਐਸਾ ਠਾਕੁਰੁ ਸਾਹਿਬੁ ਧਣੀ ਪਾਇਆ ਹੈ"।

ਤਬ ਗੁਰੂ ਬਾਬੇ ਰਾਤਿ ਕੈ ਸਮਉ ਏਹੁ ਸਬਦੂ ਕੀਆ। ਅਰੁ ਇਸਨਾਨੁ ਕਰਿ ਕਰਿ ਪ੍ਰਾਤ ਸਮਉ ਜਨੇਤ ਮਹਿ ਆਇ ਬੈਠਾ। ਅਲਾਪਿ ਕਰਿ ਰਾਗੁ ਮੰਦਰੀ ਬਿਲਾਵਲੁ ਅਰੁ ਪੀਛੈ ਤੇ ਅਲਾਪਿ ਕਰਿ[3] ਰਬਾਬੀ ਜਾਜਕ[4] ਕੀਰਤਨੁ ਗਾਵਹਿ ਅਰੁ ਆਗੈ ਗੁਰੂ ਬਾਬਾ ਨਾਨਕੁ ਜੀ ਗਾਵੈ। ਪਰੁ ਜਿਨਹੁ ਗੁਰੂ ਬਾਬਾ ਨਾਨਕ ਜੀ ਗਾਵਤਾ ਸੁਣਿਆ ਤੇ ਸਦੇਹਹ[5] ਪਰਮਗਤਿ ਗਏ। ਜਿਨਹੁ ਸੁਣਿਆ ਦੇਖਿਆ, ਜਿਨਹੁ ਗੁਰੂ ਬਾਬੇ ਕਾ ਸਬਦੁ ਬਿਗਾਨੇ ਮੁਖਿ ਤੇ ਸੁਣਿਆ ਤੇ ਭੀ ਮੁਕਤੇ ਭਏ। ਤ੍ਰਿਹੁ ਲੋਆਂ ਮਹਿ ਜੈ ਜੈ ਕਾਰੁ ਹੋਇਆ। ਪਰਮੇਸੁਰਿ ਏਹੁ ਸਬਦੁ ਮੰਨਿ ਲੀਆ। ਖਤ੍ਰੀ ਬ੍ਰਹਮਣ ਸੂਦ ਵੈਸੁ ਜਿਤਨਾ ਸਾ, ਜਿਤਨਾਂ ਮੁਸਲਮਾਨੁ ਸਾ, ਸਿ ਸਭ ਗੁਰੂ ਬਾਬੇ ਨਾਨਕ ਜੀ ਕੀ ਉਸਤਤਿ ਲਾਗੇ ਕਰਨੇ। ਜਿ "ਧੰਨ ਹੋ ਗੁਰੂ ਬਾਬਾ ਨਾਨਕੁ"। ਤਬ ਗੁਰੂ ਬਾਬੇ ਨਾਨਕ ਜੀ ਕੀ ਖਟ ਧਰੀ, ਤੇਵਰ ਬੇਵਰ, ਸੁਇਨਾ ਰੁਪਾ, ਜਵੇਹਰ ਮੋਤੀ ਕਪੜੇ ਕੇ ਸਬ ਪਟ[6] ਕਰਮ, ਅਨੇਕ ਅਨੇਕ ਬਸਤਰ, ਪਕਵਾਨ, ਹੰਡਵਾਈਆਂ[7] ਘੋੜੇ-ਜੋੜੇ, ਗਊਆਂ, ਵਾਹਣੀ[8] ਜੋਇ ਮਿਲੀਆਂ, ਰੂਪ ਰੰਗ ਸਾਥਿ ਬੀਆਹੁ ਹੋਆ। ਜਨੇਤ ਕੰਊ ਬਸਤਰ ਮੂਲੋ ਪਹਿਰਾਏ, ਐਸਾ ਧਰਮ ਕਾ ਬੀਆਹੁ ਹੂਆ। ਦਾਜ ਦਖਣਾ ਦੇ ਕਰਿ ਬਿਦਾ ਕੀਏ। ਬੀਆਹੁ ਕਰਿ ਕੈ ਤਲਵੰਡੀ ਆਏ,ਘਰਿ ਆਇ ਵੜੇ ਦਾਜੁ ਬਿਸਤਾਰਿ ਕਰਿ[9]ਕੁੜਮਾ ਪੰਚਾ ਨੋ ਦਿਖਾਇਆ। ਜਿਨ ਜਿਨ ਕੰਉ ਬਸਤਰ ਦੇਣੇ ਸੇ ਤਿਨ ਤਿਨ ਕੰਉ ਤੇਵਰ ਬੇਵਰ ਬਾਟਿ ਦੀਏ। ਲਾਗੀਅਹੁ ਲਾਗ ਲੀਏ; ਭਟਾਂ ਬ੍ਰਹਮਣਹੁ ਕੰਉ ਪਟੰਬਰ[10] ਪਾਏ; ਸਰਬ ਲੋਕ ਖੁਸੀ ਹੋਏ। ਗੁਰੂ ਬਾਬੇ ਕਾ ਬੀਆਹੁ ਹੋਆ। ਬੋਲਹੁ ਭਾਈ ਜੀ ਵਾਹੁਗੁਰੂ ।

### ਸਲੋਕੁ[11] ॥

ਰਾਮ ਰਾਮ ਰਾਮ ਸਿਮਰੀਐ ਰਸਨਾ ਆਨ ਨ ਲਾਗੁ।
ਇਹੀ ਸਿਆਨਪ ਰਾਮੁ ਜਪੁ ਦਾਸ ਨਾਨਕ ਅਵਰੁ ਤਿਆਗੁ ॥੧੨॥

ਬੋਲਹੁ ਭਾਈ ਜੀ ਸ੍ਰੀ ਰਾਮੁ ਕ੍ਰਿਸਨ, ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ ! ਰਾਮੁ ਸਤਿ, ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੨ ॥

---

[1]ਪਤੀ। [2]ਹਮੇਸ਼ਾ। [3]ਗਾਇਨ ਕਰ ਕੇ। ਬੋਲਕੇ। [4]ਜਾਚਕ। (ਅ) ਨਾਮ ਬਾਣੀ ਦਾ। [5]ਦੇਹ ਸਹਿਤ। [6]ਰੇਸ਼ਮੀ। [7]ਰਜ਼ਾਈਆਂ। [8]ਵਾਹਨ, ਸਵਾਰੀ। [9]ਫੈਲਾ ਕੇ। [10]ਰੇਸ਼ਮੀ ਕੱਪੜੇ। [11]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ।

# ਚੁਪ ਰਹਿਣਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਜੀ ਨਾਲ ਹੋਈ)

ਜਬ ਅਠਾਰਹ ਬਰਸਾਂ ਕਾ ਹੂਆ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਇ ਕੀ। ਜਬ ਬੀਆਹ ਹੋਆ ਤਬ ਚੁਪਿ ਕਰਿ ਰਹਿਆ, ਨ ਬੋਲੈ ਨ ਬਕੈ। ਤਬ ਗੁਰੂ ਬਾਬੇ ਨਾਨਕ ਜੀ ਕੀ ਮਾਤਾ ਕਹਿਆ ਜਿ, "ਬਚਾ ਨਾਨਕਾ! ਤੂੰ ਅਠੇ ਪਹਰ ਜੋ ਚੁਪਿ ਕਰਿ ਰਹਦਾ ਹੈ ਸਿ ਕਿਉ ਰਹਦਾ ਹੈ। ਅਸਾਡੇ ਮਨਿ ਬਹੁਤੁ ਸੰਸਾ ਹੋਇ ਰਹਿਆ ਹੈ ਜੋ ਤੂੰ ਕਿਛੁ ਗਲਿ ਬਾਤ ਅਸਾਂ ਨਾਲਿ, ਭਿਰਾਵਾ ਨਾਲਿ, ਕੇ ਵਸਦੀ ਦੇ ਭਲੇ ਭਲੇ ਲੋਕ ਆਵਦੇ ਹੈਨਿ, ਬੈਠੇ ਬੈਠੇ ਦੇਖਿ ਕਰਿ ਤੇਰੀ ਤਰਫਹੁ ਉਠਿ ਜਾਂਦੇ ਹੈਨਿ। ਜੇ ਤੂੰ ਇਨਾ ਸਾਥਿ ਬਾਤਾ ਕਰਹਿ ਤਾ ਅਸਾਡਾ ਭੀ ਜੀਉ ਸਰਸਾ[1] ਹੋਵੈ। ਤੂੰ ਕਿਤੇ ਘੜੀ ਹੋਰ ਥੈ ਜੀਉ ਲਾਇਹਿ ਨਾਹੀ। ਬਚਾ! ਤੇਰਾ ਜੀਉ ਕਿਥੇ ਹੈ? ਅਤੈ ਬਚਾ! ਤੂੰ ਅਠੇ ਪਹਰ ਕਿਤੁ ਧਿਆਨਿ ਹੋਦਾ ਹੈ, ਸਚੁ ਆਖੁ"। ਜਬ ਮਾਤਾ ਆਖਿਆ ਜੋ, "ਤੂ ਸਚੁ ਆਖੁ" ਤਬ ਗੁਰੂ ਬਾਬਾ ਨਾਨਕ ਜੀ ਮਾਤਾ ਸਾਥਿ ਬੋਲਿਆ। ਬਿਲਾਵਲ ਰਾਗ ਮਹਿ ਬਾਨੀ ਬੋਲੀ ਜਿ:—

> ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥
> ਮਨਮੁਖ ਭਰਮਿ ਭੁਲੇ ਬਉਰਾਨੇ ॥ ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ ॥ ੧ ॥
> ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥
> ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ, ਸਤਿਗੁਰਿ ਬੂਝ ਬੁਝਾਈ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਗੁਰੂ ਕੇ ਜਿ ਬਚਨ ਰਿਦੈ ਮਹਿ ਟਿਕੇ ਹੈਨਿ ਜਿ ਤਿਨ ਕੇ ਸਹਜਿ ਸਾਥਿ ਮੇਰਾ ਮਨੁ ਪਰਮੇਸੁਰ ਕੇ ਧਿਆਨਿ ਮਾਹਿ ਹੈ, ਮਾਤਾ ਜੀ! ਅਰੁ ਮਨੁ ਜਿ ਹੈ ਸਿ ਗੁਰੂ ਪਰਮੇਸੁਰ ਕੈ ਰੰਗਿ ਸੰਉ ਰਚਿਆ ਹੈ ਮਾਤਾ ਜੀ! ਹੋਰ ਥੈ ਲਗਦਾ ਨਾਹੀ, ਹਰਿ ਹੀ ਕੈ ਸਾਥਿ ਮਨੁ ਮਾਨਿਆ ਹੈ। ਮਾਤਾ ਜੀ! ਹੋਰਨਾਂ ਗਲਾਂ ਸਾਥਿ ਮਨੁ ਮੰਨੀਦਾ ਨਾਹੀ। ਅਰੁ ਜਿਨ ਕੈ ਅੰਤਰਿ ਗੁਰੂ ਜੀ ਕਾ ਸਬਦੁ ਨਾਹੀ ਓਹੁ ਮਨੁਖੁ ਨਾਹੀ, ਪ੍ਰੇਤੁ ਹੈ ਅਰੁ ਮਨੁਮੁਖੁ ਹੈ, ਉਨ ਕੈ ਮਨਿ ਆਵਤੀ ਹੈ ਸਿ ਮੁਖ ਤੇ ਬੋਲਤੇ ਹੈ ਬਾਵਰੇ ਹੋਏ। ਮਾਤਾ ਜੀ! ਉਨ ਕੇ ਅੰਤਰਿ ਗੁਰੂ ਜੀ ਕੀ ਮਤਿ ਨਾਹੀ, ਜਿ ਗੁਰੂ ਕੀ ਮਤਿ ਕਰਿ ਕਰਿ ਹਰਿ ਜੀ ਸਾਥਿ ਪਰਚਹਿ। ਮਾਤਾ ਜੀ! ਓਹਿ ਤਉ ਹੋਰਿ ਬਾਤਾ ਕਰਤੇ ਹੈ ਤਉ ਉਨ ਕੀ ਕਿਉ ਕਰਿ ਰਹੈ ਪਰਮੇਸੁਰ ਸਾਥਿ। ਓਹਿ ਅਵਰੁ ਸੰਗਿ ਮਨੁ ਲਾਵਤੇ ਹੈਂ। ਜੋ ਗੁਰਮਤਿ ਤੇ ਭੂਲੇ ਹੈ, ਸੇਈ ਹੀ ਅਵਰੁ ਬਾਤਾ ਕਰਤੇ ਹੈਂ। ਮਾਤਾ ਜੀ! ਮੈਂ ਹਰਿ ਬਿਨ ਨਾਹੀ ਰਹਿ ਸਕਤਾ। ਕਿਉ ਜਿ ਗੁਰੂ ਕੇ ਸਬਦਿ ਕਰਿ ਮੈ ਪਛਾਤਾ ਹੈ। ਤਿਸੁ ਕੇ ਦਰਸਨਿ ਬਿਨੁ ਮੈ ਜੀਵਤਾ ਨਾਹੀ, ਜੀਉ ਨਿਕਲਿ ਜਾਤਾ ਹੈ। ਜੇ ਏਕੁ ਪਲਕੁ ਭਰਿ ਹੋਰੁ ਕਿਛੁ ਮਨਿ ਵਸੈ ਤਾ ਮਾਤਾ! ਏਤ ਹੀ ਕਰਿ ਕਰਿ ਹਉ ਹੋਰੁ ਬਾਤ ਕਿਸੈ ਨਾਲਿ ਨਾਹੀ ਕਰਿ ਸਕਤਾ"। ਬੋਲਹ ਭਾਈ ਜੀ ਵਾਹਗੁਰੂ।

ਤਬ ਮਾਤਾ ਜੀ ਕਹਿਆ ਜਿ, "ਬਚਾ! ਕਿ ਕੀਚੈ[2]? ਮਾਤਾ ਪਿਤਾ ਭੀ ਪਰਮੇਸੁਰ ਹੀ ਕੇ ਕੀਤੇ ਹੋਏ ਹੈਨਿ, ਸੈਂਸਾਰਿ ਕੇ ਸਨੇਹੀ[3] ਭਾਈ ਭਤੀਜੇ ਭੀ ਪਰਮੇਸੁਰ ਹੀ ਕੇ ਕੀਤੇ ਹੋਏ ਹੈਨਿ। ਇਸਤ੍ਰੀ ਭੀ ਪੀਛੈ ਪਰਮੇਸੁਰ ਤੇਰੈ ਲਾਈ ਲਗੀ ਹੈ, ਬਚਾ! ਬੈਠਾ ਤਾ ਨਿਤ ਪਰਮੇਸੁਰ ਨਾਹੀ ਖੜਾ ਦੇਖਤਾ, ਕਿਤੇ ਘੜੀ ਅਸਾਂ ਨਾਲਿ ਭੀ ਬੋਲਿਆ ਕਰਿ"। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿਆ ਮਾਤਾ ਕੈ ਸੁ ਭਾਇ ਜਿ:—

> ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ॥ ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥
> ਸਦ ਬੈਰਾਗਨਿ ਹਰਿ ਨਾਮੁ ਨਿਹਾਲੀ ॥ ਅਬ ਜਾਨੇ ਗੁਰਮੁਖਿ ਹਰਿ ਨਾਲੀ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਜੇ ਕਰਿ ਮੁਝ ਕੰਉ ਏਕ ਤਿਲੁ ਭਰਿ ਵਿਸਰ

---

[1]ਖੁਸ਼ੀ, ਰਾਜ਼ੀ, ਪ੍ਰਸੰਨ। [2]ਕੀ ਕਰੀਏ? [3]ਪਿਆਰ ਵਾਲੇ।

ਤਉ ਮੈ ਦੁਖੀ ਹੋਇ ਕਰਿ ਮਰਿ ਜਾਉ। ਸਾਸਿ ਸਾਸਿ ਸਾਥਿ ਜਉ ਜਪਤੁ ਤਬ ਜੀਵਉ। ਜਬ ਉਸੇ ਹੀ ਕੇ ਧਿਆਨਿ ਮਹਿ ਰਹਉ ਅਰੁ ਉਸੇ ਕਉ ਨਿਹਾਲਉ[1] ਤਬ ਹੀ ਜੀਵਉ ਮਾਤਾ ਜੀ! ਜਿਉ ਬੈਰਾਗੀ ਤੀਰਥੀਂ ਸਦਾ ਸਰਬਦਾ ਫਿਰਦਾ ਹੈ ਤਿਉ ਮੈ ਸਦਾ ਸਰਬਦਾ ਉਸ ਹੀ ਕੇ ਨਾਮ ਕਉ ਫਿਰਤਾ ਹਾਂ ਦੇਖਤਾ। ਉਸ ਕੈ ਨਾਮ ਸਿਮਰੇ ਬਿਨਾ ਮੁਝ ਕਉ ਹੋਰੁ ਕਾਈ ਸੁਧਿ ਨਾਹੀ। ਰੀ[2] ਮਾਈ! ਤੂ ਕਹਤੀ ਹੈਂ ਜਿ ਪਰਮੇਸੁਰ ਕਹਾਂ ਦੇਖਤਾ ਹੈ, ਪਣੁ ਮਾਤਾ ਜੀ! ਹਉ ਜਾਣਤਾ ਹਾਂ ਜੇ ਗੁਰੂ ਕੇ ਪਰਸਾਦਿ[3] ਹੁਣਿ ਮੇਰੇ ਨਾਲਿ ਖੜਾ ਹੈ"। ਤਬ ਮਾਤਾ ਜੀ ਕਹਿਆ ਜਿ, "ਬੇਟਾ! ਓਹੁ ਪਰਮੇਸਰੁ ਆਖੀਦਾ ਹੈ ਜੋ ਕਿਥਾਊ[4] ਦੂਰਿ ਹੈ, ਤੁਧਿ ਕਿਉ ਕਰਿ ਦਿਸਿ ਆਇਆ ਹੈ, ਜਿ ਮੇਰੇ ਨਾਲਿ ਖੜਾ ਹੈ? ਬੇਟਾ! ਏਹੁ ਅਗੋਚਰੀ[5] ਆਖਿਆ। ਸਿਧ ਸਾਧਿਕ ਵਡੇ ਹੋਏ ਹੈਨਿ, ਏਵ ਕਿਨੈ ਨ ਡਿਠਾ ਜਿ ਅਹਿ ਪਰਮੇਸੁਰੁ ਹੈ। ਪਣੁ ਉਸਦਾ ਨਾਉ ਸਭੁ ਕੋ ਲੈਦਾ ਹੈ, ਪਣੁ ਡਿਠਾ ਕਿਨੈ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ!

ਅਕਥ ਕਥਾ ਕਹੀਐ ਗੁਰ ਭਾਇ॥ ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ॥
ਬਿਨੁ ਗੁਰ ਕਰਣੀ ਕਿਆ ਕਾਰ ਕਮਾਇ॥ ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੋ, "ਸੁਣੀਐ ਮਾਤਾ ਜੀ! ਹਉ ਜੋ ਅਗੋਚਰੀ ਕਹਦਾ ਹਾਂ, ਜਿ ਗੁਰੂ ਕੇ ਬਚਨਿ ਹੀ ਕਰਿ ਕਰਿ ਕਹਦਾ ਹਾਂ। ਮਾਤਾ ਜੀ! ਓਹੁ ਜਿ ਸੁਣੀਦਾ ਹੈ ਦੂਰਿ ਅਰੁ ਕਿਸੀ ਕੈ ਬੁਤੈ[6] ਕਹਿਆ ਨਹੀਂ ਜਾਂਦਾ, ਤਿਸ ਕੀ ਕਥਾ ਮੈ ਗੁਰੂ ਕੈ ਬਚਨਿ ਕਰਿ ਕਰਿ ਸਮਝਿ ਕਰਿ ਕਹਦਾ ਹਾਂ। ਉਹ ਗੁਰੂ ਪਰਮੇਸੁਰੁ ਜੋ ਅਦ੍ਰਿਸਟੁ[7] ਕਹੀਦਾ ਹੈ, ਜੋ ਕਿਨੈ ਨਾਹੀ ਦੇਖਿ ਸਕਿਆ ਸੋ ਗੁਰੂ ਦਿਖਾਂਇਦਾ ਹੈ। ਜੋ ਕੋਈ ਭਲੀ ਕਰਣੀ ਕਰਦਾ ਹੈ, ਮਾਤਾ ਜੀ! ਸੋ ਸਾਹਿਬ ਨੋ ਭਾਵਦਾ ਹੈ। ਜੋ ਭਲੀ ਕਰਣੀ ਹਰਿ ਨਾਮ ਕੀ ਨ ਕਮਾਵੈ ਸੁ ਸਾਹਿਬ ਕਉ ਨ ਦੇਖੈ। ਸੁ ਭਲੀ ਕਰਣੀ ਕਿਆ ਹੈ? ਏਹੁ ਜਿ ਹਉਮੈ ਸੋ ਮਿਟਾਇ ਦੂਰ ਕਰੇ। ਅਰੁ ਗੁਰੂ ਕੇ ਸਬਦਿ ਮਹਿ ਸਮਾਇ ਜਾਇ। ਜੈਸਾ ਸਬਦੁ ਗੁਰੂ ਕਾ ਕਹਤਾ ਹੈ, ਸਬਦ ਹੀ ਕੇ ਸਮਾਨਿ ਹੋਇ, ਤਿਤੁ ਕਉ ਸਾਹਿਬੁ ਹਜੂਰਿ[8] ਹੈ। ਓਹੁ ਹੀ ਸਾਹਿਬ ਕਾ ਕਹਿਆ ਕਮਾਤਾ ਹੈ। ਅਰੁ ਸਾਹਿਬੁ ਭੀ ਉਸੇ ਹੀ ਕੈ ਕਹਿਐ ਲਾਗਤਾ ਹੈ। ਓਸੁ ਅਰੁ ਸਾਹਿਬੁ ਮਹਿ ਭੇਦੁ ਕਿਛੁ ਨਾਹੀ ਹੋਤਾ। ਮਾਤਾ ਜੀ! ਐਸਾ ਸਾਹਿਬੁ ਮੈ ਏਵ[9] ਨੇੜੈ ਦੇਖਿਆ ਹੈ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ।

ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ! ਜਾ ਤੁਧ ਨੋ ਏਹੁ ਕਿਰਪਾ ਪਰਮੇਸੁਰ ਕੀਤੀ ਹੈ ਤਾਂ ਅਸੀ ਸਭੇ ਨਿਹਾਲੁ ਹੋਏ। ਕਿਸੈ ਦੇ ਪੁਤ੍ਰ ਖਟਿ ਲੈ ਆਂਵਦੇ ਹੈਨਿ, ਸਉਦੇ ਬੇਪਾਰਿ[10] ਜਾਦੇ ਹੈਨਿ, ਓਹਿ ਭੀ ਖਾਦੇ ਹੈਨਿ ਫਿਰਿ ਰਾਸਿ[11] ਭੀ ਰਖਦੇ ਹੈਨਿ। ਜਾਂ ਤੁਧੁ ਪਰਮੇਸੁਰੁ ਖਟਿਆ ਤਾ ਅਸੀ ਸਭੇ ਜੀਵਹਿਗੇ ਮੇਰਾ ਨਾਨਕੁ!" ਤਬ ਗੁਰੂ ਬਾਬਾ ਨਾਨਕੁ ਜੀ ਬਹੁੜਿ ਬਾਨੀ ਬੋਲਿਆ ਜਿ, ਮਾਤਾ ਜੀ!

ਮਨਮੁਖੁ ਖਟੇ[12] ਖੋਟੀ ਰਾਸਿ॥ ਗੁਰਮੁਖਿ ਨਾਮੁ ਮਿਲੈ ਸਾਬਾਸਿ॥
ਹਰਿ ਕਿਰਪਾ ਧਾਰੀ ਦਾਸਨਿ ਦਾਸਿ॥ ਜਨ ਨਾਨਕ ਹਰਿਨਾਮ ਧਨੁ ਰਾਸਿ॥੪॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਏਹੁ ਮਾਇਆ ਕੀ ਰਾਸਿ ਹੈ ਜਿ ਖੋਟੀ ਰਾਸਿ ਹੈ। ਸੈਸਾਰੁ ਜਿ ਪਰਮੇਸੁਰ ਤੇ ਭੂਲਾ ਸਿ ਏਸੇ ਹੀ ਖੋਟੀ ਰਾਸਿ ਮਾਇਆ ਕੀ ਕਰਿ ਕਰਿ ਭੂਲਾ। ਜਿਨ ਕਉ ਨਾਮ ਕਾ ਧਨੁ ਮਿਲਿਆ ਹੈ ਗੁਰੂ ਕੇ ਪਰਸਾਦਿ, ਮਾਤਾ ਜੀ! ਪਰਮੇਸੁਰ ਸਂਉ ਓਈ ਹੀ ਮਿਲੇ ਹੈ। ਅਰੁ ਈਹਾ ਊਹਾ ਉਨ ਕੀ

---

[1]ਨਿਹਾਰਉ, ਦੇਖਾਂ। [2]ਹੇ। [3]ਗੁਰੂ ਦੀ ਕ੍ਰਿਪਾ ਕਰਕੇ, ਗੁਰੂ ਮਿਹਰ ਨਾਲ। [4]ਕਿਤੇ। [5]ਅਗਮ, ਜਿਥੇ ਇੰਦ੍ਰੀਆਂ ਦੀ ਪਹੁੰਚ ਨਹੀਂ ਹੋ ਸਕਦੀ। [6]ਬਹਾਨੇ। [7]ਦ੍ਰਿਸ਼ਟੀ (ਨਿਗ੍ਹਾ) ਤੋਂ ਪਰੇ, ਜੋ ਨਜ਼ਰ ਨਾ ਆਵੇ। [8]ਨੇੜੇ, ਸਾਹਮਣੇ। [9]ਇਉਂ। ਇਸਤਰਾਂ। [10]ਵਪਾਰ। [11]ਰਾਸ, ਪੂੰਜੀ। [12]ਏਥੇ ਗੁਰਬਾਣੀ ਦਾ ਸਹੀ ਪਾਠ 'ਵਿਛੁੜੈ' ਹੈ।

ਧੰਨਿਤਾ ਹੋਈ, ਤ੍ਰਿਹੁ ਲੋਕਾ ਮਾਹਿ। ਉਨਹੀ ਕੀ ਦਰਿ ਪਰਮੇਸੁਰ ਕੈ ਸਾਬਾਸਿ ਹੂਈ, ਜਿਨਹੁ ਪਰਮੇਸੁਰ ਕਾ ਨਾਮੁ ਸਿਮਰਿਆ। ਮਾਤਾ ਜੀ ! ਏਹੁ ਖਜਾਨਾ ਪਰਮੇਸੁਰ ਜੀ ਕਾ ਗੁਰੂ ਕੈ ਪਰਸਾਦਿ ਮੁਝ ਕੰਉ ਦੀਆ ਹੈ। ਸੋ ਆਪਣੇ ਦਾਸਨ ਕੇ ਦਾਸ ਊਪਰਿ ਕਿਰਪਾ ਕਰੀ ਹੈ। ਮਾਤਾ ਜੀ ! ਮੁਝ ਕੰਉ ਬਕਸਿ ਕਰਿ[1], ਕਿਰਪਾ ਕਰਿ ਕਰਿ ਠਾਕੁਰਿ ਹਰਿ ਧਨੁ ਦੀਆ ਹੈ। ਤੂੰ ਦੇਖਹਿਗੀ ਜਿ ਏਹੁ ਹਰਿ ਧਨੁ ਕੈਸਾ ਹੋਇਗਾ"। ਬੋਲਹੁ ਭਾਈ ਜੀ ਸਭੇ ਹੀ ਵਾਹਗੁਰੂ।

ਤਬ ਮਾਤਾ ਜੀ ਖਰੀ ਖੁਸੀ ਹੋਈ। ਪਰਮੇਸੁਰ ਜੀ ਕੰਉ ਨਮਸਕਾਰੁ ਕੀਆ ਜਿ, "ਏ ਪਰਮੇਸੁਰ ! ਤੂੰ ਨਾਨਕ ਜੀ ਕੀ ਭਗਤਿ ਅਸਥਿਰੁ[2] ਕਰਿ। ਏਹੁ ਤੇਰੇ ਨਾਮ ਕੀ ਸਰਣਿ ਪੜਿਆ ਹੈ"। ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਿਗੁਰੂ।

**ਸਲੋਕੁ ॥[3]**

ਹਰਿ ਧਨੁ ਕਾ ਭੰਡਾਰੁ ਹੈ ਸਤਿਗੁਰ ਦੀਨੀ ਰਾਸਿ ॥
ਦਰਸਨੁ ਪ੍ਰਭ ਗੁਰ ਦੇਵਕਾ ਪਾਇਆ ਨਾਨਕ ਦਾਸਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ ॥ ਰਾਮ ਸਤਿਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੩ ॥

# ਚੁਪ ਦਾ ਉਪਾਇ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ[4]। (ਪੰਡਿਤ ਨਾਲ)

ਜਬ ਗੁਰੂ ਬਾਬਾ ਨਾਨਕ ਜੀ ਛਬੀਹਾ ਬਰਸਾ ਕਾ ਹੋਆ ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਕੀ ਗੁਰੂ ਬਾਬਾ ਨਾਨਕੁ ਜੀ ਮਾਤਾ ਪਿਤਾਹੇ ਘਰਿ ਥਾ। ਤਬ ਬੋਲਣੇ ਤੇ ਰਹਿ ਗਇਆ[5]। ਅਰੁ ਗ੍ਰਿਸਤ ਤੇ ਮਨੁ ਉਦਾਸੁ ਹੋਇ ਗਇਆ। ਮਨੁ ਗੁਰੂ ਬਾਬੇ ਨਾਨਕ ਜੀ ਕਾ ਟਿਕੈ ਨਾਹੀ। ਤਬ ਗੁਰੂ ਬਾਬੇ ਜੀ ਕੀ ਮਾਤਾ ਦੇਖਿ ਦੇਖਿ ਝੂਰੈ: "ਹੇ ਪਰਮੇਸੁਰ ! ਨ ਏਹੁ ਬੋਲਤਾ ਹੈ ਨ ਬਕਤਾ ਹੈ। ਏ ਨਾਰਾਇਣ ਜੀ ! ਨਾਨਕੁ ਉਦਾਸੁ ਹੀ ਰਹਦਾ ਹੈ ਸੁ ਭੀ ਕਿਛੁ ਹੋਵੈ ਜੇ ਨਾਨਕੁ ਸਹਜੇ ਹੀ ਨਾਲਿ ਬੋਲੈ ਚਲੈ ਕਿਸੀ ਸਾਥਿ"। ਤਬ ਮਾਤਾ ਜੀ ਕਹਿਆ ਜਿ, "ਭਾਈ ! ਅਜੁ ਹੰਉ ਨਾਨਕ ਜੀ ਕੰਉ ਸਨਮੁਖੁ ਹੋਇ ਕਰਿ ਪੂਛਉ ਜਿ ਨਾਨਕੁ ਉਦਾਸੁ ਹੋਇ ਗਇਆ ਹੈ। ਬੋਲਦਾ ਨਾਹੀ ਜਿ ਨਾਨਕ ਦੈ ਜੀ ਕਿਆ ਹੈ। ਤਬ ਗੁਰੂ ਬਾਬੇ ਨਾਨਕ ਜੀ ਪਾਸਿ ਮਾਤਾ ਜੀ ਆਈ। ਤਬ ਆਇ ਕਰਿ ਗੁਰੂ ਬਾਬੇ ਜੀ ਪਾਸਿ ਖੜੋਇ ਰਹੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ਬਹੀਐ"। ਤਬ ਮਾਤਾ ਜੀ ਕਹਿਆ ਜੇ, "ਸੁਕਰੁ ਤਾ ਬੋਲਿਆ ਹੈ"। ਤਬ ਮਾਤਾ ਜੀ ਕਹਿਆ ਜਿ "ਵਾਰੀ ਬਚਾ ਨਾਨਕਾ ਜੀ ! ਬਹਦੀ ਹਾ, ਪਣੁ ਮੇਰਾ ਜੀਉ ਖਰਾ ਅੰਦੇਸਮਾਨੁ[6] ਹੈ"। ਤੇਰੈ ਜੀ ਅੰਦੇਸਾ ਹੈਸੁ ਕਿਸੁ ਬਾਤ ਕਾ ਹੈ ?" ਤਬ ਮਾਤਾ ਜੀ ਕਹਿਆ ਜਿ, "ਬਚਾ ! ਮੇਰੈ ਮਨਿ ਏਹੀ ਅੰਦੇਸਾ ਹੈ ਜਿ ਤੂੰ ਨ ਬੋਲਹਿ ਨ ਚਲਹਿ ਸਦਾ ਹੀ ਉਦਾਸੁ ਰਹਹਿ। ਨਾਨਕ ਜੀ ! ਪਰਮੇਸੁਰ ਕੈ ਅਰਥਿ[5] ਤੂੰ ਆਖੁ ਜਿ ਤੇਰਾ ਜੀਉ ਕਿ ਆਖਦਾ ਹੈ ? ਜੇ ਤੂ ਬੋਲਤ ਕਿਸੀ ਸੰਉ ਨਾਹੀ"।

---

[1]ਬਖਸ਼ਿਸ਼ ਕਰਕੇ। [2]ਕਾਇਮ, ਅਟੱਲ। [3]ਇਹ ਸ਼ਲੋਕ ਸੋਢੀ ਮਿਹਰਬਾਨ ਜੀ ਦੀ ਕ੍ਰਿਤ ਹੈ। [4]ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਦੂਜੀ ਪ੍ਰਤੀ ਵਿਚ ਇਸ ਗੋਸਟਿ ਦਾ ਨੰ: ੨੧ ਹੈ। ਤੇ ਬਹੁਤੇ ਫਰਕ ਬੀ ਹਨ, ਜਿਵੇਂ–ਅੰਤਲਾ ਸ਼ਲੋਕ : ਤ੍ਰਿਹੁ ਲੋਈ ਖੰਡੀ ਨਵੀਂ......' ਵਾਲਾ ਨਹੀਂ ਹੈ। [5]ਭਾਵ–ਮੋਨ ਬ੍ਰਤ ਧਾਰਨ ਕਰ ਲਿਆ। [6]ਫਿਕਰ ਵਿਚ, ਚਿੰਤਾ ਵਿਚ। [7]ਰੱਬ ਦੇ ਵਾਸਤੇ।

ਤਬ ਜਬ ਪਰਮੇਸੁਰ ਕਾ ਅਰਥੁ[1] ਮਾਤਾ ਜੀ ਪਾਇਆ। ਤਬ ਗੁਰੂ ਬਾਬਾ ਨਾਨਕੁ ਜੀ ਹਸਿਆ ਅਰੁ ਹਸਿ ਕਰਿ ਬੋਲਿਆ ਜਿ, "ਮਾਤਾ ਜੀ! ਮੇਰਾ ਮਨੁ ਏਤੈ[2] ਵਾਸਤੇ ਉਦਾਸੁ ਹੈ ਜਿ ਮੁਝ ਨੋ ਪਰਮੇਸੁਰ ਕਾ ਲੋਕੁ ਕੋਈ ਨਾਹੀ ਮਿਲਤਾ, ਜਿਸੁ ਸਾਥਿ ਮੈ ਪਰਮੇਸੁਰ ਜੀ ਕੀਆਂ ਬਾਤਾਂ ਕਰੀ, ਜਿ ਮੇਰਾ ਜੀਉ ਖੁਸੀ ਹੋਇ। ਮੈ ਮਾਤਾ ਜੀ! ਇਸੇ ਹੀ ਬਾਤ ਕਾ ਲੀਆ ਚੁਪਿ ਕਰਿ ਰਹਿਆ ਹਉ"।

ਤਬ ਮਾਤਾ ਜੀ ਸੁਣਿ ਕਰਿ ਚੁਪਾਤੀ ਹੋਇ ਕਰਿ ਜਾਇ ਕਰਿ ਇਕਸੁ ਪੰਡਤ ਕੰਉ ਬੁਲਾਇ ਲੈ ਆਈ। ਜਬ ਗੁਰੂ ਬਾਬਾ ਨਾਨਕੁ ਜੀ ਦੇਖੈ ਤਬ ਮਾਤਾ ਜਾਇ ਕਰਿ ਪੰਡਤਿ ਕੰਉ ਬੁਲਾਇ ਲੈ ਆਈ ਹੈ। ਤਬ ਦੇਖਿ ਕਰਿ ਗੁਰੂ ਬਾਬਾ ਨਾਨਕੁ ਜੀ ਖਰਾ ਖੁਸੀ ਹੋਇਆ, ਮਾਤਾ ਕਾ ਹਿਤੁ ਦੇਖਿ ਕਰਿ ਜਿ, "ਧੰਨੁ ਹੋ ਮਾਤਾ ਜੀ! ਤੂੰ ਧੰਨਿ ਜਿ ਮੇਰੇ ਜੀ ਕੈ ਵਾਸਤੇ ਜਾਇ ਕਰਿ ਪੰਡਿਤ ਕੰਉ ਬੁਲਾਇ ਲੈ ਆਈ ਹੈ। ਵਾਹੁ ਮਾਤਾ ਜੀ! ਪਰਮੇਸੁਰ ਕੀ ਪਿਆਰੀ। ਧੰਨੁ ਹੋ ਮਾਤਾ! ਜਿਨਿ ਏਹੁ ਬਾਤ ਸਮਝੀ ਹੈ। ਜੇ ਭਾਇ ਪਰਮੇਸੁਰ ਜੀ ਕੀ ਕਥਾ ਪੰਡਿਤ ਹੀ ਕਰਦੇ ਹੈਨਿ, ਹੰਉ ਪੰਡਿਤ ਹੀ ਕੰਤੇ ਬੁਲਾਇ ਲਿਆਵਉ। ਜੇ ਨਾਨਕ ਜੀ ਸਾਥਿ ਪਰਮੇਸੁਰ ਜੀ ਕੀਆ ਬਾਤਾ ਕਰੈ"। ਤਬ ਗੁਰੂ ਨਾਨਕੁ ਜੀ ਖਰਾ ਖੁਸੀ ਹੋਆ ਜਿ, "ਵਾਹੁ ਮਾਤਾ ਜੀ! ਵਾਹੁ ਵਾਹੁ ਜਿਸੁ ਕੀ ਏਹੁ ਬੁਧਿ ਹੈ, ਸੁ ਧੰਨਿ ਹੈ ਮਾਤਾ ਜੀ!" ਤਬ ਮਾਤਾ ਜੀ ਕਹਿਆ ਜੇ, "ਬਚਾ ਨਾਨਕਾ! ਏਹੁ ਪੰਡਿਤ ਹੈ ਜਿ ਏਸ ਕੰਉ ਤੂੰ ਪੁਰਾਣਿ ਬੈਠਾਇ[3] ਕਰਿ ਕਥਾ ਪਰਮੇਸੁਰ ਜੀ ਕੀ ਤੂੰ ਸੁਣਿ ਇਸ ਤੇ। ਏਹੁ ਭਲਾ ਪੰਡਿਤ ਹੈ, ਵੇਦ ਸਾਸਤ੍ਰ ਪੜ੍ਹਦਾ ਹੈ ਅਰ ਤੂ ਸੁਣਿ। ਅਤੈ ਜੇ ਕਿਛੁ ਪੁਰਾਣ ਕੀ ਪੂਜਾ ਹੈ ਸੁ ਸਭੁ ਹੰਤੇ ਚੜਾਈਗੀ[4]। ਹੋਰੁ ਜੇ ਕਿਛੁ ਪੰਡਿਤ ਕਾ ਛਾਜਨੁ ਭੋਜਨੁ[5] ਹੈ ਸੋ ਸਭੋ ਹੀ ਚਲਾਈਗੀ[6]। ਪਰੁ ਬਚਾ! ਤੂੰ ਏਹੁ ਪੰਡਿਤ ਬਹਾਲਿ ਪੁਰਾਣਿ ਪੜੈਗਾ। ਅਤੈ ਤੂੰ ਸੁਣਿ ਜੇ ਕਿਛੁ ਪਰਮੇਸੁਰ ਕੀਆਂ ਬਾਤਾਂ ਹੈ ਸੋ ਸਭੋ ਹੀ ਤੂੰ ਇਸ ਕੰਤੇ ਪੂਛੁ। ਏਹੁ ਕਹਦਾ ਜਾਇਗਾ ਤੂੰ ਸੁਣਿਤਾ ਜਾਹਿ"। ਤਬ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਮਾਤਾ ਜੀ! ਪੰਡਿਤ ਬਹਾਲਹਿਗੇ। ਪਣੁ ਮਾਤਾ ਜੀ! ਪੰਡਿਤ ਕੰਉ ਪੂਛਉ ਸੋ ਪੰਡਿਤੁ ਉਤਰੁ ਦੇਇ ਤਤੈ ਸਹੀ ਬਣਿ ਆਵੈ"। ਤਬ ਮਾਤਾ ਜੀ ਕਹਿਆ ਜਿ, "ਹਾਂ ਬਚਾ ਨਾਨਕ ਜੀ! ਏਹੁ ਪੰਡਿਤੁ ਜਿ ਹੈ ਸੋ ਬਡਾ ਸੁਰਤਾ[7] ਹੈ, ਜੇ ਕੁਛੁ ਤੂ ਪੂਛਹਿਗਾ ਸੁ ਪੰਡਿਤ ਉਤਰੁ ਦੇਗਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਮਾਤਾ ਜੀ! ਹੰਉ ਪੂਛਤਾ ਹੰਉ, ਤੂ ਭੀ, ਸੁਣਿ"। ਤਬ ਮਾਤਾ ਜੀ ਕਹਿਆ, ਜੇ, "ਭਲਾ ਹੋਵੈ ਬੇਟਾ ਜੀ! ਹੰਉ ਭੀ ਸੁਣੀਗੀ ਪਰਮੇਸੁਰ ਜੀ ਕੀਆਂ ਬਾਤਾਂ"। ਤਬ ਮਾਤਾ ਜੀ ਕਹਿਆ ਜੇ, "ਨਾਨਕ ਜੀ! ਤੂ ਪਰਮੇਸੁਰ ਜੀ ਕੀਆਂ ਬਾਤਾਂ ਕਰਿ ਭੀ ਅਰੁ ਪੰਡਿਤ ਪਾਸ ਤੇ ਕਰਾਇ ਭੀ ਜਿ ਹੰਉ ਸੁਣੀ, ਮੇਰਾ ਮਨ ਖੁਸੀ ਹੋਵੈ ਤੇਰੀਆਂ ਗਲਾਂ ਸੁਣਿ ਸੁਣਿ, ਅਤੈ ਜਿਉ ਜਿਉ ਤੇਰਾ ਜੀਉ ਖੁਸੀ ਹੋਵੈ ਤੂ ਸਾਈ[8] ਗਲਿ ਕਰਿ।" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਮਲਾਰ ਰਾਗ ਮਹਿ ਜਿ।

> ਪਉਣੁ[9] ਪਾਨੀ ਜਾਣੈ ਜਾਤਿ[9] ॥ ਕਾਇਆਂ ਅਗਨਿ ਕਰੇ ਨਿਭਰਾਂਤਿ[10] ॥
> ਜੰਮਹਿ ਜੀਅ ਜਾਣੈ ਜੇ ਥਾਉ ॥ ਸੁਰਤਾ ਪੰਡਿਤੁ ਤਾਕਾ ਨਾਉ ॥ ੧ ॥
> ਗੁਣ ਗੋਬਿੰਦ ਨ ਜਾਣੀਅਹਿ ਮਾਇ ॥ ਅਣਡੀਠਾ ਕਿਛੁ ਕਹਣੁ ਨ ਜਾਇ ॥
> ਕਿਆ ਕਰਿ ਆਖਿ ਵਖਾਣੀਐ ਮਾਇ ॥ ੧ ॥ ਰਹਾਉ ॥

ਤਿਸਕਾ ਪਰਮਾਰਥੁ.—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ! ਹੰਉ ਏਹਾ ਬਾਤ ਪੰਡਿਤ ਤੇ ਪੂਛਤਾ ਹੰਉ: ਏਹੁ ਜਿ ਪਉਣੁ ਹੈ ਸਿ ਇਸਿ ਕੀ ਜਾਤਿ ਕਵਣੁ ਹੈ? ਅਰੁ ਏਹੁ ਜਿ ਪਾਣੀ ਹੈ ਸਿ ਇਸ ਕੀ ਜਾਤਿ ਕਵਣ ਹੈ? ਅਰ ਮਾਤਾ ਜੀ! ਕਾਂਇਆ ਅਰ ਅਗਨਿ ਜਿ ਭ੍ਰਮੁ ਹੈ ਏਹੁ ਕਿਉ ਕਰਿ ਜਾਇ? ਕਾਂਇਆਂ ਅਗਨਿ ਏਕਾ ਹੋਇ ਜਾਇ। ਕਾਂਇਆਂ ਅਗਨਿ ਵਿਚਿ ਜਲੈ ਨਾਹੀ ਇਹੁ ਭ੍ਰਮੁ ਕਿਉ ਕਰਿ ਜਾਇ? ਅਰੁ ਪਾਣੀ ਸਾਥਿ ਜਿ ਏਹੁ ਰਲਿ ਜਾਇ। ਪਾਣੀ ਮਹਿ ਮਾਰਿ ਨ ਜਾਇ,

---

[1]ਰਬ ਦਾ ਵਾਸਤਾ। [2]ਏਸ। [3]ਪੁਰਾਣ ਪੜ੍ਹਨ ਵਾਸਤੇ ਬਿਠਾ ਕੇ। [4]ਮੈਂ ਚੜ੍ਹਾਵਾਂਗੀ। [5]ਖਾਣ ਪਹਿਰਾਣ। [6]ਮੈਂ ਚਲਾਵਾਂਗੀ। [7]ਸੁਰਤੀ ਵਾਲਾ, ਬੁਧੀਵਾਨ। ਸਿਆਣਾ। [8]ਸੋਈ, ਉਹੋ। [9]ਸਹੀ ਪਾਠ ਹੈ:—"ਪਵਣੈ"। [10]ਭ੍ਰਾਂਤਿ (ਭ੍ਰਮ) ਤੋਂ ਰਹਿਤ।

ਜੀਵਤਾ ਹੀ ਰਹੈ ਪਾਣੀ ਮਹਿ। ਸੋ ਕਿਉ ਕਰਿ ਪਾਣੀ ਅਰਿ ਅਗਨਿ ਮਹਿ ਤੇ ਜੀਵਤਾ ਨਿਕਲੈ ? ਅਰੁ ਪੰਡਿਤ ਤੇ ਹੰਉ ਪੂਛਤਾ ਹੰਉ ਏਹੁ ਬਾਤ : ਏਹਿ ਜਿ ਜੀਅ ਆਏ ਹੈ ਸੈਸਾਰ ਮਹਿ ਸਿ ਕਿਉ ਕਰਿ ਕਹਾਂ ਤੇ ਆਏ ਹੈ ? ਜਿ ਏਹੁ ਬਾਤ ਬਤਾਇ ਦੇਇ, ਮਾਤਾ ਜੀ ! ਸੋਈ ਪੰਡਿਤੁ, ਤਿਸੇ ਹੀ ਨਾਉ ਸੁਰਤਾ ਹੈ। ਅਰੁ ਮਾਤਾ ਜੀ ! ਓਹੁ ਜਿ ਪਰਮੇਸੁਰ ਹੈ ਸੋ ਅਦ੍ਰਿਸਟੁ ਹੈ ਕਿਨੇ ਹੀ ਦੇਖਿਆ ਨਾਹੀ। ਉਸ ਕੀ ਜਿ ਬਾਤ ਕਹੀਐ ਸਿ ਕਿਉ ਕਰਿ ਕਹੀਐ, ਪਰਮੇਸੁਰੁ ਦੇਖਿਆ ਨਾਹੀ ਜੇ ਜਿਸ ਕੀ ਬਾਤ ਕੀਜੀਐ। ਪਣੁ ਏਹਿ ਵਸਤੂ ਜੋ ਨਜਰਿ ਆਵਦੀਆ ਹੈਨਿ ਇਨ ਹੀ ਕੀ ਬਾਤ ਪੂਛਤਾ ਹੰਉ। ਜੇ ਕਿਉ ਕਰਿ ਹੈ ਪਉਣ ਪਾਣੀ ਅਗਨੀ ਕੀ ਜਾਤਿ ? ਅਰੁ ਜੀਵ ਜੋ ਨਜਰਿ ਆਵਤੇ ਹੈ ਸਿ ਏਹਿ ਕਹਾਂ ਤੇ ਆਵਤੇ ਹੈਂ ?" ਤਬ ਪੰਡਿਤ ਸਿਰੁ ਫੇਰਿਆ, ਫੇਰਿ ਕਰਿ ਕਹਿਆ ਜਿ "ਧੰਨੁ ਮਹਾਰਾਜੁ ਨਾਨਕੁ ! ਬਡਾ ਗਿਆਨੀ ਹੈ। ਬਡਾ ਬਿਗਿਆਨੀ ਭਗਤੁ ਹੈ ਅਨੰਨਿ, ਜਿਸੁ ਕੰਉ ਐਸੀ ਸਮਝਿ ਆਈ ਹੈ। ਏਹੁ ਬਾਤ ਨਾਨਕੁ ਜੋ ਕਹਤਾ ਹੈ ਸਿ ਬਾਤਾ ਹਮ ਬੇਦ ਸਾਸਤ੍ਰ ਮਹਿ ਤੇ ਭੀ ਕਬਹੂ ਨਾਹੀ ਸੁਣੀ। ਕੋਈ ਕਹੈ ਸਿ ਕਿਆ ਕਹੈ"। ਤਬ ਮਾਤਾ ਅਰੁ ਪੰਡਿਤ ਹੈਰਾਨੁ ਹੋਇ ਰਹੇ। ਤਬ ਪੰਡਿਤੁ ਕਹਿਆ ਜਿ, "ਬਾਬਾ ਨਾਨਕ ਜੀ ! ਏਹੁ ਜਿ ਕ੍ਰਿਪਾ ਪਰਮੇਸੁਰੁ ਜੀ ਕੀ ਤੁਮ ਕਉ ਹੀ ਹੋਈ ਹੈ ਜੇ ਏਹੁ ਕਿਰਪਾ ਕਿਸੀ ਕੰਉ ਹੋਇ ਤਬ ਕੋਈ ਕਹੈ ਜੀ। ਪਣੁ ਨਾਨਕ ਜੀ ! ਤੂ ਸਭੁ ਜਾਣਤਾ ਹੈ, ਤੂ ਪਰਮੇਸੁਰ ਕੈ ਅਰਥਿ ਹਮ ਕੰਉ ਏਹੁ ਬਾਤ ਸੁਨਾਉ। ਜੇ ਏਹੁ ਬਾਤ ਕਿਉ ਕਰਿ ਹੈ ? ਇਸੁ ਪਉਣ ਪਾਣੀ ਅਗਨੀ ਕੀ ਜਾਤਿ ਕਵਣੁ ਹੈ। ਅਰੁ ਪਾਣੀ ਅਗਨੀ ਸੰਉ ਜਿ ਜੀਉ ਸਮਾਵੈ ਸੁ ਕਿਉ ਸੁ ਕਿਉ ਕਰਿ ਸਮਾਵੈ। ਏਹੁ ਬਾਤ ਹਮਹੁ ਕਹੀਂ ਨਾਹੀ ਸੁਣੀ ਸਮਝੀ; ਤੂ ਹਮਾਰਾ ਗੁਰੂ ਹਮ ਤੁਮਾਰੇ ਸਿਖ। ਪਰਮੇਸੁਰ ਕੈ ਨਿਮਤਿ ਏਹੁ ਬਾਤ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤੁ ਜੀ ! ਭਲਾ ਹੋਇ। ਹਮ ਤੁਮ ਕਉ ਪੂਛਤੇ ਥੇ ਅਰੁ ਤੂ ਹਮ ਕੰਉ ਲਾਗਾ ਪੁਛਣੈ ? ਭਲਾ ਹੋਇ ਪੰਡਿਤ ਜੀ ! ਜੇਹੀ ਬਾਤ ਪਰਮੇਸੁਰੁ ਭੇਜੇਗਾ, ਤੈਸਾ ਹੀ ਹਮ ਕਹਹਿਗੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੰਡਿਤ ਜੀ ! ਪਉਣੁ ਕੀ ਜਾਤਿ ਬਿਸਨੁ ਹੈ ਅਰੁ ਪਾਣੀ ਕੀ ਜਾਤਿ ਬ੍ਰਹਮਾ ਹੈ। ਅਰੁ ਬੈਸੰਤਰ ਕੀ ਜਾਤਿ ਮਹਾਦੇਉ ਹੈ। ਪਉਣੁ ਬਿਸਨ ਕਾ ਰੂਪ। ਪਾਣੀ ਬ੍ਰਹਮੇ ਕਾ ਰੂਪ। ਬੈਸੰਤਰੁ ਮਹਾਦੇਵ ਕਾ ਰੂਪੁ। ਏਹਿ ਤੀਨੇ ਹੀ ਦੇਵ ਹੈ। ਇਨ ਕੀ ਏਹੁ ਜਾਤਿ ਹੈ। ਅਰੁ ਓਹੁ ਰੂਪ ਹੈ। ਅਰੁ ਇਸ ਹੀ ਰੂਪਿ ਕਰਿ ਕਰਿ ਸੈਸਾਰ ਮਹਿ ਰਮਤੇ ਹੈ। ਚਉਹਾ ਖਾਣੀ ਮਹਿ ਇਸੇ ਹੀ ਰੂਪਿ ਕਰਿ ਕਰਿ ਸਮਾਏ ਹੈ। ਇਨ ਹੀ ਤੇ ਏਹਿ ਜੀਅ ਪੈਦਾ ਹੋਏ ਹੈ। ਫਿਰਿ ਇਨ ਹੀ ਮਹਿ ਜਾਇ ਸਮਾਵਤੇ ਹੈ। ਜਹਾ ਕਹਾ ਏਹੀ ਹੈ ਅਰੁ ਇਨ ਹੀ ਮਹਿ ਅਹਾਰੁ ਹੈ। ਇਨ ਹੀ ਮਹਿ ਆਵਰਦਾ[1] ਕਾ ਬੰਧਾਨੁ ਕੀਆ ਹੈ ਪਰਮੇਸੁਰੁ: ਜਿ ਇਤਨੇ ਦਿਨਿ ਇਸੁ ਜੀਵ ਰਹਣਾ ਹੈ। ਏਤਨਾ ਇਸੁ ਖਾਣਾ ਹੈ। ਇਤਨਾ ਇਸੁ ਪੀਣਾ ਹੈ। ਇਨ ਹੀ ਕੰਉ ਖਾਤਾ ਹੈ। ਅਨਾਜੁ ਮਹਾਦੇਵ ਕਾ ਰੂਪੁ ਹੈ। ਤਿਸ ਹੀ ਕੰਉ ਖਾਤਾ ਹੈ। ਪਾਣੀ ਬ੍ਰਹਮੇ ਕਾ ਰੂਪੁ ਹੈ, ਤਿਸ ਹੀ ਕੰਉ ਪੀਤਾ ਹੈ। ਪਉਣੁ ਬਿਸਨ ਕਾ ਰੂਪੁ ਹੈ। ਤਿਸ ਹੀ ਸੰਉ ਜੀਵਤਾ ਹੈ। ਜਉ ਲਉ ਏ ਤ੍ਰਏ ਗੁਣ[2] ਇਸ ਦੇਹੀ ਮਹਿ ਹੋਹਿ ਤਬ ਲਗ ਏਹੁ ਦੇਹੀ ਜੀਵੈ। ਜਬ ਲਗਿ ਏਹਿ ਨ ਹੋਇ ਤਉ ਦੇਹੀ ਮਾਟੀ ਸੰਉ ਸਮਾਇ ਜਾਇ। ਅਰੁ ਏਹੁ ਜਿ ਨਿਭ੍ਰਾਤਿ[3] ਹੋਇ ਸਿ ਕਿਉ ਕਰਿ ਹੋਇ ? ਜਬ ਇਸੁ ਕੰਉ ਗੁਰੂ ਮਿਲੈ ਤਬ ਸਚ ਕਾ ਸਬਦੁ ਬਤਾਇ ਦੇਇ। ਕੂੜ ਇਸੁ ਬੀਚ ਤੇ ਜਾਇ। ਅਰੁ ਏਹੁ ਸਚਾ ਹੋਇ। ਤਬ ਏਹੁ ਨਿਭ੍ਰਾਤੀ[3] ਹੋਇ, ਨ ਅਗਨਿ ਮਹਿ ਜਲੈ, ਨ ਪਾਣੀ ਮਹਿ ਡੂਬੈ। ਕਿਸ ਕੀ ਨਿਆਈ ? ਜਿਉ ਕਿਸੀ ਕੰਉ ਕਿਸੀ ਸਾਥ ਝਗੜਾ ਪੜਤਾ ਹੈ ਅਰੁ ਓਹੁ ਕਹਤਾ ਹੈ ਜਿ ਹੰਉ ਸਚਾ ਹਾਂ ਅਰੁ ਓਹੁ ਕਹਤਾ ਹੈ ਜਿ ਹੰਉ ਸਚਾ ਹਾਂ, ਤਬ ਪੰਚ ਕਹਤੇ ਹੈ: ਜਿ ਏਹੁ ਇਨ ਕਾ ਸਚੁ ਝੂਠੁ ਕਿਉ ਕਰਿ ਜਾਣੀਐ ? ਤਬ ਪੰਚ ਕਹਤੇ ਹੈ ਜਿ ਏਹੁ ਨਿਆਉ ਅਬ ਪਰਮੇਸੁਰ ਗੋਚਰਾ ਹੈ, ਹੋਰਸ ਕੈ ਹਥਿ ਨਾਹੀ। ਇਨ੍ਹਾਂ ਦੁਹਾਂ ਕੰਉ ਭਾਈ ਪਾਣੀ ਮਹਿ ਡਾਰਿ ਦੇਹੁ, ਜੋ ਝੂਠਾ ਹੋਇਗਾ ਤਿਸ ਕੰਉ ਪਾਣੀ ਡਾਰਤਾ ਹੈ[4], ਅਰੁ ਸਚਾ

---

[1]ਆਯੂ, ਉਮਰਾ। [2]ਸਤੋ (ਬਿਸ਼ਨੁ), ਰਜੋ (ਬ੍ਰਹਮਾ) ਤੇ ਤਮੋ (ਸ਼ਿਵ) ਗੁਣ। [3]ਭ੍ਰਾਂਤਿ ਰਹਿਤ। ਨਿਰਸੰਦੇਹ। ਨਿਸ਼ੰਕ। [4]ਭਾਵ—ਇਹ ਕਿ ਝੂਠੇ ਆਦਮੀ ਨੂੰ ਰੋੜ੍ਹੂਪਾਣੀ ਉਲਟ ਕੇ ਸੁਟ ਦੇਂਦਾ ਹੈ। ਸੱਚ ਝੂਠ ਨੂੰ ਨਿਤਾਰਨ ਲਈ ਇਕ ਪੁਰਾਣਾ ਰਿਵਾਜ ਸੀ ਕਿ ਦੋਹਾਂ ਦਾਵੇਦਾਰਾਂ ਨੂੰ ਰੋੜ੍ਹੂ ਪਾਣੀ ਵਿਚ ਬੈਠਾ ਦਿੱਤਾ ਜਾਂਦਾ ਸੀ, ਜਾਂ ਦੋਹਾਂ ਧਿਰਾਂ ਦੀਆਂ ਪਰਚੀਆਂ ਲਿਖ ਕੇ ਪਾਣੀ ਵਿਚ ਪਾਈਆਂ ਜਾਂਦੀਆਂ ਸਨ, ਅਥਵਾ ਤੱਤੇ ਤੇਲ ਵਿਚ ਦੋਹਾਂ ਦੇ ਹੱਥ ਪਵਾਏ ਜਾਂਦੇ ਸਨ। ਫੇਰ ਜੋ ਪੁਰਸ਼ ਸੱਚਾ ਸਾਬਤ ਹੁੰਦਾ ਉਹ ਪਾਣੀ ਤੇ ਅੱਗ ਤੋਂ ਬਚਣ ਕਰਕੇ ਬਰੀ ਮੰਨਿਆ ਜਾਂਦਾ ਸੀ।

ਹੋਤਾ ਹੈ ਤਿਸੁ ਕੰਉ ਆਪਸ ਬੀਚਿ ਬੈਠਾਇ ਛੋਡਤਾ ਹੈ ਸਚੇ ਕੰਉ, ਅਰੁ ਝੂਠੇ ਕੰਉ ਆਪਸ ਬੀਚਿ ਟਿਕਣੇ ਨਾਹੀ ਦੇਤਾ। ਤਿਸੁ ਕੀ ਨਿਆਈ ਜਿਤੁ ਏਹਿ ਦਿਖੈ ਸਚਾ ਅਰੁ ਝੂਠਾ। ਏਹੁ ਜਬ ਸਚਾ ਹੋਇ ਮਨ ਤੇ ਝੂਠੁ ਜਾਇ, ਤਬ ਹੀ ਪਰਮੇਸੁਰ ਸਿਉ ਸਮਾਵੈ। ਜਬ ਇਸ ਕੀ ਕੂੜ ਕੀ ਭ੍ਰਾਂਤਿ ਜਾਇ ਤਬ ਏਹੁ ਨਿਭ੍ਰਾਂਤੀ[1] ਹੋਇ । ਅਵਰੁ ਕਿਸੁ ਕੀ ਨਿਆਂਈ[2] । ਜਿਉ ਅਗਨਿ ਕੜਾਹੇ ਵਿਚਿ ਹਾਥ ਪਾਵਤੇ ਹੈਂ। ਸਚਾ ਅਗਨਿ ਮਹਿ ਨਾਹੀ ਜਲਤਾ ਅਰੁ ਝੂਠਾ ਜਲਿ ਜਾਤਾ ਹੈ। ਜਿਉ ਸੈਸਾਰੁ ਮਹਿ ਦੇਖਿਆ ਜਿ ਸਚਾ ਅਗਨਿ ਅਰੁ ਪਾਣੀ ਮਹਿ ਸਮਾਇ ਗਇਆ ਤਿਉ ਜਿਸ ਕੈ ਮਨਿ ਸਦਾ ਸਰਬਦਾ ਸਚੁ ਬਸੈ ਸਿ ਇਉ ਹੀ ਪਰਮੇਸੁਰ ਸੰਉ ਸਮਾਇ ਜਾਇ। ਜਬ ਇਸਕੈ ਮਨਿ ਸਚੁ ਵਸੈ ਤਬ ਕੂੜ ਕੀ ਭ੍ਰਾਂਤਿ ਜਾਇ, ਨਿਭ੍ਰਾਤੀ ਹੋਇ ਸਚਾ ਤਬ ਪਰਮੇਸੁਰ ਸਿਉ ਸਮਾਵੈ–ਅਰੁ ਸਾਧ ਸਿੰਉ ਭੀ ਸਮਾਵੈ, ਅਰੁ ਸਤਿਗੁਰ ਸਿੰਉ ਭੀ ਸਮਾਵੈ। ਸਚ ਵਾਦੀ ਸਦਾ ਮੁਕਤਾ ਹੋਇ, ਉਸ ਕੰਉ ਕਬਹੂ ਬੰਧਨੁ ਨ ਹੋਇ। ਪੰਡਿਤ ਜੀ! ਏਹੁ ਬੀਚਾਰੁ ਇਉ ਹੈ"। ਤਬ ਪੰਡਿਤ ਬੇਨਤੀ ਕਰੀ ਜਿ "ਏ ਨਾਨਕ ਜੀ! ਬਲਿਹਾਰ ਜਾਉ, ਹਮਾਰੇ ਭਾਗ ਜਿ ਤੇਰਾ ਦਰਸਨੁ ਪਾਇਆ। ਨਾਨਕ ਜੀ! ਏਹੁ ਜਿ ਗਿਆਨੁ ਹੈ ਸਿ ਅਗੰਮੁ ਹੈ, ਗਿਆਨ ਕੀ ਕਿਛੁ ਮਿਤਿ ਕਹੀ ਨਾਹੀ ਜਾਤੀ। ਸੋ ਗਿਆਨੁ ਤੈ ਪਾਇਆ ਹੈ, ਪਣੁ ਜੀ, ਤੂ ਹਮਾਰਾ ਗੁਰੂ ਹਮ ਤੇਰੇ ਸਿਖ ਹੈਂ, ਤੇਰੇ ਹੀ ਧਰਮਿ ਕਰਿ ਕਰਿ ਤੇਰੇ ਦਰਸਨ ਦੇਖੈ ਕਰਿ ਕਰਿ ਕਾਈ ਗਿਆਨ ਕੀ ਵਸਤੁ ਪਾਈਐ ਜੀ । ਪਰਮੇਸੁਰ ਜੀ ਕੈ ਅਰਥਿ[3] ਹਮ ਪੂਛਤੇ ਹੈ ਸਿ ਹਮ ਕੰਉ ਸਮਝਾਇ ਦੇਹਿ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਪੰਡਿਤ ਜੀ! ਜਿ ਕਿਛੁ ਜੀ ਹੈ ਸਿ ਪੂਛੀਐ"। ਤਬ ਗੁਰੂ ਬਾਬੇ ਜੀ ਪਾਸਿ ਪੰਡਿਤ ਬੇਨਤੀ ਕਰੀ ਜਿ "ਬਾਬਾ ਨਾਨਕੁ ਜੀ! ਓਹੁ ਜਿ ਪਰਮੇਸਰੁ ਹੈ ਸੋ ਉਸ ਕਾ ਬਾਸਾ ਕਹਾ ਹੈ? ਅਰੁ ਉਸ ਕਾ ਜਿ ਨਾਮ ਜਪੀਐ ਸਿ ਕਿਉ ਕਰ ਜਪੀਐ? ਅਰੁ ਉਸੁ ਸਾਹਿਬ ਕਾ ਜਿ ਨਾਉ ਹੈ ਸਿ ਕਿਆ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ।

ਊਪਰਿ ਦਰਿ ਅਸਮਾਨਿ ਪਇਆਲਿ ॥ ਕਿਉ ਕਰਿ ਕਹੀਐ ਦੇਹੁ ਵੀਚਾਰਿ।
ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ[4] ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੋ, "ਪੰਡਿਤਾ! ਓਹੁ ਪਰਮੇਸੁਰੁ ਸਭਨੀ ਠਉੜੀ ਹੈ। ਊਪਰਿ ਭੀ ਹੈ ਅਰੁ ਤਲੈ ਭੀ ਹੈ ਅਰੁ ਮੰਧਿ[5] ਭੀ ਹੈ। ਜਹਾਂ ਕਹਾਂ ਓਹੀ ਹੈ। ਅਰੁ ਉਸ ਕੇ ਨਾਮ ਜਪਣੇ-ਕਹਣੇ ਕਾ ਏਹੁ ਬੀਚਾਰੁ ਹੈ। ਜਿਤੁ ਜਿਤੁ ਬੀਚਾਰਿ ਰੂਪਿ ਪਰਮੇਸੁਰੁ ਆਇਆ ਹੈ ਤਿਤੇ ਹੀ ਰੂਪ ਕਰਿ ਕਰਿ ਜਪਤੇ ਹੈ। ਮਨੁਖ ਜੋ ਅਰਾਧਤੇ ਹੈ, ਸੇ ਅਨਾਖਰੀ[6] ਰੂਪ ਕਰਿ ਕੈ ਅਰਾਧਤੇ ਹੈ। ਅਰੁ ਇਕਿ ਪਸੂ ਅਰਾਧਤੇ ਹੈ ਜਿਨ ਕੰਉ ਜਿਹਬਾ ਹੈ। ਪੰਡਿਤ ਜੀ! ਦੁਹੁ ਖਾਣੀ ਕੰਉ ਜਿਹਬਾ ਹੈ–ਅੰਡਜ[7] ਅਰੁ ਜੇਰਜ[8] ਕੰਉ। ਜਿਨ ਕੰਉ ਜਿਹਬਾ ਹੈ ਤੇ ਓਇ ਨਾਇ ਕਰਿ ਕੈ ਅਰਾਧਤੇ ਹੈ। ਅਰੁ ਮਿਸਰਿ ਜੀ! ਦੁਹੁ ਖਾਣੀ ਕੰਉ ਜਿਹਬਾ ਨਾਹੀ ਸੇਤਜ[9] ਅਤੇ ਉਤਭੁਜ[10] ਕਉ ਜਿਹਬਾ ਨਾਹੀ, ਓਇ ਭੀ ਤਉ ਅਰਾਧਤੇ ਹੈ, ਦਿਖਾ ਪੰਡਿਤ ਜੀ! ਓਹ ਕਿਆ ਨਾਂਇ ਕਰਿ ਕਰਿ ਅਰਾਧਤੇ ਹੈ? ਏਹੁ ਬਾਤ ਕੋਈ ਜਾਣਤਾ ਹੈ"। ਕਹੈ, "ਜੀ, ਏ ਬਾਤ ਸੋਈ ਜਾਣੈ ਜਿਸ ਕੇ ਏਹਿ ਜੀਅ ਹੈ। ਅਰੁ ਹਿਕੈ[11] ਸੋ ਜਾਣੈ ਜਿਸ ਕੰਉ ਕਿਰਪਾ ਪਰਮੇਸੁਰ ਕੀ ਹੋਇ, ਪਰ ਤੂਹੈ ਜਾਣਹਿ ਜਿਸ ਕੰਉ ਏਹੁ ਸ੍ਰੀ ਠਾਕੁਰੁ ਜੀ ਕੀ ਕਿਰਪਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੰਡਿਤ ਜੀ! ਓਹਿ ਜਿ ਅਰਾਧਤੇ ਹੈ ਸਿ ਸਚ ਕੰਉ ਅਰਾਧਤੇ ਹੈ। ਜੋ 'ਸਚੁ ਨਾਮੁ ਕਰਤਾ ਪੁਰਖੁ'। 'ਸਚੁ ਨਾਮੁ ਕਰਤਾ ਪੁਰਖੁ'। ਪੰਡਿਤ ਜੀ! ਏਹੀ ਅਰਾਧਤੇ ਹੈ ਜਿਨ ਕੰਉ ਜਿਹਬਾ ਨਾਹੀ। ਸੇਤਜ ਅਰੁ ਉਤਭੁਜ ਜਿਨਿ ਕੰਉ ਜਿਹਬਾ ਨਾਹੀ ਤੇ ਏਹੁ ਨਾਂਇ ਅਰਾਧਤੇ ਹੈ–'ਸਚੁ ਨਾਮੁ ਕਰਤਾ

---

[1]ਭ੍ਰਮ ਤੋਂ ਰਹਿਤ। [2]ਤਰ੍ਹਾਂ। [3]ਰੱਬ ਦੇ ਵਾਸਤੇ। [4]ਮਲਾਰ ਮਹਲਾ ੧, ਘਰ ੨–੬। [5]ਮੱਧ। ਵਿਚਕਾਰ। [6]ਅੱਖਰ (ਕਹਿਣ) ਤੋਂ ਰਹਿਤ, ਭਾਵ–ਗੁਪਤ ਰੂਪ ਮਨ ਵਿਚ। [7]ਜੋ ਜੀਵ ਆਂਡਿਆਂ ਤੋਂ ਪੈਦਾ ਹੋਂਦੇ ਹਨ ਉਹ ਅੰਡਜ, ਜਿਵੇਂ–ਚਿੜੀਆਂ, ਕਬੂਤਰ ਆਦਿ ਪਰਿੰਦੇ। [8]ਜੇਰ ਤੋਂ ਪੈਦਾ ਹੋਏ: ਮਨੁੱਖ, ਪਸ਼ੂ ਆਦਿ ਚਰਿੰਦੇ। [9]ਸ੍ਵੇਦ (ਪਸੀਨੇ) ਤੋਂ ਪੈਦਾ ਹੋਏ ਜੀਵ : ਜੂਆਂ, ਲੀਖਾਂ ਆਦਿ। [10]ਉਦਭਿੱਜ, ਅਰਥਾਤ–ਜ਼ਮੀਨ ਪਾੜ ਕੇ ਪੈਦਾ ਹੋਣ ਵਾਲੇ : ਬਨ, ਬਨਾਸਪਤੀ, ਜੜੀ-ਬੂਟੀ ਆਦਿ। [11]ਜਾਂ। ਯਾ।

ਪੁਰਖੁ' ਹਿਰਦੈ ਕੈ ਬਿਖੈ ਜਪਦੇ ਹੈਨਿ। ਸੋਈ ਹਿਆਉ ਸੋਈ ਹਿਰਦਾ ਹੈ। ਏਹਿ ਬਿਰਛ, ਵਣੁ-ਤ੍ਰਿਣੁ, ਅਨਾਜੁ ਏਹੁ ਸਭੋ ਹੀ ਉਤਭੁਜ ਖਾਣ ਹੈ। ਅਰੁ ਸੁਇਨਾ, ਰੁਪਾ, ਪਥਰ, ਧਰਤੀ ਏਹੁ ਸਭੋ ਹੀ ਸੇਤਜ ਖਾਣ ਹੈ। ਏਹਿ ਦੁਇ ਖਾਣੀ ਹਿਰਦੈ ਕੈ ਬਿਖੈ ਪਰਮੇਸੁਰ ਕਉ 'ਸਚੁ ਨਾਮੁ ਕਰਤਾ ਪੁਰਖੁ' ਅਰਾਧਤੇ ਹੈ। ਅੰਡਜੁ, ਜੇਰਜ ਕਉ ਜਿਹਬਾ ਹੈ ਤੇ 'ਸ੍ਰੀ ਕ੍ਰਿਸਨ, ਰਾਮੁ, ਰਹੀਮੁ' ਅਰਾਧਤੇ ਹੈ। ਉਸ ਕੀ ਕੁਦਰਤਿ ਦੇਖਿ ਦੇਖਿ ਸਭਾ ਹੀ ਅਰਾਧਤੇ ਹੈ। ਏਹੁ ਜੀਉ ਤਬ ਹੀ ਤਰੈ ਜਬ ਸਚਾ ਹੋਇ। ਕਿਉ ਜਿ ਪਰਮੇਸੁਰ ਕਾ ਨਾਮੁ ਸਚਾ ਹੈ ਜਬ ਸਚਾ ਹੋਇ ਤਬ ਹੀ ਤਰੇ। ਜਬ ਸਚ ਸਿਉ ਮਿਲੈ ਅਰੁ ਝੂਠੁ ਮਨ ਤੇ ਜਾਇ ਤਬ ਹੀ ਏਹੁ ਮੁਕਤਾ ਹੋਇ ਗੁਰੂ ਕੈ ਪਰਸਾਦਿ ਕਰਿ ਕੈ, ਪੰਡਿਤ ਜੀ! ਇਉ ਹੈ"। ਬੋਲਹੁ ਭਾਈ ਜੀ ਵਾਹਗੁਰੂ ਸ੍ਰੀ ਰਾਮ ਕ੍ਰਿਸਨ। ਤਬ ਪੰਡਿਤ ਨਮਸਕਾਰੁ ਕੀਆ। ਕਹਿਓਸੁ ਜੇ, "ਧੰਨੁ ਹੋ ਨਾਨਕ ਜੀ! ਤੂੰ ਧੰਨੁ, ਜਿਸ ਕਉ ਏਹੁ ਗਿਆਨ ਕੀ ਬੁਧਿ ਆਈ ਹੈ। ਤੂ ਵਾਹੁ ਵਾਹੁ ਨਾਨਕ ਜੀ! ਜਿਨਿ ਪੂਰਨ ਪੁਰਖੁ ਪਾਇਆ ਹੈ। ਪਣੁ ਨਾਨਕ ਜੀ! ਏਕੁ ਬੇਨਤੀ ਹੈ। ਇਕਿ ਕਥਨੀ ਕਰਤੇ ਹੈ ਇਕਿ ਬਦਨੀ[1] ਕਰਤੇ ਹੈ। ਇਕਿ ਬੇਦੁ ਬਖਿਆਨੁ ਕਰਤੇ ਹੈ। ਅਰੁ ਇਕਿ ਗਿਆਨ ਕੀਆ ਬਾਤਾ ਕਰਤੇ ਹੈ। ਦਿਖਾ ਜੀ! ਓਹਿ ਕਥਨੀ ਕਰਨਹਾਰੇ ਅਰੁ ਬਦਨੀ ਕਰਨਹਾਰੇ ਅਰੁ ਗਿਆਨੁ ਕਰਨਹਾਰੇ ਕਿਛੁ ਪਾਵਹਿਗੇ ਕਿ ਓਹੁ ਬਾਤ ਕਿਛੁ ਅਉਰੁ ਹੈ ਪਾਵਣੇ ਕੀ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਕਥਨੀ ਬਦਨੀ ਰਹੈ ਨਿਭਰਾਂਤਿ ॥ ਸੋ ਬੂਝੈ ਹੋਵੈ ਜਿਸੁ ਦਾਤਿ ॥
ਅਹਿਨਿਸਿ ਅੰਤਰਿ ਰਹੈ ਲਿਵਲਾਇ ॥ ਸੋਈ ਪੁਰਖੁ ਜਿ ਸਚਿ ਸਮਾਇ ॥ ੩ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਸੁਨਿਹੋ ਪੰਡਿਤ ਜੀ! ਕਥਨੀ ਕਰੈ, ਕਵਿਤ[2] ਕਰੈ। ਪਣੁ ਅੰਤਰਿ[3] ਕੈ ਵਿਖੈ ਕੂੜੁ ਹੈ ਸਚੁ ਨਾਹੀ ਤਬ ਉਸਕੀ ਕਥਨੀ ਕਥੀ ਕਾ ਕਿਆ ਧਰਮੁ ਹੈ, ਜੇ ਮਾਇਆ ਕੈ ਲੀਏ ਕਥਨੀ ਕਰੈ ਅਰੁ ਜੇ ਬਦਨੀ[4] ਕਰੈ ਤਉ ਕਿਆ। ਅਰੁ ਜੇ ਸੁਣੈ, ਸਿਖੈ, ਗਾਵੈ, ਪੜੈ ਹੋਰਸ ਕੇ ਕਵਿਤ, ਤਉ ਕਿਆ ਹੂਆ ਜਉ ਅੰਤਰਿ ਸਚੁ ਨਾਹੀ। ਅਰੁ ਜੇ ਬੇਦ ਕੀ ਕਹਾਵਤ ਕਹੀ ਅਰੁ ਗਿਆਨ ਕੀ ਕਹਾਵਤ ਕਹੀ ਸਿਖਿ ਸਿਖਿ, ਤਉ ਕਿਆ ਹੂਆ, ਜਾਂ ਅੰਤਰਿ ਕੈ ਵਿਖੈ ਸਚੁ ਨਾਹੀ? ਪੰਡਿਤ ਜੀ! ਜਬ ਲਗਿ ਸਚ ਕਉ ਬੂਝੈ ਨਾਹੀ ਤਬ ਲਗਿ ਏਹੁ ਕਿਛੁ ਨਾਹੀ। ਸਚ ਕਉ ਸੋਈ ਬੂਝੈ ਜਿਸ ਕਉ ਪਰਮੇਸੁਰ ਕੀ ਦਾਤਿ ਹੋਇ। ਉਸੇ ਹੀ ਸਚੁ ਬੂਝਿਆ ਹੈ ਜਿ ਦਿਨੁ ਰਾਤਿ ਓਸ ਸਉ ਧਿਆਨਿ ਲਾਗਾ ਰਹਣੈ। ਅਠੇ ਪਹਰ ਧਿਆਨੁ ਪਰਮੇਸੁਰ ਜੀ ਕਾ ਕਰੈ, ਕਮਾਵੈ, ਸੋਈ ਸਚੁ। ਪੰਡਿਤ ਜੀ! ਓਹੀ ਜੋਧਾ, ਓਹੀ ਸੂਰਮਾ, ਓਹੀ ਭਗਤੁ, ਓਹੀ ਸੇਵਕੁ, ਓਹੀ ਸਾਧੁ ਪੁਰਖੁ ਜੋ ਸਚ ਸਮਾਇ ਰਹੈ। ਸਚ ਕਾ ਅਰਥੁ:-ਜੋ ਭਲਾ ਕਰਣਾ। ਅਰੁ ਕੂੜ ਕਾ ਅਰਥੁ: ਏਹੁ ਜਿ ਬੁਰਾ ਕਰਣਾ। ਬੁਰਾ ਛੋਡੈ, ਭਲਾ ਕਰੈ, ਸੋਈ ਹੀ ਸਚਾ। ਭਲੈ ਕੀਤਾ ਭਲਾ ਹੋਇ। ਅਰੁ ਬੁਰੇ ਕੀਤੇ ਬੁਰਾ ਹੋਇ। ਹੋਰ ਸਭਿ ਬਾਤਾਂ ਕੀਆਂ ਬਾਤਾਂ ਹੈ"। ਬੋਲਹੁ ਭਾਈ ਜੀ ਵਾਹਗੁਰੂ ਸਚਾ। ਤਬ ਪੰਡਿਤ ਨਮਸਕਾਰੁ ਕੀਆ ਜਿ "ਧੰਨੁ ਗੁਰੂ ਨਾਨਕੁ! ਧੰਨੁ ਤੂੰ ਅਰੁ ਧੰਨੁ ਤੇਰਾ ਗੁਰੂ ਜਿਸੁ ਤੁਝ ਕਉ ਏਹੁ ਮਤਿ ਦੀਨੀ ਹੈ। ਤਬ ਫੇਰਿ ਪੰਡਿਤ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ, ਦਿਖਾ ਜੀ: ਇਕਿ ਨੀਚ ਜਾਤੀ ਹੈ ਅਰੁ ਇਕਿ ਊਚ ਜਾਤੀ ਹੈ, ਪਰੁ ਜੀ, ਸਭ ਕੋਈ ਉਸੇ ਹੀ ਪਰਮੇਸੁਰ ਕਉ ਸਿਮਰਤੇ ਹੈ। ਦਿਖਾਜੀ ਇਸੁ ਜਾਤਿ ਸਨਾਤਿ[5] ਮਹਿ ਕਿਛੁ ਫਰਕੁ ਹੈ ਕਿ ਨਾਹੀ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:

ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾਕਾ ਕਹਣਾ ਕਹਹੁ ਨ ਕੋਇ ॥
ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣੀਆਂ ਪਹਿਰੈ ਸੋਇ ॥੪॥੧॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਪੰਡਿਤ ਜੀ! ਜਿ ਕੋਈ ਉਤਮੁ ਜਨਮੁ ਪਰਮੇਸੁਰ ਜੀ

---

[1]ਸਰੀਰਕ ਕਿਰਿਆ (ਅਮਲ) ਕਰਨ ਵਾਲੇ। [2]ਕਵਿਤਾ। [3]ਅੰਦਰ, ਅੰਤਰਾਤਮੇ।
[4]ਬਦਨ (ਮੂੰਹ) ਦੀ ਗੱਲ, ਅਰਥਾਤ-ਜ਼ਬਾਨੀ ਜਮ੍ਹਾ-ਖਰਚ। [5]ਜਾਤ, ਵਡੀ (ਜਾਤਿ) ਤੇ ਸਨਾਤਿ (ਛੋਟੀ ਜਾਤਿ)।

ਕੀ ਸੇਵਾ ਕਰਤਾ ਹੈ ਤਿਸ ਕੀ ਤਉ ਬਾਤ ਕਿਛੁ ਕਹਣੀ ਹੀ ਨਾਹੀ ਜਾਤੀ। ਪਣੁ ਜੀ ਜੇ ਕੋਈ ਇਨਾ ਨੀਚ ਸਨਾਤੀ ਬੀਚ ਬੀ ਕੋਈ ਪਰਮੇਸੁਰ ਕੰਉ ਸਿਮਰੈ ਤਉ ਮੇਰੇ ਚਾਂਮ ਕੀਆਂ ਓਹੁ ਪਣੀਆ[1] ਸੀਵਾਇ ਕਰਿ[2] ਪਹਿਰੈ, ਤਉ ਮੈ ਨਿਹਾਲੁ ਹੋਵਉ। ਜੇ ਕੋਈ ਪਰਮੇਸੁਰ ਕੰਉ ਸਿਮਰੈ ਸੋਈ ਭਲਾ। ਮੈਂ ਉਸ ਕੇ ਪਗ ਦੀ ਰੇਨ[3] ਹੋਵਉ, ਤਬ ਨਿਹਾਲ ਹੋਵਉ"। ਤਬ ਓਹੁ ਪੰਡਿਤ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ ਅਰੁ ਗੁਰੂ ਬਾਬੇ ਜੀ ਕਾ ਸਿਖੁ ਭਇਆ। ਗੁਰੂ ਗੁਰੂ ਲਾਗਾ ਜਪਣੇ ਜਿ ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ! ਵਾਹ ਗੁਰੂ ਬਾਬਾ ਨਾਨਕੁ!

**ਸਲੋਕੁ[4]**

ਊਚੁ ਨੀਚੁ ਹਰਿ ਹਰਿ ਜਪੈ, ਸਚਿ ਲਗੈ ਅਭਿਆਸੁ ॥
ਓਹੁ ਪਣੀਆਂ[5] ਪਹਿਰੈ ਮੇਰੇ ਚਾਂਮ ਕੀ, ਤਉ ਜੀਵੈ ਨਾਨਕ ਦਾਸੁ ॥ ੧ ॥
ਤ੍ਰਿਹੁ ਲੋਈ[6] ਖੰਡੀ ਨਵੀ[7] ਜਾਇਨੁ ਆਪੁ ॥
ਬਾਬੇ ਨਾਨਕ ਆਖਿਆ ਬੇਟੇ ਥੈ ਬਾਪੁ ॥ ੨ ॥

ਬੋਲਹੁ ਭਾਈ ਜੀ ਸੰਗਤਿ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੪ ॥

# ਵੈਦ ਬੁਲਾਇਆ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ( ਵੈਦ ਨਾਲ )

ਤਬ ਗੁਰੂ ਬਾਬੇ ਨਾਨਕ ਜੀ ਮਹੀਨੇ ਚਾਰਿ ਪੰਜਿ[8] ਹੋਏ, ਨ ਅੰਨੁ ਹੀ ਜੇਵੈ, ਨ ਕਿਸੀ ਸੰਉ ਬੋਲੈ, ਨ ਬਕੈ, ਨ ਕਿਛੁ ਖਾਇ ਨ ਪੀਐ, ਬੈਠਾ ਹੀ ਰਹੈ, ਹਿਕੈ ਪੜਿਆ ਰਹੈ, ਨ ਕਿਸੀ ਸੰਉ ਬਾਤ ਨ ਚੀਤ। ਤਬ ਜਿਤਨੇ ਨਾਨਕ ਕੇ ਸਕੇ ਥੇ, ਅੜੋਸੀ-ਪੜੋਸੀ[9] ਥੇ, ਜਿਤਨੇ ਨਗਰਿ ਕੇ ਲੋਕ ਥੇ, ਏਤਨੇ ਸਭਿ ਹੈਰਾਨੁ ਹੋਇ ਗਏ ਜਿ, "ਏ ਪਰਮੇਸੁਰ! ਏਸੁ ਚਾਰਿ ਪੰਜ ਮਹੀਨੇ ਪੜੇ[10] ਹੋਏ ਹੈਨਿ, ਨ ਕਿਛੁ ਖਾਇ ਨ ਪੀਐ, ਨ ਬੋਲੈ ਨ ਬਕੈ, ਏਹੁ ਜੀਵਤਾ ਕਿਤੁ ਅਧਾਰਿ[11] ਹੈ ?" ਤਬ ਦਾਦੇ ਕਾਲੂ ਕੰਉ ਸਾਰਿਅਹੁ ਲੋਕਹੁ ਕਹਿਆ ਜਿ, "ਏ ਕਾਲੂ! ਤੇਰਾ ਹੀਆ ਕੈਸਾ ਹੈ ? ਤੂੰ ਕਿਆ ਕਰਤਾ ਹੈ ? ਤੇਰਾ ਬੇਟਾ ਐਸਾ ਨਾਇਕ, ਮਹਾ ਨਾਇਕੁ[12], ਪੜਿਆ ਰਹਦਾ ਹੈ। ਦਯ[13] ਕੇ ਸਵਾਰੇ! ਦਿਖਾ, ਤੈਨੋ ਕਿਉ ਕਰਿ ਊਘ[14] ਪਵਦੀ ਹੈ ? ਏਸ ਕੰਉ ਕੋਈ ਅਵਖਦੁ[15] ਕਰਿ। ਅਕੈ ਕੋਈ ਬੈਦ ਬੁਲਾਉ, ਅਕੈ ਕੋਈ ਕਹੀ ਸਿਆਂਣਾ[16] ਹੋਇ, ਦੇਵਾਲੇ ਪਤਵਾਲੈ[17] ਜਾਹਿ, ਤੂੰ ਭਲਾ ਹੈ, ਭਾਈ ਜੀ! ਨਾਨਕ ਜੀ ਕੀ ਸਾਰਿ ਨਾਹੀ ਕਰਦਾ"। ਤਬ ਦਾਦਾ ਕਾਲੂ ਜਾਇ ਕਰਿ ਬੈਦੁ ਬੁਲਾਇ ਲੈ ਆਇਆ। ਬੈਦੁ ਆਇ ਕੈ ਨਾਨਕ ਜੀ ਕੇ ਨਜੀਕਿ ਬੈਠਾ। ਬੈਠਿ ਕਰਿ ਨਾਨਕ ਜੀ ਕੈ ਨਜੀਕਿ ਬਾਬੇ ਜੀ ਕੀ ਬਾਂਹ ਪਕੜੀ। ਬਾਂਹ ਪਕੜਿ ਕਰਿ ਕਹਿਆ ਨਾੜੀ ਦੇਖਿ ਕੈ ਜਿ, "ਏਸ ਨੋ ਉਦਮਾਦੀ[18] ਝੋਲਾ ਹੈ"।

---

[1] ਜੁੱਤੀਆਂ। [2] ਸਿਲਾ ਕੇ। [3] ਚਰਨਾਂ ਦੀ ਧੂੜ। [4] ਇਹ ਦੋਵੇਂ ਸ਼ਲੋਕ ਸੋਢੀ ਮਿਹਰਬਾਨ ਜੀ ਦੀ ਰਚਨਾ ਹਨ। [5] ਜੁਤੀਆਂ। [6] ਤ੍ਰਿਲੋਕੀ ਵਿਚ, ਸੁਰਗ, ਮ੍ਰਿਤ ਤੇ ਪਾਤਾਲ ਲੋਕ, ਭਾਵ-ਸਾਰੇ ਸੰਸਾਰ ਵਿਚ। [7] ਨੌ ਖੰਡਾਂ ਵਿਚ, ਅਰਥਾਤ-ਭਾਰਤ, ਇਲਾਵਰਤ, ਕਿੰਪੁਰਖ; ਭਦ੍ਰ, ਕੇਤੁਮਾਲ, ਹਿਰਨ, ਰਮਜ, ਹਰਿ ਤੇ ਕੁਰੂ ਵਿਚ। [8] ਦੂਜੀ ਪ੍ਰਤੀ ਦੇ ਅਨੁਸਾਰ-'ਚਾਰਿ ਪੰਜ ਦਿਨ'। [9] ਆਂਢੀ ਗੁਆਂਢੀ। [10] ਪਏ। [11] ਕਿਸ ਆਸਰੇ। [12] ਆਗੂ, ਨੇਤਾ। [13] ਰੱਬ। [14] ਨੀਂਦ। [15] ਔਖਧਿ, ਦਵਾਈ। [16] ਮਾਂਦਰੀ। [17] ਦੇਵਤਾ ਦਾ ਮੰਦਿਰ, ਠਾਕੁਰ ਦੁਆਰਾ ਆਦਿ ਕੋਈ ਮੰਨ-ਮਨੌਤ ਦੀ ਥਾਂ। [18] ਉਨਮਾਦ (ਪਾਗਲਪਨ) ਦਾ।

ਤਬ ਗੁਰੂ ਬਾਬੇ ਬੈਦ ਤੇ ਬਾਂਹ ਛੁਟਕਾਇ ਲੀਤੀ, ਝੰਸਿ ਕੈ[1] ਪਗਿ ਉਠੀ ਬੈਠਾ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ,–

## ਸਲੋਕੁ ॥

ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ[2] ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਬੈਦੁ! ਸੋਈ ਹੈ ਵੈਦੁ ਜਿ ਰੋਗ ਕਾ ਨਿਜੁ[3] ਜਾਣੈ, ਤੂ ਤੋ ਰੋਗ ਤੇ ਭੁਲਾ, ਤੈ ਤੋ ਰੋਗੁ ਨ ਜਾਨਿਆ ਜਿ ਰੋਗ ਕਾ ਗਹੁ ਹੰਉ ਦੇਖਾਂ ਤਾਂ ਕਹਉ। ਤੂ ਬਾਂਹ ਕੰਉ ਪਕੜਿ ਪਕੜਿ ਢੰਢੋਲਤਾ[4] ਹੈ, ਕਰਕ ਦਰਦ ਦੀ ਜਿ ਹੈ ਸਿ ਕਲੇਜੇ ਮਾਹਿ ਹੈ। ਤੂ ਈਹਾਂ ਕਿਆ ਢੂਢਤਾ ਹੈ?" ਤਬ ਉਨਿ ਬੈਦ ਕਹਿਆ ਜਿ, "ਜੀ, ਤੂੰ ਤਾਂ ਇਉਂ ਕਹਤਾ ਹੈ, ਪਣੁ ਜਿਤਨੀ ਦੇਹ ਹੈ ਏਤਨੇ ਕੀ ਨਾੜੀ ਸਭਿ ਬਾਹ ਹੀ ਕੈ ਬਿਖੈ ਆਵਦੀਆ ਹੈਨਿ, ਸਿ ਨਾੜੀ ਦੇਖੀ ਬਾਂਹ ਕੀ, ਜਿਤਨਾ ਕੋਈ ਸਰੀਰ ਮਹਿ ਰੋਗੁ ਹੈ ਸਿ ਮਲੂਮੁ ਹੋਇ ਆਵਦਾ ਹੈ। ਇਸੁ ਗੁਣਿ ਕਰਿ ਕਰਿ ਬੈਦੁ ਨਾੜੀ ਬਾਂਹ ਕੀ ਦੇਖਤਾ ਹੈ।" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

## ਸਲੋਕੁ ॥

ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਢੂਢਿ ਲਿਹੁ[5] ਜਿਤੁ ਵੰਞੈ ਰੋਗਾ ਘਾਣਿ[6] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਬੈਦ! ਤੂ ਭੂਲਾ ਬੈਦੁ ਹੈ। ਬੈਦਾ ਮਾਹ ਤੇ ਤੂ ਖਟਾ ਸੁਬੈਦੁ ਹੈ, ਪਣੁ ਤੇਰੀ ਸੁਬੈਦਗੀ ਤਾ ਜਾਣਾ ਜਾ ਤੂ ਪਹਿਲਾ ਰੋਗੁ ਲਹਹਿ। ਜਬ ਤੂ ਰੋਗ ਲਹਿ ਨ ਸਕਈ ਤਬ ਤੂ ਬੈਦੁ ਕੈਸਾ? ਸਉ ਰੋਗੁ ਹੈ–ਨੜਿੰਨਵੈ ਦਾਰੂ ਹੈ, ਇਕਸ ਰੋਗ ਕਾ ਦਾਰੂ ਨਾਹੀ। ਤੂ ਦਿਖਾ, ਉਨਾ ਰੋਗਾ ਤੇ ਰੋਗੁ ਪਛਾਣੁ ਦਿਖਾ, ਸੈ ਰੋਗ ਮਹਾ ਤੇ ਏਹੁ ਰੋਗ ਕੇਹੜਾ ਹੈ ਜਿਤੁ ਮੇਰੀ ਨਾੜੀ ਦੇਖਤਾ ਹੈ, ਕਿ ਏਵੈ ਹੀ ਦੇਖਦਾ ਹੈ? ਜਿ ਅਜਾਣੁ ਹੋਇ ਤਿਸ ਕੀ ਨਾੜੀ ਦੇਖਿ ਕੇ ਤੂ ਕਿਛੁ ਕੂੜੁ ਸਚੁ ਕਹੁ, ਪਣੁ ਜਿ ਜਾਣਤਾ ਹੋਇ ਤਿਸ ਕੰਉ ਤੂੰ ਸਾਈ ਕਹੁ ਜਿ ਹੈ"। ਤਬ ਉਨਿ ਬੈਦ ਕਹਿਆ ਜਿ, "ਜੀ, ਏਕ ਬਾਰ ਮੁਝ ਕੰਉ ਨਾੜੀ ਭੀ ਦਿਖਾਈਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਲੈ ਅਹਿ ਬਾਂਹ ਤੂੰ ਦੇਖੁ"। ਤਬ ਬੈਦ ਲੈ ਕਰਿ ਬਾਂਹ ਨਾੜੀ ਦੇਖੀ, ਕਹਿਓ ਸੁ, "ਜੀ, ਤੈ ਨਾਲਿ ਕਿਛੁ ਸਿਆਣਪ ਨਾਹੀ ਚਲਦੀ ਜਿ ਝੂਠੁ ਸਚੁ ਕਹਿ ਸੁਣਾਈਐ। ਤੂ ਮਹਾਂ ਪੁਰਖ ਹੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਰੇ[7] ਬੈਦੁ ਸੋਈ ਹੈ ਜਿ ਰੋਗ ਕੰਉ ਪਛਾਣਿ ਕਰਿ ਉਹੀ ਦਾਰੂ ਦੇ ਜਿਤੁ ਰੋਗ ਕਾ ਨਾਸੁ ਹੋਇ। ਤੂੰ ਪਹਿਲੈ ਰੋਗੁ ਮੇਰਾ ਲਹੁ, ਅਰੁ ਦਾਰੂ ਦੇਹਿ ਜਿਤੁ ਦਾਰੂ ਸਭਿ ਰੋਗ ਜਾਹਿ। ਰੋਗੁ ਪਿਛਲਾ ਜਾਇ। ਅਰੁ ਅਗੈ ਰੋਗੁ ਲਾਗੈ ਨਾਹੀ, ਸੋਈ ਹੀ ਦਾਰੂ ਦੇਹਿ।" ਤਬ ਉਨਿ ਬੈਦਿ ਕਹਿਆ ਜਿ, "ਜੀ ਮੈ ਨਾੜੀ ਸੋਧਿ ਦੇਖੀ ਹੈ, ਸੈ ਰੋਗ ਮਾਹ ਤੇ ਤੈ ਮਹਿ ਰੋਗੁ ਕੋਈ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੂ ਮੈ ਰੋਗ ਕੇ ਦਾਰੂ ਸੁਣਾਇ ਅਰੁ ਮੈ ਰੋਗੁ ਕੇ ਨਾਮ ਸੁਣਾਉ। ਦਿਖਾ ਰੋਗ ਕਉਣ ਕਉਣ ਹੈਨਿ"।

---

[1]ਝਟਕਾ ਦੇ ਕੇ। [2]ਵਾਰ ਮਲਾਰ ਕੀ, ਸਲੋਕ ਮਹਲਾ ੧–੩। [3]ਨਿਜ ਨੂੰ, ਆਪੇ ਨੂੰ। ਭਾਵ–ਰੋਗ ਦੇ ਅਸਲ ਰੂਪ ਤੇ ਕਾਰਣ ਨੂੰ। [4]ਖੋਜਦਾ, ਨਾੜੀ ਟਟੋਲਦਾ ਹੈਂ। [5]ਸਹੀ ਪਾਠ–'ਲੋੜਿ ਲਹੁ।' [6]ਵਾਰ ਮਲਾਰ ਕੀ, ਮਹਲਾ ੨। ਇਹ ਬਾਣੀ ਸ੍ਰੀ ਗੁਰੂ ਅੰਗਦ ਦੇਵ ਜੀ (ਦੂਜੇ ਸਿੱਖ ਗੁਰੂ) ਦੀ ਰਚਨਾ ਹੈ, ਜਿਵੇਂ ਕਿ ਮਹਲਾ ੨ ਤੋਂ ਪ੍ਰਗਟ ਹੁੰਦਾ ਹੈ। [7]ਨ (ਨਹੀਂ) ਰੇ (ਓਇ) ਅਰਥਾਤ–ਓਇ ਭਾਈ!

ਤਬ ਉਨਿ ਬੈਦਿ ਪੋਥੀ ਕਢਿ ਕਰਿ ਸੈ ਰੋਗ ਕੇ ਨਾਮ ਸੁਣਾਏ। ਨੜਿੰਨਵੈ ਦਾਰੂ ਕੇ ਨਾਮ ਸੁਣਾਏ ਜਿ 'ਏਹੁ ਰੋਗੁ ਇਸ ਕਾ ਏਹੁ ਦਾਰੂ ਰੋਗੁ ਤਿਸੁ ਕਾ ਏਹੁ ਦਾਰੂ।' ਤਬ ਗੁਰੂ ਬਾਬੇਨਾਨਕ ਜੀ ਕਹਿਆ ਜਿ, "ਏ ਬੈਦ! ਤੂ ਭੁਲਾ ਹੈ, ਜਿਨਾ ਰੋਗਾ ਕੇ ਤੈ ਨਾਮ ਲੀਏ ਹੈ ਓਹਿ ਰੋਗ ਨਹੀ। ਜਿਨ ਕਾ ਨਾਮੁ ਰੋਗ ਹੈ ਸਿ ਓਹਿ ਅਵਰ[1] ਰੋਗ ਹੈ"। ਤਬ ਉਨਿ ਬੈਦ ਕਹਿਆ ਜਿ, "ਬਲਿਹਾਰਿ ਜਾਉ, ਹਮ ਇਨ ਹੀ ਰੋਗਹੁ ਕੰਉ ਜਾਣਤੇ ਥੇ ਅਰੁ ਤੈ ਕਹਿਆ ਜਿ ਏਹਿ ਰੋਗ ਨਾਹੀ, ਰੋਗ ਹੈ ਸਿ ਤੂ ਹਮ ਕੰਉ ਸੁਣਾਉ ਤੂ ਪਰਮੇਸੁਰ ਜੀ ਕੀ ਨਿਮਤਿ। ਤੂ ਹਮਾਰਾ ਇਨ੍ਹਾਂ ਰੋਗਾਂ ਕਾ ਦਸਣਹਾਰਾ ਗੁਰੂ[2] ਹੂਆ"।

ਤਬ ਗੁਰੂ ਬਾਬੇ ਨਾਨਕ ਜੀ ਮਲਾਰ ਰਾਗ ਮਹਿ ਬਾਨੀ ਬੋਲੀ। ਸਾਵਣ ਕਾ ਮਹੀਨਾ ਥਾ, ਉਪਰ ਤੇ ਮੇਘੁ ਬਰਸਤਾ ਥਾ, ਤਬ ਗੁਰੂ ਬਾਬਾ ਨਾਨਕੁ ਜੀ ਅਲਾਪਿ ਕਰਿ ਮਲਾਰੁ ਬਾਨੀ ਬੋਲਿ ਉਠਿਆ ਜਿ:-

ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤੁ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਭੂਲੇ ਬੇਦ[3] ਨ ਦਾਰੂ ਲਾਇ ॥ ੧ ॥
ਦਰਦੁ ਹੋਵੈ, ਦੁਖੁ ਰਹੈ ਸਰੀਰ ॥ ਐਸਾ ਦਾਰੂ ਲਾਇ[4] ਨ ਬੀਰ[5] ॥ ੧॥ ਰਹਾਉ ॥

ਤਿਸਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਣਿ ਹੋ ਬੈਦ! ਦੁਖੁ ਜਿ ਰੋਗ ਜਿ ਇਹਿ ਹੈ: ਇਕੁ ਦੁਖੁ ਵਿਛੋੜਾ ਹੈ ਜਿ ਸੰਗ ਤੇ ਵਿਛੁੜਿ ਜਾਤਾ ਹੈ-ਸਾਧੂ ਸੰਗ ਤੇ। ਓਹੁ ਚਉਰਾਸੀਹ ਲਖ ਜੀਆਂ ਕੀ ਜੂਨਿ ਕਦਿ ਭ੍ਰਮੈ ਅਰੁ ਕਦਿ ਉਹ ਫਿਰਿ ਮਨੁਖ ਜਨਮਿ ਆਵੈ। ਕਦਿ ਪਰਮੇਸੁਰ ਕਾ ਨਾਮੁ ਲੇ ਅਰੁ ਕਦਿ ਸਾਧੂ ਕੀ ਸੰਗਤਿ ਸਿਉ ਮਿਲੈ। ਏਕੁ ਦੁਖੁ ਏਹੁ ਵਿਛੋੜਾ ਹੈ। ਅਵਰੁ ਦੁਖੁ ਕਵਣ ਹੈ? ਏਕੁ ਦੁਖੁ ਏਹੁ ਭੂਖ ਹੈ ਮਾਇਆ ਕੀ, ਨ ਸੇਈ ਰਜੈ[6], ਨ ਹਜਾਰੀ ਰਜੈ, ਨ ਲਖੀ ਰਜੈ, ਨ ਪਦਮੀ, ਦੁਧੀ ਰਜੈ, ਨ ਪਾਤਸਾਹੀ ਰਜੈ, ਨ ਸਹੀ ਰਜੈ, ਉਹੋ ਭੁਖੋ ਹੀ ਭੁਖਾ। ਇਕੁ ਦੁਖੁ ਏਹੁ ਮਾਇਆ ਕੀ ਭੂਖ ਹੈ। ਅਵਰੁ ਕਵਣੁ ਦੁਖੁ ਹੈ? ਏਕੁ ਦੁਖੁ ਏਸ ਤੇ ਜਿ ਸਕਤਾ ਹੈ ਸਾਹ ਪਾਤਸਾਹ ਤੇ, ਜਮ ਕਾ ਦੂਤੁ ਹੈ, ਜਿ ਕਿਤੈ ਉਪਾਇ ਨਾਹੀ ਛੋਡਦਾ; ਨ ਦਿਤੈ, ਨ ਸੇਵਾ, ਨ ਚਾਕਰੀ, ਨ ਪੁੰਨ ਨ ਦਾਨ, ਭਗਤਿ ਨ ਭਾਇ ਕਿਤੈ ਨਾਹੀ ਛੋਡਦਾ, ਜੀਆਂ ਨੋ ਲੈ ਜਾਂਦਾ ਹੈ; ਤੇਹਾ ਉਸ ਕੈ ਆਗੈ ਸਾਹੁ ਤੇਹਾ ਪਾਤਸਾਹੁ ਹੈ; ਤੈਸਾ ਰੰਕੁ ਤੈਸਾ ਰਾਉ; ਤੈਸੀ ਹਸਤੀ ਤੈਸੀ ਕੀਟੀ, ਕਿਤੈ ਨ ਛਡੀ। ਇਕ ਦੁਖੁ ਏਹੁ ਹੈ। ਅਰੁ ਇਕੁ ਦੁਖੁ ਏਹੁ ਹੈ ਜਿ ਜੁਆਨੀ ਨੋ[7] ਜਰਾ[8] ਰੋਗੁ ਲਗਦਾ ਹੈ, ਨ ਦਾਰੂ ਦਿਤੈ ਜਾਇ, ਨਾ ਸਾਧ ਦਾ ਰਹੈ ਜਰਾ ਰੋਗੁ ਨਾ ਚੋਰ ਦਾ ਰਹੈ, ਨਾ ਸਾਹ ਪਾਤਸਾਹ ਰਾਜੇ ਰੰਕ ਦਾ ਰਹੈ, ਜਰਾ ਰੋਗੁ ਜਾਦਾ ਨਾਹੀ। ਜਦਿ ਕਦਿ ਜੋਬਨ ਨੋ ਜਰਾ ਰੋਗੁ ਜਿ ਧਾਇ ਕੈ ਪੜੈਦਾ ਹੈ ਸਿ ਮਲਿ ਮਾਰਿ ਲੈ ਜਾਂਦਾ ਹੈ, ਛਡਦਾ ਨਾਹੀ। ਏ ਭੋਲਿਆ ਵੈਦਾ! ਰੋਗ ਏਹਿ ਨੀ, ਜਿ ਦਾਰੂ ਦਿਤੇ ਕਿਤੈ ਨ ਜਾਏਂਗੀ। ਏਹਿ ਰੋਗ ਨਾਹੀ, ਜਿ ਜੜੀ ਬੂਟੀ ਦੁਖੁ ਜਾਇ ਸਿ ਕਿਆ ਦੁਖੁ ਹੈ। ਦੁਖੁ ਸੋਈ ਜਿ ਕਿਤੈ ਨ ਹੁਟੀ[9]। ਏਹੁ ਦਾਰੂ ਕਿਤੈ ਕੰਮਿ ਨਾਹੀ। ਏਹਿ ਦਾਰੂ ਤੂੰ ਮਤੁ ਲਾਇਹਿ। ਓਹੁ ਜਿ ਰੋਗ ਅਰੋਗੁ ਕਾ ਦੁਖੁ ਹੈ ਸਿ ਦੇਹੀ ਵਿਚ ਰਹਿਆ। ਏਹੁ ਜਿ ਦਾਰੂ ਉਨਾ ਰੋਗਾ ਉਪਰਿ ਲਗਦਾ ਨਾਹੰਗੀ, ਕਿਤੁ ਕਿਤੁ ਕਾਰਣਿ ਏਹੁ ਦਾਰੂ ਲਾਇਦਾ ਹੈ? ਨ ਲਾਇ"। ਤਬ ਉਨਿ ਬੈਦਿ ਕਹਿਆ ਜਿ, "ਜੀ, ਏਹਿ ਤਾ ਏਹੋ[10] ਹੀ ਸਹੀ ਰੋਗ ਜੀ ਜਿ ਤੈ ਕਹੈ, ਪਰ ਜੀ, ਏਹਿ ਜਿ ਸੈਸਾਰ ਮਹਿ ਦੁਖ ਹੈ ਸਿ ਇਹਿ ਕਿਆ ਹੈ ਰੋਗੁ? ਇਨ ਕਾ ਨਾਮੁ ਕਿਆ ਹੈ? ਏਹਿ ਕਿਸਤੇ ਹੋਏ ਰੋਗ ਦੁਖੁ?" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ, ਵਾਹ ਗੁਰੂ ਬਾਬਾ ਨਾਨਕੁ। ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:-

---

[1]ਹੋਰ। [2]ਗੁ (ਅੰਨ੍ਹੇਰੇ) ਵਿਚ 'ਰੂ' (ਪ੍ਰਕਾਸ਼) ਕਰਨ ਵਾਲਾ, ਅਰਥਾਤ—ਰਹਿਬਰ ਜਾਂ ਆਗੂ।
[3]ਸਹੀ ਪਾਠ-'ਵੈਦ ਨ ਭੋਲੇ'। [4]ਸਹੀ ਪਾਠ-"ਲਗੈ।" [5]ਮਲਾਰ ਮਹਲਾ ੧, ਘਰ ੨।
[6]ਨਾ ਸੈਂਕੜਿਆਂ ਨਾਲ ਰਜਦਾ ਹੈ। [7]ਦੂਜੀ ਪ੍ਰਤੀ ਦੇ ਅਨੁਸਾਰ 'ਜੀਆ ਨੋ।' [8]ਬੁਢੇਪਾ।
[9]ਕਿਸੇ ਤਰ੍ਹਾਂ ਵੀ ਨਹੀਂ ਹਟਦਾ ਜਾਂ ਘਟਦਾ। [10]ਅਜਿਹੇ।

ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਪਜਿ ਖੜੋਏ[1] ਰੋਗ ॥

ਮਨ ਅੰਧੇ ਕਉ ਮਿਲੈ ਸਜਾਇ ॥ ਭੂਲੇ ਵੈਦ ਨ[2] ਦਾਰੂ ਲਾਇ ॥੨॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭੂਲੇ ਵੈਦ ! ਏਹਿ ਜਿ ਰੋਗ ਤੂੰ ਕਹਦਾ ਹੈ, ਸਿ ਸਜਾਂਈ ਹੈ ਸਾਹਿਬ ਕੀਆਂ । ਕੈਸੀਆਂ ਹੈ ਏਹੁ ? ਜਿ ਮਨੁਖ ਰਸ ਕਸ ਖਾਤਾ ਹੈ, ਰਸ ਭੋਗ ਭੋਗਦਾ ਹੈ ਅਰੁ ਰਸ ਕਸ ਖਾਇ ਕਰਿ ਅਵਰੁ ਬਾਤਾ ਕਰਤਾ ਹੈ, ਪਰਮੇਸੁਰ ਕੰਉ ਨਾਹੀ ਸਿਮਰਤਾ, ਤਿਸੁ ਪਾਪਿ ਕਰਿ ਕਰਿ ਉਨਾ ਰਸਾ ਤੇ ਏਸੁ ਮਨੁਖ ਕੰਉ ਰੋਗ ਉਠਿ ਖੜੇ ਹੋਤੇ ਹੈ, ਉਸੁ ਖਾਧੇ ਪੀਤੇ ਕੀ ਏਸੁ ਜੀਅ ਕੰਉ ਸਜਾਇ ਮਿਲਤੀ ਹੈ । ਜਿ ਇਸ ਕੰਉ ਦੁਖੁ ਲਗਤਾ ਹੈ ਸਿ ਪਰਮੇਸੁਰ ਵਿਸਰੇ ਕਰਿ ਕਰਿ ਲਗਦਾ ਹੈ । ਜੇ ਖਾਇ ਪਹਿਰਿ ਕਰਿ ਏਹੁ ਪਰਮੇਸੁਰ ਕਉ ਸਿਮਰਤਾ ਰਹੈ ਤਬ ਏਸ ਕੰਉ ਕੋਈ ਦੁਖ ਨ ਲਾਗੈ, ਏਹੁ ਸੁਖੀਆ ਹੋਇ । ਜੇ ਇਸੁ ਜੀਵ ਕੰਉ ਦੁਖੁ ਹੈ ਸਿ ਪਰਮੇਸੁਰ ਵਿਸਰੇ ਕਰਿ ਕਰਿ ਹੈ, ਏਵ[3] ਨਾਹੀ" । ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ । ਤਬ ਉਨਿ ਬੈਦ ਕਹਿਆ ਜਿ, "ਏ ਨਾਨਕ ਜੀ ! ਏਸੁ ਮਨੁਖ ਕੇ ਜੀਵਣੇ ਕਾ ਫਲੁ ਏਹੀ ਖਾਣਾ ਅਰੁ ਪਹਿਰਣਾ ਹੀ ਹੈ, ਸਭੁ ਕੋਈ ਪਰਮੇਸੁਰੁ ਸਿਮਰਤਾ ਨਾਹੀ, ਏਹੁ ਜੀਵਿਆ ਸਿ ਕਿਛੁ ਖਾਇ ਕਿ ਨ ਖਾਈ ?" ਬੋਲਹੁ ਭਾਈ ਜੀ ਵਾਹਗੁਰੂ । ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਜਿ :-

ਚੰਦਨ ਕਾ ਫਲੁ ਚੰਦਨ ਵਾਸੁ ॥ ਮਾਣਸ ਕਾ ਫਲੁ ਘਟ ਮਹਿ ਸਾਸੁ ॥

ਸਾਸਿ ਨਿਕਸਿਐ[4] ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਭੂਲੇ ਵੈਦ ! ਏਸੁ ਮਨੁਖ ਕੇ ਜੀਵਣੇ ਕਾ ਫਲੁ ਖਾਣਾ ਨਾਹੀ, ਏਸ ਕੇ ਜੀਵਣੇ ਕਾ ਫਲੁ ਸਾਸੁ ਹੈ । ਜਬ ਲਉ ਸਾਸੁ ਤਬ ਲਗੁ ਏਹੁ ਮਨੁਖ । ਜਬ ਸਾਸੁ ਨਿਕਲਿਆ ਤਬ ਕਿਸੀ ਕਾਂਮਿ ਨਾ । ਚੰਦਨ ਕਾ ਫਲੁ ਬਾਸਨਾ । ਜਬ ਲਗੁ ਬਾਸਨਾ ਤਬ ਉਹੁ ਭਲਾ ਕਰਿ ਰਖਿਆ, ਬਾਸਨਾ ਨਾ ਹੋਈ ਤਬ ਲਕੜੀ ਸਟਿ ਪਾਈ । ਕਿਸੁ ਕਾਂਮਿ ਲਕੜੀ ਬਾਸਨਾ ਬਿਨਾ ? ਕਿਸੁ ਕਾਂਮਿ ਦੇਹੀ ਸਾਸ ਬਿਨਾ ? ਜਬ ਲਗੁ ਸਾਸੁ ਹੋਇ ਤਬ ਲਗੁ ਸਭ ਕੋਈ ਏਸ ਕਾ, ਏਹੁ ਸਭਸ ਕਾ । ਜਬ ਸਾਸੁ ਨਿਕਲਾ ਤਬ ਏਹੁ ਨਾ ਕਿਸੀ ਕਾ, ਨਾ ਏਸ ਕਾ ਕੋਈ । ਸਾਸ ਨਿਕਲਤੇ ਸਾਥਿ ਕਾਂਇਆ ਢਲਿ ਪੜਤੀ ਹੈ, ਖੁਲਿਖਤਰਿ[5] ਕਿਸੀ ਕਾਂਮਿ ਨਾਹੀ । ਜਿਉ ਏਹੁ ਦੇਹੀ ਸਾਸਿ ਨਿਕਲੇ ਕਿਸੀ ਕਾਂਮਿ ਨਾਹੀ । ਏਸੁ ਮਾਨੁਖ ਜੀਵਣੈ ਕਾ ਫਲੁ, ਸਾਸੁ ਲੈਣੈ ਕਾ ਫਲੁ, ਗੋਬਿੰਦ ਸਿਮਰਣਾ ਹੀ ਹੈ । ਬਿਨੁ ਸਿਮਰਣ ਤੇ ਜੀਵਣਾ ਬਾਦਿ ਨਿਹਫਲੁ[6] ਹੈ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਿਗੁਰੂ ।

ਤਬ ਉਨਿ ਬੈਦਿ ਕਹਿਆ ਜਿ, "ਏ ਨਾਨਕ ਜੀ ! ਕਾਂਇਆਂ ਜਿ ਹੈ ਸੋ ਸਾਸ ਤੋੜੀ ਹੈ । ਅਰੁ ਸਾਸੁ ਜਿ ਹੈ ਸਿ ਖਾਣੇ ਪੀਣੇ ਤੋੜੀ ਹੈ । ਤੂ ਕਹਦਾ ਹੈ ਜਿ ਖਾਣੇ ਹੀ ਤੇ ਜੀਵ ਕੰਉ ਰੋਗੁ ਲਗਤਾ ਹੈ । ਏਹੁ ਜੇ ਛੁਟੈ ਸਿ ਕਿਉ ਕਰਿ ਛੁਟੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਅਰੁ ਬਾਨੀ ਬੋਲੀ ਜਿ:-

ਕੰਚਨ ਕਾਇਆ ਨਿਰਮਲ ਹੰਸੁ ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥

ਦੂਖ ਰੋਗ ਸਭਿ ਗਇਆ ਗਵਾਇ ॥ ਨਾਨਕ ਛੂਟਸਿ ਸਾਚੈ ਨਾਇ ॥ ੪ ॥ ੨ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜੇ, "ਸੁਨਿ ਹੋ ਬੈਦ ਭਾਈ ! ਕਾਇਆ ਜਿ, ਕੰਚਨੁ ਪੁਰੀ ਪਰਮੇਸੁਰ ਰਚੀ ਹੈ । ਏਹੁ ਕਾਇਆ ਜਿਹੈ ਸਿ ਕੰਚਨੁ ਹੈ, ਸੁਇਨਾ, ਕਿਸੁ ਗੁਣਿ ਕਰਿ ਕਰਿ ? ਜਿ ਏਸੁ ਮਹਿ ਅੰਸੁ ਪਰਮੇਸੁਰ ਕੀ ਹੈ, ਏਸੁ ਕਾਂਇਆਂ ਕੈ ਬਿਖੈ ਨਿਰੰਜਨ ਕੀ ਅੰਸੁ ਹੈ । ਜਿ ਏਹੁ ਮਨੁਖ ਸਮਝੈ : ਜਿ ਏਸੁ ਦੇਹੀ ਮਹਿ ਅੰਸੁ ਨਿਰੰਜਨ ਕੀ ਹੈ,

---

[1]ਸਹੀ ਪਾਠ—'ਉਠਿ ਖਲੋਏ' । [2]ਸਹੀ ਪਾਠ—'ਵੈਦ ਨ ਭੋਲੇ' । [3]ਐਵੇਂ ਨਹੀਂ ।

[4]ਸਹੀ ਪਾਠ ਹੈ—'ਗਇਐ' । [5]ਖਲੜੀ, ਖਾਲਮਖਾਲੀ ਪੋਲ । [6]ਵਿਅਰਥ ।

ਮੈ ਨਿਰੰਜਨ ਕਾ ਨਾਮੁ ਸਿਮਰਾ, ਤਬ ਏਸ ਕੇ ਦੂਖ ਅਰੁ ਰੋਗ ਸੋਗ ਸਗਲੇ ਜਾਹਿ। ਏਸ ਕਉ ਦੁਖ ਰੋਗੁ ਕੋਈ ਨ ਲਾਗੇ, ਜੇ ਗੋਬਿੰਦ ਜੀ ਕਾ ਸਿਮਰਣੁ ਕਰੈ। ਹੋਰਤੁ ਏਸੁ ਜੀਅ ਕਾ ਛੁਟਕਾਰਾ ਨਾਹੀ ਬਿਨਾ ਸਚ ਨਾਮ ਬੀ"। ਬੋਲਹੁ ਰਾਮੁ।

ਤਬ ਉਨਿ ਬੈਦ ਕਹਿਆ ਜਿ, "ਏ ਨਾਨਕ ਜੀ! ਤੁਮਿ ਜਿ ਹਹੁ[1] ਸਿ ਹਮਾਰੀ ਬੈਦਗੀ ਤੁਮ ਆਗੇ ਕਾਈ ਨਹੀ ਚਲਦੀ। ਅਬ ਹਮ ਕਉ ਬਿਦਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:–

ਦੁਖੁ ਲਾਗਾ ਦਾਰੂ ਘਣਾ, ਬੈਦ ਖੜੇਏ ਆਇ॥
ਕਾਂਇਆ ਰੋਵੈ ਹੰਸੁ ਪੁਕਾਰੇ, ਬੈਦ ਨ ਦਾਰੂ ਲਾਇ॥
ਜਾਹਿ ਵੈਦ ਘਰਿ ਆਪਣੈ, ਜਾਣੈ ਕੋਇ ਮਕੋਇ॥
ਜਿਨਿ ਕਰਤੇ ਦੁਖੁ ਲਾਇਆ,ਨਾਨਕ ਲਾਹੈਗਾ ਸੋਇ[2]॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਣਿ ਹੋ ਬੈਦ! ਜਹਾ ਦੁਖੁ ਹੈ ਤਹਾ ਦਾਰੂ ਭੀ ਹੈ, ਬੈਦ ਆਇ ਰੋਗੀ ਉਤੈ ਖੜਾ ਹੋਦਾ ਹੈ। ਕਾਂਇਆਂ ਅਰੁ ਹੰਸੁ ਏਸੈ ਦੇਹੀ ਕਉ ਰੋਇ ਰੋਇ ਪੁਕਾਰਤੇ ਹੈ ਜਿ ਏ ਬੈਦ ਤੂ ਦਾਰੂ ਕਾਹੇ ਨੋ ਦੇਤਾ ਹੈ। ਦਾਰੂ ਸੋਈ ਜਿਤੁ ਫਿਰਿ ਰੋਗੁ ਨ ਲਾਗੀ। ਏਹੁ ਜਿ ਦੁਖੁ ਹੈ ਸਿ ਕਿਛੁ ਨਾਹੀ, ਜਿਨਿ ਲਾਇਆ ਹੈ ਸੋਈ ਲਾਹੈਗਾ। ਤੂੰ ਓਹੋ ਕੋਈ ਦਾਰੂ ਦੇਹਿ ਜਿਤ ਏਹੁ ਜਮ ਜੰਦਾਰ[3] ਕੇ ਦੁਖ ਤੇ ਬਾਚੀਐ[4]"। ਤਬ ਓਹੁ ਬੈਦੁ ਬਹੁੜਿ ਰੋਗ ਕਾ ਦਾਰੂ ਲਾਗਾ ਪੂਛਣੈ। ਬੋਲਹੁ ਭਾਈ ਜੀ ਵਾਹੁ ਗੁਰੂ, ਧੰਨ ਗੁਰੂ, ਸਤਿਗੁਰੂ।

### ਸਲੋਕੁ[5]।

ਪਰ ਨਿੰਦਿਆ ਪਰ ਭਵਨ ਤੇ ਪਰ ਵਸ ਹੂ ਕੇ ਕਾਮ॥
ਪਗ ਪਾਪੀ ਕੇ ਸੰਗ ਤੇ, ਦਾਸ ਨਾਨਕ ਰਾਖਹੁ ਰਾਮ॥੧॥

ਬੋਲਹੁ ਸੰਗਤਿ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿਗੁਰੂ, ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ॥ ੧੫॥

## ਰੋਗ ਦਾ ਦਾਰੂ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਵੈਦ ਨਾਲ) (ਅ)

ਤਬ ਓਹੁ ਬੈਦੁ ਬਹੁੜਿ ਲਾਗਾ ਗੁਰੂ ਬਾਬੇ ਜੀ ਕਉ ਪੂਛਣੇ। ਜਿ, "ਏ ਨਾਨਕ ਜੀ! ਏਹਿ ਜਿ ਰੋਗੁ ਹੈ ਸਗਲ ਤਿਨ ਕੇ ਨਾਵ ਹਮ ਜਾਣਤੇ ਹੈ, ਪਣੁ ਜੀ ਏਹਿ ਰੋਗ ਤੁਮਹੁ ਗਣੇ ਤਿਨਕਾ ਅਵਖਦੁ[6] ਬਤਾਇ ਦੇਹਿ ਪਰਮੇਸੁਰ ਜੀ ਕੀ ਨਿਮਤਿ[7]। ਤਬ ਮਲਾਰੁ ਰਾਗ ਮਹਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਦੁਖ ਮਹੁਰਾ[8] ਮਾਰਣ[9] ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥

---

[1]ਹੋ। [2]ਇਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਹੀਂ, ਉਨ੍ਹਾਂ ਦੇ ਨਾਮ ਤੇ ਕਿਸੇ ਹੋਰ ਦੀ ਰਚੀ ਰਚਨਾ ਹੈ। [3]ਜਮ ਦੇ ਜੰਦਰ ਤੋਂ, ਜਮ ਦੇ ਦੰਡ ਤੋਂ। [4]ਬਚਾਉ ਹੋਵੇ। [5]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ। [6]ਇਲਾਜ, ਦਾਰੂ। [7]ਰੱਬ ਦੇ ਵਾਸਤੇ। [8]ਮਾਰਨ ਵਾਲੀ ਵਿਹੁ, ਮਾਰੂ ਜ਼ਹਿਰ। [9]ਇਕ ਪ੍ਰਕਾਰ ਦਾ ਮਸਾਲਾ, ਦਵਾਈ, ਤਰਯਾਕ।

ਨਿਤ ਨਿਤ ਲੇਹੁ ਨ ਛੀਜੈ ਦੇਹ ॥ ਅੰਤ ਕਾਲਿ ਜਮੁ ਮਾਰੈ ਠੇਹ ॥ ੧ ॥

ਐਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰਿ[1] ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਬੈਦ ! ਦੁਖੁ ਜਿ ਹੈ ਸਿ ਮਹੁਰਾ ਹੈ। ਅਰੁ ਨਾਮੁ ਪਰਮੇਸੁਰ ਕਾ ਹੈ ਸਿ ਦਾਰੂ ਕੀ ਨਿਆਂਈ ਹੈ। ਪਣੁ ਜੀ ਤਿਸੁ ਦਾਰੂ ਕੰਉ ਪੀਸਿਆ ਚਾਹੀਐ। ਸੈਸਾਰ ਕਾ ਜਿ ਦਾਰੂ ਹੈ ਸਿ ਪਥਰ ਕੀ ਸਿਲਾ ਊਪਰਿ ਪੀਸੀਤਾ[2] ਹੈ। ਅਰੁ ਏਹੁ ਜਿ ਨਾਮ ਕਾ ਦਾਰੂ ਹੈ ਸਿ ਕਾਹੇ ਕੀ ਸਿਲਾ ਊਪਰਿ ਪੀਸੀਐ ? ਏਹੁ ਜਿ ਨਾਮ ਕਾ ਦਾਰੂ ਹੈ ਸਿ ਸੰਤੋਖ ਕੀ ਸਿਲਾ ਉਪਰਿ ਪੀਸੀਐ। ਤਲੈ ਤਉ ਸੰਤੋਖ ਕੀ ਸਿਲਾ, ਪਣੁ ਊਪਰਿ ਵਟਾ ਚਾਹੀਐ। ਸਿ ਉਹੁ ਵਟਾ ਕਾਹੇ ਕਾ ਜਿਸੁ ਸੰਉ ਨਾਮ ਦਾਰੂ ਪੀਸੀਐ ? ਸੰਤੋਖ ਕੀ ਸਿਲਾ ਤਲੈ ਹੋਈ ਅਰੁ ਸਤਿ ਕਾ ਹਥਿ ਵਟਾ ਹੋਆ। ਤਬ ਏਹੁ ਦਾਰੂ ਏਸੁ ਸਿਲਾ ਵਟੇ ਸੰਉ ਪੀਸਿਆ, ਤਿਸ ਤੀ ਏਹੁ ਦਾਰੂ ਹੋਆ ਲੀਜੀਐ, ਸਿ ਕਿਚੁਰ[3] ਤਾਂਈ ਲੀਜੀਐ ? ਜਿਚਰੁ ਜੀਵੈ ਤਿਚੁਰ ਨਿਤਾ ਪ੍ਰਤਿ ਏਹੁ ਦਾਰੂ ਇਸੁ ਸਿਲ ਵਟੇ ਸੰਉ ਘਸਿ ਪੀਵੈ। ਤਉ ਇਸੁ ਦਾਰੂ ਕਾ ਗੁਣੁ ਕਿਆ ਹੋਇ ? ਅੰਤਿ ਜਿ ਏਸੁ ਕੰਉ ਜਮ ਕੀ ਸਾਸਨਾ[4] ਹੋਤੀ ਹੈ, ਸਿ ਜਮ ਝਖ ਮਾਰਤਾ ਫਿਰੈ, ਏਸ ਕੈ ਨਜੀਕਿ ਆਇ ਨ ਸਕਈ। ਰੇ ਭਾਈ ਵੈਦ ! ਐਸਾ ਏਸੁ ਰੋਗ ਕਾ ਏਹੁ ਦਾਰੂ ਹੈ, ਤੁਮ ਇਹੀ ਦਾਰੂ ਖਾਹੁ। ਜੇ ਜਮ ਤੇ ਛੁਟਿਆ ਚਾਹਤੇ ਹਉ। ਏਸੁ ਦਾਰੂ ਖਾਣੇ ਸੰਉ ਤੇਰੇ ਜਿਤਨੇ ਬਿਕਾਰ ਹੈਂ ਏਤਨੇ ਖਿਉ[5] ਹੋਇ ਜਾਂਹਿ। ਜੇ ਤੁਮ ਏਹੁ ਦਾਰੂ ਖਾਹੁ"। ਤਬ ਉਨਿ ਬੈਦਿ ਕਹਿਆ ਜਿ, "ਜੀ, ਏਹੁ ਤਉ ਦਾਰੂ ਤੈ ਮੁਕਤਿ ਕਾ ਕਹਿਆ। ਜਿਸ ਤੇ ਜਮੁ ਨਿਕਟਿ[6] ਨ ਆਇ ਸਕੈ। ਪਣੁ ਜੀ ਇਹਿ ਜਿ ਸੈਸਾਰੁ ਮਹਿ ਤਪਸਿਆ ਕਰਤੇ ਹੈ, ਹੋਮ ਜਗ ਕਰਤੇ ਹੈ, ਬਰਤ ਨੇਮ ਕਰਤੇ ਹੈ, ਪਾਠ ਪੁਰਾਨ ਪੜਤੇ ਹੈ-ਪੜਾਵਤੇ ਹੈ, ਇਨਾ ਕੰਉ ਇਨ੍ਹਾਂ ਬਾਤਾਂ ਕਾ ਕਵਣੁ ਧਰਮ ਹੋਇਗਾ ?"

ਤਬ ਗੁਰੂ ਬਾਬੇ ਨਾਨਕ ਬਾਨੀ ਬੋਲੀ ਜਿ:—

ਸਾਦ ਕਰਿ ਸਮਧਾਂ[7] ਤ੍ਰਿਸਨਾ ਘਿਉ ਤੇਲੁ ॥ ਕਾਮੁ ਕ੍ਰੋਧੁ ਅਗਨੀ ਸੰਗਿ[8] ਮੇਲੁ ॥

ਹੋਮ ਜਗ ਸਭਿ[9] ਪਾਠ ਪੁਰਾਣ ॥ ਜੋ ਤਿਸੁ ਭਾਵੈ ਸੋ ਪਰਵਾਣ ॥ ੨[10] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ। ਜਿ, "ਸੁਣਿ ਹੋ ਭਾਈ ਵੈਦ ! ਜਿਤਨੇ ਸੁਆਦ ਹੈ ਏਤਨੇ ਛੋਡਿ ਦੂਰਿ ਕਰੈ। ਐਸੇ ਕਰੈ ਜਿਉ ਅਗਨਿ ਮਹਿ ਲਕਰੀ ਜਰਾਈ ਕੰਉ ਘੀਉ ਅਰੁ ਤੇਲੁ ਪੜਤਾ ਹੈ ਤਿਉ ਜਿ ਏਹ ਏਸ ਕੀ ਤ੍ਰਿਸਨਾ ਸੁਆਦ ਕੰਉ ਚਾਹਤੀ ਹੈ, ਏਹੁ ਤ੍ਰਿਸਨਾ ਉਸੁ ਘਿਅ ਤੇਲ ਕੀ ਨਿਆਈ ਉਸ ਹੀ ਅਗਨਿ ਮਹਿ ਜਾਰੈ। ਜਿਉ ਉਨ ਕਾਸਟ ਕੀ ਲਕੜੀ ਕਾ ਗਊ ਕੇ ਘੀਅ, ਤਿਲਹੁ ਕੇ ਤੇਲ ਕਾ ਅਗਨਿ ਮਹਿ ਹੋਮੁ ਹੋਤਾ ਹੈ, ਤਿਉ ਏਸੁ ਰਸ ਕਸ ਕੇ ਸੁਆਦ ਕੀ ਲਕੜੀ ਕਰੈ, ਤ੍ਰਿਸਨਾ ਘ੍ਰਿਤੁ ਅਰ ਤੇਲੁ ਕੀ ਨਿਆਂਈ ਕਰੈ, ਕਾਮੁ ਅਰੁ ਕ੍ਰੋਧੁ, ਤ੍ਰਿਸਨਾ ਅਰੁ ਸੁਆਦ ਘਾਲ ਕਰਿ ਅਗਨਿ ਮਹਿ ਜਰਾਵੈ, ਇਨ੍ਹਾਂ ਬਾਤਾਂ ਕਾ ਹੋਮੁ ਕਰੈ, ਤਉ ਏਸ ਕਾ ਹੋਮੁ ਥਾਇ ਪੜੈ। ਨਾਤਰ[11] ਓਹੁ ਲਕੜੀ ਤੇਲ ਘੀਅ ਕਾ ਹੋਮੁ ਏਸ ਕਾ ਥਾਂਇ ਨਾਹੀ ਪੜਤਾ। ਭਾਵੈ ਅਨੇਕ ਪੁਰਾਣ ਪੜੈ, ਜੇ ਉਸੁ ਸਾਹਿਬ ਭਾਵੈ ਸਾਈ ਵਸਤੁ ਪਰਵਾਣੁ। ਸਾਈ ਸੇਵਾ ਪਰਵਾਣੁ। ਏਹੁ ਲਖ ਉਪਾਵ ਕਰਤਾ ਹੈ, ਏਸ ਕੈ ਕੀਐ ਕਿਆ ਹੋਤਾ ਹੈ, ਸੇਵਾ ਪਰਮੇਸੁਰ ਜੇ ਨ ਭਾਵੈ"। ਬੋਲਹੁ ਭਾਈ ਜੀ ਵਾਹੁ ਗੁਰੂ ਸਚਾ।

ਤਬ ਉਨਿ ਬੈਦਿ ਕਹਿਆ ਜਿ, "ਬਾਬਾ ਨਾਨਕ ਜੀ ! ਏਹੁ ਤਉ ਸਾਈ ਸੇਵਾ ਪਰਮੇਸੁਰ ਭਾਵੈ। ਪਣੁ ਜੀ

---

[1]ਮਲਾਰ ਮਹਲਾ ੧–੮। [2]ਪੀਸਿਆ ਜਾਂਦਾ ਹੈ। [3]ਕਿਤਨਾ ਚਿਰ। [4]ਤਾੜਨਾ। [5]ਖਯ, ਨਾਸ਼। [6]ਨੇੜੇ। [7]ਹਵਨ ਦੀਆਂ ਲੱਕੜਾਂ, ਬਾਲਣ। [8]ਸਹੀ ਪਾਠ—'ਸਿਉ'। [9]ਸਹੀ ਪਾਠ–'ਅਰੁ'। [10]ਇਹ ਪਦਾ, ਪਿਛਲੇ ਸ਼ੁਰੂ ਹੋਏ ਮਲਾਰ ਮ: ੧ ਦੇ ਅੱਠਵੇਂ ਚਉਪਦੇ ਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੀਜਾ ਪਦਾ ਹੈ ਤੇ ਅਗਲਾ, ਜੋ ਇਥੇ ਤੀਜਾ ਦਿਖਾਇਆ ਗਿਆ ਹੈ, ਓਥੇ ਦੂਜਾ ਹੈ। [11]ਨਹੀਂ ਤਾਂ।

ਇਕਿ ਰਾਜੇ ਹੈ ਰਾਜ ਕੈ ਬਲਿ ਮਾਤੇ ਹੈਂ[1]। ਇਕਿ ਸਾਹ[2] ਹੈ ਉਹਿ ਧਨ ਕੈ ਬਲਿ ਮਾਤੇ ਹੈ। ਇਕਿ ਜੋਬਨਵੰਤੇ ਹੈ ਓਹੁ ਜੋਬਨ ਕੈ ਬਲਿ ਮਾਤੇ ਹੈ। ਇਕਿ ਰੂਪਵੰਤ ਹੈ ਉਹਿ ਰੂਪ ਕੈ ਮਦਿ ਮਾਤੇ ਹੈ, ਇਕਿ ਪਰਮੇਸੁਰ ਕਉ ਨਿਕਟਿ ਕਰਿ ਜਾਣਤੇ ਹੈ, ਓਹਿ ਪਰਮੇਸੁਰ ਕੈ ਡਰਿ ਰਚਤੇ ਹੈਂ । ਇਕਿ ਪਰਮੇਸੁਰ ਕੰਉ ਨਾਹੀ ਕਰਿ ਬੂਝਤੇ, ਓਹਿ ਨਿਸੰਗ ਪਾਪ ਕਰਤੇ ਹੈ, ਉਨ ਕੀ ਕਵਣ ਗਤਿ ?" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਰਾਜੁ ਮਾਲੁ ਜੋਬਨੁ ਸਭੁ ਛਾਂਵ ॥ ਰਥਿ ਫਿਰੰਦੈ ਦੀਸਹਿ ਥਾਂਵ ॥
ਅਗੈ ਨਾਉ ਨ ਦੇਹ ਨ ਜਾਤਿ[3] ॥ ਓਥੈ ਦਿਹੁ ਐਥੈ ਸਭ ਰਾਤਿ ॥ ੩[4] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਵੈਦ ! ਰਾਜੁ ਜਿ ਹੈ ਸਿ ਏਹੁ ਬਿਰਖ ਕੀ ਛਾਇਆ ਹੈ। ਘੜੀ ਏਵ ਘੜੀ ਓਵ[5]। ਮਾਲੁ ਜਿ ਹੈ ਸਿ ਏਹੁ ਭੀ ਪਛਾਵੇ ਕੀ ਨਿਆਈ ਹੈ । ਘੜੀ ਏਵ ਘੜੀ ਓਵ। ਰੂਪ ਜੋਬਨੁ ਜਿ ਹੈ ਸਿ ਏਹਿ ਭੀ ਪਛਾਵੇ ਕੀ ਨਿਆਈ ਹੈਨਿ । ਘੜੀ ਏਵ ਘੜੀ ਓਵ । ਜਿਉ ਸੂਰਜ ਕਾ ਰਥੁ ਜਿਸੁ ਤਰਫ ਫਿਰਿਆ ਤਿਸ ਤਰਫ ਅਗੈ ਹੋਈ ਛਾਇਆ ਜਾਇ। ਅਗਹੁ ਹੀ ਦੇ ਲੋਕਹੁ ਦੇਖਿਆ ਜਿ ਪ੍ਰਾਤਹੁ ਕਾਲਿ[6] ਈਹਾ ਛਾਇਆ ਥੀਂ, ਇਬ[7] ਊਹਾ ਕਛੁ ਨਾਹੀ ਛਾਇਆ, ਊਹਾ ਤੇ ਗਈ। ਤਿਉ ਰਥ ਕੇ ਫਿਰਣੇ ਸਿਉ[8] ਜਿਓ ਛਾਇਆ ਫਿਰਤੀ ਹੈ ਤਿਉ ਰਾਜੁ ਪਾਟੁ ਧਨੁ ਜੋ ਬਿਲਾਸੁ ਰੂਪੁ ਜੋਬਨ ਅਸਥਿਰੁ ਕੋਈ ਨਾਹੀ, ਸਭਸ ਕਾ ਨਾਸੁ ਹੈ। ਅਸਥਿਰੁ ਏਕੁ ਪਰਮੇਸੁਰ ਹੈ ਜਿਸ ਕੀ ਰਚੀ ਏਹੁ ਰਚਨਾ ਹੈ, ਜਹਾ ਜਾਣਾ ਹੈ ਤਹਾ ਨ ਨਾਮੁ[9] ਬਿਕਾਤਾ[10] ਹੈ, ਨ ਗਾਉ ਬਿਕਾਤਾ ਹੈ, ਨਾ ਜਾਤਿ ਬਿਕਾਤੀ ਹੈ। ਊਹਾ ਕਮਾਣਾਂ ਹੀ ਬਿਕਾਤਾ ਹੈ। ਬੁਰਾ ਕਰੈ ਸਿ ਬੁਰਾ ਪਾਵੈ, ਭਲਾ ਕਰੈ ਸਿ ਭਲਾ ਪਾਵੈ। ਊਹਾ ਜੋ ਹੈ ਸਿ ਦਿਨੁ ਹੈ, ਈਹਾ ਸਿ ਹੈ ਜਿ ਰਾਤ ਹੈ। ਰਾਤਿ ਕਾ ਅਰਥੁ : ਜਿ ਈਹਾ ਕੋਈ ਕਮਾਵਤਾ ਹੈ ਸਿ ਛਪਿ ਕਰਿ ਕਮਾਵਤਾ ਹੈ। ਜਾਣਤਾ ਹੈ ਜਿ ਮੈ ਕਮਾਇਆ ਹੈ ਸਿ ਕੋਈ ਨਾਹੀ ਜਾਣਤਾ। ਪਣੁ ਜਿਤੁ ਜਿਤੁੰ ਦਿਨ ਕਾ ਕੀਆ ਪਰਸਪਰ ਨਜਰ ਆਵਤਾ ਹੈ ਤਿਉ ਏਸ ਕਾ ਕਮਾਣਾ ਊਹਾ ਪਰਸਿਧਿ ਨਜਰਿ ਆਵਤਾ ਹੈ ਪੜਿਆ, ਏਸ ਕਾ ਕਮਾਣਾ[11] ਏਸ ਹੀ ਕੇ ਕਰਮ, ਇਸ ਕਾ ਲੜੁ ਆਇ ਪਕੜਤੇ ਹੈ, ਆਪਣਾ ਕਮਾਣਾ ਪਾਵਤਾ ਹੈ"।

ਬੋਲਹੁ ਭਾਈ ਜੀ ਵਾਹੁਗੁਰੂ ਸਤਿਗੁਰੂ ਸਚਾ। ਤਬ ਉਨਿ ਬੈਦਿ ਕਹਿਆ ਜਿ, "ਏ ਬਾਬਾ ਨਾਨਕ ਜੀ ! ਉਸ ਕੇ ਨਾਮੁ ਹੀ ਕੀ ਤਪਸਿਆ ਕਰਤੇ ਹੈ, ਪਰਮੇਸੁਰ ਕੇ ਨਾਮ ਕਾ ਬੇਦੁ ਪੜਤੇ ਹੈ, ਪਰਮੇਸੁਰ ਕੇ ਨਾਮ ਹੀ ਕਾ ਸਿਮਰਨੁ ਕਰਤੇ ਹੈ, ਪਰਮੇਸੁਰ ਕੇ ਦਰਸਨ ਹੀ ਕਾ ਧਿਆਨੁ ਕਰਤੇ ਹੈ। ਪਰਮੇਸੁਰ ਕਾ ਨਾਮੁ ਹੀ ਲੇਤੇ ਹੈ, ਗਿਆਨ ਧਿਆਨੁ ਸਿਮਰਣੁ ਪਰਮੇਸੁਰ ਹੀ ਕਾ ਕਰਤੇ ਹੈਂ, ਬਿਨਾ ਗੋਬਿਦੁ ਸਿਮਰਣ ਤੇ ਅਵਰੁ ਕਿਛੁ ਨਾਹੀ ਜਾਣਤੇ, ਤਿਨ ਕੀ ਕਵਣ ਗਤਿ ਹੈ ?" ਬੋਲਹੁ ਭਾਈ ਜੀ : ਸ੍ਰੀ ਰਾਮ ਕ੍ਰਿਸਨ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਤਪੁ ਕਾਗਦੁ ਹਰਿ[12] ਨਾਮੁ ਨੀਸਾਨੁ ॥ ਜਿਨ ਕਉ ਲਿਖਿਆ ਏਹੁ ਨਿਧਾਨੁ ॥
ਤੇ[13] ਧਨਵੰਤ ਦਿਸਹਿ ਘਰਿ ਜਾਇ ॥ ਨਾਨਕ ਧੰਨ ਸਿ ਜਨਨੀ ਮਾਇ[14] ॥੪॥੧॥

---

[1]ਮਸਤ ਹੋਏ ਹਨ। [2]ਸੇਠ–ਸ਼ਾਹੂਕਾਰ। [3]ਇਸ ਤੁਕ ਦਾ ਸਹੀ ਪਾਠ ਇਉਂ ਹੈ–"ਦੇਹ ਨ ਨਾਉ, ਨ ਹੋਵੈ ਜਾਤਿ"। [4]ਗੁਰੂ ਗ੍ਰੰਥ ਸਾਹਿਬ ਵਿਚ ਇਹ ਚਲ ਰਹੇ ਸ਼ਬਦ ਦਾ ਦੂਜਾ ਪਦਾ ਹੈ। [5]ਘੜੀ ਵਿਚ ਇਵ (ਇਉਂ ਜਾਂ ਇਸਤਰਾਂ) ਤੇ ਘੜੀ ਵਿਚ ਓਵੇਂ ਜਾਂ ਉਸ ਤਰਾਂ ਭਾਵ ਬਿਰਛ ਦੀ ਛਾਂ ਇਕ ਥਾਂ ਨਹੀਂ ਟਿਕਦੀ ਤਿਵੇਂ ਰਾਜ ਵੀ ਸਦਾ ਇਕ ਦਾ ਨਹੀਂ ਰਹਿੰਦਾ। [6]ਪ੍ਰਾਤਹ ਕਾਲ, ਸਵੇਰੇ। [7]ਅਬ, ਹੁਣ। [8]ਸੰਗ, ਨਾਲ। [9]ਨਾਮਣਾ। [10]ਵਿਕਦਾ ਹੈ, ਭਾਵ ਮੁੱਲ ਪਾਉਂਦਾ ਹੈ ਯਾ ਲਾਹੇਵੰਦਾ ਫਲਦਾਇਕ ਹੁੰਦਾ ਹੈ। [11]ਕੀਤੇ ਕਰਮ। [12]ਸਹੀ ਪਾਠ—'ਤੇਰਾ'। [13]ਸਹੀ ਪਾਠ—'ਸੇ'। [14]ਸਹੀ ਪਾਠ–'ਨਾਨਕ ਜਨਨੀ ਧੰਨੀ ਮਾਇ'।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਨ ਹੋ ਭਾਈ ਵੈਦ ! ਜਿਨਿ ਪਰਮੇਸੁਰ ਕੀ ਤਪਸਿਆ ਕਰੀ ਤਿਸ ਤਪਸਿਆ ਕਾ ਕਾਗਦੁ ਹੋਇਆ, ਜਬ ਤਪਸਿਆ ਸੰਉ ਨਾਮੁ ਸਿਮਰਿਆ ਤਬ ਏਸ ਕੇ ਮਾਥੇ ਨੀਸਾਨੁ ਭੈਆ। ਤਬ ਏਸ ਕੇ ਨਜੀਕਿ ਨਾ ਜਮੁ ਆਵੈ ਨਾ ਦੁਖੁ ਲਾਗੈ, ਏਹੁ ਪਰਵਾਨੁ ਭਇਆ। ਨਾਮ ਸਿਮਰਨ ਕੀ ਤਪਸਿਆ ਕੀਤੀ, ਤਿਸੁ ਸਿਮਰਨਿ ਕੇ ਰੰਗਿ ਜੁ ਰਚੇ ਹੈ, ਬੈਠਤੇ ਤਉ ਨਾਮੁ, ਚਲਤੇ ਤਉ ਨਾਮੁ, ਉਨ ਕੇ ਮਨਿਮੁਖਿ ਨਾਮੁ ਹੈ ਅਰੁ ਸੋਵਤੇ ਨਾਮੁ, ਜਾਗਤੇ ਨਾਮੁ, ਸਾਸਿ ਗਿਰਾਸ ਕੈ ਬਿਖੈ ਨਾਮੁ। ਜਿਸ ਕੇ ਕਰਮਿ ਲਿਖਿਆ ਹੋਇ ਸੋਈ ਏਹੁ ਨਾਮੁ ਲੇਵੈ, ਅਰੁ ਜੋ ਨਾਮੁ ਲੇਤੇ ਹੈ ਸੇ ਬਡੇ ਧਨ ਪਾਤ੍ਰ ਹੈ, ਉਹਿ ਬਡੇ ਸਾਹ ਹੈ। ਉਹਿ ਧੰਨਿ, ਉਨ ਕੇ ਚਰਨ ਧੰਨਿ। ਉਹਿ ਘਰਿ ਜਾਇਕਰਿ ਦੀਸਹਿ ਉਨ ਕੇ ਚਰਨ ਪਰਸੀਅਹਿ। ਜਿਨਹੁ ਪਰਮੇਸੁਰੁ ਸਿਮਰਿਆ ਤੇ ਧੰਨਿ ਹੈ। ਉਨਕਾ ਮਾਤਾ ਪਿਤਾ ਭੀ ਧੰਨਿ ਹੈ, ਜਿਸਕੇ ਉਹਿ ਉਦਰ ਰਹੇ ਹੈ ਅਰੁ ਜਿਨ ਤੇ ਉਹ ਸੰਤਤਿ ਉਪਜੀ ਹੈ। ਉਹਿ ਦੇਸ ਧੰਨਿ ਜਿਸੁ ਦੇਸੁ ਮਹਿ ਉਹਿ ਰਹਹਿ। ਉਹੁ ਨਗਰੁ ਧੰਨਿ ਜਿਸੁ ਨਗਰ ਮਹਿ ਉਹਿ ਰਹਹਿ, ਉਨ ਕਾ ਦਰਸਨੁ ਕੀਜੀਐ। ਜਿਨਹੁ ਪ੍ਰਮੇਸੁਰੁ ਸਿਮਰਿਆ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ। ਵਾਹਗੁਰੂ।

ਤਬ ਉਹ ਬੈਦ ਉਠਿ ਕਰਿ ਗੁਰੂ ਬਾਬੇ ਜੀ ਕੀ ਪੈਰੀ ਪੜਿਆ। ਜਿ, "ਜੀ, ਇਬ ਤੇ ਪੀਛੈ ਹਮ ਭੂਲੈ ਫਿਰਤੇ ਹੈ। ਇਬ ਤੂ ਹਮਾਰਾ ਗੁਰੂ ਹੈ ਹਮ ਤੇਰੇ ਸਿਖ ਹੈ, ਤੂ ਦੈਆ ਕਰਿ ਜਿ ਹਮ ਨਾਮ ਸਿਮਰਿਹਿ"। ਤਬ ਉਹੁ ਵੈਦੁ ਗੁਰੂ ਬਾਬੇ ਨਾਨਕ ਜੀ ਕਾ ਸਿਖੁ ਭੈਆ, ਲਾਗਾ ਗੁਰੂ ਗੁਰੂ ਜਪਣੈ। ਵਾਹੁ ਗੁਰੂ, ਧੰਨੁ ਗੁਰੂ।

### ਸਲੋਕੁ[1]।

ਭਰਮਿ ਭੁਲਾਨੇ ਬਾਵਰੇ, ਬਿਨੁ ਬੂਝੈ ਗੁਰ ਗਿਆਨ ॥
ਜਉ ਪ੍ਰਭੁ ਦੇ ਤਾ ਪਾਈਐ, ਦਾਸ ਨਾਨਕ ਮੂੜ੍ਹ ਅਜਾਨ ॥ ੧ ॥

ਬੋਲਹੁ ਭਾਈ ਜੀ ਵਾਹਿਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮੁ ਸਤਿ, ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੧੬ ॥[2]

## ਅਸਲ ਖੇਤੀ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ। (ਖੇਤੀ ਬਾਰੇ)

ਤਬ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਕੀ ਜਨਮ ਅਸਥਾਨਿ[3] ਗੁਰੂ ਬਾਬੇ ਨਾਨਕ ਜੀ ਕਾ। ਜਦਿ ਪਹਿਲਾਂ ਪ੍ਰੀਤਿ ਉਪਜੀ ਤਬ ਬੈਠਿ ਰਹਿਆ, ਨਾ ਬੋਲੈ ਨਾ ਬਕੈ, ਨਾ ਗਾਵੈ ਸੁਣੈ ਸੁਨਾਵੈ, ਨਾ ਕਿਸੀ ਸੰਉ ਬਾਤ ਕਰੈ, ਨਾ ਘਰਿ ਕੀ ਕਿਰਤਿ ਕੀ ਚਿੰਤਾ ਕਾਈ, ਅਚਿੰਤੁ ਹੀ ਰਹੈ। ਤਬ ਲੋਕੁ ਕਹੈ ਜਿ, "ਏਸ ਕਾ ਕਵਣੁ ਸੁਭਾਉ ਹੈ ਜਿ ਏਹੁ ਚਿੰਤਾ ਕਿਸੀ ਦੀ ਨਾਹੀ ਕਰਦਾ, ਏਹੁ ਤਉ ਬੁਰੇ ਸੁਭਾਇ ਹੈ, ਜਿ ਏਹੁ ਚਿੰਤਾ

---

[1]ਇਹ ਰਚਨਾ ਸੋਢੀ ਮਿਹਰਬਾਨ ਦੀ ਹੈ। [2]ਇਸੇ ਪੁਸਤਕ ਦੀ ਦੂਜੀ ਪ੍ਰਤੀ ਵਿਚ ਇਸ ਸਾਖੀ ਦਾ ਨੰਬਰ ੧੫ਵਾਂ ਹੈ। [3]ਪਹਿਲਾਂ ਇਹ ਲਿਖਿਆ ਹੈ ਕਿ ਗੁਰੂ ਨਾਨਕ ਜੀ ਦਾ ਅਵਤਾਰ ਚਾਹਲਾਂ ਵਾਲੇ ਪਿੰਡ ਹੋਇਆ ਤੇ ਫੇਰ ਆਪਣੀ ਲਿਖਤ ਦੇ ਉਲਟ ਹੀ ਇਥੇ ਗੁਰੂ ਜੀ ਦਾ ਜਨਮ-ਅਸਥਾਨ ਤਲਵੰਡੀ ਰਾਇ ਭੋਏ ਦੀ ਮੰਨਿਆ ਹੈ, ਕਿਉਂਕਿ ਹੋਰ ਕਿਸੇ ਵੀ ਜਨਮ ਸਾਖੀ ਵਿਚ ਇਸ ਤਰ੍ਹਾਂ "ਚਾਹਲਾਂ ਵਾਲਾ" ਜਨਮ-ਸਥਾਨ ਨਹੀਂ ਲਿਖਿਆ। ਇਸੇ ਜਨਮ ਸਾਖੀ ਦੀ ਦੂਸਰੀ ਲੱਭੀ ਪ੍ਰਤੀ ਵਿਚ ਵੀ, ਜੋ ਸਿਖ ਹਿਸਟਰੀ ਰੀਸਰਚ ਡੀਪਾਰਟਮੈਂਟ ਖਾਲਸਾ ਕਾਲਜ ਵਿਚ ਸੁਰੱਖਿਅਤ ਹੈ, ਜਨਮ-ਅਸਥਾਨ ਰਾਇ ਭੋਏ ਦੀ ਤਲਵੰਡੀ ਹੀ ਲਿਖਿਆ ਹੈ।

ਘਰਿ ਕੀ ਛੋਡਿ ਬੈਠਾ ਹੈ, ਏਹੁ ਬਿਗੜਿਆ, ਏਸੁ ਕਉ ਸਮਝਾਵਣਹਾਰਾ ਕੋਈ ਹੋਇ ਤਉ ਭਲੀ ਬਾਤਿ ਹੋਇ; ਬਿਗੜਿ ਜਾਇਗਾ ਏਹੁ" । ਤਬ ਭਲੇ ਭਲੇ ਜਿ ਤਾਏ ਪਿਤੀਏ[1] ਥੇ, ਤਾਏਰੇ ਪਿਤੀਏਰੇ[2] ਭਾਈ ਥੇ, ਉਹਿ ਦਾਦੇ ਕਾਲੂ, ਸਭ ਪਰਵਾਰ ਕੇ ਸ੍ਰੇਸਟਿ ਬਾਬੇ ਨਾਨਕ ਪਾਸਿ ਬੁਲਾਇ ਆਣਿ ਬੈਠਾਏ ਜਿ, "ਭਾਈ ! ਤੁਸੀ ਅਸਾਡੇ ਪਰਵਾਰਿ ਵਿਚਿ ਸ੍ਰੇਸਟ ਹਹੁ, ਅਸੀ ਤਾਂ ਕੂਆਇ ਰਹੇ ਹਹਿ[3], ਨਾ ਅਸਾਡੇ ਨਾਲਿ ਕਾਈ ਬਾਤ ਕਰਦਾ ਹੈ, ਨਾ ਕਾਈ ਰੁਜਗਾਰ ਦੀ ਗਲਿ ਕਰਦਾ ਹੈ । ਪਰ ਤੁਸੀ ਆਇ ਕਰਿ ਨਾਨਕ ਕਉ ਸਮਝਾਇਅਹੁ, ਮਤੁ ਤੁਸਾਡੇ ਕਹਿਐ ਨਾਨਕੁ ਲਗੈ" । ਤਬ ਓਹਿ ਬਡੇ ਸਾਹ ਲੋਕ ਥੇ, ਘਰਿ ਧਨੁ ਪਰ ਬਾਹਰਿ ਭੂਮੀਆਂ[4] ਵਿਚਿ ਜਿ ਵਸਨਿ ਸਿ ਰਾਹਕੀ[5] ਕਿਰਸਾਣੀ ਬਹੁਤੁ ਕਰਨਿ, ਘਰਿ ਘਰਿ ਸਉ ਸਉ ਦੁਇ ਦੁਇ ਸੈ ਵਿਘੇ ਖੇਤ੍ਰੀ ਹੋਇ, ਸਾਂਵਣੀ ਭੀ ਵਾਹਨਿ ਅਤੇ ਹਾੜੀ ਭੀ ਵਾਹਨਿ, ਹਟਿ[6] ਕੋਈ ਨ ਬੈਠੀ[7], ਸਭਨਾ ਖੇਤੀ ਹੀ ਦਾ ਸੁਭਾਉ । ਜੇ ਬੇਪਾਰੁ ਕਰਨਿ ਤਾ ਭੀ ਅੰਨ ਹੀ ਕਾ ਕਰਨਿ । ਤਬ ਗੁਰੂ ਬਾਬੇ ਨਾਨਕ ਪਾਸਿ ਓਹਿ ਬਡੇ ਸਾਹ ਲੋਕ ਸਹ ਪਰਵਾਰ ਕੇ ਸ੍ਰੇਸਟਿ[8] ਸਭਿ ਆਏ । ਤਬ ਗੁਰੂ ਬਾਬਾ ਨਾਨਕੁ ਜੋ ਉਠਿ ਬੈਠਾ ਉਨ੍ਹਾਂ ਆਇਆਂ ਹੋਇਆਂ । ਤਬ ਓਨ੍ਹੀ ਕਹਿਆ ਜਿ, "ਨਾਨਕ ! ਉਠ ਬੈਠੁ ਕਰਿ, ਕਿਛੁ ਬੋਲਿਆ ਚਲਿਆ ਕਰਿ ਜਿ ਲੋਕਾ ਦਾ ਭੀ ਜੀਉ ਸਰਸਾ[9] ਹੋਇ, ਮਾਤਾ ਪਿਤਾ ਦਾ ਭੀ ਮਨੁ ਸਰਸਾ ਹੋਇ ਜਿ ਭਾਈ ਨਾਨਕੁ ਬੋਲਦਾ-ਚਲਦਾ ਹੈ । ਨਾ ਤੂ ਬੋਲਹਿ ਨਾ ਉਠੀ ਬਹਹਿ । ਤੂ ਜਿ ਬੋਲਦਾ ਬਕਦਾ ਨਾਹੀ ਸਿ ਕਿਤੁ ਵਾਸਤੇ ?" ਤਬ ਗੁਰੂ ਬਾਬੇ ਨਾਨਕ ਜੋ ਕਹਿਆ ਜਿ, "ਭਾਈ ਕੰਮ ਬਾਝਹੁ ਨਾਹੀ ਜਿ ਬੋਲਹਿ, ਕੰਮ ਮੁਚੁ[10] ਹੈ, ਅਸੀ ਕਮਾਂਦੇ ਕਮਾਦੇ ਹੁਟਿ ਪਉਦੇ ਹਹੁ[11], ਲੋਕ ਕੂਆਇਆ[12] ਲੋੜਦੇ ਹੈਨਿ, ਥਕਿਆ ਬੋਲਣੁ, ਆਸਗਿ[13] ਨਾਹੀ ਆਵਦਾ" । ਤਾਂ ਓਨੀ ਗੁਰੂ ਬਾਬੇ ਦੀ ਮਾਇ ਨੂੰ ਆਖਿਆ, "ਕਿਉ, ਜਾਂ ਨਾਨਕੁ ਅਠੇ ਪਹਰ ਕੰਮੇ ਹੀ ਵਿਚਿ ਹੋਦਾ ਹੈ, ਤਾਂ ਤੂੰ ਕਿ ਕਰਦੀ ਹੈ ਬੁਲਾਇ ਕਰਿ ? ਜਾਂ ਥਕਿ ਪਉਦਾ ਹੈ ਤਾਂ ਤੂੰ ਕਿ ਆਖਦੀ ਸੁ ਕਿ ਕਰਦੀ ਸੁਬਾਇ ਕਰਿ[14] ?" ਆਖੈ, "ਏ ਪਰਮੇਸੁਰ ਦਿਅਹੁ ਪਿਆਰਿਅਹੁ ! ਏਵੈ ਹੀ ਆਖਦਾ ਹੈ, ਏਹੁ ਮੰਜਿਅਹੁ ਪਇਆ ਉਠਦੋ ਨਾਹੀ; ਕਿਤੈ ਘਰਿ ਬੋਲਦਾ ਹੈ; ਏਹੁ ਨਾਨਕੁ ਨਾਹੀ, ਕੋਈ ਹੋਰੋ ਬੋਲਦਾ ਹੈ" । ਤਬ ਉਨ੍ਹੀ ਕਹਿਆ ਜਿ, "ਅਸਾਡਾ ਕੰਮੁ ਬਚਾ ! ਏਹੁ ਖੇਤ੍ਰੀ ਹੀ ਦਾ ਹੈ, ਜਿ ਕੋਈ ਭੁਇ ਸਵਾਰੇ, ਕੋਈ ਪਾਣੀ ਦੀ ਕਸੀ ਵਖੀ ਸਵਾਰੈ; ਕੋਈ ਬਲਦਾ ਦੀ ਸਾਰੁ ਕਰੇ; ਕੋਈ ਹਾਲੀ ਹੋਇ ਹਲੁ ਵਾਹੇ; ਕੋਈ ਪਿਛਹੁ ਲਿਜਾਇ ਬੀਉ ਦੇ ਵਖਤਿ ਸਿਰਿ ਜਿ ਭਲਾ; ਜਿ ਹਾਲੀ ਬੀਅ ਨੋ ਤਜੇ ਤਾਂ ਅਕੈ ਕੁਵਤ੍ਰਿ[15] ਹੋਇ ਜਾਇ ਅਕੈ ਭੁਇ ਥੋੜੀ ਵਹੈ, ਜੇ ਕੋਈ ਪਿਛਹੁ ਬੀਉ ਲੈ ਜਾਇ, ਤਿਚਰੁ ਹਾਲੀ ਵਤ੍ਰ ਸਿਰਿ ਵਧੇਰੇ ਜਿਮੀ ਵਾਹੇ, ਬੀਉ ਰਲਾਏ ਲੈ; ਪੈ ਦਰ ਦੇ ਬਾਹਰ ਦੇ ਹਾਲੀ, ਖਸਮ ਨੀਗਰ-ਬਕਰ[16], ਰੰਨਾਂ, ਕੰਵਾ[17] ਸਭਿ ਰਲਿ ਕਮਾਂਦੇ ਹੈਨਿ ਖੇਤ੍ਰੀ ਨੂ, ਤਾਂ ਜਾਇ ਕਰਿ ਬੋਹਲਿ ਬਹੀਦਾ ਹੈ, ਸੁਖਾਲਿਆ ਵਖਤਿ ਸਭਿ ਕਟੀਦੇ ਹੈਨਿ, ਦੀਬਾਨੁ ਦਾ ਹਾਸਲੁ ਭੀ ਲਾਹਦੇ ਹੈਨਿ, ਤੂੰ ਜੁਆਨੁ ਪੁਤੁ, ਜਾਂ ਤੂੰ ਬਹਿ ਰਹਹਿ ਤਾ ਖੇਤੀ ਕਿਥਹੁ ਜੰਮੈ ? ਖੇਤੀ ਖਸਮਾਂ ਸੇਤੀ" । ਕਹੈ, "ਭਾਈ ਜੀ ! ਮੈ ਏਸੇ ਖੇਤੀ ਹੀ ਵਿਚਿ ਦਿਨੁ ਰਾਤਿ ਖਲੇ ਹੀ ਵਿਹਾਵਦੀ ਹੈ[18] । ਏਹ ਖੇਤੀ ਦੀ ਪਾਲ ਹੰਉ ਕਰਦਾ ਹਾਂ ਜੀ" । ਕਹੈ, ਜੀ, "ਐਥੈ ਅਸਾਡੀ ਵਾਹੀ ਵਿਚਿ ਤੂ ਕਦੇ ਨਾਹੀ ਖੜਾ ਹੋਦਾ ਡਿਠਾ ਅਸਾਂ । ਕਾਈ ਹੋਰ ਥੈ ਤੈ ਖੇਤੀ ਕੀਤੀ ਹੋਵੇਗੀ, ਸਾ ਓਹੁ ਖੇਤੀ ਅਸਾਨੋ ਭੀ ਦਸਿ ਜਿ ਅਸੀ ਹੂ ਅਡ[19] ਤੁਧਿ ਵਾਹੀ ਹੈ ?" ਤਬ ਆਪਣੀ ਖੇਤੀ ਗੁਰੂ ਬਾਬਾ ਨਾਨਕ ਲਗਾ ਦਸਣੇ:-

---

[1]ਚਾਚੇ । [2]ਚਚੇਰੇ । [3]ਬੁਲਾਇ ਰਹੇ ਹਾਂ । [4]ਜ਼ਿਮੀਂਦਾਰਾਂ । [5]ਖੇਤ ਵਾਹੁਣ ਦਾ ਕੰਮ । [6]ਹੱਟੀ ਵਿਚ । [7]ਬੈਠੇ । [8]ਸੇਠ, ਧਨੀ । [9]ਆਨੰਦ, ਖੁਸ਼ । [10]ਬਹੁਤਾ । [11]ਥੱਕ ਪੈਂਦੇ ਹਾਂ । [12]ਬੁਲਾਇਆ । [13]ਤਾਕਤ, ਸ਼ਕਤੀ, ਬਲ । [14]ਸੁਵਾ ਕੇ, ਸੁਲਾ ਕੇ । [15]ਵੱਤਰ ਟਲ ਜਾਵੇ । [16]ਮੁੰਡੇ-ਕੁੜੀਆਂ, ਬਕਰ ਸ਼ਬਦ ਏਥੇ ਅਰਬੀ ਦੇ 'ਬਿਕਰ' ਦਾ ਅਪਭ੍ਰੰਸ਼ ਹੋ ਕੇ ਲਾਇਆ ਹੈ, ਜਿਸ ਦਾ ਅਰਥ ਹੈ ਕੰਵਾਰਾ ਮੁੰਡਾ ਜਾਂ ਕੁੜੀ । [17]ਜ਼ਨਾਨੀਆਂ ਤੋਂ ਕੰਨਜਾਂ, (ਕੁੜੀਆਂ), ਕੰਵਕਾਂ । [18]ਖੜੋਤਿਆਂ ਹੀ ਬੀਤਦੀ ਹੈ । [19]ਸਾਥੋਂ ਵੱਖਰੀ ।

## ਸਲੋਕੁ[1] ॥

ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥
ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ ਵਖਤ ਸੰਜੋਗੁ ॥
ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ ॥
ਨਾਨਕ ਨਦਰੀ ਕਰਮੁ ਹੋਇ ਤਾਂ ਵੰਞਨਿ ਸਗਲੇ ਰੋਗ[2] ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਣਿ ਹੋ ਬਾਬਾ ਜੀ ! ਮੈ ਥਾਵਹੁ ਪਰਮੇਸੁਰੁ ਏਹੁ ਖੇਤੀ ਕਰਾਇਦਾ ਹੈ। ਏਹੁ ਜਿ ਭਉ ਪਰਮੇਸੁਰ ਕਾ ਮੇਰੇ ਅੰਦਰਿ ਪੜਿਆ ਹੈ ਸਿ ਏਹਾ ਮੈ ਭੁਇ ਲੀਤੀ ਹੈ, ਅਰੁ ਜੋ ਸਚੁ ਮੈ ਪਕੜਿਆ ਹੈ ਸਿ ਏਹੁ ਏਸੁ ਧਰਤੀ ਨੋ ਪਾਣੀ ਦੇਦਾ ਹਾਂ। ਅਰੁ ਅੰਦਰਿ ਸਤੁ ਤੈ ਸੰਤੋਖੁ ਜੋ ਪਕੜੇ ਹੈਨਿ ਏਹਿ ਦੁਇ ਮੇਰੇ ਬਲਦ ਹੈਨਿ। ਅਤੈ ਮੇਰੇ ਅੰਦਰਿ ਗਰੀਬੀ ਜਿ ਆਈ ਹੈ ਸਿ ਏਹੁ ਮੇਰਾ ਹਲੁ ਹੈ। ਚਿਤੁ ਜੋ ਚੇਤੰਨੁ ਹੋਆ ਹੈ ਸਿ ਏਹੋ ਮੇਰਾ ਹਾਲੀ ਹੈ। ਚੇਤਾ ਕਰਿ ਕਰਿ ਮਨ ਨੂੰ ਉਸ ਵਖਤਿ ਉਪਰਿ ਲਿਜਾਇ ਖੜਾ ਕਰਦਾ ਹਾਂ ਜਿਤੁ ਵਖਤਿ ਹੁਕਮੁ ਪਰਮੇਸੁਰ ਦਾ ਹੈ ਉਤ ਵਖਤਿ ਚੇਤੰਨੁ ਹੋਇ ਆਇਆ ਤਾਂ ਏਸੁ ਜਿਮੀ ਨੂੰ ਵੜ੍ਹ ਲਗੀ, ਜੋ ਓਹੁ ਸੰਜੋਗ ਬਣਾਏ ਪਰਮੇਸੁਰੁ ਖੁਆਇ[3] ਨ ਮਾਰੀ ਉਸੁ ਵਖਤ ਤੇ। ਉਸੁ ਵੜ੍ਹ ਆਈ ਜਿਮੀ ਵਿਚਿ ਬੀਜਿਆ ਏਹੁ ਨਾਉ ਪਰਮੇਸੁਰ ਕਾ ਜਿ ਹੈ। ਸਿ ਏਹੁ ਮੈ ਏਸੁ ਖੇਤੀ ਵਿਚ ਬੀਜੁ ਦਿਤਾ ਹੈ, ਜੇ ਓਸੁ ਪਰਮੇਸੁਰ ਭਾਵੈ ਤਾ ਬਖਸੀਸ ਕਰੈ: ਆਪਣਾ ਕਰਮੁ ਕਰੈ, ਮਿਹਰ ਕੀ ਨਜਰਿ ਝਾਕੈ ਤਾਂ ਏਹੋ ਮੈ ਬੋਹਲੁ ਜਮਾਇਆ, ਕੋਠੇ ਪਾਇਆ। ਬਾਬਾ ਜੀ ! ਏਹੁ ਖੇਤੀ ਮੈ ਰਚੀ ਹੈ ਅਰੁ ਜਮਾਵਣ ਵਾਲਾ ਆਪਿ ਹੈ। ਅਤੈ ਹੋਰੁ ਜਿ ਦੁਨੀਆਂ ਕੀ ਖੇਤੀ ਹੈ, ਮਾਲੁ ਧੰਨੁ ਤੁਸੀ ਆਖਦੇ ਹਹੁ, ਸੁ ਸਭੁ ਝੂਠੁ ਹੈ, ਮੇਰੇ ਕੰਮਿ ਨਾਹੀ। ਸੈਸਾਰੁ ਸਭੁ ਕਹਦਾ ਹੈ ਜਿ ਏਸ ਦਾ ਕਿਹੁ ਹਾਂਲੁ ਨਾਹੀ, ਏਹੁ ਵਿਜੋਗਿਆ ਜੇਹਾ ਹੈ, ਜੇ ਉਸੁ ਸਾਹਿਬ ਭਾਵਗੁ[4] ਤਾ ਸਭੇ ਵਿਜੋਗਿ ਦੂਰਿ ਕਰਗੁ[5], ਮੇਰੀ ਗਲਿ ਉਸੇ ਸਾਹਿਬ ਉਪਰਿ ਹੈ; ਏਹਾ ਮੇਰੀ ਖੇਤੀ; ਹੋਰੁ ਖੇਤੀ ਮੈ ਤੇ ਹੋਵਣ ਰਹੀ ਹੈ"। ਤਬ ਓਇ ਉਠਿ ਸਭ ਪੈਰੀ ਪਏ ਜਿ, "ਤੁਧੁ ਸਾ[6] ਖੇਤੀ ਕੀਤੀ ਹੈ ਜਿਤੁ ਅਸਾਂ ਸਭਨਾਂ ਦਾ ਉਧਾਰੁ ਹੋਆ"। ਬੋਲਹੁ ਭਾਈ ਜੀ ਵਾਹੁ ਗੁਰੂ, ਧੰਨੁ ਗੁਰੂ, ਸਤਿ ਗੁਰੂ।

## ਸਲੋਕੁ[7] ।

ਖੇਤੀ ਕਰਹਿ ਹਰਿ ਨਾਮ ਕੀ, ਸਫਲੁ ਧਰਤੀ ਹੋਇ ॥
ਤੋਟਿ ਨ ਕਬਹੂ ਆਵਈ, ਲਾਗੂ ਹੋਇ ਨ ਕੋਇ।
ਨਾਨਕ ਦਾਸ ਏਹੁ ਖੇਤੀ ਕਰੀ, ਅਉਰੁ ਕਾਂਮ ਨ ਮੁਝ ਤੇ ਹੋਇ ॥ ੧ ॥

ਬੋਲਹੁ ਭਾਈ ਜੀ ਵਾਹੁ ਗੁਰੂ, ਧੰਨ ਗੁਰੂ, ਸਤਿ ਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੭ ॥

---

[1]ਰਾਮਕਲੀ ਵਾਰ ਵਿਚ ੧੭ਵੀਂ ਪਉੜੀ ਦਾ ਇਹ ਮ: ੧ ਦਾ ਸਲੋਕ ਹੈ।

[2]ਤੁਕ ਦਾ ਸਹੀ ਪਾਠ ਹੈ:– "ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥

[3]ਗਵਾਇ। [4]ਭਾਵੇਗਾ। [5]ਕਰੇਗਾ। [6]ਸੋ। ਉਹੋ। [7]ਇਹ ਰਚਨਾ ਸੋਢੀ ਮਿਹਰਬਾਨ ਦੀ ਹੈ।

# ਪਰਵਾਰ ਨੂੰ ਉਪਦੇਸ਼

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਰਿਵਾਰ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਇ ਦੀ ਜਬ ਬਲਿਪਣੁ[1] ਮਹਿ ਮਾਤਾ ਪਿਤਾ ਕੇ ਘਰਿ ਥਾ, ੨੨ ਬਾਈਹਾ[2] ਵਿਚਿ ਥਾ, ਤਬ ਪਰਮੇਸੁਰ ਕੇ ਨਾਮ ਕੀ ਡੋਰੀ ਲਾਗੀ, ਤਬ ਚੁਪਾਤਾ ਹੀ ਹੋਇ ਗਇਆ,ਤਬ ਗੁਰੂ ਬਾਬੇ ਨਾਨਕ ਜੀ ਕੇ ਜਿ ਕੁਟੰਬ ਕੇ ਜਿ ਮਨੁਖ ਥੇ:ਮਾਤਾ ਪਿਤਾ ਭਾਈ ਭਤੀਜੇ ਸਭਿ ਮਿਲਿ ਆਏ ਗੁਰੂ ਬਾਬੇ ਨਾਨਕ ਜੀ ਪਾਸਿ । ਤਬ ਸਭਨਹੁ ਮਿਲਿ ਕਰਿ ਕਹਿਆ ਜਿ, "ਏ ਨਾਨਕ ਜੀ ! ਤੇਰਾ ਮਨੁ ਗੀਤ ਉਪਰਿ ਹੋਤਾ ਤੂੰ ਗਾਵਦੋਹਿ, ਹੁਣਿ ਤੂੰ ਗਾਵਣੈ ਤੇ ਭੀ ਰਹਿ ਗਇਆ, ਸਦਾ ਸਰਬਦਾ ਤੂੰ ਹਸਦੋਹਿ, ਹੁਣਿ ਤੂੰ ਹਸਣੈ ਤੇ ਭੀ ਰਹਿਆ । ਭਲੀਆਂ ਭਲੀਆਂ ਚੰਚਲਾਈ ਕੀਆਂ ਬਾਤਾ ਕਰਦਹੁ, ਉਨ੍ਹਾ ਥੀ ਭੀ ਰਹਿ ਗਇਉਹਿ । ਅਨੇਕ ਤੂ ਰਸ ਭੋਗ ਕਰਦਹੁ, ਹਰਖਮਾਨ[3] ਹੋਇ ਕਰਿ ਅਨੇਕ ਫੁਰਮਾਇਸੀ ਕਰਦੋ ਹਿ, ਹੁਣਿ ਆਖਣ ਤੇ ਭੀ ਰਹਿ ਗਇਓਹਿ । ਭਲੇ ਭਲੇ ਤੂ ਜੋੜੇ ਪੈਨ੍ਹਦੋਹਿ, ਉਨਾ ਤੇ ਪੈਨ੍ਹਣੈ ਖਾਣੇ ਤੇ ਤੂ ਭੀ ਰਹਿ ਗਇਓਹਿ । ਏਹੁ ਕਿਆ ਹੋਆ ਨਾਨਕ ਜੀ ! ਤੇਰਾ ਜੀਉ ਕਿਥੈ ਜਾਇ ਪਇਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਪਰਭਾਤੀ ਰਾਗ ਮਹਿ ਬਾਨੀ ਬੋਲੀ ਜਿ:—

ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸਿ ਕਾਈ ॥
ਪੈਨ੍ਹਣੁ ਖਾਣਾ ਚੀਤਿ ਨ ਪਾਈ ॥ ਸਾਚੁ ਸਹਜੁ ਸੁਖੁ ਨਾਮਿ ਵਸਾਈ ॥ ੧ ॥
ਕਿਆ ਜਾਨਾਂ ਕਿਆ ਕਰੈ ਕਰਾਵੈ ॥ ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਤੁਸੀ ਸਭੁ ਕੁਟੰਬੁ ਆਇ ਖੜੇ ਹੋਏ ਹੰਉ । ਹੰਉ ਭੀ ਓਹੋ ਨਾਨਕ ਹਾਂ, ਜਿ ਅਗੈ ਸੀ, ਹੁਣਿ ਕਿਛੁ ਹੋਰੁ ਨਾਹੀ ਹੋਇ ਗੈਆ । ਪਣੁ ਜਿ ਕਾਈ ਕੁਦਰਤਿ ਪਰਮੇਸੁਰ ਕੀ ਹੈ, ਨ ਗੀਤ ਉਪਰਿ ਮਨੁ ਹੈ, ਨਾ ਹਰਖ ਕੀ ਚਤੁਰਾਈ ਉਪਰਿ ਮਨੁ ਹੈ, ਨਾ ਕੋਈ ਰਸੁ ਰੰਗੁ ਭਾਵਤਾ ਹੈ, ਨਾ ਕਿਸੈ ਗਲ ਦੀ ਕਿਸੈ ਨੂ ਫੁਰਮਾਇਸਿ ਕੀਤੀ ਕਾਈ ਭਾਵਦੀ ਹੈ । ਏਹੁ ਪੈਨਣੁ ਅਰੁ ਜਿ ਖਾਣੁ ਹੈਨਿ ਸਿ ਏਨਾ ਉਪਰਹੁ ਰਿਤ ਲਹਿ ਗਇਆ ਹੈ । ਏਹੁ ਹੰਉਸ[4] ਨਾਹੀ ਜਿ ਕਿਛੁ ਖਾਜੇ ਕਿ ਪੈਝੈ[5] । ਅਠੇ ਪਹਰ ਮੇਰੇ ਮਨ ਵਿਚਿ ਏਹੁ ਵਸਤੁ ਰਹਤੀ ਹੈ ਜਿ ਸਚ ਹੀ ਕਾ ਸਹਜੁ ਮੇਰੇ ਮਨ ਮਹਿ ਹੈ । ਹੰਉ ਜਾਣਦਾ ਹਾਂ ਜਿ ਏਸੁ ਸਚ ਕੇ ਸਹਜ ਸਮਾਨਿ ਹੋਰੁ ਸੁਖੁ ਕੋਈ ਨਾਹੀ । ਅਠੇ ਪਹਰ ਮੇਰਾ ਮਨੁ ਨਾਮ ਹੀ ਮਹਿ ਵਸਿਆ ਹੈ, ਜਿ ਏਵ ਹੰਉ ਜਾਣਤਾ ਨਾਹੀ, ਜਿ ਪਰਮੇਸੁਰੁ ਮੇਰੇ ਸਿਰਿ ਕਿਆ ਕਰੇਗਾ । ਪਣੁ ਮੈ ਪਰਮੇਸੁਰ ਬਿਨਾ ਹੋਰੁ ਮਨ ਕੈ ਬਿਖੈ ਕਿਛੁ ਨਾਹੀ ਸੁਹਾਤਾ" ।

ਤਬ ਉਨਹੁ ਪਰਵਾਰਿ ਕਿਅਹੁ[6] ਲੋਕਹੁ ਕਹਿਆ ਜਿ, "ਏ ਨਾਨਕ ਜੀ ! ਜਿ ਕੋਈ ਰਾਮੁ ਨਾਮੁ ਲੇਤਾ ਹੈ ਸਿ ਚੋਜੁ ਤਮਾਸਾ ਅਨੰਦੁ ਬਿਨੋਦੁ[7] ਨਾਹੀ ਕਰਤਾ ? ਗਾਵਦਾ ਬੋਲਦਾ ਕੋਈ ਨਾਹੀ ? ਕੰਮੁ ਕਿਰਤਿ ਕੋਈ ਨਾਹੀ ਕਰਤਾ ? ਜਿਨ ਕੈ ਹਿਰਦੈ ਪਰਮੇਸੁਰੁ ਹੈ ਸੋ ਸੰਸਾਰ ਸਾਥਿ ਨਾਹੀ ਬੋਲਤੇ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:-

ਚੋਜ ਬਿਨੋਦ ਸਦਾ ਅਨੰਦਾ ॥ ਸਤਿ ਸਤਿ ਭਾਉ ਸਦਾ ਗੋਬਿੰਦਾ ॥
ਕੀਰਤਿ ਕਰਮ ਕਾਰਣੁ ਜਸੁ ਸੰਦਾ ॥ ਅੰਤਰਿ ਰਵਤਾ ਰਾਜ ਰਵੰਦਾ[8] ॥ ੨ ॥

---

[1]ਬਾਲਪਨ । [2]ਬਾਈ ਵਰ੍ਹਿਆਂ ਦੀ ਉਮਰ ਵਿਚ । [3]ਖੁਸ਼, ਪ੍ਰਸੰਨ । [4]ਹਵਸ । ਚਾਹ । ਲਾਲਚ । [5]ਪਹਿਨਾਂ । [6]ਦਿਆਂ । [7]ਖੁਸੀ । [8]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਅਸਲ ਪਾਠ ਇਨ੍ਹਾਂ ਤੁਕਾਂ ਦਾ ਇਸ ਪ੍ਰਕਾਰ ਹੈ:-

ਜੋਗ ਬਿਨੋਦ ਸ੍ਵਾਦ ਆਨੰਦਾ ॥ ਮਤਿ ਸਤ ਭਾਇ ਭਗਤਿ ਗੋਬਿੰਦਾ ॥
ਕੀਰਤਿ ਕਰਮ ਕਾਰ ਨਿਜ ਸੰਦਾ ॥ ਅੰਤਰਿ ਰਵਤੌ ਰਾਜ ਰਵਿੰਦਾ ॥ ੨ ॥

[ਪ੍ਰਭਾਤੀ ਮਹਲਾ ੧–੧੪

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭਾਈ ਰਾਮ ਜਨਹੁ ! ਜੇ ਕੋਈ ਪਰਮੇਸੁਰ ਕਾ ਲੋਕ ਹੈ ਸਿ ਉਸ ਹੀ ਕਉ ਸਹਜੁ ਹੈ। ਉਹੀ ਚੋਜ ਅਨੰਦ ਕਰਤਾ ਹੈ । ਪਣੁ ਸੈਸਾਰ ਕੀ ਮਤਿ ਕਰਿ, ਨਾ ਸੈਸਾਰ ਕੇ ਸਹਲੰਗਿ[1] ਓਹੁ ਨਾਹੀ ਜਿ ਅਨੰਦ ਮੰਗਲ ਕਰਤਾ ਹੈ, ਸਦਾ ਸਹਜ ਮਹਿ ਰਹਤਾ ਹੈ ਸਿ ਸਤਿਗੁਰ ਕੀ ਮਤਿ ਕਰਿ ਕਰਿ ਓਹੁ ਦੁਖੁ ਨਾਹੀ ਪਾਵਤਾ, ਖੁਸੀ ਹੋਤਾ ਹੈ। ਜਿਉ ਜਿਉ ਗੁਰੂ ਕੀ ਮਤਿ ਕੀ ਸੁਰਤਿ ਆਵਦੀ ਹੈ ਤਿਉ ਤਿਉ ਮੈ ਖਰਾ ਖੁਸੀ ਹੋਤਾ ਹੰਉ ਅਰੁ ਅੰਤਰਿ ਆਤਮੈ ਜਿ ਉਸ ਕੈ ਭਉ ਬਸਤਾ ਹੈ, ਸਿ ਉਸੁ ਸਾਧ ਸੰਗਤਿ ਕੈ ਭਾਇ ਕਰਿ ਕਰਿ, ਗੁਰੂ ਪਰਮੇਸੁਰ ਕੇ ਭਾਇ ਕਰਿ ਕਰਿ ਖੁਸੀ ਹੋਤਾ ਹਉ। ਅਰੁ ਕਰਮ ਕਰਤੂਤਿ ਟਹਲ ਕਿਆ ਕਰਤਾ ਹੈ ? ਗੋਬਿੰਦ ਲੋਕੁ ਉਸ ਕੀ ਏਹੁ ਟਹਲ, ਏਹੁ ਕੰਮੁ ਜਿ ਪਰਮੇਸੁਰ ਹੀ ਕੀ ਕਿਰਤਿ ਕਰਣੀ, ਪਰਮੇਸੁਰ ਕਾ ਜਸੁ ਗਾਵਣਾ, ਏਹੁ ਟਹਲ ਉਨ ਕੀ ਧੰਧਾ। ਭਾਈ ਜੀ ! ਜਿਨ੍ਹਾ ਪਰਮੇਸੁਰ ਸਿਉ ਬਣਿ ਆਵਤੀ ਹੈ ਤੇ ਏਸੁ ਸਹਜ ਮਹਿ ਖੇਲਤੇ ਹੈ"। ਤਬ ਓਹਿ ਪਰਵਾਰ ਕੇ ਲੋਕ ਮਨ ਮਹਿ ਹੈਰਾਨੁ ਹੋਇ ਰਹੇ, "ਏਹੁ ਤਉ ਘਰ ਹੀ ਮਾਹਿ ਹੋਤਾ ਹੈ ਬਾਲਕ ਸਰੂਪ, ਪਣੁ ਏਤਾ ਗਿਆਨੁ ਏਸੁ ਕਉ ਏਹੁ ਸੋਝੀ ਪਰਮੇਸੁਰ ਕਹਾਂ ਤੇ ਦੀਨੀ ਹੈ !" ਤਬ ਉਨਹੁ ਲੋਕਹੁ ਕਹਿਆ ਜਿ, "ਏ ਨਾਨਕ ਜੀ ! ਦਿਖਾ ਅਠੇ ਪਹਰ ਉਤੇ ਧਿਆਨਿ ਹੀ ਹੋਵਣਾ ਕਿ ਇਕਸ ਸਮੇ ਕਦੇ ਪਰਮੇਸੁਰੁ ਗਾਵਣਾ ਕਿ ਇਕਸੁ ਸਮਉ ਕਦੰਚਿ[2] ਸੈਸਾਰ ਕੀ ਟਹਲ ਭੀ ਕਰਣੀ, ਬਿਨਾ ਕਰਤੂਤੀ[3] ਬਿਉਹਾਰੁ ਚਲਤਾ ਨਾਹੀ । ਬੈਠਿ ਰਹਿਆ ਨਾ[4], ਜਿਉ ਸੈਸਾਰੁ ਭੀ ਰਹੈ ਅਰੁ ਭਗਤਿ ਭੀ ਹੋਵੈ ਤਿਉ ਹੀ ਕਰੀਐ"। "ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰਧਾਰੀ ॥ ਦੀਨਾ ਨਾਥੁ ਪੀਉ ਬਨਵਾਰੀ ॥
ਅਨਦਿਨੁ ਨਾਮੁ ਦਾਨੁ ਬ੍ਰਤ ਕਾਰੀ ॥ ਤ੍ਰਿਪਤਿ ਤਰੰਗ ਤਤੁ ਬੀਚਾਰੀ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਜੀ ! ਜੇ ਤਉ ਬਬੀਹੇ ਕਉ ਕਹੀਐ ਜਿ ਤੂੰ ਇਬ[5] ਨਾ ਬੋਲੁ, ਘੜੀ ਪਹਰੁ ਦੁਹੁ ਪਹਰਾ ਤੀਕੁ ਨਾ ਬੋਲੁ। ਤਬ ਉਹੁ ਕਿਸੀ ਕੇ ਕਹਿਐ ਬਬੀਹਾ ਬੋਲਣੇ ਤੇ ਰਹਤਾ ਹੈ ?" ਕਹੈ, "ਜੀ, ਨਾਹੀ ਰਹਤਾ"। "ਤਉ ਜੀ ਜਿ ਗੋਬਿੰਦ ਲੋਕ ਹੈਂ, ਜਿਨ ਕਉ ਪਰਮੇਸੁਰ ਕੀ ਪਿਆਸਾ ਹੈ, ਸਿ ਕਿਉ ਕਰਿ ਚੁਪ ਕਰਿ ਰਹਹਿ ? ਉਹੁ ਤਉ ਪ੍ਰੀਉ ਪ੍ਰੀਉ ਕੀਆ ਚਾਹੈ। ਜਿਸ ਕੈ ਪ੍ਰੀਅ ਕੀ ਪ੍ਰੀਤਿ ਹੈ, ਉਹੁ ਤਉ ਪ੍ਰਾਨ ਨਾਥ ਦੀਨ ਬੰਧਵ ਬਨਵਾਰੀ ਰਾਮ ਕ੍ਰਿਸਨ ਕੇ ਰੰਗ ਰਸੁ ਕਾ ਬੀਚਾਰੁ ਕਰਹਿ । ਇਸੁ ਤਰੰਗ ਮਹਿ ਆਵਹਿ। ਤਬ ਹੀ ਏਹੁ ਬਾਤ ਬਣਿ ਆਵੈ। ਜਦਿ ਓਹਿ ਦਿਨੁ ਰਾਤਿ ਸਿਮਰਤੇ ਰਹਹਿ"। ਬੋਲਹੁ ਭਾਈ ਜੀ ਵਾਹੁਗੁਰੂ।

ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਜੀ, ਬਲਿਹਾਰਿ ਜਾ, ਤੁਮ ਕਉ ਪਰਮੇਸੁਰ ਆਪਣਾ ਨਾਮੁ ਦੀਆ ਹੈ। ਤੁਹੀ ਸਿਮਰਹਿ ਹੋਰਸ ਕਉ ਐਸੀ ਸਕਤ ਨਾਹੀ, ਜਿ ਅਠੇ ਪਹਰ ਉਸੇ ਹੀ ਕਉ ਸਿਮਰਹਿ। ਤੈਨੋ ਏਹੁ ਜੋਰੁ ਹੈ ਤੂਹੈ ਹੀ ਸਿਮਰਹਿ। ਅਸੀ ਜੇ ਪਰਮੇਸੁਰ ਕੀ ਸੇਵਾ ਸਭੇ ਲਗਹਿ ਤਾ ਸੈਸਾਰ ਦੀ ਕਿਰਤਿ ਕਿਉ ਕਰਿ ਚਲੈ, ਕਿਛੁ ਗ੍ਰਿਸਤ ਦੀ ਟਹਲ ਭੀ ਕੀਤੀ ਚਾਹੀਐ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਅਕਥੌ ਕਥਉ ਕਿਆ ਮੈ ਜੋਰੁ ॥ ਭਗਤਿ ਕਰੀ ਹਠਿ ਉਪਜੈ ਸੋਰੁ[6] ॥
ਅੰਤਰਿ ਵਸੈ ਚੂਕੈ ਮੈ ਮੋਰ[7] ॥ ਕਿਸੁ ਸੇਵੀ ਦੂਜਾ ਨਹੀ ਹੋਰੁ ॥ ੪ ॥

---

[1]ਸੰਬੰਧਿਤ, ਜੁੜਿਆ ਹੋਇਆ। [2]ਕਦੇ। [3]ਕਰਤੂਤ, ਕੰਮ ਕਾਰ। [4](ਐਵੇਂ) ਬੈਠੇ ਨਾ ਜੇ ਰਹੋ। [5]ਅਬ, ਹੁਣ। [6]ਸਹੀ ਪਾਠ ਹੈ—'ਭਗਤਿ ਕਰੀ ਕਰਾਇਹਿ ਮੋਰ। [7]'ਮੈਂ'—ਮੇਰੀ' ਅਰਥਾਤ—ਮਮਤਾ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਜੀ ! ਓਹੁ ਜਿ ਅਕਥੁ, ਕਥਉ ਸਿ ਇਤਨਾ ਮੇਰੈ ਤਾਈ ਜੋਰੁ ਕਹਾ ਹੈ ? ਉਹੁ ਅਕਥੁ ਪਰਮੇਸੁਰੁ । ਅਕਥੁ ਕਿਸ ਕੰਉ ਕਹੀਐ ? ਜੇ ਕਥਿਆ ਨ ਜਾਈ। ਸੇ ਬ੍ਰਹਮੇ ਤੇ ਲੈ ਕਰਿ ਉਹੁ ਪਰਮੇਸੁਰ ਕਿਨੇਹੀ[1] ਕਥਿ ਨ ਸਕਿਆ । ਹੰਉ ਜੇ ਕਥਾ ਸਿ ਕਿਆ ਕਥਾ ? ਏਹੁ ਸਕਤ ਮੁਝ ਕਉ ਨਾਹੀ । ਅਰੁ ਜੇ ਹਠੁ ਮੰਡੀ[2] ਭਗਤਿ ਕਰਉ[3] ਅਰੁ ਜੇ ਅੰਤਰਿ ਪ੍ਰੀਤਿ ਨ ਉਪਜੈ ਤਬ ਉਹ ਝਗੜਾ ਪੜੈ, ਥਾਂਇ ਨ ਪੜਈ[4], ਉਹੁ ਝਗੜਾ ਹੋਇ, ਭਗਤਿ ਨਾ ਹੋਇ। ਪਣੁ ਜੇ ਪਰਮੇਸੁਰੁ ਅੰਤਰਿ ਵਸੈ, ਉਸ ਕਾ ਪ੍ਰੇਮੁ ਉਪਜੈ, ਪ੍ਰੇਮ ਸਿਉ ਭਗਤਿ ਕੀਜੀਐ, ਤਉ ਏਸੁ ਕੰਉ ਹੰਉਮੈ ਨਾਹੀ ਮਨਿ ਬਸਤੀ ਅਰੁ ਹਠੁ ਬੰਧਿ ਕਰਿ ਕਾਈ ਬਸਤੁ ਕਰਤਾ ਹੈ ਤਉ ਮੈ ਏਹੁ ਬਾਤ ਕੀਤੀ। ਤਿਸੁ ਹੰਉਮੈ ਕਹਣੈ ਸਾਥਿ ਝਗੜਾ ਹੋਆ। ਭਗਤਿ ਕੀਰਤਨੁ ਨਾ ਹੂਆ। ਪਣੁ ਜਬ ਪ੍ਰੀਤਿ ਹੋਤੀ ਹੈ ਤਬ ਏਸ ਕੀ ਹੰਉਮੈ ਮਿਟਿ ਜਾਤੀ ਹੈ। ਅਰੁ ਜਿਸ ਕੈ ਮਨਿ ਦੂਜਾ ਹੋਇ ਸਿ ਦੂਜਾ ਸਿਮਰੈ। ਜਿਸ ਕੈ ਮਨਿ ਉਹੀ ਨਿਰੰਜਨੁ ਹੋਇ ਸਿ ਕਿਸੁ ਦੂਜੇ ਕੰਉ ਕਿਉਂ ਸਿਮਰੈ ?" ਬੋਲਹੁ ਭਾਈ ਜੀ ਵਾਹੁਗੁਰੂ ।

ਤਬ ਉਨਹੁ ਕਹਿਆ ਜਿ; "ਏ ਨਾਨਕ ਜੀ ! ਬਸਤੁ ਹੈ ਹੋਰੁ ਭੀ, ਮਿਠੀ ਲਗਤੀ ਹੈ, ਜਿਸ ਤੇ ਤੇਰੈ ਅੰਤਰਿ ਸੰਤੋਖ ਹੋਇ ?" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ। ਵਾਹੁਗੁਰੂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਗੁਰ ਕਾ ਸਬਦੁ ਮਨੈ ਮਹਿ[5] ਮੀਠਾ ॥ ਐਸਾ ਅੰਮ੍ਰਿਤੁ ਅੰਤਰਿ ਡੀਠਾ ॥
ਜਿਨਿ ਚਾਖਿਆ ਪੂਰਾ ਪਦੁ ਹੋਇ ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥ ੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਹੁ ਹੋ ਭਾਈ ਜੀ ! ਏਹੁ ਜਿ ਗੁਰ ਕਾ ਸਬਦੁ ਹੈ ਸਿ ਏਹੁ ਭੀ ਮੁਝ ਕੰਉ ਮੀਠਾ ਲਾਗਤਾ ਹੈ। ਸੁ ਉਹੁ ਅੰਬ੍ਰਿਤੁ ਕਹਾ ਹੈ ? ਓਹੁ ਅੰਬ੍ਰਿਤੁ ਹਮਾਰੈ ਅੰਤਰਿ ਹੀ ਹੈ, ਅੰਤਰਿ ਹੀ ਮਾਹ ਤੇ ਨਜਰੀ ਆਇਆ ਹੈ। ਜਿਨਿ ਏਹੁ ਅੰਬ੍ਰਿਤੁ ਚਾਖਿਆ ਹੈ ਸੁ ਓਹੁ ਪੂਰਾ ਹੋਆ, ਚਉਥੇ ਪਦ[6] ਕੰਉ ਪਹੁਚਿਆ। ਜਿਨਿ ਗੁਰ ਕਾ ਸਬਦੁ ਅੰਬ੍ਰਿਤੁ ਰਸੁ ਚਾਖਿਆ ਸੋਈ ਧ੍ਰਾਪਿਆ[7]। ਤਿਸਹੀ ਕੰਉ ਸੰਤੋਖੁ ਭੈਆ। ਸੋਈ ਖੁਸੀ ਭੈਆ" । ਬੋਲਹੁ ਭਾਈ ਜੀ ਵਾਹਗੁਰੂ।

ਤਬ ਉਨਹੁ ਕਹਿਆ ਜਿ, "ਧੰਨਿ ਹੋ ਨਾਨਕ ਜੀ ! ਤੂੰ ਧੰਨਿ ਜਿਸ ਕੰਉ ਏਹੁ ਨਾਮੁ ਰਸੁ ਆਇਆ" । ਤਬ ਜਿਤਨਾ ਪਰਵਾਰੁ ਸਾ ਗੁਰੂ ਬਾਬੇ ਨਾਨਕ ਜੀ ਕਾ ਏਤਨਿਆਂ ਹੀ ਨਿਮਸਕਾਰੁ ਕੀਆ ਜਿ, "ਧੰਨੁ ਨਾਨਕੁ ! ਧੰਨੁ ਨਾਨਕੁ ! ਜਿਸੁ ਕੰਉ ਪਰਮੇਸੁਰ ਕੀ ਭਗਤਿ ਆਈ ਹੈ, ਤੂ ਧੰਨਿ ਹੈ ਜੀ !" ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ।

### ਸਲੋਕੁ

ਨਾਮੁ ਮਹਾ ਰਸੁ ਅੰਬ੍ਰਿਤੁ ਹੈ ਜਿਸ ਕੰਉ ਹਰਿ ਗੁਰੁ ਦੇਇ।
ਨਾਨਕ ਦਾਸ ਸੋਈ ਭਲਾ ਜੋ ਪ੍ਰਭ ਕਾ ਨਾਮੁ ਲੇਇ[8] ॥੧॥

ਬੋਲਹੁ ਭਾਈ ਜੀ ਸਗਲੇ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੮॥

---

[1]ਕੋਈ ਭੀ। [2]ਹਠ ਵਾਲੀ। [3]ਕਰਦਾ ਹਾਂ। [4]ਭਾਵ–ਉਹੁ ਭਗਤੀ ਲੇਖੇ ਨਹੀਂ ਪਵੇਗੀ। [5]ਸਹੀ ਪਾਠ–'ਮਹਾ ਰਸੁ।' [6]ਮਕਤ ਪਦਵੀ। [7]ਰੱਜਿਆ। [8]ਇਹ ਸ਼ਲੋਕ ਸੋਢੀ ਮਿਹਰਬਾਨ ਜੀ ਦੀ ਕ੍ਰਿਤ ਹੈ।

# ਨਾਮ ਦੀ ਭੁਖ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਜੀ ਦੇ ਨਾਲ)

ਜਦ ਗੁਰੂ ਬਾਬਾ ਨਾਨਕੁ ਜੀ ਚੋਬੀਸ ਬਰਸ ਕਾ[1] ਹੂਆ, ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਨਗਰਿ ਤਲਵੰਡੀ ਦਾਦੇ ਕਾਲੂ ਕੈ ਘਰਿ ਜਬ ਰਹਤਾ, ਮਾਤਾ ਪਿਤਾ ਕੈ ਘਰਿ, ਤਬ ਚਉਮਾਸੇ ਕੇ ਦਿਨ ਥੇ ਅਰੁ ਘਟਾਂ ਸਾਵਨ ਕੀ ਉਮੰਡਿ ਉਮੰਡਿ ਲਾਗੀ ਬਰਸਨੈ। ਤਬ ਗੁਰੂ ਬਾਬਾ ਨਾਨਕੁ ਜੀ ਰਾਤਿ ਕੇ ਸਮੇ ਅਪਨੈ ਘਰਿ ਮਹਿ ਬੈਠਾ ਥਾ। ਤਬ ਜਿਉ ਜਿਉ ਮੇਘੁ ਗਰਜਿ ਗਰਜਿ ਬਰਸੈ, ਤਿਉ ਤਿਉ ਗੁਰੂ ਬਾਬੇ ਜੀ ਕਾ ਮਨੁ ਉਮੰਡਿ ਉਮੰਡਿ ਲਾਗਾ ਪਰਮੇਸੁਰ ਜੀ ਕਾ ਜਸੁ ਗਾਵਣੈ। ਤਬ ਗੁਰੂ ਬਾਬੇ ਜੀ ਕੰਉ ਗਾਵਤੇ ਸੁਨਿ ਕਰਿ ਮਾਤਾ ਕਹਿਆ ਜਿ, "ਬਚਾ! ਰੰਚਕ[2] ਇਕੁ ਸੋਵਹਿ ਤਾ ਭਲਾ ਹੋਵੈ[3]"। ਜਬ ਏਹੁ ਸਬਦੁ ਮੁਖ ਤੇ ਮਾਤਾ ਜੀ ਕਹਿਆ ਤਬ ਬਬੀਹਾ ਬੋਲਿਆ। ਤਬ ਬਬੀਹੇ ਕਹਿਆ ਜਿ, "ਪ੍ਰਿਉ ਪ੍ਰਿਉ।" ਤਬ ਗੁਰੂ ਬਾਬੇ ਕਹਿਆ ਜਿ,"ਮਾਤਾ ਜੀ! ਮੇਰਾ ਜਿ ਸਰੀਕੁ ਹੈ ਸਿ ਜਾਗਦਾ ਹੈ, ਮੈ ਕਿਉ ਕਰਿ ਸੋਵਾ?" ਤਬ ਮਾਤਾ ਜੀ ਕਹਿਆ ਜਿ, "ਬਚਾ! ਸੁ ਤੇਰਾ ਸਰੀਕੁ ਕਵਣ ਹੈ ਜਿਸੁ ਕਾ ਲੀਆ[4] ਤੂ ਜਾਗਤਾ ਹੈ?" ਤਬ ਮਲਾਰ ਰਾਗ ਮਹਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥ ੧ ॥ ਰਹਾਉ ॥[5]

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਮਾਤਾ ਜੀ! ਮੇਰਾ ਸਰੀਕੁ ਏਕੁ ਬਬੀਹਾ ਹੈ"। ਤਬ ਮਾਤਾ ਜੀ ਕਹਿਆ ਜਿ, "ਪੂਤ! ਏਸੁ ਬਬੀਹੇ ਅਰੁ ਮੀਨੈ[6] ਕੰਉ ਤਉ ਜਲ ਸਾਥਿ ਪ੍ਰੀਤਿ ਹੈ, ਪੂਤ! ਤੈ ਭੀ ਜਲ ਸਾਥਿ ਪ੍ਰੀਤਿ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ;—

ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਹਰਿਜਨ[7] ਸਬਦਿ ਸੁਹਾਈ[8] ॥੧॥ ਰਹਾਉ।

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਜੀ ਕਹਿਆ ਜੇ, "ਸੁਨਿਹੋ ਮਾਤਾ ਜੀ! ਚਾਤ੍ਰਕੁ ਅਰੁ ਮੀਨੇ ਕੰਉ ਜਲ ਹੀ ਤੇ ਸੁਖੁ ਉਪਜਤਾ ਹੈ। ਤਿਉ ਹਰਿ ਕੇ ਜਨ ਕੰਉ: ਪਰਮੇਸੁਰ ਕੇ ਸਬਦ ਤੇ ਸੁਖੁ ਆਵਤਾ ਹੈ। ਮਾਤਾ ਜੀ! ਏਹੁ ਪਾਣੀ ਕਾ ਪਿਆਸਾ ਨਾਹੀ ਸੋਤਾ, ਮਾਤਾ ਜੀ! ਪਰਮੇਸੁਰ ਕਾ ਪਿਆਸਾ ਹੋਇ ਸਿ ਕਿਉ ਕਰਿ ਸੋਵੈ?" ਤਬ ਮਾਤਾ ਜੀ ਕਹਿਆ ਜਿ,"ਬਚਾ! ਏਹੁ ਜਿ ਬਬੀਹਾ ਹੈ ਸਿ ਜਲੁ ਜਬ ਪਾਵੈ ਤਬ ਜਲ ਸਾਥਿ ਅਘਾਵੈ[9] ਤਬ ਹੀ ਸੋਵੈ"। ਤਬ ਗੁਰੂ ਬਾਬੇ ਕਹਿਆ ਜਿ, "ਏ ਮਾਤਾ ਜੀ! ਉਹੁ ਤਉ ਤਬ ਸੋਵੈ ਜਬ ਪਾਣੀ ਸੰਉ ਪ੍ਰੀਤਿ ਮਿਟੈ, ਤੰਉ ਹੀ ਸੋਵੈ। ਪਣੁ ਏਹੁ ਜਿ ਪਰਮੇਸੁਰ ਸੰਉ ਪ੍ਰੀਤਿ ਹੈ ਸਿ ਕਬਹੂ ਨਾਹੀ ਉਤਰਤੀ ਜੇ ਉਸੁ ਪ੍ਰੀਤਮ ਕੰਉ ਭਾਵੈ, ਅਰੁ ਉਹੁ ਪ੍ਰੀਤਿ ਦੇਇ ਤਬ ਉਹ ਤਾਂ ਪ੍ਰੀਤਿ ਉਸ ਤੇ ਨ ਜਾਈ। ਜਬ ਪ੍ਰੀਤਿ ਨ ਜਾਈ ਤਬ ਨੀਦ ਨ ਪਾਈ" ਤਬ ਮਾਤਾ ਜੀ ਕਹਿਆ ਜਿ, "ਬਚਾ!

---

[1]ਦੂਜੀ ਪ੍ਰਤੀ ਦੇ ਅਨੁਸਾਰ–'ਪਚੀਸ ਛਬੀਸ ਬਰਸ ਕਾ'। [2]ਥੋੜ੍ਹਾ ਚਿਰ। [3]ਦੂਜੀ ਪ੍ਰਤੀ ਦੇ ਅਨੁਸਾਰ–"ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ! ਰਾਤਿ ਵਡੀ ਗਈ ਹੈ, ਤੂੰ ਰਤੀ ਏਕੁ ਸਵਿ ਰਹੁ"। [4]ਜਿਸ ਦੇ ਲਈ; ਅਥਵਾ–ਜਿਸ ਦੇ ਮੁਕਾਬਲੇ ਤੇ। [5]ਗੁਰੂ ਗ੍ਰੰਥ ਸਾਹਿਬ ਵਿਚ ਰਹਾਉ ਦੀ ਇਸ ਤੁਕ ਤੋਂ ਪਹਿਲਾਂ ਇਹ ਤੁਕ ਹੈ—

"ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ, ਸਾਰਿੰਗ ਸਬਦਿ ਸੁਹਾਈ ॥ ੧ ॥" ਜੋ ਅਗੇ ਆ ਰਹੀ ਹੈ।

[6]ਮੀਨ, ਮੱਛੀ। [7]ਸਹੀ ਪਾਠ–'ਸਾਰਿੰਗ'। [8]ਇਸ ਤੋਂ ਅਗੇ ਤੇ ਰਹਾਉ ਤੋਂ ਪਹਿਲਾਂ ਇਹ ਤੁਕ ਹੈ, ਜੋ ਪਿਛੇ ਦਿੱਤੀ ਗਈ ਹੈ–'ਰੈਨਿ ਬਬੀਹਾ ਬੋਲਿਓ ਮੇਰੀ ਮਾਈ।' [9]ਰਜਦਾ ਹੈ, ਤ੍ਰਿਪਤ ਹੁੰਦਾ ਹੈ।

ਨੀਂਦ ਜਿ ਹੈ ਸਿ ਕਿਸੈ ਉਪਾਇ ਨਾਹੀ ਕਿਸੀ ਕੰਉ ਛੋਡਤੀ। ਦਿਖਾ ਪੂਤ! ਤੇਰੀ ਨੀਦ ਕਿਉ ਕਰਿ ਗਈ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :-

ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥੨॥
ਨੀਦ ਗਈ ਹਉਮੈ ਤਨਿ ਥਾਕੀ, ਸਚ ਮਤਿ ਰਿਦੈ ਸਮਾਈ ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਸੀ! ਜਬ ਲਉ ਹੰਉਮੈ ਮਨਿ[1] ਬਸਤੀ ਹੈ, ਤਬ ਲਉ ਪਰਮੇਸੁਰੁ ਏਸੁ ਮਹਿ ਬਸਤਾ ਨਾਹੀ। ਜਬ ਪਰਮੇਸੁਰੁ ਏਸੁ ਮਹਿ ਹੋਤਾ ਹੈ ਤਬ ਏਸ ਕੈ ਮਨਿ ਪਰਮੇਸੁਰ ਕਾ ਪ੍ਰੇਮੁ ਉਪਜਤਾ ਹੈ, ਤਬ ਏਸ ਕੀ ਨੀਦ ਜਾਤੀ ਹੈ। ਮਾਤਾ ਜੀ ! ਹੰਉਮੈ ਗਈ, ਪਰਮੇਸੁਰ ਸੰਉ ਪ੍ਰੀਤਿ ਉਪਜੀ, ਮੇਰੀ ਇਉ ਕਰਿ ਕਰਿ ਨੀਂਦ ਗਈ"। ਤਬ ਮਾਤਾ ਜੀ ਕਹਿਆ ਜਿ, "ਪੂਤਾ! ਭਾਵੈ ਕੋ ਬਾਹਰਿ ਜਾਉ, ਭਾਵੈ ਰੂਖੀ ਬਿਰਖੀ ਉਦਿਆਂਨ[2] ਹੀ ਮਹਿ ਰਹਉ, ਭਾਵੈ ਘਰਿ ਰਹਉ, ਪਣ ਪੂਤਾ! ਨੀਦ ਅਰੁ ਭੂਖ ਜਾਤੀ ਨਾਹੀ, ਭਾਵੈ ਸਿ ਹੋਇ।" ਤਬ ਗੁਰੂ ਬਾਬੇ ਹਸਿ ਕਰਿ ਬਾਨੀ ਬੋਲੀ ਜਿ:-

ਰੂਖੰੀ ਬਿਰਖੰੀ ਊਡਉ ਭੂਖਾ ਪੀਵਾ ਨਾਮੁ ਸੁਭਾਈ ॥ ੪ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਹਸਿ ਕਰਿ ਕਹਿਆ ਜਿ, "ਮਾਤਾ ਜੀ ਭਾਵੈ ਕੋ ਰੂਖੀ ਜਾਉ, ਭਾਵੈ ਕੋ ਬਿਰਖੀ ਜਾਉ, ਭਾਵੈ ਘਰਿ ਹੋਵਉ, ਭਾਵੈ ਉਦਿਆਨਿ ਹੋਵਉ, ਮੇਰੇ ਮਨਿ ਨਾਮ ਹੀ ਕੀ ਭੂਖ ਹੈ। ਨਾਮੁ ਹੀ ਪੀਵੰਉ, ਨਾਮੁ ਹੀ ਖਾਵਉ। ਮੇਰੈ ਇਹੀ ਸੁਭਾਉ ਹੈ ਜਿ ਨਾਮੁ ਹੀ ਪੀਵਉ ਨਾਮ ਹੀ ਖਾਉ। ਨੀਂਦ ਅਰੁ ਭੂਖ ਦੋਵੈ ਗਈ।" ਤਬ ਮਾਤਾ ਜੀ ਕਹਿਆ ਜਿ, "ਪੂਤ ! ਜੇ ਮਨਿ ਪਰਮੇਸੁਰ ਕੀ ਭੂਖ ਜਬ ਆਈ ਤਉ ਭੀ ਨੀਦ ਅਖੀ ਉਪਜਤੀ ਹੈ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:-

ਲੋਚਨ[3] ਤਾਰ ਲਲਤਾ[4] ਬਿਲਲਾਤੀ[5] ਦਰਸਨ ਪਿਆਸ ਰਜਾਈ ॥ ੫ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਅਖੀ ਤਉ ਦਰਸਨ ਕੀ ਭੂਖ ਹੈ, ਪਰਮੇਸੁਰ ਕੇ ਨਾਮ ਧਿਆਨ ਮਹਿ ਰਹਤੀਆ ਹੈ, ਅਰੁ ਲਲਿਤਾ ਜਿ ਮੇਰੀ ਜਿਹਬਾ ਹੈ, ਸਿ ਪਰਮੇਸੁਰ ਕੇ ਨਾਮ ਕੰਉ ਬਿਲਲਾਤੀ ਹੈ, ਕਿਸ ਕੀ ਨਿਆਂਈ ? ਜਿਉ:-

ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ॥ ੬ ॥

ਤਿਸੁ ਕਾ ਪਰਮਾਰਥੁ:-

ਜਿਉ ਇਸਤ੍ਰੀ ਕੰਉ ਸੀਂਗਾਰੁ ਭਰਤੇ ਬਿਨਾ ਬਿਰਥੇ ਹੈ। ਤਿਉ ਨਾਮੁ ਸਿਮਰਣ ਬਿਨੁ ਜੀਵਣੁ ਮਨੁਖ ਕਾ ਬਿਰਥਾ ਹੈ। ਜਿਉ ਭਰਤੇ ਬਿਨਾ ਬਸਤ੍ਰ ਇਸਤ੍ਰੀ ਕੰਉ ਨਾਹੀ ਸੁਹਾਤੇ ਤਿਉ ਮੁਝ ਕੰਉ ਆਪਣੇ ਸਾਹਿਬ ਬਿਨਾ ਨੀਂਦ ਅਰੁ ਭੂਖ ਨਾਹੀ ਸੁਹਾਤੀ"।

ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਵਿਛੋੜੇ ਤੇ ਐਸਾ ਹੀ ਦੁਖੁ ਹੋਇ। ਪਣੁ ਜੇ ਕੋ ਨਾਮੁ ਲੇ ਤਿਸ ਕੀ ਕਵਣ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ, ਬਿਨੁ ਮਿਲੇ ਨੰੀਦ ਨ ਪਾਈ ॥ ੭ ॥

ਤਿਸ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਕੁ ਪਲੁ, ਪਲਕ ਭਰਿ, ਬਿਨਾ ਸਾਹਿਬ ਮੇਰਾ ਮਨੁ ਰਹਤਾ ਨਾਹੀ। ਜਬ ਮਿਲੈ ਤਬ ਨੀਦ ਪੜੈ, ਨਾਤਰ[6] ਨਾ ਪੜੈ। ਤਬ ਮਾਤਾ ਜੀ ਕਹਿਆ ਜਿ, "ਬਚਾ ! ਸੈਸਾਰੀ ਜਿ ਪਿਰੁ ਹੈ ਸਿ ਦੇਖਿ ਕਰਿ ਮਿਲੀਤਾ ਹੈ। ਅਤੇ ਜਿਸੁ ਪਿਰੁ ਕੰਉ ਤੂ ਚਾਹਦਾ ਹੈ ਸੋ ਤਾ ਨਜੀਕਿ ਨਾਹੀ। ਦੇਖਣ ਸਾਰਖਾ[7]

---

[1]ਮਨ ਵਿਚ। [2]ਜੰਗਲ ਵਿਚ। [3]ਅੱਖਾਂ। [4]ਜੀਭ। [5]ਵਿਰਲਾਪ ਕਰਨਾ। [6]ਨਹੀਂ ਤਾਂ। [7]ਸਰੀਖਾ, ਜੇਹਾ।

ਉਹ ਅਦਿਸਟੁ[1] ਹੈ, ਤਿਸੁ ਕੰਉ ਤੂ ਕਿਉ ਕਰਿ ਮਿਲਹਿਗਾ, ਅਰੁ ਕਿਉ ਕਰਿ ਦੇਖਹਿਗਾ ?'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਪਿਰੁ[2] ਨਜੀਕਿ ਨ ਬੂਝੈ ਬਪੁੜੀ[3] ਸਤਿਗੁਰਿ ਦੀਆ ਦਿਖਾਈ ॥ ੮ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਮਾਤਾ ਜੀ ! ਉਹੁ ਜਿ ਪਰਮੇਸੁਰ ਪਿਰੁ ਹਮਾਰਾ ਹੈ ਸਿ ਸਭਸ ਤੇ ਨੇੜੇ ਹੈ ਦੂਰਿ ਨਾਹੀ, ਪਣੁ ਨਜਰਿ ਨਾਹੀ ਆਵਤਾ। ਨਜਰਿ ਆਵੈ ਸਿ ਕਿਉ ਕਰਿ ਆਵੈ ? ਜਬ ਪੂਰਾ ਸਤਿਗੁਰੁ ਮਿਲੈ ਤਬ ਸਤਿਗੁਰੂ ਦਿਖਾਇ ਦੇਇ। ਮੁਝ ਕੰਉ ਸਤਿਗੁਰੂ ਦਿਖਾਇਆ ਹੈ''। ਤਬ ਮਾਤਾ ਜੀ ਕਹਿਆ ਜਿ, "ਬਚਾ ! ਤੁਮ ਕੰਉ ਜਿ ਸਤਿਗੁਰੂ ਦਿਖਾਇ ਦੀਆ ਅਰ ਦੇਖਿਆ ਸਿ ਕਿਉ ਕਰਿ ਦੇਖਿਆ ? ਤਿਸੁ ਦੇਖੇ ਕਾ ਚਿਹਨੁ ਕਵਣੁ ਜਿਸੁ ਤੇ ਜਾਣੀਐ ਜਿ ਇਨਿ ਦੇਖਿਆ ?'' ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ ॥ ੯॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਮਿਲਿਆ ਸਿ ਸਹਜ ਹੀ ਸਾਥਿ ਮਿਲਿਆ ਅਰੁ ਮਿਲੇ ਕਾ ਇਹੁ ਗੁਣੁ ਜਿ ਸੁਖੀ ਹੋਇ ਗੈਆ। ਏਸੁ ਕੰਉ ਜਿ ਤ੍ਰਿਸਨਾ ਜਲਾਵਤੀ ਥੀ ਸਿ ਗੁਰੂ ਕੈ ਸਬਦਿ ਕਰਿ ਕਰਿ ਜਲਿ ਗਈ। ਏਹੁ ਅਚਿੰਤੁ ਭੈਆ। ਏਸ ਕੀ ਤ੍ਰਿਸਨਾ ਬੁਝੀ, ਚਿੰਤਾ ਗਈ। ਜਬ ਤ੍ਰਿਸ਼ਨਾ ਬੁਝੀ ਤਬ ਕੈਸਾ ਭਇਆ ?''

ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥ ੧੦ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਏਹੁ ਜਿ ਪਰਮੇਸੁਰੁ ਹੈ ਤਿਸੁ ਏਹੁ ਮਨੁ ਮੇਰਾ ਮੋਹਿ ਲੈਆ ਹੈ। ਕਿਛੁ ਕੀਮਤਿ ਕਹੀ ਨ ਜਾਈ ਜਿ ਪਰਮੇਸੁਰੁ ਕਵਣੁ ਸਾ ਹੈ,ਅਰ ਸੇਵਕ ਕਵਣੁ ਸਾ ਹੈ ਕਿਛੁ ਬੀਚਾਰੁ ਕੀਆ ਨ ਜਾਈ''। ਤਬ ਮਾਤਾ ਜੀ ਖੁਸੀ ਭਈ ਜਿ, "ਧੰਨਿ ਮੇਰੇ ਭਾਗਿ ! ਜਿਸ ਕਾ ਨਾਨਕੁ ਪੂਤੁ ਹੈ''। ਖੁਸੀ ਹੋਇ ਕਰਿ ਲਾਗੀ ਅਸੀਸ ਦੇਵਣੇ ਜਿ, "ਏ ਪਰਮੇਸੁਰ ! ਤੂ ਨਾਨਕ ਕੀ ਪ੍ਰੀਤਿ ਤੋੜਿ ਨਿਬਾਹਿ''। ਬੋਲਹੁ ਵਾਹਗੁਰੂ।

## ਸਲੋਕੁ[4] ॥

ਮਿਲਿ ਸਤਿਗੁਰ ਤ੍ਰਿਸਨਾ ਬੁਝੀ, ਸਹਜਿ ਮਿਲੈ ਹਰਿ ਰਾਇ ॥
ਜਿਸ ਕੇ ਸੇ ਤਿਸੁ ਕੰਉ ਮਿਲੇ, ਦਾਸ ਨਾਨਕ ਹਰਿ ਗੁਨ ਗਾਇ ॥ ੧ ॥
ਚਾਤ੍ਰਿਕ ਪਿਆਸਾ ਬੂੰਦ ਕਾ, ਸੇਵਕ ਨਾਮ ਪਿਆਸਾ ॥
ਅਪੁਨਾ ਦਰਸਨੁ ਦੇਹੁ ਪ੍ਰਭ, ਦਾਸ ਨਾਨਕ ਪੂਰਹੁ ਆਸਾ ॥ ੨ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੯ ॥

---

[1]ਜੋ ਦ੍ਰਿਸ਼ਟਿ (ਨਜ਼ਰ) ਵਿਚ ਨਾ ਆਵੇ। [2]ਪ੍ਰਿਯ, ਪਿਆਰਾ, ਸੁਆਮੀ, ਮਾਲਿਕ। [3]ਬੇਚਾਰੀ (ਜੀਵ ਰੂਪ ਇਸਤ੍ਰੀ)। [4]ਸੋਢੀ ਮਿਹਰਬਾਨ ਜੀ ਦੇ ਸ਼ਲੋਕ ਹੈਨ।

# ਮਾਤਾ ਨੂੰ ਦਿਲਾਸਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਨਾਲ)

ਤਬ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਪਹਿਲੀ ਹੁਬਿ[1] ਜਦ ਪਰਮੇਸੁਰ ਕਾ ਬਿਰਹੁ ਉਪਜਿਆ ਬਾਬੇ ਨਾਨਕ ਜੀ ਕਉ। ਤਬ ਗੁਰੂ ਬਾਬਾ ਨਾਨਕ ਜੀ ਘਰਿ ਮਹਿ ਬੈਠਿ ਰਹਿਆ। ਤਬ ਗੁਰੂ ਬਾਬੇ ਨਾਨਕ ਪਾਸਿ ਮਾਤਾ ਆਈ, ਆਇ ਕਰਿ ਮਾਤਾ ਕਹਿਆ ਜਿ, "ਬਚਾ ਨਾਨਕਾ!" ਤਬ ਬਾਬੇ ਨਾਨਕ ਜੀ ਕਹਿਆ ਜਿ, "ਜੀਉ ਮਾਤਾ!" "ਬੇਟਾ! ਇਕਿ ਕਲੰਦਰ[2] ਜੇਹੇ ਆਏ ਹੈਨਿ, ਤੀਰਥਾ ਨੋ ਜਾਂਦੇ ਹੈਨਿ। ਮੈ ਆਖਿਆ ਜਿ ਅਜੁ ਕਲਿ ਨਾਨਕ ਭੀ ਮੈਨੋ ਛਡਿ ਜਾਇਗਾ, ਏਨਾ ਵਾਂਗਿ ਤੀਰਥੀ। ਬੇਟਾ! ਮੇਰਾ ਬੈਰਾਗੁ ਰਹੈ ਨਾਹੀ, ਮੈ ਕਹਿਆ ਜਿ ਏਵੈ ਏਨੀ ਮਾਂਵਾਂ ਛਡੀਆਂ ਹੈਨਿ ਤਿਉ ਅਜੁ ਕਲਿ ਨਾਨਕੁ ਭੀ ਏਵੈ ਜਾਗੁ[3]। ਅਸਾ ਨਾਲਿ ਬੋਲਦਾ ਨਾਹੀ, ਚਲਦਾ ਨਾਂਹੀ, ਸੈਸਾਰ ਦੇ ਸੂਤ ਕਿਸੈ ਵਿਚਿ ਨਾਹੀ, ਉਦਾਸੁ ਵਾਸੁ ਹੋਇਦਾ ਹੈ ਅਜੁ ਕਲਿ ਦਿਗੰਬਰੁ[4] ਹੋਇ ਜਾਂਦਾ ਹੈ। ਏਨਾਂ ਹੀ ਵਾਗਿ ਕਿਨੀ ਤਟੀ ਤੀਰਥੀ ਜਾਇਗਾ, ਪਣੁ ਬੇਟਾ ਨਾਨਕਾ! ਏਨੀ ਕਲੰਦਰੀ ਤਾ ਘਰ ਬਾਰ ਛਡੇ, ਪਣੁ ਏਨਾ ਨੂ ਕਲੰਦਰਾ ਹੋਇਆਂ, ਤੀਰਥੀ ਗੈਆਂ ਕਿਛੁ ਪਲੈ ਪਵੈਗਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ! ਕਿਛੁ ਪਲੈ ਨਾ ਪਵੈਗਾ" ਤਬ ਮਾਤਾ ਕਹਿਆ ਜਿ, "ਬਚਾ! ਕਿਤੁ ਗਲੈ ਕਿਛੁ ਪਲੈ ਨ ਪਵੈਗਾ ਏਣਾ ਨੋ?" ਤਬ ਬਿਲਾਵਲ ਰਾਗ ਮਹਿ ਬਾਨੀ ਲੇ ਉਠਾ ਗੁਰੂ ਬਾਬਾ ਨਾਨਕੁ ਜੀ:—

ਮਨੁ ਮੰਦਰੁ, ਤਨੁ ਵੇਸ ਕਲੰਦਰੁ, ਘਟ ਹੀ ਤੀਰਥਿ ਨਾਵਾ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ, ਬਾਹੁੜਿ ਜਨਮਿ ਨ ਆਵਾ॥ ੧॥
ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ! ਕਉਣੁ ਜਾਣੈ ਪੀਰ ਪਰਾਈ॥
ਹਮ ਨਾਹੀ ਚਿੰਤ ਪਰਾਈ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ! ਏਤੁ ਵਿਧਿ ਪਲੈ ਪਵੈ ਜਿ ਏਹੁ ਜਿ ਤਨੁ ਦੇਹੀ ਹੈ ਏਹੁ ਮੰਦਰੁ ਕਰੇ। ਏਸੁ ਤਨ ਮੰਦਰ ਹੀ ਮਹਿ ਮਨੁ ਕਲੰਦਰ ਕੈ ਰੂਪਿ ਹੋਇ। ਮਨੁ ਮਾਇਆ ਸੰਉ ਨਾ ਲਪਟਾਵੈ। ਬੁਰੇ ਕਰਮ ਕੈ ਨਿਕਟਿ ਨ ਆਵੈ। ਸੁ ਧਰਮੁ ਦਿੜੈ। ਮਾਇਆ ਸੰਉ ਉਦਾਸੁ ਰਹੈ। ਪਰਮੇਸੁਰੇ ਕਾ ਸਿਮਰਨੁ ਕਰੈ ਤਬ ਏਸ ਕੇ ਘਟ[5] ਮਹਿ ਅਠਿ ਸਠਿ ਤੀਰਥੀ[6] ਕਾ ਇਸਨਾਨੁ ਹੋਇ। ਪਰਮੇਸੁਰ ਕੇ ਸਿਮਰਨਿ ਮਹਿ ਰਹੈ ਤਬ ਜਾਇ,ਜਨਮਿ ਨ ਆਵਈ। ਜਬ ਇਉ ਕਰਿ ਕਰਿ ਭਗਤਿ ਕਰਨਿ ਤਬ ਏਨ੍ਹਾ ਕੰਉ ਕਿਛੁ ਪਲੈ ਪਵੈ। ਹੁਣਿ ਏ ਜਿ ਤਪੁ ਕਰਦੇ ਹਨ ਏਸੁ ਤਪ ਤੈ ਰਾਜੁ ਪਾਇਨਿਗੇ, ਰਾਜੇ ਹੋਨਗੇ। ਰਾਜ ਤੇ ਨਰਕਿ ਜਾਨਗੇ"। ਤਬ ਮਾਤਾ ਕਹਿਆ ਜੇ,"ਬਚਾ! ਤੂ ਏਨਾ ਨੋ ਸਮਝਾਇ, ਤੁਸੀ ਏਹੁ ਰਾਹੁ ਛਡਹੁ ਨਰਕਿ ਜਾਹੁਗੇ। ਘਰੇ ਸਿਮਰਹੁ ਪਰਮੇਸੁਰੁ। ਤੂ ਏਨਾ ਨੋ ਸਮਝਾਇ ਬਚਾ!" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ! ਜਿਉ ਅਸਾਡੇ ਮਨਿ ਆਈ ਹੈ ਤਿਉ ਅਸੀ ਕਰਦੇ ਹਾਂ। ਜਿਉ ਏਨਾ ਦੈ ਮਨਿ ਆਈ ਹੈ ਤਿਉ ਏਹਿ ਕਰਦੇ ਹੈਨਿ। ਅਸਾਡੇ ਮਨ ਕੀ ਕੋਈ ਜਾਣਦਾ ਨਾਹੀ, ਪਰਾਈ ਹਮ ਨੋ ਚਿੰਤਾ ਨਾਹੀ। ਮੇਰਾ ਮਨੁ ਜਿ ਹੈ ਸਿ ਪਰਮੇਸੁਰ ਦਇਆਲ ਪੁਰਖ ਨਾਲਿ ਹੈ, ਉਨ੍ਹਾ ਦੀ ਗਲਿ ਓਹਿ ਜਾਣਨਿ, ਹਮ ਨੋ ਕਿਆ ਹੈ ਜਿ ਪਰਾਈ ਚਿੰਤਾ ਕਰਹਿ"। ਤਬ ਮਾਤਾ ਕਹਿਆ ਜਿ, "ਬਚਾ! ਤੂ ਤਾਂ ਚਿੰਤਾ ਕਿਸੇ ਦੀ ਨਾਹੀ ਕਰਦਾ, ਤੂ ਭੀ ਘਰਿ ਬਾਰਿ ਧੰਧਾ ਛਡ ਬੈਠਾ ਹਹਿ। ਤੇਰੀ ਚਿੰਤਾ ਕਵਣੁ ਕਰੈਗਾ?" ਤਬ ਗੁਰੂ ਬਾਬੇ ਨਾਨਕੇ ਜੀ ਕਹਿਆ, ਬਾਨੀ ਬੋਲੀ ਜਿ :—

---

[1] ਮੁਹੱਬਤ, ਪ੍ਰੇਮ। [2] ਫਕੀਰ, ਸਾਧੂ। [3] ਜਾਵੇਗਾ। [4] ਦਿਕ (ਦਿਸ਼ਾਂ) ਹਨ ਅੰਬਰ (ਕਪੜੇ) ਜਿਸ ਦੇ, ਅਰਥਾਤ-ਸ਼ਰੀਰ ਤੋਂ ਨੰਗਾ। ਜੈਨੀਆਂ ਦੇ ਇਕ ਫਿਰਕੇ ਨੂੰ ਵੀ ਆਖਦੇ ਹਨ ਜਿਹੜੇ ਨੰਗੇ ਰਹਿੰਦੇ ਹਨ। [5] ਹਿਰਦੇ। [6] ਹਿੰਦੂਆਂ ਦੇ ਅਠ ਸਠ (ਅਠਾਹਠ-੬੮) ਤੀਰਥ ਪ੍ਰਸਿੱਧ ਹਨ।

ਅਗਮ[1] ਅਗੋਚਰ[2] ਅਲਖ[3] ਅਪਾਰਾ[4], ਚਿੰਤਾ ਕਰਹੁ ਹਮਾਰੀ ॥
ਜਲਿ ਥਲਿ ਮਹੀਅਲਿ[5] ਭਰਿਪੁਰਿ ਲੀਣਾ, ਘਟਿ ਘਟਿ ਜੋਤਿ ਤੁਮ੍ਹਾਰੀ ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਜਿਸ ਦਾ ਨਾਮੁ ਅਗੰਮੁ ਹੈ ਅਰੁ ਜਿਸਦਾ ਨਾਮੁ ਅਗੋਚਰੁ ਪਰਮੇਸੁਰੁ ਹੈ, ਜਿਸ ਕਾ ਨਾਮੁ ਅਲਖੁ ਹੈ, ਜਿਸਕਾ ਨਾਮੁ ਅਪਾਰੁ ਪੁਰਖੁ ਹੈ, ਸੋਈ ਮੇਰੀ ਚਿੰਤਾ ਕਰੈਗਾ, ਓਹੀ ਸਮਝਾਵੈਗਾ, ਓਹੀ ਖਵਾਵੈਗਾ, ਓਹੀ ਉਪਦੇਸੈਗਾ; ਮਾਤਾ ਜੀ ! ਉਸ ਹੀ ਕੰਉ ਮੇਰੀ ਚਿੰਤਾ ਹੈ" । ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਅਲਖੁ ਪੁਰਖੁ ਸੋਈ ਹੈ ਜਿ ਦਿਸਟਿ ਨ ਆਈ" । [6]"ਹਾਂ 'ਮਾਤਾ ਜੀ ! ਅਲਖੁ ਸੋਈ ਹੈ ਜਿ ਨਜਰਿ ਨ ਆਈ" । ਤਬ ਮਾਤਾ ਜੀ ਕਹਿਆ, "ਬਚਾ ਨਾਨਕਾ ! ਨਜਰਿ ਆਵੈ ਨਾਹੀ, ਸਿ ਤੁਧਨੋ ਕਿਉ ਕਰਿ ਨਜਰਿ ਆਇਆ ਜੇ ਪਰਮੇਸੁਰੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਮੈ ਉਸ ਕੀ ਘਟਿ ਘਟਿ ਮਹਿ ਜੋਤਿ ਨਜਰਿ ਆਈ ਹੈ, ਜੋ ਘਟਿ ਘਇ ਸਾਬਿ ਵਸਤਾ ਹੈ, ਜੀਅ ਜੀਅ ਕੰਉ ਪ੍ਰਤਪਾਲਦਾ ਹੈ, ਹਮਾਰੀ ਚਿੰਤਾ ਕਰੈਗਾ ਓਹੀ" । ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਜਿਤਨਾ ਸੈਸਾਰੁ ਹੈ ਤਿਤਨਾ ਸਭੁ ਕੋਈ ਕਹਦਾ ਹੈ ਜਿ ਹੰਉ ਹੀ ਸਿਆਂਣਾ ਹੰਉ, ਹੰਉ ਹੀ ਬੁਧੀਆ[7] ਹੰਉ, ਹਵੈ[8] ਹੀ ਮਤੀ ਭਰਿਆ ਹਾਂ, ਹੰਉ ਹੀ ਖਟਦਾ ਹਾਂ, ਹੰਉ ਹੀ ਘਾਲਦਾ ਹਾਂ । ਮੇਰੇ ਘਰਿ, ਮੇਰੇ ਬਾਰ, ਜਿਤਨਾ ਕੋੜਮਾ[9] ਹੈ ਸੁ ਸਭੁ ਮੇਰੀ ਛਾਇਆ ਬਸਤਾ ਹੈ । ਏਵ ਕੋਈ ਨਾਹੀ ਕਹਦਾ ਜਿ ਪਰਮੇਸੁਰ ਪਾਲਦਾ ਹੈ । ਸਭੁ ਕੋ ਕਹਦਾ ਹੈ ਜਿ ਹੰਉ ਪਾਲਦਾ ਹਾਂ । ਬੇਟਾ ਨਾਨਕਾ ! ਪਰਮੇਸੁਰੁ ਪਾਲਦਾ ਹੈ ਤਾ ਮਨੁਖੁ ਏਵ ਕਿਉ ਕਹਦੇ ਹੈਨਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਅਰੁ ਬਾਨੀ ਬੋਲੀ ਜਿ:—

ਸਿਖ ਮਤਿ ਸਭ ਬੁਧਿ ਤੁਮਾਰੀ ਮੰਦਿਰ ਛਾਵਾ ਤੇਰੇ ॥
ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੋ, "ਮਾਤਾ ਜੀ ! ਮਨੁਖ ਕੀ ਸਿਆਣਪ ਕਿਛੁ ਨਾਹੀ, ਮਨੁਖ ਕੀ ਮਤਿ ਕਿਛੁ ਨਾਹੀ, ਮਨੁਖ ਕੀ ਬੁਧਿ ਕਿਛੁ ਨਾਹੀ । ਜਬ ਓਹੁ ਆਪਣੀ ਬੁਧਿ ਦੇ ਤਬ ਸਭਿ ਬੁਧੀ ਸਿਆਂਣਪਾਂ ਆਇ ਮਨਿ ਵਸਿਨਿ । ਜੀਅ ਜਿ ਹੈ ਸਿ ਸਭਿ ਉਸਿ ਕੇ ਹਹਿ, ਘਰਿ ਬਾਰ ਜਿਤਨਾ ਕਿਛੁ ਹੈ ਸਿ ਸਭੁ ਉਸ ਹੀ ਕਾ ਦੀਆ ਹੈ । ਮਨੁਖ ਕਾ ਕਿਛੁ ਨਾਹੀ, ਉਸ ਹੀ ਕਾ ਦੀਆ ਹੈ । ਸਾਸੁ ਗਿਰਾਸੁ ਸੁਖੁ ਸੰਪਉ[10] ਉਸ ਹੀ ਕਾ ਦੀਆ ਹੈ । ਜੀਉ ਪ੍ਰਾਣ ਸਭਿ ਉਸ ਹੀ ਕੇ ਦੀਏ ਹੈ । ਕਉਣੁ ਕਉਣੁ ਗੁਣੁ ਉਸੁ ਸਾਹਿਬ ਕਾ ਕਹਉਂ ? ਓਹੁ ਜਿਹਬਾ ਨਾਹੀ ਜਿਸੁ ਕਰਿ ਕਰਿ ਸਾਹਿਬ ਕੇ ਗੁਣ ਮੇਰੈ ਬੁਤੈ[11] ਕਹੇ ਜਾਂਹਿ । ਉਸੁ ਬਿਨਾ ਹੋਰੁ ਕਉਣੁ ਜਿ ਜੀਆਂ ਕੰਉ ਪ੍ਰਤਪਾਲੇ ? ਦੇਣਹਾਰੁ ਤਾਂ ਸਾਹਿਬੁ । ਜੇ ਤਾਂ ਮਤਿ ਦੇ ਤਾਂ ਸਾਹਿਬੁ, ਜੇ ਬੁਧਿ ਦੇ ਤਾਂ ਸਾਹਿਬੁ, ਸੁਖੁ ਦੇ ਤਾਂ ਸਾਹਿਬੁ । ਉਸੁ ਸਾਹਿਬ ਬਿਨਾ, ਮਾਤਾ ਜੀ ! ਮੇਰੈ ਮਨਿ ਹੋਰੁ ਕਿਛੁ ਨਾਹੀ ਆਵਤਾ; ਜੇ ਬਿਨਾ ਪਰਮੇਸੁਰ ਤੇ ਕੋਈ ਹੋਰ ਭੀ ਹੈ । ਜੇ ਕਿਛੁ ਕਰੈ ਸਿ ਸਾਹਿਬੁ ਕਰੈ" । ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਜਾਂ ਸਭਨਾ ਜੀਆਂ ਦੀ ਸਾਰ ਕਰਦਾ ਹੈ ਤਾਂ ਇਕਿ ਚੰਗੇ ਕਿਉ ਹੈਨਿ, ਇਕਿ ਮੰਦੇ ਕਿਉ ਹੈਨਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਬਾਨੀ ਬੋਲੀ ਜਿ: —

---

[1]ਮਨ ਬਾਣੀ ਤੋਂ ਪਰੇ, ਗੰਮਤਾ ਅਥਵਾ ਪਹੁੰਚ ਤੋਂ ਰਹਿਤ । [2]ਜੋ ਗੋ (ਇੰਦ੍ਰੀਆਂ) ਦਾ ਵਿਸ਼ਾ ਨਾ ਹੋਵੇ, ਅਰਥਾਤ-ਇੰਦ੍ਰੀਆਂ ਤੋਂ ਪਰੇ । [3]ਜੋ ਲਖਿਆ (ਜਾਣਿਆ) ਨਾ ਜਾਵੇ । [4]ਪਾਰ ਤੋਂ ਰਹਿਤ ਬੇਅੰਤ । [5]ਮਹੀ (ਧਰਤੀ) ਤੇ ਅਲਿ (ਆਕਾਸ਼) ਵਿਚ । [6]ਗੁਰੂ ਨਾਨਕ ਜੀ ਉਤਰ ਦਿਤਾ । [7]ਬੁੱਧੀ ਵਾਲਾ, ਅਕਲਮੰਦ । [8]ਹਉਂ, ਮੈਂ । [9]ਕੁਟੰਬ, ਪਰਿਵਾਰ । [10]ਸੁਖ ਸੰਪੱਤੀ, ਅਰਥਾਤ-ਸੁਖ ਦੇ ਸਾਧਨ, ਧਨ ਪਦਾਰਥ ਆਦਿ । [11]ਮਿਸ, ਬਹਾਨਾ ।

ਜੀਅ ਜੰਤ ਸਭਿ ਸਰਣਿ ਤੁਮਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧੁ ਭਾਵੈ ਸੋਈ ਚੰਗਾ, ਇਕ ਨਾਨਕ ਕੀ ਅਰਦਾਸੇ ॥ ੪ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਜਿਤਨੇ ਜੀਅ ਹੈਨਿ ਸਿ ਸਭਿ ਉਸ ਹੀ ਕੇ ਹੈਨਿ। ਸਭਨਾ ਦੀ ਚਿੰਤਾ ਰੋਟੀ ਕਪੜੇ ਦੀ ਆਪੇ ਕਰਦਾ ਹੈ। ਸਭਨਾ ਨੋ ਆਪੇ ਪਹੁਚਾਇਦਾ ਹੈ। ਮਾਤਾ ਜੀ ! ਪਣੁ ਜਿ ਜੀਉ ਉਸੁ ਸਾਹਿਬ ਨੋ ਭਾਵਦਾ ਹੈ, ਸੋਈ ਭਲਾ ਚੰਗਾ ਹੋਦਾ ਹੈ। ਉਸਿ ਪਿਛੈ ਹੋਰੁ ਜਹਾਨੁ ਹੋਰਿ ਜੀਅ ਲਗਾਇ ਦੇਦਾ ਹੈ। ਉਸ ਨੋ ਸਭੁ ਕੋ ਭਲਾ ਭਲਾ ਆਖਦਾ ਹੈ"। ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਜਾ ਸਭਿ ਜੀਅ ਉਸੈ ਸਾਹਿਬ ਦੇ, ਇਕਨਾ ਨੋ ਕਿਉ ਸਭਿਆਰਿ[1] ਬਹਲਾ[2] ਖਾਣਾ ਦੇਦਾ ਹੈ ? ਅਰੁ ਇਕਿ ਕਿਉ ਪਿੰਨਦੇ[3] ਫਿਰਦੇ ਹੈਨਿ। ਸਭਨਾ ਨੋ ਇਕੋ ਜੇਹਾ ਪਹੁਚਾਇਓਸੁ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਓਹੁ ਭਾਣੇ ਦਾ ਸਾਹਿਬੁ, ਓਸੁ ਨਾਲਿ ਜੋਰੁ ਨਾਹੀ ਬਣਦਾ। ਅਰਦਾਸ ਹੀ ਕਰਣੀ ਜੇ ਭਾਵੈ ਸੁ ਤਾਂ ਅਰਦਾਸਿ ਸੁਣੇ। ਨਾਹਿ ਤਾ ਜਿਉ ਭਾਵੈ ਸਾਹਿਬ ਤਿਉ ਕਰੈ। ਅਤੈ ਸੋਈ ਹੀ ਚੰਗਾ ਜੇ ਸਾਹਿਬ ਨੋ ਭਾਵੈ"। ਤਬ ਮਾਤਾ ਜੀ ਕਹਿਆ ਜਿ, "ਬਚਾ ! ਉਸੁ ਪਰਮੇਸੁਰ ਦੀਆਂ ਗਲਾਂ ਤੂਹੈ ਹੀ ਜਾਣਹਿ, ਪਰੁ ਅਸਾਡੀ ਕਿਵੈ ਸਰਮਾ[4] ਰਹੈ ਤਾ ਭਲਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ! ਤੁਸਾਡੇ ਪਿਛੈ ਹੋਰਨਾ ਦੀ ਭੀ ਲਜਾ ਰਹੈਗੀ" 'ਤਬ ਮਾਤਾ ਜੀ ਕਹਿਆ ਜਿ, "ਏ ਬਚਾ ! ਗਲ ਮੇਰੈ ਜੀ ਹੈ ਜਿ ਕਿਵੇ ਹੀ ਅਸਾਡੀ ਲਜਾ ਰਹੇਗੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰੁ ਲਜਾ ਰਖੈਗਾ"। ਤਬ ਜਾਇ ਮਾਤਾ ਕੈ ਮਨਿ ਸੰਤੋਖੁ ਆਇਆ। ਬੋਲਹੁ ਭਾਈ ਜੀ ਵਾਹਗੁਰੂ।

**ਸਲੋਕੁ[5] ॥**

ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰੁ ਨਾਹੀ ਕੋਇ[6] ॥
ਨਾਨਕ ਦਾਸ ਸੋਈ ਭਲਾ, ਜੋ ਕਰਿ ਵੇਖੈ ਸੋਇ[7] ॥੩॥

ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੦ ॥

# ਬਸੰਤ ਦੀ ਵਿਆਖਿਆ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਤਲਵੰਡੀ ਦੇ ਲੋਕਾਂ ਨਾਲ)

ਜਦਿ ਗੁਰੂ ਨਾਨਕੁ ਜੀ ਪੰਜੀਸ ਛਬੀਸ ਬਰਸਾ ਕਾ[8] ਭਿਆ ਤਬ ਏਕ ਦਿਨਿ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਦੀ ਗੁਰੂ ਬਾਬਾ ਨਾਨਕ ਜੀ ਅੰਦਰਿ ਘਰਿ ਕੈ ਬਿਖੈ ਪੜਿਆ ਹੀ ਰਹਤਾ। ਜਬ ਕਈ ਮਾਸ ਦਿਨ ਪੜਿਆ ਹੀ ਰਹਿਆ ਤਬ ਬਸੰਤੁ ਚੜਿਆ। ਤਬ ਜਿਤਨੇ ਲੋਕ ਤਲਵੰਡੀ ਕੇ ਥੇ ਏਤਨਿਆਂ ਲੋਕ ਮਿਲਨਿ ਆਏ ਜਿ, "ਨਾਨਕ ਜੀ ! ਤੈ ਬਹੁਤੁ ਦਿਨ ਮਾਹ ਬੈਠੇ ਹੋਏ ਹੈਨਿ ਅੰਦਰੇ, ਪਰੁ ਹੁਣਿ ਚੇਤ੍ਰ ਬਸੰਤੁ ਚੜਿਆ ਹੈ। ਲੋਕ ਸਭਿ

---

[1]ਪਰੋਸਣ ਵਾਲਾ, ਦਾਤਾ। [2]ਬਹੁਤਾ। [3]ਮੰਗਦੇ। [4]ਲੱਜਾ, ਸ਼ਰਮ।
[5]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ। [6]ਪਾਠਾਂਤਰ–'ਦੂਸਰ ਅਵਰ ਨ ਕੋਇ।' [7]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਇਹ ਪਾਠ ਹੈ–'ਨਾਨਕ ਦਾਸ ਤੇਈ ਭਲੇ, ਜੋਇ ਨ ਜਾਣਹਿ ਦੋਇ।' [8]ਦੂਜੀ ਪ੍ਰਤੀ ਦੇ ਅਨੁਸਾਰ–'ਚਉਬੀਹਾਂ ਬਰਸਾਂ ਕਾ।'

ਬਸੰਤੁ ਚੜਿਐ ਖੁਸੀ ਹੋਤੇ ਹੈ, ਬਾਹਰਿ ਚਲੀਐ, ਏਕ ਬਾਰ ਚੇਤ ਕੀ ਬਹਾਰ ਲੀਜੀਐ" । ਤਬ ਗੁਰੂ ਬਾਬੇ ਨਾਨਕ ਜੀ ਬਸੰਤ ਰਾਗ ਮਹਿ ਬਾਨੀ ਬੋਲੀ ਜਿ :

ਮਾਹਾ ਮਾਹ[1] ਮੁਮਾਰਖੀ[2] ਚੜਿਆ ਚੇਤੁ ਬਸੰਤੁ[3] ॥
ਪਰਫੜੁ[4] ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥ ੧ ॥
ਭੋਲਿਆ ਹਉਮੈ ਸੁਰਤਿ ਵਿਸਾਰਿ ॥
ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣ ਲੈ ਸਾਰਿ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰੇ ! ਚੇਤੁ ਜਿ ਹੈ ਸਿ ਭਲਾ ਹੈ, ਏਹੁ ਬਾਰਹ ਮਹੀਨਿਆਂ ਵਿਚਿ ਭਲਾ ਸ੍ਰੇਸਟੁ ਮਹੀਨਾ ਹੈ, ਜਿਤੁ ਅਠਾਰਹ ਭਾਰ ਵਣਾਸਪਤੀ ਹਰੀ ਹੋਤੀ ਹੈ, ਜਿਤੁ ਚੜਿਐ ਉਣੰਜਹ ਕਰੋੜੀ ਧਰਤੀ ਹਰੀ ਹੋਤੀ ਹੈ । ਚਉਰਾਸੀਹ ਲਖ ਜੀਆਂ ਕੀ ਜੂਨਿ ਬਿਗਾਸਿਮਾਨਿ[5] ਹੋਤੀ ਹੈ । ਚਾਰਿ ਖਾਣੀ ਹਰੀ ਹੋਤੀ ਹੈ, ਭਾਈ ਜੀ ! ਪਣੁ ਮੇਰਾ ਮਨੁ ਏਤੁ ਚੇਤ ਦੇਖੈ ਹਰਿਆ ਨਾਹੀ ਹੋਤਾ । ਮੇਰਾ ਮਨੁ ਤਬ ਹੀ ਹਰਿਆਵੈ ਜੇ ਸਦਾ ਸਰਬਦਾ ਪਰਮੇਸੁਰ ਕਾ ਨਾਮੁ ਸੰਮਾਲੇ । ਤਾ ਮੇਰਾ ਮਨੁ ਫੁਲੈ, ਪਰਫੜੈ, ਹਰਿਆ ਹੋਇ । ਏਹੁ ਜਿ ਸੈਸਾਰੁ ਕੀ ਹੰਉਮੈ ਮਮਤਾ ਮਾਇਆ ਹੈ ਏਹੁ ਜੀਅ ਨੋ ਮਲੀਨੁ ਕਰਿ ਸੁਟਦੀ ਹੈ । ਭਾਈ ਜੀ ! ਪਣੁ ਜਾ ਏਹੁ ਹੰਉਮੈ ਸੁਰਤਿ ਮਨ ਤੇ ਦੂਰਿ ਕੀਜੀਐ । ਅਰੁ ਜਨਮ ਕੈ ਬਿਖੈ ਪਰਮੇਸੁਰ ਕੇ ਗੁਣ ਹੀ ਸਾਰੇ ਗੁਣਾ ਹੀ ਕਾ ਬਖਿਆਨੁ ਕਰੈ, ਪਰਮੇਸੁਰ ਜੀ ਕਾ ਸਿਮਰਨੁ ਹੀ ਕਰੈ, ਤਬ ਜਾਇ ਮੇਰਾ ਮਨੁ ਹਰਿਆ ਹੋਇ । ਏਉ ਚੇਤ ਕੀ ਬਹਾਰ ਦੇਖੀ ਮੇਰਾ ਮਨੁ ਹਰਿਆ ਨ ਹੋਇ । ਭਾਈ ਜੀ ! ਮੇਰੇ ਮਨ ਮਹਿ ਇਉ ਹੈ" । ਬੋਲਹੁ ਭਾਈ ਜੀ ਵਾਹਗੁਰੂ ।

ਤਬ ਉਨਹੁ ਕਹਿਆ ਜਿ, "ਜੀ, ਤੇਰੀ ਬਾਤ ਤੂਹੈ ਜਾਣਹਿ, ਪਣੁ ਜੀ ਬਾਰ[6] ਕੈ ਬਿਖੈ ਏਤੇ ਏਹੇ[7] ਬਿਰਖ ਫਲੇ ਹੈਨਿ ਤਿਨ ਕੀ ਕਿਛੁ ਨਿਰਤਿ[8] ਕਹੀ ਨਾਹੀ ਜਾਤੀ । ਬਿਰਖ ਤੇ ਪੇਡ ਤੇ ਜਿ ਸਾਖਾ[9] ਨਿਕਲੀਆਂ ਹੈ ਤਿਨ ਕੀ ਕਿਆ ਸੋਭਾ ਬਰਨੀ[10] ਜਾਇ । ਅਨੇਕ ਅਨੇਕ ਭਾਂਤ ਭਾਂਤ ਕੇ ਜਿ ਫੂਲ ਪਸਰੇ ਹੈ ਤਿਨ ਕੀ ਕਿਆ ਸੋਭਾ ਬਰਨੀਐ' ਅਰੁ ਕਈ ਕਈ ਜਿ ਫਲ ਕੇ ਹੈ, ਬਾਰਿ ਕੈ ਬਿਖੈ, ਤਿਨ ਕੀ ਬਾਤ ਕਹਾਂ ਬਰਨੀ ਜਾਇ । ਅਰੁ ਜਿ ਜੀ, ਕਈ ਕਈ ਜਾ[11] ਭਾਂਤ ਕੇ ਜਿ ਬਿਰਛਾਂ ਸਾਥਿ ਪਤ੍ਰ ਪਸਰੇ ਹੈਨਿ, ਤਿਨਾ ਕੀ ਕਿਆ ਸੋਭਾ ਬਰਨੀ ਜਾਇ । ਤੇ ਬਿਰਛ ਜਿ ਪਤ੍ਰਾ ਸਾਥਿ ਭਰੇ ਹੈ ਤਿਨ ਕੀ ਮਹਾਂ ਛਾਂਉ ਹੈ ਸੀਤਲ, ਤਿਨ ਕੀ ਕਿਆ ਸੋਭਾ ਬਰਨੀ ਜਾਇ । ਨਾਨਕ ਜੀ ! ਏਕ ਬਾਰ ਦੇਖੀ ਹੀ ਬਣਿ ਆਵੈ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਗੁਰੂ । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੁ ਭਾਈ ਜੀ ! ਪਰਮੇਸੁਰ ਕਾ ਜਬ ਕਰਮੁ[12] ਹੋਆ ਏਸੁ ਕੰਉ ਤਬ ਏਹੁ ਏਸ ਕਾ ਜੀਉ ਹੋਆ ਹਰਿਆ, ਪੇਡੁ ਪਰਫੜਿਆ[13] । ਏਸ ਕੇ ਸਾਥ ਜਿ ਚਲੀ ਸਿ ਏਹੁ ਸਾਖ ਹੋਈ ਪੇਡ ਕੀ । ਅਰੁ ਧਰਮੁ ਜੁ ਏਨਿ ਕਮਾਇਆ ਸਿ ਏਹੁ ਏਸ ਕੰਉ ਫੁਲ ਲਾਗੇ । ਗਿਆਨੁ ਜਿ ਪਰਮੇਸੁਰ ਕਾ ਕਥਿਆ ਸਿ ਏਹੁ ਏਸ ਕੰਉ ਫਲ ਲਾਗੇ । ਅਰੁ ਜਿ ਏਸੁ ਕੰਉ ਪ੍ਰਾਪਤਿ ਥਾ ਸੋਈ ਹੀ ਪਹੁਚਿਆ । ਸਿ ਏਹਿ ਏਸੁ ਬਿਰਖ ਕੰਉ ਪਤ੍ਰ

---

[1]ਮਾਹਾ (ਮਹੀਨਿਆਂ) ਮਾਹ (ਵਿਚ) । [2]ਮੁਬਾਰਕਾਂ (ਵਧਾਈਆਂ) ਵਾਲਾ । [3]ਗੁਰਬਾਣੀ ਵਿਚ ਇਥੇ ਪਾਠ "ਸਦਾ ਬਸੰਤ" ਹੈ । [4]ਪ੍ਰਫੁਲਿਤ ਹੋ ਕੇ । [5]ਖਿੜਦੀ, ਪ੍ਰਫੁੱਲਤ ਹੁੰਦੀ । [6]ਸਾਂਦਲ ਬਾਰ ਦੇ ਇਸ ਇਲਾਕੇ ਵਿਚ । [7]ਏਤੇ (ਇਤਨੇ) ਏਹੇ (ਅਜਿਹੇ) । [8]ਨ੍ਰਿਤ, ਭਾਵ-ਸ਼ਿੰਗਾਰਕ ਸ਼ੋਭਾ, ਦਸ਼ਾ । [9]ਟਾਹਣੀਆਂ । [10]ਕਥੀ ਅਥਵਾ ਕਥਨ ਕੀਤੀ । [11]ਕਈ ਥਾਈਂ । [12]ਕ੍ਰਿਪਾ, ਮਿਹਰ । [13]ਪ੍ਰਫੁੱਲਿਤ ਹੋਇਆ ।

ਪਸਰੇ, ਛਾਇਆ ਖਰੀ ਅਤਿ ਅਨੂਪੁ ਬਹੁਤੁ ਭਈ। ਜਬ ਏਸ ਕੇ ਮਨ ਤੇ ਅਭਿਮਾਨੁ ਚੂਕਾ, ਸਿਉ[1] ਆਈ। ਤਬ ਏਸੁ ਕਉ ਸਿਉ ਕੀ ਛਾਇਆ ਹੋਈ। ਭਾਈ ਜੀ! ਏਹੁ ਵਣਾਸਪਤੀ ਬਿਰਖ ਮੇਰੇ ਅੰਤਰ ਹੀ ਫੂਲੇ ਹੈ ਅਰੁ ਬੀਚਿ ਹੀ ਫਲ ਲਾਗੇ ਹੈ–ਬੀਚਿ ਹੀ ਛਾਇਆ ਹੈ ਅਰੁ ਬੀਚਿ ਬੈਸਨਹਾਰੇ[2] ਹੈ"। ਤਬ ਉਨਹੁ ਕਹਿਆ ਜਿ, "ਏ ਪਰਮੇਸੁਰ ਕੇ ਪਿਆਰੇ ਨਾਨਕ ਜੀ! ਤਾ ਸਭੁ ਕਿਛੁ ਅੰਦਰੇ ਹੈ, ਪਣੁ ਜੀ ਅਖੀ ਦੇਖਣੈ ਕੰਉ ਪਰਮੇਸੁਰ ਦਿਤੀਆਂ ਹੈਨ, ਕੰਨ ਸੁਨਣੈ ਕੰਉ ਦੀਨੇ ਹੈਂ, ਮੁਖੁ ਪਰਮੇਸੁਰ ਬੋਲਣੈ ਕਉ ਦੀਨਾ ਹੈ, ਅਨਾਜੁ ਪਰਮੇਸੁਰ ਏਸ ਕੰਉ ਖਾਣੈ ਕੰਉ ਦੀਆ ਹੈ। ਜੇ ਪਰਮੇਸਰ ਬਾਤ ਰਚੀ ਹੈ ਸੁ ਏਨਾ ਹੀ ਬਾਤਾ ਕਉ ਰਚੀ ਹੈ। ਪੂਰੀ ਤਬ ਹੋਇ ਏਸ ਕੀ ਮਨਸਾ ਜਬ ਏਹੁ ਬਸਤੁ ਕਰੈ ਕਰਾਵੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

> ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥
> ਪਤਿ ਕਾ ਧਨੁ ਤਾ ਪੂਰਾ ਹੋਆ ਲਾਗਾ ਸਹਜਿ ਧਿਆਨੁ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਭੋਲਿਆ! ਪਰਮੇਸੁਰ ਜਿ ਅਖੀ ਰਚੀਆਂ ਹੈ ਸਿ ਝਾੜਾ ਵਣਾ ਦੇਖਣ ਕੰਉ ਨਾਹੀ ਰਚੀਆਂ, ਏਹੁ ਕੁਦਰਤਿ ਦੇਖਣ ਕੰਉ ਰਚੀਆਂ ਹੈ ਜਿ ਏਹੁ ਕੁਦਰਤਿ ਮੇਰੀ ਅਖੀ ਦੇਖਹੁ, ਅਰੁ ਮੇਰੀ ਸਿਫਤ ਕਰਹੁ। ਏ ਜਿ ਕੰਨ ਪਰਮੇਸੁਰ ਰਚੇ ਹੈ ਸਿ ਪਰਮੇਸੁਰ ਕੀ ਬਾਣੀ ਸੁਨਣੇ ਕਉ ਰਚੇ ਹੈਂ। ਇਨ ਕੰਉ ਏਹੁ ਹੁਕਮੁ ਹੈ ਜਿ ਏਨੀ ਕੰਨੀ ਸੁਣਿ ਸੁਣਿ ਮੇਰੀ ਬਾਣੀ ਗਾਵਹੁ, ਪੜਹੁ, ਸੁਣਹੁ। ਮੁਖੁ ਜਿ ਪਰਮੇਸੁਰ ਰਚਿਆ ਹੈ ਜਿ ਏਤੁ ਮੁਖਿ ਮੇਰਾ ਨਾਮ ਜਪਹੁ ਅਰੁ ਸਚੁ ਅਰਾਧਹੁ, ਸਚੁ ਨਾਮੁ ਏਤੁ ਮੁਖਿ ਲੇਹੁ। ਅਰੁ ਜਿ ਧਨੁ ਖਾਇ ਕਰਿ ਏਹੁ ਖੁਸੀ ਹੋਤਾ ਹੈ ਸਿ ਏਤ ਧਨਿ ਖਾਇਐ ਖੁਸੀ ਹੋਵਣਾ ਨਾਹੀ। ਜਬ ਏਸ ਕਾ ਧਿਆਨ ਪਰਮੇਸੁਰ ਸਿਉ ਲਾਗੈ ਅਰੁ ਤਿਤੁ ਧਿਆਨਿ ਕਰਿ ਕਰਿ ਏਸ ਕੀ ਮਤਿ ਪਰਮੇਸੁਰ ਸਿਉ ਰਹੈ ਤਬ ਏਸ ਕਾ ਖਾਧਾ, ਪੈਧਾ, ਪੀਆ ਸਭੁ ਪੂਰਾ ਹੋਇ। ਜਬ ਏਸ ਕੀ ਪਤਿ ਪਰਮੇਸੁਰ ਸਿੰਉ ਰਹੈ, ਕਿਛੁ ਏਹੁ ਧਨੁ ਖਾਣਾ ਨਾਹੀ ਵਰਨਿਆ[3], ਜਿ ਖਾਇ ਖਾਇ ਧਾਨੁ ਅਰੁ ਬਿਕਰਮ[4] ਕਰੈ, ਜਿਨੀ ਬਿਕਰਮੀ ਏਸ ਕੀ ਪਤਿ ਜਾਇ। ਖਾਇ ਖਾਇ ਧਾਨੁ ਏਹੁ ਪਰਮੇਸੁਰ ਸਿਉ ਚਿਤੁ ਲਾਵੈ ਅਰੁ ਪ੍ਰੀਤਿ ਕਰਿ ਕਰਿ ਸਿਮਰੈ, ਤਬ ਏਸ ਕੀ ਪਤਿ ਪਰਮੇਸੁਰ ਸਿੰਉ ਰਹੈ"। ਬੋਲਹੁ ਭਾਈ ਜੀ ਵਾਹੁਗੁਰੂ।

ਤਬ ਉਨਹੁ ਕਹਿਆ ਜਿ, "ਏ ਨਾਨਕ ਜੀ! ਚੇਤ ਹੀ ਕਾ ਮਹੀਨਾ ਏਹੁ ਇਬ ਹਰਿਆ ਹੈ, ਫਿਰਿ ਹੋਰਨੀ ਰੁਤੀ ਬਨ ਸੁਕਿ ਜਾਤੇ ਹੈ, ਪਤ੍ਰ ਝੜਿ ਪੜਤੇ ਹੈਨਿ। ਸਬਜੀ ਹਰਿਆਵਲੀ ਜਿ ਦੇਖਣੀ ਸਿ ਏਸੈ ਚੇਤ ਹੀ ਕੇ ਮਹੀਨੇ ਮਹਿ ਵਿਚਿ ਦੇਖਣੀ; ਜਿਤੁ ਧਰਤੀ ਭੀ ਹਰੀ, ਸਾਖਾ ਭੀ ਹਰੀ, ਵਣਾਸਪਤੀ ਭੀ ਹਰੀ। ਹੋਰਨੀ ਮਾਹੀ[5] ਰੁਤੀ ਏਹੁ ਬਹਾਰ ਨਾਹੀ ਲਗਤੀ ਹਰੀ ਜਿ ਇਬ ਹਰੀਆਵਲੀ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਗੁਰੂ।

ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

> ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥
> ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥੧॥

ਤਿਸੁ ਕਾ ਪਰਮਾਰਥੁ: —

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਭੋਲਿਅਹੁ! ਏਹਿ ਜਿ ਮਾਹ ਅਰੁ ਰੁਤੀ ਹੈਨਿ ਸਿ ਸਦਾ ਸਰਬਦਾ ਆਵਦੀਆ ਹੈਨਿ। ਰੁਖ ਬਿਰਖ ਸਾਖ ਧਰਤੀ ਰੁਤਿ ਰੁਤਿ ਸਿਰਿ ਕਦੇ ਹਰੇ ਹੋਦੇ ਹੈਨਿ, ਕਦੇ ਸੁਕਿ ਜਾਂਦੇ ਹੈਨਿ। ਭਾਈ ਜੀ! ਤੁਸੀ ਏਨਾ ਕਉ ਦੇਖਦੇ ਹਉ ਜਿ ਸਾਖ ਲਈ ਦੇਖੀ, ਬਣਾਸਪਤੀ ਹਰੀ ਹੋਤੀ ਦੇਖੀ। ਧਰਤੀ ਹਰੀ ਦੇਖੀ। ਏਨ੍ਹਾ ਕਾ ਦੇਖਣਾ ਕਿਛੁ ਨਾਹੀ। ਤੁਮ ਕਰਮ ਸੁਕ੍ਰਿਤ[6] ਕਮਾਵਹੁ। ਅਰੁ ਸੁਕ੍ਰਿਤ ਕਾ ਫਲੁ ਭੀ ਦੇਖਹੁ ਸਾਖ ਦੀ ਨਿਆਂਈ ਅਰੁ ਦੁਕ੍ਰਿਤ[7] ਕਾ ਫਲੁ ਭੀ ਦੇਖਹੁ। ਜਿ ਦੁਕ੍ਰਿਤ ਕਰਤੇ ਹੈਂ ਤੇ ਸੁਕਿ ਜਾਤੇ ਹੈ ਅਰੁ ਜਿ

---

[1]ਕਲਿਆਣ। [2]ਬੈਠਣ ਵਾਲੇ। [3]ਵਰਣਨ ਕੀਤਾ, ਕਥਿਆ। [4]ਮਾੜੇ ਕਰਮ।
[5]ਮਹੀਨਿਆਂ ਵਿਚ। [6]ਚੰਗੇ ਕੰਮ। [7]ਮਾੜੇ ਕੰਮ।

ਸੁਕ੍ਰਿਤ ਕਰਤੇ ਹੈ, ਪਰਮੇਸੁਰ ਕੈ ਨਾਮਿ ਰਚਤੇ ਹੈਂ, ਤੇ ਕਦੇ ਸੁਕਤੇ ਨਾਹੀ। ਉਹਿ ਸਦਾ ਸਰਬਦਾ ਹਰੇ ਹੀ ਰਹਤੇ ਹੈ। ਤੁਮ ਏਹੀ ਤਮਾਸਾ ਠਾਕੁਰ ਕਾ ਦੇਖਹੁ। ਏਹੁ ਕੇਹੀ ਸਾਖ ਹੈ, ਸੁਨਿਹੋ ਭਾਈ ਭੋਲਿਅਹੁ! ਹੋਰੁ ਸਾਖ ਕੇ ਅੰਕੂਰ ਕੀ ਰੁਤਿ ਬਰਸਾ ਦਿਨਾ ਮਹਿ ਆਂਵਤੀ ਹੈ। ਮਨੁਖ ਕੇ ਸੁਕ੍ਰਿਤ ਅੰਕੂਰ ਕੀ ਰੁਤਿ ਸਦਾ ਸਰਬਦਾ ਹੈ ਦਿਨੁ ਰਾਤ ਮਹਿ। ਭਾਈ ਜੀ ਤੁਮਿ ਏਹੀ ਦਿਨੁ ਰਾਤਿ ਸੁਕ੍ਰਿਤ ਹੀ ਕਮਾਵਹੁ। ਰੁਤਿ ਲਾਗੀ ਹੈ। ਜਬ ਤੇ ਜਨਮੇ ਹਉ ਅਰੁ ਚਲਤੇ ਹਉ ਦਿਨੁ ਰਾਤਿ ਤੀਕੁ ਕਿਛੁ ਸੁਕ੍ਰਿਤੁ ਬੀਜਹੁਗੇ ਸੁ ਜਨਮੈਗਾ। ਢਿਲਿ ਨਾਹੀ ਕਰਣੀ ਏਸੁ ਬਾਤ ਕਉ"। ਬੋਲਹੁ ਭਾਈ ਜੀ ਵਾਹੁਗੁਰੂ।

ਤਬ ਉਨਹੁ ਸਭਨਹੁ ਨਮਸਕਾਰੁ ਕੀਆ ਜਿ "ਧੰਨੁ ਨਾਨਕੁ, ਧੰਨੁ ਨਾਨਕੁ, ਜਿਸੁ ਕਉ ਐਸੀ ਬੁਧਿ ਆਈ ਹੈ ਬਲਿਪਨ ਮਾਹਿ"। ਤਬ ਓਹਿ ਸਭਿ ਗੁਰੂ ਬਾਬੇ ਨਾਨਕ ਜੀ ਕੀ ਉਸਤਤਿ ਲਾਗੇ ਕਰਣੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ। ਵਾਹ ਗੁਰੂ, ਧੰਨੁ ਗੁਰੂ, ਸਤਿਗੁਰੂ।

**ਸਲੋਕੁ ॥[1]**

ਛਿਅ ਰੁਤਿ[2] ਬਾਰਹ ਮਾਹਿ[3] ਮਹਿ, ਜਪੀਐ ਸਿਰਜਣ ਹਾਰੁ ॥
ਨਾਨਕ ਦਾਸ ਹਰਿ ਹਰਿ ਜਪਹਿ, ਤਿਨ ਕਾ ਹੋਇ ਉਧਾਰੁ ॥ ੧ ॥

ਬੋਲਹੁ ਭਾਈ ਜੀ ਵਾਹੁ ਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੨੧॥

# ਅਸਲ ਬਿਉਪਾਰ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ( ਮਾਤਾ-ਪਿਤਾ ਨਾਲ )

ਜਬ ਗੁਰੂ ਬਾਬਾ ਨਾਨਕੁ ਜੀ ਸਤਾਈਆਂ ਅਠਾਈਆਂਹ ਬਰਸਾਂ ਕਾ ਭਇਆ ਤਬ ਲਖਮੀ ਦਾਸੁ ਅਰੁ ਸਿਰੀ ਚੰਦ ਕਾ ਜਨਮੁ ਭਇਆ। ਜਬ ਤੀਸ ਬਰਸ ਕਾ ਹੋਇਆ ਤਬ ਗੁਰੂ ਬਾਬੇ ਨਾਨਕ ਜੀ ਕੈ ਆਤਮੈ ਉਦਾਸੀ ਬਸੀ, ਕਿਰਤਿ ਵਿਰਤਿ[4] ਸੈਸਾਰ ਕੀ ਕਿਛੁ ਕਰੈ ਨਾਹੀ–ਬੈਠਾ ਹੀ ਰਹੈ। ਅਕੈ ਕਿਸੀ ਜੋਗੀ ਸੰਨਿਆਸੀ ਪਾਸਿ ਬੈਠਾ ਪਰਮੇਸੁਰ ਕੀਆਂ ਕਥਾ ਬਾਤਾ ਕਰੈ ਅਰ ਸੁਣੈ। ਸੈਸਾਰੀ ਲੋਕ ਸਾਥਿ, ਮਾਤਾ ਪਿਤਾ ਸਾਥਿ, ਭਾਈ ਭਤੀਜੈ ਸਾਥਿ ਥੋਰੀ ਬਾਤ ਕਰੈ। ਜੇ ਕੋਈ ਪਰਮੇਸੁਰ ਕੀ ਬਾਤ ਕਰਤਾ ਹੋਇ ਤਿਸੇ ਹੀ ਸਿਉ ਬਾਤਾਂ ਕਰੈ, ਹੋਰੁਸੁ ਕਿਸੀ ਸਿਉ ਨ ਬੋਲੈ। ਤਬ ਦਾਦਾ ਕਾਲੂ ਦਾਦੀ ਤਿਪਰਾ ਕਿਛੁ ਕਹਿ ਨ ਸਕਨੀ ਜਿ, "ਜੀ, ਤੂੰ ਕਿਛੁ ਕਿਰਤਿ ਘਰ ਕੀ ਕਰੁ ਜੋਗੀ ਸੰਨਿਆਸੀ ਸਿਉ ਨਾ ਮਿਲੁ"। ਬਾਬੇ ਨਾਨਕ ਕਉ ਕਿਛੁ ਮਾਤਾ ਪਿਤਾ ਕਹਿ ਨ ਸਕਹੀ, ਆਪਣੈ ਭਾਣੈ ਬਾਬਾ ਨਾਨਕੁ ਬੋਲੈ ਭਾਵੈ ਨ ਬੋਲੈ, ਭਾਵੈ ਘਰਿ ਬੈਠੇ ਭਾਵੈ ਬਾਹਰਿ ਬੈਠੇ। ਇਸਤ੍ਰੀ ਤੇ ਬਿਰਕਤੁ[5] ਹੋਆ। ਸੈਸਾਰ ਕੀ ਧਵਰਤਾ[6] ਤੇ ਬਿਰਕਤੁ ਹੋਆ। ਲਖਮੀ ਮਾਇਆ ਤੇ, ਸੁਤ-ਬਨਤਾ[7] ਗ੍ਰਿਸਤ ਬਿਉਹਾਰ ਤੇ ਬਿਰਕਤੁ ਹੋਆ ਉਦਾਸੁ। ਗੁਰੂ ਬਾਬਾ ਨਾਨਕੁ ਜੀ ਆਤਮੈ ਪਰਮੇਸੁਰ ਕੀ ਪ੍ਰੀਤਿ ਉਪਜੀ। ਨਾਮੁ ਦਾਨੁ ਇਸਨਾਨੁ, ਗੁਰਮੁਖਿ ਗਿਆਨੁ, ਗੁਰ ਜੀ ਕਾ ਧਿਆਨੁ

---

[1]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ। [2]ਬਸੰਤ (ਚੇਤ–ਵਿਸਾਖ), ਗ੍ਰੀਖਮ (ਜੇਠ-ਹਾੜ੍ਹ), ਪਾਵਸ ਜਾਂ ਬਰਸਾਤ (ਸਾਵਣ-ਭਾਦ੍ਰੋਂ), ਸਰਦ (ਅੱਸੂ-ਕੱਤਕ), ਹੇਮੰਤ (ਮੱਘਰ-ਪੋਹ) ਤੇ ਸ਼ਿਸ਼ਿਰ (ਮਾਘ-ਫੱਗਣ)। [3]ਬਾਰਾਂ ਮਹੀਨੇ-ਚੇਤ, ਵਿਸਾਖ, ਜੇਠ, ਹਾੜ, ਸਾਵਣ, ਭਾਦ੍ਰੋਂ, ਅੱਸੂ, ਕੱਤਕ, ਮੱਘਰ, ਪੋਹ, ਮਾਘ ਤੇ ਫੱਗਣ। [4]ਕੰਮ-ਧੰਧਾ, ਕਾਰੋਬਾਰ। [5]ਤਿਆਗੀ। [6]ਧਾਵਨੀ, ਦੌੜ, ਭਾਵ ਵਰਤੋਂ। [7]ਇਸਤ੍ਰੀ, ਵਹੁਟੀ।

ਉਪਜਿਆ। ਸਿਵ ਸੰਜਮੁ[1] ਸੁਰਤਿ ਉਪਜੀ, ਸਤ ਸੰਤੋਖੁ ਉਪਜਿਆ, ਥਿਤਿ ਜੁਗਤਿ ਉਪਜੀ, ਸੁਕ੍ਰਿਤੁ ਉਪਜਿਆ, ਕੁਬੁਧਿ ਨਾਸੀ। ਕਾਮੁ ਕ੍ਰੋਧੁ ਅਹੰਕਾਰੁ ਨਸਿ ਗਏ। ਤ੍ਰਿਹੁ ਗੁਣਾ ਕੀ ਪਰਕਿਰਤਿ[2] ਮਿਟਿ ਗਈ, ਚਉਥੇ ਗੁਣ ਕੀ ਪਰਕਿਰਤਿ ਉਪਜੀ। ਤਬ ਗੁਰੂ ਬਾਬੇ ਨਾਨਕ ਕੰਉ ਮਾਤਾ ਤਿਪਰਾ ਕਹਿਆ ਜਿ, "ਬਚਾ ਨਾਨਕਾ! ਤੇਰਾ ਬੈਠਿ ਰਹਣਾ ਭਲਾ ਨਾਹੀ, ਕਿਛੁ ਕਿਰਤਿ ਰੁਜਗਾਰੁ ਕੀਤਾ ਚਾਹੀਐ। ਏਵ ਭਲਾ ਨਾਹੀ ਜਿ ਤੂੰ ਪੜਿਆ ਰਹਦਾ ਹੈਂ। ਤੇਰੇ ਘਰ ਬੇਟੇ ਹੋਏ, ਬੇਟੀਆ ਹੋਈਆ[3], ਏਨਾ ਦੈ ਮੁਖਿ ਪਾਇਆ ਲੋੜੀਐ। ਇਸਤ੍ਰੀ ਤੇਰੀ ਕਿਛੁ ਖਾਧਾ ਪੈਧਾ ਚਾਹੈ, ਤੂ ਬਚਾ ਰੋਜਗਾਰੁ ਕਰਿ ਜਿ ਰੋਟੀ ਕਪੜਾ ਜੁੜਿ ਆਵੈ"। ਤਬ ਗੁਰੂ ਬਾਬੇ ਨਾਨਕ ਜੀ ਕੰਉ ਜਿ ਮਸਤੀ ਕਾ ਪਿਆਲਾ ਜਿ ਆਇਆ ਮੁਟਕੜੀ[4] ਮਾਰਿ ਕਰਿ ਪੜਿ ਰਹਿਆ, ਨਾ ਬੋਲੈ ਨਾ ਬਹੈ, ਨਾ ਖਾਇ ਨਾ ਪੀਵੈ। ਮਸਤੁ ਹੋਇ ਗਇਆ। ਤਬ ਗੁਰੂ ਬਾਬੇ ਜੀ ਪੜਿਆਂ ਦਿਨ ਰਾਤਿ ਪੰਜਿ ਹੂਏ ਥੇ ਤਾਂ ਮਾਤਾ ਘੁੰਮੀ ਦਾਦੀ ਤਿਪਰਾ[5] ਪਾਸਿ, ਆਇ ਕਹਿਆ ਜਿ, "ਸਸੂ! ਤੇਰਾ ਪੁਤ੍ਰ ਦਿਨਾਂ ਪੰਜਾਂ-ਚਹੁ ਦਾ ਪੜਿਆ ਹੈ, ਨਾ ਕਿਸੀ ਸਾਥਿ ਬਕਦਾ ਹੈ, ਨ ਕਿਛੁ ਬੋਲਦਾ ਹੈ, ਪੜਿਆ ਹੀ ਰਹਦਾ ਹੈ—ਪੜਿਆ ਹੀ ਰਹਦਾ ਹੈ: ਨਾ ਕਿਛੁ ਖਾਂਦਾ ਹੈ ਨਾ ਪੀਦਾ ਹੈ"। ਇਤਨੀ ਹੀ ਗਲਿ ਮਾਤਾ ਘੁੰਮੀ ਦੀ ਦਾਦੀ ਤਿਪਰਾ ਸੁਣਿ ਕਰਿ ਗੁਰੂ ਬਾਬੇ ਨਾਨਕ ਜੀ ਪਾਸਿ ਆਈ। ਤਬ ਦਾਦੀ ਤਿਪਰਾ ਗੁਰੂ ਬਾਬੇ ਨਾਨਕ ਕਉ ਕਹਿਆ, "ਹਉਂ ਵਾਰੀ ਪੂਤਾ! ਤੂ ਪੈ ਕਿਉ ਰਹਿਆ ਹੈ, ਕਿਛੁ ਹੀਲਾ ਤਾ ਨਾਹੀ ਕਿਨਾ[6]।" ਕਹੈ, "ਮਾਤਾ! ਅਨੰਦੁ ਹੈ ਮਾਤਾ ਜੀ! ਹੀਲਾ ਕਿਛੁ ਨਾਹੀ"। ਤਬ ਦਾਦੀ ਕੈ ਜੀਅ ਵਿਚਿ ਕਰਾਰ ਹੋਆ ਜੇ ਸੁਕਰੁ ਤਾ ਬੋਲਿਆ ਹੈ ਹਿੰਜਾਰ ਹਾ[7]"। ਤਬ ਮਾਤਾ ਬੋਲੀ ਜਿ, "ਬਚਾ! ਇਸੁ ਤੇਰੈ ਪੈ ਰਹਣੇ ਸਾਥਿ ਅਸਾਨੋ ਮਹਾ ਦੁਖੁ ਉਪਜਦਾ ਹੈ, ਤੂੰ ਪੜਿਆ ਨ ਰਹੁ ਜਿ ਅਸੀ ਖੜ੍ਹੀ, ਕਿਛੁ ਟਹਲ ਭੀ ਕੀਤੀ ਲੋੜੀਐ"। ਤਬ ਮਾਤਾ ਜੀ ਕਹਿਆ ਜਿ, "ਪੁਤ੍ਰ! ਤੂ ਹੁਣਿ ਉਠਿ ਕਰਿ ਨਾਉ, ਨਾਵਿ[8] ਕਰਿ ਜੇਵਿ[9], ਕਪੜੇ ਪਹਿਰੁ, ਕਪੜੇ ਪਹਿਰਿਕੈ ਕਿਛੁ ਕਿਰਤਿ ਟਹਲ ਕਰਿ, ਰੋਜਗਾਰੁ ਜਿਸ ਤੇ ਚਲੈ, ਤੂੰ ਸਾਈ[10] ਕਾਰ ਕਰੁ"।

ਤਬ ਦਾਦੇ ਕਾਲੂ ਨੋ ਖਬਰਿ ਹੋਈ ਜਿ ਨਾਨਕੁ ਪੜਿਆ ਰਹਿਦਾ ਹੈ, ਨਾ ਕਿਛੁ ਖਾਂਦਾ ਹੈ ਨਾ ਕਿਛੁ ਪੀਂਦਾ ਹੈ। ਤਬ ਦਾਦਾ ਕਾਲੂ ਭੀ ਗੁਰੂ ਬਾਬੇ ਨਾਨਕ ਜੀ ਪਾਸਿ ਆਇਆ। ਆਇ ਕਰਿ ਦਾਦੈ ਕਾਲੂ ਆਖਿਆ ਜਿ, "ਬਚਾ ਨਾਨਕਾ! ਪੈ ਰਹਣਾ ਭਲਾ ਨਾਹੀ। ਤੂੰ ਉਠੁ, ਉਠਿ ਕਰਿ ਇਸਨਾਨੁ ਕਰਿ ਪਰਸਾਦੁ ਜੇਵਿ। ਕਪੜੇ ਪਹਿਰੁ, ਹਸੁ ਖੇਡੁ, ਤੁਰੁ ਫਿਰੁ, ਜਿਤੁ ਗਲ ਤੇਰਾ ਜੀਉ ਲਗੈ ਤੂ ਸਾਈ ਗਲਿ ਕਰਿ। ਅਤੇ ਬਚਾ ਨਾਨਕਾ! ਅਸੀ ਰਾਹਕ ਹਹ[11] ਰੋਜਗਾਰੁ ਬਹੁਤੁ ਹੈ, ਬਿੰਦਕ[12] ਤੂੰ ਖੇਤੀ ਵਿਚਿ ਜਾਇ ਖੜਾ ਹੋਹਿ ਤਾ ਭਲਾ ਕਿਉ ਜਿ ਤੇਰੈ ਘਰਿ ਖੋਇਐ ਬਣਦੀ ਨਾਹੀ, ਤੂ

---

[1]ਸ਼ਿਵ (ਕਲਿਆਣ) ਦੇ ਸੰਜਮ ਵਾਲੀ। [2]ਪ੍ਰਕ੍ਰਿਤੀ, ਸੁਭਾਉ। [3]ਬੇਟੀਆਂ ਦਾ ਜ਼ਿਕਰ ਜਨਮ ਸਾਖੀ ਭਾਈ ਬਾਲਾ, ਸ੍ਰੀ ਗੁਰੂ ਨਾਨਕ ਪ੍ਰਕਾਸ਼ (ਭਾਈ ਸੰਤੋਖ ਸਿੰਘ) ਆਦਿ ਵਿਚ ਕਿਤੇ ਨਹੀਂ ਹੈ। [4]ਸੁੰਗੜ ਕੇ, ਮੂੰਹ ਸਿਰ ਵਲ੍ਹੇਟ ਕੇ। [5]ਜਨਮ ਸਾਖੀ ਭਾਈ ਬਾਲਾ ਦੇ ਕਥਨ ਅਨੁਸਾਰ ਗੁਰੂ-ਪਤਨੀ ਚੋਣੀ ਦਾ ਅਸਲ ਨਾਮ (ਮਾਤਾ) ਸੁਲੱਖਣੀ ਸੀ ਤੇ ਮਾਤਾ ਜੀ ਦਾ ਨਾਮ ਸੀ ਤ੍ਰਿਪਤਾ, ਪਰ ਪੁਰਾਤਨ ਜਨਮ ਸਾਖੀ ਤੇ ਕਈ ਹੋਰ ਹਥ ਲਿਖਤਾਂ ਦੇ ਅਨੁਸਾਰ ਗੁਰੂ-ਪਤਨੀ ਚੋਣੀ ਦਾ ਨਾਮ ਘੁੰਮੀ ਤੇ ਮਾਤਾ ਦਾ ਨਾਮ ਤਿਪਰੋ ਜਾਂ ਤਿਪਰਾ ਸੀ, ਜਿਵੇਂ ਕਿ ਪੰਜਾਬ ਸਟੇਟ ਆਰਕਾਈਨਜ਼ ਮੋਤੀ ਬਾਗ਼ ਪਟਿਆਲਾ ਦੀ ਹਥ ਲਿਖਤ ਬਚਨ ਬਿਲਾਸ ਨੰ: ੩੯੨ ਦੇ ਮੁੱਢਲੇ ਸ਼ਬਦ ਹਨ—

ਬੇਦੀ ਕੁਲ ਕਾਲੂ ਪਿਤਾ, ਮਾਤਾ ਤਿਪੁਰੋ ਤਾਸੁ॥
ਗੁਰੁ ਨਾਨਕ ਘੁੰਮੀ ਪਤੇ, ਸ੍ਰੀ ਚੰਦ ਲਖਮੀ ਦਾਸ॥੧॥

[6]ਕੀਨਾ, ਕੀਤਾ। [7]ਹਜ਼ਾਰ ਹਾ, ਹਜ਼ਾਰਾਂ ਵਾਰ। [8]ਨ੍ਹਾ ਤੇ ਨ੍ਹਾ ਕੇ। [9](ਰੋਟੀ) ਜੇਵ (ਜਿਉਂ ਅਥਵਾ ਖਾਹ)। [10]ਸੋਈ, ਉਹੋ। [11]ਰਾਹਕ (ਵਾਹੀ ਕਰਨ ਵਾਲੇ) ਹਹਿ (ਹਾਂ), ਭਾਵ—ਅਸੀਂ ਕਿਸਾਨ ਹਾਂ। [12]ਪਲ-ਛਿੱਟ, ਘੜੀ-ਬਿੰਦ, ਥੋੜਾ ਚਿਰ।

ਖੇਤ ਵਲਿ ਜਾਹਿ। ਖੇੜ੍ਹੀ ਜੰਮੀ ਹੈ, ਤੂੰ ਗਵਾਇ ਨਾਹੀ, ਰਖੁ-ਖੇੜ੍ਹੀ ਤੇਰੈ ਕੰਮਿ ਆਵੇਗੀ।" ਤਬ[1] ਗੁਰੂ ਬਾਬ ਨਾਨਕੁ ਜੀ ਸੋਰਠਿ ਰਾਗ ਮਹਿ ਬਾਨੀ ਬੋਲਿ ਉਠਾ ਜਿ[2]:–

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠੁ ਦੇਖੁ ॥ ੧ ॥
ਭੋਲਿਆ[3] ! ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਚੀਨੈ[4] ਕੋਇ ॥ ਰਹਾਉ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬਾਬਾ ਜੀ ! ਮੈ ਖੇੜ੍ਹੀ ਵਾਹੀ, ਜਮਾਈ, ਜਮਾਇ ਕਰਿ, ਕਟਿ ਕਰਿ, ਗਾਹਿ ਕਰਿ, ਉਡਾਇ ਕਰਿ, ਹਛੀ ਕਿਲਾਇ[5] ਕਰਿ, ਖੇੜ੍ਹੀ ਆਣਿ ਘਰਿ ਘਤੀ ਹੈ। ਮੈ ਹੋਰੁ ਕੇਹੜੀ ਖੇੜ੍ਹੀ ਜਾਉ ?" ਤਬ ਦਾਦਾ ਕਾਲੂ ਜੀ ਡਰਿ ਗਇਆ ਜਿ, "ਏ ਪਰਮੇਸੁਰ ! ਨਾਨਕੁ ਅਗਾਧਿ[6] ਦੇ ਘਰਿ ਬਾਤਾਂ ਕਰਦਾ ਹੈ ਕਿ ਜਾਣੀਐ ਜੇ ਕਿਆ ਕਰੈ"। ਤਬ ਦਾਦੇ ਕਾਲੂ ਕਹਿਆ ਜਿ, "ਏ ਨਾਨਕ ਜੀ ! ਏਹ ਜਿ ਖੇਤ੍ਰੀ ਅਸਾਂ ਵਾਹੀ-ਬੀਜੀ ਹੈ ਸਿ ਤੁਧੁ ਕਦੇ ਡਿਠੀ ਨਾਹੀ। ਪਣੁ ਜੀ ਓਹੁ ਕਵਣੁ ਖੇੜ੍ਹੀ ਹੈ ਜਿ ਤੈ ਜਮਾਇ ਕਰਿ ਘਰਿ ਵਾੜੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਏ ਬਾਬਾ ਜੀ ! ਏਹੁ ਜਿ ਮੇਰਾ ਮਨੁ ਹੈ ਸਿ ਏਹੁ ਮੇਰਾ ਹਾਲੀ ਹੈ। ਕਰਣੀ ਕੀ ਕਿਰਸਾਣੀਕਰੀ ਹੈ ਸਰਮੁ, ਜਤੁ, ਸਤੁ ਕਾ ਪਾਣੀ ਸਿੰਜਦਾ ਹਾਂ। ਏਹ ਜਿ ਤਨੁ ਹੈ ਸਿ ਖੇਤ੍ਰੀ ਕੀਤੀ ਹੈ। ਅਰੁ ਪਰਮੇਸੁਰ ਜੀ ਕਾ ਨਾਮੁ ਹੈ ਸਿ ਏਹੁ ਵਿਚਿ ਮੈ ਬੀਜਿਆ ਹੈ,ਏਸੁ ਤਨ ਖੇਤੀ ਵਿਚਿ। ਬਾਬਾ ਜੀ ! ਵਾਹਿ ਬੀਜਿ ਕਰਿ ਸੰਤੋਖ ਕਾ ਸੋਹਾਗਾ ਦਿਤਾ ਹੈ ਏਹੁ ਜਿ ਗਰੀਬੀ ਹੈ ਸਿ ਏਸੁ ਖੇਤ ਵਿਚਿ ਰਖਾ[7] ਘਤਿਆ ਹੈ, ਫਲੀ ਦਾ ਹੈ ਜਿ ਭਾਉ[8] ਫਲੀਦਾ ਹੈ। ਅੰਦਰਿ ਜਿ ਭਾਉ ਵਸਿਆ ਸਿ ਏਹੁ ਖੇਤੀ ਜੰਮੀ ਪਰਮੇਸੁਰ ਕੇ ਨਾਮ ਦੀ। ਬਾਬਾ ਜੀ ! ਜਿਨਾ ਦੇ ਘਰਿ ਏਹੁ ਖੇਤ੍ਰੀ ਵੜੀ ਹੈ ਸੇਈ ਘਰਿ ਭਾਗਠਿ[9] ਹੋਏ, ਹੋਰਿ ਸਭੇ ਉਜਾੜਿ ਹੈਨੀ ਖੇਤ੍ਰੀਆ ਅਰੁ ਘਰਿ। ਹੋਰਨੀ ਖੇਤ੍ਰੀ ਵਾਹੀ ਏਸ ਨੋ ਹਥਹੁ ਕਿਛੁ ਤੋਟਾ ਹੈ, ਪਰੁ ਲਾਹਾ ਨਾਹੀ। ਬਾਬਾ ਜੀ ! ਜਿਸੁ ਮਾਇਆ ਨੋ ਏਹੁ ਪਿਟਿ ਪਿਟਿ ਮਰਦਾ ਹੈ ਅਰੁ ਇਕਠੀ ਕਰਦਾ ਹੈ, ਸਾ ਮਾਇਆ ਏਸ ਦੈ ਸਾਥਿ ਜਾਂਦੀ ਨਾਹੀ। ਏਸੁ ਜੀਵ ਜਾਇ ਮੁਕਣਾ ਹੈ, ਰਹਣਾ ਨਾਹੀ। ਪਰੁ ਏਸੁ ਮਾਇਆ ਦੇ ਮੋਹ ਦਾ ਬਧਾ ਤੜਫਦਾ ਹੈ ਫੇਰਿ ਫੇਰਿ ਏਸੈ ਮਾਇਆ ਨੋ। ਸੁ ਏਹੁ ਮਾਇਆ ਏਸ ਦੇ ਕੰਮਿ ਨਾਹੀ। ਪਰੁ ਬਾਬਾ ਜੀ ! ਏਸੁ ਦੈ ਕੰਮਿ ਪਰਮੇਸੁਰ ਜੀ ਕਾ ਨਾਮੁ ਹੈ, ਸਿ ਏਹੁ ਗਲਿ ਏਹੁ ਜੀਉ ਸਮਝਦਾ ਨਾਹੀ। ਕੋਈ ਵਿਰਲਾ ਗੁਰੂ ਕੈ ਪਰਸਾਦਿ[10] ਸਮਝੈ ਤਉ ਸਮਝੈ, ਨਾਹੀ ਤਾ ਸਭੁ ਪ੍ਰਿਥਮੀ ਮਾਇਆ ਭੁਲਾਈ ਹੈ, ਸਮਝਤਾ ਕੋਈ ਨਾਹੀ"। ਬੋਲਹੁ ਭਾਈ ਜੀ ਵਾਹੁ ਗੁਰੂ ਸਚਾ।

ਤਬ ਦਾਦੇ ਕਾਲੂ ਕਹਿਆ ਜਿ, "ਬਚਾ ! ਜੇ ਤੂੰ ਖੇਤੀ ਦੀ ਟਹਲ ਨਾਹੀ ਕਰਿ ਕਮਾਇ ਸਕਦਾ ਤਾ ਤੂੰ ਹਟਿ ਬਹੁ ਜਿ ਬੈਠਿਆਂ ਹੀ ਹਟਿ ਰੁਜਗਾਰੁ ਚਲਦਾ ਹੈ। ਬੇਟਾ ! ਰੁਜਗਾਰੁ ਭੀ ਹੋਦਾ ਹੈ ਅਤੇ ਬੈਠਿਆਂ ਭੀ ਰਹੀਦਾ ਹੈ ਹਟਿ। ਤੁਧ ਨੋ ਮੈ ਰਾਸਿ[11] ਪਾਇ ਦੇਦਾ ਹਾਂ, ਤੂ ਹਟਿ ਬਹੁ। ਪਰੁ ਏਨਾ ਰਾਵਲਾਂ ਸੰਨਿਆਸੀਆਂ ਬੈਰਾਗੀਆਂ ਨਾਲਿ ਬੈਠੁ ਨਾਹੀ. ਤੂੰ ਆਪਣੇ ਹਟਿ ਬੈਠਾ ਬੈਪਾਰੁ[12] ਕਰੁ। ਪਰੁ ਇਉ ਕੋਈ ਨਾ ਕਹੈ ਜੋ ਕਾਲੂ ਦਾ ਪੁਤ੍ਰ ਅਤੀਤੁ[13] ਹੋਇ ਗਇਆ।

---

[1]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਇਹ ਪਾਠ ਹੈ–"ਤਬਿ ਬਾਬੈ ਨਾਨਕ ਕਹਿਆ ਜਿ, "ਮੈਂ ਆਪਣੇ ਕੰਮ ਦੀ ਖੇੜ੍ਹੀ ਕੀਤੀ ਹੈ।" ਅਥੇ–"ਸਾ ਖੇੜ੍ਹੀ ਕੇਹੜੀ ਹੈ ਜਿ ਤੂ ਆਖਦਾ ਹੈ ?" [2]ਦੂਜੀ ਪ੍ਰਤੀ ਦੇ ਅਨੁਸਾਰ–"ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਨੀ ਬੋਲੀ :" [3]ਸਹੀ ਪਾਠ–"ਬਾਬਾ !" [4]ਸਹੀ ਪਾਠ–"ਬੂਝੈ।" [5]ਕਲਾਇ (ਛੱਟ) ਕਰਕੇ। [6]ਡੂੰਘਾਈ, ਗਹਿਰਾਈ, ਜਿਥੇ ਥਾਹ ਕੋਈ ਨਾ ਹੋਵੇ। [7]ਰਾਖਾ। [8]ਪ੍ਰੇਮ-ਭਾਵ। [9]ਭਾਗਾਂ ਵਾਲੇ, ਕਿਸਮਤ ਵਾਲੇ। [10]ਗੁਰੂ ਦੀ ਕ੍ਰਿਪਾ ਨਾਲ। [11]ਬਿਕ੍ਰੀ ਦਾ ਮਾਲ, ਵੱਖਰ, ਸੌਦਾ। [12]ਵਣਜ-ਵਪਾਰ, ਬਪਾਰ। [13]ਤਿਆਗੀ, ਫ਼ਕੀਰ।

ਬਚਾ ! ਤੂ ਆਪਣੈ ਹਟਿ ਹੀ ਬੈਠੁ" । ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ । ਵਾਹੁ ਗੁਰੂ । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ, ਜਿ :-

ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ ॥
ਸੁਰਤਿ ਸਬਦੁ[1] ਕਰਿ ਭਾਂਡਸਾਲ, ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਸਚੁ[2] ॥ ੨ ॥

ਤਿਸੁ ਕਾ ਪਰਮਾਰਥੁ: —

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਹੰਉ ਹਟਿ ਚਿਰੋਕਾ ਬੈਠਾ ਹਾਂ, ਤੈਨੂ ਖਬਰਿ ਨਾਹੀ" । ਤਬ ਦਾਦੇ ਕਾਲੂ ਕਹਿਆ ਜਿ, "ਬੇਟਾ ! ਤੂ ਕਹੈ ਹੀ ਹਟਿ ਬੈਠਾ ਹੈਂ ? ਕਿਛੁ ਸੁਣੀ ਤਾਂ ਜਾਣਾਂ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਣੀਐ ਜੀ ! ਏਹੁ ਹਾਣੁ ਜਿ ਹੈ ਅਰੁ ਜਿਤਨੀ ਮੇਰੀ ਆਰਜਾ ਹੈ, ਏਤਨਾ ਮੈ ਏਹੁ ਹਟੁ ਕੀਤਾ ਹੈ । ਅਰੁ ਪਰਮੇਸੁਰ ਕਾ ਜਿ ਸਚੁ ਨਾਮੁ ਹੈ ਸਿ ਮੈ ਏਸੁ ਹਟਿ ਵਿਚਿ ਵਥੁ[3] ਪਾਈ ਹੈ । ਏਸੁ ਹਟ ਵਿਚਿ ਸਬਦ ਕੀ ਜਿ ਸੁਰਤਿ ਹੈ ਸਿ ਭਾਂਡਸਾਲ[4] ਕੀਤੀ ਹੈ, ਸਿ ਇਸੁ ਹਟਿ ਵਿਚਿ ਏਹ ਭਾਂਡਸਾਲ ਪਾਈ ਹੈ । ਏਸੁ ਭਾਂਡੁਸਾਲ ਵਿਚਿ ਸਚੁ ਨਾਮ ਕੀ ਵਥੁ ਪਾਈ ਹੈ । ਏਸੁ ਵਥ ਦਾ ਵਪਾਰੀ ਹੋਰੁ ਕੋਈ ਨਾਹੀ, ਜਿ ਕੋਈ ਕੋਟ ਮੰਧੇ[5] ਪਰਮੇਸੁਰ ਕੇ ਨਾਮ ਕਾ ਵਪਾਰੀ ਮਿਲੈ ਤਬ ਓਹੁ ਨਾਲਿ ਦੇਹੁ ਵਪਾਰੁ ਹੋਵੈ । ਤਾਂ ਲਾਹਾ ਕੇਹਾ ਕੁ ਪਲੈ ਪਾਇ । ਲਾਹਾ ਏਸ ਨੋ ਜਿ ਸਚੁ ਨਾਮ ਪਰਮੇਸੁਰੁ ਹੈ, ਜਿਸ ਦਾ ਨਾਮੁ ਸਚੁ ਹੈ ਏਸ ਨੋ ਓਹੋ ਲਾਹਾ ਪਲੈ ਪਵੈ । ਸੁ ਪਰਮੇਸਰੁ ਕੇਹਾ ਹੈ: ਜਿਸ ਦਾ ਕੀਤਾ ਸਭੁ ਕਿਛੁ ਹੋਂਦਾ ਹੈ ਸੋ ਇਸੁ ਦੈ ਵਸਿ ਆਵੈ, ਜੇ ਏਤੁ ਹਟਿ ਏਹਾ ਸਉਦਾ ਬੈਪਾਰੁ ਏਹੁ ਜੀਉ ਕਰੈ ।" ਬੋਲਹੁ ਬਾਬਾ ਜੀ ਵਾਹਗੁਰੂ ।

ਤਬ ਦਾਦੇ ਕਾਲੂ ਕਹਿਆ ਜੇ, "ਸੁਣਿ ਜੀ, ਅਸੀ ਸੈਸਾਰੀ ਜੀਅ ਹਾਂ, ਸੈਸਾਰ ਦੀਆਂ ਗਲਾਂ ਕਰਦੇ ਹਾਂ, ਤੂ ਅਗਾਧਿ ਬੋਧ ਦੀਆਂ ਬਾਤਾਂ ਕਰਦਾ ਹੈ । ਪਣੁ ਜੀ ਏਹੁ ਵਸਤੁ ਰਖੀਐ ਆਤਮੈ, ਪਰੁ ਤਾਂ ਜੀ, ਕਿਛੁ ਰੁਜਗਾਰੁ ਕੀ ਭਲਾ ਹੀ ਹੈ, ਬੁਰਾ ਨਾਹੀ । ਜੇ ਮਨੁ ਸਉਦੇ ਉਪਰਿ ਨਾਹੀ ਤਾ ਤੂੰ ਸਉਦਾਗਰੀ ਹੀ ਕਰਿ[6] । ਜੇ ਤੂ ਮੇਰੈ ਕਹਿਐ ਲਗਹਿ ਤਾਂ ਤੂ ਚਟਪਟ ਲੈ ਘੋੜੇ । ਤੂ ਸਉਦਾਗਰੀ ਹੀ ਜਾਹਿ, ਖਰਚੁ ਪਲੈ ਬੰਨੁ ਜਿ ਲਾਹਾ ਲੈ ਆਵਹਿ, ਤਾਂ ਸਭੁ ਕੋਈ ਕਹੈ ਜਿ ਧੰਨਿ ਭਾਈ ਨਾਨਕੁ ਕਾਲੂ ਵੇਦੀ ਦਾ ਪੁਤੁ, ਜਿਨਿ ਪਿਤਾ ਦਾ ਨਾਉ ਕੀਤਾ ।" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ, ਮਤੁ ਜੀ[7] ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ[8] ਮਹਲੁ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਬਾਬਾ ਜੀ ! ਮੈਂ ਘੋੜੇ ਵਿਹਾਝਿ ਕਰਿ, ਪਰਦੇਸਿ ਜਾਇ ਕਰਿ ਲਾਹਾ ਲੈ ਕਰਿ ਘਰਿ ਆਇ ਵੜਿਆ ਹਾਂ । ਕੇਹੇ ਘੋੜੇ ਵੇਚਿ ਆਇਆ ਹਾਂ ? ਜੇ ਕਿਛੁ ਵੇਦੁ ਸਾਸਤ੍ਰ ਪੁੰਨ ਦਾਨ ਕਹਦਾ ਹੈ ਸਿ ਕੀਚੈ ਏਸੁ ਮਹਿ ਲਾਹਾ ਹੈ । ਏਹਿ ਸਤ ਕੇ ਘੋੜੇ ਵਿਹਾਝੀਅਨਿ ਜਿਨ ਕਾ ਲਾਹਾ ਪਲੇ ਪੜੈ । ਖਰਚੁ

---

[1]ਸਹੀ ਪਾਠ–'ਸੋਚ' । [2]ਸਹੀ ਪਾਠ–'ਹਸੁ' । [3]ਵਸਤੂ, ਸੌਦਾ । [4]ਭੜਸਾਲ, ਮਾਲ ਗੁਦਾਮ, ਜਿੱਥੇ ਦੁਕਾਨ ਲਈ ਮਾਲ ਇਕਤ੍ਰ ਕਰਕੇ ਰੱਖਿਆ ਜਾਵੇ । [5]ਕੋਟ (ਕਰੋੜਾਂ) (ਮੱਧੇ) ਵਿੱਚੋਂ । [6]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਇਹ ਵਾਧੂ ਪਾਠ ਹੈ—"ਏਸ ਵਿਚ ਸਭੇ ਬਾਤਾਂ ਹੈਨਿ" । [7]ਸਹੀ ਪਾਠ–ਮਨ । [8]ਪਾਵਹਿ, ਪ੍ਰਾਪਤ ਕਰੇ ।

ਕੈਸਾ ਲਈਐ ? ਜਿਤ ਗਲੇ ਚੰਗਾ ਹੋਦਾ ਹੈ । ਸਾਈ ਵਸਤੁ ਕਰੈ, ਏਹੁ ਏਸ ਦੈ ਸਾਥਿ ਖਰਚੁ ਹੋਆ । ਪਣੁ ਰੇ ਜੀਅ ! ਚੰਗਿਆਈਆਂ ਤੇ ਢਿਲਿ ਨਾ ਕਰਿ । ਮਤੁ ਜੀ ਜਾਣਦਾ ਹੋਵਹਿ ਜਿ ਅਜੁ ਨਾਹੀ ਕਲਿ ਕਰੀਗਾ, ਨਾ ਕਰਹਿ ਸਿ ਛੇਤੀ ਕਰਿ, ਮਤਿ ਨਿਬੜਿ ਜਾਦਾ ਹੋਵਹਿ । ਏਸੁ ਸਉਦੇ ਦਾ ਫਲੁ ਤਹਾ ਜਾਣੀਐਗਾ, ਜਿਥੈ ਏਸੁ ਜੀਅ ਜਾਣਾ ਹੈ, ਤਿਥੈ ਏਸੁ ਬੇਪਾਰ ਦੀ ਕੀਮਤਿ ਜਾਣੀਐਗੀ । ਜਦਿ ਏਹੁ ਨਿਰੰਜਨ ਨਿਰੰਕਾਰ ਕੇ ਦੇਸਿ ਜਾਇਗਾ ਅਰੁ ਸੁਖ ਮਹਲ ਮਹਿ ਵਾਸਾ ਪਾਵੈਗਾ ਤਬ ਏਸੁ ਸਉਦੇ ਕੰਉ ਏਹੁ ਜੀਉ ਭਲਾ ਕਰਿ ਮਨਾਵੈਗਾ ਅਰੁ ਪਛੋਤਾਵੈਗਾ ਭੀ ਜਿ ਜਾਹਿ ਜਾਂਦੀ[1] ਮੈ ਏਹੁ ਸਉਦਾ ਘਣਾ ਕਿਉ ਨ ਕੀਆ ਅਰੁ ਰਖਿਆ ਕਿਉਂ ? ਜਿ ਕਿਛੁ ਥਾ ਸਿ ਮੈ ਪਰਮੇਸੁਰ ਕੇ ਅਰਥਿ ਕਿਉ ਨ ਦੀਆ । ਬਾਬਾ ਜੀ ! ਮੈਂ ਏਹ ਸਉਦਾਗਰੀ ਕਰੀ ਹੈ" । ਬੋਲਹੁ ਵਾਹੁਗੁਰੂ ।

ਤਬ ਦਾਦੇ ਕਾਲੂ ਕਹਿਆ ਬਾਬੇ ਨਾਨਕ ਕੰਉ ਜਿ, "ਬਚਾ ! ਏਥੈ ਕੋਈ ਚਾਕਰੁ ਨੌਕਰੁ ਲਗਦਾ ਹੈ, ਸਿ ਅਗਲੇ ਦਾ ਮਰਤਬਾ ਵੇਖਿ ਕਰਿ ਚਾਕਰੁ ਲਗਦਾ ਹੈ। ਜਿ ਏਦੂ ਚਾਕਰੀਅਹੁ[2] ਏਨਿ[3] ਕਿਛੁ ਪਾਇਆ ਹੈ ਪਾਇਕੈ ਏਹਾ ਹੋਆ ਹੈ, ਮੈ ਭੀ ਏਹਾ ਚਾਕਰੀ ਕਰੀ, ਜਿ ਏਹਾ ਹੋਵਾਂ, ਪਣੁ ਪਰਮੇਸੁਰ ਦੀ ਚਾਕਰੀ ਕਿਉ ਕਰਿ ਕੀਚੈ ? ਆਦ੍ਰਿਸਟ ਪੁਰਖੁ ਦੇਖਿਆ ਨਾਹੀ, ਭਾਲਿਆ ਨਾਹੀ, ਕਿਉ ਕਰਿ ਕੀਚੇ ? ਅਰ ਦੇਖੀਐ ਭਾਲੀਐ ਸਿ ਕਿਉ ਕਰਿ ਭਾਲੀਐ ? ਕਿਉ ਕਰਿ ਉਸ ਕੀ ਚਾਕਰੀ ਕਰੀਐ ? ਜੇ ਤੂ ਸਉਦਾਗਰੀ ਨਾਹੀ ਕਰਦਾ ਤਾਂ ਚਾਕਰੁ ਲਗੁ ।" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ । ਵਾਹੁਗੁਰੂ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ[4]:—

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥ ੪ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਬਾਬਾ ਜੀ ! ਪ੍ਰੀਤਿ ਕਰਿ ਕਰਿ ਚਿਤੁ ਪਰਮੇਸੁਰ ਸੰਉ ਲਾਵਣਾ ਏਹੁ ਚਾਕਰੀ ਹੈ ਪਰਮੇਸੁਰ ਕੀ । ਅਰੁ ਉਸ ਦਾ ਨਾਉ ਲੈ ਕਰਿ ਜਿ ਆਇਆ ਕੋਈ ਸੋ ਅਗਲਾ[5] ਉਸ ਕੇ ਨਾਮ ਉਪਰਿ ਖੜਾ ਹੋਆ ਉਠਿ, ਅਰੁ ਉਸ ਕਾ ਨਾਮੁ ਉਨਿ ਮੰਨਿਆਂ ਏਹੋ ਉਸੁ ਪਰਮੇਸੁਰ ਕਾ ਕਾਮੁ ਕੀਆ । ਉਹਿ ਜਿ ਰਾਜਿਅਹੁ ਕੇ ਚਾਕਰ ਹੋਏ ਉਨਹੁ ਦਵੜਿ[6] ਕਰਿ ਮਵਾਸੇ[7] ਪਕੜੇ, ਬੰਧਿ ਆਂਣੇ । ਅਰੁ ਉਹੁ ਜਿ ਪਰਮੇਸੁਰ ਕਾ ਚਾਕੁਰੁ ਹੋਆ ਏਨਿ ਦਵੜਿ ਕਰਿ ਜਿਤਨੇ ਬਿਕਰਮ[8] ਥੇ ਏਤਨੇ ਹੀ ਬਾਂਧੇ । ਬਦੀ ਕਾਈ ਹੋਵਣੈ ਨ ਦੀਨੀਆ । ਬਦੀਆਂ ਬਧੀਆਂ ਅਰੁ ਨੇਕੀਆਂ ਕੀਤੀਆਂ । ਤਬ ਸਭਸ ਜਹਾਨ ਮਹਿ ਧੰਨਤਾ ਹੋਈ । ਜੇ ਭਾਈ ਧੰਨਿ ਏਹੁ ਜਿਨਿ ਨੇਕੀ ਉਪਰਿ ਕਦਮੁ ਰਖਿਆ ਹੈ । ਧੰਨਿ ਏਸ ਕਾ ਜਨਮੁ ਜੇ ਸੁਕ੍ਰਿਤੁ ਕਰਤਾ ਹੈ । ਤੀਨਿ ਲੋਕ ਮਹਿ ਉਸ ਕੀ ਧੰਨਤਾ ਹੋਈ । ਈਹਾ ਭੀ ਅਰੁ ਊਹਾ ਭੀ ਏਸ ਕੀ ਧੰਨਤਾ ਹੋਈ । ਬਾਬਾ ਜੀ ! ਈਹਾਂ ਭੀ ਅਮਰ ਹੂਆ ਅਰੁ ਆਗੈ ਏਸ ਕੀ ਧੰਨਤਾ ਹੋਈ । ਤਬ ਏਸ ਕੇ ਉਪਰਿ ਸ੍ਰੀ ਠਾਕੁਰੁ ਜੀ ਦਇਆਲੁ ਭਏ ਜਿ, ਏਹੁ ਮੇਰਾ ਭਲਾ ਚਾਕੁਰੁ ਹੈ, ਜਿਸ ਕੀ ਐਸੀ ਧੰਨਤਾ ਹੈ, ਸਿ ਏਸੁ ਕਉ ਮੈ ਨਿਵਾਜਉ । ਤਬ ਏਸੁ ਚਾਕਰੀ ਕਰਿ ਬਾਬਾ ਜੀ ! ਉਹੁ ਨਿਵਾਜਿਆ, ਹਮਹੁ ਏਹੁ ਚਾਕਰੀ ਕਰੀ ਹੈ । ਜੇ ਕੋਈ ਹੋਰੁ ਕਮਾਵੈ ਸੋ ਭੀ ਸਾਹਿਬ ਕਾ ਚਾਕੁਰੁ ਹੋਇ ।" ਬੋਲਹੁ ਭਾਈ ਸਗਲੇ ਰਾਮ ਕ੍ਰਿਸਨ ਵਾਹੁਗੁਰੂ ।

ਤਬ ਦਾਦੇ ਕਾਲੂ ਨਮਸਕਾਰੁ ਕੀਆ ਜਿ, "ਧੰਨ ਨਾਨਕ ਜੀ ! ਅਸੀਹੂ[9] ਏਹੁ ਚਾਕਰੀ ਨਾਹੀ ਹੋਇ ਆਵਦੀ ਅਰੁ ਤੈ ਏਹੁ ਚਾਕਰੀ ਕਮਾਈ ਹੈ ਤੂ ਅਸਾ ਉਪਰਿ ਕਿਰਪਾਲੁ ਹੋਹਿ ਜਿ ਤੇਰੀ ਕਿਰਪਾ ਕਰਿ ਕਰਿ ਅਸਾਡਾ ਭਲਾ ਹੋਵੈ" ।

---

[1]ਭਾਵ–ਅਫ਼ਸੋਸ । [2]ਨੌਕਰੀ ਤੋਂ । [3]ਇਸ ਨੇ । [4]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਇਹ ਵਾਧੂ ਪਾਠ ਤੇ ਪਾਠ-ਭੇਦ ਹੈ:–ਤਬ ਗੁਰੂ ਨਾਨਕ ਜੀ ਕਹਿਆ ਜਿ, ਮੈਂ ਚਾਕਰੁ ਪਰਮੇਸਰ ਦਾ ਹਾ" । ਕਹੇ, "ਅਦਿਸਟ ਕੀ ਚਾਕਰੀ ਕਿਉ ਕਰਿ ਹੋਦੀ ਹੈ ਅਤੇ ਉਹ ਦਿਸਦਾ ਭਾਲੀਦਾ ਨਾਹੀ । ਖੁਸੀ ਹੋਆ ਕਿਕੂ ਦੇਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ : [5]ਬਹੁਤਾ । [6]ਦੌੜ । [7]ਆਕੀ, ਵਿਰੋਧੀ । [8]ਭੈੜੇ ਕੰਮ, ਵਿਕਾਰ । [9]ਸਾਥੋਂ ।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਬਾਬਾ ਜੀ ! ਤੇਰੀਆ ਕੀਤੀ ਜਾਂਦੀ ਹੈ[1] ਜੇ ਅਸਾਡੀ ਚਾਕਰੀ ਥਾਂਇ ਪੜੀ, ਪਰਮੇਸੁਰ ਘਤੀ[2] ਤਾ ਤੇਰਾ ਸਰਵੰਸੁ ਹੀ ਤਰੈਗਾ, ਤੇਰੇ ਤਰਣ ਦੀ ਕਿਆ ਹੈ।" ਤਬ ਦਾਦੇ ਕਾਲੂ ਫੇਰਿ[3] ਨਮਸਕਾਰ ਕੀਆ ਬੋਲਹੁ ਭਾਈ ਵਾਹੁਗੁਰੂ ਧੰਨ ਗੁਰੂ ਸਤਿਗੁਰੂ।

### ਸਲੋਕੁ[4]

ਬਦੀ ਸਿਆਨਪ ਤਉ ਮਿਟੈ, ਜਉ ਕਰਮੁ ਕਰੈ ਕਰਤਾਰੁ ॥
ਦਾਸ ਨਾਨਕ ਏਕੋ ਸਿਮਰੀਐ, ਅਵਰੁ ਛਾਡਿ ਬਿਉਹਾਰਿ ॥ ੧ ॥

ਬੋਲਹੁ ਭਾਈ ਜੀ ਵਾਹੁ ਗੁਰੂ, ਧੰਨੁ ਗੁਰੂ, ਸਤਿ ਗੁਰੂ। ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੨੨॥

# ਅਸਲ ਫਸਲ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਿਤਾ ਕਾਲੂ ਨਾਲ)

ਜਬ ਬਤੀਸ ਬਰਸ ਕਾ ਹੋਆ ਗੁਰੂ ਬਾਬਾ ਨਾਨਕੁ ਜੀ ਤਬ ਏਕ ਦਿਨਿ ਨਗਰਿ ਤਲਵੰਡੀ ਪੰਜਾਬ ਕੀ ਧਰਤੀ ਮਾਤਾ ਕੈ ਘਰਿ ਥਾ। ਤਬ ਬਹੁਤੁ ਪ੍ਰੀਤਿ ਗੁਰੂ ਬਾਬੇ ਨਾਨਕ ਜੀ ਕਉ ਪਰਮੇਸੁਰ ਕੇ ਨਾਵ ਕੀ ਉਪਜੀ, ਸੈਸਾਰ ਕੀ ਕਿਰਤਿ ਕੰਮ ਤੇ ਰਹਿ ਗੈਆ, ਲਾਗਾ ਪਰਮੇਸੁਰ ਕੀ ਭਗਤਿ ਕਰਣੈ, ਗੋਬਿੰਦ ਜੀ ਕੰਉ ਲਾਗਾ ਸਿਮਰਣੈ। ਤਬ ਮਾਤਾ ਪਿਤਾ ਕੰਮੁ ਕਰਾਇਆ ਚਾਹਹਿ ਅਰੁ ਗੁਰੂ ਬਾਬੇ ਨਾਨਕ ਜੀ ਸੰਉ ਕਿਛੁ ਕਹਿ ਭੀ ਨ ਸੰਕਹੀ[5] ਜਿ ਕੰਮੁ ਕਿਰਤਿ ਕਿਛੁ ਤੂੰ ਕਰੁ ਅਰੁ ਸਬਬੀ ਸਬਬੀ ਆਖਿ[6] ਭੀ ਕਰਾਇਆ ਚਾਹਹਿ। ਤਬ ਗੁਰੂ ਬਾਬੇ ਕੰਉ ਪਿਤਾ ਕਾਲੂ ਵੇਦੀ ਕਹਿਆ ਜਿ, "ਬਚਾ ਨਾਨਕਾ ! ਅਜੁ ਜੇ ਤੂ ਕਿਛੁ ਟਹਲ ਕਰਹਿ ਤਉ ਭਲਾ ਕਰਹਿ"। ਕਹੈ, "ਬਾਬਾ ਜੀ ! ਕੇਹੀ ਟਹਲ ਹੈ ?" ਕਹੈ, "ਹਲਾਂ ਪਾਸਿ ਜਾਇ ਖੜਾ ਹੋਹਿ, ਹਲ ਕਿਛੁ ਮੰਗਿ ਮੰਗਿ ਲੀਤੇ ਹੈਨਿ, ਖਸਮਾ ਬਗੈਰਿ ਹਾਲੀ ਕੰਮੁ ਕਰਦੇ ਨਾਹੀ। ਬਚਾ ! ਜੇ ਤੂੰ ਬਿੰਦਕ[7] ਜਾਇ ਖੜਾ ਹੋਵਹਿ ਤਾਂ ਕੰਮੁ ਚਲੈ, ਮੇਰਾ ਜਾਣੁ ਹੋਦਾ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਹਲ ਜਿ ਤੁਸੀ ਵਾਹਿਦੇ ਹਹੁ, ਏਸ ਦਾ ਹਾਲਾ[8] ਤਾ ਦੀਬਾਨੁ[9] ਲਏਗਾ ਕਿ ਨਾ ਲਏਗਾ ?" ਕਹੈ, "ਬਚਾ ! ਦੀਬਾਨੁ ਹਾਲਾ ਲਏਗਾ"। ਕਹੈ, "ਬਾਬਾ ਜੀ ! ਮਸਕਤਿ[10] ਅਸੀ ਕਰਹਿ ਅਤੇ ਹਾਲਾ ਦੀਬਾਨ ਲਏ, ਸੁ ਏਤ ਟਹਲੈ[11] ਹੰਉ ਨਾਹੀ ਜਾਦਾ। ਪਣੁ ਜੇ ਹਾਲਾ ਦੀਬਾਨੁ ਨਾ ਲਈ ਤਾਂ ਹੰਉ ਜਾਈ।" ਕਹੈ, "ਬਚਾ ! ਹਾਲਾ ਤਾ ਨ ਲਈਐ ਜੇ ਦੀਬਾਨ ਦੀਅਹੁ ਦਰਗਾਹਹੁ ਲਿਖਾਇਆਂ ਜਿ ਭਾਈ ਵਾਹੀ ਇਨਾਮਿ ਛੁਟੀ,[12] ਤਾਹੀ ਹਾਲਾ ਨਾ ਲਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਪਿਛਿ ਏਵ[13] ਮੈ ਕਿਉ ਜਾਉ ਇਸੁ ਕਾਮ ਕੰਉ ?" ਤਬ ਗੁਰੂ ਬਾਬੇ ਨਾਨਕ ਜੀ ਇਸੇ ਹੀ ਪਰਥਾਇ ਸਲੋਕੁ ਕੀਆ ਜਿ:-

---

[1]ਦੂਜੀ ਪ੍ਰਤੀ ਦੇ ਅਨੁਸਾਰ-"ਤੇਰੀ ਕਿਆ ਚਲੀ ਹੈ"। [2]ਪਾਈ। [3]ਪਾਠ-ਭੇਦ : "ਖੁਸ਼ੀ ਹੋਇ ਕਰਿ।" [4]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ। [5]ਸਕਣ। [6]ਆਖ ਕੇ, ਕਹਿਕ। [7]ਪਲ ਛੁੱਟ। [8]ਮੁਆਮਲਾ। [9]ਤਹਿਸੀਲਦਾਰ। [10]ਮੁਸ਼ੱਕਤ, ਮਿਹਨਤ। [11]ਟਹਿਲ ਅਥਵਾ-ਸੇਵਾ ਵਾਸਤੇ। [12]ਵਾਹੀ ਇਨਾਮ ਵਿਚ ਛੁਟੀ, ਭਾਵ-ਮੁਆਮਲਾ ਮੁਆਫ਼ ਕੀਤਾ ਗਿਆ ਹੈ। [13]ਪਿਛੇ ਪਿਛੇ ਇਸ ਤਰਾਂ।

ਫਸਲਿ ਅਹਾੜੀ ਏਕੁ ਨਾਮੁ, ਸਾਵਣੀ ਸਚੁ ਨਾਉ ॥
ਮੈ ਮਹਦੂਦੁ[1] ਲਿਖਾਇਆ ਖਸਮੈ ਕੈ ਦਰਿ ਜਾਇ ॥
ਦੁਨੀਆ ਕੇ ਦਰ ਕੇਤੜੇ, ਕੇਤੇ ਆਵਹਿ ਜਾਹਿ ॥
ਕੇਤੇ ਮੰਗਹਿ ਮੰਗਤੇ, ਕੇਤੇ ਮੰਗਿ ਮੰਗਿ ਜਾਹਿ[2] ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਬਾਬਾ ਜੀ ! ਮੈਂ ਸਾਵਣੀ ਅਹਾੜੀ ਦਾ ਹਾਲਾ ਬਕਸਾਇ ਆਵਾਂਗਾ, ਮਹਦੂਦੁ ਲਿਖਾਇ ਲੈ ਆਵਾਂਗਾ।" ਤਬ ਦਾਦੇ ਕਾਲੂ ਕਹਿਆ ਜਿ, "ਬਾਬਾ ਸੋ ਕਵਣੁ ਦਰੁ, ਕਉਣੁ ਦਰਗਾਹ ਜਿਸ ਥਾਵਹੁ ਤੂ ਲਿਖਵਾਇ ਲੈ ਆਵਹਿਗਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਅਹਾੜੀ ਦਾ ਫਸਲੁ ਮੇਰਾ ਏਕ ਨਾਮੁ ਪਰਮੇਸੁਰ ਕਾ ਅਰੁ ਸਾਵਣੀ ਕਾ ਫਸਲੁ ਮੇਰਾ ਏਹੁ ਜੇ ਮੁਖਹੁ ਸਚੁ ਬੋਲੀ, ਸਚੁ ਨਾਮੁ ਜਿਮਹੀ। ਸਿ ਏਹੁ ਮੇਰਾ ਸਾਵਣੀ ਕਾ ਫਸਲੁ ਹੈ। ਏਕੁ ਮਹਦੂਦ ਐਸਾ ਸਾਹਿਬ ਦੀ ਦਰਗਾਹ ਲਿਖਾਇਆ ਹੈ ਅਰੁ ਜੇ ਏਹੁ ਖੇਤ੍ਰੀ ਨ ਕਹੈ ਮੋ ਕਿਆ ਵਢੇ ਅਰੁ ਖਲਵਾੜੇ ਕਿ ਘਤੈ। ਹੋਰੁ ਸਭਿ ਮੰਗਤੇ ਹੈ ਮੇਰੇ ਖਸਮ ਕੇ ਦਰਿ, ਮੰਗਿ ਖਾਤੇ ਹੈਂ, ਤਿਨ ਕਾ ਕਿਆ ਨਾਉ ਹੈ, ਏਹੁ ਤਤੂ ਕਿਛੁ ਨਾਹੀ ਜਿਨਹੁ ਦੀਬਾਨਹੁ ਪਾਸਿ ਜਾਇ ਕਰਿ ਕਹੰਉ ਜਿ ਮਹਦੂਦ ਦੇਹੁ। ਬਿਨਾ ਪਰਮੇਸੁਰ ਤੇ ਹੋਰੁ ਕਵਣੁ ਹੈ ਜੇ ਮਹਦੂਦੁ ਦੇਇ ?" ਤਬ ਗੁਰੂ ਬਾਬੇ ਕੰਉ ਦਾਦੇ ਕਾਲੂ ਕਹਿਆ ਜਿ, "ਬਚਾ ਨਾਨਕਾ ! ਜੇ ਤੁਧੁ ਦਰਗਾਹਹੁ ਇਨਾਮੁ ਪਾਇਆ ਤਾਂ ਅਸੀ ਸਭੇ ਨਿਹਾਲੁ ਹੋਵਹਿਗੇ। ਅਸਾਡੀ ਦੀਨ ਦੁਨੀਆਂ ਭੁਖ ਉਤਰੀ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਬਾਬਾ ਜੀ ! ਜਿ ਕੋਈ ਤੁਮਾਰਾ ਸਹਲੰਗੀ[3] ਹੋਇਗਾ ਤਿਸੁ ਕੀ ਭੀ ਭੁਖ ਜਾਇਗੀ।" ਬੋਲਹ ਭਾਈ ਜੀ ਵਾਹੁਗੁਰੂ।

**ਸਲੋਕੁ[4] ।**

ਉਹੀ ਦੇਇ ਉਹੁ ਦਿਲਾਵੈ ॥ ਤਿਉ ਤਿਉ ਕਰੈ ਜਿ ਕਰਤੇ ਭਾਵੈ ॥
ਨਾਹੀ ਕੋਈ ਤਿਸੈ ਦੈ ਦਾਵੈ[5] ॥ ਨਾਨਕ ਦਾਸੁ ਤਿਸ ਦੇ ਗੁਨ ਗਾਵੈ ॥੧॥

ਬੋਲਹੁ ਭਾਈ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੩ ।'

# ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਨੂੰ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ

ਤਬ ਗੁਰੂ ਬਾਬੇ ਨਾਨਕ ਜੀ ਕਾ ਬਹਣੋਈ ਥਾ ਜੈਰਾਮੁ ਉਪਲੁ[6], ਓਹੁ ਖਾਨ ਪੁਰ[7] ਰਹਦਾ ਥਾ। ਦਉਲਤ ਖਾਨ ਕਾ ਚਾਕਰੁ ਥਾ। ਦਉਲਤ ਖਾਨ ਲੋਦੀ ਕਾ ਓਹੁ ਮੋਦੀ ਥਾ। ਪਣੁ ਖਰਾ ਭਲਾ ਥਾ, ਦਉਲਤ ਖਾਨ ਕਾ ਇਤਬਾਰੀ ਥਾ। ਤਿਨਿ ਸੁਣਿ ਪਾਇਆ ਜੇ ਨਾਨਕ ਜੀ ਘਰ ਕਾ ਕਾਮੁ ਛੋਡਿਆ ਹੈ। ਉਹੁ ਉਦਾਸੁ ਹੋਇ ਰਹਿਆ

---

[1]ਪਟਾ ਜਾਂ ਮੁਆਫੀ ਦਾ ਸਰਟੀਫਿਕੇਟ। [2]ਵਾਰ ਮਲਾਰ, ਸਲੋਕ ਮਹਲਾ ੧ ॥ [3]ਸੰਬੰਧੀ ਜਾਂ ਸੰਗੀ ਸਾਥੀ। [4]ਸੋਢੀ ਮਿਹਰਬਾਨ ਰਚਿਤ ਸਲੋਕ। [5]ਅਰਥਾਤ—ਉਸ ਦੇ ਨਾਲ ਦਾਵਾ ਕਰਨ ਵਾਲਾ ਕੋਈ ਨਹੀਂ ਹੈ। [6]ਖਤ੍ਰੀਆਂ ਦੀ ਇਕ ਜਾਤਿ। ਪਰ ਜਨਮ ਸਾਖੀ ਭਾਈ ਬਾਲਾ ਦੇ ਕਥਨ ਅਨੁਸਾਰ ਜੈ ਰਾਮ ਉੱਪਲ ਨਹੀਂ, ਸਗੋਂ ਪਲਤਾ ਖੱਤਰੀ ਸੀ। [7]ਦੂਜੀ ਪ੍ਰਤੀ ਦੇ ਅਨੁਸਾਰ—"ਸੁਲਤਾਨਪੁਰ।"

ਹੈ। ਘਰਿ ਜੀਉ ਨਾਨਕ ਜੀ ਕਾ ਟਿਕਤਾ ਨਾਹੀ। ਤਬ ਉਨਿ ਜੈ ਰਾਮ ਕਹਿ ਭੇਜਿਆ, ਆਪਣੇ ਨਫ਼ਰ ਹਥਿ ਕਿਤਾਬਤ ਲਿਖਿ ਭੇਜੀ ਦਾਦੇ ਕਾਲੂ ਨੋ ਜਿ, "ਮੈ ਸੁਣਿਆ ਹੈ ਜਿ ਨਾਨਕੁ ਜੀ ਬਿਰਕਤੁ ਹੋਆ ਹੈ ਸੈਸਾਰ ਤੇਂ, ਨਾਨਕ ਜੀ ਕੰਉ ਤੁਸੀ ਮੇਰੈ ਪਾਸਿ ਭੇਜਿ ਦੇਹੁ ਜਿ ਨਾਨਕ ਜੀ ਕਾ ਜੀਉ ਲਗੈ ਹਮ ਸਾਥਿ। ਨਾਨਕ ਜੀ ਕਾ ਮੇਰੈ ਸਾਥਿ ਬਹੁਤੁ ਇਕਲਾਸੁ[1] ਹੈ। ਮੇਰੇ ਸਾਥ ਇਸ ਕਾ ਜੀਉ ਲਗੈਗਾ। ਤਬ ਏਕ ਚੀਠੀ[2] ਦਾਦੇ ਕਾਲੂ ਨੋ ਜੈ ਰਾਮਿ ਭੇਜੀ ਜਿ, "ਨਾਨਕੁ ਜੀ ਨੋ ਮੇਰੈ ਪਾਸਿ ਭੇਜਣਾ", ਇਕ ਕਿਤਾਬਤਿ[3] ਜੈ ਰਾਮਿ ਬਾਬੇ ਨਾਨਕ ਜੀ ਕੰਉ ਭੇਜੀ ਜਿ, "ਜੀ ਅਸਾਡੈ ਜੀ ਬਹੁਤ ਚਾਹ ਹੈ ਤੁਸਾਡੇ ਦਰਸਨ ਦੀ, ਤੁਸਾਂ ਅਸਾਂ ਉਪਰਿ ਕਿਰਪਾ ਕਰਿ ਕੈ ਦਰਸਨੁ ਦੇਵਣਾ, ਪਰਮੇਸ਼ਰ ਕੇ ਨਮਿਤ ਅਸਾਂ ਪਾਸਿ ਆਵਣਾ"। ਤਬ ਦਾਦੇ ਕਾਲੂ ਭੀ ਭਲਾ ਮਨਾਇਆ। ਅਰੁ ਬਾਬੇ ਨਾਨਕ ਜੀ ਕੈ ਜੀ ਪਾਸਿ ਬਸੀ "ਜਿ ਜਾਈਐ"। ਜੀ ਬਸੀ ਜਿ ਕਿਛੁ ਰੁਜਗਾਰੁ ਕੇ ਮਿਲਣੁ ਕੀ ਸੁਖ ਕੈ ਵਾਸਤੇ?ਜੀ ਨਾ ਬਸੀ; ਪਣੁ ਲੇਖੁ ਪਰ ਗਇਆ[4], ਆਇ ਲੇ ਚਲਿਆ ਸੰਜੋਗੁ। ਤਬ ਗੁਰੂ ਬਾਬਾ ਨਾਨਕੁ ਜੀ ਸੁਲਤਾਨ ਪੁਰ ਕੰਉ ਚਲਿਆ। ਦਾਦੇ ਕਾਲੂ ਪਹੁਚਾਇਆ, ਜੋੜੇ ਸੀਵਾਏ, ਘੋੜੇ ਪਹੁਚਾਏ; ਜਿ ਘੋੜੇ ਦੁਇ ਕੋਤਲ ਇਕ ਹੇਠਿ ਦੁਇ ਊਠ ਅਸਬਾਬ ਨੋ, ਤੰਬੂ,ਸਰਾਇਚੇ[5], ਵਿਛਾਵਣੇ,ਕਨਾਤਾ, ਅਸਬਾਬੁ, ਕਪੜੇ, ਹੰਡਵਾਈਆ[6] ਲਦਣੈ ਨੋ ਨਫਰ[7] ਸਾਥਿ ਮਿਲੇ ਖਰਚੀ ਰੁਪਯੇ[8] ਦੰਮ ਸਾਥ ਮਿਲੈ। ਦਸ ਅਸਵਾਰ ਸਾਥਿ ਚਲੇ, ਗੁਰੂ ਬਾਬੇ ਕੈ ਸਾਥਿ, ਸੁਲਤਾਨਪੁਰ ਨਗਰ ਕੰਉ ਚਲੇ। ਤਬ ਗੁਰੂ ਬਾਬੇ ਪਾਸ ਤੇ ਨਗਰ ਕੇ ਲੋਕ ਬਿਦਾ ਹੋਇ ਗਏ। ਅਰੁ ਜਿਤਨੇ ਬੇਦੀ ਥੇ : ਤਾਏ, ਪਿਤੀਏ ਭਾਈ-ਭਤੀਜੇ ਸਭਿ ਬਿਦਾ ਭਏ। ਤਬ ਗੁਰੂ ਬਾਬੇ ਨਾਨਕ ਜੀ ਸਾਥਿ ਅਗੈ ਹੀ ਬਲਿਪਣ ਮੈ ਭੀ ਸਾਥੇ ਖੇਲਤਾ ਮਰਦਾਨਾ ਡੂਮੁ ਕਲਾਲਾਂ ਕਾ[9] ਤਲਵੰਡੀ ਰਾਇ ਭੋਐ ਕੀ ਰਹਦਾ, ਰਬਾਬੁ ਵਜਾਇਦਾ, ਨਾਮ ਕੰਬੀਰ ਤਿਲੋਚਨ ਰਵਿਦਾਸ ਧੰਨੇ ਬੇਣੀ ਕੇ ਪਦੇ ਗਾਵਤਾ। ਗੁਰੂ ਬਾਬੇ ਨਾਨਕ ਕੈ ਅਗੈ ਪਦੇ ਗਾਵਤਾ। ਗੁਰੂ ਬਾਬੇ ਨਾਨਕ ਜੀ ਕਾ ਜੀਉ ਉਸ ਹੀ ਸਾਥਿ ਲਗਤਾ। ਸਾਰੇ ਲੋਕੁ ਸੈਸਾਰ ਤੇ ਜਿਤਨਾ ਤਲਵੰਡੀ ਬਸਤਾ ਆਪਣਾ ਪਰਾਇਆ ਥਾ ਤਿਤਨਿਆਂ ਸਾਥਿ ਤੇ ਗੁਰੂ ਬਾਬਾ ਨਾਨਕ ਕਾ ਜੀਉ ਮਰਦਾਨੇ ਸਾਥਿ ਲਗਤਾ। ਤਬ ਮਰਦਾਨੇ ਕੰਉ ਗੁਰੂ ਬਾਬਾ ਸਾਥਿ ਲਿਆ[10]। ਤਬ ਅਵਰੁ ਲੋਕ ਬਾਬੇ ਜੀ ਸਾਥਿ ਤੇ ਬਿਦਾ ਹੋਏ। ਕਈਕ ਲੋਕ ਜਿਤਨੇ ਸਾਥਿ ਥੇ ਮਾਤਾ ਪਿਤਾ ਥੇ ਤੇ ਅਗੈ ਅਭੜ ਵੰਜਣ[11] ਕੰਉ ਸਾਥਿ ਚਲੈ। ਗੁਰੂ ਬਾਬਾ ਨਾਨਕੁ ਜੀ ਅੰਦਰਿ[12] ਵਿਦਾ ਕਰ ਗੈਆ। ਸ੍ਰੀ ਚੰਦੁ ਲਖਮੀ ਦਾਸੁ ਪੇਰੀ ਪਾਇ ਕਰਿ ਦਾਈ ਲੈ ਖੜੀ ਹੋਈ। ਦਾਈ ਕੰਉ ਆਗਿਆ ਹੋਈ ਜਿ ਏਨਾ ਕੰਉ ਤੂੰ ਆਪਣੈ ਡੇਰੇ ਲੈ ਜਾਹਿ। ਤਬ ਦਾਈ ਸਿਰੁ ਨਿਵਾਇ ਕਰਿ ਬਾਲਕਾਂ ਕੰਉ ਡੇਰੈ ਲੈ ਗਈ। ਤਬ ਮਾਤਾ ਘੁੰਮੀ[13] ਮੂਲੋ ਧੀ ਚੋਣੀ, ਗੁਰੂ ਬਾਬੇ ਨਾਨਕ ਕੀ ਇਸਤ੍ਰੀ ਪੈਰੀ ਪੜੀ। ਗੁਰੂ ਬਾਬੇ ਕਹਿਆ ਜਿ, "ਪਰਮੇਸੁਰ ਅਰਾਧਣਾ, ਚਿੰਤਾ ਨਾ ਹੀ ਕਰਣੀ, ਅਸੀ ਝਬ[14] ਹੀ ਆਵਹਿਗੇ"। ਤਬ ਮਾਤਾ ਘੁੰਮੀ ਬੈਰਾਗੁ ਲਗੀ ਕਰਣੇ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੀ ਪਿਆਰੀ ! ਤੂ ਬੈਰਾਗੁ ਕਿਉ ਕਰਦੀ ਹੈ ਅਸੀ ਫਿਰਿ ਝਬ ਹੀ ਆਵਹਿਗੇ।" ਤਬ ਘੁੰਮੀ ਕਹਿਆ ਜਿ, "ਜੀ, ਜਾ ਤੂ ਐਥੇ ਸਹਿ[15] ਤਾ ਅਸਾਨੂ ਮੁਹਿ ਨ ਲਾਇਦੋਹੀ[16], ਹੁਣਿ ਤੂ ਓਥੈ ਗਏ ਥੇ[17] ਕਿਆ ਆਵਹਿ[18] ?" ਤਬ

---

[1]ਇਖ਼ਲਾਸ, ਪ੍ਰੇਮ। [2]ਚਿੱਠੀ। [3]ਇਕ ਖ਼ਤ ਕਿਤਾਬਤ ਕਰ ਕੇ ਅਥਵਾ ਲਿਖਕੇ, ਭਾਵ ਚਿਠੀ। [4]ਪੜ ਗਿਆ, ਪੈ ਗਿਆ। [5]ਸੱਰਾਚਹ, ਛੋਟਾ ਤੰਬੂ। [6]ਦੁਲਾਈਆਂ। [7]ਨੌਕਰ। [8]ਦੂਜੀ ਪ੍ਰਤੀ ਦੇ ਅਨੁਸਾਰ–'ਰੁਪਯੇ ਪੰਜੀਹੇ'। [9]ਜਨਮ ਸਾਖੀ ਭਾਈ ਬਾਲਾ ਦੇ ਅਨੁਸਾਰ ਵਿਚ ਮਰਦਾਨੇ ਨੂੰ ਵੇਦੀਆਂ ਦਾ ਮਿਰਾਸੀ ਲਿਖਿਆ ਹੈ–"ਗੁਰੂ ਨਾਨਕ ਜੀ ਕਹਯਾ.. ਮਰਦਾਨਾ ! ਤੂੰ ਵੇਦੀਆਂ ਦਾ ਮਿਰਾਸੀ ਹੈ, ਤਉ ਹੋਰ ਥੋਂ ਮੰਗਣਾ ਨਾਹੀ"। [10]ਦੂਜੀ ਪ੍ਰਤੀ ਦੇ ਅਨੁਸਾਰ–ਏਥੇ ਇਹ ਪਾਠ-ਭੇਦ ਹੈ–'ਏਕ ਮਰਦਾਨਾ ਡੂਮੁ ਕਲਾਲਾ ਕਾ ਓਹੁ ਭੀ ਦਾਦੇ ਕਾਲੂ ਸਾਥਿ ਦੀਆ ਜਿ ਕਦੀ ਕਦੀ ਬਾਬੇ ਨਾਨਕ ਕਾ ਜੀਉ ਇਸ ਸਾਥਿ ਸਾਥਿ ਲਗਤਾ ਹੋਤਾ ਹੈ, ਇਹ ਭੀ ਨਾਲੇ ਜਾਉ'। [11]ਅੱਗੇ ਛਡਣ ਜਾਣ ਲਈ। [12]ਘਰ ਦੇ ਅੰਦਰ ਮਾਤਾ ਸੁਲੱਖਣੀ ਜੀ ਕੋਲ। [13]ਜਨਮ ਸਾਖੀ ਭਾਈ ਬਾਲਾ ਦੇ ਅਨੁਸਾਰ ਮਾਤਾ ਜੀ ਦਾ ਅਸਲ ਨਾਮ ਸੁਲੱਖਣੀ ਸੀ। [14]ਸ਼ੀਘ੍ਰ, ਛੇਤੀ। [15]ਐਥੈ (ਏਥੇ) ਸਹਿ (ਸੀ)। [16]ਅਰਥਾਤ–ਸਾਨੂੰ ਮੂੰਹ ਨਹੀਂ ਸੀ ਲਾਉਂਦਾ। [17]ਭਾਵ–ਸੁਲਤਾਨਪੁਰ ਗਿਆਂ। [18]ਕੀ ਆਵੇਂਗਾ ?

ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰ ਦੀ ਪਿਆਰੀਐ! ਐਥੈ ਹੋਦੇ ਤੁਸਾ ਨੋ ਕਿਆ ਕਰਦੇ, ਚਾਰਿ ਦਿਨ
ਉਥਾਊ ਹੀ ਜਾਇ ਬੈਠਹਿ" । ਤਬ ਘੁੰਮੀ ਕਹਿਆ ਜਿ, "ਜੀ, ਜਾ ਤੂ ਐਥੈ ਸਹਿ ਤਾ ਹੰਉ ਜਾਣਦੀ ਜਿ ਦੀਨ
ਦੁਨੀਆਂ ਦੀ ਪਾਤਸਾਹੀ ਮੈਨੂੰ ਹੀ ਹੈ। ਹੁਣਿ ਮੇਰੈ ਭਾਣੈ ਸਾਰਾ ਸੈਸਾਰੁ ਉਜਾੜਿ ਹੈ, ਮੇਰੈ ਸੈਸਾਰੁ ਕਿਤੁ ਕੰਮਿ ਹੈ, ਤੁਧੁ
ਬਿਨੁ ਜੀ ! ਮੇਰਾ ਕੋਈ ਨਾਹੀ" । ਤਬ ਇਤਨੇ ਕਹਣੇ ਸਿਉ ਗੁਰੂ ਬਾਬਾ ਨਾਨਕੁ ਜੀ ਮਿਹਰਵਾਨੁ ਹੋਆ। ਤਬ ਗੁਰੂ
ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਘੁੰਮੀਏ! ਦੀਨ ਦੁਨੀਆ ਦੀ ਪਾਤਸਾਹੀ ਤੁਧ ਨੋ ਹੋਈ" । ਤਬ ਫੇਰਿ ਮਾਤਾ
ਜੀ ਕਹਿਆ ਜਿ, "ਜੀ, ਮੈ ਦੀਨ ਅਤੈ ਦੁਨੀਆ ਕਿਆ ਕਰਣੇ ਹੈਨਿ, ਮੇਰੈ ਕੰਮਿ ਤੂਹੈ ਹੈ। ਨਾ ਹੰਉ ਦੀਨ ਦੀ ਭੁਖੀ
ਹਾਂ; ਨ ਦੁਨੀਆਂ ਦੀ ਭੁਖੀ ਹਾਂ—ਮੈਂ ਤੇਰੇ ਦਰਸਨ ਦੀ ਭੁਖੀ ਹਾਂ, ਮੈਨੋ ਜੀ ਤੂ ਨਾਲੇ ਲੈ ਚਲੁ" । ਤਬ ਗੁਰੂ ਬਾਬੇ
ਨਾਨਕ ਜੀ ਕਹਿਆ ਜਿ, "ਦੇਖੁ, ਹੁਣਿ ਜਾਂਦੇ ਹਹ, ਜਬ ਕਿਛੁ ਰੁਜਗਾਰੁ ਹੋਵੈਗਾ ਤਾ ਤੇਰੇ ਤਾਈ ਸਦਾਇ ਲਈਗਾ[1]
ਤਬ ਘੁੰਮੀ ਬੋਲੀ ਜਿ, "ਜੀ, ਤੈ ਮੇਰੀ ਕਿਆ ਪੜੀ ਹੈ ਜਿ ਤੂ ਮੈਨੋ ਸਦਾਇ ਲੈਹਿ, ਮੇਰਾ ਕਿ ਬਿਚੁ ਹੈ ਜਿ ਤੂੰ ਮੈਨੋ
ਸਦਾਇਹਿ, ਪਣੁ ਤੂ ਪਰਮੇਸੁਰ ਕਾ ਵਚਨੁ ਦੇਹਿ ਜਿ ਭਰੋਸਾ ਹੋਵੈ ਤੇਰੇ ਵਚਨਿ ਕਰਿ ਕਰਿ" । ਤਬ ਗੁਰੂ ਬਾਬੇ
ਨਾਨਕ ਜੀ ਕਹਿਆ ਜਿ, "ਜਾਹਿ ਮੂਲੋ ਧੀਏ! ਮੇਰਾ ਵਚਨੁ ਹੈ ਤੈਨੋ ਸਦਾਇ ਲਈਗਾ, ਕੈ ਮੈ ਆਵਾਂਗਾ" । ਤਬ
ਮਾਤਾ ਘੁੰਮੀ ਗੁਰੂ ਬਾਬੇ ਨਾਨਕ ਜੀ ਕੰਉ ਚਰਨ ਬੰਦਨਾ[2] ਕਰੀ ਅਰੁ ਬੇਨਤੀ ਕਰੀ। ਚਰਨ ਬੰਦਨਾ ਕਰਿ ਕਰਿ ਮਾਤਾ
ਘੁੰਮੀ ਬਿਦਾ ਭਈ। ਗੁਰੂ ਬਾਬਾ ਜੀ ਬਾਹਰਿ ਆਏ। ਤਬ ਗੁਰੂ ਬਾਬੇ ਨਾਨਕ ਜੀ ਅਵਰ ਲੋਕ ਜੁ ਥੇ ਨਗਰ ਕੇ
ਤਿਨਾ ਸਾਥਿ ਬਿਦਾ ਕਰੀ। ਤਬ ਮਾਤਾ ਘੁੰਮੀ ਨਮਸਕਾਰੁ ਕੀਆ ਅਰੁ ਮਾਤਾ ਪਿਤਾ ਅਸੀਰਬਾਦੁ ਦੀਆ ਜਿ, "ਬਚਾ !
ਤੇਰਾ ਭਲਾ ਹੋਇ। ਪਰਮੇਸੁਰ ਤੈਨੋ ਸਿਧੀ ਪਾਏ" । ਮਾਤਾ ਪਿਤਾ ਕੈ ਜੀ ਬਸੀ ਜਿ, "ਐਥੇ ਉਦਾਸੁ ਵਾਸੁ ਰਹਦਾ
ਹੈ, ਮਤੁ ਓਥੈ ਜੀਉ ਨਾਨਕ ਕਾ ਲਗੈ। ਜਿਉ ਜਾਇ ਤਿਉ ਭਲਾ ਹੋਇ" । ਤਬ ਗੁਰੂ ਬਾਬੇ ਨਾਨਕ ਚਰਨ ਬੰਦਨਾ
ਕਰੀ ਮਾਤਾ ਪਿਤਾ ਕੰਉ, ਚਰਨ ਬੰਦਨਾ ਕਰਿ ਕਰਿ ਫੇਰਿ ਨਮਸਕਾਰੁ ਕੀਆ। ਤਬ ਮਾਤਾ ਪਿਤਾ ਲੋਕੁ ਕੁਟੰਬ ਸਭੁ
ਬਿਦਾ ਹੂਏ ।

ਗੁਰੂ ਬਾਬਾ ਨਾਨਕੁ ਜੀ ਘੋੜੈ ਅਸਵਾਰੁ ਹੋਆ, ਸੁਲਤਾਨ ਪੁਰ ਕੰਉ ਚਲੇ। ਮਜਲ ਦਰਿ ਮਜਲ ਚਲਤੇ
ਚਲਤੇ ਬਾਬਾ ਨਾਨਕੁ ਜੀ ਸੁਲਤਾਨ ਪੁਰਿ ਆਏ। ਪੈਂਤੀਸ ਬਰਸਾਂ ਕਾ ਅਰੁ ਛਿਆਂ ਸਾਢਿਆਂ ਮਾਹਾਂ[3] ਦਾ ਜਬ
ਹੋਆ ਤਬ ਆਇ ਜੈ ਰਾਮ ਨੋ ਮਿਲੇ। ਜੈ ਰਾਮੁ ਸਉਹਾਂ[4] ਆਇ ਮਿਲਿਆ, ਰਾਮ ਰਾਮ ਕਰਿ ਕੈ ਗਲਿ ਮਿਲੇ।
ਜੈ ਰਾਮਿ ਗਲਿ ਮਿਲਿ, ਸੁਖੁ ਪੁਛਿ ਕਰਿ ਘਰਿ ਲੈ ਆਇਆ। ਵਿਛਾਵਣੇ ਵਿਛਾਏ, ਆਇ ਘਰਿ ਬੈਠਾ। ਅਗਲੀ ਪਿਛੁਲੀ
ਬਾਤ ਪੂਛ ਕਰਿ ਨਿਸਾ[5] ਕੀਨੀ। ਪਰਸਾਦੁ ਜੇਵਿਆ, ਅਸਾਇਸ[6] ਕਰਿ ਕਰਿ ਸੋਏ। ਪ੍ਰਾਤ ਸਮੇਂ[7] ਗੁਰੂ ਬਾਬੇ ਨਾਨਕ ਜੀ
ਸੁਲਤਾਨ ਪੁਰਿ ਪਛਮ ਕੀ ਦਿਸਾ ਕੀ ਤਰਫ ਆਇ ਬਾਹਰਿ ਇਸਨਾਨੁ ਕੀਆ, ਦਰੀਆਵ ਉਪਰਿ। ਬਹੁੜਿ ਇਸਨਾਨੁ
ਕਰਿ, ਤਿਲਕੁ ਚੜਾਇ ਕਰਿ, ਕਪੜੇ ਪਹਰਿ ਕਰਿ ਆਇ ਡੇਰੈ ਬੈਠੇ। ਜੈ ਰਾਮੁ ਭੀ ਇਸਨਾਨੁ ਕਰਿ ਕਰਿ, ਤਰਪਣੁ
ਗਾਇਤ੍ਰੀ ਪੜਿ ਕਰਿ, ਤਿਲਕੁ ਚੜਾਇ ਕਰਿ ਕਪੜੇ ਪਹਰਿ ਕਰਿ ਆਇ ਬਾਬੇ ਨਾਨਕ ਜੀ ਕੰਉ ਮਿਲਿਆ, ਰਾਮ ਰਾਮ
ਕਰੀ। ਗੁਰੂ ਬਾਬੇ ਨਾਨਕ ਜੀ ਭੀ ਬਹੁਤੁ ਆਦਰੁ ਕੀਆ, ਉਠਿ ਖੜੇ ਹੋਏ। ਤਬ ਜੈ ਰਾਮ ਕਹਿਆ ਜਿ, "ਬੈਠੀਐ
ਜੀ, ਬੈਠੀਐ" । ਜੈ ਰਾਮੁ ਬਾਬਾ ਨਾਨਕ ਜੀ ਬੈਠਿ ਗਏ, ਬੈਠੇ ਕਰਿ[8] ਕਹਿਆ ਜੈ ਰਾਮ ਜਿ, "ਨਾਨਕ ਜੀ! ਇਉਂ
ਬਣਤੀ ਹੈ ਜਿ ਰੁਜਗਾਰੁ ਭੀ ਹੋਇ ਅਰੁ ਸਿਰਿ ਕਾਰਿ[9] ਭੀ ਹੋਇ, ਕਿਉ ਜਿ ਬਡੇ ਆਦਮੀ ਸਿਉ ਕੋਈ ਅਸਨਾਉ[10]
ਹੋਤਾ ਹੈ ਸਿ ਤਿਸ ਕਾ ਰੁਜਗਾਰੁ ਭੀ ਹੋਤਾ ਹੈ, ਸੈਸਾਰ ਕੈ ਬਿਖੈ ਸ੍ਰੀਕਾਰੁ ਭੀ ਹੋਤਾ ਹੈ ਜਿ ਫਲਾਨਾ[11] ਫਲਾਨੇ
ਕਾ ਅਸਨਾਉ[12] ਹੈ ਕਿ ਚਾਕੁਰੁ ਹੈ; ਏਹੁ ਬਡਾ ਆਦਮੀ ਹੈ—ਚਾਰਿ ਕੰਮ[13] ਹਮਾਰੇ ਸਵਾਰੈਗਾ, ਕੈ ਏਕ ਦਿਨਿ ਕੰਮ

---

[1]ਲਵਾਂਗਾ । [2]ਪੈਰਾਂ ਉਥੇ ਮੱਥਾ ਟੇਕਿਆ । [3]ਪੈਂਤੀ ਵਰ੍ਹੇ ਸਾਢੇ ਛੇ ਮਹੀਨੇ ਦੀ ਉਮਰ ਦਾ । [4]ਸਾਵ੍ਹਾਂ, ਸਾਹਮਣਿਓਂ, ਅੱਗੋਂ । [5]ਤਸੱਲੀ । [6]ਆਸਾਇਸ਼, ਸੁਖ, ਚੈਨ, ਆਰਾਮ । [7]ਸਵੇਰੇ । [8]ਬੈਠ ਕੇ । [9]ਸਤਿਕਾਰ, ਆਦਰ । [10]ਆਸ਼ਨਾਈ, ਜਾਣ-ਪਛਾਣ । [11]ਅਮਕਾ । [12]ਜਾਣੂ । [13]ਭਾਵ ਕਈ ਕੰਮ ।

ਆਵੈਗਾ'। ਲੋਕਾ ਮਾਹਿ ਸ੍ਰੀ ਕਾਰੁ ਹੋਤਾ ਹੈ। ਅਰੁ ਏਹੁ ਪਾਤਸਾਹ ਕਾ ਦਰਬਾਰੁ ਹੈ, ਇਕ ਟਹਲ ਹਵਾਲੈ ਹੋਇ ਓਹਿ ਉਸ ਹੀ ਟਹਲ ਮਹਿ ਨਿਹਾਲੁ ਹੋਇ ਜਾਤੇ ਹੈ। ਤੁਮਰੀ ਮਨਸਾ ਕਿਉ ਹੈ? ਜੇ ਤੁਮਰੀ ਇਛਾ ਹੋਇ ਬੈਠੇ ਅਸਾਇਸਿ ਕਰਹੁ ਤਉ ਹਮਰਾ ਸਿਰੁ ਤੁਮਾਰੇ ਪਾਵ, ਬੈਠੇ ਅਸਾਇਸ ਕਰਹੁ। ਅਰੁ ਜੇ ਕਿਛੁ ਰੁਜਗਾਰੁ ਭੀ ਕਰੀਐ ਤਉ ਏਕ ਬਾਰ ਦਵਲਤ ਖਾਨ[1] ਕਉ ਮਿਲੀਐ, ਜੇ ਕਿਛੁ ਰੁਜਗਾਰੁ ਭੀ ਕਰੀਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜਿਉ ਤੁਮਰੀ ਆਗਿਆ ਹੈ ਤਿਵ ਕਰਹੁ ਰੁਜਗਾਰੁ ਕਰਣਹਾਰਾ ਆਪੇ ਹੈ, ਜੇ ਕਿਛੁ ਉਸੁ ਕਰਣਾ ਹੈ ਤਿਉ ਹੀ ਕਰਹਿਗੇ ਹਮਿ, ਪਣੁ ਜੀ ਏਕ ਬਾਰਿ ਮਿਲਿਆ ਚਾਹੀਐ"। ਕਹੈ, "ਸਹੀ"। ਕਹੈ "ਸਹੀ"। ਤਬ ਜੈਰਾਮਿ ਬਾਬੇ ਨਾਨਕ ਕਉ ਬੈਠਾਇ ਕਰਿ ਜਾਇ ਦਵਲਤ ਖਾਨ ਕਉ ਮਿਲਿਆ,ਮਿਲਿ ਕਰਿ ਅਰਜੁ ਕੀਆ ਅਰ ਪਸਤੋ[2]ਮਹਿ ਸਮਝਾਇਆ ਜਿ, "ਜੀ, ਏਕ ਮੇਰਾ ਸਾਕੁ ਹੈ ਅਰੁ ਮਰਦਾਨਾ[3] ਆਦਮੀ ਹੈ, ਖੂਬੁ ਲਾਇਕੁ ਹੈ। ਮੁਹੀਮ[4] ਸਰਿ ਕਰਣਹਾਰਾ ਹੈ, ਜੇ ਹੁਕਮੁ ਹੋਵੈ ਤਾ ਪਾਵ ਦੇਖੈ[5]"। ਤਬ ਖਾਨ ਕਹਿਆ ਜਿ, "ਵਾਹੁ! ਵਾਹੁ! ਬਹੁਤੁ ਖੂਬੁ, ਬੁਲਾਈਐ"। ਤਬ ਜੈ ਰਾਮੁ ਗੁਰੂ ਬਾਬੇ ਨਾਨਕ ਜੀ ਕਉ ਆਇ ਮਿਲਿਆ, ਮਿਲਿ ਕਰਿ ਕਹਿਆ ਜਿ, "ਜੀ, ਚਲੀਐ ਅਰੁ ਕਿਛੁ ਪੇਸਕਸੀ[6] ਕੀਚੈ"। ਕਹੈ, "ਜੀ, ਭਲਾ ਹੋਇ"। ਏਕ ਕੋਤਲੀ ਪਾਕ ਐਰਾਕੀ ਘੋੜਾ[7] ਥਾ ਗੁਰੂ ਬਾਬੇ ਨਾਨਕ ਜੀ ਕਾ, ਓਹੁ ਸਵਾਰਿ ਪਹਿਰਾਇ ਕਰਿ ਪੇਸ ਕਸੀ ਕਉ ਕੀਆ ਅਰੁ ਰੁਪਯੇ ਪਰਕਾਲੇ[8] ਪੇਸਕਸੀ ਕਉ ਕੀਏ। ਤਬ ਦਿਨ ਚੜਤੇ ਸਾਥਿ ਗੁਰੂ ਬਾਬਾ ਨਾਨਕੁ ਜੀ ਦਵਲਤ ਖਾਨ ਨੂੰ ਮਿਲਿਆ, ਪੇਸਕਸੀ ਗੁਦਰਾਨੀ[9]। ਤਬ ਗੁਰੂ ਬਾਬੇ ਨਾਨਕ ਜੀ ਕੀ ਸੂਰਤਿ ਦੇਖ ਕਰਿ ਦਵਲਤ ਖਾਨੁ ਲੋਦੀ ਬਹੁਤੁ ਖੁਸੀ ਹੋਇ ਗਇਆ। ਦਵਲਤ ਖਾਨਿ ਕਹਿਆ ਜਿ, "ਵਾਹੁ ਵਾਹੁ ਖੁਦਾਇ! ਤੇਰੀ ਪੈਦਾਇਸਿ, ਤੂ ਵਾਹੁ ਵਾਹੁ! ਐ ਜੈ ਰਾਮੁ!" ਕਹੈ, "ਜੀਵੈ ਖਾਨੁ"। "ਈਂ ਮਰਦ (ਰਾ) ਨਾਮੁ ਚੀਸਤ[10]?" "ਖਾਨ ਜੀ ਸਲਾਮਤਿ! ਨਾਨਕੁ ਅਸਤ ਈਂ ਮਰਦ ਨਾਮੁ[11]"। ਕਹੈ, "ਜੈ ਰਾਮ! ਈਂ ਮਰਦੁ[12] ਖੁਦਾਈ ਸੂਰਤਿ ਨਜ਼ਰਿ ਆਵਤਾ ਹੈ, ਨੇਕ ਖੁਦਾਇ ਕਾ ਹੈ। ਜੈਸਾ ਤੂ ਕਹਤਾ ਥਾ ਤਿਸ ਤੀ ਭੀ ਬਲਕਿ ਜਾਜਤਿ ਹੈ[13]। "ਖਾਨ ਜੀ ਸਲਾਮਤਿ! ਗਰੀਬ ਤੁਮਾਰਾ ਹੈ, ਤੂੰ ਗਰੀਬੁ ਨਿਵਾਜੁ ਹੈ"। ਤਬ ਖਾਨ ਕਹਿਆ ਜਿ, "ਐ (ਜੈਰਾਮ!) ਖੁਦਾਇ ਭਲਾ ਕਰੈਗਾ, ਏਸ ਕਉ ਖੁਦਾਇ ਨਿਵਾਜੈਗਾ ਅਰੁ ਜੈਸੀ ਬਰਬਸਤਿ[14] ਹਮ ਥੋ ਹੋਇ ਆਵੈਗੀ ਤੈਸੀ ਤਕਸੀਰ ਨ ਕਰਹਗੇ[15]। "ਨਾਨਕ ਕੈ ਤਾਈ ਸਰੁਪਾਉ ਦੇਹੁ"। ਤਬ ਸੁਨਹਰੀ ਸਰੁਪਾਉਂ ਆਇਆ, ਦਵਲਤ ਖਾਨਿ ਅਣਾਇ ਕਰਿ ਬਾਬੇ ਜੀ ਕਉ ਪਹਿਰਾਇਆ। ਤਬ ਖਾਨਿ ਕਹਿਆ, "ਜਿਤਨੀ ਮੇਰੀ ਏਹੁ ਸਰਕਾਰ[16] ਹੈ ਤਿਤਨੀ ਸਭੁ ਨਾਨਕ ਜੀ ਕੈ ਹਵਾਲੈ ਕਰਹੁ"। ਜਿਤਨੀ ਬਿਸਾਤਿ[17] ਮੇਰੀ ਹੈ ਏਤਨੇ ਕਾ ਸਾਮਾ[18] ਨਾਨਕ ਜੀ ਕੈ ਹਵਾਲੈ ਹੋਇ। ਜਿਤਨੀ ਸਰਕਾਰ ਹੈ ਏਤਨੀ ਕਾ ਖਰਚੁ ਸਭ ਕਾ ਨਾਨਕ ਕੇ ਹਥਿ ਬਿਚੁ ਕਰਿ ਹੋਇ"। ਤਬ ਜੈਰਾਮ ਤਸਲੀਮ[19] ਕਰੀ। ਗੁਰੂ ਬਾਬੇ ਨਾਨਕ ਜੀ ਭੀ ਤਸਲੀਮ ਕਰੀ। ਸਰੁਪਾਉ ਪਹਰਿ ਕਰਿ ਗੁਰੂ ਬਾਬਾ ਨਾਨਕੁ ਜੀ

---

[1]ਦੌਲਤ ਖ਼ਾਨ ਲੋਧੀ। ਇਹ ਉਸ ਸਮੇਂ ਸੁਲਤਾਨਪੁਰ (ਜਾਲੰਧਰ) ਦਾ ਨਵਾਬ ਸੀ। ਗੁਰੂ ਨਾਨਕ ਦੇਵ ਜੀ ਦੇ ਜੀਵਨ ਇਤਿਹਾਸ ਵਿਚ ਇਸ ਦਾ ਜ਼ਿਕਰ ਕਈ ਥਾਂ ਆਉਂਦਾ ਹੈ। [2]ਪਠਾਨ ਦੇਸ (ਪਿਸਾਵਰ, ਅਫਗਾਨਿਸਤਾਨ ਆਦਿ) ਦੀ ਬੋਲੀ। ਪਰ ਏਥੇ ਫ਼ਾਰਸੀ ਤੋਂ ਭਾਵ ਹੈ, ਜਿਵੇਂ ਕਿ ਅਗਲੇ ਲਫ਼ਜ਼ਾਂ ਤੋਂ ਜੈ ਰਾਮ ਤੇ ਨਵਾਬ ਦੌਲਤ ਖਾਨ ਦੀ ਪ੍ਰਸ਼ਨੋਤਰੀ ਤੋਂ ਪਤਾ ਲਗਦਾ ਹੈ। [3]ਮਰਦਾਂ ਦੀ ਖਸਲਤ ਵਾਲਾ। [4]ਮੁਸ਼ਕਿਲ ਕੰਮ। [5]ਪੈਰਾਂ ਦੇ ਦਰਸ਼ਨ ਕਰੇ, ਅਰਥਾਤ–ਮਿਲੇ। [6]ਪੇਸ਼ਕਸ਼, ਨਜ਼ਰਾਨਾ, ਭੇਟਾ। [7]ਇਰਾਕ (ਅਰਬ) ਦੇਸ ਦਾ ਪਾਕ (ਪਵਿਤ੍ਰ) ਘੋੜਾ। [8]ਰੁਪਏ ਪੈਸੇ। [9]ਗੁਜ਼ਰਾਨੀ। [10]ਇਸ ਮਰਦ ਦਾ ਕੀ ਨਾਂ ਹੈ? [11]ਇਸ ਮਰਦ ਦਾ ਨਾਂ ਨਾਨਕ ਹੈ। [12]ਇਹ ਆਦਮੀ। [13]ਜਿਵੇਂ ਤੂੰ ਕਹਿੰਦਾ ਸੀ ਉਸ ਤੋਂ ਵੀ ਬਲਕਿ (ਸਗੋਂ) ਜਾਜਤ (ਜ਼ਿਆਦਾ) ਹੈ। [14]ਪਰਵਰਿਸ਼, ਪਾਲਨਾ। [15]ਭਾਵ–ਉਸ ਦੀ ਪਰਵਰਿਸ਼ ਵਿਚ ਕੋਈ ਕਸਰ ਬਾਕੀ ਨਹੀਂ ਰਖਾਂਗੇ। [16]ਹਕੂਮਤ,ਭਾਵ-ਇਲਾਕਾ। [17]ਪੂੰਜੀ, ਸਮਰੱਥਾ, ਹਕੂਮਤ, ਸਰਕਾਰ। [18]ਸਾਮਾਨ। [19]ਸਲਾਮ, ਨਮਸਕਾਰ।

ਡੇਰੈ ਆਏ। ਤਬ ਅਗਲੇ ਦਿਨਿ ਖਰਚੁ ਵਾਸਲੁ[1] ਜੋੜੁ ਜਮਾ ਦਿਹਾੜੀਆਂ ਕਾ ਆਣ ਬਾਬੇ ਨਾਨਕ ਜੀ ਕਉ ਮਿਲਿਆ। ਸਟਕਾਰ ਕਾ ਜਿ ਕਿਛੁ ਹਸੇਬੁ[2] ਥਾ ਸਿ ਗੁਰੂ ਬਾਬੇ ਨਾਨਕ ਜੀ ਸਮਝਿ ਲੀਆ। ਨਾਨਕੁ ਜੀ ਆਪਿ ਦਿਆਨਤਦਾਰੁ, ਕਿਸੀ ਦਾ ਕਿਛੁ ਲੇ ਨਾਹੀ, ਹੋਰਸ ਕਾ ਹਕੁ ਗਵਾਏ ਨਾਹੀ। ਧਰਮੋ ਧਰਮੀ ਖਰਚੁ ਚਲਾਏ। ਅਗੈ ਜਿ ਲੋਕ ਪੀਛੇ ਲਾਗੈ ਫਿਰਤੇ, ਹਕੁ ਨਾ ਪਾਵਤੇ ਤੇ ਸਭਿ ਹਕਿ ਪਹੁਚੇ, ਸਭਿ ਦੁਆਇ ਲਗੇ ਦੇਣੇ ਜਿ: "ਯਾ ਖੁਦਾਇ ਤੂੰ ਨਾਨਕ ਜੀ ਕਾ ਭਲਾ ਕਰਿ। ਜੋ ਸਭਨਾ ਦਾ ਹਕੁ ਪਹੁਚਾਇਦਾ ਹੈ, ਕਿਸੀ ਨੋ ਰੰਜੁ ਨਾਹੀ ਕਰਦਾ"। ਜਿਤਨਾ ਸਗਿਰਦ ਪੇਸਾ ਹੈ ਸਭਿ ਦੁਆਈ ਲਗੀ ਦੇਵਣੇ ਗੁਰੂ ਬਾਬੇ ਨਾਨਕ ਜੀ ਕਉ। ਆਗੈ ਜਿ ਮੋਦੀ ਥੇ ਸਿ ਦਹਨੀਮੀ[3] ਕਾਟਿ ਲੈਦੇ, ਗੁਰੂ ਬਾਬੇ ਨਾਨਕ ਜੀ ਕਿਸੀ ਕੀ ਦੰਮੜੀ ਨਾ ਰਾਖੈ। ਆਪਣਾ ਹਕੁ ਜਾਣੈ ਨ ਦੇਈ, ਪਰਾਇਆ ਹਕੁ ਲਏ ਨਾਹੀ। ਦੀਬਾਨ ਕਾ ਜਾਜਤਿ[4] ਕਿਛੁ ਜਾਣੇ ਦੇ ਨਾਹੀ, ਜਿਤੁ ਗਲੈ ਕਿਛੁ ਭਲਾ ਹੋਇ ਸਾਈ ਬਾਤ ਕਰੈ। ਦੀਬਾਨ ਤੇ ਸੁਰਖਰੂ। ਸਭੁ ਜਿਤਨਾ ਲਸਕਰੁ ਲੋਕੁ ਸਗਿਰਦ ਪੇਸਾ ਦਵਲਤ ਖਾਨ ਕਾ ਥਾ ਸਭੁ ਦੁਆਇ ਦੇਨਿ, "ਯਾ ਖੁਦਾਇ! ਨਾਨਕ ਜੀ ਕਾ ਭਲਾ ਹੋਇ"। ਬਾਬੇ ਜੀ ਕੀ ਬਦੀ ਕੋਈ ਨ ਕਰੈ, ਸਭੁ ਕੋਈ ਨੇਕੀ ਹੀ ਕਰੈ। ਬਾਬੇ ਜੀ ਕੀ ਹਰਿ ਕੋਈ ਸਪਾਰਸ[5] ਕਰੇ। ਸਭ ਕੋਈ ਕਹੈ ਜਿ, "ਵਾਹੁ ਵਾਹੁ! ਨਾਨਕੁ ਦਿਆਨਤਦਾਰੁ"। ਤਬ ਗੁਰੂ ਬਾਬੇ ਨਾਨਕ ਸਭ ਲਸਕਟ ਕੇ ਲੋਕ ਸਗਿਰਦ ਪੇਸੇ ਕੀ ਮਉਤਾਦ[6] ਬਧੀ, ਬਾਂਧਿ ਕਰਿ ਮਉਤਾਦ ਜਿ ਇਤਨਾ ਤੁਮ ਖਾਹ, ਇਤਨਾ ਤੁਮ ਘਰਿ ਭੇਜਹੁ। ਸਭੁ ਕੋਈ ਬਾਫਰਾਤੁ[7] ਰੋਟੀ ਖਾਇ। ਦੀਬਾਨ ਕਾ ਕੰਮੁ ਚਲਿਆ ਜਾਇ। ਦੀਬਾਨੁ ਭੀ ਖੁਸੀ ਹੋਆ ਜਿ ਮੇਰਾ ਕੰਮੁ ਦੂਣਾ ਚਲਦਾ ਹੈ ਲੋਕ ਖੁਸੀ ਹੋਏ। ਜਿ ਬਾਫਰਾਤ ਰੋਟੀ ਲਗੈ ਖਾਣੈ। ਗੁਰੂ ਬਾਬੇ ਐਸਾ ਧਰਮੁ ਵੀਚਾਰੁ ਚਲਾਇਆ। ਸਭੁ ਕੋਈ ਖੁਸੀ ਹੋਇ ਗਇਆ। ਪਿਛਲਿਆ ਤਲਵੰਡੀ ਕਿਆ ਲੋਕਾ ਨੋ ਖਬਰਿ ਹੋਈ ਜਿ ਨਾਨਕੁ ਜੀ ਜਾਦੋ ਹੀ ਵਧਿਆ ਹੈ, ਚਲਹੁ ਅਸੀ ਰੁਜਗਾਰੁ ਕਰਿ ਆਵਹਿ। ਤਬ ਜੇਹੇ ਫਰਕ ਦਾ ਕੋਈ ਹੋਵੈ ਤੇਹੀ ਤੇਹੀ ਟਹਲਿ ਤਿਸਨੋ ਮਿਲੈ। ਸਭੁ ਕੋਈ ਸਦਕਾ ਬਾਬੇ ਜੀ ਦਾ ਬਾਫਰਾਤ[7] ਰੋਟੀ ਖਾਨਿ। ਕੰਮੁ ਪਾਤਸਾਹੀ ਜੋੜਿ ਛੋਡਿਓ, ਸੁ ਉਸ ਹੀ ਭਾਂਤਿ ਕੰਮੁ ਸਿਰਕਾਰ ਕਾ ਚਲੈ।

ਆਪਿ ਗੁਰੂ ਬਾਬਾ ਨਾਨਕੁ ਜੀ ਰਾਤਿ ਕੈ ਸਮੇ ਕੀਰਤਨੁ ਕਰੈ-ਕਰਾਇ ਅਰੁ ਪਿਛਲੀ ਰਾਤਿ ਨਾਵਣਿ ਜਾਇ। ਨਾਇ ਕਰਿ ਦਰਿਆਇ ਉਪਰਿ ਸਿਮਰਨੁ ਕੀਰਤਨੁ ਕਰੈ। ਕੀਰਤਨੁ ਸਿਮਰਨੁ ਕਰਿ ਕਰਿ, ਪਰਸਾਦੁ ਜੇਵਿ ਕਰਿ, ਊਖਾ ਕਾਲ[8] ਦੀਬਾਨ ਲਗਦੇ ਅਗੋ ਦੇ[9] ਹੀ ਜਾਇ ਖੜਾ ਹੋਵੈ। ਊਹਾ ਜਾਇ ਦੀਬਾਨ ਪਾਸਿ ਸਿਰੁ ਨਿਵਾਇ ਕਰਿ ਜੋ ਕਿਛੁ ਦੀਬਾਨ ਕਾ ਕੰਮੁ ਹੋਇ ਸਿ ਸਰਿ ਕਰੈ[10]। ਅਵਰੁ ਕਿਸੀ ਕਾ ਕੰਮੁ ਕਾਰਜੁ ਹੋਇ ਤਿਸ ਕਾ ਕਾਰਜੁ ਸਿਧਿ ਕਰੈ। ਸਭਸ ਕੇ ਕਾਰਜ ਸਾਰੇ। ਪਰਉਪਕਾਰੁ ਕਮਾਵੈ; ਬਿਰਥਾ ਕਿਸੀ ਕਉ ਨਾ ਛੋਡੈ। ਦੀਬਾਨ ਵਿਚਿ ਅੜਿਆ ਕਿਸੀ ਕਉ ਨਾ ਦੇਈ ਰਹਣੇ, ਭੂਮੀਆ ਚਉਧਰੀਆ ਕਾ ਵੇਸਾਹੁ, ਕਾਨੂਗੋਆ ਕਰੋੜੀਆਂ ਕਾ ਵੇਸਾਹੁ, ਗਰੀਬ ਟਿਵਾਇਤਿ ਰਯਤਿ ਕਾ ਭੀ ਵੇਸਾਹ। ਸਭੁ ਜਿਤਨੀ ਰਯਤਿ ਸਭ ਦੁਆਈ ਲਾਗੀ ਦੇਵਣੇ ਜਿ, "ਏ ਪਰਮੇਸੁਰ! ਨਾਨਕ ਜੀ ਕਾ ਤੂ ਭਲਾ ਕਰਿ। ਜੋ ਨ ਰਯਤਿ, ਨ ਚਉਧਰੀ, ਨਾ ਕਾਨੂਗੋਆ, ਨਾ ਸਿਕਦਾਰੁ ਕੋਈ ਝਗੜਦਾ, ਨਾ ਕੋਈ ਬੰਦੀਖਾਨੈ ਮਿਲਦਾ ਹੈ, ਨਾ ਕੋਈ ਡੰਨੀਦਾ ਹੈ, ਰਾਮੁ ਕਾ ਰਾਜੁ ਗੁਦਰਦਾ ਹੈ। ਧੰਨੁ ਹੋ ਨਾਨਕ! ਜਿਸ ਦੇ ਆਵਣੇ ਸਾਥਿ ਸਭੁ ਕੋਈ ਸੁਖੀ ਹੋਇ ਗਇਆ ਹੈ। ਲੋਕਹੁੰ ਬਹੁਤੁ ਸੁਖੁ ਪਾਇਆ ਹੈ।" ਏਹੁ ਰਾਜ ਪਰਕਿਰਤਿ[11] ਲਾਗਾ ਗੁਰੂ ਬਾਬਾ ਨਾਨਕੁ ਜੀ ਕਮਾਵਣੇ। ਇਉ ਕਰਿ ਕਰਿ ਰਾਜੁ ਕੀਆ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ।

---

[1]ਭਾਵ ਖਰਚ ਦਾ ਵੇਰਵੇਵਾਰ ਚਿੱਠਾ ਤੇ ਜਮਾ ਜੋੜ ਦੀ ਰਕਮ ਨਕਦ। [2]ਹਿਸਾਬ, ਲੇਖਾ। [3]ਦਹਨੀਮ= ਕਿਸੇ ਚੀਜ਼ ਦੇ ਦਸ ਬਰਾਬਰ ਦੇ ਹਿੱਸੇ, ਭਾਵ ਦਸਵਾਂ ਹਿੱਸਾ। [4]ਵੱਧ। [5]ਸਿਫ਼ਾਰਿਸ਼, ਮਹਿਮਾ। [6]ਰੋਜ਼ ਦੀ ਰਸਦ, [ਅਰਬੀ, ਮੁਅਤਾਦ=ਰੋਜ਼ਾਨਾ ਆਦਤ ਦੀ ਮਿਕਦਾਰ, ਰਾਸ਼ਨ]। [7]ਅਧਿਕਤਾ ਨਾਲ, ਭਾਵ ਖੁੱਲ੍ਹਾ ਡੁੱਲ੍ਹਾ। [ਬ-ਇਫ਼ਰਾਤ]। [8]ਸਵੇਰੇ, ਤੜਕੇ, ਪ੍ਰਾਤਾਕਾਲ। [9]ਪਹਿਲਾਂ ਹੀ। [10]ਸਾਂਟੇ, ਸਿਰੇ ਚੜ੍ਹਾਵੇ। [11]ਰਾਜ-ਪ੍ਰਕ੍ਰਿਤੀ, ਭਾਵ-ਪਰ ਉਪਕਾਰ ਦਾ ਸਰਕਾਰੀ ਕੰਮ।

**ਸਲੋਕੁ ।**

ਭੇਖੁ ਕੀਆ ਤਉ ਕਿਆ ਭਇਆ, ਜਉ ਮਨਿ ਨਹੀ ਸਚੁ ਅਲੇਖੁ ॥
ਰਾਮੁ ਨ ਰਵਈ ਸਚ ਬਿਨੁ, ਦਾਸ ਨਾਨਕ ਇਹੀ ਬਸੇਖੁ ॥
ਬੋਲਹੁ ਭਾਈ ਜੀ ਵਾਹੁਗੁਰੂ । ਧੰਨੁ ਗੁਰੂ, ਸਤਿਗੁਰੂ । ਰਾਮ ਸਤਿ ॥ ਗੁਰੂ ਸਤਿ,
ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੪ ॥

# ਆਤਮਾ ਪਰਬੋਧੀ ਗਿਆਨ ਗੋਸਟ

## ਗੁਰੂ ਬਾਬੇ ਨਾਨਕ ਜੀ ਕੀ (ਮਨ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਸੁਲਤਾਨ ਪੁਰਿ ਜਦਿ ਪਹਿਲਾ ਹੀ ਦਵਲਤ ਖਾਨ ਨੋ ਮਿਲਿਆ, ਦਵਲਤ ਖਾਨਿ ਸਰੁਪਾਉ ਘੋੜਾ ਦਿਤਾ, ਸਗਿਰਦ ਪੇਸੇ[1] ਦਾ ਖਰਚੁ ਹਵਾਲੇ ਕੀਤਾ । ਤਸਲੀਮ ਕਰਿ ਡੇਰੈ ਆਏ । ਤਬ ਗੁਰੂ ਬਾਬਾ ਸੰਕੋਚ ਵਿਚਿ ਪੈਆ, "ਏ ਪਰਮੇਸੁਰ ! ਮੇਰਾ ਮਨੁ ਏਸੁ ਗਲਿ ਵਿਚ ਨਾਹੀ । ਏਹੁ ਗਲਿ ਅਚਾਣਕ ਮੇਰੈ ਗਲਿ ਬਧੀ । ਮੇਰਾ ਧਿਆਨੁ ਕਿਥਾਊ ਹੋਰ ਥੈ, ਏਹੁ ਗਲਿ ਕਿਛੁ ਹੋਰੁ । ਏਹੁ ਕਿਆ ਹੋਦਾ ਹੈ । ਗੁਰੂ ਬਾਬਾ ਨਾਨਕੁ ਜੀ ਸੰਕੋਚ ਵਿਚ ਪੜਿਆ, ਤਬ ਚੁਪ ਕਰਿ ਰਹਿਆ । ਚੁਪ ਕਰਿ ਕਰਿ ਆਤਮ ਪਰਬੋਧੀ ਸਬਦੁ[3] ਸੂਹੀ ਰਾਗ ਮਹਿ ਲੇ ਉਠਾ ਜਿ:—

ਐਸਾ ਗਿਆਨੁ ਜਪਹੁ ਮਨ ਮੇਰੇ ॥
ਹੋਵਹੁ ਚਾਕਰ ਸਾਹਿਬ[4] ਕੇਰੇ ॥੧॥ ਰਹਾਉ ॥

ਤਿਸ ਕਾ ਪਰਮਾਰਥੁ :-

ਤਬ ਗੁਰੂ ਬਾਬਾ ਨਾਨਕੁ ਜੀ ਆਪਣੈ ਆਤਮੈ ਕਉ ਸਮਝਾਵਤਾ ਹੈ, "ਏ ਮੇਰੇ ਮਨ ! ਤੂ ਸੰਕੋਚ ਵਿਚਿ ਕਿਉ ਪਇਆ ਹੈ । ਤੂੰ ਚਾਕੁਰੁ ਸ੍ਰੀ ਠਾਕੁਰ ਪਾਰਬ੍ਰਹਮ ਕਾ ਹੋਹਿ । ਹੋਰੁ ਤੂ ਚਾਕਰੀ ਛੋਡਿ ਦੇਹਿ । ਏਹੋ ਗਿਆਨੁ ਤੂ ਪਕੜੁ" । ਬੋਲਹੁ ਭਾਈ ਜੀ ਵਾਹੁਗੁਰੂ ।

ਤਬ ਗੁਰੂ ਬਾਬੇ ਨਾਨਕ ਜੀ ਮਨ ਸਾਥਿ ਗੋਸਟਿ ਕਰੀ-ਕਹਣੈ ਲਾਗਾ, "ਦਿਖਾ, ਏਸੁ ਮਨ ਕਾ ਓੜਕੁ ਲਹਾ ? ਦਿਖਾ, ਏਹੁ ਮਨੁ ਕਿਆ ਕਰਤਾ ਹੈ, ਕਿਆ ਕਮਾਵਤਾ ਹੈ, ਕਹਾ ਰਹਤਾ ਹੈ, ਕਿਸੁ ਬਾਤ ਮਹਿ ਖੁਸੀ ਹੋਤਾ ਹੈ ? ਦਿਖਾ, ਮੈ ਏਸੁ ਮਨ ਕਾ ਅੰਤ ਲਹਾ, ਜਿ ਏਸੁ ਮਨ ਕੀ ਕਵਨ ਪਰਕਿਰਤਿ[5] ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਅੰਤਰਿ ਵਸੈ, ਨ ਬਾਹਰਿ ਜਾਇ ॥
ਅੰਮ੍ਰਿਤੁ[6] ਛੋਡਿ ਕਾਹੇ ਬਿਖੁ ਖਾਇ[7] ॥੧॥

ਤਿਸੁ ਕਾ ਪਰਮਾਰਥੁ:—

"ਜਬ ਆਤਮਾ ਬੀਚਾਰੁ ਕਰਿ ਕਰਿ ਦੇਖੈ ਤਬ ਅੰਤਰਿ ਦੇਹੀ ਦੈ ਹੀ ਰਹਦਾ ਹੈ, ਬਾਹਰਿ ਨਾਹੀ ਜਾਤਾ ।

---

[1]ਨੌਕਰਾਂ ਚਾਕਰਾਂ ਦਾ । [2]ਅਦਬ ਅਦਾਬ [3]ਆਤਮਾ ਨੂੰ ਪ੍ਰਬੋਧਣ (ਗਿਆਨ ਦੇਣ) ਵਾਲੀ ਸਬਦ ਰੂਪ ਬਾਣੀ । [4]ਸਹੀ ਪਾਠ-'ਸਾਚੇ' । [5]ਪ੍ਰਕ੍ਰਿਤੀ, ਸੁਭਾਉ । [6]ਸਹੀ ਪਾਠ-'ਅੰਮ੍ਰਿਤੁ' । [7]ਇਹ ਦੋਵੇਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਰਲੀਆਂ ਰਹਾਉ ਦੀਆਂ ਤੁਕਾਂ ਤੋਂ ਪਹਿਲੇ ਹਨ ।

ਬਿਖਿਆ ਸੁਆਦ ਨੌ ਦਉੜਤੀ ਹੈ, ਚਿਤਵਨੀ ਮਨ ਜਿ ਹੈ ਸਿ ਦੇਹੀ ਛੋਡਿ ਨਾਹੀ ਸਕਤਾ, ਪਰੁ ਚਿਤਵਨੀ ਏਸ ਕੀ ਦਹਦਿਸਿ[1] ਭ੍ਰਮਤੀ ਫਿਰਤੀ ਹੈ"।

ਤਬ ਗੁਰੂ ਬਾਬੇ ਨਾਨਕ ਜੀ ਮਨ ਕੰਉ ਕਹਿਆ ਜਿ, "ਆਹਾ ਰੇ ਮਨ ! ਕਿਉ ਰੇ ਤੂ ਦਹਦਿਸਿ ਭ੍ਰਮਤਾ ਫਿਰਤਾ ਹੈ? ਅੰਬ੍ਰਿਤੁ ਜੋ ਨਾਮੁ ਪਰਮੇਸੁਰ ਕਾ ਹੈ ਸਿ ਤਿਸ ਕੈ ਤਾਈ ਤੂ ਛੋਡਤਾ ਹੈ, ਅਰੁ ਬਿਖਿਆ ਜਿ ਮਾਇਆ ਹੈ ਤਿਸੁ ਕੰਉ ਤੂ ਖਾਤਾ ਹੈ। ਦਯ[2] ਕੇ ਸਵਾਰੇ ! ਤੂ ਬਹੁੜਿ ਕਬਿ ਏਹੁ ਅਵਸਰੁ[3] ਪਾਵਹਿਗਾ, ਜੋ ਅੰਬ੍ਰਿਤ ਨਾਮ ਪਰਮੇਸੁਰ ਕਾ ਛੋਡਿ ਕਰਿ ਜਿ ਬਿਖਿਆ ਮਾਇਆ ਕੰਉ ਖਾਤਾ ਹੈ ਤੂੰ, ਸਿ ਇਹੁ ਬਿਖੁ ਮਾਇਆ ਤੁਮਨੋ ਪਚਾਇ[4] ਦੂਰ ਕਰੈਗੀ। ਏਹੁ ਬਿਖੁ ਕੀ ਪ੍ਰੀਤਿ ਤੂ ਛੋਡਿ ਦੇਹਿ। ਪਰਮੇਸੁਰ ਕੀ ਪ੍ਰੀਤਿ ਤੂ ਰਾਖੁ"। ਤਬ ਮਨ ਹੀ ਕਹਿਤਾ ਹੈ ਬਾਬੇ ਨਾਨਕ ਕੰਉ ਜਿ, "ਤੂ ਮੁਝ ਕੰਉ ਅੰਬ੍ਰਿਤੁ ਭੁੰਚਾਇਆ[5] ਚਾਹਦਾ ਹੈ, ਸੁ ਏਹੁ ਅੰਬ੍ਰਿਤੁ ਏਸੁ ਰਾਜ-ਲੀਲਾ ਮਾਹਿ ਨਾਹੀ ਭੁੰਚੀਦਾ, ਰਾਜ ਲੀਲਾ ਮਹਿ ਬਿਖੁ ਹੀ ਭੁੰਚੀਦੀ ਹੈ। ਜੇ ਤੂ ਗਿਆਨੁ ਚਾਹਤਾ ਹੈ ਤਾ ਤੂ ਰਾਜੁ-ਲੀਲਾ ਛੋਡਿ, ਛੋਡਿ ਕਰਿ ਉਦਾਸੀ ਪਕੜੁ। ਉਦਾਸੀ ਮਹਿ ਅੰਬ੍ਰਿਤੁ ਗਿਆਨੁ ਹੈ। ਰਾਮੁ-ਰਸੁ ਤੂ ਮੁਝ ਕੰਉ ਪੀਆਉ"। ਤਬ ਮਨ ਕੰਉ ਗੁਰੂ ਬਾਬਾ ਨਾਨਕੁ ਜੀ ਸਮਝਾਵਤਾ ਹੈ, ਬਾਨੀ ਬੋਲੀ ਜਿ:—

ਗਿਆਨੁ ਧਿਆਨੁ ਸਭੁ ਕੋਈ ਰਵੈ ॥
ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਮੇਰੇ ਮਨਾ ! ਗਿਆਨੁ ਹੈ ਸਿ ਸਭੁ ਕੋਈ ਰਮਤਾ[6] ਹੈ। ਅਰੁ ਧਿਆਨੁ ਭੀ ਸਭੁ ਕੋਈ ਧਰਤਾ ਹੈ, ਪਣੁ ਏਹੁ ਜਿ ਕਰਮ ਕੀ ਰੇਖ, ਜਿ ਏਸ ਕੈ ਗਲਿ ਫਾਸੀ ਪੜਤੀ ਹੈ, ਤਿਸੁ ਬੰਧਨ ਕਾ ਬੰਧਿਆ ਏਹੁ ਜੀਉ ਫਿਰਤਾ ਹੈ, ਛੁਟਕਣਾ ਨਾਹੀ ਪਾਵਤਾ। ਰੇ ਮੇਰੇ ਮਨ ! ਜਬ ਲਗਿ ਓਹੁ ਲੇਖ ਨਾਹੀ ਆਵਤਾ ਤ੍ਰਿਆਗਣਕਾ[7] ਤਬ ਲਗਿ ਏਹੁ ਨਾਹੀ ਜਾਇ ਸਕਦਾ ਮਾਇਆ ਤਿਆਗਿ ਕਰਿ। ਪਣੁ ਜੋ ਕਿਛੁ ਏਹੁ ਕਰੈ ਸਿ ਇਸੁ ਮਾਇਆ ਹੀ ਕੇ ਬੰਧਨ ਮਹਿ ਕਰੈ।" ਤਬ ਬਹੁੜਿ ਮਨ ਕੰਉ ਕਹਤਾ-ਸਮਝਾਵਤਾ ਹੈ ਜਿ, "ਮਾਇਆ ਕੇ ਬੰਧਨਿ ਜਬ ਏਹੁ ਬਾਂਧਿਆ ਤਬ ਏਹੁ ਸੇਵਾ ਅਰੁ ਚਾਕਰੀ ਕਿਉ ਕਰਿ ਕਰੈ ?"ਬੋਲਹੁ ਭਾਈ ਜੀ ਵਾਹਗੁਰੂ ਸਚਾ। ਤਬ ਗੁਰੂ ਬਾਬਾ ਨਾਨਕੁ ਜੀ ਮਨ ਕੰਉ ਕਹਦਾ ਹੈ ਜਿ:—

ਸੇਵਾ ਕਰੈ ਸੁ ਚਾਕਰੁ ਹੋਇ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮਨ ! ਸੇਵਾ ਬਿਨਾ ਚਾਕਰੀ ਨਾਹੀ ਹੋਤੀ ਅਰੁ ਬਿਨਾ ਚਾਕਰ ਹੋਏ ਤੇ ਏਹੁ ਵਜਹੁ[8] ਭੀ ਨਾਹੀ ਪਾਵਤਾ, ਮਾਇਆ ਏਸੁ ਕੰਉ ਸੇਵਾ ਪਰਮੇਸੁਰ ਕੀ ਕਰਨੈ ਨਾਹੀ ਦੇਤੀ। ਪਰੁ ਮਾਇਆ ਹੀ ਮਹਿ ਸੇਵਾ ਕਰਉ। ਮਾਇਆ ਭੀ ਪਰਮੇਸਰੁ ਕੀ ਅਰੁ ਰਾਜੁ ਭੀ ਪਰਮੇਸੁਰ ਕਾ, ਪਾਟੁ ਭੀ ਪਰਮੇਸਰ ਕਾ ਰਯਤਿ ਭੀ ਪਰਮੇਸੁਰ ਕੀ, ਰਾਜੁ ਭੀ ਪਰਮੇਸੁਰ ਕਾ। ਬੁਰਾ ਭੀ ਪਰਮੇਸੁਰ ਕਾ, ਭਲਾ ਭੀ ਪਰਮੇਸੁਰ ਕਾ। ਜਲਿ ਭੀ ਪਰਮੇਸਰੁ, ਥਲਿ ਭੀ ਪਰਮੇਸਰੁ, ਮੰਧਿ ਲੋਕ[9] ਭੀ ਪਰਮੇਸੁਰੁ, ਆਕਾਸ ਲੋਕ ਦੇਵ ਲੋਕ ਭੀ ਪਰਮੇਸਰੁ। ਜੀਵ ਜੰਤ ਵਣ ਤ੍ਰਿਣ[10]

---

[1]ਦਸ ਦਿਸ਼ਾਂ ਵਿਚ, ਦਸ ਦਿਸ਼ਾਂ ਇਹ ਹਨ: ਪੂਰਬ, ਪੱਛਮ, ਦੱਖਣ, ਉਤਰ, ਅਗਨਿ ਕੋਣ, ਨੈਰਿਤ ਕੋਣ, ਵਾਇਵੀ ਕੋਣ, ਈਸਾਨ ਕੋਣ, ਪਾਤਾਲ ਅਤੇ ਆਕਾਸ਼। [2]ਪਰਮੇਸ਼ੁਰ, ਅਕਾਲ ਪੁਰਖ। [3]ਸਮਾਂ। [4]ਖੁਆਰ ਕਰਕੇ। [5]ਛਕਾਇਆ। [6]ਭੋਗਦਾ ਹੈ, ਚਖਦਾ ਹੈ। [7]ਤਿਆਗ ਦੇਣ ਦਾ, ਭਾਵ—ਉਦਾਸੀ (ਸੰਨਿਆਸ) ਧਾਰਨ ਕਰਨ ਦਾ। [8]ਤਨਖਾਹ, ਰੋਜ਼ੀਨਾ। [9]ਵਿਚਕਾਰਲਾ ਲੋਕ, ਭਾਵ—ਮਾਤ ਲੋਕ (ਇਹ ਧਰਤੀ)। [10]ਕੱਖ।

ਤ੍ਰਿਭਵਣ ਮਹਿ[1] ਭੀ ਪਰਮੇਸੁਰੁ ਹੈ। ਰੇ ਮਨ! ਤੂੰ ਇਵੇਂ ਹੀ ਜਾਣੁ। ਏਹੁ ਜੋ ਚਾਕਰੀ ਹੈ ਸਿ ਭੀ ਤੂ ਪਰਮੇਸਰੁ ਕੀ ਕਰਿ ਜਾਣੁ। ਜਿ ਏਕ ਦਵਲਤ ਖਾਨ ਦੀ ਟਹਿਲ ਹੈ ਸਿ ਪਰਮੇਸੁਰ ਕੀ ਟਹਲ ਹੈ। ਏਵ ਕਰਿ ਕਰਿ ਤੂ ਚਾਕਰੀ ਕਰਿ, ਸਕਲ ਮਹਿ ਪਰਮੇਸੁਰੁ ਹੀ ਕਰਿ ਜਾਣੁ"। ਤਬ ਫੇਰਿ ਗੁਰੂ ਬਾਬਾ ਜੀ ਕਹਤਾ ਹੈ, ਕਹੈ, "ਰੇ ਮਨ! ਸਕਲ ਪਰਮੇਸਰੁ ਕਿਉ ਕਰਿ ਜਾਣੀਐ? ਇਕਿ ਏਸ ਕਾ ਭਲਾ ਮਨਾਵਤੇ ਹੈ ਅਰੁ ਇਕਿ ਬੁਰਾ ਮਨਾਵਤੇ ਹੈ ਤਿਨਾ ਸਾਥਿ ਏਹੁ ਕਿਉ ਕਰਿ ਚਲੈ? ਤਬ ਬੁਰੇ ਸਾਥਿ ਏਹੁ ਬੁਰਾ ਹੋਇ ਪਹੁਚਣਾ ॥ ਭਲੇ ਸਾਥਿ ਭਲਾ ਕਰਣਾ"। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਮਨ ਕਉ ਕਹਤਾ ਹੈ। ਕਹੈ ਜਿ, "ਰੇ ਮਨ! ਏਵ ਨਾਹੀ ਕਹੈ ਜੀ ਕਿਉ ਕਰਿ ਕਰੀਐ?" ਕਹੈ, "ਇਉ ਕਰੀਐ, ਇਉ ਕਮਾਈਐ।" ਤਬ ਬਾਨੀ ਬੋਲੀ ਜਿ:–

ਹਮ ਨਹੀ ਚੰਗੇ, ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥ ੪ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਰੇ ਮਨ! ਤੂ ਏਸੈ ਮਾਇਆ ਵਿਚਿ ਨਿਸਤਰਿਆ[2] ਚਾਹਦਾ ਹੈ ਤਾ ਤੂ ਆਪ ਨੋ ਚੰਗਾ ਕਰਿ ਨ ਜਾਣੁ। ਆਪਨੋ ਏਵੈ ਕਰਿ ਜਾਣੁ ਜਿ ਹੇ ਪਰਮੇਸਰੁ! ਮੇਰੈ ਸਮਾਨਿ ਪਾਪੀ ਨ ਹੋਇਆ ਹੈ, ਨ ਹੋਇਗਾ। ਜਿ ਕਿਛੁ ਪਾਪੀ ਹਾਂ ਸਿ ਹੰਵੈ[3] ਹਾਂ, ਤੂ ਆਪ ਨੋ ਚੰਗਾ ਮੂਲਿ ਨਾ ਆਖੁ। ਅਰੁ ਹੋਰਸ ਨੋ ਬੁਰਾ ਨਾ ਆਖੁ। ਜਿ ਹੋਰ ਕੋਈ ਬੁਰਾ ਹੈ ਤੂ ਏਵੈ ਕਹੁ ਜਿ ਹਵੈ[3] ਬੁਰਾ ਹਾਂ। ਤਾ ਏਤੈ ਗਲੈ ਨੋ ਪਰਮੇਸਰੁ ਤਾਰੇਗਾ। ਏਸੈ ਮਾਇਆ ਵਿਚਿ ਤੂ ਤਰਹਿਗਾ, ਜਬ ਏਵ ਕਮਾਵਹਿਗਾ। ਏਹੁ ਮੇਰੀ ਮਤਿ ਲੇਹਿ। ਇਤੁ ਭਾਂਤਿ ਸੇਵਾ ਪਰਮੇਸੁਰ ਕੀ ਕਰਿ"। ਤਬ ਗੁਰੂ ਬਾਬੇ ਆਤਮਾ ਪਰਬੋਧੀ[4] ਏਹੁ ਗਿਆਨੁ ਗੋਸਟਿ ਕਰੀ। ਫਿਰਿ ਉਠਿ ਕਰਿ ਰਾਜੁ ਚਲਾਵਣ ਲਾਗਾ। ਬੋਲਹੁ ਭਾਈ ਜੀ ਵਾਹੁਗੁਰੂ।

## ਸਲੋਕੁ।

ਰਾਜ ਮਹਿ ਰਾਜੁ, ਜੋਗ ਮਹਿ ਜੋਗੁ ਕਮਾਵੈ ॥
ਭੋਗ ਮਹਿ ਭੋਗੀ, ਗ੍ਰਿਸਤ ਮਹਿ ਗ੍ਰਿਸਤੁ ਚਲਾਵੈ ॥
ਤਪ ਮਹਿ ਤਪੀਆ, ਸੰਨਿਆਸ ਮਹਿ ਸੰਨਿਆਸੁ ਕਮਾਵੈ ॥
ਜਤੀਆਂ ਮਹਿ ਜਤੀ, ਸਿਧਾ ਮਹਿ ਸਿਧੁ ਸਦਾਵੈ ॥
ਸਾਹਾ ਮਹਿ ਸਾਹੁ, ਬਪਾਰੀਆ ਮਹਿ ਬਾਪਾਰ ਚਲਾਵੈ ॥
ਪੀਰਾ ਮਹਿ ਪੀਰੁ, ਭਗਤਾ ਮਹਿ ਭਗਤੁ ਬੁਲਾਵੈ ॥
ਸਿਖਾ ਮਹਿ ਸਿਖੁ, ਗਰੀਬਾ ਮਹਿ ਗਰੀਬੁ ਬਿਚਾਰਾ ॥
ਨੀਚਾਂ ਮਹਿ ਨੀਚੁ, ਤੁੰਗਰਾ[5] ਮਹਿ ਤੁੰਗਰੁ ਭਾਰਾ ॥
ਅੰਤਰਿ ਧਿਆਨੁ ਗਿਆਨੁ, ਬਾਹਰਿ ਕਰਤਿ ਬਿਉਹਾਰਾ ॥
ਨਾਨਕ ਦਾਸ ਕੈ ਇਹੀ ਬਿਉਹਾਰਾ[6] ॥ ੧ ॥

ਬੋਲਹੁ ਭਾਈ ਜੀ ਵਾਹਿਗੁਰੂ, ਧੰਨੁ ਗੁਰੂ ਸਤਿਗੁਰੂ, ਰਾਮ ਸਤਿ, ਗੁਰੂ ਸਤਿ ਸਤਿ ਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੫ ॥

---

[1] ਤਿੰਨ ਲੋਕਾਂ—ਸੁਰਗ ਲੋਕ, ਮ੍ਰਿਤ ਲੋਕ ਤੇ ਪਾਤਾਲ ਲੋਕ ਵਿਚ। [2] ਮੁਕਤ ਹੋਇਆ। [3] ਹਉਂ, ਮੈਂ। [4] ਆਤਮਾ ਨੂੰ ਪ੍ਰਬੋਧ ਅਰਥਾਤ—ਗਿਆਨ ਦੇਣ ਵਾਲੀ। [5] ਦੂਜੀ ਪੋਥੀ ਦੇ ਅਨੁਸਾਰ ਤੁਅੰਗਰ, ਅਸਲ ਫ਼ਾਰਸੀ ਸ਼ਬਦ ਤਵੰਗਰ, ਅਰਥਾਤ—ਤਾਕਤ ਵਾਲਾ—ਧਨਵਾਨ। [6] ਇਹ ਰਚਨਾ ਸੋਢੀ ਮਿਹਰਬਾਨ ਦੀ ਕ੍ਰਿਤ ਹੈ।

# ਮੋਦੀਖਾਨਾ ਸੰਭਾਲਿਆ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਨ ਨਾਲ)

ਤਬ ਗੁਰੂ ਬਾਬਾ ਨਾਨਕੁ ਨਗਰਿ ਸੁਲਤਾਨ ਪੁਰਿ ਬੈਠਾ ਥਾ ਅਰੁ ਜਦਿ ਦਵਲਤ ਖਾਨਿ ਲੋਦੀ ਕਾ ਚਾਕੁਰੁ ਹੋਆ ਮੋਦੀ ਆਪਣੇ ਕੀ ਟਹਲ ਹਵਾਲੇ ਹੋਈ। ਤਬ ਹਰਿ ਦਿਨਿ ਜਿ ਸਿਰਕਾਰ ਕਾ ਖਰਚੁ ਹੋਇ ਸਿ ਲਿਖਦਾ ਜਾਇ। ਅਰੁ ਜਿ ਦਿਨਿ ਲਿਖੇ ਖਰਚੁ ਸਿ ਰਾਤਿ ਬੈਠਾ ਜੋੜੇ। ਤਬ ਗੁਰੂ ਬਾਬਾ ਨਾਨਕੁ ਬੈਠਾ ਥਾ ਖਰਚੁ ਕਾਗਦ ਉਪਰਹੁ ਜਿਉ ਬੈਠਾ ਜੋੜਦਾ ਥਾ ਤਿਉ ਰਾਤਿ ਕੈ ਸਮਉ[1]। ਅਰੁ ਦਰਾਗ[2] ਜਲਦੇ ਹੈਨਿ ਅਰੁ ਗੁਰੂ ਬਾਬਾ ਨਾਨਕੁ ਜਿਉ ਬੈਠਾ ਲੇਖਾ ਜੋੜਦਾ ਹੈ ਤਿਉ ਗੁਰੂ ਬਾਬੇ ਨਾਨਕ ਜੀ ਕਾ ਮਨੁ ਬਿਰਕਤੁ ਹੋਇ ਗਇਆ, ਓਹੁ ਕਾਗਦੁ ਹਥਹੁ ਸਟਿ ਬਹਿਓਸੁ[3]। ਲਾਗਾ ਮਨ ਕੰਉ ਸਮਝਾਵਣੇ। ਤਬ ਆਤਮੇ ਸਾਥਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ, ਮਾਰੂ ਰਾਗ ਮਹਿ ਆਤਮ ਪਰਬੋਧੀ ਜਿ:–

ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥[4]

ਤਿਸਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ ਬਉਰੇ, ਬਾਵਰੇ, ਕਮਲੇ, ਦਿਵਾਨੇ, ਮੂਰਖ ! ਤੂ ਜਿ ਏਨੀ ਸੰਸਾਰ ਕੀ ਕੰਮੀ ਲਾਗਾ ਹੈ ਅਰੁ ਪਰਮੇਸਰੁ ਤੈ ਬਿਸਰਿਆ, ਸੁ ਕਿਉਂ ? ਤੇਰੇ ਤਉ ਸਭੇ ਹੀ ਗੁਣ ਖਿਚੇ ਹੀ ਗਲੇ। ਜਿਹਬਾ ਪਰਮੇਸੁਰ ਤੈਨੋ ਦੀਨੀ ਥੀ ਜਿ ਇਸੁ ਜਿਹਬਾ ਨਾਲਿ ਤੈ ਮੇਰਾ ਜਸੁ ਕਰਣਾ। ਸਿ ਤੈ ਹੋਰੁ ਬਸਤੂ ਜਿ ਥੀਆਂ ਸਿ ਸਭਿ ਬੋਲੀਆਂ, ਮਿਥਿਆ[5] ਕੀਆਂ, ਪਣੁ ਪਰਮੇਸੁਰ ਕਾ ਸਿਮਰਣੁ ਨਾ ਕੀਆ, ਏਹੁ ਜਿਹਬਾ ਕਾ ਭੀ ਗੁਣੁ ਗਲਿਆ। ਅਖੀ ਪਰਮੇਸੁਰ ਦੇਖਣੇ ਕਉ ਦੀਨੀਆਂ ਥੀਆਂ ਜੋ ਸਾਧ ਕਾ ਦਰਸਨੁ ਦੇਖਣਾ, ਅਰੁ ਸੁਭ ਦਿਸਟਿ ਦੇਖਣਾ ਹਰਿ ਕਿਸੀ ਕਉਂ। ਸੁ ਤੈ ਏਹੁ ਵਸਤੁ ਭੀ ਨਾ ਕੀਨੀ। ਏਹਿ ਅਖੀ ਭੀ ਨਿਹਫਲ ਗਈਆਂ। ਕੰਨ ਪਰਮੇਸੁਰ ਤੁਮ ਕੰਉ ਦੀਏ ਥੇ ਜਿ ਏਨੀ ਕੰਨੀਂ ਮੇਰਾ ਜਸੁ ਸੁਨਣਾ। ਅਰੁ ਓਹੁ ਤੈ ਸੁਣਿਓ ਨਾਹੀ ਹਰਿ ਜਸੁ। ਏਹਿ ਸ੍ਰਵਣਿ ਭੀ ਨਿਹਫਲ ਗਏ। ਹੋਰ ਬਾਤਾਂ ਸੁਣੀਆਂ ਹਰਿ ਨਾਮ ਬਿਨਾ। ਸੀਸੁ ਪਰਮੇਸੁਰ ਤੁਮ ਕੰਉ ਦੀਆ ਥਾ ਜਿ ਏਹੁ ਸਿਰੁ ਮੇਰੀ ਭਗਤਿ ਕੰਉ ਨਿਵਾਵਣਾ, ਹਰਿ ਜਨ ਕੰਉ ਸਾਧ ਸੰਗਤਿ ਕੰਉ ਨਿਵਾਵਣਾ। ਤੈ ਏਹੁ ਬਾਤ ਭੀ ਨਾ ਕਰੀ, ਤੈ ਹੋਰੁ ਥੈ ਸਿਰੁ ਨਿਵਾਇਆ, ਮਾਇਆ ਕੈ ਅਰਥਿ। ਪਰਮੇਸੁਰ ਕੈ ਅਰਥ ਤੇਰਾ ਸਿਰੁ ਨਿਵਿਓ ਨਾਹੀ। ਏਹੁ ਸਿਰ ਕਾ ਗੁਣੁ ਭੀ ਨਿਹਫਲੁ ਗਇਆ। ਹਸਤ[6] ਜਿ ਤੁਮ ਕੰਉ ਪਰਮੇਸੁਰ ਦੀਏ ਥੇ ਜਿ ਏਨੀ ਹਥੀ ਪਰਮੇਸੁਰ ਕੇ ਅਰਥਿ ਕਿਛੁ ਸੇਵਾ ਦਾਨੁ ਕਰਣਾ, ਤੈ ਏਹੁ ਬਾਤ ਭੀ ਨਾ ਕਰੀ। ਹਥਹੁ ਕਾ ਗੁਣੁ ਭੀ ਨਿਹਫਲੁ ਗਇਆ। ਅਰੁ ਚਰਨ ਤੁਮ ਕੰਉ ਪਰਮੇਸੁਰ ਦੀਏ ਥੇ ਜਿ ਸੁਧਰਮ ਕੀ ਵਸਤੁ ਉਪਰਿ ਚਲਿਆ ਜਾਣਾ, ਅਧਰਮ ਉਪਰ ਨਾਹੀ ਜਾਣਾ, ਸਿ ਤੁਮ ਅਧਰਮ ਉਪਰਿ ਚਰਨ ਚਲਾਏ, ਸੁਧਰਮ ਉਪਰੁ ਚਰਨ ਨ ਚਲਾਏ, ਏਹੁ ਭੀ ਚਰਨ ਚਲਣੇ ਕਾ ਗੁਣ ਨਿਹਫਲ ਗਇਆ। ਏਹੁ ਦੇਹੁ ਤੁਮ ਕੰਉ ਮਹਾ ਸੁੰਦਰੁ ਦੀਨਾ ਥਾ ਜਿ ਇਸੁ ਦੇਹੀ ਸਾਥਿ ਮੇਰੀ ਭਗਤਿ ਕਰਣੀ। ਤਟਿ ਤੀਰਥਿ[7] ਇਸਨਾਨੁ ਕਰਣਾ। ਵਰਤੁ ਨੇਮੁ ਤਪਸਿਆ ਸਾਧਨਾ ਕਰਣੀ, ਮੇਰਾ ਨਾਮੁ ਸਿਮਰਣਾ, ਆਲਸੁ ਨਾਹੀ ਕਰਣਾ। ਤਿਸੁ ਦੇਹੀ ਹੋਰਿ ਖੁਸੀਆ ਕੀਤੀਆ, ਏਹੁ ਬਾਤ ਨਾ ਕੀਤੀ, ਏਹੁ ਦੇਹੀ ਕਾ ਗੁਣੁ ਭੀ ਨਿਹਫਲੁ ਗਇਆ। ਰੇ ਮਨ ਬਉਰੇ, ਬਾਵਰੇ, ਬੈਤਾਲੇ, ਕਮਲੇ, ਦਿਵਾਨੇ, ਮੂਰਖ, ਬੋਧੇ[8] ਤੂ ਜਿ ਹਰਿ ਹਰਿ ਜਿ ਸਿਮਰਤਾ ਨਾਹੀ, ਰੇ ਪਾਪੀ ! ਤੇਰੀ ਕਵਨ ਗਤਿ[9] ਹੋਇਗੀ ? ਤੂ ਕਿਉ ਕਰਿ ਜਮ ਤੇ ਛੁਟਹਿਗਾ ?" ਤਬ ਫੇਰਿ ਆਤਮੇ ਗੁਰੂ ਬਾਬੇ ਨਾਨਕ ਜੀ ਕੰਉ ਉਤਰੁ ਦੀਆ,

---

[1]ਸਮੇਂ। [2]ਦੀਵੇ। [3]ਹੱਥੋਂ ਸੁੱਟ ਦਿੱਤਾ। [4]'ਕਰਣੀ ਕਾਗਦੁ ਮਨੁ ਮਸਵਾਣੀ', ਸ਼ਬਦ ਮਾਰੂ ਰਾਗ ਦੀਆਂ ਇਹ ਰਹਾਉ ਦੀਆਂ ਤੁਕਾਂ ਹਨ, ਜੋ ਗੁਰੂ ਬਾਣੀ ਵਿਚ ਪਹਿਲੇ ਪਦੇ ਤੋਂ ਪਿਛੋਂ ਹਨ।
[5]ਝੂਠੀਆਂ, ਕੂੜੀਆ। [6]ਹੱਥ। [7]ਤੀਰਥਾਂ ਦੇ ਤਟਿ (ਕਿਨਾਰੇ ਤੇ)। [8]ਬੁੱਧੂ। [9]ਕਵਨ (ਕੌਣ) ਗਤਿ (ਹਾਲ), ਕੀ ਹਾਲ।

ਬਾਨੀ ਬੋਲੀ ਜਿ:—

ਕਾਇਆਂ[1] ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲਣਾ[2] ਤਉ ਗੁਣ ਨਾਹੀ ਅੰਤੁ ਹਰੇ ॥ ੧ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਆਪਣੇ ਚਿਤ ਕੰਉ ਜੇ, "ਸੁਨਿਹੋ ਹਰਿ ਕੇ ਲੋਕੋ ! ਜਿਤੁ ਦਿਨਿ ਹੰਉ ਪਰਮੇਸੁਰ ਸਿਰਜਿਆ ਥਾ ਤਿਸਿ ਦਿਨ ਮੇਰੈ ਮਥੇ ਬੁਰੇ ਭਲੇ ਕਾ ਲੇਖੁ ਲਿਖਿ ਛੁਟਾ ਥਾ। ਓਹੁ ਲੇਖੁ ਜਿ ਮੇਰੈ ਬਾਬ ਪੜਿਆ ਥਾ ਸੋਈ ਕਿਰਤੁ[3] ਮੁਝ ਕੰਉ ਕਰਮ ਕਰਾਵਤਾ ਹੈ ਜੀ। ਜਿਤੁ ਜਿਉ ਮੁਝ ਕੰਉ ਕਿਰਤ ਚਲਾਵਤਾ ਹੈ ਤਿਉ ਤਿਉ ਹੰਉ ਚਲਤਾ ਹੰਉ। ਅਰੁ ਪਰਮੇਸੁਰੁ ਕਿਆਂ ਗੁਣਾਂ ਕਾ ਅੰਤੁ ਕੋਈ ਨਾਹੀ। ਏਹੁ ਤਉ ਦੇਹੀ ਸਾਜੀ ਹੈ ਸੁਪਣੁ[4] ਦੇਹੀ ਸਾਜਿ ਕਰ ਕਈ ਅਗਣਤ[5] ਸੁਖ ਰਾਜ ਭੋਗ ਏਸੁ ਦੇਹੀ ਕੰਉ ਦੇਤਾ ਹੈ, ਤਿਨਹੁ ਉਸ ਕਿਅਹੁ ਗੁਣਹੁ ਕਾ ਕਿਆ ਅੰਤੁ ਪਾਈਐ। ਓਹੁ ਅਮੁਲੁ ਗੁਣਾ ਕਾ ਦਾਤਾ ਹੈ, ਉਸਦੇ ਗੁਣ ਕਿਆ ਕਿਆ ਕਹੀਅਹਿ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਆਤਮੇ ਸਾਥਿ ਝਗੜਤਾ ਹੈ। ਕਿਆ ਕਹਤਾ ਹੈ ਆਤਮੇ ਕੰਉ ? ਬਾਨੀ ਬੋਲੀ ਜਿ:—

ਜਾਲੀ ਰੈਨਿ ਜਾਲੁ ਦਿਨੁ ਹੂਆ, ਜੇਤੀ ਘੜੀ ਫਾਹੀ ਤਿਤਣੀ[6] ॥
ਰਸਿ ਰਸਿ ਚੋਗ ਚੁਗਹਿ, ਨਿਤਿ ਫਾਸਹਿ, ਛੂਟਸਿ ਮੂੜੇ ਕਵਨ ਗੁਣੀ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਰੇ ਮਨ ! ਤੂ ਜਿ ਏਸੁ ਮਾਇਆ ਕੇ ਪਸਾਰੇ[7] ਮਹਿ ਪੜਿਆ ਹੈ, ਦਿਨਿ ਤੂ ਲੇਖਾ ਲਿਖਹਿ ਅਰੁ ਰਾਤਿ ਤੂ ਲੇਖਾ ਲਿਖਹਿ, ਰੇ ਲੋਭੀ ! ਤੇਰੀ ਕਵਣ ਗਤਿ ਹੋਇਗੀ ? ਤੂੰ ਰਾਤਿ ਭੀ ਪਾਪ ਕਰਹਿ ਅਰੁ ਦਿਨਿ ਭੀ ਪਾਪ ਕਰਹਿ। ਦਿਨ ਕੇ ਜਿ ਪਾਪ ਹੈ ਸਿ ਐਸੀ ਤੁਮ ਕੰਉ ਫਾਸੀ ਹੈ ਜਿਉ ਮਹਾ ਜਾਲ ਮਹਿ ਮਛੁਲੀ ਫਾਸਤੀ ਹੈ, ਤਿਉ ਦਿਨ ਕੇ ਪਾਪ ਤੁਮ ਕੰਉ ਮਹਾ ਜਾਲੁ ਹੈ ਫਾਸੀ। ਅਰੁ ਰਾਤਿ ਕੇ ਪਾਪ ਜਿ ਹੈ ਸਿ ਏਹੁ ਛੋਟੀ ਜਾਲੀ ਹੈ ਤੁਮ ਕੰਉ ਫਾਸਣੈ ਕੀ, ਤੂ ਜਿ ਏਹਿ ਮਨ ਕੀਆ ਖੁਸੀਆ ਕਰਤਾ ਹੈ। ਦੇਖੁ ਰੇ ਬਉਰੇ ਮਨ ! ਤੂ ਜਿ ਛੁਟਹਿਗਾ ਸਿ ਕਿਨੀ ਗੁਣੀ ਕਰਿ ਕਹਿ ਛੁਟਹਿਗਾ ? ਫਿਟੁ, ਅਜੁ ਕਲਿ ਚਲਿ ਜਾਹਿਗਾ, ਤੇਰਾ ਤਉ ਮੈ ਛੁਟਣੈ ਕਾ ਸੰਜੋਗੁ ਕੋਈ ਨਾਹੀ ਦਿਸਤਾ। ਤੇਰੀ ਕਵਨੁ ਗਤਿ ਹੋਇਗੀ ? ਤੂ ਦਿਨਿ ਭੀ ਫਾਸਹਿ ਰਾਤਿ ਭੀ ਫਾਸਹਿ। ਤੂ ਜਿ ਛੂਟਹਿ ਸਿ ਕਿਸੁ ਗੁਣ ਕਰਿ ਛੂਟਹਿਗਾ ? ਤੂ ਜਿ ਦਿਨਿ ਰਾਤਿ ਜਲਤਾ ਹੈ ਸਿ ਕਿਉ ਕਰਿ ਜਲਤਾ ਹੈ ? ਤੂ ਤਉ ਜਲਿਆ ਫਿਟੁ ਹਰਿ ਚੇਤਿ। ਜਲੁ ਨਾਹੀ ਹਰਿ ਹਰਿ ਹਰਿ ਚੇਤਿ, ਜਿਤੁ ਜਲਹਿ ਨਾਹੀ। ਮੈ ਤੁਮ ਕੰਉ ਕਹਤਾ ਹੰਉ ਜਿ ਤੂ ਰੇ ਮਨ ! ਮੇਰੇ ਜਲਿਆ"। ਤਬ ਫੇਰਿ ਆਤਮਾ ਬਾਬੇ ਨਾਨਕ ਕੰਉ ਪੂਛਤਾ ਹੈ ਜਿ "ਦਿਖਾ ਜੀ, ਏਹੁ ਜਿ ਜਲਿਆ ਸਿ ਕਿਉ ਕਰਿ ਜਲਿਆ ?" ਤਬ ਗੁਰੂ ਬਾਬੇ ਨਾਨਕ ਆਤਮਾ ਪਰਬੋਧੀ ਬਾਨੀ ਬੋਲੀ ਜਿ:—

ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ ॥
ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ ਸੰਨੀ ਚਿੰਤ ਭਈ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਮਨਿ ! ਤੂ ਜੇ ਜਲਤਾ ਹੈ ਸਿ ਕਿਉ ਕਰਿ ਜਲਤਾ ਹੈ ? ਜਿਉ ਲੋਹਾਰਾਂ ਕਾ ਆਰਣੁ ਹੋਤਾ ਹੈ ਤਿਉ ਆਰਣ ਕੀ ਠਵਰ[8] ਏਹੁ ਤੇਰੀ ਦੇਹੀ ਹੈ। ਅਰੁ ਜਿਉ ਆਰਣ ਵਿਚਿ ਲੋਹਾ ਜਾਲਣ ਬਾਹਦਾ ਹੈ[9] ਲੁਹਾਰੁ ਤਿਉ ਤੂ ਰੇ ਮਨ ਲੋਹੇ ਕੀ ਠਵਰ ਜਿ ਹੈ ਸਿ ਤੂ ਹੈ, ਲੋਹੇ ਉਪਰ ਆਰਣ ਮਹਿ ਕੋਇਲੇ ਪੜਤੇ ਹੈ

---

[1]ਸਹੀ ਪਾਠ–'ਕਰਣੀ'। [2]ਸਹੀ ਪਾਠ—'ਚਲੀਐ'। [3]ਕੀਤੇ ਕਰਮਾਂ ਦਾ ਫਲ। [4]ਸੁਪਨੇ ਸਮਾਨ। [5]ਬੇ ਗਿਣਤ। [6]ਸਹੀ ਪਾਠ—'ਤੇਤੀ'। ਤੇਤੀ ਜਾਂ ਤਿਤਣੀ ਦਾ ਅਰਥ ਹੈ ਉਤਨੀ। [7]ਪ੍ਰਸਾਰ, ਫੈਲਾਉ। [8]ਠੌਰ, ਥਾਂ, ਜਗ੍ਹਾ। [9]ਪਾਉਂਦਾ ਹੈ।

ਤਿਉ ਤੂ ਜਿ ਪਾਪ ਕਰਤਾ ਹੈ ਸਿ ਏਹਿ ਪਾਪ ਕੋਇਲੇ ਭਏ। ਅਰੁ ਪੰਜਿ ਜਿ ਹੈ ਤੁਝ ਮਾਹਿ : ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ ਸਿ ਏਹਿ ਤੁਝ ਕੰਉ ਅਗਿ ਕੀ ਠਵਰ ਲਾਗੇ ਹੈ। ਅਰੁ ਸੰਨੀ ਕੀ, ਜਿਉ ਲੋਹੇ ਕੀ ਸੰਨੀ ਪਕੜਿ ਪਕੜਿ ਫੇਰਿ ਫੇਰਿ ਜਾਲਤੀ ਹੈ ਤਿਉ ਸੰਨੀ ਕੀ ਠਵਰ ਤੁਮ ਕੰਉ ਚਿੰਤਾ ਜਲਾਵਤੀ ਹੈ, ਫੇਰਿ ਫੇਰਿ ਪਕੜਿ ਪਕੜਿ ਚਿੰਤਾ ਜਲਾਵਤੀ ਹੈ। ਰੇ ਮੇਰੇ ਮਨ ! ਤੂ ਜਲਤਾ ਜਲਤਾ ਮਨੂਰੁ ਹੋਇ ਗੈਆ ਹੈ, ਤੇਰੀ ਛੁਟਣੇ ਕੀ ਠਵਰ ਕਾਈ ਨਾਹੀ"। ਤਬ ਫੇਰਿ ਚਿਤਿ ਗੁਰੂ ਬਾਬੇ ਨਾਨਕ ਜੀ ਕੰਉ ਕਹਿਆ ਜਿ, "ਦਿਖਾ ਜੀ, ਏਹੁ ਤਉ ਮਨੁ ਜਿ ਥਾ ਸਿ ਲੋਹਾ ਥਾ। ਜਿਉ ਲੋਹੇ ਤੇ ਓਹੁ ਮਨੂਰੁ ਭਇਆ ਤਿਉ ਏਹੁ ਮਨੁ ਭ੍ਰਿਸਟ ਭਇਆ। ਪਣੁ ਜੀ, ਏਸੁ ਕੰਉ ਮਨੂਰ ਤੇ ਕੰਚਨੁ[1] ਕੋਈ ਕਰਿ ਸਕੈ ?" ਤਬ ਗੁਰੂ ਬਾਬੇ ਨਾਨਕ ਜੀ ਆਤਮ ਪ੍ਰਬੋਧੀ ਬਾਨੀ ਬੋਲੀ ਜਿ:—

ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ[2] ਦੇਹਾ ॥ ੪ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਚਿਤਿ ਬਾਵਰੇ ! ਏਹੁ ਮਨੁ ਜਲਿ ਕਰਿ ਮਨੂਰੁ ਭਇਆ ਹੈ। ਪਣੁ ਏਹੁ ਮਨੂਰ ਤੇ ਕੰਚਨੁ ਤਬ ਹੋਇ ਜਬ ਏਸੁ ਕੰਉ ਐਸਾ ਗੁਰੂ ਮਿਲੈ ਨਾਮੁ ਕਾ ਦਾਤਾ। ਜਬ ਓਹੁ ਗੁਰੂ ਪੂਰਾ ਏਸੁ ਕੰਉ ਸੁਮਤਿ, ਸੁਗਿਆਨੁ, ਕਰਮ, ਨਾਮੁ-ਦਾਨ, ਇਸਨਾਨੁ, ਸੀਲ-ਸੰਜਮੁ, ਪੂਰਨੁ ਗਿਆਨੁ-ਧਿਆਨੁ, ਨਾਮੁ ਪਰਮੇਸੁਰੁ ਕਾ ਦਿੜਾਇ ਦੇਇ[3], ਤਬ ਏਹੁ ਮਨੁ ਮਨੂਰ ਤੇ ਕੰਚਨੁ ਹੋਇ, ਇਸੁ ਭਾਂਤਿ ਕਰਿ ਕਰਿ ਹੋਵੈ, ਨਾਤਰ[4] ਨਾ ਹੋਵੈ। ਜਬ ਗੁਰੂ ਗਿਆਨੁ ਨਾਮੁ ਦੇਇ ਪੂਰਨ ਮਤਿ ਤਬ ਏਹੁ ਮਨੂਰ ਤੇ ਕੰਚਨੁ ਸੁਇਨਾ ਹੋਇ, ਦੇਹੀ ਭਲੀ ਹੋਇ"। ਤਬ ਚਿਤਿ ਕਹਿਆ ਜਿ, "ਏ ਨਾਨਕ ! ਤੂ ਇਬ ਮੁਝ ਕਉ ਗੁਰੂ ਮਿਲਾਇ ਜਿ ਹਉਂ ਗੁਰੂ ਕੀ ਮਤਿ ਲੇਉ, ਗੁਰੂ ਕੰਉ ਮਿਲਉ। ਗੁਰੂ ਕਹੈ ਸਿ ਕਰੰਉ।" ਤਬ ਗੁਰੂ ਬਾਬੇ ਨਾਨਕ ਜੀ ਪਰਮੇਸੁਰੁ ਅਰਾਧਿਆ, ਆਰਾਧਿ ਕਰਿ ਬਾਬੇ ਨਾਨਕ ਜੀ ਕਹਿਆ ਜਿ, "ਏ ਪਾਰਬ੍ਰਹਮ ਜੀ ! ਤੂ ਮੁਝ ਕੰਉ ਪੂਰਾ ਗੁਰੂ ਮਿਲਾਉ ਜਿ ਤੇਰਾ ਮਾਰਗੁ[5] ਬਤਾਇ ਦੇਇ"। ਤਬ ਰਾਤਿ ਗੁਰੂ ਬਾਬਾ ਨਾਨਕੁ ਅਰਾਧਿ ਕਰਿ ਪਰਮੇਸੁਰ ਜੀ ਕੰਉ, ਰਤੀ ਕੁ ਟਿਕਿ ਕਰਿ, ਫੇਰਿ ਦਰੀਆਵ ਨਾਵਣੈ ਗਇਆ। ਗੁਰੂ ਕੰਉ ਅਰਾਧਤਾ ਥਾ ਜਿ "ਮੁਝ ਕੰਉ ਗੁਰੂ ਕਾ ਦਰਸਨੁ ਹੋਇ ਜਿ ਪਰਮੇਸੁਰ ਕਾ ਮਾਰਗੁ ਬਤਾਇ ਦੇਇ"। ਪਰਮੇਸੁਰ ਜੀ ਕੀ ਐਸੀ ਕਿਰਪਾ ਭਈ ਜਿ ਤਿਸੀ ਦਿਨਿ ਸਾਵਧਾਨੁ[6] ਦਰਸਨੁ ਪਰਮੇਸੁਰ ਜੀ ਕਾ ਭਇਆ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

## ਸਲੋਕੁ[7]

ਗੁਰੂ ਪੂਰੇ ਤੇ ਪਾਈਐ, ਰਿਧਿ ਸਿਧਿ ਨਉ ਨਿਧਿ ਨਾਮੁ ॥
ਜਮ ਕਾ ਡੰਡੁ ਨ ਲਾਗਈ, ਸੁਖਿ ਪਾਈਐ ਅਸਰਾਮੁ ॥
ਨਾਨਕ ਦਾਸ ਜਿ ਹਰਿ ਭਜਹਿ, ਸਿ ਉਤਮ ਤਿਨ ਕੇ ਕਾਮੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਨਾਮੁ ਸਤਿ, ਗੁਰੂ ਸਤਿ, ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੬ ॥

---

[1]ਸੋਨਾ। [2]ਤਿਸ਼੍ਰਤਿ, ਕਾਇਮ ਰਹਿੰਦੀ ਹੈ। [3]ਦ੍ਰਿੜ੍ਹ ਕਰਵਾ ਦੇਵੇ।
[4]ਨਹੀਂ ਤਾਂ। [5]ਰਸਤਾ, ਰਾਹ। [6]ਭਾਵ–ਪ੍ਰਤੱਖ। [7]ਇਹ ਸ਼ਲੋਕ ਸੋਢੀ ਮਿਹਰਬਾਨ ਦਾ ਹੈ।

# ਮਾਇਆ ਵਿਚ ਉਦਾਸ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਨਗਰਿ ਸੁਲਤਾਨ ਪੁਰਿ, ਜਦਿ ਬਾਬੇ ਨਾਨਕ ਕੇ ਤਾਈਂ ਦਵਲਤ ਖਾਨ ਲੋਦੀ ਮੋਦੀ ਕੀਆ, ਤਬ ਏਕ ਦਿਨ ਗੁਰੂ ਬਾਬੇ ਨਾਨਕ ਨੂੰ ਲੇਖਾ ਹਿਸਾਬੁ ਕਰਤੇ ਰਾਤਿ ਵਡੀ ਗਈ, ਹੋਰਨੀ ਦਿਨੀ ਸੰਵੀ ਸੰਝ[1] ਬੈਠਿ ਕੀਰਤਨ ਕਰਦਾ, ਤਿਤੁ ਦਿਨਿ ਲੇਖਾ ਹਿਸਾਬ ਕਰਦਿਆਂ ਸਿਰਕਾਰ ਦਾ ਰਾਤਿ ਵਡੀ ਹੋਈ। ਗੁਰੂ ਬਾਬਾ ਨਾਨਕੁ ਜੀ[2] ਮਹ ਡਰਿ ਗਇਆ ਜਿ, "ਹਾਇ ਹਾਇ ਮੈ ਦੁਨੀਆਂ ਦੇ ਲਾਲਚਿ ਲਗਿਆਂ ਮੇਰਾ ਨੇਮੁ ਖੰਡਿਤੁ ਹੋਆ, ਮੇਰੇ ਸਿਰਿ ਕਿਆ ਹੋਇਗਾ", ਡਰਿ ਗਇਆ। ਤਬ ਗੁਰੂ ਬਾਬਾ ਨਾਨਕ "ਹਾਹਾ, ਦੇਖਹੁ ਭਾਈ! ਰਾਤਿ ਵਡੀ ਗਈ ਹੈ, ਅਗੈ ਰਸੋਈਆ ਬੈਠਾ ਉਡੀਕਤ ਹੈ, ਰਸੋਈ ਹੋਈ ਪੜੀ ਹੈ ਅਰੁ ਰਾਤਿ ਵਡੀ ਗਈ"। ਗੁਰੂ ਬਾਬਾ ਨਾਨਕੁ ਜੀ ਊਹਾਂ ਤੇ ਆਪਣੇ ਡੇਰੇ ਆਇਆ। ਤਬ ਰਸੋਈਐ ਕਹਿਆ ਜੇ, "ਬਾਬਾ ਜੀ! ਪਰਸਾਦੁ ਸੀਤਲੁ[3] ਭਇਆ ਹੈ"। ਤਬ ਜਦ ਏਹੁ ਬਾਤਿ ਰਸੋਈਐ ਕਹੀ ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਿਆ ਕਰੀਐ ਭਾਈ! ਜਦਿ ਸਿਰਕਾਰ ਦਾ ਹਿਸਾਬੁ ਕਰਿ ਪਹੁਤੇ[4] ਤਬ ਡੇਰੈ ਆਏ"। ਤਬ ਰਸੋਈਐ ਕਹਿਆ ਜਿ, "ਬਾਬਾ ਨਾਨਕੁ ਜੀ! ਰਸੋਈ ਬਡੀ ਬੇਰ[5] ਕੀ ਹੋਈ ਪੜੀ ਹੈ, ਤੂੰ ਉਠਿ ਕਪੜੇ ਉਤਾਰਹੁ, ਪਰਸਾਦੁ ਲੇਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਆਮੀ ਜੀ! ਪਰਸਾਦੁ ਤਉ ਜੇਮੀਐਗਾ[6], ਪਣੁ ਕੀਰਤਨੁ ਨਾਹੀ ਕੀਤਾ"। ਕਹੈ, "ਜੀ, ਸਵੇਰੇ ਆਈਂਦਾ ਤਾਂ ਜੇਵਿ ਕਰਿ, ਸਵੇਰੇ ਐਤੁ ਵਖਤਿ ਕੀਰਤਨੁ ਕਰਿ ਸਵੀਂਦਾ, ਹੁਣੁ ਜੇਵਿ ਕਰਿ ਸੰਵਿ ਰਹੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗ਼ੈਰ ਸਾਲ[7] ਗਲ ਆਖੀਆ, ਸੰਵੀਐ ਕਿਉ ਕਰਿ? ਜੇਵਿ ਕਰਿ ਕੀਰਤਨੁ ਕਰੀਐ"। ਕਹੈ, "ਜੀ, ਭਲਾ ਹੋਵੈ ਕਰੀਐ, ਪਣੁ ਜੇਵਿ ਲੀਜੀਐ"। ਕਹੈ, "ਭਲਾ ਹੋਇ, ਪਰੋਸੀਐ"। ਤਬ ਗੁਰੂ ਬਾਬੇ ਜੀ ਕਪੜੇ ਉਤਾਰੇ, ਹਥ ਪਾਉ ਧੋਇ ਕਰਿ ਧੋਤੀ ਵਿਚਿ ਹੋਇ ਰਸੋਈ ਊਪਰਿ ਜਾਇ ਚੜ੍ਹਿਆ। ਤਬ ਗੁਰੂ ਬਾਬੇ ਨਾਨਕ ਜੀ ਕੰਉ ਰਸੋਈਐ ਥਾਲੀਆ ਸਾਲਣਿਆਂ[8] ਕੀਆਂ, ਪਕ[9] ਪਰਸਾਦੁ ਦੀਆ ਆਗੈ ਰਾਖੀਆਂ। ਬਾਬੇ ਨਾਨਕ ਪਰਸਾਦੁ ਲੀਆ, ਪਰਸਾਦੁ ਲੇ ਕਰਿ ਛਿੰਗ[10] ਚੁਲੀ ਕਰਿ ਕਰਿ, ਬਸਤ੍ਰ ਲੈ ਕਰਿ ਉਪਰਿ ਜਹਾ ਸਿਮਰਣੁ ਕਰਤਾ ਥਾ ਤਹਾ ਜਾਇ ਬੈਠਾ, ਲਾਗਾ ਸਿਮਰਣ ਕਰਣੇ। ਤਬ ਨਿੰਦ੍ਰ ਆਈ, ਸੋਇ ਗਇਆ। ਪੈ ਸੁਤਾ ਦਿਨੁ ਚੜਿ ਗਇਆ, ਫੇਰਿ ਦਉਲਤ ਖਾਨ ਦਾਂ ਕੰਮੁ ਸਾ-ਦਿਨ ਚੜ੍ਹਦੇ ਨਾਲਿ ਲੋਕ ਆਇ ਰੁਜੂ ਹੋਏ। ਫੇਰਿ ਸਰਕਾਰ ਦੇ ਕੰਮ ਵਿਚਿ ਓਹੋ ਵੇਲਾ ਹੋਆ। ਤਬ ਗੁਰੂ ਬਾਬੇ ਕੇ ਮਨ ਮਹਿ ਬਿਰਕਤਿ[11] ਆਇ ਗਈ। ਤਬ ਬਾਨੀ[12] ਬੋਲੀ:–

**ਸਲੋਕੁ।**

ਨਾਨਕ ਇਹੁ ਤਨੁ ਜਾਲਿ, ਜਿਨਿ ਜਲਿਐ ਨਾਮੁ ਵਿਸਾਰਿਆ ॥
ਪਉਦੀ ਜਾਇ ਪਰਾਲਿ, ਪਿਛੈ ਹਥੁ ਨ ਅੰਬੜੈ[13] ਤਿਤੁ ਨਿਵੰਧੈ[14] ਤਾਲਿ[15] ॥੧॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਇ ਹਾਇ! ਪਇਆ ਭਠਿ ਏਹੁ ਮੇਰਾ ਤਨੁ ਧਨੁ, ਏਨਾ

---

[1]ਸਵ੍ਹੀਂ ਸੰਝ। ਸ਼ਾਮ (ਸੰਝ) ਨੂੰ ਜਦ ਸੌਣ ਦਾ ਵੇਲਾ ਹੋਵੇ। [2]ਮਨ, ਚਿਤ। [3]ਠੰਢਾ। [4]ਕਰ ਚੁਕੇ। [5]ਦੇਰ। [6]ਖਾ ਲਵਾਂਗੇ। [7]ਗ਼ੈਰ ਸਾਲਿਹ = ਜੋ ਨੇਕ ਨਾ ਹੋਵੇ, ਅਯੋਗ। [8]ਸਲੂਣੇ। [9]ਪਕ੍ਵ, ਪਕਵਾਨ। [10]ਧਾਤੁ ਦੀ ਸੂਈ ਜਾਂ ਨੋਕਦਾਰ ਡੱਕਾ ਜਿਸਨੂੰ ਛਿੰਙ ਜਾਂ ਸਿੰਙ ਕਹਿੰਦੇ ਹਨ ਤੇ ਜੋ ਦੰਦ ਕੁਰੇਦਣ ਜਾਂ ਉਨ੍ਹਾਂ ਵਿਚੋਂ ਫਸਿਆ ਅੰਨ ਕੱਢਣ ਲਈ ਕੰਮ ਆਉਂਦੀ ਹੈ। [11]ਵਿਰਕਤ ਪੁਣਾ, ਤਿਆਗ ਦੀ ਭਾਵਨਾ। [12]ਇਹ ਸ਼ਲੋਕ 'ਵਾਰ ਸੂਹੀ ਸ਼ਲੋਕ ਮਹਲਾ ੧' ਦਾ ਹੈ। [13]ਅੱਪੜੇ, ਪਹੁੰਚੇ। [14]ਨੀਵੇਂ। [15]ਤਲਾਉ।

ਨੋ ਹੰਉ ਪਾਇ ਕਰਿ ਅਗੀ ਵਿਚਿ ਜਲਾਇ ਦੂਰਿ ਕਰੀ, ਜਿਨਿ ਤਨੁ ਮਨਿ ਧਨਿ ਕੈ ਲਾਲਚਿ ਪਰਮੇਸੁਰ ਕਾ ਨਾਮੁ ਵਿਸਾਰਿਆ ਹੈ। ਮੈ ਕਿਆ ਕਰਣਾ ਏਹੁ ਧਨੁ, ਕਿਆ ਕਰਣਾ ਹੈ ਤਨ, ਕਿਆ ਕਰਣਾ ਹੈ ਰਾਜ ਸੁਖ ਸੰਪਤੇ, ਜਿਨੀ ਪਰਮੇਸਰੁ ਵਿਸਾਰਿਆ ਹੈ ਮਾਇਆ ਦੇ ਲਾਲਚਿ ਕਰਿ ਕਰਿ। ਮੈ ਏਹੁ ਤਨੁ ਅਰੁ ਮਨ ਕਿਆ ਕਰਣੇ ਹੈ ਨਿ ? ਏਸੁ ਤਨੁ ਅਰੁ ਮਨ ਕੈ ਸੁਖ ਦੇ ਲੀਏ ਚਾਰਿ ਪਹਰ ਬੈਠਿਆਂ ਮਾਇਆ ਦਾ ਕੰਮੁ ਕੀਰਦਾ[1] ਹੈ ਜੇ ਤਨੁ ਪੈਨਿ ਕਰਿ ਖੁਸੀ ਹੋਇ, ਜਿ ਪਇਆ ਭਠਿ ਏਹੁ ਪੈਨਣੁ ਅਰੁ ਖਾਣੁ, ਜਿ ਏਨਾ ਦੀ ਖੁਸੀ ਰਹਦੀ ਸਾ ਨਿਜੁ ਰਹਉ। ਏਹਿ ਭੀ ਨਾਹੀ ਜਿ ਭਾਈ ਚਾਰਿ ਕਿ ਪੰਜਿ ਪਹਰ ਮਾਇਆ ਕਾ ਕੰਮੁ ਵਧਦੋ ਹੀ ਹੈ, ਏਹੁ ਕਰਿ ਕਰਿ ਫੇਰਿ ਪਰਮੇਸੁਰੁ ਸਿਮਰੀਐ ਨਾ, ਕੰਮੁ ਵਧਦੋ ਜਾਇ, ਪਰਮੇਸੁਰੁ ਚਿਤਿ ਨਾ ਆਵੀ, ਮਾਇਆ ਦੀ ਪਰਾਲਿ[2] ਪਾਇ ਜਾਇ ਵਧਦੀ, ਪਰਮੇਸੁਰੁ ਵਿਸਰਦਾ ਜਾਇ, ਤਿਚਰ ਨੂੰ[3] ਕਾਲੁ ਦਬੈ[4] ਫਿਰਿ ਤਿਤੁ ਨਿਉਧੇ ਤਾਲਿ[5] ਏਸ ਦਾ ਕਉਣੁ ਬੇਲੀ ? ਸੈਸਾਰੁ ਪਰਵਾਰੁ ਖੜਾ ਦੇਖੈ, ਜਿਸੁ ਮਾਇਆ ਲੈਆ ਏਹੁ ਪਰਮੇਸੁਰਹੁ ਭੁਲਾ ਸਾ, ਮਾਇਆ ਪਈਆ ਹੀ ਰਹੀ, ਏਸ ਦਾ ਹਥੁ ਫਿਰਿ ਕਿਥਾਊ ਨ ਪਵੀ, ਜਿਤੁ ਵਸਤੁ ਏਹੁ ਛੁਟੈ ਗਲਿ ਪਵੈਗਾ ਰੇਸਫਾ[6], ਜੰਮ ਕੰਕਰੁ[7] ਮਾਰਦੇ ਲੈ ਜਾਇਗਾ ਨਰਕਿ[8], ਏਹੁ ਹੁਣਿ ਲਗਾ ਮਾਇਆ ਕਉ, ਏਹੁ ਮੇਰਾ ਮਨੁ ਅਰੁ ਤਨੁ ਦੋਵੈ ਵੈਰੀ ਹੈਨਿ, ਜਿਨਿ ਮਾਇਆ ਦੀ ਕਿਰਤਿ ਲਗਿ ਪਰਮੇਸੁਰੁ ਵਿਸਾਰਿਆ ਹੈ।"

ਬਾਬਾ ਨਾਨਕੁ ਬਿਰਕਤਿ ਹੋਇ ਬੈਠਾ ਮਨੁ ਅਰ ਤਨ ਤੇ ਪਰਮੇਸੁਰ ਕਉ ਏਹੀ ਬੈਠਾ ਕਹੈ, ਜਿ, "ਜੀ ਸ੍ਰੀ ਠਾਕੁਰ ਜੀ ! ਪਾਰਬ੍ਰਹਮ ਜੀ ! ਏ ਸ੍ਰੀ ਵਾਸਦੇਵ ਜੀ ! ਏ ਨਿਰੰਜਨ ਨਿਰੰਕਾਰ ਜੀ ! ਮੇਰਾ ਜੀ ਤੂ ਮੇਰੇ ਤਾਈ ਚਲਾਇ। ਏਹਿ ਮੇਰੇ ਤੂ ਪ੍ਰਾਨ ਹਿਰਤੁ[9] ਕਰੁ ਜਿ ਏਨਾ ਦੀ ਤਾ ਖੁਸੀ ਜਾਇ, ਏ ਮੇਰੇ ਤਾਈ ਲੈ ਚਲੈ ਹੈਨਿ ਤੈ ਕੀ ਖੁਆਇ[10]। ਮਨ ਕਹਦਾ ਹੈ ਜਿ ਮਾਇਆ ਖਟੁ, ਜਿਤੁ ਉਪਾਇ ਜੁੜਦੀ ਹੈ ਸੋਈ ਉਪਾਉ ਕਰਿ, ਮਾਇਆ ਜੋੜਿ ਕਵਣੁ ਪਰਮੇਸਰੁ ਭੀ ਚਿਤਿ ਆਵੈਗਾ। ਮਨੁ ਕਹਦਾ ਹੈ ਅਰੁ ਤਨੁ ਪ੍ਰਾਣ ਕਹਦੇ ਹੈਨਿ ਜਿ ਫਿਟੁ ਕਿਤੇ ਅਸਾਨੋ ਸੁਖਾਲਿਆਂ ਕਰਿ, ਭਲੀ ਸਿਹਜਾ ਉਪਰਿ ਸਵਾਲਿ, ਪਰਮੇਸਰੁ ਸਿਮਰਿ, ਓ ਸਿਮਰਿਆ ਹੈ ਇਕੇਰਾ[11] ਅਸਾਨੋ ਤਾਂ ਸਵਾਲਿ ਜਿ ਸੁਖਾਲੇ ਹੋਵਹਿ। ਏ ਪਾਰਬ੍ਰਹਮ ਜੀ ! ਤੂ ਦੈਆਲੁ ਹੋਇ ਏ ਮੇਰੇ ਪ੍ਰਾਨ ਹਿਰਤੁ ਕਰਿ, ਜਿ ਏਨਾ ਦਾ ਤਾ ਸੁਖ ਜਾਇ, ਜਿਨੇਹੁ ਤੁਧਨੋ ਛੋਡਿ ਕਰਿ ਮਾਇਆ ਚਾਹਦੇ ਹੈਨਿ ਸੁ ਏਨ ਕੈ ਤਾਂਈ ਤੂ ਫੜਿ"।

ਤਬ ਗੁਰੂ ਬਾਬਾ ਨਾਨਕੁ ਹਠ ਕਰਿ ਕੈ ਬੈਠਿ ਰਹਿਆ ਤਬ ਪਰਮੇਸੁਰ ਕੀ ਆਗਿਆ ਆਈ ਜਿ, "ਏ ਨਾਨਕ ! ਤੈਥੀ ਤਾ ਕੰਮੁ ਕੋਈ ਨਾਹੀ ਫਿਟਾ[12] ਤੂ ਏਤਨਾ ਕਿਉ ਆਤੁਰ[13] ਹੋਇਆ ਹੈ ?" ਤਬ ਗੁਰੂ ਬਾਬਾ ਬਾਨੀ ਬੋਲਿ ਉਠਾ:-

### ਸਲੋਕੁ ॥

ਨਾਨਕ ਮਨ ਕੇ ਕੰਮ, ਫਿਟਿਆ ਗਣਤ ਨ ਆਵਹੀ ॥
ਕਿਤੀ ਲਹਾ ਸਹੰਮ, ਜਾ ਬਖਸੇ ਤਾ ਧਕਾ ਨਹੀ ॥ ੨ ॥[14]

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਇਨਿ ਮਨ ਜਿ ਕੰਮ ਫੇੜੇ[15] ਹੈਨਿ ਸਿ ਤਿਨਾ ਦੀ ਗਣਤੀ ਕਾਈ ਨਾਹੀ, ਏਨਿ ਜਿ ਏਤੜੇ[16] ਕੰਮ ਫੇੜੇ ਹੈਨਿ ਸਿ ਏਤੜੇ ਸਹੰਮ[17] ਮੇਰੇ ਬੁਤੇ ਸਹੇ ਨਾਹੀ ਜਾਦੇ। ਅਰੁ ਜੀ ਸਾਹਿਬ ! ਏਨਾ ਮਨ ਕਿਆਂ ਫੇੜਿਆਂ ਨੂੰ ਤੂ ਬਖਸਹਿ ਤਾ ਧਕਾ ਕੋਈ ਨਾਹੀ, ਜਾਂ ਤੂ ਬਕਸਹਿ ਤਾਂ ਕਿਆ ਡਰੁ ਹੈ"। ਤਬ ਸ੍ਰੀ ਪਾਰਬ੍ਰਹਮ ਕਾ ਅਵਾਜੁ ਆਇਆ ਜਿ, "ਏ ਨਾਨਕ ! ਤੂ ਮੈ ਬਖਸਿਆ ਹੈ, ਏਸੇ ਮਾਇਆ ਵਿਚਿ

---

[1]ਕਰੀਦਾ ਹੈ। [2]ਪਰਾਲ, ਅਰਥਾਤ—ਧਾਨਾਂ ਦੀ ਪਰਾਲੀ। [3]ਉਤਨੇ ਚਿਰ ਨੂੰ। [4]ਮੌਤ ਆ ਦਬਾਵੇ। [5]ਤਿਤ (ਉਸ) ਨਿਉਂਧੇ (ਨੀਵੇਂ) ਤਾਲਿ (ਤਲਾਉ) ਵਿਚ, ਭਾਵ–ਇਸ ਨੀਵੇਂ ਤਲਾਉ ਰੂਪ ਸੰਸਾਰ ਵਿਚ। [6]ਝਗੜਾ, ਫੰਟਾ। [7]ਜਮ ਰਾਜੇ (ਧਰਮ ਰਾਜ) ਦਾ ਕਿੰਕਰ (ਸੇਵਾਦਾਰ) ਅਜਰਾਈਲ ਫ਼ਰਿਸ਼ਤਾ। [8]ਨਰਕ ਵਿਚ। [9]ਹਰਣ ਕਰ, ਭਾਵ—ਖ਼ਤਮ ਕਰ ਦੇਹ। [10]ਖੁੰਝਾ ਕੇ। [11]ਇਕ ਵਾਰ। [12]ਫਿਟਿਆ, ਖ਼ਰਾਬ ਹੋਇਆ। [13]ਦੁਖੀ। [14]ਮ: ੧, ਵਾਰ ਸੂਹੀ। [15]ਕੀਤੇ। [16]ਇਤਨੇ। [17]ਸਹਿਣਾ, ਬਰਦਾਸ਼ਤ ਕਰਨਾ।

ਬਕਸਿਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਏਵ ਨਾਹੀ ਬਕਸਿਆ, ਜਾ ਤੂ ਮੈਨੂ ਮਾਇਆ ਵਿਚ ਘਤਦਾ ਹੈ ਤਾ ਤੇਰਾ ਭੁਲਾਵਣਹਾਰੁ ਏਹੁ ਮਾਇਆ ਹੀ ਹੈ, ਤੂ ਜਿਸ ਨੋ ਭੁਲਾਇਦਾ ਹੈ ਤਿਸ ਨੋ ਮਾਇਆ ਵਿਚਿ ਘਤਿ[1] ਭੁਲਾਇਦਾ ਹੈ, ਜਾ ਮਾਇਆ ਦੂਰਿ ਕਰਹਿ ਤਾ ਮੈ ਜਾਣਾ ਜਿ ਤੇਰੀ ਮਿਹਰ ਹੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜੇ, "ਏ ਨਾਨਕ ! ਮਾਇਆ ਮੇਰੇ ਸਾਥਿ ਹੈ ਤੂੰ 'ਮਾਇਆ–ਮਾਇਆ' ਕਿਆ ਕਰਤਾ ਹੈ, ਮਾਇਆ ਮੈਂ ਕਿਸੀ ਕੰਉ ਨਾਹੀ ਦੀਨੀ"। ਤਬ ਗੁਰੂ ਬਾਬਾ ਸਮਝ ਗਇਆ, ਜਾਂ ਦੇਖੈ ਤਾ ਓਹੁ ਮਾਇਆ ਕਿਸੀ ਪਾਸਿ ਨਾਹੀ। ਏਹੁ ਮਾਇਆ ਕਾ ਸਾਇਆ ਹੈ, ਤਬ ਗੁਰੂ ਬਾਬਾ ਦੇਖੈ ਤਬ ਏਸੁ ਕੰਉ ਏਸੁ ਮਾਇਆ ਹੀ ਕੀ ਹਿਰਸ[2] ਵਿਗੋਇਦੀ[3] ਹੈ। ਤਬ ਗੁਰੂ ਬਾਬੇ ਕਹਿਆ ਜਿ, "ਵਾਹੁ ਵਾਹੁ ਸਾਹਿਬੁ ! ਵਾਹੁ ਵਾਹੁ ! ਵਾਹੁ ਵਾਹੁ ਸਾਹਿਬੁ ! ਵਾਹੁ ਵਾਹੁ ! ਵਡਾ ਪਾਤਿਸਾਹੁ ਏ ਸਾਹਿਬ ਜੀ। ਮਾਇਆ ਤੇਰੀ ਤੂ ਮਾਇਆ ਕਾ, ਏਹੁ ਮੁਝ ਕੰਉ ਹਿਰਸ ਮਾਰਤੀ ਹੈ, ਤੂੰ ਏਹੁ ਮੇਰੀ ਹਿਰਸ ਮਾਰਿ"। ਤਬ ਸ੍ਰੀ ਪਾਰਬ੍ਰਹਮ ਪਰਮੇਸੁਰ ਕਾ ਆਵਾਜੁ ਬਾਬੇ ਨਾਨਕ ਕੰਉ ਆਇਆ ਜਿ, "ਏ ਨਾਨਕ ! ਤੇਰੀ ਮੈ ਹਿਰਸ ਮਿਟਾਈ ਹੈ, ਤੇਰੇ ਊਪਰਿ ਹੰਉ ਕਿਰਪਾਲੁ ਹਾਂ"। ਤਬ ਗੁਰੂ ਬਾਬੇ ਨਾਨਕ ਕੰਉ ਤ੍ਰਈ ਲੋਕ ਨਾਥ[4] ਕ੍ਰਿਪਾਲੁ ਹੂਆ ਜਿ "ਨਾਨਕ ਤੂ ਮੇਰਾ ਹੈ"। ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ।

**ਸਲੋਕੁ ॥**

ਤਿਨ ਸੰਤਨ ਕਾ ਸੰਗੁ ਦੇਹਿ ਜਹਾ ਹਰਿ ਹਰਿ ਨਾਮੁ ਜਪਾਹਿ ॥
ਦਾਸ ਨਾਨਕ ਦੁਖਿ ਸੁਖਿ ਏਕਸੈ ਤੇ ਬਿਰਲੇ ਜਗ ਮਾਹਿ[5] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਨਾਮ ਸਤਿ, ਗੁਰੂ ਸਤਿ, ਸਤਿ ਨਾਮ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੭ ॥

## ਵੀਹਵੀਂ ਪ੍ਰਵੇਸ਼

### ਗੋਸਟਿ ਗੁਰੂ ਬਾਬਾ ਨਾਨਕ ਜੀ ਕੀ

ਤਬ ਗੁਰੂ ਬਾਬਾ ਨਾਨਕੁ ਜੀ ਸਦਾ ਸਰਬਦਾ ਇਸਨਾਨੁ ਕਰਣੇ ਦਰੀਆਇ ਜਾਤਾ। ਜਦਿ ਸਵਾ ਪਹਰੁ ਰਾਤਿ ਰਹਤੀ, ਤਬ ਗੁਰੂ ਬਾਬਾ ਨਾਨਕੁ ਜੀ ਇਸਨਾਨੁ ਕਰਣੇ ਦਰੀਆਇ ਜਾਤਾ। ਏਕੁ ਨਫਰ[6] ਸਾਥ ਜਾਤਾ। ਤਬ ਗੁਰੂ ਬਾਬਾ ਨਾਨਕੁ ਜੀ ਇਸਨਾਨੁ ਕਰਤਾ, ਓਹੁ ਕਪੜੇ ਪਕੜਿ ਨਫਰੁ ਘਾਟ ਊਪਰਿ ਬੈਠਿ ਰਹਤਾ। ਜਦਿ ਗੁਰੂ ਬਾਬਾ ਨਾਨਕੁ ਜੀ ਇਸਨਾਨੁ ਕਰਿ ਨਿਕਲਤਾ ਤਬ ਓਹੁ ਕਪੜੇ ਅਗੈ ਆਣਿ ਧਰਤਾ। ਬਾਬਾ ਨਾਨਕੁ ਜੀ ਪਗ ਬਾਂਧਿ ਕਰਿ, ਧੋਤੀ ਕਰਿ ਕਰਿ, ਚਾਦਰ ਓਢਿ ਕਰਿ, ਤਰਪਨ ਨੇਮ ਗਾਇਤ੍ਰੀ ਪੜ੍ਹਿ ਕਰਿ, ਸਿਮਰਨੁ ਧਿਆਨੁ ਪਰਮੇਸਰ ਕਾ ਕਰਿ ਕਰਿ, ਬਾਹਰਿ ਦਰੀਆਵ ਊਪਰਿ ਤੇ ਫੇਰਿ ਘਰਿ ਆਇਕੈ ਪਰਮੇਸਰ ਕਾ ਕੀਰਤਨੁ ਕਰਤਾ। ਪੁਲਹੁ ਜੇਵੜੀ[7] ਆਵੀ ਹਿਕਿ ਸੁਲਤਾਨੁ ਪੁਰਹੁ ਗੋਇੰਦਵਾਲਿ ਜਾਂਦਿਆ ਵਾਵੀ ਤਰਫ[8], ਗੋਇੰਦਵਾਲਹੁ ਸੁਲਤਾਨਪੁਰ ਦੈ ਪੁਲਿ ਚੜ੍ਹਿਆ ਨੋ ਦਾਹਣੀ ਤਰਫ[9] ਗੁਰੂ ਬਾਬਾ ਜੀ ਪਹਰੁ ਰਾਤਿ ਨਾਵਣ ਗਇਆ। ਜਿਉ ਕਪੜੇ ਉਤਾਰਿ ਨਫਰ ਕੰਉ ਪਕੜਾਏ, ਜੂੜਾ ਕਰਿ ਕਰਿ ਜਿਉ ਦਰੀਆਵ

---

[1]ਸੁੱਟ ਕੇ, ਡੇਗ ਕੇ। [2]ਤ੍ਰਿਸ਼ਨਾ। [3]ਖੁਆਰ ਕਰਦੀ ਹੈ। [4]ਤ੍ਰੈਏ (ਤਿੰਨ) ਲੋਕ; ਅਰਥਾਤ–ਸੁਰਗ ਲੋਕ, ਮਾਤ ਲੋਕ ਅਤੇ ਪਤਾਲ ਲੋਕ, ਉਨ੍ਹਾਂ ਦਾ ਨਾਥ, ਅਥਵਾ ਸ੍ਵਾਮੀ (ਮਾਲਿਕ) [5]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਕ੍ਰਿਤ ਹੈ। [6]ਨੌਕਰ, ਸੇਵਾਦਾਰ। [7]ਰੱਸੀ ਦਾ ਪੁਲ। [8]ਬਾਏਂ (ਖੱਬੇ) ਪਾਸੇ। [9]ਦਾਹਣੇ (ਸੱਜੇ ਵਲ)।

ਵਿਚ ਦੁਬਕੀ[1] ਮਾਰੀ, ਤਿਉ ਫੇਰਿ ਨਾ ਨਿਕਲਿਆ। ਪਰਮੇਸਰੁ ਕੇ ਲੋਕ ਗੁਰੂ ਬਾਬੇ ਕਉ ਨਿਰੰਜਨ ਨਿਰੰਕਾਰ ਪਾਸਿ ਲੇ ਗਏ। ਜਬ ਗੁਰੂ ਬਾਬੇ ਘੜੀ ਕਿ ਟੁਬਕੀ ਮਾਰੀ ਹੋਇਆ, ਤਬ ਉਨਿ ਨਫਰਿ ਕਹਿਆ ਜਿ"ਏ ਪਰਮੇਸਰੁ ਜੀ! ਨਾਨਕ ਜੀ ਤਾ ਨ ਨਿਕਲਿਆ। ਟੁਬਕੀ ਮਾਰੀ ਹੋਈ ਗਇਆ ਕਿਤੈ ਧਿਰਿ[2]। ਮਤ ਹੇਠਲੀ ਵਲਿ ਜਾਇ ਨਿਕਲਿਆ ਹੋਵੈ ?" ਤਬ ਓਹੁ ਨਫਰੁ ਹੇਠਲੀ ਵਲਿ ਜਾਇ ਲਾਗਾ ਦੇਖਣੇ, ਦੇਖਿ ਦੇਖਿ ਰਹਿਆ ਨਾਹੀ ਨਜਰਿ ਕਿਥਾਊ ਆਵੈ ਨਾਹੀ। ਪਣੁ ਓਸਨੋ ਆਵਾਜੁ ਆਵੈ ਜਿ 'ਕਾਹਲਿਆ ਨਾਹੀ ਹੋਵਣਾ'। ਤਬ ਓਹੁ ਆਵਾਜੁ ਸੁਣਿ ਕਰ ਚਉਧਕਿਓ[3] ਰਹਿਆ ਜਿ, "ਏ ਪਰਮੇਸੁਰ! ਏਹੁ ਜੇ ਆਵਾਜੁ ਆਵਤਾ ਹੈ ਸਿ ਕਿਥਹੁ ਆਵਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਟੁਬਕੀ ਮਾਰੀ ਪਹਰੁ ਏਕੁ ਹੋਆ,ਤਬ ਉਨਿ ਨਫਰ ਓਦੂ ਥਾਂਵਹੁ ਦੇਖਿ ਰਹਿਆ, ਹਾਇ ਹਾਇ ਕਰਦਾ ਫਿਰੈ ਜਿ ਹਾਇ ਹਾਇ ਕਿਥੈ ਗਇਆ, ਕਿਥੈ ਰਹਿਆ। ਹਾਇ ਹਾਇ ਕਿਆ ਹੋਆ ?" ਓਹੁ ਬਹੁਤੁ ਬਾਬੇ ਨਾਨਕ ਜੀ ਕਾ ਹਿਤਕਾਰੀ ਥਾ। ਹਾ ਹਾ ਬਿਲਾਪ ਕਰਦਾ ਫਿਰੈ, ਨਾ ਘਰਿ ਜਾਇ ਸਕੈ[4], ਨਾ ਦਰੀਆਵ ਵਿਚਿ ਵੜਿ ਸੰਕੈ। ਲਾਗਾ ਬੈਰਾਗੁ ਕਰਣੈ। ਕਦੇ ਹੇਠਾੜਿ ਜਾਇ ਕਦੇ ਉਤਾੜਿ ਜਾਇ। ਦਰੀਆਵ ਦੈ ਕੰਨਾਰੈ ਫੇਰਿਆ ਕਰੈ। ਕਰਿ ਕਿਛੁ ਨਾ ਸੰਕਈ। ਤਬ ਗੁਰੂ ਬਾਬਾ ਨਾਨਕੁ ਜੀ ਦਰੀਆਵ ਵਿਚਿ ਪਹਰੁ ਰਾਤਿ ਹੋਈ, ਪ੍ਰਾਤ ਸਮੇ ਹੋਆ। ਤਬ ਲੋਕ ਸਹਰ ਕੇ ਲਾਗੇ ਦਰੀਆਵ ਊਪਰਿ ਫਿਰਣੈ। ਕੋਈ ਨਾਵਣੈ ਕੋਈ ਉਜੂ[5] ਸਾਜਣੈ, ਕੋਈ ਨਿਵਾਂਜੀ-ਕੋਈ ਪੂਜਾਰੀ, ਕੋਈ ਹਾਜਤਵੰਤੁ[6], ਕੋਈ ਹਥੁ ਮੁਹੁ ਧੋਵੈ। ਦਰੀਆਵ ਊਪਰਿ ਲੋਕੁ ਵਹਿ ਗੈਆ। ਤਬ ਗੁਰੂ ਬਾਬਾ ਨਾਨਕੁ ਦਰੀਆਵ ਵਿਚੇ ਰਹਿਆ। ਤਬ ਉਨਿ ਨਫ਼ਰਿ ਕਹਿਆ ਜਿ, "ਭਾਈ! ਮੈ ਏਸੁ ਜਾਇ ਕਿਆ ਖੜਾ ਕਰਦਾ ਹਾਂ, ਮੈ ਘਰੀ ਜਾਈ"। ਤਬ ਗੁਰੂ ਬਾਬੇ ਕੈ ਦਰਬਾਰਿ ਜਦਿ ਜਾਇ ਖੜਾ ਹੋਆ, ਤਬ ਮਉਤਾਦੀ[7] ਲੋਕੁ ਗੁਰੂ ਬਾਬੇ ਨਾਨਕ ਜੀ ਕੈ ਦਰਬਾਰਿ ਜਾਇ ਖੜੇ ਹੋਏ ਹੈਨਿ। ਆਪਣੈ ਬਿਗਾਨੇ ਦਵਲਤ ਖਾਨ ਕੇ ਲੋਕ ਸਭਿ ਜਿਤਨੇ ਥੇ ਸਭਿ ਗੁਰੂ ਬਾਬੇ ਨਾਨਕ ਜੀ ਕੰਉ ਉਡੀਕਦੇ ਹੈਨਿ, ਜਿ ਨਾਨਕੁ ਆਵੈ ਤਬ ਕਿਸੀ ਕਿਸੀ ਕਉ ਕਿਛੁ ਪਲੈ ਪਵੈ। ਤਬ ਉਨਿ ਨਫਰਿ ਦਰਬਾਰਿ ਜਿਤੁ ਉਹਿ ਲੋਕ ਉਡੀਕਦੇ ਥੇ ਬਾਬੇ ਕੰਉ ਸਿ ਬਾਬੇ ਬਿਨਾ ਉਸ ਕਾ ਮਨੁ ਫੁਟਿ ਗਇਆ[8], ਗਦ ਗਦ ਹੋਇ ਗਇਆ, ਲਾਗਾ ਰੋਵਣੇ। ਤਬ ਲੋਕਹੁ ਕਹਿਆ ਜਿ, "ਹਾਇ ਹਾਇ ਰੇ ਨਾਨਕ ਜੀ ਕੇ ਨਫਰ! ਤੂੰ ਕਿਉਂ ਰੋਤਾ ਹੈ ?" ਤਬ ਉਸ ਕੰਉ ਤਰੁ[9] ਕਹਣਾ ਕਿਛੁ ਆਵੈ ਨਾਹੀ, ਓਹੁ ਰੋਇਆ ਹੀ ਕਰੈ, ਬੋਲਿ ਕਿਛੁ ਨ ਸੰਕਈ। ਜਬ ਓਹੁ ਰੋਇ ਰੋਇ ਸਾਬਤੁ[10] ਹੋਆ ਤਬ ਓਹੁ ਲੋਕਹੁ ਪੂਛਿਆ ਜਿ, "ਕਿਉ ਰੇ ਰਾਮ ਕੇ, ਕਿਉਂ ਭਾਈ, ਕਿਆ ਹੂਆ ? ਤੂ ਕਿਉ ਰੋਤਾ ਹੈ ?" ਕਹੈ, "ਜੀ, ਕਿਆ ਨ ਰੋਵਉ, ਜਿਉ ਪ੍ਰਾਤ ਕਾਲਿ[11] ਨਾਨਕ ਜੀ ਦਰੀਆਇ ਨਾਵਣ ਜਾਂਦਾ ਜਿਉ ਨਾਵਣੈ ਵੜਿਆ ਅਰੁ ਟੁਬਕੀ ਮਾਰੀ ਤਿਉ ਫੇਰਿ ਨਾ ਨਿਕਲਿਆ, ਮੈ ਦੇਖਿ ਢੂਢਿ ਰਹਿਆ, ਨਾ ਜਾਣੀਐ ਜਿ ਕਿਸੁ ਤਰਫ ਗਇਆ ਹੈ ?" ਕਈ ਹਜਾਰੁ ਲੋਕ ਲਾਗੈ ਰੋਵਣੈ। ਤਬ ਜੈ ਰਾਮ ਕਉ ਖਬਰਿ ਭਈ, ਉਨਿ ਲਾਹਿ ਪਗ ਭੁੰਇ ਨਾਲਿ ਮਾਰੀ, ਸਿਆਪਾ ਹੂਆ। ਤਬ ਦਵਲਤ ਖਾਨ ਕੇ ਲੋਕ ਜਿ ਬਾਬੇ ਜੀ ਕੰਉ ਬੁਲਾਵਤੇ ਥੇ ਸਿ ਖਾਨ ਪਾਸਿ ਜਾਇ ਖੜੇ ਹੋਏ ਜਿ, "ਜੀ, ਨਾਨਕ ਜੀ ਕੇ ਲੋਕ ਆਗੈ ਸਭ ਰੋਤੇ ਹੈ। ਜਿਉ ਨਾਵਣੈ ਗਇਆ ਥਾ ਦਰੀਆਇ ਟੁਬਕੀ ਮਾਰੀ ਤਿਉ ਫੇਰਿ ਨਾ ਨਿਕਲਿਆ। ਜੀ, ਇਉ ਬਾਤ ਬਾਬੇ ਨਾਨਕ ਜੀ ਕੀ ਹੋਈ ਹੈ"। ਤਬ ਦਵਲਤ ਖਾਨ[12] ਕਹਿਆ ਜਿ, "ਜੈ ਰਾਮ ਕੈ ਤਾਈ ਬੁਲਾਇ ਲੈ ਆਵਹੁ"। ਤਬ ਜੈਰਾਮੁ ਕੈ ਤਾਂਈ ਖਾਨ ਕੇ ਲੋਕ ਜਾਇ ਕਰਿ ਬੁਲਾਇ ਲੇ ਆਏ। ਤਬ ਜੈ ਰਾਮੁ ਸਿਰਿ ਪਟੁਕੈ ਬਧੈ ਦਵਲਤ ਖਾਨ ਪਾਸਿ ਜਾਇ ਖੜਾ ਹੋਆ। ਤਬ ਦਵਲਤ ਖਾਨ ਕਹਿਆ ਜਿ, "ਜੈ ਰਾਮੁ! ਨਾਨਕ ਕਾ ਵਾਕਾ ਕਿਵ ਕਰਿ ਹੂਆ ?" ਤਬ ਜੈ ਰਾਮੁ ਕਹਿਆ ਜਿ, "ਜੀ, ਨਫਰੁ ਸਾਥੈ ਗੈਆ ਥਾ। ਉਸ ਕਉ ਸਾਰੀ ਹਕੀਕਤਿ[13] ਮਲੂਮੁ ਹੈ, ਜੈ ਸਾਥਿ ਗਇਆ ਥਾ"।

---

[1]ਟੁੱਭੀ, ਗੋਤਾ। [2]ਕਿਤੈ (ਕਿਸੇ) ਧਿਰਿ (ਪਾਸੇ)। [3]ਚਕਾ ਚੌਂਧ ਹੋਇਆ, ਚੁੰਧਿਆ ਗਿਆ। [4]ਏਥੇ 'ਸਕੇ' ਜਾਂ 'ਸਕਣਾ' ਦੀ ਥਾਵੇਂ 'ਸੰਕੇ' ਤੇ ਸੰਕਈ, ਕ੍ਰਿਆ-ਰੂਪ ਆਏ ਹਨ। [5]ਵੁਜ਼ੂ, ਅਰਥਾਤ–ਨਿਮਾਜ਼ ਸਮੇਂ ਹੱਥ, ਪੈਰ ਤੇ ਮੂੰਹ ਧੋਣ ਦੀ ਕ੍ਰਿਆ। [6]ਰਫਾਇ ਹਾਜਤ ਵਾਸਤੇ ਜਾਣਾ, ਭਾਵ—ਸੁਚੇਤੇ (ਪਾਖ਼ਾਨੇ) ਜਾਣਾ। [7]ਸੀਧਾ ਲੈਣ ਵਾਲੇ, [ਅ:, ਮੁਅਤਾਦ=ਜਿਸਦਾ ਰੋਜ਼ ਦਾ ਸੀਧਾ (ਰਾਸ਼ਨ) ਬੱਧਾ ਹੋਯਾ ਹੋਵੇ]। [8]ਦਿਲ ਭਰ ਆਇਆ ਤੇ ਫਿੱਸ ਪਿਆ। [9]ਤਾਂ। [10]ਰੋਣੋਂ ਬੱਸ ਕੀਤਾ। [11]ਸਵੇਰੇ ਹੀ। [12]ਦੌਲਤ ਖਾਂ ਇਬਰਾਹੀਮ ਲੋਧੀ ਦੇ ਰਾਜ ਵਿਚ ਲਾਹੌਰ ਦਾ ਸੂਬੇਦਾਰ ਸੀ। ਉਸ ਨੂੰ ਸੁਲਤਾਨ ਪੁਰ ਦੀ ਜਾਗੀਰ ਮਿਲੀ ਸੀ। ਉਹ ਸੁਲਤਾਨ ਪੁਰ ਦਾ ਨਵਾਬ ਜਾਂ ਜਾਗੀਰਦਾਰ ਸੀ। [13]ਹਾਲ, ਸਮਾਚਾਰ।

ਤਬ ਖਾਨਿ ਕਹਿਆ ਜਿ, "ਐ[1] ਜਾ ਕਰਿ ਓਹੁ ਨਫਰੁ ਨਾਨਕ ਜੀ ਕਾ ਬੁਲਾਇ ਲਿਆਵਹੁ"। ਤਬ ਨਾਨਕ ਜੀ ਕਾ ਨਫ਼ਰ ਉਨਹੁ ਖਾਨ ਕਿਅਹੁ ਲੋਕਹੁ ਬੁਲਾਇ ਆਣਿਆ। ਜਬ ਆਇਆ ਤਬ ਉਨਹੁ ਜਾਇ ਅਰਜੁ ਕੀਆ ਜਿ, "ਜੀ, ਨਾਨਕ ਜੀ ਕਾ ਨਫਰੁ ਆਇਆ ਹੈ"। ਤਬ ਖਾਨਿ ਕਹਿਆ ਜਿ, "ਨਾਨਕ ਕੈ ਨਫਰੁ ਕੰਉ ਆਗੈ ਲਿਆਵਹੁ"। ਤਬ ਓਹੁ ਨਫਰੁ ਆਗੈ ਖੜਾ ਕੀਆ। ਤਬ ਦਵਲਤ ਖਾਨਿ ਕਹਿਆ ਜਿ, "ਰੇ! ਕਿਉ ਕਰਿ ਨਫਰੁ ਨਾਨਕ ਜੀ ਕੀ ਹਕੀਕਤਿ ਹੋਈ ਹੈ, ਤਿਉ ਤੂੰ ਕਹੁ"। ਤਬ ਓਨਿ ਨਫਰਿ ਕਹਿਆ ਜਿ, "ਖਾਨ ਜੀ ਸਲਾਮਤਿ ਹੋਇ[2] ਨਾਨਕ ਜੀ ਕਾ ਹਰਿ ਦਿਨਿ ਨੇਮੁ ਥਾ ਜਿ ਸਵਾ ਪਹਰ ਰਾਤਿ ਪਿਛਲੀ ਕੰਉ ਹਰਿ ਰੋਜ ਦਰੀਆ ਜਾਇ ਨਾਵਦਾ। ਪਵਣੁ ਚਲੈ ਮੀਹੁ ਚਲੈ, ਪਣੁ ਨਾਨਕ ਕਾ ਨੇਮੁ ਨ ਚਲਈ[3], ਰੋਜ ਬਰੋਜ[4] ਦਰੀਆਇ ਜਾਇ ਨਾਵਦਾ ਜਦਿ ਪਹਰੁ ਰਾਤਿ ਪਿਛਲੀ ਰਹਦੀ; ਅਰੁ ਜੀ ਮੈ ਸਾਥਿ ਹੀ ਜਾਦਾ। ਅਜੁ ਜਿਉ ਕਪੜੇ ਉਤਾਰਿ ਕਰਿ ਮੇਰੇ ਤਾਈ ਪਕੜਾਏ ਆਪਿ ਜਾਇ ਦਰੀਆਇ ਵੜਿਆ, ਜਿਉ ਟੁਬਕੀ ਨਾਨਕ ਜੀ ਮਾਰੀ ਤਿਉ ਫੇਰਿ ਨਾ ਨਿਕਲਿਆ, ਵਿਚੇ ਗਾਇਬੁ[5] ਹੋਇ ਗਇਆ। ਹੰਉ ਕਹਾ ਜਿ ਹੁਣਿ ਨਿਕਲਦਾ ਹੈ। ਖਾਨੁ ਸਲਾਮਤਿ! ਜਦਿ ਘੜੀਆ ਚਾਰਿ ਪੰਜਿ ਹੰਉ ਦੇਖਿ ਭਾਲਿ ਰਹਿਆ ਜਿ ਕਿਛੁ ਨਜਰਿ ਨਾ ਆਵਈ ਤਾ ਮੈ ਉਠਿ ਆਇਆ। ਆਇ ਕਰਿ ਖਬਰਿ ਕੀਨੀ। ਖਾਨਿ ਜੀ ਸਲਾਮਤਿ! ਇਉ ਹਕੀਕਤਿ ਹੋਈ ਹੈ"। ਤਬ ਖਾਨਿ ਕਹਿਆ ਜਿ, "ਯਾਰਹੁ! ਕੋਈ ਖੁਦਾਇ ਕਾ ਨੇਕੁ ਥਾ"। ਤਬ ਖਾਨਿ ਹਥ ਫਾਟੇ ਜਿ, "ਹਾਇ ਹਾਇ ਕਿਆ ਦਿਆਨਤਦਾਰੁ ਹਿੰਦੂ ਥਾ"। ਸਿਰੁ ਫੇਰਿ ਕਹਿਆ ਦਵਲਤ ਖਾਨਿ ਜਿ, "ਐ ਜੈ ਰਾਮੁ! ਅਬ ਦਰੀਆਵ ਮਹਿ ਜਾਲ ਬਾਹੀਅਹਿ[6] ਜਿ ਕਾਈ ਬਲਾਇ ਖਾਇ ਨਾਹੀ ਗਈ ਤਬ ਉਸਕਾ ਕਲਬੂਤੁ[7] ਪਾਈਐਗਾ। ਅਰੁ ਜੇ ਡੂਬਾ ਹੈ, ਅਰੁ ਜੇ ਕਾਈ ਬਲਾਇ ਖਾਇ ਗਈ ਹੈ ਤਾਂ ਖੁਦਾਇ ਦੇ ਹਵਾਲੇ। ਤਬ ਬਹੁਤੁ ਜਾਲ ਲੇ ਕਰਿ ਮਲਾਹ ਬੁਲਾਵਹੁ ਅਰੁ ਬੇੜੀਆ ਸਾਥਿ ਜਾਲ ਮਹਾ ਬਹਾਇ ਕਰ ਦਰੀਆਵ ਕੈ ਉਰਵਾਰ ਪਾਰ ਜਾਲ ਰਖਾਇ ਕਰਿ ਕੋਸ ਤੀਨ ਚਾਰਿ ਊਪਰਿ ਦਰੀਆਉ ਸੋਧੀਐ। ਜੇ ਮਤੁ ਕਲਬੂਤੁ ਨਾਨਕ ਜੀ ਕਾ ਪਾਈਐ"। ਤਬ ਆਪਿ ਦਵਲਤ ਖਾਨੁ ਚੜ੍ਹਿਆ, ਮਲਾਹਿ ਬੁਲਾਇ ਕਰਿ ਘਾਊ[8] ਜਾਲ ਬਹਾਏ, ਕੋਸ ਤੀਨਿ ਚਾਰਿ ਮਹਿ ਪਾਨੀ ਦਰੀਆਉ ਗਾਹਨੁ ਕੀਆ[9]। ਕਲਬੂਤੁ ਕਹੀ ਨਾ ਪਾਇਆ। ਚਾਰ ਪਹਰਿ ਦਿਨਿ ਦਵਲਤ ਖਾਨੁ ਢੂਢਿ ਰਹਿਆ ਦਰੀਆਉ: ਸਾਂਝਿ ਕੰਉ ਘਰਿ ਆਇਆ। ਆਇ ਕਰਿ ਜੈ ਰਾਮੁ ਕੰਉ ਸਰਪਾਉ ਪਹਰਾਇਆ। ਜੈਰਾਮੁ ਕੰਉ ਕਹਿਆ ਦਵਲਤ ਖਾਨੁ ਜਿ, "ਐ ਜੈਰਾਮ! ਤੂ ਖਾਤਰਿ ਜੰਮੈ ਰਖੁ। ਏਹੁ ਖੁਦਾਇ ਕੀ ਬਾਤ ਹੋਈ ਹੈ, ਚਾਰਾ ਖੁਦਾਇ ਸਿਉ ਕਿਸੀ ਕਾ ਨਾਹੀ ਚਲਤਾ। ਖੁਦਾਇ ਏਵੈ ਚਾਹੀਦਾ ਸੀ। ਤੂੰ ਖਾਤਿਰਿ ਕਰਾਰਿ[10] ਲਿਆਉ"। ਜੈ ਰਾਮੁ ਕਉਂ ਖਾਨ ਸਰਪਾਉ ਪਹਿਰਾਇਆ। ਜੈਰਾਮੁ ਤਸਲੀਮ[11] ਕਰੀ। ਬਹੁੜਿ ਖਾਨਿ ਕਹਿਆ ਜਿ, "ਐ ਜੈ ਰਾਮ! ਹਮਾਰੀ ਸਰਕਾਰ ਕਾ ਹਿਸੇਬੁ ਹੈ ਸਿ ਨਾਨਕ ਕੇ ਕਾਗਦ ਮੰਗਾਇ ਕਰਿ ਤੂ ਜਮਾ ਸਮਝਿ ਲੇਹਿ"। ਤਬ ਜੈ ਰਾਮੁ ਕਹਿਆ ਜਿ, "ਖਾਨੁ ਸਲਾਮਤਿ! ਨਾਨਕੁ ਰੋਜ ਕਾਗਦੁ ਪਹੁਚਾਵਦਾ ਥਾ। ਈਵ[12] ਨਾਹੀ ਜਿ ਇਕੁ ਫਲੂਸ[13] ਤਾਈ ਕਿਛੁ ਤਮਾ[14] ਹੋਇ। ਓਹੁ ਬਡਾ ਬੇ ਤਮਾਉ ਥਾ, ਉਸ ਕੰਉ ਕਿਛੁ ਤਮਾ ਕੀ ਪਰਵਾਹ ਨ ਥੀ, ਓਹੁ ਗਉਸੁ[15] ਕੋਈ ਉਸ ਖੁਦਾਇ ਕਾ ਥਾ। ਓਹੁ ਇਸੁ ਜਹਾਨੁ ਕੀ ਬਾਤ ਕਾਈ ਨ ਥਾ ਕਰਤਾ"। ਤਬ ਖਾਨਿ ਕਹਿਆ ਜਿ, "ਐ ਜੈ ਰਾਮ! ਮੈ ਭੀ ਬਹੁਤੁ ਕਰਿ ਜਾਣਦਾ

---

[1]ਓਇ। [2]ਭਾਵ ਇਹ ਕਿ 'ਖਾਨ ਜੀ! ਰੱਬ ਤੁਹਾਨੂੰ ਸਹੀ ਸਲਾਮਤ ਰੱਖੇ'। [3]ਨੇਮ ਨਹੀਂ ਸੀ ਟਲਦਾ। [4]ਹਰ ਰੋਜ਼। [5]ਲੋਪ, ਅੱਖੋਂ ਉਹਲੇ। [6]ਜਾਲ ਪੁਆਈਏ। [7]ਸਰੀਰ। [8]ਗਹਿਰੇ। [9]ਗਾਹਿਆ, ਛਾਣ ਮਾਰਿਆ। [10]ਦਿਲ ਨੂੰ ਟਿਕਾਣੇ ਕਰ। [11]ਸਲਾਮ। [12]ਇਉਂ, ਇਸਤਰਾਂ। [13]ਫ਼ਿਲਸ = ਤਾਂਬੇ ਦਾ ਪੈਸਾ, ਅਰਬੀ ਸਿੱਕੇ ਦੀਨਾਰ ਦਾ ਛੋਟੇ ਤੋਂ ਛੋਟਾ, ਹਜ਼ਾਰਵਾਂ ਹਿੱਸਾ, ਸਿੱਕਾ। [14]ਲੋਭ—ਲਾਲਚ। [15]ਵਲੀ, ਰੱਬ ਨੂੰ ਪਹੁੰਚਿਆ ਹੋਇਆ ਫ਼ਕੀਰ, ਜੋ ਲੋਕ-ਦਿਲਾਂ ਉਤੇ ਹਕੂਮਤ ਕਰੇ।

ਥਾ। ਜੋ ਨਾਨਕੁ ਖੁਦਾਈ ਬੰਦਾ ਹੈ"। ਜੈ ਰਾਮ ਪਾਸਿ ਖਾਨਿ ਕਹਿਆ, ਜਿ "ਸਾਦਕ[1] ਨੋ ਖੁਦਾਇ ਏਸੁ ਮਾਮਲੇ ਵਿਚਿ ਰਹਣੈ ਨਾਹੀ ਦੇਦਾ। ਇਸੁ ਜਾਹਗਾ ਉਸੁ ਨਾਹਾ ਰਹਣਾ, ਪਰੁ ਜਿਸੁ ਜਾਹਗਾ ਦਾ ਸੀ ਸੋ ਖੁਦਾਇ ਤਿਸੀ ਜਾਹਗਾ ਲਿਜਾਇ ਰਖਿਆ"। ਤਬ ਜੈ ਰਾਮਿ ਕਹਿਆ ਜਿ, "ਖਾਨਿ ਜੀ ਸਲਾਮਤਿ ! ਜੋ ਕਿਛੁ ਸਰਕਾਰ ਥੀ ਪਾਵਦਾ ਥਾ ਸੋ ਸਭੁ ਕਿਛੁ ਖੁਦਾਇ ਕੈ ਰਾਹਿ ਦੇਤਾ। ਅਰੁ ਜੋ ਕਿਛੁ ਹੋਤਾ ਸਿ ਏਕੁ ਦੰਮੜਾ ਪਰਾਇਆ ਹਕੁ ਉਸ ਕੰਉ ਹਰਾਮ ਥਾ, ਰਵਾ[2] ਕਿਸੀ ਕਾ ਨ ਰਖਤਾ, ਹੈਫੁ[3] ਹੈ ਖਾਨਿ ਜੀ ਸਲਾਮਤਿ ! ਹਮ ਕੰਉ ਖੁਦਾਇ ਤਾਲਹ[4] ਫਉਤੁ[5] ਨਾਹੀ ਕਰਤਾ"। ਤਬ ਦਵਲਤ ਖਾਨਿ ਕਹਿਆ ਜਿ, "ਏ ਜੈ ਰਾਮ ! ਕਿਛੁ ਓਹੁ ਤੁਮਾਰੇ ਹੀ ਕਾਮ ਕੰਉ ਨਾ ਥਾ, ਓਹੁ ਹਮਾਰੀ ਸਰਕਾਰ ਕਾ ਕਮੁ ਬਹੁਤੁ ਸਵਾਰਤਾ ਬਹੁਤੁ ਦਿਆਨਤਦਾਰ ਥਾ, ਪਣੁ ਕਿਛੁ ਖੁਦਾਇ ਸੰਉ ਕਿਆ ਚਲਤਾ ਹੈ। ਜਾਹੁ ਤੁਮ ਡੇਰੈ, ਖੁਦਾਇ ਸਭੁ ਭਲਾ ਕਰੈਗਾ"। ਜੈ ਰਾਮੁ ਬਿਦਾ ਹੋਇ ਕੈ ਡੇਰੈ[6] ਆਇਆ। ਤਬ ਜੈ ਰਾਮ ਆਇ ਕੈ ਡੇਰੈ ਜਿ ਕੋਈ ਲੋਕੁ ਥਾ ਸਿ ਤਿਸੁ ਕੰਉ ਨਿਸਾ ਕੀਆ[7] ਜਿ, "ਬਾਬਾ ! ਖੁਦਾਈ ਬਾਤ ਸੰਉ ਚਾਰਾ ਕਿਛੁ ਨਾਹੀ"। ਤਬ ਲੋਕ ਰੋਇ ਪੀਟਿ ਕਰਿ ਬੈਠਿ ਰਹੇ।

ਤਬ ਨਿਰੰਜਨ ਨਿਰੰਕਾਰਿ ਕਹਿਆ ਜਿ, "ਰੇ ਜਾਹੁ, ਜਾਇ ਕਰਿ ਤੁਮੁ ਨਾਨਕ ਕੰਉ ਮੇਰੇ ਪਾਸਿ ਲੇ ਆਵਹੁ"। ਤਬ ਨਾਨਕ ਜੀ ਕੰਉ ਆਇ ਕਰਿ ਕਰਤੇ ਪੁਰਖੁ[8] ਕੇ ਲੋਕ ਲੇ ਗਏ, ਲਿਜਾਇ ਜਹਾ ਕਰਤਾ ਪੁਰਖੁ ਥਾ ਉਹਾ ਹੀ ਲਿਜਾਇ ਖੜਾ ਕੀਆ। ਅਗੈ ਨਿਰੰਜਨੁ ਪੁਰਖੁ ਕਰਤਾ ਬੈਠਾ ਹੈ। ਸੁਪੇਦ ਦਾੜੀ ਹੈ, ਲਾਲੁ ਬਾਣਾ ਹੈ, ਸੁੰਨਹਰੀ ਪਲੰਘੁ ਹੈ। ਤਿਸੁ ਊਪਰਿ ਸੁਪੇਦੁ ਨਿਹਾਲੀ ਹੈ ਵਿਛਾਈ ਹੋਈ। ਤਿਸੁ ਊਪਰਿ ਕਰਤਾ ਪੁਰਖੁ ਬੈਠਾ ਹੈ। ਬਡਾ ਤਕੀਆ ਹੈ। ਆਸ ਪਾਸਿ ਜਿਮੀ ਸਬਜ ਹੈ, ਲਾਲ ਸਿਆਹ ਜਰਦ ਸੁਪੇਦ ਮੂੰਗੈ ਸਬਜ ਰੰਗ ਰੰਗ ਕੇ ਬਿਛਾਵਣੇ ਬਿਛਾਏ ਹੋਏ ਹੈ, ਜਿਤਨੇ ਟਹਲੂਏ ਸਾਥਿ ਹੈ ਏਤਨਿਆਂ ਸਭਿ ਲਾਲ ਬਾਂਣੇ ਹੈ। ਏਕ ਭੈਸ[9] ਅਗੈ ਘਾਸੁ[10] ਖੜੀ ਚਰਤੀ ਹੈ। ਉਸ ਕੈ ਪਾਸਿ ਦੁਇ ਜਣੇ ਲਾਲੀ ਕਪੜੀ ਖੜੇ ਝਲਤੇ ਹੈ। ਬਾਬਾ ਨਾਨਕੁ ਉਨਹੁ ਪਰਮੇਸੁਰ ਕਿਅਹੁ ਲੋਕਹੁ ਲਿਜਾਇ ਨਿਰੰਜਨ ਨਿਰੰਕਾਰ ਕੈ ਆਗੈ ਖੜਾ ਕੀਆ। ਤਬ ਦੇਖਿ ਕਰਿ ਨਾਨਕੁ ਹੈਰਾਨੁ ਹੋਇ ਗਇਆ। ਕਹਿਓਸੁ ਜਿ, "ਵਾਹੁ, ਵਾਹੁ ਤੂ ਵਾਹੁ ਵਾਹੁ ! ਤੂ ਵਾਹੁ ਵਾਹੁ !" ਤਬ ਗੁਰੂ ਬਾਬੇ ਡੰਡਉਤਿ ਕਰੀ ਲੰਬੇ ਹੋਇ ਕਰਿ ਅਰੁ ਕਹੈ, "ਵਾਹੁ ਵਾਹੁ ! ਤੂੰ ਕਰਤਾ ਪੁਰਖੁ ! ਵਾਹੁ ਵਾਹੁ ! ਤੂ ਨਿਰੰਕਾਰੁ ਤੂ ਵਾਹੁ ਵਾਹੁ !" "ਤਾ ਬਾਬੇ ਨਾਨਕ ਕੰਉ ਪਰਮੇਸੁਰ ਕਹਿਆ ਜਿ "ਏ ਨਾਨਕ ! ਜੀਉ ਤਉ ਤੇਰਾ ਭਲਾ ਹੈ ?" ਕਹੈ, ਜੀ, "ਤੇਰੈ ਦਰਸਨਿ ਦੇਖੈ ਭਲਾ ਹੈ"। ਕਹੈ ਨਾਨਕ, "ਤੂ ਖਰਾ ਚੰਗਾ ਹੈ ?" ਕਹੈ ਜੀ, "ਆਜੁ ਚੰਗਾ ਹੰਉ ਜਾ ਤੇਰਾ ਦਰਸਨੁ ਦੇਖਿਆ ਹੈ"। ਤਬ ਨਿਰੰਜਨੁ ਨਿਰੰਕਾਰ ਬੈਠਾ ਹੈ ਮੂਰਤਿਮਾਨੁ ਜੀਆਂ ਕਾ ਦਾਤਾ। ਸੇਤ ਕੇਸ ਲਾਲ ਰੂਪੁ। ਨਿਰੰਜਨੁ ਨਿਰੰਕਾਰੁ ਜੀਆ ਕਾ ਦਾਤਾ ਕਰਤਾ ਪੁਰਖੁ ਅਬਿਨਾਸੀ, ਘਟਿ ਘਟਿ ਵਾਸੀ ਅਕਾਲ ਮੂਰਤਿ ਬੈਠਾ ਹੈ। ਅਰੁ ਕਰਤੇ ਪੁਰਖਿ ਕਹਿਆ, ਜਿ "ਏ ਨਾਨਕ ! ਤੂ ਅਗੈ ਆਉ। ਅਗੈ ਆਇ ਕਰਿ ਤੂ ਮੇਰੇ ਚਰਨਾ ਊਪਰਿ ਸਿਰੁ ਰਾਖੁ"। ਤਬ ਬਾਬੇ ਨਾਨਕ ਜੀ ਚਰਨ ਕਮਲ ਸ੍ਰੀ ਠਾਕੁਰ ਜੀਕੇ ਊਪਰਿ ਸਿਰੁ ਰਾਖਾ। ਤਬ ਕਰਤੇ ਪੁਰਖਿ ਓਹੁ ਭੈਸ ਦੁਹਾਈ[11]। ਦੁਹਾਇ ਕਰਿ ਕਟੋਰਾ ਦੂਧ ਕਾ ਭਰਿਆ, ਭਰਿ ਕਰਿ ਹਾਥਿ ਲੀਆ। ਹਾਥਿ ਲੇਕਰਿ ਬਾਬੇ ਨਾਨਕ ਜੀ ਕੰਉ ਕਹਿਆ, ਜਿ, "ਏ ਨਾਨਕ ! ਤੂੰ ਦੁਧ ਦਾ ਕਟੋਰਾ ਏਹੁ ਪੀਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਨਿਰੰਜਨ ਨਿਰੰਕਾਰ ਜੀ ! ਤੈ ਤੇ ਆਗੈ ਮੈਂ ਕਿਉਂ ਕਰਿ ਪੀਵਾਂ ?" ਤਬ ਕਰਤੇ ਪੁਰਖਿ ਕਹਿਆ ਜਿ, "ਏ ਨਾਨਕ ! ਏਹੁ ਦੂਧੁ ਨਾਹੀ ਜਿ ਤੂ ਦੂਧੁ ਜਾਨਤਾ ਹੈ। ਏਹੁ ਤੁਮ ਕੰਉ ਨਾਮ ਸਿਮਰਣ ਕਾ, ਭਗਤਿ ਭਾਵ ਕਾ, ਸਤ ਸੰਤੋਖ ਕਾ, ਸੀਲ ਸੰਜਮ ਕਾ ਪਿਆਲਾ ਮਿਲਤਾ ਹੈ। ਏਹੁ ਦੁਧ ਨਾਹੀ ਤੁਮ ਕਉ ਏਹੁ ਅੰਬ੍ਰਿਤੁ ਨਾਮੁ[12] ਮਿਲਤਾ ਹੈ, ਤੂ ਲੇ ਕਰਿ ਪੀਉ"। ਤਬ ਆਗਿਆ ਕਰਤੇ ਪੁਰਖਿ ਕੀ ਸਾਥਿ ਕਟੋਰਾ ਦੂਧ ਦਾ ਬਾਬੇ ਨਾਨਕ ਜੀ

---

[1]ਸਿਦਕੀ, ਸ਼ਰਧਾਲੂ। [2]ਜਾਇਜ਼, ਵਿਹਿਤ, ਭਾਵ ਉਹ ਕਿਸੇ ਕੋਲੋਂ ਵੀ ਕੋਈ ਚੀਜ਼ ਲੈਣੀ ਜਾਇਜ਼ ਨਹੀਂ ਸੀ ਸਮਝਦਾ, ਓਹ ਕਿਸੇ ਤੋਂ ਕਿਸੇ ਕਉਡੀ ਦਾ ਬੀ ਰਵਾਦਾਰ ਨਹੀਂ ਸੀ। [3]ਅਫ਼ਸੋਸ, ਸ਼ੋਕ। [4]ਅੱਲਾ ਤਆਲਾ, ਸਭ ਤੋਂ ਉਚਾ ਪਰਮਾਤਮਾ। [5]ਮੌਤ ਨਹੀਂ ਦੇਂਦਾ। [6]ਘਰ। [7]ਧੀਰਜ ਦਿਤਾ, ਤਸੱਲੀ ਦਿਤੀ। [8]ਅਕਾਲ ਪੁਰਖ, ਸਿਰਜਨਹਾਰ ਕਰਤਾਰ। [9]ਮੈਂਹ, ਮੱਝ। [10]ਘਾਹ। [11]ਮੱਝ ਚੁਆਈ। [12]ਨਾਮ ਰੂਪ ਅੰਮ੍ਰਿਤ।

ਪਰਮੇਸੁਰ ਕੇ ਹਾਥ ਤੀ ਪੀ ਲਇਆ[1]। ਪੀਵਤੇ ਸਾਥਿ ਮਸਤਾਨੁ[2] ਹੋਇ ਗੈਆ। ਅਰੁ ਸਗਲ ਭਵਨ[3] ਕੀ ਸੋਝੀ ਹੋਈ ਤਬ ਗੁਰੂ ਬਾਬਾ ਨਾਨਕੁ ਜੀ ਚਰਨੀ ਲਾਗਾ ਸ੍ਰੀ ਪਾਰਬ੍ਰਹਮ ਕੀ। ਲਾਗਾ ਡੰਡਉਤੁ[4] ਕਰਨੈ। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੂੰ ਮੈ ਮੁਕਤਾ[5] ਕੀਆ। ਜਿ ਕੋਈ ਤੁਮ ਕੰਉ ਦੇਖਹਿਗੇ ਸਿ ਮੁਕਤੇ ਕੀਏ। ਜਿ ਤੁਮ ਕੰਉ ਸੁਣਹਿਗੇ ਸੇ ਮੈ ਮੁਕਤੇ ਕੀਏ। ਜਿ ਤੇਰਾ ਨਾਮੁ ਲੇਹਿਗੇ ਸੇ ਮੈ ਮੁਕਤੇ ਕੀਏ। ਜਿਨ ਕੰਉ ਤੂ ਬਖਸਹਿਗਾ ਤਿਨ ਕੰਉ ਮੈ ਬਖਸੰਉਗਾ, ਤੂ ਮੈ ਨਿਹਾਲੁ ਕੀਆ ਹੈ। ਅਰੁ ਜਿ ਤੇਰਾ ਨਾਮੁ ਲੇਹਿਗੇ ਤੇ ਮੈ ਨਿਹਾਲੁ ਕੀਏ ਹੈ। ਏ ਨਾਨਕ ! ਤੈਂ ਮੇਰਾ ਨਾਮੁ ਕਲਿਜੁਗ ਕੇ ਬਿਖੈ ਜਪਾਵਣਾ, ਨਾਮੁ ਦਾਨੁ ਇਸਨਾਨੁ ਕਲਿਜੁਗ ਕੈ ਬਿਖੈ ਜਪਾਵਣਾ ਅਰੁ ਦ੍ਰਿੜਾਵਣਾ ਸੈਸਾਰ ਕੰਉ, ਮੇਰਾ ਜਸੁ ਕਰਣਾ ਕਰਾਵਣਾ। ਸੁਧਰਮੁ ਦ੍ਰਿੜਾਵਣਾ, ਬਤਾਵਣਾ ਜਿਸ ਤੇ ਸੈਸਾਰ ਕਾ ਭਲਾ ਹੋਇ ਅਰੁ ਮੁਕਤਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਤੂੰ ਦੈਆ[6] ਕਰਿ ਕਰਿ ਕ੍ਰਿਪਾਲ ਹੋਹਿ ਜਿ ਤੂ ਮੇਰੀ ਰਖੁ ਕਲੀ ਕਾਲੁ[7] ਮਹਾ ਕਠਨੁ ਹੈ, ਤੂ ਦਇਆ ਕਰਿ ਕਰਿ ਕਲਜੁਗ ਤੇ ਰਾਖੁ। ਸੈਸਾਰੁ ਕਲਜੁਗਿ ਭਰਮਾਇ ਸਟਿਆ ਹੈ, ਕਲਿਜੁਗ ਤੇ ਰਾਖੁ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਜਾਹਿ ਨਾਨਕ ! ਤੂੰ ਮੈ ਬਕਸਿਆ ਹੈ, ਤੇਰੇ ਪੀਛੈ ਜਗਤੁ ਬਖਸਉਂਗਾ"। ਤਬ ਸ੍ਰੀ ਪਾਰਬ੍ਰਹਮਿ ਨਾਨਕੁ ਬਿਦਾ ਕੀਆ। ਆਪਣੀ ਭਗਤਿ ਨਾਮੁ ਸਿਪਤਿ ਸਲਾਹ[8] ਦੇ ਕਰਿ ਬਿਦਾ ਕੀਆ। ਸਤੁ ਸੰਤੋਖੁ ਖਿਤਿ ਜੁਗਤਿ ਸੀਲੁ ਸੰਜਮੁ ਬਕਸਿ[9] ਦੇ ਕਰਿ ਕਲਿਜੁਗ ਕੈ ਬਿਖੈ ਜੀਵ ਨਿਸਤਾਰਨ ਕੰਉ, ਪੰਥ[10] ਚਲਾਵਣ ਕੰਉ ਸ੍ਰੀ ਪਾਰਬ੍ਰਹਮ ਜੀ ਬਿਦਾ ਕੀਆ। ਊਹਾ ਕਾ ਏਕੁ ਦਿਨੁ ਈਹਾ ਸੈਸਾਰ ਮਹਿ ਤੀਨਿ ਦਿਨਿ ਵਰਤੇ, ਪਾਰਬ੍ਰਹਮ ਜੀ ਨਾਨਕੁ ਬਿਦਾ ਕੀਆ। ਸਾਥਿ ਸੇਵਕ ਦੀਨੇ। ਤਬ ਤੀਸਰੈ ਦਿਨਿ ਗੁਰੂ ਬਾਬਾ ਜੀ ਨਿਕਲਿ ਆਇਆ। ਸੰਮਤਿ ੧੫੬੪[11] ਭਾਦੋ ਸੁਦੀ ੧੫ ਪੂਰਨਮਾ[12] ਕੈ ਦਿਨਿ ਭਲਕੇ[13] ਹੀ ਪਰਮੇਸੁਰ ਕੇ ਨਾਵ ਕਾ ਪਰਗਾਸੁ ਹੋਆ, ਸ੍ਰੀ ਪਾਰਬ੍ਰਹਮੁ ਸਾਵਧਾਨ ਨਦੀ ਕੈ ਬਿਖੈ ਮਿਲਿਆ, ਬਾਬੇ ਨਾਨਕ ਜੀ ਕੰਉ। ੩੬ ਵਰ੍ਹਿਆਂ ਸਾਢਿਆ ਛਿਆ ਮਹੀਨਿਆ ਕੇ ਨੋ ਸ੍ਰੀ ਪਾਰਬ੍ਰਹਮ ਪਰਮੇਸੁਰ ਸਾਵਧਾਨੁ ਮਿਲਿਆ ਜਿਸੁ ਵਖਤਿ ਇਸਨਾਨੁ ਕਰਨੇ ਵੜਿਆ ਥਾ ਉਸੀ ਵਖਤਿ ਨਿਕਲਿ ਆਇਆ। ਉਸੁ ਨਫਰ ਕੰਉ ਅਭਿਆਸੁ ਜਿ ਬਾਬੇ ਜੀ ਕਾ ਲਾਗਾ ਉਹੁ ਹਰਿ ਦਿਨਿ ਉਸੇ ਹੀ ਘਾਟ ਉਪਰਿ ਪਹਰ ਰਾਤਿ ਰਹਤੀ ਕੰਉ ਊਹਾ ਜਾਇ ਬੈਠੇ। 'ਨਾਨਕ ਜੀ-ਨਾਨਕ ਜੀ' ਬੈਠਾ ਕਰੈ। ਜਿਉ 'ਨਾਨਕ ਜੀ-ਨਾਨਕ ਜੀ' ਬੈਠਾ ਕਰਤਾ ਥਾ ਤਿਉ ਬਾਬਾ ਨਾਨਕੁ ਜੀ ਨਜਰਿ ਆਇ ਗੈਆ। ਓਹੁ ਉਠਿ ਪੈਰੀ ਪੜਿਆ ਬਾਬੇ ਨਾਨਕ ਜੀ ਕੀ। "ਧੰਨੁ ਗੁਰੂ ਬਾਬਾ ਨਾਨਕੁ ਜੀ ਅਰੁ ਧੰਨੁ ਪਰਮੇਸੁਰੁ ਜਿਨਿ ਨਾਨਕ ਜੀ ਮੇਰੈ ਤਾਈ ਦੇਖਾਲਿਆ"। ਉਨਿ ਕਪੜੇ ਅਗੈ ਰਖੇ। ਬਾਬੇ ਨਾਨਕ ਜੀ ਕਪੜੇ ਪਹਰਿ ਕਰਿ ਘਰ ਆਇਆ। ਬੋਲਹੁ ਭਾਈ ਜੀ ਵਾਹੁਗੁਰੂ ਧੰਨੁ ਗੁਰੂ ਸਤਿਗੁਰੂ।

**ਸਲੋਕੁ ॥**

ਅਦਿਸਟੁ ਮਿਲਿਆ ਕਿਉ ਜਾਣੀਐ, ਕਹਾ ਬਸੈ ਕਿਤੁ ਠਉਰ ?
ਦਾਸ ਨਾਨਕ ਤਬ ਹੀ ਜਾਨੀਐ ਜਬ ਹੀਈ[14] ਅਵਰ ਕੀ ਅਉਰ[15] ॥੧॥

ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੯ ॥

---

[1]ਹਥੋਂ ਲੈ ਕੇ ਪੀ ਲਿਆ। [2]ਮਸਤਾਨਾ, ਮਸਤ। [3]ਸਗਲ (ਸਾਰੇ) ਭਵਨਾਂ (ਲੋਕਾਂ) ਦੀ ਸੋਝੀ ਹੋਈ। [4]ਨਮਸਕਾਰ, ਜੋ ਧਰਤੀ ਉਤੇ ਲੰਮੇ ਪੈ ਅਠ ਅੰਗ ਲਾ ਕੇ ਬੜੇ ਸ਼ਧਾ ਭਾਵ ਨਾਲ ਕਰੀਦੀ ਹੈ। [5]ਜਨਮ-ਮਰਨ ਤੋਂ ਰਹਿਤ। [6]ਦਯਾ, ਦਇਆ, ਮਿਹਰਬਾਨੀ। [7]ਕਲਿਜੁਗ ਦਾ ਸਮਾ। [8]ਸਿਫ਼ਤ-ਸਲਾਹ। ਮਹਿਮਾ, ਉਸਤਤਿ। [9]ਬਖਸ਼ ਕੇ, ਦੇ ਕੇ। [10]ਸਿਖ ਪੰਥ। [11]ਮੁਤਾਬਕ 1507 ਈਸਵੀ। [12]ਪੂਰਨਮਾਸ਼ੀ। [13]ਸਵੇਰੇ, ਪ੍ਰਾਤਾਕਾਲ। [14]ਹੀਏ (ਹਿਰਦੇ) ਵਿਚ। [15]ਇਹ ਸ਼ਲੋਕ ਗੁਰਬਾਣੀ ਨਹੀਂ, ਸੋਢੀ ਮਿਹਰਬਾਨ ਦੀ ਰਚਨਾ ਹੈ।

# ਮੋਦੀ ਖਾਨੇ ਦਾ ਤਿਆਗ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ

ਤਬ ਗੁਰੂ ਬਾਬਾ ਨਾਨਕੁ ਜੀ ਤੀਸਰੈ ਦਿਨਿ ਪੰਜਾਬ ਕੀ ਧਰਤੀ ਨਗਰਿ ਸੁਲਤਾਨ ਪੁਰਿ ਦਰੀਆਵ ਤੇ ਨਿਕਲਿ ਆਇਆ । ਤਬ ਜਹਾਨ ਮਹਿ ਹੈਰਾਨਗੀ ਹੋਇ ਰਹੀ ਜੋ, 'ਦੇਖਹੁ ਯਾਰਹੁ ! ਏਹੁ ਖੁਦਾਇ ਦਾ ਵਡਾ ਬਿਸਮਾਦੁ[1] ਹੋਇਆ ਹੈ, ਜਿ ਨਾਨਕੁ ਵੇਦੀ ਡੁਬਾ ਹੋਆ ਤੀਸਰੈ ਦਿਨਿ ਫੇਰਿ ਏਸੁ ਜਹਾਨ ਮਹਿ ਆਇਆ ਹੈ, ਤਬ ਲੋਕੁ ਲਾਗਾ ਉਸੁਤਤਿ ਬਾਬੇ ਨਾਨਕ ਜੀ ਕੀ ਕਰਨੇ । ਕੋਈ ਕਹੈ ਜਿ ਗਉਸੁ[2] ਹੈ; ਕੋਈ ਕਹੈ ਜ ਕੁਤਬੁ[3] ਹੈ, ਕੋਈ ਕਹੈ ਜਿ ਸਿਧੁ ਹੈ । ਕੋਈ ਕਹੈ ਜਿ ਸਾਧੂ ਹੈ । ਕੋਈ ਕਹੈ ਜਿ ਸੰਤੁ ਹੈ । ਕੋਈ ਕਹੈ ਜਿ ਪਰਮੇਸੁਰੁ ਕਾ ਲੋਕੁ ਹੈ । ਤਬ ਸੈਸਾਰ ਐਸੇ ਹੀ ਉਸਤਤਿ ਲੇ ਉਠਾ । ਜਬ ਬਾਬਾ ਜੀ ਸੁਣੈ ਜਿ ਲੋਕੁ ਬਹੁਤੁ ਉਸਤਤਿ ਕਰਤਾ ਹੈ । ਤਬ ਗੁਰੂ ਬਾਬੇ ਜੀ ਕਹਿਆ ਜਿ, "ਮੈ ਲੋਕਾ ਸਿਉ ਕਿਆ ਹੈ[4] ?" ਕੋਈ ਕਹੈ ਜਿ "ਏਹੁ ਤੀਸਰੈ ਦਿਨਿ ਪਾਣੀ ਤੇ ਨਿਕਲਿਆ ਡੂਬਾ ਹੋਆ, ਸਿ ਕਿਤੁ ਜੋਰਿ[5] ਨਿਕਲਿਆ ? ਏ ਸਾਹਿਬ ਤੇਰੀ ਕੁਦਰਤਿ ਕੰਉ ਬਲਿ ਜਾਈਐ" । ਤਾ ਬਹੁਤੁ ਲੋਕ ਝੁਬਿ[6] ਪੜਿਆ ਗੁਰੂ ਬਾਬੇ ਕਾ ਦਰਸਨ ਦੇਖਣੇ ਕੰਉ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਜਹਾਨੁ ਤਮਾਸਗੀਰੁ ਹੈ, ਬਾਜੀ ਕੀ ਨਿਆਈ ਆਵਤਾ ਹੈ । ਮੈ ਕਿਆ ਹੈ[7] ਏਸੁ ਜਹਾਨ ਸਾਥਿ ਜਿ ਕੋਈ ਨਿੰਦਾ ਕਰੈ ਤਉ ਹੀ ਭਲਾ" । ਤਬ ਗੁਰੂ ਬਾਬੇ ਨਾਨਕ ਜੀ ਡੇਰਾ[8] ਲੁਟਾਇ ਦੂਰਿ ਕੀਆ । ਬਾਬਾ ਨਾਨਕੁ ਜਾਇ ਫਕੀਰਾ ਸਾਥਿ ਬੈਠਾ । ਦਵਲਤ ਖਾਨ ਕੰਉ ਖਬਰਿ ਹੋਈ ਜਿ ਨਾਨਕ ਡੇਰਾ ਲੁਟਾਇ ਕਰਿ ਜਾਇ ਫਕੀਰਾ ਵਿਚਿ ਬੈਠਾ ਹੈ । ਕੁਲਿ ਪ੍ਰਿਥਮੀ ਹੈਰਾਨੁ ਹੋਇ ਗਈ ਜਿ ਨਾਨਕੁ ਡੇਰਾ ਲੁਟਾਇ ਨਿਕਲਿਆ । ਜਾਇ ਫਕੀਰਾ ਸਾਥਿ ਰਲਿਆ, ਜਿਤਨਾ ਅਸਬਾਬੁ ਥਾ ਸਭੁ ਲੁਟਾਇ ਦੂਰਿ ਕੀਆ । ਲੰਗੋਟੀ ਪੈਨਿ ਕਰਿ ਫਕੀਰੁ ਹੂਆ । ਤਬ ਜਹਾਨੁ ਪਰਮੇਸੁਰ ਦਾ ਲੇ ਉਠਿਆ ਜਿ, 'ਨਾਨਕੁ ਦਾਨਾ ਥਾ ਭਲਾ, ਪਣੁ ਦੇਵਾਨਾ[9] ਹੂਆ' । ਕੋਈ ਕਹੈ ਜਿ, 'ਖੁਦਾਇ ਦੇ ਦੈਫ[10] ਵਿਚਿ ਆਇ ਗਇਆ ਹੈ, ਬੇਖੁਦੁ[11] ਹੋਇ ਗਇਆ ਹੈ ਦੇਵਾਨਾ' । ਕੋਈ ਕਹੈ ਜਿ 'ਦਰੀਆਵ ਤੇ ਕਿਛੁ ਲਾਗਾ ਹੈ' । ਕੋਈ ਕਹੈ ਜਿ, 'ਬੇਤਾਲਾ[12] ਹੋਆ ਹੈ' । ਕੋਈ ਕਹੈ, 'ਭੂਤਨਾ ਲਾਗਾ ਹੈਸੁ, ਏਹੁ ਭੂਤਨਾ ਹੂਆ ਹੈ' । ਕੋਈ ਕਹੈ, 'ਜਿ ਨਾਂ, ਸਾਦਕੁ ਦੇਵਾਨਾ ਬਕਾਉ ਕਰਦਾ ਹੈ, ਆਦਮੀ ਹੀ ਹੈ' । ਕੋਈ ਕਹੈ ਕਿਛੁ, ਕੋਈ ਕਹੈ ਕਿਛੁ । ਤਬ ਗੁਰੂ ਬਾਬਾ ਨਾਨਕੁ ਸੁਣਿ ਸੁਣਿ ਲੋਕਾ ਕੇ ਅਵਾਜ ਹੈਰਾਨੁ ਹੋਇ ਗਇਆ । ਜਿ ਏਵ ਕਹਦੇ ਹੈਨਿ । ਤਬ ਲੋਕੁ ਜਿਉ ਜਿਉ ਨਿੰਦਿਆ ਕਰੈ ਤਿਉ ਤਿਉ ਬਾਬਾ ਜੀ ਖੁਸ਼ੀ ਹੋਂਦਾ ਜਾਇ । ਤਬ ਮਾਰੂ ਰਾਗ ਮਹਿ ਗੁਰੂ ਬਾਬਾ ਨਾਨਕ ਜੀ ਬਾਨੀ ਬੋਲਿ ਉਠਾ ਜਿ:—

ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥ ੧ ॥
ਭਇਆ ਦਿਵਾਨਾ ਸਾਹ ਕਾ, ਨਾਨਕੁ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਪਾਰਬ੍ਰਹਮ ਜੀ ! ਕੋਈ ਭੂਤਨਾ ਕਹਦਾ ਹੈ । ਕੋਈ

---

[1]ਅਸਚਰਜ । ਹੈਰਾਨ ਕਰਨ ਵਾਲਾ ਕੌਤਕ । [2]ਗੌਸ = ਰਬ ਦੀ ਦਰਗਾਹੇ ਫਰਿਆਦ ਪੁਚਾਉਣ ਵਾਲਾ, ਸੰਤ । [3]ਕੁਤ੍ਬ=ਬਖਸ਼ਿਆ ਹੋਯਾ ਮਹਾਂਪੁਰਸ਼, ਓਹ ਵਲੀ ਜਿਸ ਨੂੰ ਪਰਮਾਤਮਾ ਵਲੋਂ ਕਿਸੇ ਮੁਲਕ ਯਾ ਜਗਤ ਦੀ ਸੌਂਪਣਾ ਹੋਈ ਹੋਵੇ । [4]ਅਰਥਾਤ–ਮੇਰਾ ਲੋਕਾਂ ਨਾਲ ਕੀ ਕੰਮ । [5]ਕਿਤ (ਕਿਸ) ਜੋਰਿ (ਤਾਕਤ ਨਾਲ) । [6]ਝੁਕ । [7]ਮੈਨੂੰ ਕੀ ਲੋੜ ਹੈ । [8]ਘਰ, ਜਿਥੇ ਗੁਰੂ ਜੀ ਨਿਵਾਸ ਰਖਦੇ ਸਨ । [9]ਬਾਵਲਾ । ਕਮਲਾ । [10]ਖ਼ੌਫ਼, ਡਰ । [11]ਆਪੇ ਤੋਂ ਬਾਹਰ, ਬਾਉਰਾ । [12]ਜਿਸ ਵਿਚ ਬੇਤਾਲ (ਪ੍ਰੇਤ) ਵੜ ਗਿਆ ਹੋਵੇ ।

ਬੇਤਾਲਾ ਕਹਦਾ ਹੈ, ਅਰੁ ਕੋਈ ਆਦਮੀ ਕਹਦਾ ਹੈ। ਰੇ ਭਾਈ ਲੋਕਹੁ ! ਮੈਂ ਜਿਹਾ ਸਿ[1] ਸਿਧਾ ਉਹੀ ਨਾਨਕੁ ਹਾਂ। ਜਿ ਕੋਈ ਮੇਰੈ ਪਾਸਿ ਨਾਨਕੁ ਕਹਦਾ ਹੈ ਜਿ ਹੰਉ ਉਹੀ ਨਾਨਕੁ ਹਾਂ। ਪਣੁ ਸਾਹਿਬ ਕੀ ਕੁਦਰਤਿ ਦੇਖਿ ਕਰਿ ਮੈ ਹੈਰਾਨੁ ਹੋਇ ਰਹਤਾ ਹੰਉ। ਮੈ ਬਿਖੁਦ[2] ਦਿਵਾਨਾ ਸਾਹਿਬ ਕੇ ਦਰਸਨ ਊਪਰ ਹੋਆ ਹਾਂ। ਐਸਾ ਦਿਵਾਨਾ ਸਾਹਿਬ ਕੇ ਦਰਸਨ ਕਾ ਮੈ ਹੋਆ ਹਾਂ ਜਿ ਬਿਨਾ ਉਸ ਕੇ ਦਰਸਨ ਥੀ ਹੋਰੁ ਕੋਈ ਨਾਹੀ ਜਾਨਤਾ, ਬਿਨਾ ਠਾਕੁਰ ਕੇ ਦਰਸਨ ਤੇ। ਨਾ ਓਹੁ ਦਰਸਨੁ ਦੇਖਾ ਨਾ ਹੈਰਾਨਗੀ ਮਨ ਤੇ ਮਿਟੈ। ਮੈ ਐਸਾ ਬਉਰਾ ਹੋਇ ਗਇਆ ਹਾਂ ਜਿ ਬਿਨਾ ਠਾਕੁਰ ਤੇ ਹੋਰ ਕਿਛੁ ਨਜ਼ਰ ਨਾਹੀ ਆਵਦਾ ਅਰੁ ਲੋਕੁ ਜਿ ਦਿਵਾਨਾ ਦਿਵਾਨਾ ਕਹਤਾ ਹੈ"।

ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਲੋਕ ਦਿਵਾਨਾ ਦਿਵਾਨਾ ਕਰਤੇ ਕਰਤੇ ਹੈ, ਜਿ ਦਿਵਾਨਾ ਹੋਵਣਾ ਸਹਿਲੁ ਨਾਹੀ, ਜਿ ਸਹਿਲੁ ਹੈ ਦਿਵਾਨਾ ਹੋਵਣਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦਿਵਾਨਾ ਸਾਹਿਬ ਕੇ ਭੈ ਕਾ ਮਾਰਿਆ ਦਿਵਾਨਾ ਹੋਇ। ਏਕਸੁ ਠਾਕੁਰ ਬਿਨਾ ਅਵਰੁ ਕੋਈ ਨ ਜਾਨੈ, ਤਬ ਉਹੁ ਦਿਵਾਨਾ ਹੋਇ। ਰੇ ਭਾਈ ਲੋਕਹੁ ! ਮੈ ਜਿਹਾ ਜਿ ਦਿਵਾਨਾ ਸਾਹਿਬ ਕਾ ਹਾਂ, ਜਿਸੁ ਬਿਨਾ ਮੇਰਾ ਜੀਉ ਹੋਰਸੁ ਕਿਸੈ ਸਾਥਿ ਲਗਤਾ ਨਾਹੀ ਬਿਨਾ ਸਾਹਿਬ ਥੀ, ਮੈ ਸਾਹਿਬ ਕਾ ਦਿਵਾਨਾ ਹੰਉ"। ਤਬ ਬਹੁੜਿ ਬਾਬੇ ਜੀ ਕਹਿਆ:—

ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥
ਏਕੀ ਸਾਹਿਬ ਬਾਹਰੀ[3] ਦੂਜੀ ਅਵਰ ਸਿਆਣਪ ਕਾਇ ॥ ੩ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਲੋਕਹੁ ! ਜਿ ਕੋਈ ਸਾਹਿਬ ਕਾ ਦਿਵਾਨਾ ਹੈ ਜਿ ਕਿਉ ਕਰਿ ਜਾਣੀਐ ਜਿ ਏਹੁ ਸਾਹਿਬ ਕਾ ਦਿਵਾਨਾ ਹੈ ? ਸਾਹਿਬ ਕਾ ਦਿਵਾਨਾ ਜਾਣੀਐ ਤਾ ਹੀ ਜਾ ਏਕੋ ਸਾਹਿਬ ਕਾ ਰਾਹੁ ਪਛਾਣੈ। ਜਿ ਖੁਦਾਇ ਦਾ ਕੰਮ ਹੈ ਸੋਈ ਕਮਾਵੈ। ਖੁਦਾਇ ਦਾ ਕੰਮੁ ਕਿਆ ਹੈ ? ਜਿਸੁ ਮਹਿ ਸਾਹਿਬੁ ਰਾਜੀ ਹੋਇ ਸਾਈ ਕਾਰ ਕਰੈ, ਹੋਰ ਕਾਈ ਕਾਰ ਨ ਕਰੈ। ਸਾਹਿਬੁ ਕਿਸੁ ਕਾਰ ਮਹਿ ਰਾਜੀ ਹੈ ? ਸਾਹਿਬੁ ਨੇਕੀ ਰਾਜੀ ਹੈ, ਬਦੀ ਰਾਜੀ ਨੇਸਿ[4], ਨੇਕੀ ਦੈ ਰਾਹਿ ਚਲੈ, ਨੇਕੀ ਕਾਰ ਕਰੈ। ਇਕੁ ਨੇਕੀ ਕਮਾਵੈ। ਹੋਰੁ ਜੈਸੀ ਹੋਰਨਾ ਕੀ ਸਿਆਣਪ ਕਾਈ ਨਾ ਲਿਆਵੈ ਦਿਲਿ ਵਿਚਿ, ਤਾ ਜਾਇ ਜਾਣੀਐ ਜਿ ਏਹੁ ਸਾਹਿਬ ਕਾ ਦਿਵਾਨਾ ਹੈ ਅਸਲੀ"।

ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰ ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕਿਅਹੁ ਲੋਕਹੁ ! ਇਸ ਦੀ ਦੇਵਾਨਗੀ ਤਾ ਹੀ ਜਾਣੀਐ ਜਾ ਸਾਹਿਬ ਨੂੰ ਏਹੁ ਭਾਵੈ। ਅਰੁ ਜਾ ਸਾਹਿਬੁ ਏਸ ਨੋ ਅਦੋਸੁ[5] ਰਖੈ ਤਾ ਹੀ ਏਸ ਦੀ ਦੇਵਾਨਗੀ ਥਾਇ ਪਵੈ। ਜਾ ਸਾਹਿਬ ਨੂੰ ਭਾਵੀ ਤਾਂ ਸੇਵਕ ਉਪਰਿ ਸਾਹਿਬੁ ਦੋਸੁ ਨ ਰਖੈ ਤਾ ਸੋਈ ਸੇਵਕੁ ਅਤੇ ਸਾਈ ਦੇਵਾਨਗੀ, ਸਾਈ ਸੇਵਾ ਜਿਸੁ ਦੀ ਥਾਇ ਪਾਇ। ਸਾਹਿਬ ਕੇਹੀ ਸੇਵਾ ਥਾਇ ਪਾਇਦਾ ਹੈ ? ਜੇ ਆਪਸ ਨੋ ਰਦੁ

---

[1]ਸੀ। [2]ਬੇਖੁਦ, ਬੇਸੁਧ, ਬਉਰਾ। [3]ਏਥੇ ਸਹੀ ਪਾਠ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਨੁਸਾਰ ਇਉਂ ਹੈ–'ਹੁਕਮੁ ਪਛਾਣੈ ਖਸਮ ਕਾ......।' [4]ਨੇਸਤ (ਨਹੀਂ ਹੈ) ਦਾ ਵਿਗੜਿਆ ਰੂਪ, ਅਰਥਾਤ–ਓਹੁ ਰੱਬ ਨੇਕੀ ਤੇ ਰਾਜ਼ੀ ਹੈ, ਬਦੀ ਤੇ ਨਹੀਂ। ਤੇ ਜਨਮ ਸਾਖੀ ਦੀ ਦੂਜੀ ਪ੍ਰਤੀ ਦੇ ਅਨੁਸਾਰ ਏਥੇ "ਬਦੀ ਵਿਚ ਰਾਜੀ ਨਾਹੀ" ਪਾਠ ਹੈ। [5]ਨਿਰਦੋਸ਼, ਬੁਰੇ ਕਰਮਾਂ ਤੋਂ ਪਰੇ।

ਕਰੈ ਹੋਰਸ ਨੋ ਭਲਾ ਕਰਿ ਜਾਣੈ ਜਿ ਮੈਥੀ ਸਭੁ ਕੋਈ ਭਲਾ ਹੈ । ਹੰਉ ਹੀ ਕਿਛੁ ਨਾਹੀ । ਤਾ ਹੀ ਦੇਵਾਨਾ ਜਾਣੀਐ ਜਾਂ ਏਹਾ ਦੇਵਾਨਾ ਹੋਇ, ਨਾਤਰ ਏਹੁ ਦਿਵਾਨਾ ਨਾਹੀ । ਝੂਠਾ ਫੈਲੀ[1] ਫੈਲੁ ਕਰਦਾ ਹੈ, ਜਿ ਫੈਲਿ ਕੀਐ ਦਿਵਾਨਗੀ ਨਾਹੀ ਹੋਤੀ । ਦੇਵਾਨਾ ਸੋਈ ਜਿ ਜਹਾਨ ਤੇ ਜੁਦਾ ਰਹੈ" ।

ਤਬ ਲੋਕੁ ਜਹਾਨੁ[2] ਲਾਗਾ ਕਹਣੇ, "ਨਾਨਕ ! ਅਗੈ ਤੂ ਕਿਛੁ ਹੋਰੁ ਥਾ, ਅਬ ਤੂ ਹੋਰੁ ਹੋਆ । ਹੁਣ ਕਿਛੁ ਹੋਰੁ ਹੋਰੁ ਲਗਾ ਆਖਣੇ । ਇਕੁ ਹਿੰਦਵਾ ਦਾ ਰਾਹ ਹੈ ਇਕੁ ਮੁਸਲਮਾਨਾ ਦਾ ਰਾਹੁ ਹੈ, ਪਰ ਤੂੰ ਕੇਹੜੇ ਰਾਹਿ ਵਿਚ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੋ, "ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ, ਮੈ ਕਿਸ ਦੈ ਰਾਹਿ ਹੋਵਾਂ ? ਮੈ ਖੁਦਾਇ ਦੈ ਰਾਹਿ ਹੋਵਾ । ਖੁਦਾਇ ਨ ਹਿੰਦੂ ਨ ਮੁਸਲਮਾਨੁ ਹੈ, ਮੈ ਜਿਹਾ ਸਿ ਖੁਦਾਇ ਦੈ ਰਾਹਿ ਹਾਂ" । ਤਬ ਲੋਕਹੁ ਕਹਿਆ ਜਿ, "ਜੀ, ਤੂੰ ਤਾ ਖੁਦਾਇ ਦੇ ਰਾਹਿ ਹੋਇਅਹੁ । ਪਣੁ ਇਸੁ ਜਹਾਨੁ ਖੁਦਾਇ ਦੈ ਰਾਹਿ ਵਿਚਿ ਇਕਿ ਹਿੰਦੂ ਹੈਨਿ ਇਕ ਮੁਸਲਮਾਨੁ ਹੈਨਿ, ਦੇਖਾ ਏਨ੍ਹਾ ਦਾ ਕਵਣੁ ਹਾਲੁ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਕੋ ਮੁਸਲਮਾਨੁ ਹੈ, ਨਾ ਕੋਈ ਹਿੰਦੂ ਹੈ । ਜਾ ਹਿੰਦੂ ਹੋਇ ਪਹੁਚੈ ਤਾ ਹੀ ਜਾਣੀਐ । ਅਰੁ ਜਾ ਕੋਈ ਮੁਸਲਮਾਨੁ ਹੋਇ ਪਹੁਚੈ ਤਾ ਜਾਣੀਐ । ਅਸਾਡੀ ਨਜਰਿ ਵਿਚਿ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ, ਰਾਹਿ ਸਿਰਿ ਕੋਈ ਨਾਹੀ" । ਤਬ ਏਸੁ ਲੋਕ ਦੀ ਪਚਾਰ[3] ਦੈ ਵਾਸਤੈ ਗੁਰੂ ਬਾਬੇ ਕਹਿਆ ਜਿ, "ਏਵ ਮੁਸਲਮਾਨੁ ਹੋਵੈ ਸੁ ਪਾਏ" । ਸਹਰ ਕਾ ਜਿ ਕਾਜੀ ਥਾ ਜਿ ਕੋਈ ਹੋਰੁ ਥਾ ਸੁਲਤਾਨਪੁਰ ਕਾ, ਓਨੀ ਜਾਇ ਕਰਿ ਦਵਲਤ ਖਾਨਿ ਪਾਸਿ ਕਹਿਆ ਜਿ, "ਜੀ, ਓਹੁ ਜਿ ਨਾਨਕੁ ਹਿੰਦੂ ਥਾ ਓਹੁ ਦੇਵਾਨਾ ਹੋਇ ਗਇਆ ਹੈ, ਅਰੁ ਡੇਰਾ ਲੁਟਾਇ ਕਰਿ ਖਫਨੀ ਪਹਿਰਿ ਕਰਿ ਨਿਕਲਿ ਗਇਆ" । ਤਬ ਦਵਲਤ ਖਾਨਿ ਕਹਿਆ ਜਿ, "ਹਾ ਰੇ ! ਉਹੁ ਭਲਾ ਹਿੰਦੂ ਥਾ, ਦਾਨਤਦਾਰੁ[4] ਭਲਾ ਥਾ, ਹਮਰੇ ਘਰ ਕੇ ਕਾਂਮ ਕੰਉ ਬਹੁਤੁ ਲੋੜਦਾ ਥਾ, ਖਰਾ ਭਲਾ ਹਿੰਦੂ ਥਾ । ਉਸ ਕੰਉ ਕਿਆ ਹੂਆ ?" ਕਹੈ, "ਜੀ, ਜਿ ਕਿਛੁ ਹੂਆ ਉਸ ਕੰਉ ਸਿ ਦਰੀਆਵ ਤੇ ਹੂਆ । ਬਡੇ ਬਖਤਿ ਦਰੀਆਇ ਜਾਇ ਨਾਵਤਾ ਥਾ । ਜਿ ਕਿਛੁ ਲਗਾ ਉਸ ਕੰਉ ਸੁ ਦਰੀਆਵ ਤੇ ਹੀ ਲਗਾ, ਡੇਰਾ ਲੁਟਾਇ ਖਫਨੀ ਪਹਿਰਿ ਨਿਕਲਿਆ ਹੈ" । ਤਬ ਖਾਨ ਕਹਿਆ ਜਿ, "ਹੈ ਰੇ ! ਕਿ ਹੋਇ ਗੋਆ ?" ਕਹੈ, "ਜੀ, ਅਜ ਹੂ ਗੋਆ ਨਾਹੀ, ਪਣੁ ਫਕੀਰਾ ਕੇ ਭੇਸਿ ਜਾਇ ਫਕੀਰਹੁ ਮਹਿ ਬੈਠਾ ਹੈ" । ਤਬ ਖਾਨਿ ਕਹਿਆ ਜਿ, "ਰੇ ! ਜਾਹੁ ਨਾਨਕ ਕੰਉ ਕਹਹੁ ਜਿ ਖਾਨੁ ਬੁਲਾਵਤਾ ਹੈ, ਤੂ ਏਕ ਬਾਰ ਨਾਨਕ ਤੂ ਆਉ" । ਤਬ ਦਵਲਤ ਖਾਨ ਕੇ ਲੋਕ ਦਵੜਤੇ[5] ਗਏ ਬਾਬੇ ਨਾਨਕ ਜੀ ਪਾਸਿ । ਜਾਇ ਬਾਬੇ ਜੀ ਪਾਸਿ ਕਹਿਆ ਜਿ, "ਨਾਨਕ ਜੀ ! ਖਾਨੁ ਬੁਲਾਵਤਾ ਹੈ, ਤੂ ਆਉ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਵਨੁ ਖਾਨੁ ਬੁਲਾਵਤਾ ਹੈ ?" ਕਹੈ, "ਜੀ, ਦਵਲਤ ਖਾਨੁ ਬੁਲਾਵਤਾ ਹੈ" । ਕਹੈ, "ਮੈ ਦਵਲਤ ਖਾਨ ਸਾਥਿ ਕਿਆ ਹੈ, ਜਦਿ ਮੇਰਾ ਖਾਨੁ ਬੁਲਾਵੈਗਾ ਤਾ ਮੈ ਜਾਵਾਂਗਾ" । ਤਬ ਓਹਿ ਫੇਰਿ ਗਏ ਦਵਲਤ ਖਾਨਿ ਪਾਸਿ । ਬੋਲਹੁ ਭਾਈ ਵਾਹਿਗੁਰੂ ।

### ਸਲੋਕੁ[6] ।

ਜੋ ਚਾਕਰ ਸ੍ਰੀ ਗੋਬਿੰਦ ਕੇ, ਤਿਨ ਕੰਉ ਕੇਸੀ ਕਾਣਿ ।
ਓਹਿ ਸਦਾ ਰਚਹਿ ਗੋਬਿੰਦ ਸਿਉ, ਦਾਸ ਨਾਨਕ ਸਚੀ ਬਾਂਣਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੯ ॥

---

[1]ਫ਼ਿਅਲ (ਕੰਮ) ਕਰਨ ਵਾਲਾ । [2]ਆਮ ਲੋਕੀ । [3]ਲੋਕਕ ਰੀਤਿ ਅਥਵਾ ਵਿਹਾਰ । [4]ਦਿਆਨਤ ਦਾਰ, ਈਮਾਨ ਦਾਰ । [5]ਦੌੜਦੇ ਹੋਏ । [6]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਕ੍ਰਿਤ ਹੈ ।

# ਨ ਕੋਈ ਹਿੰਦੂ ਨ ਮੁਸਲਮਾਨ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਦੌਲਤ ਖਾਨ ਨਾਲ)

ਤਬ ਓਹੁ ਦਵਲਤ ਖਾਨਿ ਪਾਸਿ ਖਾਨਿ ਕੇ ਲੋਕ ਜਾਇ ਖੜੇ ਹੋਏ । ਉਨਹੁ ਜਾਇ ਕਹਿਆ ਜਿ, "ਜੀ, ਨਾਨਕੁ ਨਾਹੀ ਆਵਤਾ" । ਕਹੈ, "ਰੇ ! ਤੁਮਹੁ ਕਿਆ ਕਹਿਆ ਥਾ ?" ਕਹੈ "ਜੀ, ਹਮਹੁ ਕਹਾ ਥਾ ਜਿ ਨਾਨਕ ਜੀ ਤੁਮ ਕੰਉ ਖਾਨੁ ਬੁਲਾਵਤਾ ਹੈ" । ਕਹੈ, "ਜੀ, ਹਮਹੁ ਕਹਾ ਜਿ ਦਵਲਤ ਖਾਨੁ ਲੋਦੀ ਬੁਲਾਵਤਾ ਹੈ" । ਤਬ ਆਗੇ ਤੇ ਨਾਨਕ ਕਹਿਆ ਜਿ, "ਭਾਈ ! ਮੈ ਦਵਲਤ ਖਾਨਿ ਲੋਦੀ ਸਾਥਿ ਕਿਆ ਹੈ । ਜਾਂ ਮੇਰਾ ਖਾਨੁ ਬੁਲਾਵੈਗਾ ਤਾ ਮੈ ਜਾਵਾਂਗਾ" । ਤਬ ਖਾਨਿ ਜੀ ਕਹਿਆ ਜਿ, "ਰੇ ! ਤੁਮ ਇਉ ਜਾਇ ਕਰਿ ਕਹਹੁ ਜਿ ਨਾਨਕ ਜੀ, ਤੂੰ ਰਜਾਇ ਖੁਦਾਇ ਤੂ[1] ਆਉ" । ਤਬ ਓਹੁ ਦਵਲਤ ਖਾਨਿ ਕੇ ਲੋਕ ਬਹੁੜਿ ਗੁਰੂ ਬਾਬੇ ਨਾਨਕ ਜੀ ਪਾਸਿ ਗਏ । ਉਨਹੁ ਜਾਇ ਕਰਿ ਕਹਿਆ ਜਿ, "ਨਾਨਕ ਜੀ ! ਖਾਨੁ ਕਹਦਾ ਹੈ ਜਿ ਰਜਾਇ ਖੁਦਾਇ ਏਕ ਬਾਰਿ ਈਹਾ ਆਉ, ਆਪਨਾ ਦੀਦਾਰੁ ਦੇਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਚਲੀਐ ਅਬ ਮੇਰੇ ਖਾਨ ਕਾ ਹੁਕਮੁ ਆਇਆ ਹੈ, ਚਲੀਐ" । ਤਬ ਗੁਰੂ ਬਾਬੇ ਜੀ ਗਲਿ ਵਿਚ ਮੁਤਕਾ[2] ਬਾਹਿ ਕੈ ਆਪਣੈ ਗਲਿ ਮਹਿ ਉਨਹੁ ਨਫਰਹੁ ਕੈ ਹਾਥਿ ਦੀਆ, "ਜੇ ਭਾਈ ! ਮੇਰੇ ਖਾਨ ਕਾ ਅਬ ਹੁਕਮੁ ਆਇਆ ਹੈ, ਤੁਮ ਮੁਝ ਕੰਉ ਗਲਿ ਮੁਤਕਾ ਬਾਹਿ ਕਰਿ ਲੇ ਚਲਹੁ" । ਤਬ ਉਨਹੁ ਕਹਿਆ ਜਿ, "ਜੀ, ਹਮਰੀ ਕਵਨੁ ਹਦ ਹੈ ਜਿ ਹਮਿ ਗਲਿ ਬਾਹਿ ਕਰਿ ਲੇ ਜਾਹਿ" । ਤਬ ਓਹਿ ਗੁਰੂ ਬਾਬੇ ਨਾਨਕ ਕੰਉ ਬੁਲਾਇ ਕਰਿ ਲੇ ਗਏ ਪਰੁ ਮੁਤਕਾ ਬਾਬੇ ਕੇ ਗਲੇ ਹੀ ਮਹਿ ਆਪਨੇ ਹਾਥਿ ਸਿਉ ਪਕੜਿਆ ਹੂਆ ਜਾਇ ਦਵਲਤ ਖਾਨ ਲੋਦੀ ਪਾਸ ਖੜਾ ਹੋਆ । ਤਬ ਦਲਵਤ ਖਾਨ ਕਹਿਆ ਜਿ, "ਆਈਐ ਜੀ, ਆਈਐ ਜੀ ਨਾਨਕ ! ਬੈਠੀਐ" । ਤਬ ਗੁਰੂ ਨਾਨਕੁ ਜੀ ਦਸਤ ਪੰਜਾ[3] ਲੈ ਕਰਿ ਬੈਠਿ ਗਇਆ । ਤਬ ਦਵਲਤ ਖਾਨਿ ਕਹਿਆ ਜਿ, "ਨਾਨਕ ਜੀ ! ਅਸਾਂ ਵਿਚਿ ਏਹੁ ਬਹੁਤ ਗੁਸਤਾਕੀ[4] ਪਈ ਹੈ ਜਿ ਤੇਰਿਆਂ ਪੈਰਾ ਪਾਸਿ ਨਾਹੀ ਗਏ । ਸਾਹ ਜੀ ! ਰਜਾਇ ਖੁਦਾਇ ਏਹੁ ਗੁਸਤਾਕੀ ਮਾਫ਼ ਕਰਣੀ । ਅਰੁ ਜੀ, ਏਹੁ ਮੁਤਕਾ ਗਲਿ ਥੀ ਉਤਾਰਣਾ, ਰਜਾਇ ਖੁਦਾਇ ਅਸਾ ਊਪਰਿ ਮਿਹਰਵਾਨੁ ਹੋਵਣਾ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਾਨਿ ਜੀ ! ਖੁਦਾਇ ਦਾ ਅਮਰੁ[5] ਜਿ ਕੋਈ ਮੰਨੇਗਾ ਤਿਸ ਦੇ ਗੁਨਾਹ ਸਭੁ ਮਾਫੁ ਹੋਵਨਗੇ" । ਤਬ ਦਵਲਤ ਖਾਨਿ ਲੋਦੀ ਕਾਜੀ ਕੰਉ ਕਹਿਆ ਜਿ, "ਏ ਕਾਜੀ ! ਤੂ ਜਿ ਕਿਛੁ ਬਾਤ ਕਰਤਾ ਥਾ ਸਿ ਨਾਨਕ ਜੀ ਹਜੂਰਿ ਹੈ, ਜੇ ਕਿਛੁ ਪੂਛਣਾ ਹੈ ਸਿ ਪੂਛਿ ਲੇਹੁ, ਪਸਗੈਬਤ[6] ਕਰਣੀ ਭਲੀ ਨਾਹੀ" । ਤਬ ਕਾਜੀ ਕਹਿਆ ਜਿ, "ਏ ਨਾਨਕ ! ਤੂੰ ਜੋ ਕਹਦਾ ਹੈ ਜਿ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ ਸਿ ਏਹੁ ਬਾਤਿ ਕਿਉ ਕਹਦਾ ਹੈ ? ਤੈ ਜਿ ਦੋਵੈ ਰਾਹ ਰਦੁ ਕਰੇ ਸਿ ਕਿਉ ? ਜਿ ਹਿੰਦੂ ਅਰੁ ਮੁਸਲਮਾਨੁ ਕੋਈ ਨਾਹੀ, ਨਾ ਹਿੰਦੂ ਤਉ ਰਹੇ, ਪਣੁ ਮੁਸਲਮਾਨੁ ਭੀ ਨਾਹੀ ਕੋਈ ? ਨਾ, ਸਰਾ ਮੁਸਤਫਾਹ[7] ਕਾ ਹਕੁ ਦੀਨੁ[8] ਮਹੰਮਦ ਕਾ ਕਾਂਇਮੁ ਹੈ ? ਅਰੁ ਤੂੰ ਜਿ ਕਹਤਾ ਹੈ ਮੁਸਲਮਾਨੁ ਕੋਈ ਨਾਹੀ ਸਿ ਏਹੁ ਬਾਤ ਕਿਉ ਕਹਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਸਰੀਅਤਿ ਕੇ ਘਰਿ ਮਹਿ[9] ਬਾਨੀ ਬੋਲਿ ਉਠਾ:—

---

[1] ਖ਼ੁਦਾ ਦੀ ਰਜ਼ਾ ਤੋਂ ਜਾਂ ਰਜ਼ਾ ਨਾਲ । [2] ਇਕ ਪ੍ਰਕਾਰ ਦੀ ਸਿਆਹ ਡੋਰ ਜੋ ਸੂਫ਼ੀ ਫ਼ਕੀਰ ਆਪਣੇ ਗਲੇ ਵਿਚ ਪਹਿਨਦੇ ਹਨ, ਸੇਹਲੀ । [3] ਦਸਤ (ਹੱਥ) ਪੰਜਾ (ਪੰਜ ਉਂਗਲਾਂ) ਮਿਲਾਉਣ ਦੀ ਕ੍ਰਿਆ, ਹੱਥ ਮਿਲਾ ਕੇ । [4] ਗੁਸਤਾਖ਼ੀ, ਬੇਅਦਬੀ । [5] ਹੁਕਮ । [6] ਪਿੱਠ ਪਿਛੇ ਚੁਗਲੀ ਕਰਨੀ । [7] ਹਜ਼ਰਤ ਮੁਹੰਮਦ ਦੀ ਸ਼ਰਾਅ, ਅਰਥਾਤ–ਇਸਲਾਮ ਦੇ ਧਾਰਮਿਕ ਅਸੂਲ । [8] ਧਰਮ, ਮਜ਼੍ਹਬ । [9] ਇਸਲਾਮੀ ਸ਼ਰਾਅ ਦੇ ਸੰਬੰਧ ਵਿਚ ।

## ਸਲੋਕੁ[1] ॥

ਮੁਸਲਮਾਨੁ ਕਹਾਵਨੁ ਮੁਸਕਲੁ, ਹੈ ਕੋ ਮੁਸਲਮਾਨੁ ਕਹਾਵੈ ॥
ਅਵਲਿ ਅਮਲ ਦੀਨੁ ਕਰਿ ਮਿਠਾ, ਮੁਸਲਮਾਨੀ ਮਾਲੁ ਮੁਸਾਵੈ ॥
ਹੋਇ ਮੁਸਲਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮ ਚੁਕਾਵੈ ॥
ਰਬ ਰਜਾਇ ਸਹੈ ਸਿਰਿ ਊਪਰਿ, ਕਰਤਾ ਮੰਨੈ ਆਪੁ ਗਵਾਵੈ ॥
ਸਰਬ ਜੀਆਂ ਮਿਹਰਾਮਤਿ ਨਾਨਕ ਹੋਇ ਤਾਂ ਮੁਸਲਮਾਨੁ ਕਹਾਵੈ[2] ॥

ਤਿਸਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਕਾਜੀ ! ਮੁਸਲਮਾਨੁ ਕਹਾਵਣੁ ਮੁਸਕਲੁ ਹੈ, ਸਹਲੁ ਨਾਹੀ। ਜੇ ਕੋਈ ਮੁਸਲਮਾਨੁ ਕਹਾਏ ਸਿ ਮੁਸਲਮਾਨੁ ਕਿੰਨਾ ਵਸਤੂ ਥੀ ਹੋਵੈ ? ਕਵਨ ਕਵਨ ਕਰਤਬੀ ਹੋਵੈ ? ਪਹਿਲਾ ਅਵਲਿ ਅਮਲ ਸਾਲਹ[3] ਖੂਬੁ ਕਰੈ। ਹਜਰਥ[4] ਕਾ ਦੀਨੁ ਮਿਠਾ ਲਾਗੈ। ਦੁਨੀਅਵਿ[5] ਮਾਮਲੇ ਤੇ ਮੁਸਲਮਾਨੁ ਪਾਕੁ[6] ਰਹੈ। ਦੁਨੀਆਂ ਦੈ ਨਜੀਕਿ ਨਾ ਆਵੈ। ਮਰਣੁ ਅਰੁ ਜੀਵਣੁ ਕਿਆ ਹੈ। ਜੀਵਣ ਕੰਉ ਝੂਠੁ ਕਰਿ ਜਾਣੈ ਅਰੁ ਮਰਣੁ ਕੰਉ ਸਚੁ ਕਰਿ ਜਾਣੈ। ਤਉ ਮੁਸਲਮਾਨੁ ਹੋਇ। ਅਰੁ ਖੁਦਾਇ ਦੀ ਰਜਾਇ ਸਿਰਿ ਊਪਰਿ ਸਹੈ। ਜੇ ਖੁਦਾਇ ਦੁਖੁ ਦੇਇ ਤਾ ਕਬੂਲੁ। ਜੇ ਸੁਖ ਦੇਵੈ ਤਾ ਕਬੂਲੁ। ਖੁਦਾਇ ਦੇ ਕੀਤੇ ਨੋ ਈਵ[7] ਜਾਣੈ। ਅਰੁ ਆਪ ਨੂ ਰਦੁ ਕਰੈ, ਖੁਦਾਇ ਦੀ ਕੁਦਰਤਿ ਸਹੀ ਸਤਿ ਕਰਿ ਜਾਣੈ, ਤਾਂ ਮੁਸਲਮਾਨੁ ਹੋਵੈ। ਆਪ ਨੋ ਏਵ ਨ ਕਹੈ ਜਿ ਹੰਤੂੰ ਕਿਛੁ ਹਾਂ। ਜਿ ਜੀਉ ਖੁਦਾਇ ਤਾਲਹ[8] ਪੈਦਾ ਕੀਆ ਹੈ, ਏਤਨੇ ਜੀਅ ਦੈ ਊਪਰਿ ਮਿਹਰਵਾਨੁ ਹੋਵੈ। ਰੰਜੁ ਕਿਸੀ ਕੰਉ ਨਾ ਕਰੈ। ਬੁਰਾ ਕਿਸੀ ਕਾ ਨਾ ਮਨਾਈਂ ਤਾਂ ਮੁਸਲਮਾਨੁ ਹੋਵੈ। ਤਿਸੁ ਪਾਕਿ ਮੁਸਲਮਾਨੁ ਕਹੀਐ ਜਿ ਏਵ ਸਬ ਕਮਾਵੈ। ਕਾਜੀ ਜੀ ! ਜਿ ਏਵ ਸਬ ਕਮਾਵੈ ਤਾ ਹੀ ਮੁਸਲਮਾਨੁ ਹੋਵੈ ਅਰੁ ਤਾਂ ਹੀ ਏਹੁ ਛੂਟੈ, ਨਾਂਹੀ ਤਾਂ ਨਾ ਛੂਟੈ"। ਤਬ ਕਾਜੀ ਕਹਿਆ ਜਿ "ਏ ਨਾਨਕ ਜੀ ! ਮੁਸਲਮਾਨੁ ਭਾਵੈ ਤੈਸਾ ਹੋਇ, ਮੁਸਲਮਾਨ ਸਭਿ ਛੁਟਨਿਗੇ। ਹਜਰਥੁ ਸਭਨਾ ਕੰਉ ਛਡਾਵੈਗਾ। ਕੁਲਿ ਮੁਸਲਮਾਨ ਕੰਉ ਹਜਰਥੁ ਛਡਾਵੈਗਾ। ਹਜਰਥੁ ਖੁਦਾਇ ਪਾਸਿ ਅਰਦਾਸਿ ਕਰੈਗਾ: 'ਯਾ ਖੁਦਾਇ ਏਨਾ ਤੇਰਾ ਅਮਰੁ[9] ਮੰਨਿਆ ਹੈ, ਹਜਰਥ ਕੇ ਦੀਨ ਮਹਿ ਆਏ ਹੈ, ਏਨਾ ਕਲਮਾ ਯਾਦ ਕੀਆ ਹੈ, ਤੂੰ ਏਨਾ ਦੇ ਬਾਬਿ ਮਿਹਰਵਾਨ ਹੋਹਿ, ਬਖਸਿ ਲੇ'। ਏਤਨੇ ਕਹਣੇ ਹਜਰਥ ਰਸੂਲ ਦੇ ਨਾਲਿ ਜਿਤਨੇ ਮੁਸਲਮਾਨ ਹੈਨਿ, ਏਤਨੇ ਛਡਿ ਮਿਲਨਗੇ। ਸਦਕੇ ਹਜਰਥ ਰਸੂਲ ਦੇ ਸਾਥਿ ਨਾਨਕ ਜੀ ਮੁਸਲਮਾਨ ਸਭਿ ਛੂਟਨਿਗੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਕਾਜੀ ਜੀ ! ਹਜਰਥਿ ਰਸੂਲਿ ਮੁਰਦਾਰੁ ਮਨਹਿ ਕੀਆਂ ਹੈ ਅਰੁ ਮੁਸਲਮਾਨੁ ਹੋਇ ਕਰਿ ਓਹੁ ਮੁਰਦਾਰੁ ਖਾਇਗਾ, ਉਸੁ ਕੰਉ ਹਜਰਥੁ ਰਸੂਲੁ ਕਿਉਕਰਿ ਛਡਾਇਗਾ ?" ਤਬ ਕਾਜੀ ਕਹਿਆ ਜਿ, "ਨਾਨਕ ਜੀ ! ਜਿਸ ਕਾ ਨਾਮੁ ਮੁਸਲਮਾਨੁ ਹੋਵੈਗਾ ਸੁ ਮੁਰਦਾਰੁ ਨਾ ਖਾਵੈਗਾ। ਮੁਰਦਾਰੁ ਹਿੰਦੂਆ ਨੋ ਖੁਦਾਇ ਖਾਣਾ ਦੀਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੁਰਦਾਰੁ ਆਪੋ ਆਪਣੇ ਰਾਹਿ ਵਿਚਿ ਮਨਹਿ ਹੈ। ਹਿੰਦਵਾਂ ਨੋ ਗਾਇ

---

[1]ਵਾਰ ਮਾਝ, ਮਃ ੧–੮ ॥

[2]ਇਸ ਸ਼ਲੋਕ ਦਾ ਸਹੀ ਪਾਠ ਇਉਂ ਹੈ:—

ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥

[3]ਸਾਲਿਹ (ਨੇਕ) ਅਮਲ (ਕੰਮ)। [4]ਹਜ਼ਰਤ (ਮੁਹੰਮਦ ਸਾਹਿਬ)। [5]ਦੁਨਿਆਵੀ, ਸੰਸਾਰਕ। [6]ਪਵਿਤ੍ਰ, ਸਾਫ਼। [7]ਇਉਂ, ਇਸਤਰ੍ਹਾਂ। [8]ਸਭ ਤੋਂ ਉੱਚਾ ਰੱਬ (ਕਰਤਾਰ)। [9]ਹੁਕਮ।

ਮਨਹਿ ਹੈ ਅਰੁ ਮੁਸਲਮਾਨਾਂ ਕੰਉ ਸੂਅਰ ਮਨਹਿ ਹੈ। ਕਾਜੀ ਜੀ ! ਮਨਾਹਿ ਸਭਨਾ ਨੋ ਹੈ ਮੁਰਦਾਰੁ"। ਤਬ ਕਾਜੀ ਕਹਿਆ ਜੇ, "ਏ ਨਾਨਕ ਜੀ ! ਕਿਆ ਕਿਆ ਮੁਰਦਾਰੁ ਮਨਹਿ ਹੈ ਤੂ ਕਹੁ ਦਿਖਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਸਰੀਅਤਿ ਕੇ ਘਰਿ ਮਹਿ ਬਾਨੀ ਬੋਲਿ ਉਠਾ:—

## ਸਲੋਕੁ ॥

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਮਹੰਮਦੁ[1] ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੀਐ ਅਮਲ[2] ਕਮਾਇ ॥
ਮਾਰਣਿ ਪਵਨਿ ਹਰਾਮ ਵਿਚਿ[3] ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ, ਕੂੜੋ ਪਲੇ ਪਾਇ[4] ॥ ੨ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ "ਸੁਣਿ ਹੋ ਕਾਜੀ ਜੀ ! ਮੰਨਾਹੀ ਕਿਸ ਦਾ ਨਾਉਂ ਹੈ? ਜਿ ਖੁਦਾਇ ਦੀ ਕਲਾਮ ਹੈ ਸਿ ਹਜਰਥੁ ਰਸੂਲਿ ਕਹੀ ਹੈ। ਜਿ ਖੁਦਾਇ ਦੇ ਲਿਖੇ ਵਿਚਿ ਮਨਾਹੀ ਹੈ ਸਿ ਹਜਰਥੁ ਰਸੂਲਿ ਮਨਾਹਿ ਕੀਆ ਹੈ। ਕਿਆ ਕਿਆ ਮਨਾਹਿ ਕੀਆ ਹੈ ? ਏਹੁ ਜਿ ਪਰਾਇਆ ਹਕੁ ਹੈ ਸੋ ਭੀ ਖੁਦਾਇ ਅਰੁ ਹਜਰਥੁ ਮਨਹਿ ਕੀਆ ਹੈ। ਬੰਦਿਆ ਦੈ ਬਾਬਿ ਜੇ ਪਰਾਇਆ ਹਕੁ ਹਰਾਮੁ ਹੈ, ਨਾਹੀ ਖਾਣਾ। ਹਿੰਦੂਆਂ ਨੋ ਗਾਇ ਮਨਹਿ ਹੈ ਖਾਣਿਆਂ ਵਿਚਿ। ਅਰੁ ਮੁਸਲਮਾਨਾਂ ਨੋ ਸੂਅਰੁ ਮਨਹਿ ਹੈ ਖਾਣਿਆ ਵਿਚਿ। ਸਿ ਸੂਅਰੁ ਜਿ ਹੈ ਸੁ ਏਹੁ ਪਰਾਇਆ ਹਕੁ ਹੈ। ਨਾ ਕਿਛੁ ਜਨਾਵਰਾ ਕੰਉ[5] ਕਹਿਆ ਹੈ। ਕਾਜੀ ਜੀ ! ਜਿ ਮੁਸਲਮਾਨੁ ਹੋਇ ਕਰਿ ਪਰਾਇਆ ਹਕੁ ਖਾਇਗਾ ਸਿ ਮੁਰਦਾਰੁ ਖਾਇਗਾ। ਪਰਾਇਆ ਹਕੁ ਨਾਹੀ ਖਾਣਾ। ਹਦੀਸ[6] ਹਜਰਥ ਦੀ ਵਿਚਿ ਲਿਖਿਆ ਹੈ। ਅਰੁ ਹਿੰਦੂਵਾਂ ਕੰਉ ਗਊ ਮਨਾਹਿ ਹੈ, ਸਿ ਏਹੀ ਪਰਾਇਆ ਹਕੁ ਗਾਇ ਹੈ। ਜਿਨਿ ਪਰਾਇਆ ਹਕੁ ਖਾਧਾ ਤਿਨਿ ਗਊ ਖਾਧੀ। ਪਰਾਇਐ ਹਕਿ ਖਾਧੈ ਨਰਕਿ ਜਾਈਦਾ ਹੈ। ਨ ਕਿਛੁ ਗਊ ਦੈ ਹਥਿ ਨਰਕੁ ਹੈ। ਹਿੰਦੂ ਨੋ ਪਰਾਇਆ ਹਕੁ ਗਾਇ ਹੈ। ਅਰੁ ਮੁਸਲਮਾਨ ਨੋ ਮੁਰਦਾਰੁ ਏਹੁ ਪਰਾਇਆ ਹਕੁ ਸੂਅਰੁ ਮਨਹਿ ਹੈ। ਏ ਕਾਜੀ ਜੀ ! ਮੁਹੰਮਦ ਤਿਸ ਹੀ ਦੀ ਹਾਮੀ[7] ਭਰੇਗਾ ਜਿ ਏਹੁ ਮੁਰਦਾਰੁ ਨਾ ਖਾਇਗਾ ਹਕੁ ਪਰਾਇਆ। ਤਿਸ ਹੀ ਕੰਉ ਕਹੇਗਾ ਜਿ 'ਏਹੁ ਮੇਰਾ ਹੈ ਅਰੁ ਮੇਰੇ ਦੀਨ ਵਿਚਿ ਏਹੁ ਆਇਆ ਹੈ, ਇਸ ਕੰਉ ਬਖਸੀਏ, ਏਹੁ ਪਰਾਏ ਹਕਿ ਨਜੀਕਿ ਨਾਹੀ ਆਇਆ, ਏਸੁ ਕੰਉ ਬਖਸੀਐ'। ਪਰੁ ਜੀ, ਜਿਨੀ ਏਹੁ ਪਰਾਇਆ ਹਕੁ ਖਾਇਆ ਹੈ ਸਿ ਏਹੁ ਮੁਰਦਾਰੁ ਹੈ, ਤਿਨਾ ਦੀ ਹਾਂਮੀ ਮਹੰਮਦੁ ਨ ਭਰੈਗਾ। ਜਿਨੀ ਕੂੜੀ ਕੂੜੀ ਗਲਾ ਸੁਣੀ ਸੁਣਾਈ ਕੀਤੀ ਅਰੁ ਮੁਰਦਾਰੁ ਭੀ ਦਿਲ ਥੀ ਮਨਹਿ ਨਾ ਕੀਤਾ ਤਾ ਓਹੁ ਗਲੀ ਕੂੜ ਦੀ ਛੁਟਦਾ ਨਾਹੀ। ਛੁਟੈ ਤਾਂ ਹੀ ਜਾ ਸਚਾ ਹੋਇ ਕਰਿ ਸਚੇ ਦਿਲਿ ਨਾਲਿ ਸਚੇ ਦੇ ਰਾਹਿ ਚਲੈ। ਅਰੁ ਸਚ ਕੀ ਕਰਣੀ[8] ਕਮਾਵੈ ਤਾ ਹੀ ਛੁਟੈ। ਈਵ ਛੁਟਦਾ ਨਾਹੀ। ਏਹੁ ਨਿਵਾਜ ਕਰੈ, ਰੋਜੇ ਰਖੈ ਅਰੁ ਬੁਰਿਆਈ ਉਪਰਿ ਕਦਮੁ[9] ਨਾ ਰਖੈ, ਪਰਾਇਆ ਹਕੁ ਨਾ ਖਾਇ ਤਾ ਏਹੁ ਨਿਵਾਜ ਰੋਜਾ ਹੈਨਿ, ਸਿ ਏਹਿ ਮਾਰਣਿ[10] ਹੈਨਿ। ਜੇ ਹਲਾਲ ਵਿਚਿ ਏਹਿ ਮਾਰਣ ਪਵਨਿ ਤਾਂ ਖਾਣਾ ਸਵਰੈ, ਲਜਤਿ ਖਾਣ ਦੇ। ਅਤੈ ਨਿਵਾਜ ਰੋਜਾ ਕਰਿ ਕਰਿ ਪਰਾਇਆ ਹਕੁ ਖਾਇ ਤਾ ਜੇ ਲੰਉਗ ਲਾਇਚੀਆਂ ਮਰਚਾਂ ਸੁੰਢ ਜਾਇਫਲ ਕੇਸਰੁ ਹਰਾਮ ਵਿਚਿ ਪਵਨਿ, ਏਹਿ ਮਾਰਣ ਪਵਨਿ; ਤਾ ਏਹਿ ਮਾਰਣਿ ਭੀ ਗਏ, ਹਰਾਮ ਦੇ ਖਾਣੇ ਵਿਚਿ ਪਏ ਤਾਂ ਹਰਾਮੁ ਹੋਇ ਗਏ। ਖਾਣਾ ਭੀ ਗਇਆ। ਜਿ ਏਨਿ

---

[1]ਸਹੀ ਪਾਠ–'ਗੁਰੁ ਪੀਰੁ'। [2]ਸਹੀ ਪਾਠ–'ਛੁਟੈ ਸਚੁ'। [3]ਸਹੀ ਪਾਠ–'ਮਾਰਣ ਪਾਹਿ ਹਰਾਮ ਮਹਿ'। [4]ਵਾਰ ਮਾਝ ਮਹਲਾ ੧ ਪਉੜੀ ੭ ਦਾ ਦੂਜਾ ਸਲੋਕ ਹੈ। [5]ਜਾਨਵਰਾਂ ਨੂੰ।
[6]ਹਜ਼ਰਤ ਮੁਹੰਮਦ ਸਾਹਿਬ ਦੀਆਂ ਸਾਖੀਆਂ ਵਿਚ ਜਾਂ ਇਤਿਹਾਸ ਵਿਚ। [7]ਹਮਾਇਤ, ਸਫਾਰਸ਼।
[8]ਕਰਣੀ ਕਮਾਈ, ਭਾਵ—ਸ਼ੁਭ ਕਰਮ। [9]ਪੈਰ। [10]ਮਸਾਲੇ।

ਕੂੜ ਦੀਆਂ ਗਲਾਂ ਕੀਤੀਆਂ ਤਾ ਏਸ ਨੋ ਕੂੜ ਨਾਲਿ ਦੀਨੁ ਪਲੈ ਨਾ ਪਵਦਾ[1] ਹੈ। ਕੂੜੁ ਹੀ ਕੂੜੁ ਹੋਇ ਜਾਇ। ਬਿਨਾ ਸਚ ਥੀ ਏਹੁ ਹਕੁ[2] ਨੋ ਨਾਹੀ ਪਹੁਚਤਾ। ਛੁਟੈ ਤਾਂ ਜਾਂ ਸਚਾ ਹੋਇ"। ਤਾ ਫਿਰਿ ਕਾਜੀ ਕਹਿਆ ਜਿ, "ਨਾਨਕ ਜੀ! ਏਵ ਨਾਹੀ, ਜਿਨਿ ਏਕ ਬਾਰਿ ਹਜਰਥ ਕਾ ਕਲਮਾ ਪੜ੍ਹਿਆ ਹੈ ਅਰੁ ਪੰਜ ਵਖਤਿ ਨਿਵਾਜ ਕਰਤਾ ਹੈ ਅਰੁ ਸਿਦਕੁ ਸਾਬਤੁ ਰਹਤਾ ਹੈ ਸੋ ਮੋਮਨੁ ਮੁਸਲਮਾਨੁ ਹੋਇਗਾ। ਅਵਸਿ[3] ਭਿਸਤਿ[4] ਜਾਇਗਾ। ਹਦੀਸ ਹਜਰਥ ਦੀ ਵਿਚਿ ਲਿਖਿਆ ਹੈ ਨਾਨਕ ਜੀ!" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਕਾਜੀ ਜੀ! ਏਹਿ ਨਿਵਾਜਾ ਤੂੰ ਕਹਦਾ ਹੈ। ਏਨੀ ਨਿਵਾਜੀ ਭਿਸਤਿ ਨਾਹੀ ਜਾਈਦਾ। ਓਹਿ ਨਿਵਾਜਾ ਹੋਰਿ ਹੈਨਿ ਜਿਨੀ ਕਰਿ ਕਰਿ ਭਿਸਤਿ ਜਾਈਦਾ ਹੈ। ਤਿਨਾ ਨਿਵਾਜਾ ਦਾ ਨਾਉ, ਰੋਜਿਆਂ ਦਾ ਨਾਉ, ਉਨਾ ਨਿਵਾਜਾ ਦਿਆ ਵਖਤਾ ਦੇ ਨਾਉ ਹੋਰਿ ਹੈਨਿ"। ਤਬ ਕਾਜੀ ਕਹਿਆ: "ਜਿ, ਨਿਵਾਜਾ ਦੇ ਨਾਵ ਹੈਨਿ, ਕਲਮੇ ਦੇ ਨਾਵ ਹੈਨਿ, ਵਖਤਾਂ ਦੇ ਨਾਉ ਹੈਨਿ ਤਾਂ ਅਸਾਨੋ ਸੁਣਾਈਅਨਿ[5]"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਅਹੁ ਕਾਜੀ ਜੀ" ਤਬ ਗਰੂ ਬਾਬੇ ਜੀ ਸਰੀਅਤਿ ਮਹਿ ਸਲੋਕੁ ਕਹਿਆ ਜਿ:–

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲੀ[6] ਸਚੁ ਹਲਾਲੁ ਦੁਇ ਤੀਜੀ[7] ਖੈਰੁ ਖੁਦਾਇ ॥
ਚਉਥੀ ਨੀਅਤਿ ਰਾਸਿ ਕਰਿ[8] ਪੰਜਵੀ ਸਿਫਤਿ ਸਮਾਇ[9] ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਨੁ ਕਹਾਇ[10] ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ[11] ॥ ੩ ॥

ਤਿਸ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਾਜੀ ਜੀ! ਨਿਵਾਜਾ ਕੇ ਨਾਵ ਹੈਨਿ, ਪਰਕਿਰਤ[12] ਪਿਛੈ ਨਾਉ ਹੈ। ਨਾਉ ਵਟੀਦਾ ਹੈ, ਪਰ ਪਰਕਿਰਤਿ ਨਾਹੀ ਵਟੀਦੀ। ਪਰਕਿਰਤਿ ਦਾ ਨਾਉ ਤਦੇ ਵਟੀਐ ਜਾ ਉਸ ਕੀ ਪਰਕਿਰਤਿ ਹੀ ਫਿਰੈ। ਚੋਰੁ ਕੰਉ ਚੋਰੁ ਹੀ ਚੋਰੁ ਸਦੀਦਾ ਹੈ। ਨਾਉ ਸਦਾਏ ਨਾਉ ਫਿਰੈ, ਪਰੁ ਪਰਕਿਰਤਿ ਨਾ ਫਿਰਈ। ਚੋਰੁ ਕੰਉ ਚੋਰੁ ਹੀ ਚੋਰੁ ਕਹੀਐ। ਜਬ ਚੋਰੀ ਕੀ ਪਰਕਿਟਤਿ ਮਿਟੈ, ਸਾਧੁ ਹੋਇ, ਤਬ ਉਹੁ ਚੋਰ ਕੀ ਪਰਕਿਰਤਿ ਮਿਟੈ। ਅਰੁ ਸਾਧੂ ਹੋਇ। ਤਬ ਉਹੁ ਨਾਉ ਚੋਰ ਕਾ ਮਿਟਿ ਜਾਇ, ਸਾਧੂ ਕਹੀਐ। ਫਿਰਿ ਉਸ ਕੰਉ ਚੋਰੁ ਕੋਈ ਨ ਕਹੈ। ਸਭੁ ਕੋਈ ਸਾਧੂ ਹੀ ਕਹੈ। ਚੋਰੁ ਕੋਈ ਨ ਕਹੈ। ਨਾਉ ਭਾਵੈ ਤਿਤਨੇ ਧਰਾਏ। ਪਣੁ ਸਭੁ ਕੋਈ ਉਸ ਕੰਉ ਸਾਧੁ ਕਹੈ। ਤਿਉ ਪੰਜਿ ਨਿਵਾਜਾ ਕੇ ਨਾਵ–ਪਹਿਲੀ ਨਿਵਾਜ ਏਹੁ ਜਿ ਸਚੁ ਬੋਲੈ। ਸਚੁ ਕਮਾਵੈ ਤਾਂ ਏਹੁ ਪਹਿਲੀ ਨਿਵਾਜ ਥਾਇ ਪਵੈ। ਪਹਿਲੀ ਨਿਵਾਜ ਕਾ ਨਾਉ ਸਚ, ਵਖਤ ਕਾ ਨਾਉ ਕਮਾਵਣਾ। ਦੂਜੀ ਨਿਵਾਜ ਦਾ ਨਾਉ ਹਲਾਲੁ ਖਾਇ, ਹਰਾਂਮੁ ਕੇ ਨੇੜੈ ਨਾ ਆਵੈ। ਹਲਾਲੁ ਏਹੁ ਜਿ ਪਰਾਇਐ ਕਿਤੈ ਨ ਛਿਪਈ[13], ਜਿ ਕਿਛੁ ਖੁਦਾਇ ਏਸ ਨੋ ਦੀਆ ਹੈ ਸੋਈ ਏਸਨੋ ਹਕੁ ਹਲਾਲੁ ਹੈ। ਤੀਸਰੀ ਨਿਵਾਜ ਏਹੁ ਜਿ ਹਲਾਲੁ ਦੇ ਦਾਣੇ ਕਮਾਣੇ ਵਿਚਹੁ ਦਸਾਂ ਨਹਾਂ ਦਾ[14] ਖਟਿਆ, ਤਿਸੁ ਵਿਚਹੁ ਕਿਹੁ[15] ਖੈਰੁ ਖੈਰਾਇਤਿ[16] ਕਰੈ, ਸੋਈ ਹੀ ਖੈਰੁ ਏਸ ਦਾ ਥਾਂਇ ਪਵੈ, ਏਹੁ ਤੀਜੀ ਨਿਵਾਜ। ਚਉਥੀ ਨਿਵਾਜ ਜਿ ਨੀਅਤਿ ਰਾਸਿ ਰਖੈ, ਬਦਨੀਅਤਿ ਛਡੇ–'ਜੇਹੀ ਨੀਅਤਿ ਤੇਹੀ ਮੁਰਾਦ'। ਬੁਰੀ ਨੀਅਤਿ ਕਰੈ ਬੁਰੀ ਮੁਰਾਦੈ[17] ਪਹੁਚੈ। ਭਲੀ ਨੀਅਤਿ ਕਰੈ ਭਲੀ ਮੁਰਾਦੈ ਪਹੁਚੈ। ਜਾਂ ਭਲੀ ਨੀਅਤਿ ਨਾਲਿ ਭਲਾ ਹੋਇ ਤਾ ਏਹੁ ਭਲੀ ਹੀ ਨੀਅਤਿ ਰਖਉ, ਜਿ ਏਸ ਦਾ ਭਲਾ ਹੋਇ। ਕਿਉ? ਜਿਨ੍ਹਾਂ ਦੀ ਨੀਅਤਿ ਮੁਰਾਦ

---

[1]ਪੈਂਦਾ। [2]ਸੱਚ, ਟੱਬ। [3]ਅਵੱਸ਼ਜ, ਜ਼ਰੂਰ। [4]ਬਹਿਸ਼ਤ (ਸੁਰਗ) ਵਿਚ। [5]ਸੁਣਾਓ। [6]ਸਹੀ ਪਾਠ–'ਪਹਿਲਾ'। [7]ਤੀਜਾ ਸਹੀ ਪਾਠ ਹੈ। [8]ਸਹੀ ਪਾਠ–'ਮਨੁ'। [9]ਸਹੀ ਪਾਠ–'ਸਨਾਇ'। [10]ਸਹੀ ਪਾਠ–'ਮੁਸਲਮਾਣੁ ਸਦਾਇ'। [11]ਵਾਰ ਮਾਝ, ਮਹਲਾ ੧ ਦੀ ਸੱਤਵੀਂ ਪਉੜੀ ਦਾ ਤੀਜਾ ਸਲੋਕ ਹੈ। [12]ਪ੍ਰਕ੍ਰਿਤੀ, ਖ਼ਸਲਤ, ਸੁਭਾਉ। [13]ਪਰਾਈ ਸ਼ੈ ਕਿਤੇ ਨਾਂ ਛਪਾਵੇ। [14]ਨਹੁੰਆਂ ਦਾ। [15]ਕਿਛੁ, ਕੁਝ। [16]ਪੁੰਨ-ਦਾਨ। [17]ਮੁਰਾਦ ਨੂੰ, ਨਤੀਜੇ ਨੂੰ।

। ਏਹੁ ਚਉਥੀ ਨਿਵਾਜ ਹੈ ਏਸ ਦੀ, ਜੇ ਕਮਾਇ ਸਕੈ। ਪੰਜਵੀ ਸਿਫਤਿ[1] ਸਾਹਿਬ ਦੀ ਕਰੈ। ਜਿਸੁ ਪਿਛੈ ਤੇਰਾ ਭਲਾ ਹੋਇ। ਜਾਂ ਅਠੇ ਪਹਰਿ ਸਿਫਤਿ ਸਾਹਿਬ ਦੀ ਕਰਦਾ ਰਹਹਿ ਤਾਂ ਤੇਰੀ ਘਾਲਿ[2] ਸਾਹਿਬੁ ਥਾਂਇ ਪਾਏ। ਏਹੁ ਪੰਜਵੀ ਨਿਵਾਜ ਹੈ। ਜਾ ਏਹਿ ਪੰਜਿ ਨਿਵਾਜਾ ਏਹੁ ਬੰਦਾ ਕਰੈ, ਕਮਾਵੈ; ਤਾਂ ਹੀ ਏਹੁ ਭਿਸਤਿ[3] ਲਾਇਕੁ ਹੋਵੈ। ਏਹੁ ਜਿ ਕਲਮਾ ਪੜੇ ਸਿ ਕੇਹਾ ਕਲਮਾ ਪੜੇ ? ਕਰਣੀ ਕਾ ਕਲਮਾ ਪੜੇ, ਭਲੀ ਕਰਣੀ ਕਮਾਵੈ, ਏਹਾ ਕਲਮਾ ਪੜੇ ਤਾਂ ਏਹੁ ਮੁਸਲਮਾਨੁ ਹੋਵੈ। ਜਾ ਏਹਿ ਨਿਵਾਜਾ ਕਰੇ ਏਹੁ ਕਲਮਾ ਪੜੇ। ਜਿਨਾ ਏਹੁ ਨਿਵਾਜਾ ਨਾਂ ਏਹੁ ਕਲਮਾ ਪੜਿਓ ਸਿ ਏਵੈ ਕੂੜਿਆਰ ਹੈਨਿ। ਸਿ ਕੂੜ ਦੀ ਪਾਇ ਕਿਛੁ ਨਾਹੀ-'ਕੂੜੁ ਸਿ ਕੂੜੋ ਕੂੜੁ'। ਏ ਕਾਜੀ ਜੀ ! ਏਨੀ ਨਿਵਾਜੀ ਏਹੁ ਭਿਸਤਿ ਜਾਇ। ਅਰੁ ਏਤ ਗਲਾ ਮੈ ਏਹੁ ਮੁਸਲਮਾਨ ਹੋਵੈ"। [4]"ਏਸੁ ਬੰਦੇ ਦੇ ਬਾਬਿ ਜਿ ਰੋਜੇ ਰਖਣ ਦਾ ਹੁਕਮੁ ਹੈ ਸਿ ਕਉਣ ਰੋਜੈ ਰਖੈ ? ਕਉਣੁ ਸੁਨਤ ਏਸ ਨੋ ਰਵਾ[5] ਹੈ ? ਕਉਣੁ ਮਸੀਤਿ ਕੇਹੀ ਵਿਚ ਬਹੈ ? ਮੁਸਲਾ ਕੇਹਾ ਲੋੜੀਐ ? ਕੁਰਾਣੁ ਕੇਹਾ ਪੜੇ ? ਨਿਵਾਜ ਕੇਹੀ, ਤਸਬੀ[6] ਕੇਹੀ ਫਿਰੇ ? ਜਿਨੀ ਗਲੀ ਮੁਸਲਮਾਨੁ ਹੋਈਦਾ ਹੈ ਸਿ ਕੇਹੇ ਜੇਹੇ ਹੈਨਿ, ਜਿਨੀ ਗਲੀ ਮੁਸਲਮਾਨੁ ਹੋਵੈ ?" ਤਬ ਗੁਰੂ ਬਾਬੇ ਕਹਿਆ ਸਲੋਕੁ ਜਿ:–

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥<br>
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥<br>
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥<br>
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥[7]

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਏ ਕਾਜੀ ਜੀ ! ਏਨ੍ਹਾਂ ਕਖਾਂ ਤਥਾ[8] ਇਟਾਂ ਕੀ ਮਸੀਤਿ ਵਿਚਹੁ ਛਡੈ, ਮਿਹਰ ਦੀ ਮਸੀਤਿ ਵਿਚਿ ਬਹੈ ਤਾ ਏਹੁ ਮੁਸਲਮਾਨੁ ਹੋਵੈ। ਕਪੜੇ ਸਿਦਕ ਦੇ ਮੁਸਲੇ ਉਪਰਿ ਜੇ ਨਿਵਾਜ ਕਰੇ ਤਾ ਏਹੁ ਮੁਸਲਮਾਨੁ। ਜਿ ਸਿਦਕ ਦੇ ਮੁਸਲੇ ਉਪਰਿ ਨਿਵਾਜ ਨੀਅਤਿ ਰਖੈ ਜਿ ਨਿਵਾਜ ਥਾਂਇ ਪਵੈ। ਅਰੁ ਕੁਰਾਨੁ ਕੇਹਾ ਪੜ੍ਹੈ ? ਜਿ ਹਕੁ ਹਲਾਲੁ ਖਾਇ ਤਾਂ ਏਹੁ ਕੁਰਾਨ ਦੀ ਆਇਤ ਪੜ੍ਹੀ। ਜਾਂ ਸਰਮ ਦੀ ਸੁੰਨਤ ਕਮਾਵੈ ਤਾਂ ਮੁਸਲਮਾਨੁ ਹੋਵੈ। ਫਾਕੇ ਦਾ ਰੋਜਾ ਨਾ ਕਮਾਵੈ, ਸੀਲ ਦਾ ਰੋਜਾ ਕਮਾਵੈ ਤਾ ਮੁਸਲਮਾਨੁ ਹੋਵੈ। ਪੀਰ ਨੋ ਤਾਂ ਪਾਏ ਜਾ ਸਚਾ ਹੋਵੈ। ਝੂਠੇ ਨੋ ਪੀਰੁ ਕਿਆ ਕਰੈ ? ਕਰਤੂਤਿ ਭਲੀ ਕਰੈ ਤਾ ਕਾਬੇ ਨੋ ਸਿਜਦਾ ਥਾਂਇ ਪਵੈ। ਜਾ ਦਿਲਿ ਖੋਟੈ ਸਿਰੁ ਕਾਬੇ ਨੋ ਨਿਵਾਇਆ ਤਾਂ ਥਾਂਇ ਨ ਪਇਓ। ਕਰਮ ਕਲਮਾ ਪੜਿਆ, ਨਿਵਾਜ ਗੁਜਾਰੀ ਸਾ ਜਿ ਸਚ ਕੀ ਕਰਤੂਤਿ ਕਮਾਵੈ। ਏਸ ਦੀ ਜਿ ਦਰਗਹ ਮਹਿ ਲਜਾ ਰਹੀ ਸਿ ਏਸ ਦੀ ਏਹੁ ਤਸਬੀ[9] ਹੋਈ, ਜਿ ਲਜਾ ਪਰਮੇਸੁਰੁ ਰਖੈ। ਏਸ ਦੀ ਭਗਤਿ ਪਰਮੇਸੁਰੁ ਨੋ ਭਾਵੈ ਤਾਂ ਏਸ ਦੀ ਤਸਬੀ ਏਹੁ ਹੋਇ। ਹੋਰੁ ਕੇਹੀ ਤਸਬੀ"।

ਜਬ ਏਹੁ ਸਲੋਕ ਗੁਰੂ ਬਾਬੇ ਨਾਨਕ ਜੀ ਕਹਿਆ ਤਬ ਜਿਤਨੇ ਖਾਨ ਦੀ ਮਜਲਸ ਬੈਠੇ ਥੇ ਏਤਨੇ ਹੈਰਾਨੁ ਰਹੇ। ਜਿ ਕੋਈ ਹਿੰਦੂ ਥਾ ਮੁਸਲਮਾਨੁ, ਜਿ ਕੋਈ ਮੁਗਲੁ ਪਠਾਣੁ ਥਾ, ਕਾਜੀ ਮੁਲਾ ਮਉਲਾਣਾ ਸਈਅਦੁ, ਜੋ ਕੋਈ ਥਾ ਸਿ ਸਭਿ ਹੈਰਾਨਿ ਹੋਇ ਗਏ। ਲਗੇ ਸਿਫਤਿ ਗੁਰੂ ਬਾਬੇ ਜੀ ਕੀ ਕਰਣੇ "ਜਿ ਵਾਹੁ ਵਾਹੁ ਨਾਨਕ ਜੀ ! ਸਹੀ ਤੇਰੈ ਤਾਂਈ ਖੁਦਾਇ ਮਿਲਿਆ ਹੈ, ਤੂੰ ਸਹੀ ਖੁਦਾਇ ਦਾ ਪਿਆਰਾ ਹੈ। ਸਹੀ ਵਡੀ ਨਿਵਾਜਸੁ ਹਕ ਤਾਲਹ[10] ਦੀ ਨਾਨਕ ਜੀ ਨੋ ਹੋਈ ਹੈ"। ਸਭੁ ਕੋਈ ਲਗਾ ਕਹਣੇ। ਤਬ ਦਵਲਤ ਖਾਨੁ ਬੋਲਿਆ, "ਏ ਕਾਜੀ ! ਨਾਨਕੁ ਹਕ ਨੋ ਪਹੁਚਿਆ ਹੈ, ਨਾਨਕ ਦੇ ਤਾਈ ਪੁਛਣਾ ਜਿ ਹੈ ਸਿ ਤਕਸੀਰ[11] ਹੈ, ਨਾਨਕ ਜੀ ਨੋ ਪੁਛਣਾ ਕਿਸੀ ਬਾਤ ਕਉ ਨਾਹੀ। ਏਹੁ ਖੁਦਾਇ ਨੋ ਅੰਬੜਿਆ[12] ਪਹੁਤਾ ਹੈ"। ਬੋਲਹੁ ਵਾਹੁਗੁਰੂ।

---

[1]ਸਿਫ਼ਤ। [2]ਘਾਲਣਾ, ਕਮਾਈ। [3]ਸੁਰਗ। [4]ਕਾਜ਼ੀ ਵਲੋਂ ਪੁੱਛ। [5]ਵਾਜਬ। [6]ਮਾਲਾ। [7]ਵਾਰ ਮਾਝ ਮਹਲਾ ੧ ਦੀ ਸਤਵੀਂ ਪਉੜੀ ਦਾ ਪਹਿਲਾ ਸ਼ਲੋਕ। [8]ਅਤੇ। [9]ਮਾਲਾ ਫੇਰਨੀ। [10]ਨਵਾਜ਼ਸ਼ ਹੱਕ ਤਆਲਾ=ਉਚਿਆਂ ਤੋਂ ਉੱਚੇ ਅਕਾਲ ਪੁਰਖ ਦੀ ਮਿਹਰ। [11]ਕਸੂਰ, ਗੁਨਾਹ। [12]ਅੱਪੜਿਆ।

## ਸਲੋਕੁ ।

ਭਰਮਿ ਭੁਲਾਨੇ ਲੋਕ ਸਭਿ, ਸੋ ਜਾਨੈ ਬਿਬੇਕੀ ਹੋਇ ॥
ਬਿਬੇਕ ਜੁਗਤ ਤਿਨਿ ਪਾਇਆ, ਦਾਸ ਨਾਨਕ ਦੇਵੈ ਸੋਇ[1] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੩੦॥

# ਨਿਮਾਜ਼ ਦੀ ਅਸਲੀਅਤ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ( ਕਾਜ਼ੀ ਨਾਲ )

ਤਬ ਤਾਂ ਤੋੜੀ ਨਿਵਾਜ ਕਾ ਵਖਤ ਹੋਆ, ਪੇਸੀ ਵਖਤੁ[2] ਨੂੰ ਨਿਵਾਜ ਨੀਅਤਿ ਉਜੂ ਸਾਜਿ ਨਿਵਾਜ ਨੀਅਤਿ ਖੜੈ ਹੋਏ, ਅਗੈ ਕਾਜੀ ਹੋਆ, ਪਿਛੈ ਹਥਿ ਬੰਨਿ ਖਾਨਿ ਸਾਥਿ ਹੋਰ ਖੜੇ ਹੋਏ। ਤਬ ਕਾਜੀ ਸਿਜਦਾ ਦਿਤਾ, ਸਭਨਾ ਸਿਜਦਾ। ਨਿਵਾਜ ਦਾ ਹਕੁ ਅਦਬੁ ਏਵੈ ਹੈ, ਜਿ ਕਿਸੈ ਕੰਮੀ ਜਾਜਤਿ[3] ਕਰਣੀਆ ਨਾਹੀ । ਤਿਸੁ ਵਿਚਿ ਬਾਬਾ ਨਾਨਕੁ ਕਹਕਹ[4] ਹਸਿਆ । ਜਦਿ ਫੇਰਿ ਨਿਵਾਜ ਊਪਰਿ ਖੜਿਆ ਸਿਜਦਾ ਦਿੱਤਾ ਤਾਂ ਫੇਰਿ ਬਾਬਾ ਨਾਨਕੁ ਹਸਿਆ । ਜਾ ਓਹਿ ਨਿਵਾਜ ਅਦਾ ਕਰਿ ਪਹੁਤੇ ਤਾ ਬਾਬੇ ਚੁਪਿ ਕੀਤੀ। ਜਾਂ ਓਨਾ ਹਥਿ ਖੜੇ ਕੀਤੇ,ਦੁਆਇ ਪੜੀ, ਸਿਜਦਾ ਦਿਤਾ; ਕਲਮਾ ਆਖਿਆ ਤਾ ਫਿਰਿ ਬੈਠੇ, ਤਬ ਬਾਬੇ ਨਾਨਕ ਜੀ ਕੀ ਤਰਫ ਕਾਜੀ ਦੇਖਿ ਕੈ ਜਲਿ ਗਇਆ[5] । ਕਾਜੀ ਕਹਿਆ ਜਿ "ਖਾਨਿ ਜੀ ! ਸਲਾਮਤਿ ! ਨਿਵਾਜ ਉਪਰਿ ਖੜਿਆਂ ਤੁਸਾਂ ਅਸਾਂ ਡਿਠਾ ਜਿ ਨਾਨਕੁ ਹਸਿਆ, ਕਿਛੁ ਅਸਾਂ ਵਿਚਿ ਤਕਸੀਰ ਹੈ ਕਿ ਨਿਵਾਜ ਵਿਚਿ ਤਕਸੀਰ ਹੈ ? ਏਹੁ ਬਾਤ ਤੁਮਿ ਨਾਨਕ ਕੰਉ ਪੂਛੀਐ ਜਿ ਏਹੁ ਕਿਉ ਹਸਿਆ ? ਏਹੁ ਕਿਆ ਹਿਸਾਬੁ ਹੈ ਜਿ ਨਿਵਾਜ ਵਿਚ ਹਸਿਆ ਹੈ ?" ਤਬ ਖਾਨਿ ਕਹਿਆ ਜਿ, "ਨਾਨਕ ਜੀ ! ਕਾਜੀ ਕਿਆ ਕਹਦਾ ਹੈ ? ਏਹੁ ਤਕਸੀਰ ਕਿਸੁ ਵਿਚਿ ਹੈ ?" ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ, "ਖਾਨਿ ਜੀ ! ਏਹੁ ਤਕਸੀਰ ਕਾਜੀ ਵਿਚਿ ਹੈ, ਹੋਰਸੁ ਕਿਸੈ ਵਿਚਿ ਨਾਹੀ" । ਤਬ ਖਾਨਿ ਕਹਿਆ ਜਿ, "ਫੁਰਮਾਈਐ ਜੀ, ਜਿ ਕਾਜੀ ਵਿਚਿ ਕਿਆ ਤਕਸੀਰ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਕਾਜੀ ਹੀ ਪੂਛੀਐ, ਆਪਣਾ ਐਬੁ ਆਪਣੈ ਮੁਹਿ ਮੰਨੈਗਾ"। ਤਬ ਖਾਨਿ ਕਹਿਆ ਜਿ, "ਕਾਜੀ ਜੀ ! ਨਾਨਕੁ ਜੀ ਫੁਰਮਾਇਦਾ ਹੈ: ਤੁਸੀ ਹੀ ਕਹਹੁ ਜਿ ਤੁਧੁ ਵਿਚਿ ਐਬ ਹੈ"। ਤਬ ਕਾਜੀ ਕਹਿਆ ਜਿ "ਖਾਨਿ ਜੀ ਸਲਾਮਤਿ ! ਬੇਐਬੁ ਖੁਦਾਇ ਹੈ, ਪਣੁ ਅਜੁ ਤਾਂ ਖੈਰਿ ਹੈ" । ਤਬ ਖਾਨਿ ਕਹਿਆ ਜਿ, "ਨਾਨਕ ਜੀ ! ਕਾਜੀ ਕਿਆ ਕਹਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਕਾਜੀ ! ਆਪਣਾ ਐਬੁ ਆਪਣੈ ਮੁਹਿ ਕਹਉ"। ਤਬ ਕਾਜੀ ਕਹਾ, "ਜਿ ਕਿਛੁ ਅਸਾ ਵਿਚਿ ਐਬੁ ਹੈ ਸੁ ਨਾਨਕੁ ਹੀ ਕਹਉ[6]" । ਤਬ ਖਾਨਿ ਕਹਿਆ ਜੇ, "ਨਾਨਕ ਜੀ ! ਤੁਮ ਹੀ ਕਹਉ, ਕਾਜੀ ਤਾ ਮੁਕਰਿ ਪੜਾ ਹੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਬੋਲਿਆ, ਜਿ, "ਖਾਨਿ ਸਲਾਮਤਿ ! ਕਾਜੀ ਦੀ ਨਿਵਾਜ ਥਾਂਇ ਨ ਪਈਆ[7] ਖੁਦਾਇ ਦੀ ਦਰਗਾਹ ਵਿਚਿ"। ਤਬ ਖਾਨਿ ਨੋ ਕਹਿਆ ਜਿ, "ਜੀ, ਜਦਿ ਏਹੁ ਨਿਵਾਜ ਉਪਰਿ ਖੜਾ ਹੋਆ ਤਬ ਏਸਦਾ ਜੀਉ ਹੋਰ ਥੈ ਗੈਆ, ਘੋੜੀ ਘਰਿ ਸੂਈ ਸਸੁ[8] ਜਾਂ

---

[1]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਕ੍ਰਿਤ ਹੈ। [2]ਨਮਾਜ਼ੇ ਪੇਸ਼ੀਨ (ਸਲਾਤੁੱਜ਼ੁਹਰ) ਅਰਥਾਤ—ਸੂਰਜ ਢਲੇ ਦੀ ਨਮਾਜ਼, ਜੋ ਦੁਪਹਿਰ ਤੋਂ ਬਾਦ ਪੜ੍ਹੀ ਜਾਂਦੀ ਹੈ । [3]ਘੱਟ ਵੱਧ । [4]ਕਹਕਹਾ ਮਾਰ ਕੇ, ਖਿੜ ਖਿੜ ਕਰਕੈ । [5]ਸੜ ਗਿਆ । [6]ਕਹੇ । [7]ਭਾਵ ਪ੍ਰਵਾਨ ਨਹੀਂ ਹੋਈ । [8]ਸਹੀ ਵਾਕ-'ਘੋੜੀ ਘਰਿ ਸੂਈ ਸਾ ਸੂ' । ਅਰਥਾਤ—'ਇਸਦੀ ਘੋੜੀ ਘਰ ਸੂਈ ਹੋਈ ਸੀ ।

ਨਿਵਾਜ ਉਪਰਿ ਖੜੋਤੇ ਸਿਜਦਾ ਦੇਦੇ ਹੀ ਉਸੁ ਘੋੜੀ ਵਿਚਿ ਜਾਇ ਜੀਉ ਪਇਓਸੁ, ਏਹ ਗਲਿ ਜੀ ਵਿਚਿ ਧਾਰੇ ਜਿ, ਜਾਹਿ ਜਾਂਦੀ[1], ਏਹੁ ਜਿ ਹਵੇਲੀ ਵਿਚਿ ਖੂਹੁ ਸੀ, ਵਿਚਿ ਘੋੜੀ ਬਾਧੀ ਹੈ, ਪਿਛੈ ਵਛੇਰਟੂ[2] ਹੈ, ਨਾ ਕੋਈ ਘੋੜੀ ਪਾਸਿ ਆਦਮੀ ਬਹਾਲਿਆ ਨਾ ਘੋੜੀ ਹੀ ਵਖਿ ਬਧੀ। ਇਆਣਾ ਵਛੇਰਟੂ ਹੈ ਖੂਹੇ ਵਿਚਿ ਪੈ ਮਰੈਗਾ। ਏਥੈ ਸਿਜਦਾ ਦੇਦੈ[3] ਜੀਉ ਘੋੜੀ ਵਿਚਿ, ਏਤੁ ਤਕਸੀਰ ਕਰਿ ਕੈ ਏਸ ਦੀ ਨਿਵਾਜ ਥਾਇ ਨ ਪਈਆ। ਕਾਜੀ ਪੁਛੀਐ ਜੀ: ਏਹੁ ਬਾਤੁ ਸਚੁ ਹੈ ਕਿ ਨਾ ?" ਤਬ ਕਾਜੀ ਕਹਿਆ ਜਿ "ਖਾਨ ਜੀ ਸਲਾਮਤਿ ! ਏਹੁ ਬਾਤ ਸਚੁ ਹੈ"। ਤਬ ਜਿਤਨੀ ਮਜਲਸ[4] ਬੈਠੀ ਥੀ, ਦੀਬਾਨੁ[5] ਲਗਾ ਥਾ, ਸਭੇ ਹੈਰਾਨੁ ਹੋਇ ਜਿ "ਸੁਬਹਾਨ ਅਲਹ[6] ਦਿਲਾਂ ਦਾ ਮਾਲਕੁ ਖੁਦਾਇ ਅਕੈ[7] ਨਾਨਕੁ, ਦਿਲ ਦੀ ਬਾਤ ਸਭੁ ਜਾਨਤਾ ਹੈ। ਅਸਾਂ ਵਿਚਿ ਵਡੇ ਵਡੇ ਐਬ ਹੈਨਿ, ਜੇ ਅਸਾਂ ਸਭਨਾ ਦੇ ਏਨਿ ਐਬ ਜਾਹਰੁ ਕੀਏ ਤਬ ਖਾਨੁ ਅਸਾਂ ਸਭਨਾ ਨਾਲਿ ਵੰਜ ਹੋਵੈਗਾ"। ਜਿਧਰਿ ਗੁਰੂ ਬਾਬਾ ਨਾਨਕੁ ਜੀ ਨਜਰਿ ਕਰੈ ਤਿਧਰਹੁ ਹੀ ਸਭੇ ਸਿਜਦਾ ਦੇਨਿ, ਸਿਰੁ ਨਿਵਾਇਨਿ ਜਿ "ਏ ਖੁਦਾਇ ! ਨਾਨਕ ਜੀ ਅਸਾਡੈ ਖਿਆਲਿ ਨਾ ਪਾਇਓ"। ਸਭੁ ਮਜਲਸ ਡਰਿ ਗਈ, ਲਗੇ ਸਿਫਤਿ ਗੁਰੂ ਬਾਬੇ ਨਾਨਕ ਜੀ ਕੀ ਕਰਣੇ, ਜੇ, "ਵਾਹੁ ਵਾਹੁ ਨਾਨਕ ਜੀ ! ਵਾਹੁ ਵਾਹੁ ਨਾਨਕ ਜੀ ! ਸਹੀ ਤੇਰੈ ਤਾਂਈ ਖੁਦਾਇ ਮਿਲਿਆ, ਤੂੰ ਸਹੀ ਖੁਦਾਇ ਦਾ ਪਿਆਰਾ ਹੈ। ਸਹੀ ਵਡੀ ਨਿਵਾਜਸ਼[8] ਹਕ ਤਾਲਹ[9] ਦੀ ਨਾਨਕ ਜੀ ਨੋ ਹੋਈ ਹੈ"। ਸਭੁ ਕੋ ਲਗਾ ਸਿਫਤਿ ਕਰਣ ਬਾਬੇ ਨਾਨਕ ਜੀ ਕੀ। ਤਬ ਖਾਨਿ ਕਾਜੀ ਨੂੰ ਕਹਿਆ ਜਿ, "ਏ ਕਾਜੀ ! ਨਾਨਕ ਜੀ ਹਕ ਨੂੰ ਪਹੁਚਿਆ ਹੈ, ਨਾਨਕ ਜੀ ਨੂੰ ਪੁਛਣਾ ਜੇ ਹੈ ਸਿ ਤਕਸੀਰ ਹੈ, ਨਾਨਕ ਜੀ ਪੁਛਣਾ ਕਿਸੀ ਬਾਤ ਕੰਉ ਨਾਹੀ, ਏਹੁ ਖੁਦਾਇ ਨੂੰ ਅਬੜਿਆ ਹੈ, ਪਹੁਤਾ ਹੈ"।

**ਸਲੋਕੁ ॥**

ਭਰਮ ਭੁਲਾਨੇ ਲੋਕ ਸਭਿ, ਸੋ ਜਾਨੈ ਬਿਬੇਕੀ ਹੋਇ।
ਬਿਬੇਕੁ ਜੁਗਤਿ ਤਿਨਿ ਪਾਇਆ, ਦਾਸ ਨਾਨਕ ਦੇਵੈ ਸੋਇ ॥ ੧ ॥

**ਸਲੋਕੁ ਦੂਜਾ ॥**

ਤੇਰੀ ਬਖਸਿ ਨਿਆਰੀਆ, ਜਾ ਕੰਉ ਨਜਰਿ ਕਰੈ ॥
ਕਿਆ ਰਾਨਾ ਕਿਆ ਰੰਕੁ ਹੈ, ਜਾ ਕੰਉ ਕਰਮੁ ਧੁਰੇ ॥
ਜਨ ਨਾਨਕ ਜੋ ਸਰਣਾਗਤੀ ਤੇਊ ਪਾਰਿ ਪਰੇ[10] ॥ ੨ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੧ ॥

# ਖ਼ੁਦਾ ਦਾ ਰਸਤਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮੁਲਾਂ ਨਾਲ)

ਤਬ ਮੁਲਾਂ ਉਠਿ ਖੜਾ ਹੋਆ ਜਿ, "ਕਿਆ ਹਿੰਦੂ ਕਿਆ ਮੁਸਲਮਾਨੁ, ਨਾਨਕ ਜੀ ਸਲਾਮਤਿ ! ਤੂੰ ਏਹੁ ਰਾਹੁ

---

[1]ਜਾਹ ਜਾਂਦੀ ਨਾ ਹੋ ਜਾਵੇ, ਸ਼ੋਕਦਾਇਕ ਘਟਨਾਂ ਨਾਂ ਵਾਪਰ ਜਾਵੇ। [2]ਵਛੇਰਾ। [3]ਸਿਜਦਾ ਦੇਂਦਿਆਂ। [4]ਸਭਾ। [5]ਦਰਬਾਰ। [6]ਪਾਕ (ਪਵਿਤ੍ਰ) ਹੈ ਰੱਬ, ਏਥੇ 'ਸੁਬਹਾਨ ਅੱਲਾ' ਵਿਸਮਯ ਬੋਧਕ ਹੈ। [7]ਜਾਂ, ਅਥਵਾ। [8]ਬਖ਼ਸਿਸ਼, ਮਿਹਰਬਾਨੀ। [9]ਉੱਚੇ ਰੱਬ ਦੀ।
[10]ਇਹ ਦੋਵੇਂ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹਨ।

ਖੁਦਾਇ ਦਾ ਬਤਾਇ ਅਸਾ ਕੰਉ ਜਿਤੁ ਖੁਦਾਇ ਪਾਈਐ"। ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ–ਸ੍ਰੀ ਰਾਗ ਮਹਿ ਸਰੀਤਿ[1] ਮਹਿ ਜਿ:—

ਮਤੁ ਜਾਣ ਸੀ ਗਲੀ ਪਾਇਆ ਹੀ[2] ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਜਿ, "ਏ ਮੁਲਾ ! ਜੇ ਤੂ ਖੁਦਾਇ ਦਾ ਰਾਹੁ ਪਾਵਣ ਦਾ ਲੋੜਦਾ ਹੈ ਤਾ ਈਵ ਮਤੁ ਜਾਣਹਿ ਜਿ ਗਲੀ ਕੀਤੀ ਖੁਦਾਇ ਦਾ ਰਾਹੁ ਪਾਈਦਾ ਹੈ। ਪਣੁ ਜੀ, ਜਿ ਰਾਹੁ ਦਸਾਈਐ ਅਰੁ ਚਲੀਐ ਨਾਹੀ ਤਾ ਗਲੀ ਕੀਤੀ ਕਹੀਦੀ ਰਾਹੁ ਕਟੀਐ ਨਾਹੀ ਕਿ ਨਾ। ਪਣੁ ਜੇ ਰਾਹਿ ਥੋੜਾ ਥੋੜਾ ਚਲੀਐ ਤਾ ਭੀ ਰਾਹਿ ਪਹੁਚੀਐ। ਮੁਲਾਂ ! ਗਲੀ ਪਹੁੰਚੀਦਾ ਨਾਹੀ ਕਰਤੂਤਿ ਕਮਾਉ ਖੁਦਾਇ ਦਾ ਰਾਹੁ ਪਾਵਹਿਗਾ। ਅਰੁ ਜੇ ਮਾਲ ਦਾ ਮਾਣਾ ਕੀਚੈ, ਰੂਪ ਕੀ ਸੋਭਾ ਕੀਚੈ ਤਾਂ ਈਵ ਨਾਹੀ ਪਾਇਆ ਜਾਂਦਾ। ਜਾ ਏਹੁ ਹਵਾਇ[3] ਸਾਰੀ ਮਨ ਥੀ ਦੂਰਿ ਹੋਇ ਤਾ ਕਿਛੁ ਰਾਹ ਦੀ ਸੋਧਿ ਪਾਈਐ। ਚਲਣਾ ਰਾਹ ਦਾ ਅਰੁ ਅਪੜਣਾ ਦਰਗਾਹ ਦਾ ਹੋਰੁ ਹੈ"। ਕਹੈ, "ਨਾਨਕ ਜੀ ਸਲਾਮਤਿ ! ਜਿਸੁ ਰਾਹਿ ਅਪੜੀਦਾ ਹੈ, ਓਹੁ ਰਾਹੁ ਦਸੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ:-

ਅਮਲੁ ਕਰਿ ਧਰਤੀ ਬੀਜੁ ਕਰਿ ਕਲਮਾ[4] ਸਚ ਕੀ ਆਬ ਨਿਤਿ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਇ ਏਂਵ ਜਾਣੀ[5] ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੁਲਾ ! ਅਮਲ ਸਾਲਹਿ[6], ਪਹਿਲਾ ਅਮਲ ਚੰਗੇ ਕਰਿ, ਏਹੁ ਦੇਹੀ ਸਾਧੀ ਜਾਵੈ। ਧਰਤੀ ਸਵਾਰੀ ਦਾ ਗੁਣੁ ਬੀਜੁ ਹੈ, ਜਾਂ ਸਵਾਰੀ ਧਰਤੀ, ਵਿਚਿ ਬੀਜੁ ਏਸੁ ਧਰਤੀ ਵਿਚਿ ਦਿਤਾ ਲੋੜੀਐ। ਬੀਜੁ ਕਿ ਮਿਲੈ ਏਸੁ ਧਰਤੀ ਵਿਚਿ ? ਬੀਜੁ ਏਸੁ ਧਰਤੀ ਵਿਚਿ ਕਲਮਾ, ਸਿਫਤਿ ਖੁਦਾਇ ਦੇ ਨਾਵ ਦੀ ਕਰਿ, ਏਹੁ ਬੀਜੁ ਬੋਇ। ਪਾਣੀ ਦਿਤੇ ਬਿਨਾ ਸਾਖ ਜੰਮਦੀ ਨਾਹੀ। ਪਾਣੀ ਮਿਲੇ ਤਾ ਧਰਤੀ ਖੁਸੀ ਹੋਇ ਤਾ ਜੰਮੈ। ਪਾਣੀ ਏਸੁ ਧਰਤੀ ਕੰਉ ਕਿਆ ? ਪਾਣੀ ਸਚੁ ਬੋਲਣਾ। ਏਹੁ ਏਸ ਨੋ ਪਾਣੀ ਮਿਲੈ। ਜਿਉ ਏਹੁ ਬਾਹਰ ਦੀ ਸਾਖ[7] ਬਗੈਰਿ ਪਾਣੀ ਸੁਕਿ ਜਾਂਦੀ ਹੈ, ਤਿਉ ਸਚ ਬਿਨਾ ਕਰਮਾ ਕੀ ਸਾਖ ਸੁਕਿ ਜਾਦੀ ਹੈ। ਜਾਂ ਏਵ ਸਭ ਕਮਾਵਹਿ ਤਾਂ ਤੂ ਕਿਰਸਾਣੁ ਹੋਹਿ ਅਰੁ ਈਮਾਨੁ ਤੇਰਾ ਜੰਮੈ। ਜਾਂ ਈਮਾਨੁ ਗੈਆ ਤਾ ਸਾਖ ਗਈ। ਜਾ ਈਮਾਨੁ ਸਾਬਤੁ ਰਹਿਆ ਤਾ ਸਾਖ ਭੀ ਜੰਮੀ"।

ਏਹੁ ਮਨੁ ਮੀਡਕੋ[8] ਐਬੁ ਤਨਿ ਚੀਕੜੋ, ਕਵਲ ਕੀ ਸਾਰ ਤੈ ਨਾਹਿ ਪਾਈ ॥
ਭਉਰੁ ਉਸਤਾਦ ਭਾਖਿਆ ਨਿਤ ਬੋਲੈ, ਕਿਉ ਬੂਝੈ ਜਾ ਨਾਹਿ ਬੁਝਾਈ[9] ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੁਲਾ ! ਈ'[10] ਮਨੁ ਜਿ ਹੈ ਸੋ ਡਡੂ ਕੀ ਨਿਆਈ ਹੈ ਅਰੁ ਚਿਕੜੂ

---

[1]ਇਸਲਾਮੀ ਸ਼ਰੀਅਤ ਦੇ ਸਨਬੰਧ ਵਿਚ। [2]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਸਹੀ ਪਾਠ ਇਉਂ ਹੈ— 'ਮਤੁ ਜਾਣਸਹਿ ਗਲੀ ਪਾਇਆ ॥ [ਸਿਰੀ ਰਾਗੁ ਮਹਲਾ ੧—੨੭

[3]ਭਾਵ—ਗੁਮਾਨ ਭਰਿਆ, ਹੈਂਕੜ। [4]ਸਹੀ ਪਾਠ ਹੈ "ਬੀਜੁ ਸਬਦੋ ਕਰਿ"। [5]ਸਹੀ ਪਾਠ : 'ਮੂੜੇ ਏਵ ਜਾਣੀ'। ਸ਼ਬਦ ਦਾ ਇਹ ਪਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਹਾਉ ਤੋਂ ਪਹਿਲੇ ਹੈ, ਏਥੇ ਰਹਾਉ ਤੋਂ ਮਗਰੋਂ ਦਿਤਾ ਗਿਆ ਹੈ।

[6]ਚੰਗੇ, ਨੇਕ। [7]ਖੇਤੀ। [8]ਡੱਡੂ।

[9]ਸਹੀ ਪਾਠ—'ਐਬ ਤਨਿ ਚਿਕੜੋ, ਇਹ ਮਨੁ ਮੀਡਕੋ, ਕਮਲ ਕੀ ਸਾਰ ਨਹੀ ਮੂਲਿ ਪਾਈ ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ, ਕਿਉ ਬੂਝੈ ਜਾ ਨਹ ਬੁਝਾਈ ॥੨॥ [10]ਇਹ।

ਜਿ ਹੈ ਸਿ ਬਦ ਅਮਲ[1] ਹੈ। ਅਰੁ ਕਮਲੁ ਜਿ ਹੈ ਸਿ ਪਰਮੇਸੁਰ ਕਾ ਨਾਮੁ ਹੈ। ਏਹੁ ਜਿ ਬਦ ਅਮਲ ਸਾਥਿ ਰਚਿਆ ਹੈ ਸਿ ਜਿਉ ਰਿਕਤਿ ਦੇ ਸੁਆਦਿ ਕਰਿ ਕਰਿ ਭਉ ਨੋ ਕਮਲੁ ਬਿਸਰਿ ਗੈਆ, ਤਿਉ ਏਸ ਨੋ ਭੀ ਪਰਮੇਸੁਰੁ ਬਿਸਰਿ ਗੈਆ. ਪਾਪ ਕੈ ਸੁਆਦਿ ਕਰਿ ਕਰਿ। ਕਮਲ ਕੀ ਸਾਰ ਭਵਰ ਜਾਣਤੇ ਹੈ, ਭਉ ਕਿਉ ਕਰਿ ਜਾਣੈ ? ਜਿਸ ਨੋ ਪਰਮੇਸੁਰ ਨਾਹੀ ਜਣਾਇਆ ਸੋ ਕਿਉ ਜਾਣੈ"।

ਆਖਣਾ ਸੁਨਣਾ ਪਵਨ ਕੀ ਬਾਣੀ ਏਹੁ ਮਨੁ ਰਤਾ ਮਾਇਆ।

ਖਸਮ ਕੀ ਨਦਰਿ ਦਿਲਿ ਪਸਿਦਿ ਕਰਿ ਇਕ ਮਨਿ ਜਿਨੀ ਧਿਆਇਆ[2] ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਾਜੀ ! ਆਖਣ ਸੁਨਣੁ ਪਵਣ ਕੀ ਬਾਣੀ। ਜੇ ਪਰਮੇਸੁਰ ਕਾ ਨਾਮੁ ਲੀਆ ਕਿ ਸੁਣਿਆ ਅਰੁ ਮਨ ਕੇ ਬਿਖੈ ਨ ਬਸਿਆ ਤਾ ਜੇਹਾ ਪਵਣੁ ਝਖੜੁ ਵਗਿਆ ਤੇਹਾ ਕੁ ਏਹੁ ਭੀ ਹੋਆ। ਸਾਹਿਬ ਕੀ ਏਸੁ ਉਪਰਿ ਤਉ ਹੀ ਨਜਰਿ ਹੋਇ, ਜਾ ਇਕ ਮਨਿ ਅਰਾਧੈ; ਤਾ ਹੀ ਏਸਨੋ ਸਾਹਿਬੁ ਮਿਹਰਵਾਨੁ ਹੋਇ"। ਤਬ ਕਾਜੀ ਕਹਿਆ ਜਿ, "ਜੀ, ਏਕ ਗਲਿ ਏਸਨੋ ਬਤਾਈਐ ਜਿਤੁ ਏਹੁ ਸਾਹਿਬ ਦਾ ਰਾਹੁ ਪਾਵੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ;—

ਤ੍ਰੀਹ ਕਰਿ ਰਖੇ ਪੰਜਿ ਕਰਿ ਸਾਖੀ ਮੂਲ ਸੈਤਾਨੁ ਮਤੁ ਕਟਿ ਜਾਈ ॥

ਨਾਨਕ ਬਿਨਵੈ ਰਾਹਿ ਪੈ ਚਲਣਾ ਮਾਲੁ ਧਨੁ ਕਿਤਨੋ ਸੰਜਿਆਹੀ[3] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੰਜ ਵਖਤ ਨਿਵਾਜ[4] ਕਰਣੀ ਹੈ, ਸਿ ਏਹਿ ਏਸ ਦੇ ਸਾਖੀ ਹੈਨਿ, ਏਹਿ ਤ੍ਰੀਹ ਰੋਜੇ ਹੈਨਿ ਸਿ ਏਸਦੇ ਰਖਵਾਲੇ ਹੈਨਿ। ਪੰਜ ਵਖਤ ਨਿਵਾਜ ਨਾਲਿ ਜੇ ਸਾਬੂਤੁ ਰਹੈ ਅਰੁ ਤ੍ਰੀਹ ਰੋਜੇ ਕਮਾਵੈ ਤਾ ਏਸਦਾ ਮੂਲੁ ਸਬੂਤੁ ਰਹੈ। ਪੇਡੁ ਮੂਲੁ[5] ਤਾ ਏਸਦਾ ਸੈਤਾਨੁ ਕਟਿ ਨ ਜਾਈ ਜੇ ਤਾਂ ਏਨਾ ਨਾਲਿ ਏਹੁ ਸਾਕਰੁ[6] ਰਹੈ। ਅਵਲਿ ਖੁਦਾਇ ਦੇ ਰਾਹ ਦਾ ਏਹੁ ਹੈ,ਮੁਲਾ ! ਜੇ ਕਿਛੁ ਕਮਾਈ ਕਰਹਿ ਸਿ ਖੁਦਾਇ ਦੇ ਰਾਹਿ ਚਲਾਇ ਦੇਹਿ, ਸੰਜਿ ਰਖਣਾ[7] ਖੂਬੁ ਨਾਹੀ। ਖੁਦਾਇ ਦੇ ਰਾਹ ਨੋ ਸੋਈ ਪਹੁਚੈ ਜੇ ਮਾਲਿ ਨਾਲਿ ਪਿਆਰੁ ਨ ਕਰਈ । ਜੋ ਆਇਆ ਸਿ ਖੁਦਾਇ ਦੇ ਰਾਹਿ। ਜਿ ਗਇਆ ਸਿ ਖੁਦਾਇ ਦੈ ਰਾਹਿ। ਜਿਥੈ ਏਨਿ ਮਾਲਿ ਨਾਲਿ ਪਿਆਰੁ ਰਖਿਆ ਤਿਥੈ ਏਹੁ ਖੁਦਾਇ ਥੀ ਦੂਰਿ ਹੋਆ। ਸੇਖ ਫਰੀਦ ਭੀ ਕਹਿਆ ਹੈ ਜਿ;—

ਮੁਲਾਂ ਅਕੈ[8] ਤਾਂ ਲੋੜਿ ਮੁਕਦਮੀ[9], ਅਕੈ ਤਾ ਅਲਹੁ ਲੋੜਿ ॥

ਭੂ ਬੇੜੀ ਨ ਲਤ ਧਰਿ, ਮਤ ਵੰਞੈ[10] ਵਖਰੁ ਬੋੜਿ[11]।

---

[1]ਮਾੜੇ ਕਰਮ (ਕੰਮ)।

[2]ਸਹੀ ਪਾਠ ਹੈ:—ਆਖਣੁ ਸੁਨਣਾ ਪਉਣ ਕੀ ਬਾਣੀ, ਇਹੁ ਮਨੁ ਰਤਾ ਮਾਇਆ ॥
ਖਸਮ ਕੀ ਨਦਰਿ ਦਿਲਹਿ ਪਸਿੰਦੇ, ਜਿਨੀ ਕਰਿ ਏਕੁ ਧਿਆਇਆ ॥ ੩ ॥

[3]ਸਹੀ ਪਾਠ—ਤੀਹ ਕਰਿ ਰਖੇ ਪੰਜਿ ਕਰਿ ਸਾਥੀ, ਨਾਉ ਸੈਤਾਨੁ ਮਤੁ ਕਟਿ ਜਾਈ ॥
ਨਾਨਕੁ ਆਖੈ ਰਾਹਿ ਪੈ ਚਲਣਾ, ਮਾਲੁ ਧਨੁ ਕਿਤ ਕੂ ਸੰਜਿਆ ਹੀ ॥੪॥੨੭॥

[4]ਪੰਜ ਨਮਾਜ਼ਾ ਇਹ ਹਨ—(੧) ਸਲਾਤੁਲ ਫ਼ਜਰ (ਸਵੇਰ ਦੀ ਨਮਾਜ਼), (੨) ਸੱਲਾਤੁੱ ਜ਼ੁਹਰ (ਪੇਸ਼ੀ ਦੀ ਨਮਾਜ਼—ਦੁਪਹਿਰ ਤੋਂ ਬਾਦ), (੩) ਸਲਾਤੁਲ ਅਸਰ (ਤੀਜੇ ਪਹਿਰ ਦੀ ਨਮਾਜ਼), (੪) ਸਲਾਤੁਲ ਮਗ਼ਰਿਬ (ਸ਼ਾਮ ਅਥਵਾ ਤ੍ਰਿਕਾਲਾਂ ਦੀ ਨਮਾਜ਼) ਤੇ (੫) ਸਲਾਤੁਲ ਇਸ਼ਾ (ਸੌਣ ਵੇਲੇ ਦੀ ਨਮਾਜ਼)।

[5]ਦਰਖ਼ਤ ਦਾ ਮੁੱਢ।

[6]ਸ਼ੁਕਰ ਗੁਜ਼ਾਰ, ਸੰਤੁਸ਼ਟ।

[7]ਸੰਚਿਤ ਕਰ ਕੇ, ਅਥਵਾ—ਜੋੜ (ਕੱਠਾ) ਕਰਕੇ ਰੱਖਣਾ।

[8]ਯਾ, ਜਾਂ।

[9]ਚੌਧਰਾਇਤ, ਲੰਬੜਦਾਰੀ।

[10]ਜਾਵੇਂ।

[11]ਵੱਖਰੁ (ਮਾਲੁ) ਬੋੜਿ (ਡੋਬ ਕੇ), ਫਰੀਦ ਦਾ ਇਹ ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

"ਏ ਕਾਜੀ ! ਖੁਦਾਇ ਰਸੂਲ ਦਾ ਫੁਰਮਾਇਆ ਏਵ[1], ਜਿ ਕਾਜੀ ! ਮਾਲਿ ਨਾਲਿ ਪਿਆਰੁ ਨਾਹੀ ਕਰਣਾ। ਮਾਲੁ ਖੁਦਾਇ ਦੇ ਰਾਹਿ ਦੇਣਾ। ਤਾ ਖੁਦਾਇ ਨਾਲਿ ਵਾਸਲੁ[2] ਹੋਵੈ। ਪਰੁ ਖੁਦਾਇ ਨੋ ਦਿਲ ਦੀ ਮੁਹਬਤਿ ਨਾਲਿ ਯਾਦਿ ਕਰਣਾ, ਏਹੁ ਖੁਦਾਇ ਦਾ ਰਾਹੁ ਹੈ"।

ਤਾ ਖਾਨੁ ਸਿਰ ਰਖਿ ਰਹਿਆ ਬਾਬੇ ਨਾਨਕ ਦਿਆਂ ਪੈਰਾ ਉਪਰਿ। ਤਾ ਖਾਨਿ ਆਖਿਆ ਜਿ, "ਨਾਨਕ ਜੀ ਸਲਾਮਤਿ ! ਤੇਰੇ ਦੀਦਾਰ ਦੇਖਣੇ ਦਾ ਅਸਾਨੋ ਏਹੁ ਹਾਸਲੁ ਹੋਵੈ ਜਿ ਅਸਾਨੋ ਖੁਦਾਇ ਕਿਵੈ ਬਖਸੈ"। ਤਬ ਬਾਬੇ ਦਿਅਹੁ ਮੁਹੁ ਵਚਨੁ ਨਿਕਲਿਆ ਜਿ, "ਜਾਹਿ ਖਾਨਿ ! ਤੇਰਾ ਦਰਗਾਹ ਦਾ ਜਮਾਨ[3] ਹੰਉ, ਤੈਨੋ ਭਿਸਤਿ ਖੁਦਾਇ ਕੰਨਹੁ[4] ਪਾਵਾਇਸਾਂ[5]। ਤੇਰਾ ਨਾ ਕੋਈ ਏਥੈ ਹਿਸਾਬੁ ਲਏਗਾ ਨਾ ਆਗੇ ਕੋਈ ਲਏਗਾ, ਤੂੰ ਖੁਦਾਇ ਖਲਾਸੁ ਕੀਤਾ ਹੈ"। ਤਬ ਬਾਬੇ ਦਿਆਂ ਕਦਮਾਂ ਉਪਰਹੁ ਦਵਲਤ ਖਾਨੁ ਖਾਕੁ ਲੈ ਲੈ ਆਪਣੈ ਮਥੈ ਲਾਵੈ। ਤਬ ਦਉਲਤ ਖਾਨਿ ਬਾਵਹੁ ਵਿਦਾ ਹੋਏ, ਸਲਾਮਾ ਲੇਖੁ ਅਲੇਕੰ ਸਾਲਾਮੁ[6]। ਓਥਹੁ ਗੁਰੂ ਬਾਬਾ ਨਾਨਕੁ ਜੀ ਵਿਦਾ ਹੋਆ। ਹਿੰਦੂ ਮੁਸਲਮਾਨ ਜਿਤਨੇ ਥੇ ਏਤਨੇ ਸਭਿ ਗੁਰੂ ਬਾਬੇ ਨਾਨਕ ਸਾਥਿ ਮਿਲਿ ਕਰਿ ਵਾਹੁ ਵਾਹੁ ਲਾਗੇ ਕਰਣੇ ਜਿ, "ਵਾਹੁ ਨਾਨਕ ! ਵਾਹੁ ਨਾਨਕ ! ਧੰਨੁ ਨਾਨਕ ! ਘਰ ਭੰਡਾਰ ਦੁਨੀਆ ਕੇ ਸੁਖ ਤਿਆਗਿ ਨਿਕਲਿਆ ਪਰਮੇਸੁਰ ਕੈ ਭੈ ਕਰਿ ਕਰਿ"। ਬੋਲਹੁ ਵਾਹੁਗੁਰੂ।

ਸਲੋਕੁ[7] !

ਸੰਚਿ ਸੰਚਿ ਸਗਲੇ ਗਏ, ਦੇ ਨਹੀ ਚਲਿਓ ਕੋਇ ॥<br>
ਨਾਨਕ ਦਾਸ ਜੋ ਦੇ ਚਲੈ, ਮੀਤੁ ਹਮਾਰਾ ਸੋਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੨ ॥

# ਮਾਇਆ ਤਿਆਗ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਨ ਨਾਲ)

ਤਬ ਪੰਜਾਬ ਕੀ ਧਰਤੀ ਨਗਰਿ ਸੁਲਤਾਨ ਪੁਰਿ, ਜਬ ਬ੍ਰਿਕਤੁ ਹੋਇ ਗੈਆ ਸੈਸਾਰ ਮਾਇਆ ਤੇ ਤਬ ਮਨੁ ਗੁਰੂ ਬਾਬੇ ਨਾਨਕ ਦਾ ਲਗਾ ਗਣਤੀ ਕਰਣੇ ਜਿ "ਕਿਉ ਕਰਿ ਪਰਮੇਸੁਰੁ ਸਿਮਰੀਐ ? ਜਿ ਕਿਆ ਕੀਜੀਐ ? ਜੇ ਬੈਠਿ ਰਹਦਾ ਹਾਂ ਤਾ ਭਲਾ ਨਾਹੀ, ਅਰੁ ਬਣਿ ਨਾਹੀ ਆਂਵਦੀ। ਜੇ ਉਠਿ ਘਰਿ ਜਾਂਦਾ ਹਾਂ ਤਾਂ ਫਿਰਿ ਪੁਤ੍ਰ ਸਾਥਿ, ਇਸਤ੍ਰੀ ਸਾਥਿ, ਮਾਇਆ ਕੇ ਲਾਲਚ ਸਾਥਿ ਫਿਰਿ ਮਨੁ ਬਲਾਇ ਵਿਚਿ ਪੜਿ ਜਾਇਗਾ। ਅਰੁ ਜੇ ਈਹਾਂ[8] ਰਹਦਾ ਹਾਂ ਤਾਂ ਏਹਿ ਫੇਰਿ ਮਾਇਆ ਕੇ ਲਾਲਚ ਮਹਿ ਪਾਵਹਿਗੇ। ਪਣੁ ਕਿਆ ਕਰੀਐ ? ਸੈਸਾਰੁ ਮਾਇਆ ਤੇ ਕਿਉ ਕਰਿ ਛੁਟੀਐ, ਜੇ ਪਰਮੇਸਰ ਜੀ ਕਾ ਨਾਮੁ ਅਰਾਧੀਐ ਬੈਠਿ ਕਰਿ ਅਰੁ ਮਾਇਆ ਲਗੈ ਨਾਹੀਂ। ਏਸੁ ਮਾਇਆ ਤੇ ਕਿਉ ਕਰਿ ਛੁਟੀਐ ?" ਤਬ ਗੁਰੂ ਬਾਬਾ ਨਾਨਕੁ ਜੀ ਏਸੈ ਸੁਮਾਰ ਕੇ ਘਰਿ[9] ਪੜਿ ਰਹਿਆ ਕਿਤਨੀਆਂ ਕਿ ਘੜੀਆਂ। ਤਬ ਗੁਰੂ ਬਾਬੇ ਨਾਨਕ ਜੀ ਮਨ ਮਹਿ ਬਿਚਾਰਿ ਕਰਿ ਬਾਨੀ ਬੋਲੀ:—

---

[1]ਇਵ, ਇਉਂ, ਇਸਤਰ੍ਹਾਂ। [2]ਵਸਾਲ, ਮਿਲਾਪ। [3]ਜ਼ਾਮਨ। [4]ਪਾਸੋਂ। [5]ਪਵਾਵਾਂਗਾ। [6]ਮੁਸਲਮਾਨਾਂ ਦੀ ਸਲਾਮਾਲੇਕਮ ਰੂਪ ਪ੍ਰਸ਼ਨੋਤਰੀ, ਜਿਸਦੇ ਸਹੀ ਲਫ਼ਜ਼ ਇਹ ਹਨ—'ਅੱਸਲਾਮੁੱਅਲੈਕੁਮ', ਅਰਥਾਤ—ਤੁਹਾਡੇ ਉਤੇ ਰੱਬ ਦੀ ਸੁੱਖ-ਸ਼ਾਂਤੀ ਹੋਵੇ। 'ਵ ਅਲੈਕੁਮੱਸਲਾਮ', ਅਰਥਾਤ—ਤੁਹਾਡੇ ਉਤੇ ਵੀ ਰੱਬੀ ਕੁਸ਼ਲਤਾ ਹੋਵੇ। [7]ਇਹ ਸ਼ਲੋਕ ਸੋਢੀ ਮਿਹਰਬਾਨੁ ਦੀ ਕ੍ਰਿਤ ਹੈ। [8]ਏਥੇ। [9]ਏਨਾਂ ਗਿਣਤੀਆਂ ਵਿਚ।

## ਸਲੋਕੁ[1] ॥

ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥
ਆਗੈ[2] ਬਾਘੁ ਡਰਾਵਣੋ ਪਾਛੈ[3] ਅਗਨਿ ਤਲਾਉ ॥
[4]ਸਹਸੈ ਜੀਅੜਾ ਪੜਿ ਰਹਿਆ ਮੁਝ ਕੰਉ ਅਵਰੁ ਨ ਕੋਈ ਢੰਗੁ ॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤ ਸੰਉ ਸੰਗੁ ॥
ਬਾਘੁ ਮਰੈ ਮਨੁ ਮਾਰੀਐ ਜੇ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਸਿ ਹਰਿ ਮਿਲੈ ਤਿਸੁ ਬਹੁੜਿ ਨਾ ਮਰਣਾ ਹੋਇ ॥
ਚੀਕੜਿ ਹਥੁ ਨ ਡੋਬੀਐ ਏਕੈ ਨਜਰਿ ਨਿਹਾਲਿ ॥
ਨਾਨਕ ਗੁਰਮੁਖਿ ਉਬਰੇ ਗੁਰ ਸਰਵਰੁ ਸਚੀ ਪਾਲਿ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੇਰੇ ਮਨਿ ! ਹੁਣਿ ਤੂੰ ਡਿਗ ਡੋਲਿ ਛਡਿ ਦੇਹਿ, ਸਿਧਾ ਹੋਇ ਕਰਿ ਪਰਮੇਸੁਰ ਕੈ ਰਾਹਿ ਚਲੁ । ਖੂਜੇ ਖਰਲੇ[5] ਜਿ ਤਕਦਾ ਹੈ ਸਿ ਏਹਿ ਕਿਛੁ ਨਾਹੀ । ਹੋਰੁ ਤਕਾ[6] ਛਡਿ ਕਰਿ ਤੂ ਏਕ ਏਕ ਹਰਿ ਕੇ ਦਰਸਨ ਕੀ ਰਾਖੁ । ਡੀਗ ਡੋਲ ਛਡਿ ਕਰਿ ਪਰਮੇਸੁਰ ਕੇ ਨਾਮ ਰੰਗ ਸੰਉ ਦਉੜੁ । ਜੇ ਤਾਂ ਤੂ ਘਰਿ ਟਿਕਹਿਗਾ ਤਾ ਐਥੈ ਤੈਨੋ ਮਾਇਆ ਕੀ ਅਗਨਿ ਕਾ ਸਹੰਸਾ ਜਲਾਇ ਲੈ ਜਾਇਗਾ । ਏਸੁ ਅਗਨਿ ਦੇ ਤਲਾਵ ਵਿਚਿ ਤੂ ਪੈ ਕੇ ਮਤੁ ਜਲਹਿ । ਮਾਇਆ ਅਰੁ ਗ੍ਰਿਸਤੁ[7] ਜਿ ਹੈ ਸਿ ਅਗਨਿ ਕਾ ਤਲਾਉ ਹੈ, ਅਗਨਿ ਕੇ ਤਲਾਵ ਮਤਿ ਜਲਹਿ ਜੀ । ਏਹ ਤੁਮ ਕੰਉ ਮਾਇਆ ਕੀ ਚਿੰਤਾ ਜਲਾਵੈਗੀ ਅਰੁ ਅਗੈ ਜਿ ਬਾਘੁ ਘੂਰਦਾ ਹੈ ਤੁਮ ਕੰਉ ਖਾਣੇ ਕੰਉ । ਜਮੁ ਜਿ ਅਗੈ ਹੈ ਸਿ ਮਾਰਿ ਪਛਾੜੈਗਾ । ਏਕੈ ਅੰਗਿ ਗ੍ਰਿਸਤ ਮਾਇਆ ਕੀ ਅਗਨਿ ਚਿੰਤਾ ਜਲਾਵੈ ਸਿ ਪੜੇ ਭਠਿ । ਏਹਿ ਤੂ ਛੋਡਿ, ਦੁਨੀਆਂ ਕੇ ਸਹਸੇ[8] ਵਿਚਿ, ਲਾਲਚ ਵਿਚਿ, ਜੀਉ ਮਤੁ ਤੂੰ ਬਾਹਹਿ । ਸਹੰਸਾ ਛੋਡਿ ਕਰਿ ਭਜਨ ਕੰਉ ਦਉੜ । ਇਸੁ ਮਾਇਆ ਕੰਉ ਛੋਡਿ ਕਰਿ ਭਜੁ ਹਰਿ ਕੰਉ, ਏਹੁ ਪੜੀ ਭਠਿ[9] । ਹੋਰੁ ਤੇਰਾ ਰਖਣਹਾਰਾ ਜੀਅ ਕਾ ਬੇਲੀ ਕੋਈ ਨਾਹੀ ਬਿਨਾ ਹਰਿ ਪ੍ਰੀਤਮ ਤੇ । ਤੂ ਉਸੇ ਹੀ ਪ੍ਰੀਤਮ ਸੰਉ ਅਸਨੇਹੁ[10] ਕਰਿ, ਤੇਰਾ ਉਹੀ ਸਹਾਈ ਹੈ । ਜਬ ਤੂ ਗੁਰਮੁਖਿ ਗਿਆਨੁ ਕਮਾਵਹਿਗਾ, ਹਰਿ ਸੰਉ ਪ੍ਰੀਤਿ ਬਧਾਵਹਿਗਾ ਤਬ ਹੀ ਤੂ ਛੁਟਿਹਿਗਾ ਜਮ ਤੇ । ਅਰੁ ਜਮੁ ਬਾਘੁ ਕੈਸਾ ਹੈ ? ਜਿ ਕਿਤੈ ਉਪਾਇ ਨਾਂ ਛੋਡੈਗਾ ਤੁਮ ਕੰਉ । ਜਿ ਤੂ ਬਾਘ ਕੰਉ ਮਾਰਹਿਗਾ, ਤਬ ਜਮ ਤੇ ਛੂਟਹਿਗਾ । ਜਮ ਕੰਉ ਜਿ ਏਹੁ ਮਾਰੇ ਸਿ ਕਿਉ ਕਰਿ ਮਾਰੇ ? ਕਹੈ, ਜੀ, ਬਾਘੁ ਤਬ ਹੀ ਮਰੈ, ਜਬ ਮਨ ਕੰਉ ਤੂ ਮਾਰਹਿ । ਜਬ ਮਨੁ ਮਾਰਿਆ ਤਬ ਜਮੁ ਮੂਆ, ਏਹੁ ਅਕਾਲੁ ਹੂਆ, ਮਰਣੈ ਤੇ ਰਹਿਆ । ਮਨੁ ਜਿ ਮਰੈ ਸਿ ਕਿਉ ਕਰਿ ਮਰੇ ? ਕਹੈ, ਜੀ ਮਨੁ ਤਬ ਹੀ ਮਰੈ ਜਬ ਸਤਿਗੁਰ ਕੀ ਮਤਿ ਲੇਵੈ, ਤਬ ਮਨੁ ਮਰੈ । ਜਬ ਮਨੁ ਮੂਆ ਤਬ ਬਾਘੁ ਮਾਰਿਆ, ਜਬ ਏਨਿ ਗੁਰਮੁਖਿ ਗਿਆਨੁ

---

[1]ਸਲੋਕ ਵਾਰਾਂ ਤੇ ਵਧੀਕ ਮਹਲਾ ੧ । [2]ਸਹੀ ਪਾਠ–'ਪਾਛੈ' । [3]ਸਹੀ ਪਾਠ—'ਆਗੈ' ।

[4]ਇਨ੍ਹਾਂ ਅਗਲੇ ਸ਼ਲੋਕਾਂ ਦਾ ਸਹੀ ਪਾਠ ਇਸ ਤਰ੍ਹਾਂ ਹੈ—

ਸਹਸੈ ਜੀਅਰਾ ਪਰਿ ਰਹਿਓ, ਮਾ ਕਉ ਅਵਰੁ ਨ ਢੰਗੁ ॥
ਨਾਨਕ ਗੁਰਮੁਖਿ ਛੁਟੀਐ, ਹਰਿ ਪ੍ਰੀਤਮ ਸਿਉ ਸੰਗੁ ॥ ੭ ॥
ਬਾਘੁ ਮਰੈ ਮਨੁ ਮਾਰੀਐ, ਜਿਸੁ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਹਰਿ ਮਿਲੈ, ਬਹੁੜਿ ਨ ਮਰਣਾ ਹੋਇ ॥
ਕੀਚੜਿ ਹਾਥੁ ਨ ਬੂਡਈ, ਏਕਾ ਨਦਰਿ ਨਿਹਾਲਿ ॥
ਨਾਨਕ ਗੁਰਮੁਖਿ ਉਬਰੇ, ਗੁਰੁ ਸਰਵਰੁ ਸਚੀ ਪਾਲਿ ॥ ੯ ॥

[5]ਖੂੰਜੇ-ਖੱਲਾਂ । [6]ਤੱਕ-ਤਕਾਉ ਅਥਵਾ ਤੱਕਣੀਆਂ । [7]ਗ੍ਰਿਹਸਥ । [8]ਸੰਸੇ, ਫ਼ਿਕਰ ।
[9]ਭੱਠ ਵਿਚ ਪਵੇ । [10]ਸਨੇਹ, ਪ੍ਰੇਮ ।

ਕਮਾਇਆ ਤਬ ਏਨਿ ਆਪੁ ਜਾਤਾ। ਜਬ ਏਨਿ ਆਪੁ ਪਛਾਨਿਆਂ ਤਬ ਏਹੁ ਮਨੁ ਹਰਿ ਕੰਉ ਮਿਲਿਆ। ਜਬ ਏਹੁ ਜੀਉ ਹਰਿ ਕੰਉ ਮਿਲਿਆ ਤਬ ਏਹੁ ਬਹੁੜਿ ਮਰਣੈ ਤੇ ਰਹਿਆ। ਏਹੁ ਅਕਾਲ ਹੂਆ। ਜਹਾ ਅਜੂਨੀ ਸੰਭੂ[1] ਕਾ ਬਾਸਾ ਥਾ ਤਹਾ ਤੇਰਾ ਹੋਇਆ ਬਾਸਾ! ਰੇ ਮਨ! ਤੂ ਮਾਇਆ ਛਡਿ। ਜੇ ਕਿਛੁ ਨਜਰਿ ਆਵਤਾ ਹੈ ਮਾਇਆ ਕਾ ਪਸਾਰਾ ਸੁ ਸਭੁ ਕੂੜੁ ਹੈ। ਛਪੜੀ ਛਡਿ ਸਚ ਕੈ ਸਰਵਰਿ[2] ਸਨਮੁਖੁ ਹੋਇ ਕਰਿ ਤੂੰ ਨਾਉ। ਤਬ ਤੂੰ ਉਬਰਹਿਗਾ[3]"। ਤਬ ਇਹੀ ਬਾਤ ਗੁਰੂ ਬਾਬੇ ਨਾਨਕ ਜੀ ਕੈ ਜੀ ਬਸੀ, ਲਾਗਾ ਸਿਮਰਨੁ ਕਰਣੇ ਪਰਮੇਸੁਰ ਜੀ ਕਾ ਲਾਗਾ, ਸਿਫਤਿ ਸਾਹਿਬ ਕੀ ਕਰਨੇ। ਬੋਲਹੁ ਵਾਹੁਗੁਰੂ।

**ਸਲੋਕੁ ॥**

ਜੈਸੀ ਗੁਰ ਨਾਨਕ ਕਰੀ, ਐਸੀ ਕਰੈ ਜੇ ਕੋਇ ॥
ਤਤਕਾਲ ਠਾਕੁਰੁ ਮਿਲੈ, ਬਹੁਰਿ ਨ ਮਰਨਾ ਹੋਇ ॥ ੧ ॥
ਏਹ ਗੋਪੀ ਚੰਦਿ ਭਰਥਰੀ ਕਰੀ, ਰਾਜੁ ਛੋਡਿ ਲੀਆ ਜੋਗੁ ॥
ਰੰਗਿ ਰਤੇ ਪਾਰਬ੍ਰਹਮ ਕੇ, ਤਜਿ ਮਾਇਆ ਕਾ ਭੋਗੁ ॥ ੨ ॥
ਅਵਰ ਭਗਤ ਸਭਿ ਭਲੇ ਹੈ, ਤਿਨ ਕੰਉ ਮਾਇਆ ਮੋਹਿ ਨ ਜਾਇ ॥
ਓਹ ਹਰਖ ਸੋਗ ਕੰਉ ਤਿਆਗਿ ਕਰਿ, ਹਰਿ ਚਰਨਿ ਰਹੇ ਲਪਟਾਇ ॥ ੩ ।
ਰਾਜੁ ਛੋਡਿ ਕਰਿ ਜੋ ਹਰਿ ਭਜੈ, ਤਿਨਕੀ ਨਾਹੀ ਰੀਸ ॥
ਦਾਸੁ ਨਾਨਕੁ ਤਿਨ ਬਲਿਹਾਰਨੇ, ਉਹੀ ਭਗਤੁ ਉਹੀ ਜਗਦੀਸ[4] ॥ ੪ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੩੩॥

# ਸੁਲਤਾਨ ਪੁਰੋਂ ਚੱਲੇ—ਪਹਿਲੀ ਉਦਾਸੀ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ

ਤਬ ਸੁਲਤਾਨ ਪੁਰ ਤੇ ਗੁਰੂ ਬਾਬਾ ਮਰਦਾਨੇ ਕੰਉ ਸਾਥਿ ਲੇ ਕਰਿ ਚਲੇ ਤਬ ੨ ਬਰਸ ਸੁਲਤਾਨ ਪੁਰ ਮਹਿ ਗੁਰੂ ਬਾਬਾ ਰਹਿਆ। ਬਹੁੜਿ ਸੁਲਤਾਨ ਪੁਰ ਤੇ ਰਮੇ ਗੁਰੂ ਬਾਬਾ ਨਾਨਕੁ, ਪੰਜਾਬ ਕੀ ਧਰਤੀ ਜਦ ਪਹਿਲੀ ਙੁਥਿ[5] ਪਰਮੇਸੁਰ ਕੇ ਦਰਸਨ ਕੀ ਲਾਗੀ, ਤਬ ਉਦਾਸੀ ਬਾਨੀ ਤਰੀਕਤਿ[6] ਕੇ ਘਰਿ ਮਹਿ ਲੇ ਉਠਾ, ਗਉੜੀ ਰਾਗ ਮਹਿ ਕਹਿਆ, ਜੇ, "ਸਾਹਿਬ ਕੰਉ ਮਿਲੰਉ ਜਿ ਕਿਉ ਕਰਿ ਮਿਲੰਉ, ਕਿਸ ਕੀ ਨਿਆਂਈ ?" ਕਹੈ:—

ਹਰਣੀ ਹੋਵਾ ਬਨਿ ਬਸਾ, ਕੰਦ ਮੂਲ ਚੁਣਿ ਖਾਉ ॥
ਗੁਰ ਪਰਸਾਦੀ ਮੇਰਾ ਸਹੁ ਮਿਲੈ, ਵਾਰਿ ਵਾਰਿ ਹਉ ਜਾਉ ਜੀਉ ॥ ੧ ॥
ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਏ ਪਰਮੇਸੁਰ! ਹਰਨੀ ਹੋਇ ਕਰਿ ਬਨਿ ਕੈ ਬਿਖੈ ਬਸਾਂ, ਅਰੁ

---

[1] ਸ੍ਵੈ ਭੰ, ਸ੍ਵਯੰਭਵ। [2] ਸਰੋਵਰ ਵਿਚ, ਤਲਾਉ ਵਿਚ। [3] ਬਚੇਂਗਾ। [4] ਇਹ ਚਾਰੇ ਸਲੋਕ ਸੋਢੀ ਮਿਹਰਬਾਨ ਦੇ ਰਚੇ ਹੋਏ ਹਨ। [5] ਪ੍ਰੇਮ, ਮੁਹੱਬਤ। [6] ਆਤਮਿਕ ਸੁਧੀ।

ਕੰਦਮੂਲ ਬਨ ਕੇ ਚੁਨ ਖਾਂਉ, ਅਰੁ ਨਿਰਾਹਾਰ[1] ਰਹੰਉ, ਹਰਨੀ ਕੀ ਨਿਆਈ ਨਗਨ ਰਹੰਉ, ਕਿਸੀ ਅਵਰ ਕੈ ਮੁਖਿ ਨ ਲਾਗਉ, ਉਸ ਕੇ ਧਿਆਨ ਮਹਿ ਰਹੰਉ। ਮਤ ਉਸ ਕਾ ਦਰਸਨੁ ਪਾਵਉ, ਸਾਹਿਬ ਕਾ । ਕਹੈ : ਏਉ ਭੀ ਨਾਹੀ ਪਾਇਆ ਜਾਤਾ । ਕਹੈ : ਪਾਈਐ ਸਿ ਕਿਉ ਕਰਿ ਪਾਈਐ ? ਕਹੈ : ਬਿਨਾ ਗੁਰੂ ਥੀ ਇਉਂ ਇਤੁ ਰੂਪਿ[2] ਭੀ ਪਾਇਆ ਨਾਹੀ ਜਾਤਾ। ਜਉ ਗੁਰੂ ਕਿਰਪਾਲੁ ਹੋਇ ਤਾ ਪਾਈਐ । ਭਾਈ ਜੀ ! ਗੁਰੂ ਕੈ ਪਰਸਾਦਿ ਪਾਇਆ ਜਾਇ। ਜਿ ਤਉ ਅਵਰੁ ਉਪਾਉ ਕਿਛੁ ਕਰਿ ਨ ਸੰਕਉ ਤਉ ਬੈਪਾਰੀ ਬੈਪਾਰਨਿ ਹੋਵੰਉ ਸਾਹ ਜੀ ਕੀ। ਜਿਸੁ ਬੈਪਾਰਿ ਕਰਿ ਕਰਿ ਪਾਂਵਉ। ਸੁ ਕਵਨੁ ਬੈਪਾਰੁ ਹੈ ? ਸੁ ਬੈਪਾਰੁ ਪਰਮੇਸੁਰ ਕਾ ਨਾਮੁ । ਜਿਸੁ ਵਖਰ ਕੈ ਬੈਪਾਰਿ ਕੀਐ ਪਰਮੇਸਰੁ ਮਿਲੇ । ਸੋ ਕਵਨੁ ? ਨਾਮੁ ਵਖਰੁ ਹੈ, ਇਤੈ[3] ਹੀ ਮਿਲਤਾ ਹੈ । ਨਾਮ ਬਿਨਾ ਜਿ ਅਵਰੁ ਵਖਰੁ ਹੈ ਤਿਤੁ[4] ਨਾਹੀ ਮਿਲਤਾ" ।

ਤਬ ਅੰਬ ਊਪਰਿ ਕੋਕਲਾ[5] ਬੋਲੀ। ਤਬ ਗੁਰੂ ਸੁਨਿ ਕਰਿ ਕੋਕਲਾ ਕੇ ਸੁਭ ਬਚਨ ਖੁਸੀ ਹੋਇ ਰਹਿਆ। ਤਬ ਬਾਬੇ ਜੀ ਕਹਿਆ ਜਿ:—

ਕੋਕਿਲ ਹੋਵਾ ਅੰਬਿ ਬਸਾ, ਸਹਜਿ ਸਬਦਿ ਬੀਚਾਰੁ ॥
ਸਹਿਜਿ ਸੁਭਾਇ ਮੇਰਾ ਸਹੁ ਮਿਲੈ, ਦਰਸਨ ਰੂਪਿ ਅਪਾਰੁ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾ ਹਾ ! ਜਿਸੁ ਸਹਜਿ ਏਹੁ ਕੋਕਲਾ ਬੋਲਤੀ ਹੈ ਅੰਬ ਮਹਿ, ਇਸੁ ਸਹਜਿ ਮਹਿ ਜੇ ਮੇਰਾ ਮਨੁ ਸਬਦ ਕੇ ਬੀਚਾਰ ਮਹਿ ਖੁਸੀ ਹੋਇ ਕਰਿ ਬੋਲੈ, ਤਉ ਸਹਜ ਸੁਭਾਵ ਸੰਉ, ਜੋ ਅਪਾਰੁ ਪੁਰਖੁ ਨਿਰੰਜਨੁ ਨਿਰੰਕਾਰੁ ਹੈ, ਅਨੂਪੁ ਦਰਸਨੁ, ਸਿ ਇਸੁ ਮਨ ਕੰਉ ਮਿਲੈ। ਜੇ ਐਸੇ ਸਹਜਿ ਗੋਬਿੰਦ ਕੇ ਗੁਣ ਗਾਵੈ। ਜਿਸੁ ਸਹਜਿ ਏਹੁ ਕੋਕਲਾ ਬੋਲਤੀ ਹੈ।"

ਤਬ ਗੁਰੂ ਬਾਬਾ ਨਾਨਕ ਜੀ ਚਲਤਾ ਚਲਤਾ ਦਰੀਆਵ ਕੇ ਕੰਠੈ[6] ਊਪਰਿ ਆਇ ਠਾਂਢਾ ਭਇਆ[7]। ਤਬ ਏਕ ਮਛੁਲੀ ਦਰੀਆਵ ਤੇ ਉਮੰਡਿ ਕਰਿ ਫੇਰਿ ਦਰੀਆਵ ਮਹਿ ਪੜੀ। ਤਬ ਗੁਰੂ ਬਾਬੇ ਨਾਨਕ ਕੇ ਮਨਿ ਮਹਿ ਬਹੁਤੁ ਅਨੰਦੁ ਮੰਗਲੁਚਾਰੁ ਸਹਜੁ ਉਪਜਿਆ ਜਿ 'ਹਾ ਹਾ ਕੈਸਾ ਇਸੁ ਮਛੁਲੀ ਕਾ ਨੀਰ ਸੰਉ ਹਿਤੁ ਹੈ'।

ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲੰਉਗੀ ਬਾਹ ਪਸਾਰਿ ॥ ੩ ॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ! ਜੈਸਾ ਇਸੁ ਮਛੁਲੀ ਨੀਰ ਸੰਉ ਪ੍ਰੇਮ ਹੈ। ਜੋ ਬਿਨਾ ਨੀਰ ਥੀ ਅਵਰ[8] ਸੰਗਿ ਪ੍ਰੀਤਿ ਨਾਹੀ, ਬਿਨਾ ਨੀਰ[9] ਥੀ ਮਰਿ ਜਾਤੀ ਹੈ। ਜੇ ਐਸਾ ਮਨ ਕਾ ਪ੍ਰੇਮੁ ਪਰਮੇਸੁਰ ਸੰਉ ਹੋਇ ਤਉ ਪਰਮੇਸੁਰੁ ਮਿਲੈ। ਜੀ ਭਾਈ ਜੀ ! ਜਲਿ ਭੀ ਸ੍ਰੀ ਠਾਕੁਰੁ ਬਸਤਾ ਹੈ ਅਰੁ ਥਲਿ ਭੀ ਸ੍ਰੀ ਠਾਕੁਰ ਜੀ ਬਸਤਾ ਹੈ। ਏਸੁ ਕੰਉ ਭੁਜਾ ਪਸਾਰਿ[10] ਕਰਿ ਆਪਿ ਹੀ ਸ੍ਰੀ ਠਾਕੁਰੁ ਜੀ ਮਿਲੈ, ਜੇ ਮਛੁਲੀ ਕੀ ਜੈਸੀ ਪ੍ਰੀਤਿ ਕਰੈ ਸ੍ਰੀ ਠਾਕੁਰੁ ਜੀ ਸੰਉ" । ਤਬ ਗੁਰੂ ਬਾਬਾ ਬਹੁੜਿ ਕਹਤਾ ਹੈ ਜਿ:-

ਨਾਗਨਿ ਹੋਵਾ ਧਰ ਵਸਾ, ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ, ਜਿਨ ਜੋਤੀ ਜੋਤਿ ਸਮਾਇ ॥ ੪ ॥ ੨ ॥ ੧੯ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਧਰਨੀ[11] ਕੇ ਬਿਖੈ ਪਰਮੇਸੁਰੁ ਸੁਨੀਤਾ ਹੈ ਤਉ ਧਰਨੀ ਮਹਿ ਕਿਉ ਕਰਿ ਜਾਈਐ ? ਕਹੈ, ਭਾਈ ਜੀ ਧਰਨੀ ਮਹਿ ਸਮਾਉ ਨਾਗਨਿ[12] ਕਾ ਹੈ। ਏ ਪਰਮੇਸੁਰ ! ਜੇ ਹੰਉ ਨਾਗਨਿ

[1]ਆਹਾਰ (ਭੋਜਨ) ਤੋਂ ਬਿਨਾ। [2]ਇਸ ਤਰ੍ਹਾਂ ਇਸ ਸ਼ਕਲ (ਰੂਪ ਵਿਚ)। [3]ਇਸ ਨਾਲ ਹੀ। [4]ਉਸ ਨਾਲ। [5]ਕੋਇਲ। [6]ਕੰਢੇ, ਕਿਨਾਰੇ। [7]ਖੜ੍ਹਾ ਹੋਇਆ। [8]ਹੋਰ। [9]ਪਾਣੀ। [10]ਬਾਹਾਂ ਫੈਲਾ ਕੇ। [11]ਧਰਤੀ। [12]ਸੱਪਣੀ।

ਹੋਵਾਂ ਤਾਂ ਧਰਤੀ ਕੈ ਬਿਖੈ ਬਸਉਂ । ਜਿਉ ਓਹ ਧਰਨੀ ਕੈ ਜੋਰਿ ਕਰਿ ਨਿਰਭਉ ਹੋਇ ਬਸਤੀ ਹੈ ਤਿਉ ਜੇ ਗੁਰੂ ਕਾ ਜੋਰੁ ਸਬਦੁ ਮਨ ਕੈ ਬਿਖੈ ਬਸੈ ਤਬ ਏਸ ਕਾ ਜਨਮ ਮਰਨ ਕਾ ਸਹੰਸਾ[1] ਦੂਖ ਕਾ ਭਉ ਜਾਇ। ਮਿਲਤਾ ਤਿਨਹੀ ਕੰਉ ਹੈ ਜਿਨ ਕੈ ਅਠ ਪਹਰ ਉਸ ਹੀ ਕਾ ਧਿਆਨੁ ਹੋਤਾ ਹੈ। ਅਵਰ ਠਵਰ[2] ਮਨੁ ਨਾਹੀ ਹੋਤਾ। ਸਦਾ ਸਰਬਦਾ ਉਸ ਹੀ ਕੀ ਜੋਤਿ ਮਹਿ ਸਮਾਇ ਜਾਤਾ ਹੈ। ਪੂਰਨੁ ਧਿਆਨੁ ਪਰਮੇਸੁਰ ਕਾ ਕਰਤਾ ਹੈ। ਤਿਨ ਹੀ ਕੰਉ ਪਰਮੇਸੁਰੁ ਮਿਲਤਾ ਹੈ। ਆਪਣੀ ਜੋਤਿ ਉਨ ਮਹਿ ਲਪਟੀ ਹੈ । ਉਹ ਐਸਾ ਸਾਹਿਬੁ ਗਰੀਬ ਨਿਵਾਜੁ ਹੈ। ਬੋਲਹੁ ਭਾਈ ਜੀ ਵਾਹੁਗੁਰੂ।

**ਸਲੋਕੁ ।**

ਗਰੀਬ ਨਿਵਾਜੁ ਗੁਸਾਂਈਆਂ, ਕਰਹੁ ਦੈਆ ਨਾਮੁ ਦੇਹੁ ॥
ਧਨੁ ਜੋਬਨੁ ਅਰੁ ਰਾਜੁ ਪਾਟੁ ਕਾਮਿ ਨ ਮੇਰੈ ਏਹੁ ॥
ਅਵਰੁ ਪ੍ਰੀਤਿ ਸਭੁ ਭੁਲਿ ਪਰੀ, ਤੁਝ ਸੰਉ ਅਸਨੇਹੁ ॥
ਨਾਨਕ ਦਾਸ ਹਰਿ ਭਜਨ ਬਿਨੁ, ਨਾ ਕਿਛੁ ਨਾਉ ਨ ਥੇਹੁ[3] ॥੧॥

ਬੋਲਹੁ ਭਾਈ ਸਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੪ ॥

# ਮਾਇਆ ਤਿਆਗ ਦੀ ਮਹਾਨਤਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਗੁਰੂ ਬਾਬਾ ਨਾਨਕੁ ਵਸਦੀ[4] ਕਦੇ ਜਾਇ ਨਾਹੀ ਜਾਂ ਕਦੇ ਊਖਮਾ[5] ਜਾਗੈ ਤਾਂ ਮਰਦਾਨੇ ਨੋ ਗੁਰੂ ਬਾਬਾ ਨਾਨਕੁ ਜੀ ਕਹੈ ਜਿ, "ਪੁਰਖਾ ! ਤੈਨੋ ਕਿਛੁ ਊਖਮਾ ਜਾਗੀ ਹੈ। ਐਤੁ[6] ਸੇਧਿ ਇਕੁ ਪਿੰਡੁ ਹੀ, ਉਤੁ ਪਿੰਡਿ ਜਾਇ ਕਰਿ ਤੂ ਬਚਾ ! ਪਰਸਾਦੁ ਲੈ ਆਉ" । ਤਬ ਮਰਦਾਨਾ ਉਸੁ ਠਵਰ ਤੀ[7] ਚਲਿਆ, ਉਸ ਪਿੰਡਿ ਜਿ ਕੋਈ ਸੁਸਟੁ ਹੋਇ ਤਿਸੁ ਦੇ ਮਰਦਾਨਾ ਜਾਇ ਖੜਾ ਹੋਵੈ । ਉਹ ਆਇ ਮਰਦਾਨੇ ਦੀ ਪੈਰੀਂ ਪਵੈ । ਓਹੁ ਆਗੈ ਤੇ ਕਹੈ, "ਆਵਹੁ ਜੀ, ਆਈਐ ਜੀ, ਬਲਿਹਾਰ ਜਾਉ ਤੇਰੇ ਦਰਸਨ ਕੰਉ, ਹਮਾਰੇ ਭਾਗਿ ਜਿ ਏਹੁ ਦਰਸਨੁ ਤੇਰਾ ਅਸਾਨੋ ਹੋਆ ਹੈ"। ਮਰਦਾਨੇ ਦੇ ਦਰਸਨ ਡਿਠਿਆਂ ਲੋਕ ਮਿਲ ਜਾਂਹਿ, ਜਿ ਏਵ[8] ਕੋਈ ਨਾ ਪੁਛਈ, ਜਿ "ਤੂ ਕਵਣੁ ਹੈ, ਕਿਥਹੁ ਹੈ"। ਜਿ ਕੋਈ ਮਿਲੈ ਸੋ ਸੇਵਾ ਕਰੈ। ਤਿਸ ਕੀ ਮਨਸਾ ਸਭੁ ਪੂਰੀ ਹੋਵੈ । ਜੇ ਗੁਰੂ ਬਾਬੇ ਜੀ ਕੇ ਸੇਵਕ ਕਾ ਦਰਸਨੁ ਕਰੈ ਸੁ ਨਿਹਾਲੁ ਹੋਵੈ। ਖਾਇ ਪ੍ਰਸਾਦੁ ਬਾਬੇ ਜੀ ਪਾਸਿ ਆਵੈ। ਤਾਂ ਜਬ ਏਕੁ ਦੋਇ ਦਿਨ ਹੋਵਹਿ ਤਬ ਗੁਰੂ ਬਾਬਾ ਜੀ ਫਿਰਿ ਮਰਦਾਨੇ ਨੋ ਵਿਦਾ ਕਰੈ ਜਿ, "ਮਰਦਾਨਿਆ ! ਐਤੁ ਤਰਫ ਇਕੁ ਪਿੰਡੁ ਹੈ, ਤੈਨੋ ਖੁਧਿਆ[9] ਜਾਗੀ ਹੈ, ਤੂੰ ਜਾਹਿ ਜਾਇ ਕਰਿ ਕਿਛੁ ਮੁਖਿ ਪਰਸਾਦੁ ਪਾਇ ਆਉ"। ਤਬ ਉਸੁ ਠਵਰ ਤੇ ਮਰਦਾਨਾ ਵਿਦਾ ਹੋਵੈ। ਤਬ ਚਲਤਾ ਚਲਤਾ ਇਕਤੁ ਨਗਰਿ ਜਾਇ ਵੜਿਆ। ਉਤੁ ਨਗਰਿ ਜਿ ਪੂਜਾ ਹੋਈ ਮਰਦਾਨੇ ਕੀ, ਮਰਦਾਨਾ ਪੂਜਾ ਲੈ ਕਰਿ ਗੁਰੂ ਬਾਬੇ ਪਾਸਿ ਆਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਏਹੁ ਜਿ ਹੈ ਸੁ ਕਿਆ ਹੈ, ਜਿ ਤੂ ਲੈ ਆਇਆ ਹੈ ?" ਤਾਂ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੇਰੇ ਅਰਥਿ ਲੋਕੀ ਪੂਜਾ ਕੀਤੀ

---

[1]ਸੰਸਾ। [2]ਠੌਰ, ਥਾਂ, ਜਗਾ। [3]ਸ਼ਲੋਕ ਸ੍ਰੀ ਮਿਹਰਬਾਨ ਜੀ ਰਚਿਤ ਹੈ। [4]ਵਸਤੀ, ਆਬਾਦੀ। [5]ਗਰਮੀ, ਭਾਵ–ਭੁੱਖ। [6]ਇਸ। [7]ਤੋਂ, ਥੀਂ। [8]ਇਵ, ਇਉਂ। [9]ਭੁਖ।

ਹੈ, ਕਿਛੁ ਰੁਪਯੇ ਹੈਨਿ, ਕਿਛੁ ਪਰਕਾਲੇ[1] ਹੈਨਿ । ਲੋਕਾ ਜਿ ਆਣਿ ਚੜ੍ਹਾਏ ਸੇ ਮੈ ਆਣੇ ਹੈਨਿ । ਜਿਵ ਰਜਾਇ ਹੋਵੈ ਤਿਵ ਮੈ ਕਰੀ" । ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਏ ਮਰਦਾਨਿਆ ! ਤੈ ਤਾਂ ਏਹਿ ਆਂਦੇ ਸਿ ਭਲਾ ਕੀਤਾ, ਪਣੁ ਏਹਿ ਅਸਾਡੇ ਕੰਮਿ ਨਾਹੀ, ਪਏ ਭਠਿ" । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਮੈ ਕਿ ਕਰੀ ਹੁਣਿ ਏਸੁ ਗੰਢੜੀ ਦਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ ! ਏਹ ਸਟਿ ਘਤੁ ਏਥਾਉ[2]" । ਮਰਦਾਨੇ ਸਟਿ ਘਤਿਆ ਉਹੁ ਬੁਗਚਾ ਰੁਪਯਾਂ ਅਤੈ ਕਪੜਿਆਂ ਦਾ । ਤਬ ਗੁਰੂ ਬਾਬਾ ਨਾਨਕੁ ਊਹਾਂ ਤੇ ਚਲਿਆ, ਜਾਂਦਾ ਜਾਂਦਾ ਜਾਇ ਮਹਾ ਉਜਾੜਿ ਵਿਚਿ ਪਇਆ, ਜਿ ਜਹਾਂ ਸੈ ਕੋਹਾਂ ਦੀ ਉਜਾੜਿ ਸੀ ਤਹਾਂ ਜਾਇ ਪਇਆ । ਅਗੈ ਗੁਰੂ ਬਾਬਾ ਨਾਨਕੁ ਚਲਿਆ ਜਾਇ, ਪਿਛੈ ਮਰਦਾਨਾ ਚਲਿਆ ਜਾਇ । ਏਹੀ ਉਜਾੜਿ ਵਿਚਿ ਪਏ ਜਿ ਝੰਘਝਾਰ ਬੇਲੇ[3] ਤਿਨਾ ਕਾ ਕਿਛੁ ਕਹਿਆ ਨ ਜਾਈ ਜਿ ਅਨੇਕ ਬਿਰਖ । ਤਬ ਮਰਦਾਨੇ ਆਖਿਆ ਜਿ, "ਬਾਬਾ ਜੀ ਸਲਾਮਤਿ ! ਮੈ ਤਉ ਭੂਖਾ ਆਜਜੁ ਹੋਆ ਹਾਂ, ਪਰੁ ਕੋਈ ਏਹਾ ਬਿਰਖੁ ਜਿ ਹਮਿ ਟਿਕਹਿ[4] । ਅਰੁ ਜੀ, ਮੈ ਏਹੁ ਉਜਾੜਿ ਦੇਖਿ ਡਰਿ ਗਇਆ ਹਾਂ" । ਤਬ ਮਰਦਾਨੇ ਆਖਿਆ ਜਿ, "ਬਾਬਾ ਜੀ ! ਸੁਹਾਨ[5] ਹੈ ਤੁਧੁਨੋ ਅਤੈ ਤੇਰੀ ਭਗਤਿ ਨੋ, ਤੂ ਜਿ ਐਸ ਉਜਾੜਿ ਵਿਚਿ ਲੈ ਕੇ ਪੈਆ ਹੈ, ਹੁਣਿ ਕਿ ਬਿੰਦੈ ਕੋਈ ਸੀਹੁ ਬੁਕਿ ਕੈ ਅਸਾਨੂੰ ਮਾਰੈਗਾ, ਅਕੈ ਕੋਈ ਰਾਖਸੁ ਹੀ ਖਾਏਗਾ । ਤੂੰ ਜਿ ਅਸਾਨੋ ਮਾਰਦਾ ਹੈ ਏਸੁ ਉਜਾੜਿ ਵਿਚਿ ਪਾਇਕੈ ਕੀ ਮਾਰਦਾ ਹੈ ? ਸੁਖਾਲੇ ਟੁਕੁ ਮੰਗਿ ਖਾਦੇ ਸੇ, ਓਨੀ ਹੂ ਭੀ ਤੁਧੁ ਗਵਾਏ, ਤੇ ਵਡੀ ਉਜਾੜਿ ਵਿਚਿ ਪਏ, ਹੁਣਿ ਜੇ ਖੁਦਾਇ ਕਢੈ ਤਾ ਨਿਕਲ ਹਾ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਹੁਜੀਆਰੁ ਹੋਹਿ, ਤੇਰੈ ਨੇੜੈ ਕਿਛੁ ਨਾਹੀ ਆਵਦਾ" । ਤਬ ਮਰਦਾਨ ਆਖਿਆ ਜਿ, "ਜੀ, ਕਿ ਹੁਸੀਆਰੁ ਹੋਵਾਂ ! ਜਾ ਉਜਾੜਿ ਪਾਇ ਮਾਰੇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਏ ਉਜਾੜਿ ਨਾਹੀ, ਵਸਦੀ ਹੈ, ਜਿਥੈ ਪਰਮੇਸੁਰ ਕਾ ਨਾਉ ਚਿਤਿ ਆਵਦਾ ਹੈ" । ਤਬ ਮਰਦਾਨੇ ਕਹਿਆ ਜਿ, ਜੀ, ਸਿਧਿ ਸਾਧਕ ਜੋਗੀ ਜਤੀ ਤੇਤੀਸ ਕਰੋੜੀ ਦੇਵਤੇ ਪੀਰ ਪੈਕੰਬਰ ਏਹਿ ਜਿ ਹੈਨਿ ਸਿ ਏਸੈ ਦੁਨੀਆਂ ਵਿਚਿ ਹੋਇ ਹੈਨਿ, ਉਪਰਹੁ ਕੋਈ ਲਥਾ ਨਾਹੀ । ਧਰਤੀ ਤੇ ਕੋਈ ਨਾਹੀ ਨਿਕਲਿਆ, ਤੂ ਹੈ ਆਖਦਾ ਹੈ ਜਿ ਉਜਾੜਿ ਭਲੀ ਹੈ, ਉਜਾੜਿ ਵਿਚਿ ਤਾ ਹੋਰੁ ਕੋਈ ਨਾਹੀ ਰਹਦਾ । ਸਭੁ ਕੋਈ ਏਸੈ ਦੁਨੀਆ ਹੀ ਵਿਚਿ ਹੋਇਆ ਹੈ" । ਤਬ ਗੁਰੂ ਬਾਬੇ ਨਾਨਕ ਜੀ ਤਰੀਕਤਿ[6] ਦੈ ਘਰਿ ਬਾਨੀ ਬੋਲ ਉਠਾ । ਰਾਗ ਆਸਾ ਮਹਿ ੧:-

> ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥਿ ਕੀਏ ॥
> ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥ ੧ ॥
> ਤਉ ਕਾਰਣਿ ਸਾਹਿਬਾ ਰੰਗਿ ਰਤੇ ॥ ਤੇਰੇ ਨਾਮ ਅਨੇਕਾ, ਰੂਪ ਅਨੰਤਾ
> ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਤੇਤੀਸ ਕਰੋੜੀ ਜਿ ਦੇਵਤੇ ਭਏ ਹੈ ਤੇ ਭੀ ਦਰਸਨ ਕੀ ਪਿਆਸ ਕਰਿ ਕਰਿ ਉਜਾੜਿ ਫਿਰੇ । ਕਈ ਬਰਸ ਤਪਸਿਆ ਕੀਨੀ,ਬਰਤ ਨੇਮ ਦੂਖ ਭੂਖ ਤੀਰਥ ਕੀਨੇ । ਕਈ ਰਾਜੇ ਰਾਜੁ ਛੋਡਿ ਛੋਡਿ, ਜੋਗੀ ਹੋਇ ਹੋਇ, ਭਗਵੇ ਕਪੜੇ ਕਰਿ ਕਰਿ ਗਏ । ਕਿਸੁ ਅਰਥਿ ਕਰਿ ਕਰਿ ? ਦਰਸਨ ਪਰਮੇਸੁਰ ਕੇ ਕੀ ਨਿਮਤਿ ਕਰਿ, ਕਰਿ ਕੋਈ ਜੋਗੀ ਹੋਆ, ਕੋਈ ਸੰਨਿਆਸੀ ਹੋਆ, ਕੋਈ ਬ੍ਰਹਮਚਾਰੀ ਹੋਆ, ਕੋਈ ਅਵਧੂਤੁ ਹੋਆ, ਕੋਈ ਦਿਗੰਬਰੁ[7] ਹੋਆ, ਛੋਡਿ ਛੋਡਿ ਗ੍ਰਿਸਤੁ ਉਦਾਸੁ ਹੋਇ ਗਏ ਸਾਹਿਬ ਕੇ ਦਰਸ਼ਨ ਕਾਰਣਿ, ਉਸ ਕੇ ਗੁਣ ਕਾ ਓੜਕੁ ਨਾਹੀ" ।

> ਦਰ ਘਰ ਮਹਲਾ ਹਸਤੀ ਘੋੜੇ, ਛੋਡਿ ਵਿਲਾਇਤਿ ਦੇਸ ਗਏ ॥

---

[1]ਕੱਪੜੇ, ਬਸਤਰ । [2]ਸੁਟ ਛੱਡ ਏਥੇ ਹੀ । [3]ਝੰਗ-ਝੰਘਾੜ (ਬਣ-ਵਨਾਸਪਤੀ) ਦੇ ਸੰਘਣੇ ਜੰਗਲ । [4]ਕੋਈ ਅਜੇਹਾ ਬ੍ਰਿਛ ਜਿਥੇ ਅਸੀਂ ਟਿਕ ਸਕੀਏ । [5]ਸੁਬਹਾਨ, ਧੰਨ ਹੈ । [6]ਦਿਲ ਦੀ ਸਫਾਈ । [7]ਨਾਂਗਾ ।

ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆਂ ਥਾਇ ਪਏ ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਬਡੇ ਬਡੇ ਦਰਬਾਰ, ਬਡੇ ਘਰ, ਕਈ ਮਹਲ ਖਾਨੇ, ਕਈ ਹਸਤੀ, ਕਈ ਘੋੜੇ, ਕਈ ਭਰੇ ਭੰਡਾਰ ਛਡਿ ਛਡਿ ਰਾਜ ਪਾਟ ਮੁਲਖ ਦੇਸ ਵਲਾਇਤਿ ਛਡਿ ਛਡਿ ਉਜਾੜਿ ਪਕੜੀ ਹੈਸੁ ਕਿਸੁ ਅਰਥਿ ? ਜਿ ਮਤੁ ਓਹ ਸਾਹਿਬੁ ਮਿਲੈ। ਪੀਰ ਹੋਏ, ਪੈਕੰਬਰ ਹੋਏ, ਏਹ ਤਾਂ ਪੀਰ ਅਰੁ ਪੈਕੰਬਰ ਹੋਏ ਜਾਂ ਏਨੀ ਦੁਨੀਆ ਛਡੀ ਖੁਦਾਇ ਪਕੜਿਆ ਤਾਂ ਜਾਇ ਦਰਗਹ ਥਾਂਇ ਪਏ । ਹੋਰਿ ਕਵਣਿ ਕਵਣਿ ?

ਸਾਦ ਸਹਜ ਸੁਖ ਰਸ ਕਸ ਤਜੀਅਲੇ, ਕਾਪੜ ਛੋਡੇ ਚਮੜ ਲੀਏ ॥

ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥ ੩ ॥"

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਈ ਕਈ ਸਾਲਿਹ ਸਾਦਕ ਕਾਮਲ ਦਰਵੇਸ, ਜਿਨ ਕੈ ਕਹਿਐ ਖੁਦਾਇ ਅਧੀਨੁ ਹੋਇ ਖੜਾ ਹੋਦਾ ਹੈ, ਨਾ ਕਿਛੁ ਓਨਾ ਖੁਦਾਇ ਸੁਆਦਿ ਕਰਿ ਕਰਿ, ਖਾਣੇ ਕੀ ਅਸਾਇਸਿ[1] ਕਰਿ ਕਰਿ ਖੁਦਾਇ ਵਸਿ ਕੀਤਾ ਹੈ। ਓਨਾ ਸੁਆਦਿ ਛਡੇ, ਸਹਜ ਛਡੇ, ਰਸ ਕਸ ਖਾਣੇ ਛਡੇ, ਕਪੜੇ ਪੈਨ੍ਹਣ ਤੇ ਛਡੇ, ਚੰਮੜੇ ਉਪਰਿ ਰਖੇ, ਏ ਦੁਖੀਏ ਹੋਏ, ਜਿਤੁ ਕਰਿ ਕਰਿ ਦੇਹੀ ਅਸਾਇਸਿ ਨਾ ਪਕੜੀ। ਅਰੁ ਦਰਦਵੰਦ ਹੋਏ ਜਿ ਕਿਸੀ ਦਾ ਦਰਦੁ ਸਹਿ ਨਾ ਸਕਨੀ। ਕਿਉ ਕਰਿ ਦੁਖੁ ਨਿਵਾਰਦੇ ਹੈਨਿ ? ਕਹੈ : ਓਨਾ ਦੇ ਕਹਣੇ ਸਾਥਿ, ਜੀਅ ਧਾਰਣੇ ਸਾਥਿ, ਖੁਦਾਇ ਜਹਾਨ ਸਾਰੇ ਦੀ ਜਹਮਤਿ[2] ਫਨਾਇ[3] ਕਰਦਾ ਹੈ। ਜਿ ਕਿਛੁ ਓਹਿ ਆਖਨਿ, ਜੀਅ ਵਿਚਿ ਰਿਤਵਨਿ, ਸੋਈ ਖੁਦਾਇ ਕਰੈ। ਉਨਾ ਦਾ ਆਖਣਾ ਏਹੋ ਜਿ ਦਰਦੁ ਦੇਖਦੇ ਨਾਲਿ ਓਨਾ ਦੇ ਜੀਇ ਦੇਆ ਪਵੈ"।

ਤਾਂ ਫਿਰਿ ਮਰਦਾਨੇ ਕਹਿਆ ਜਿ, "ਜੀ, ਤੂ ਖਤ੍ਰੀ ਜਨਮੁ, ਪਰਮੇਸੁਰੁ ਜਿ ਸੀ ਸੋ ਤੁਧੁ ਪਾਇਆ, ਪਣੁ ਤੁਧੁ ਜਿ ਲਕਰੀ ਲਈ, ਖਪਰੀ ਲਈ, ਚੰਮਰੀ ਲਈ, ਸਿ ਕਿਤੁ ਅਰਥਿ ਲਈ ? ਅਰੁ ਤੁਧੁ ਸਿਖਾ ਸੂਤੁ ਧੋਤੀ ਛਡੀ ਸੋ ਕਿਉ ?" ਤਬ ਗੁਰੂ ਬਾਬਾ ਜੀ ਹਸਿਆ, ਹਸਿ ਕਰਿ ਫਿਰਿ ਜਬਾਬੁ ਦੀਆ ਮਰਦਾਨੇ ਨੋ ਜਿ:—

ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥

ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਸਾਹਿਬ ਨੋ ਮਾਲ ਦੀ ਪਰਵਾਹ ਕਾਈ ਨਾਹੀ, ਪਰੁ ਮਾਣੂਵਾਂ ਦੀ ਸਾਹਿਬ ਨੋ ਖਿਜਮਤਿ ਦੀ ਪਰਵਾਹ ਨਾਹੀ[4], ਸਾਹਿਬ ਤਮਾਸੇ ਦੇਖਿ ਦੇਖਿ ਖੁਸੀ ਹੋਦਾ ਹੈ, ਸਾਹਿਬ ਨੋ ਜਾ ਕੋਈ ਸਾਂਗੁ ਤਮਾਸਾ ਕਰਿ ਦਿਖਾਲੈ ਤਬ ਖੁਸੀ ਹੋਦਾ ਹੈ। ਮੈ ਸਾਹਿਬ ਦੇ ਖੁਸੀ ਕਰਣੇ ਦੀ ਨਿਮਿਤਿ ਏਹੁ ਸਾਂਗੁ ਕੀਤਾ ਹੈ। ਮੈ ਜਿਹਾ ਸਿ ਸਾਂਗੀ ਸਾਹਿਬ ਦਾ ਹਾਂ। ਜਿ ਏ ਮਰਦਾਨਿਆਂ!ਜਿ ਪਰਮੇਸੁਰ ਦਾ ਮੰਗਤਾ ਹੋਆ ਤਿਸੁ ਕੀ ਜਾਤਿ ਪਰਮੇਸੁਰੁ। ਓਸੁ ਪਾਸਿ ਸਭੁ ਕੋਈ ਕਹੈ ਜਿ ਏਹੁ ਪਰਮੇਸੁਰ ਕਾ ਭਗਤੁ ਹੈ। ਏ ਮਰਦਾਨਿਆਂ ! ਪਰਮੇਸੁਰ ਅਤੇ ਮਾਇਆ ਬਣਿ ਨਾਹੀ ਆਵਦੀ। ਜੇ ਮਾਇਆ ਭਾਲੀਐ ਤਾਂ ਪਰਮੇਸੁਰੁ ਨਾਹੀ ਹਥਿ ਆਵਦਾ। ਅਰੁ ਜੇ ਪਰਮੇਸੁਰੁ ਭਾਲੀਐ ਤਾਂ ਮਾਇਆ ਨਾਹੀ ਪਰਮੇਸੁਰੁ ਭਾਲਣ ਦੇਦੀ। ਈਵ ਨਾਹੀ[5] ਮਾਇਆ ਭੀ ਮੰਗੈ ਅਤੈ ਪਰਮੇਸੁਰੁ ਭੀ ਪਾਵੈ"। ਤਬ ਮਰਦਾਨਾ ਸੰਤੋਖਿਆ[6] ਲਗਾ ਬਾਬੇ ਦੇ ਨਾਲਿ ਉਦਿਆਨ[7] ਫਿਰਣੇ। ਅਜੁ ਐਤੁ ਉਜਾੜਿ, ਭਲਕੇ ਐਤੁ ਉਜਾੜਿ। ਟਿਕਿ ਬੈਠਨਿ ਨਾਹੀ। ਵਸਦੀ ਕਿਤੈ ਜਾਨਿ ਨਾਹੀ। ਉਦਿਆਨ ਹੀ ਵਿਚਿ ਗੁਰੂ ਬਾਬਾ ਨਾਨਕੁ ਅਤੇ ਮਰਦਾਨਾ ਰਹਨਿ। ਬੋਲਹੁ ਵਾਹੁਗੁਰੂ।

---

[1]ਸੁਖ, ਆਰਾਮ। [2]ਬੀਮਾਰੀ, ਕਸ਼ਟ। [3]ਨਾਸ਼। [4]ਮਨੁਖਾਂ ਦੀ (ਕੀਤੀ) ਸੇਵਾ ਦੀ ਵੀ ਸਾਹਿਬ ਨੂੰ ਲੋੜ ਨਹੀਂ। [5]ਇਉਂ ਨਹੀਂ ਹੋ ਸਕਦਾ। [6]ਸੰਤੁਸ਼ਟ ਹੋਇਆ। [7]ਜੰਗਲ, ਰੋਹੀ, ਬੀਆਬਾਨ।

ਸਲੋਕੁ ॥[1]

ਕਰਣ ਕਾਰਣ ਸਮਰਥੁ ਹੈ, ਊਚੈ ਤੇ ਪ੍ਰਭੁ ਊਚੁ ॥
ਗਣਤ ਸੁਮਾਰਿ ਨ ਪਾਈਐ, ਨਾਨਕ ਸੋ ਪ੍ਰਭੁ ਮੂਚੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੩੫ ।

# ਮਰਦਾਨੇ ਦੀ ਭੁਖ ਤ੍ਰਿਪਤਾਈ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਕਈ ਕ ਦਿਨ ਗੁਰੂ ਬਾਬੇ ਨਾਨਕ ਅਰੁ ਮਰਦਾਨੇ ਉਦਿਆਨ ਵਿਚਿ ਫਿਰਦਿਆਂ ਹੋਏ। ਤਬ ਗੁਰੂ ਬਾਬੇ ਨਾਲਿਹੁ ਮਰਦਾਨਾ ਪਿਛੈ ਰਹਿਆ, ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਾ[2] ਪਿਛੈ ਰਹਿ ਗਇਆ, ਮਰਦਾਨੇ ਨੋ ਹੋਉ ਮੇਲਿ ਲਈ"। ਮਰਦਾਨਾ ਆਇ ਕੈ ਅੰਨ੍ਹਾਲੀ[3] ਡਿਗਿ ਪਇਆ। ਤਬ ਗੁਰੂ ਬਾਬਾ ਫਿਰਿ ਜਾਇ ਮਰਦਾਨੇ ਥੈ ਖੜਾ ਹੋਆ ਜੇ, "ਮਰਦਾਨਿਆਂ ਕਿਉ ਪੈ ਗਇਓਹਿ ?" ਆਖੈ, "ਜੀ ਭੁਖ ਮਲਿਆ ਹਾਂ"। ਤਬ ਗੁਰੂ ਬਾਬੇ ਕਹਿਆ ਜਿ, "ਉਠਿ ਬਹੁ, ਰਬਾਬੁ ਵਜਾਇ, ਸਬਦੁ ਗਾਉ, ਪਰਮੇਸੁਰੁ ਕਿਛੁ ਭੁਖ ਦਾ ਭੀ ਕਰੈਗਾ"। ਤਬ ਮਰਦਾਨੇ ਕਹਿਆ ਜਿ, "ਜੀ, ਰਬਾਬੁ ਵਜਾਵਣੇ ਗਲਿ ਖਲੋਈ ਹੀ, ਜੀਉ ਥੋੜਾ ਹੋਆ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ ! ਚਲੁਤੇ ਰੇ ਲਈ ਅਸੀ ਭੀ ਕਿਤੈ ਵਸਦੀ ਜਾਹਾਂ[4]"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਜਾਣੋ ਗਲਿ ਰਹੀ ਹੈ, ਘਟੁ[5] ਮਿਲਿ ਗੈਆ ਹੈ, ਤਬਕ[6] ਜੁੜਿ ਗਏ ਹੈਨਿ, ਹਉ ਮਰਦਾ ਹਾਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਤੁਧ ਨੋ ਮਰਣੇ ਨਾਹੀ ਦੇਦੇ, ਤੂ ਹੋਹਿ[7]"। ਤਬ ਗੁਰੂ ਬਾਬੇ ਜੀ ਕਹਿਆਂ ਜਿ, "ਮਰਦਾਨਿਆਂ ! ਅਹਿ ਜਿ ਦਿਸਦਾ ਹੀ ਰੁਖੁ ਸਉਹਾ[8] ?" ਕਹੈ, "ਜੀ, ਦਿਸਦਾ ਹੈ"। ਕਹੈ, "ਏਸਦੇ ਫਲ ਵੇਖਦਾ ਹੈ ਮਹਾਂ ਅਨੂਪੁ ?" ਕਹੈ, "ਜੀ, ਵਾਹੁ ਵਾਹੁ ਖਰੇ ਸੋਭਾਵੰਤ ਹੈਨਿ ਏਸ ਦੇ ਫਲੁ"। ਕਹੈ, "ਉਹੁ ਜਾਇ ਕਰਿ ਖਾਹਿ ਏਹਿ ਫਲੁ"। ਤਬ ਮਰਦਾਨਾ ਉਠਿਆ, ਉਠਿ ਕਰਿ ਜਾਇ ਫਲ ਲਾਗਾ ਖਾਵਣੇ। ਤਬ ਜਾ ਚਖੈ ਤਾ ਮਹਾ ਅੰਮ੍ਰਿਤੁ ਵਸਤੁ ਹੈ, ਚਖਿ ਕਰਿ ਮਰਦਾਨਾ ਖਰਾ ਖੁਸੀ ਹੋਆ। ਰਜਿ ਕਰਿ ਫਲ ਖਾਧਿਆ ਸੁ, ਵਾਹੁ ਵਾਹੁ ਕਰਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਸਿਫਤਿ ਕੀਤੀਅਸੁ। ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਮਰਦਾਨਿਆ ਏਹਿ ਫਲ ਖਰੇ ਭਲੇ ਹੈਨਿ ਕਿ ਨਾ?" ਕਹੈ, "ਜੀ, ਤੂਹੈ ਜਾਣਹਿ ਜਿ ਜੇਹੇ ਏਹਿ ਫਲ ਹੈਨਿ, ਨ ਕਦੇ ਡਿਠੇ ਹੈਨਿ ਨਾ ਸੁਣੇ ਹੈਨਿ"। ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆਂ ! ਹੁਣਿ ਕਿਛੁ ਰੁਚਦਾ ਹੈ ਸਿ ਖਾਹਿ, ਪਣੁ ਪਲੈ ਬੰਨ੍ਹੀ ਨਾਹੀ"। ਤਬ ਮਰਦਾਨੇ ਆਖਿਆ ਜਿ, "ਐਹੈ ਜੇਹੇ ਫਲ ਫਿਰਿ ਕਿ ਜਾਪੈ ਹਥਿ ਆਵਦੇ। ਅਸਾਂ ਉਦਿਆਨਿ ਫਿਰਣੋ ਫਿਰਣਾ। ਏਹਿ ਫਲਿ ਫੇਰਿ ਕਿ ਜਾਪੈ ਹਥਿ ਆਂਵਦੇ"। ਕਿਛੁ ਖਾਧਿਆਸੁ ਸਿ ਖਾਧਿਆਸੁ ਹੋਰਿ ਬੰਨ੍ਹਿ ਲੀਤਿਆਸੁ। ਜਾ ਕਈਕ ਦਿਨ ਹੋਏ ਤਾ ਭੁਖ ਜਾਗੀਅਸੁ[9] ਤਾ ਲਗਾ ਫਲਾ ਨੋ ਖਾਵਣੇ। ਸੋ ਮੁਹ ਸਾਮ੍ਹਣੇ ਕੀਤਿਆਸੁ। ਸੁ ਸਿਰਿ ਪਰਣੇ ਢਠਾ। ਤਬ ਗੁਰੂ ਬਾਬੇ ਫਿਰਿ ਡਿਠਾ।

---

[1]ਇਹ ਸ਼ਲੋਕ ਗੁਰਬਾਣੀ ਨਹੀਂ, ਸੋਢੀ ਮਿਹਰਬਾਨ ਦੀ ਕ੍ਰਿਤ ਹੈ। [2]ਏਥੇ ਗੁਰੂ ਜੀ ਦੇ ਨਾਲ ਮਰਦਾਨੇ ਦਾ ਹੀ ਨਾਉਂ ਦਿਤਾ ਹੈ ਤੇ ਭਾਈ ਬਾਲੇ ਸੰਧੂ ਦਾ ਜ਼ਿਕਰ ਨਹੀਂ ਆਇਆ। [3]ਘੁਮੇਟਣੀ ਖਾ ਕੇ। ਜੋ ਦਿਮਾਗ ਤੇ ਮੇਅਦੇ ਵਿਚ ਗਰਮੀ ਭਰਨ ਕਰਕੇ ਆਉਂਦੀ ਹੈ। [4]ਕਿਸੇ ਵਸਤੀ (ਪਿੰਡ) ਚਲਦੇ ਹਾਂ। [5]ਗਲਾ। [6]ਤੋਕ, ਘੰਡ, ਭਾਵ—ਮੂੰਹ ਦੇ ਦੋਵੇਂ ਭਾਗ। [7]ਤੂੰ ਜੀਉਂਦਾ ਰਹੁ। [8]ਸਾਵ੍ਹੇਂ, ਸਾਹਮਣੇ। [9]ਉਸ ਨੂੰ ਭੁਖ ਜਾਗੀ (ਲੱਗੀ)।

ਜਾਂ ਵੇਖੈ ਤਾ ਮਰਦਾਨਾ ਫਿਰਿ ਢਹਿ ਪੈਆ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਮਰਦਾਨਿਆ! ਹੁਣਿ ਕਿ ਹੋਇਓ ਜਿ ਡਿਗਿ ਪਇਓਹਿ ?" ਮਰਦਾਨਾ ਹੋਇ ਤਾ ਬੋਲੈ। ਤਬ ਗੁਰੂ ਬਾਬੇ ਨਾਨਕ ਜੀ ਲੈ ਕਰਿ ਪਗ[1] ਕਾ ਅੰਗੁਸਟੁ[2] ਮਰਦਾਨੇ ਦੇ ਸਿਰਿ ਉਪਰਿ ਰਖਿਆ। ਮਰਦਾਨਾ ਉਠਿ ਬੈਠਾ। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ! ਤੈਨੋ ਕਿਆ ਹੋਆ ਸਾ ?" ਕਹੈ, "ਜੀ, ਬਾਬਾ ਸਲਾਮਤੀ! ਮੈ ਲਬੁ[3] ਕਰਿ ਕਰਿ ਓਇ ਫਲ ਪਲੈ ਬੰਨ੍ਹਿ ਰਖੇ ਸੇ, ਤੇਰਾ ਵਚਨੁ ਨਾ ਸੀਓ[4] ਜਿ ਪਲੈ ਬੰਨਣੇ ਨਾਹੀ, ਓਹਿ ਮੈ ਲਬੁ[5] ਕਰਿ ਕਰਿ ਪਲੇ ਬਧੇ ਸੇ,ਹੁਣਿ ਮੈ ਆਖਿਆ ਜਿ ਏਨਾ ਨੋ ਹੰਉ ਖਾਂਵਾਂ। ਸੋ ਜੀ,ਓਹੁ ਲਬੁ ਮੇਰੈ ਸਿਰਿ ਚੜਿਆ। ਸੋ ਮੈ ਮੁਹ ਦੀ ਤਰਫ ਫਲੁ ਕੀਤਾ ਸੋ ਹੰਉ ਮਰਿ ਗੈਆ। ਬਾਬਾ ਜੀ ਸਲਾਮਤਿ !ਹੁਣਿ ਜਾਂ ਤੈ ਬੁਲਾਇਆ ਹਾਂ ਤਾ ਸੁਰਤਿ ਹੋਈ ਜਿ ਬਾਬਾ ਮੈਨੋ ਕੁਆਂਇਦਾ[6] ਹੈ। ਹੰਉ ਕਿਥੈ ਹਾਂ ?" ਕਹੈ, "ਮਰਦਾਨਿਆਂ! ਤੂ ਕਿਛੁ ਜਾਣਦਾ ਸਹਿ ਜਿ ਓਹੁ ਰੁਖੁ ਕਿਆ ਸਾ ?" ਕਹੈ, "ਜੀ, ਹੰਉ ਕਿਆ ਜਾਣਾ, ਤੂਹੈ ਜਾਣਹਿ ਤੇਰੀ ਗਹਨਗਤਿ[7]।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ! ਓਹੁ ਬਿਖ ਫਲੁ ਸਾ। ਪਰ ਗੁਰੂ ਕੈ ਵਚਨ ਕਰਿ ਕਰਿ ਬਿਖੁ ਤੇ ਅੰਬ੍ਰਿਤੁ ਹੋਆ"। ਫਿਰਿ ਮਰਦਾਨਾ ਬੋਲਿਆ, ਹਥਿ ਜੋੜਿ ਕਰਿ ਕਹਿਆ ਜਿ, "ਬਾਬਾ ਜੀ ਸਲਾਮਤਿ! ਮੇਰੀ ਬੇਨਤੀ ਤੂੰ ਸੁਣਿ"। ਤਬ ਗੁਰੂ ਬਾਬੇ ਆਖਿਆ ਜੇ, "ਮਰਦਾਨਿਆ! ਆਖਿ ਜਿ ਤੇਰੈ ਜੀ ਹੈ"। ਤਬ ਮਰਦਾਨੇ ਕਹਿਆ ਜਿ, "ਬਾਬਾ ਪਾਤਸਾਹੁ ਸਲਾਮਤਿ! ਅਸੀ ਮਲ ਮੂਤ ਧਾਰੀ ਜੀਵ, ਤੂੰ ਅਤੀਤੁ[8] ਪੁਰਖੁ, ਖਾਂਹਿ ਨਾਹੀ, ਕਿਛੁ ਪੀਅਹਿ ਨਾਹੀ। ਤੰ ਨਿਰਬਾਣੁ[9] ਦੁਖਹੁ ਸੁਖਹੁ ਪਾਕੁ। ਪਣੁ ਜੀ ਅਸੀ ਪਿੰਨਣੀ ਜਾਤਿ[10] ਪਿੰਨ[11] ਖਾਧਾ ਲੋੜੀਐ, ਤੂੰ ਵਸਦੀ ਕਿਤੈ ਵੜਹਿ ਨਾਹੀ, ਮਨੁਖ ਦੇ ਮੁਖ ਲਗਹਿ ਨਾਹੀ, ਛਿਅ ਰੁਤੀ ਬਾਰਹ ਮਾਸ ਤੂ ਉਦਿਆਨ ਹੀ ਮਹਿ ਫਿਰਹਿ, ਦਿਖਾ ਜੀ[12] ਅਸਾਡਾ ਕਵਣੁ ਹਾਲੁ ? ਅਸਾਡੇ ਬੁਤੈ ਕਿਛੁ ਇਹਿ ਮਿਹਨਤਿ ਕੀਤੀ ਨਾਹੀ ਜਾਂਦੀ, ਤੂ ਦੈਆ ਨਾਥੁ ਹੋਹਿ, ਦੈਆ ਕਰਿ ਕਰਿ ਤੰ ਮੇਰੇ ਤਾਂਈ ਵਿਦਾ ਦੇਹਿ, ਜਿ ਮੈ ਫਿਰਿ ਘਰ ਜਾਵਾ, ਮੈ ਜੀ ਹੁਣਿ ਨਾਹੀ ਰਹਿ ਸਕਦਾ"। ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆ! ਮੇਰੀ ਤੁਧੁ ਉਤੈ ਬਹੁਤੁ ਖੁਸੀ ਸੀ, ਪਰ ਤੁਧੁ ਏਹੁ ਗਲਿ ਕਿਉ ਆਖੀ?" ਕਹੈ,"ਜੀ, ਸੁਹਾਣੁ ਹੈ ਇਸ ਤੇਰੀ ਖੁਸੀ ਨੂ, ਤੂ ਮੈਨੋ ਵਿਦਾ ਕਰਿ, ਜਿ ਮੈ ਘਰੀ ਜਾਂਵਾਂ"। ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆ! ਤੂ ਕਿਵੈ ਰਹਹਿ ਭੀ ਅਸਾ ਨਾਲਿ"। ਤਾਂ ਮਰਦਾਨੇ ਆਖਿਆ ਜਿ, "ਹੰਉ ਤਾ ਹੀ ਤੇਰੇ ਨਾਲ ਰਹਾਂ ਜਾਂ ਮੈਨੂੰ ਤੂ ਅਪਣਾ ਜੇਹਾ ਧੀਰਜ ਦੇਹਿ। ਅਰੁ ਜਿਉ ਤੁਧਨੋ ਨਾਹੀ ਭੁਖ ਤ੍ਰਿਹ, ਤਿਵੈ ਮੈਨੋ ਭੀ ਨਾ ਹੋਵੈ, ਅਰੁ ਜੀ ਜਿਥੈ ਤੈ ਜਾਣਾ ਹੈ ਤਿਥੈ ਤੂੰ ਮੈਨੋ ਭੀ ਉਥਾਊ ਲੈ ਜਾਹਿ, ਅਤੇ ਮੇਰੇ ਕਰਮ ਵੀਚਾਰਹਿ ਨਾਹੀ, ਤਾਂ ਹੰਉ ਤੇਰੈ ਨਾਲਿ ਰਹਾਂ। ਤੂ ਭਗਤਿ ਕਮਾਵਹਿ ਹੰਉ ਤੇਰੈ ਨਾਲਿ ਲਗਾ ਫਿਰਾ, ਹੋਰੁ ਮੈ ਤੀ ਕਿਛੁ ਨਾਹੀ ਹੋਇ ਆਵਦਾ। ਜੇ ਏਹੀ ਦਿਸਟਿ ਕਰਹਿ ਤਾ ਰਹਾ, ਨਾਹੀ ਤਾ ਜੀ ਮੈਨੋ ਵਿਦਾ ਕਰਿ"। ਤਬ ਗੁਰੂ ਬਾਬਾ ਹਸਿਆ, ਹਸਿ ਕਰਿ ਦੈਆਲੁ ਹੋਆ ਮਰਦਾਨੇ ਉਪਰਿ, ਗੁਰੂ ਆਖਿਆ, "ਸਾਬਾਸਿ ਮਰਦਾਨਿਆ! ਤੈ ਭਲੀ ਵਸਤੁ ਮੰਗੀ"। ਗੁਰੂ ਬਾਬੇ ਆਖਿਆ ਜਿ, "ਪਾਹਿ ਪੈਰੀ"। ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੜਿਆ। ਜਾਂ ਸਿਰੁ ਪੈਰਾ ਉਪਰਿ ਰਖਿਆਸੁ ਤਾ ਭੁਖ ਤ੍ਰਿਹ ਦੋਵੈ ਮਿਟਿ ਗਈਆਂ। ਸੰਤੋਖੁ ਆਇਗੈਓ ਸੁ[13]। ਜਾਂ ਫੇਰਿ ਸਿਰੁ ਉਚਾ ਕਰੇ ਤਾ ਅਗਮੁ ਨਿਗਮੁ[14] ਸਭੁ ਕਿਛੁ ਨਜਰਿ ਆਇਗੈਓ ਸੁ। ਜਾ ਮਰਦਾਨਾ ਵੇਖੈ ਤਾ ਬਾਬਾ ਨਾਨਕੁ ਸੈਸਾਰ ਵਿਚਿ ਨਾਹੀ, ਹੋਰ ਥੈ ਹੈ : ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਸਿਫਤਿ ਲੈ ਖੜਾ ਹੋਆ, ਵਾਹੁ ਗੁਰੂ ਬਾਬਾ ਨਾਨਕੁ।

ਇਕੋ ਨਾਉ ਤਕੜਾ ਕੀਓਨੁ ਹੋਰ ਨਾਵ ਸਭਿ ਕੀਅਨੁ ਖਰਾਬਾ ॥
ਨੇੜੈ ਨਜੀਕਿ ਖੁਦਾਇ ਦੇ ਬਾਬਾ"।

ਤਬ ਗੁਰੂ ਬਾਬੇ ਆਖਿਆ, "ਪੂਰਾ ਜੀ ਪੂਰਾ ਉਹੀ ਪਰਮੇਸੁਰੁ ਸਲਾਹਣਾ[15]। ਮਰਦਾਨਿਆ! ਅਸੀ ਕਵਣ

---

[1] ਪੈਰ। [2]ਅੰਗੂਠਾ। [3]ਲਾਲਚ। [4]ਨਹੀਂ ਸੀ। [5]ਲਾਲਚ। [6]ਬੁਲਾਉਂਦਾ। [7]ਗੰਭੀਰ ਗਤਿ। [8]ਤਿਆਗੀ (ਫਕੀਰ)। [9]ਮੁਕਤ ਰੂਪ। [10]ਮੰਗ (ਪਿੰਨ) ਖਾਣੀ ਜਾਤ। [11]ਮੰਗ। [12]ਦੱਸੋ ਜੀ! [13]ਉਸ ਨੂੰ ਸੰਤੋਖ ਆ ਗਿਆ। [14]ਵੇਦ ਸ਼ਾਸਤਰ (ਦੁਨੀਆਂ ਦਾ ਦੱਸਣ ਵਾਲੇ) ਗਰੰਥ ਅਥਵਾ–ਲੋਕ ਪਰਲੋਕ। [15]ਭਾਵ ਪੂਰੇ ਪਰਮੇਸਰ ਦੀ ਸਿਫ਼ਤ ਕਰ, ਮੈਨੂੰ ਨਾ ਸਾਲਾਹ।

ਕੀਟ ਜਿ ਉਸਦੇ ਨਜੀਕ ਪਹੁਚਹੁ, ਕੋਈ ਸੁਫਨਾ ਤੁਧ ਨੋ ਆਇਆ ਹੋਗੁ, ਪਰਮੇਸੁਰੁ ਅਰਾਧਿ, ਜਿਤੁ ਅਰਾਧਿਐ ਸਭੁ ਕਿਛੁ ਪਲੈ ਪਵੀ"। ਤਬ ਮਰਦਾਨਾ ਗੁਰੂ ਬਾਬੈ ਜੀ ਦੇ ਸਾਥਿ ਉਦਿਆਨ ਹੀ ਵਿਚਿ ਲਾਗਾ ਰਹਣੇ।

ਤਬ ਬਾਬੇ ਨਾਨਕੁ ਤਪੁ ਅਰੰਭਿਆ। ਕੈਸਾ ਤਪੁ ? ਬਰਸ ਦਿਨਾ ਇਕੁ ਤਲੀ ਰੇਤ ਦੀ ਭਖੈ ਅਰੁ ਇਕੁ ਅਕ ਦੀ ਖਖੜੀ ਭਖੈ[1]। ਤਪਸਿਆ ਗੁਰੂ ਬਾਬੇ ਨਾਨਕ ਥਲੀਆ ਵਿਚ ਅਰੰਭੀ। ਮਹਾਂ ਉਦਿਆਨ ਵਿਚਿ, ਪੂਰਬ ਕੀ ਧਰਤੀ[2], ਦੁਹ ਕੋਹਾ ਉਪਰਿ ਦਾਈ ਬਧੀ, ਢੇਰੀਆਂ ਰੇਤੁ ਕੀਆਂ, ਇਕ ਸਾਹਾ ਇਕ ਸਾਹਾ ਸਿਮਰਣੁ ਕਰਦਾ ਕਰਦਾ, ਪਰਮੇਸੁਰੁ ਜਪਦਾ ਜਪਦਾ, ਓਤੁ ਢੇਰੀ ਜਾਇ ਕਦੇ ਓਤੁ ਢੇਰੀ ਜਾਇ। ਅਤੇ ਸਲੋਕੁ ਏਹੋ ਪੜੀਐ ਜਿ—

ਤੇਰਾ ਨਾਮੁ ਸੁਹਾਵਾ, ਵਖਤ ਸੁਹਾਵਾ, ਮੁਖਿ ਆਖਾ ਮਨਿ ਚਾਉ[3] ॥੧॥

ਪਰਮੇਸੁਰ ਦਾ ਨਾਉ ਲਏ, ਏਹੁ ਤਪਸਿਆ ਗੁਰੂ ਬਾਬੇ ਜੀ ਕੀਤੀ ਕਈਕ ਦਿਨ। ਤਬ ਨਿਰੰਜਨ ਨਿਰੰਕਾਰ ਕਾ ਹੁਕਮੁ ਆਇਆ ਜਿ, "ਏ ਨਾਨਕ ! ਤੇਰੀ ਤਪਸਿਆ ਪੂਰੀ ਪਈ ਹੈ। ਤੂ ਪੂਰਨ ਭਗਤੁ ਹੋਆ ਹਹਿ, ਪਣੁ ਹੁਣਿ ਤੂ ਗੁਰੂ ਕਰਿ ਜਿ ਗੁਰੂ ਬਿਨਾ ਭਗਤਿ ਤਪਸਿਆ ਜੇ ਕਛੁ ਕਰੈ ਸ ਥਾਂਇ ਨਾਹੀ ਪਵਦੀ"। ਜਦਿ ਪਾਰਬ੍ਰਹਮ ਕਾ ਹੁਕਮੁ ਆਇਆ ਏਹੁ, ਤਬ ਗੁਰੂ ਬਾਬੇ ਤੀਰਥਾ ਨੌ ਗਉਣੁ ਕੀਆ[4]; ਜਿ 'ਤੀਰਥਾਂ ਉਪਰਿ ਸਾਧਾ ਭਗਤਾ ਕੇ ਮੇਲੇ ਹੋਦੇ ਹੈਨਿ, ਮਤੁ ਕੋਈ ਪੂਰਨੁ ਸਾਧੁ ਭਗਤੁ ਮੁਝ ਕਉ ਮਿਲਿ ਜਾਇ। ਜਿਤੁ ਮੇਰੀ ਗਤਿ ਹੋਇ, ਤਿਸੁ ਕਉ ਹਉ ਗੁਰੂ ਕਰੰਉ[5]"। ਤਬ ਉਹਾਂ ਥੀ ਗੁਰੂ ਬਾਬਾ ਨਾਨਕੁ ਜੀ ਤੀਰਥਾਂ ਕਉ ਰਮਿਆ। ਬੋਲਹੁ ਵਾਹੁਗੁਰੂ।

**ਸਲੋਕੁ[6] ।**

ਜਪੁ ਤਪ ਸੰਜਮੁ ਨਾਮੁ ਦਾਨੁ, ਜਿਸੁ ਦੇਵੈ ਹਰਿ ਪ੍ਰਭੁ ਆਪਿ ॥
ਜਿਸੁ ਸਿਮਰਤ ਸੁਖ ਪਾਈਐ, ਦਾਸ ਨਾਨਕ ਤਿਸਨੋ ਜਾਪਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੩੬॥

---

[1]ਖਾਵੇ। [2]ਇਹ ਤਪ ਗੁਰੂ ਜੀ ਨੇ ਪੂਰਬ ਦੀ ਧਰਤੀ ਵਿਚ ਕਿਥੇ ਕੀਤਾ, ਇਸ ਬਾਰੇ ਲੇਖਕ ਜੀ ਨੇ ਕੋਈ ਥਹੁ-ਪਤਾ ਨਹੀਂ ਦਿੱਤਾ। ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ:—

"ਰੇਤ ਅੱਕ ਆਹਾਰ ਕਰ ਰੋੜਾਂ ਕੀ ਗੁਰ ਕਰੀ ਵਿਛਾਈ ॥
ਭਾਰੀ ਕਰੀ ਤਪਸਿਆ ਬਡੇ ਭਾਗ ਹਰਿ ਸਿਉ ਬਣਿਆਈ ॥"

ਇਹ ਗੁਰੂ ਜੀ ਦੀ ਤਪਸਿਆ ਗੁਰਦਵਾਰਾ ਰੋੜੀ ਸਾਹਿਬ ਐਮਨਾਬਾਦ (ਜ਼ਿਲਾ ਗੁੱਜਰਾਂਵਾਲੇ) ਦੇ ਨਾਲ ਸਨਬੰਧਤ ਹੈ। [3]ਇਹ ਗੁਰਬਾਣੀ ਗੁਰੂ ਗਰੰਥ ਸਾਹਿਬ ਵਿਚ ਨਹੀਂ ਹੈ। [4]ਤੀਰਥਾਂ ਨੂੰ ਗਮਨ ਕੀਤਾ, ਅਰਥਾਤ—ਤੀਰਥ—ਯਾਤ੍ਰਾ ਕਰਨ ਗਿਆ। ਤੀਰਥ-ਯਾਤ੍ਰਾ ਦਾ ਇਹ ਉਦਮ, ਜੋ ਗੁਰੂ ਜੀ ਨੇ ਕੀਤਾ, ਸਤਿ-ਸੰਗਤ ਦੇ ਨਾਲ ਹੀ ਨਿਰੋਲ ਲੋਕ-ਭਲਾਈ ਜਗਤ ਨਿਸਤਾਰੇ ਨੂੰ ਮੁੱਖ ਰੱਖ ਕੇ ਸੀ। [5]ਇਹ ਕਹਿਣਾ ਗ਼ਲਤ ਹੈ ਕਿ ਗੁਰੂ ਨਾਨਕ ਸਾਹਿਬ ਗੁਰੂ ਦੀ ਭਾਲ ਵਿਚ ਤੀਰਥਾਂ ਤੇ ਗਏ ਜਾਂ ਉਦਾਸੀਆਂ ਕੀਤੀਆਂ, ਕਿਉਂਕਿ ਗੁਰੂ ਨਾਨਕ ਸਾਹਿਬ ਆਪਣੇ ਗੁਰੂ ਦਾ ਆਪ ਪਤਾ ਦੇਂਦੇ ਹਨ:—

"ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ।" [ਸੋਰਠਿ ਮ: ੧—੧੧

ਫਿਰ ਇਹ ਬੀ ਫੁਰਮਾਉਂਦੇ ਹਨ ਕਿ ਮੈਨੂੰ ਅਕਾਲ ਪੁਰਖ ਤੋਂ ਛੁਟ ਹੋਰ ਦੂਸਰਾ ਕੋਈ ਦਿੱਸਦਾ ਨਹੀਂ ਜੋ ਮੇਰੇ ਸਾਹਮਣੇ ਗਲੀਚਾ ਵਿਛਾ ਕੇ ਬੈਠੇ:— ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥
[ਰਾਮਕਲੀ ਮ: ੧ ਦਖਣੀ ਓਅੰਕਾਰ—੪੬,

ਅਗਲੀ ਕੂੰਜਾਂ ਦੀ ਸਾਖੀ ਵਿਚ ਵੀ ਗੁਰੂ ਜੀ ਅਕਾਲ ਪੁਰਖ ਦੀ ਪੁੱਛ ਹੀ ਕੂੰਜਾਂ ਤੋਂ ਕਰਦੇ ਹਨ ਕਿਸੇ ਹੋਰ ਗੁਰੂ ਦੀ ਨਹੀਂ।

[6]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ।

# ਕੂੰਜਾਂ ਦੀ ਸਾਖੀ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਕੂੰਜਾਂ ਨਾਲ)

ਤਬ ਗੁਰੂ ਕਰਣੇ ਕੀ ਨਿਮਤਿ[1] ਆਗੈ ਕਉ ਚਲੇ ਉਸ ਉਦਿਆਨ ਤੇ। ਤਬ ਉਦਿਆਨ ਧਰਤੀ ਦੇਖਤੇ ਦੇਖਤੇ ਚਲੇ ਗੁਰੂ ਬਾਬਾ ਨਾਨਕੁ ਜੀ ਅਰੁ ਮਰਦਾਨਾ ਰਬਾਬੀ ਸਾਥਿ। ਤਬ ਗੁਰੂ ਬਾਬੇ ਨਾਨਕ ਜੀ ਕੋ ਉਡਤੀਆ ਜਾਤੀਆਂ ਕੂੰਜਾ ਨਜਰਿ ਆਇ ਗਈਆਂ। ਤਬ ਸੁਨਿ ਕਰਿ ਕੂੰਜਾਂ ਕੀ ਬੋਲੀ ਅਰੁ ਉਡਣਾ ਦੇਖਿ ਕਰਿ ਗੁਰੂ ਬਾਬਾ ਖੁਸੀ ਹੋਆ। ਤਬ ਦੇਖਿ ਕਰਿ ਉਨ ਕੀ ਛਬਿ ਉਡਣੇ ਕੀ ਅਰੁ ਬੋਲਣੇ ਕੀ ਗੁਰੁ ਬਾਬਾ ਜੀ ਖੁਸੀ ਹੋਆ ਅਰ ਜੀ ਵਿਚਿ ਧਾਰੀਅਨੁ ਜਿ 'ਏ ਪਰਮੇਸੁਰ ਜੀ! ਕਿਵੈ ਹੀ ਏਹਿ ਮੇਰੇ ਤਾਂਈ ਮਿਲਨਿ ਤਾਂ ਭਲਾ ਹੋਵੈ'। ਜਿਉ ਜਿਉ ਓਹੁ ਉਡੀਆਂ ਜਾਨਿ ਤਿਉ ਤਿਉ ਬਾਬਾ ਹੇਠਿ ਹੋਆ ਦਉੜਿਆ ਜਾਇ। ਜਿਉ ਜਿਉ ਦਉੜੈ ਤਿਉ ਤਿਉ ਮਰਦਾਨਾ ਆਖੈ, "ਸਹੀ ਮੁਏ, ਏਹਿ ਕਿਥੈ ਅਸੀ ਕਿਥੈ। ਕਿਥੈ ਏਹੁ ਖਿਆਲਿ ਪੇਆ ਹੈ, ਜਾਂ ਇਨਾ ਨੂੰ ਮਿਲੇ ਤਾਂ ਹੀ ਖੈਰ ਹੋਵੈ। ਏਹੁ ਕਿ ਹੋਗੁ[2] ਖੁਦਾਇ ਦਾ ਤਮਾਸਾ ਅਜਬੁ ਹੈ"। ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆ! ਹੁਣਿ ਮਿਲਦੇ ਹਹ[3], ਹੁਸੀਆਰੁ ਹੋਹੁ"। ਅਖੈ, "ਜੀ, ਭਲਾ ਹੋਵੈ ਹੁਣਿ ਮਿਲਦੇ ਹਹਜੀ"। ਤਬ ਉਨ੍ਹਾ ਕੂੰਜਾਂ ਦਾ ਜਿ ਪਾਤਸਾਹੁ ਕੂੰਜ ਥਾ, ਸਿ ਤਿਸ ਨੋ ਆਗਿਆ ਆਈ ਪਰਮੇਸੁਰ ਜੀ ਕੀ। ਜਿਸੁ ਪਿਛੈ ਸਭਿ ਕੂੰਜਾਂ ਚਲੀਆਂ ਜਾਂਦੀਆਂ ਥੀਆਂ। ਉਸ ਕਉ ਆਗਿਆ ਆਈ ਜਿ, "ਮੇਰਾ ਭਗਤੁ ਤੁਮਾਰਾ ਲੀਆ ਦਉੜਿਆ ਆਵਦਾ ਹੈ। ਤੁਮ ਉਤਰਿ ਕਰਿ ਦਰਸਨੁ ਦੇਖਹੁ ਜੇ ਤੁਮਾਰੀ ਜੂਨ ਕਟੀਐ, ਅਰੁ ਜੇ ਕਿਛੁ ਪੁਛੈ ਸਿ ਉਤਰੁ ਦੇਣਾ"। ਤਬ ਗੁਰੂ ਬਾਬੇ ਕੈ ਅਗੈ ਓਹਿ ਕੂੰਜਾਂ ਕਤਾਰ ਕਰਿ ਕਰਿ ਸਭਿ ਉਤਰੀਆ। ਕਤਾਰ ਕਤਾਰ ਸਭਿ ਬੈਠਿ ਗਈਆਂ। ਤਬ ਗੁਰੂ ਬਾਬਾ ਨਾਨਕੁ ਜੀ ਖੜਾ ਹੋਇ ਗੈਆ। ਤਬ ਮਰਦਾਨਾ ਭੀ ਹੈਰਾਨੁ ਹੋਇ ਗੈਆ ਜਿ, "ਏ ਪਰਮੇਸੁਰ! ਏਹਿ ਕੂੰਜਾਂ ਸਭਿ ਏਵੈ ਹੀ ਅਸਮਾਨਹੁ ਉਤਰਿ ਇਸੁ ਥੈ ਆਈਆਂ। ਦਿਖਾ[4] ਏਹੁ ਤਾਂ ਖਾਲੀ ਨਾਹੀ, ਏਹੁ ਪੂਰਾ ਹੈ, ਦਿਖਾ ਏਹੁ ਭੀ ਅਜਮਤਿ ਮੈ ਵੇਖਾ"। ਤਬ ਉਨਹੁ ਕੂੰਜਹੁ ਆਪਣੀ ਭਾਖਿਆ[5] ਮਹਿ ਕਹਿਆ ਜਿ, "ਬਾਬਾ ਨਾਨਕੁ ਜੀ! ਹਮ ਨਿਹਾਲੁ ਹੋਈਆ ਜਿ ਤੇਰਾ ਦਰਸਨੁ ਹੋਆ, ਕਿਛੁ ਆਗਿਆ ਹੋਇ ਜਿ ਏਤਾ ਦੁਖੁ ਤੁਮ ਕਉ ਹੁਆ ਹੈ, ਹਮਰੇ ਮਿਲਨੇ ਕਾਰਨਿ; ਜੇ ਕਿਛੁ ਆਗਿਆ ਹੈ ਸਿ ਕਹੀਐ"। ਤਬ ਇਤਨੇ ਉਨ ਕੇ ਕਹਣੈ ਸਾਥਿ ਗੁਰੂ ਬਾਬਾ ਜੀ ਗਦਗਦ ਹੋਇ ਗੈਆ। ਗਦ ਗਦ ਹੋਇ ਕਰਿ ਮਲਾਰੁ ਰਾਗੁ ਮਹਿ ਬਾਨੀ ਲੇ ਉਠਾ ਜਿ:—

ਬਾਗੇ ਕਾਪੜ ਬੋਲੈ ਬੈਣ ॥ ਲੰਮਾ ਨਕੁ ਕਾਲੇ ਤੇਰੇ ਨੈਣ ॥<br>
ਕਬਹੂ ਸਾਹਿਬੁ ਦੇਖਿਆ ਭੈਣ ॥ ੧ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਰੀ ਬਹਿਨ[6]! ਹੰਉ ਆਪਣੇ ਸਾਹਿਬ ਕੀ ਖਬਰਿ ਪੁਛਣੇ ਆਇਆ ਹੰਉ ਤੁਮ ਪਾਸਹੁ। ਉਸੁ ਸਾਹਿਬ ਕੀ ਖਬਰਿ ਤੁਮਿ ਮੁਝ ਕਉ ਦੇਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੁਮਾਰਾ ਬਰਨੁ ਰੂਪੁ ਭਲਾ ਹੈ, ਬਗੈ[7] ਕਪੜੇ ਹੈਨਿ, ਲੰਬਾ ਨਕੁ ਹੈ, ਕਾਲੇ ਨੈਨੁ ਹੈ। ਤੁਮ ਤਉ ਰੂਪ ਕੀ ਭਲੀ ਹੰਤੁ, ਪਣੁ ਜਿਸੁ ਸਾਹਿਬ ਕੀ ਤੁਮ ਹਹੁ[8] ਉਹੁ ਸਾਹਿਬ ਤੁਮਹੁ ਕਬਹੂ ਅਖੀ ਦੇਖਿਆ ਹੈ?" ਤਬ ਓਹਿ ਕੂੰਜਾਂ ਬੋਲੀਆ ਜਿ, "ਬਲਿਹਾਰ ਜਾਉ:—

ਉਡਾਂ ਉਡਿ ਚੜਾਂ ਅਸਮਾਨਿ ॥ ਸਾਹਿਬੁ ਸੰਮ੍ਰਿਥੁ ਤੇਰੈ ਤਾਣਿ ॥<br>
ਜਲਿ ਥਲਿ ਡੂੰਗਰਿ ਦੇਖਾਂ ਤੀਰ ॥ ਥਾਨ ਥਨੰਤਰਿ ਸਾਹਿਬੁ ਬੀਰ" ॥ ੨ ॥

---

[1]ਵਾਸਤੇ। [2]ਕੀ ਹੋਵੇਗਾ। [3]ਮਿਲਦੇ ਹਾਂ। [4]ਦੇਖੋ। [5]ਬੋਲੀ, ਭਾਸ਼ਾ। [6]ਭੈਣ। [7]ਸਫ਼ੈਦ, ਚਿਟੇ। [8]ਤੁਸੀਂ ਹੋ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਕੰਉ ਉਨਹੁ ਕੂੰਜਹੁ ਕਹਿਆ, ਜਿ, "ਬਾਬਾ ਨਾਨਕੁ ਜੀ ! ਬਲਿਹਾਰ ਜਾਉ, ਹਮਿ ਜਿ ਸਤਵੈ ਅਸਮਾਨਿ ਚੜ੍ਹਤੀਆਂ ਹੈ ਤਉ ਚੜ੍ਹਤੀਆਂ ਹਹੁ[1] ਜਬ ਉਹੀ ਸਾਹਿਬੁ ਹਮਾਰੈ ਸਾਥਿ ਹੈ। ਉਸ ਹੀ ਸਾਹਿਬ ਕੈ ਜੋਰਿ ਹਮ ਚੜ੍ਹਤੀਆਂ ਹਹ। ਜਬ ਉਹੁ ਹਮਾਰੈ ਸੰਗਿ ਹੈ ਤਉ ਹਮ ਚੜ੍ਹਤੀਆਂ ਹਹ। ਓਹੁ ਹਮ ਦੇਖਿਆ ਨਾਹੀ ਜੋ ਉਹੁ ਸਾਹਿਬੁ ਕੈਸਾ ਹੈ। ਕਿਛੁ ਹਮਾਰੈ ਸੰਗਿ ਨਾਹੀ, ਪਰੁ ਓਹੁ ਸਾਹਿਬੁ ਸਭਨੀ ਠਵਰੀ[2] ਹੈ। ਜਲਿ ਭੀ ਉਹੀ ਸਾਹਿਬੁ ਰਵਿ ਰਹਿਆ ਹੈ। ਥਲਿ ਭੀ ਉਹੀ ਸਾਹਿਬੁ ਰਵਿ ਰਹਿਆ ਹੈ। ਪੈਆਲਿ[3] ਭੀ ਉਹੀ ਸਾਹਿਬੁ ਰਵਿ ਰਹਿਆ ਹੈ। ਡੂੰਗਰੀ[4] ਪਾਤਾਲੀ ਤਟੀ ਤੀਰਥੀ ਉਦਿਆਨਿ ਗ੍ਰਿਹੀ ਹਮ ਦੇਖਿਆ ਹੈ ਉਹੁ ਸਾਹਿਬੁ ਹੈ। ਏਤੁ ਰੂਪਿ ਕਰਿ ਕਰਿ ਬਾਬਾ ਨਾਨਕ ਜੀ ! ਸਾਹਿਬੁ ਹਮ ਸੰਗਿ ਦੇਖਿਆ ਹੈ, ਦੂਰਿ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬਹਣਿ[5] ! ਜਬ ਸਾਹਿਬੁ ਦੇਖਿਆ ਹੈ, ਤੁਮਰੈ ਸੰਗਿ ਹੈ, ਤੁਮ ਸੰਗ ਦੇਖਿਆ ਹੈ, ਤੁਮਰੇ ਸੰਗ ਰਹਤਾ ਹੈ, ਤਬ ਤੁਮ ਧੀਰਜੁ ਕਰਿ ਕਰਿ ਬੈਠਿ ਜਾਹੁ, ਅਬ ਉਡਿ ਕਰਿ ਕਹਾਂ ਜਾਹੁਗੀ ?" ਤਬ ਉਨਹੁ ਕੂੰਜਹੁ ਬੇਨਤੀ ਕਰੀ ਜਿ:—

ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ॥ ਅਤਿ ਤ੍ਰਿਸਨਾ ਉਡਣੈ ਕੀ ਡੰਝ ॥
ਨਦਰਿ ਕਰੇ ਤਾ ਬੰਧਾਂ ਧੀਰੁ ॥ ਜਿਉ ਵੇਖਾਲੇ ਤਿਉ ਵੇਖਾਂ ਬੀਰ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਉਨਹੁ ਕੂੰਜਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਹ ਹਮਾਰੈ ਹਥਿ ਬਾਤ ਕਾਈ ਨਾਹੀ। ਜਿਨਿ ਹਮਾਰਾ ਮਨੁ ਪੈਦਾ ਕਰਿ ਕਰਿ ਨਾਲਿ ਖੰਭ ਲਗਾਏ ਹੈ, ਤਿਨੇ ਹੀ ਹਮ ਕੰਉ ਏਹੁ ਤ੍ਰਿਸਨਾ ਲਗਾਈ ਹੈ ਜਿ ਤੁਮ ਉਡ ਕਰਿ ਜਾਇ ਚੁਗਹੁ। ਹਮਰੈ ਅੰਦਰਿ ਉਡਨ ਕੀ ਏਹੁ ਭੂਖ ਲਗਾਈ ਹੈ। ਉਨਹੀ ਭੂਖ ਲਗਾਈ ਅਰੁ ਉਨਹੀ ਹੁਕਮੁ ਕੀਆ ਜਿ ਤੁਮ ਖੁਰਾਸਾਨ ਤੇ ਉਡਿ ਜਾਇ ਕਰਿ ਹਿੰਦੁਸਤਾਨਿ ਜਾਇ ਚੁਗਹੁ। ਪਰੁ ਜੀ ਹਮਰੈ ਹਥਿ ਕਿਛੁ ਨਾਹੀ, ਉਸ ਹੀ ਸਾਹਿਬ ਕੈ ਹਥਿ ਹੈ ਜਿ ਆਪਣੀ ਮਿਹਰ ਕੀ ਨਜਰਿ ਕਰੈ ਅਰੁ ਧੀਰਜੁ ਦੇ ਕਰਿ ਬੈਠਾਇ ਰਾਖੈ ਤਬ ਇਉ ਭੀ ਹੋਇ। ਪਣੁ ਜੀ, ਹਮਰੈ ਹਥਿ ਕਿਛੁ ਨਾਹੀ। ਜਿਉ ਜਿਉ ਉਹੁ ਸਾਹਿਬ ਦੇਸ ਬਦੇਸ ਦਿਖਾਵਦਾ ਹੈ, ਡੂੰਗਰ ਦਿਖਾਵਦਾ ਹੈ ਤਿਉ ਤਿਉ ਹਮ ਦੇਖਦੇ ਹਹ। ਬੀਰ ! ਹਮਰੈ ਹਥਿ ਕਿਛੁ ਨਾਹੀ। ਜੇ ਕਿਛੁ ਕਰੈ ਸਿ ਸਾਹਿਬੁ ਕਰੈ"।

ਤਬ ਉਨਹੁ ਕੂੰਜਹੁ ਬੇਨਤੀ ਕਰੀ ਜਿ, "ਨਾਨਕ ਜੀ ! ਏਕ ਅਰਦਾਸਿ[6] ਹੈ ਜੀ, ਹਮਰਾ ਬੀਚੁ ਕਿਛੁ ਨਾਹੀ। ਅਰੁ ਨਾ ਕਿਛੁ ਹਮਰਾ ਤਨੁ ਹੀ ਹੈ, ਨ ਹਮਾਰੈ ਕਿਛੁ ਖੰਭ ਹੀ ਹੈ। ਜੇ ਕੋਈ ਪਉਦਾ ਹੈ ਸੋਈ ਮਾਰਿ ਲੈਂਦਾ ਹੈ। ਕਿਵ ਹੀ ਹਮਰਾ ਭਲਾ ਹੋਇ, ਏ ਖੰਭ ਅਰੁ ਹਮਰਾ ਤਨੁ ਭੀ ਬਾਚੀਐ[7]"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਨਾ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥
ਪਉਣੈ ਪਾਣੀ ਅਗਨੀ ਕਾ ਸਨਬੰਧੁ ॥
ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥
ਸਚਿ ਸਮਾਵੈ ਏਹੁ ਸਰੀਰੁ ॥ ੪ ॥ ੪ ॥ ੯ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭੈਣ ! ਤੁਮਾਰਾ ਭਲਾ ਹੋਇਗਾ ਅਰੁ ਤੁਮਾਰਾ ਤਨੁ ਭੀ ਨ ਜਾਇਗਾ, ਅਰੁ ਖੰਭ ਭੀ ਨ ਜਾਹਿਗੇ। ਪਉਣੁ ਅਰੁ ਪਾਣੀ ਕੈ ਸਨਬੰਧਿ (ਕਰਕੇ) ਤੁਮਿ ਅਸਥਿਰੁ ਹੋਹੁਗੀ। ਪਣੁ ਤੁਮ ਪਰਮੇਸੁਰੁ ਅਰਾਧਹੁ ਜੇ ਤੁਮ ਊਪਰਿ ਸਾਹਿਬ ਕੀ ਮਿਹਰ ਕੀ ਨਜਰਿ ਹੋਇ, ਅਰੁ ਤੁਮਾਰਾ ਜਨਮੁ ਸਵਰੈ[8]। ਕਈ ਇਕੁ ਮੁਦਤਿ ਤੁਮ ਈਹਾਂ ਰਹਹੁਗੀਆਂ ਫੇਰਿ ਸਚੇ ਸਾਹਿਬ ਸਾਥਿ ਜਾਇ ਸਮਾਵਹੁਗੀਆਂ"। ਤਬ ਉਨਹੁ ਕਹਿਆ ਆਪਣੀ ਭਾਖਾ ਮਾਹਿ ਜਿ, "ਬਾਬਾ ਨਾਨਕ ਜੀ ! ਹਮਰਾ ਤੁਹੀ ਪੀਰੁ ਹੈ, ਤੁਮ ਹੀ ਹਮ ਕੰਉ ਪੀਰੁ ਗੁਰੂ

---

[1]ਹਾਂ। [2]ਥਾਵੀਂ। [3]ਪਇਆਲ, ਪਤਾਲ ਲੋਕ। [4]ਪਹਾੜ। [5]ਭੈਣ। [6]ਬੇਨਤੀ, ਪ੍ਰਾਰਥਨਾ। [7]ਬਚਾਈਏ। [8]ਸੌਰੇ।

ਬਤਾਇਆ ਹੈ । ਹਮਾਰਾ ਗੁਰੂ ਪੀਰੁ ਤੂਹੀ ਹੈ" । ਤਬ ਉਨਹੁ ਪੰਖੀਅਹੁ ਕੀ ਭੀ ਗਤਿ ਗੁਰੂ ਨਾਨਕ ਕੇ ਦਰਸ
ਦੇਖਿਐ ਭਈ । ਸੁ ਧੰਨੁ ਗੁਰੂ ਬਾਬਾ ਨਾਨਕੁ । ਸਤਿਗੁਰੂ ਬਾਬਾ ਨਾਨਕੁ ।

**ਸਲੋਕੁ[1] ॥**

ਪੰਖੀ ਭਵਹਿ ਅਕਾਸ ਮਹਿ ਬੋਲਹਿ ਸਾਹਿਬ ਨਾਉ ॥
ਹਰਿ ਨਾਨਕੁ ਹਰਿ ਨਾਨਕੁ ਹਰਿ ਨਾਨਕੁ ਕਰਤੇ ਰਹਹਿ, ਹਉ ਤਿਨ ਬਲਿਹਾਰੈ ਜਾਉ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਨਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿ
ਪਰਸਾਦਿ ॥੩੭॥

# ਅਸਲ ਖਰਾਇਤਿ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਦਿੱਲੀ ਵਿਚ)

ਇਕਿ ਦਿਨਿ ਗੁਰੂ ਬਾਬਾ ਨਾਨਕੁ ਜੀ ਦਿਲੀ ਕੀ ਧਰਤੀ, ਨਗਰਿ ਮਹਿ ਜਾਇ ਪ੍ਰਾਪਤਿ ਹੂਆ ਥਾ । ਉ
ਪਾਤਿਸਾਹੁ ਸਲੇਮ ਸਾਹੁ ਪਠਾਣੁ[2] ਥਾ ਸੁ ਦਿਵਾਨਗੀ[3] ਖੂਨ ਕਰਤਾ ਥਾ । ਤਬ ਜਦਿ ਦਿੱਲੀ ਸਹਰ ਮਹਿ ਬਾਬਾ
ਜੀ ਜਾਇ ਬਹਿਆ ਤਬ ਉਹਾ ਲੋਕਾ ਮਹਿ ਬਹੁਤੁ ਸੋਰੁ ਉਠਿਆ ਜੋ ਬਾਬਾ ਨਾਨਕੁ ਆਇਆ ਹੈ । ਸਾਰੇ ਦਿਲੀ
ਤਮਾਸਗੀਰ ਅਰੁ ਪਰਮੇਸੁਰ ਕੇ ਨਾਵ ਕੇ ਖੋਜਣਹਾਰੇ ਹਿੰਦੂ ਮੁਸਲਮਾਨ ਸਭਿ ਮਿਲਿ ਆਏ, ਜਿ ਬਾਬਾ ਨਾਨ
ਫਕੀਰੁ ਕਹੀਤਾ ਹੈ ਸਿ ਆਇਆ ਹੈ, ਦਰਸਨੁ ਦੇਖਣੇ ਕੀ ਨਿਮਤਿ ਸਭ ਆਏ । ਜਹਾ ਗੁਰੂ ਬਾਬਾ ਨਾਨਕੁ ਜੀ ਬੈ
ਤਹਾ ਸਭੁ ਆਇ ਦਰਸਨੁ ਦੇਖਿ ਕੈ ਬੈਠਿ ਗਏ । ਬਾਬੇ ਸਭਨਹੁ ਕਉ ਆਦਰੁ ਦੀਆ । ਤਬ ਜਹਾ ਗੁਰੂ ਬਾਬਾ
ਬੈਠਾ ਥਾ ਤਹਾ ਨਜੀਕਿ ਹੀ ਸਲੇਮ ਸਾਹੁ ਪਾਤਸਾਹੁ ਕਾ ਲੰਗਰੁ ਬਾਂਟੀਤਾ[4] ਥਾ । ਤਬ ਜਿਤਨਾ ਕੋਈ ਫਕੀਰੁ ਮੰਗਤ
ਸਭੁ ਉਹਾ ਜਾਇ ਖੈਰਾਇਤਿ[5] ਲੈਨਿ ਲਾਗੈ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਈਹਾਂ ਜਿ ਏਹੁ ਲੋਕੁ ਬੈ
ਸਿ ਕਿਆ ਹੈ ?" ਤਬ ਉਨਹੁ ਕਹਿਆ ਜਿ, "ਜੀ, ਸਲੇਮ ਸਾਹ ਪਾਤਿਸਾਹ ਕਾ ਲੰਗਰੁ ਬੰਟੀਤਾ ਹੈ, ਖੈਰਾਇਤਿ ਭ
ਉਹਾ ਗਲਬਲਾ[6] ਹੋਤਾ ਹੈ" । ਕਹੈ, "ਖੈਰਾਇਤਿ ਭਲੇ ਕਉ ਕਰਤਾ ਹੈ, ਕਿਉ ਜਿ ਹਮਾਰਾ ਭਲਾ ਹੋਇ" । ਤ
ਕਹਿਆ ਜਿ "ਜੀ ਖੈਰਾਇਤਿ ਕੀਤੇ ਕਿਛੁ ਭਲਾ ਹੀ ਹੋਤਾ ਹੈ, ਜੇ ਕੋਈ ਕਿਛੁ ਕਰਿ ਮੰਕੈ ਖੈਰਾਇਤਿ ਸਾਹਿਬ ਕੈ
ਪਰ ਬਾਬਾ ਜੀ ਹਮਹੁ ਸੁਨਿਆ ਹੈ ਜੇ ਕੋਈ ਖੈਰਾਇਤਿ ਕਰਤਾ ਹੈ ਸੁ ਪਾਰਿ ਪੜਤਾ ਹੈ । ਅਰੁ ਜੀ ਬੇਦੁ ਭੀ
ਕਤੇਬ ਭੀ ਕਹਤੀ ਹੈ, ਦਿਖਾ ਜੀ ਏਹੁ ਬਾਤ ਕਿਉ ਕਰਿ ਹੈ ਜੀ ? ਕਿਰਪਾ ਕਰਿ ਕੈ ਹਮ ਕਉ ਸਮਝਾਈਐ ਜੀ
ਬਾਤਿ ਕਿਉ ਕਰਿ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ[7] ਜਿ:-

---

[1]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਕ੍ਰਿਤ ਹੈ । [2]ਸਲੇਮ ਸ਼ਾਹ ਸੂਰ ਦਾ ਸਮਾਂ ਇਤਿਹਾਸ ਦੇ
ਸੰਨ ੧੫੪੫ ਤੋਂ ੧੫੫੩ ਈ: ਹੈ । ਪਰ ਸ੍ਰੀ ਗੁਰੂ ਨਾਨਕ ਦੇਵ ਜੀ ਸਲੇਮ ਸ਼ਾਹ ਦੇ ਪਿਤਾ ਸ਼ੇਰ ਸ਼ਾਹ ਸੂਰੀ
ਕਾਲ ਤੋਂ ਵੀ ਪਹਿਲਾ ਆਪਣੀ ਜੀਵਨ-ਯਾਤ੍ਰਾ ਸਮਾਪਤ ਕਰਕੇ ਸੰਨ ੧੫੩੯ ਈ: (ਮੁਤਾਬਕ ਸੰਮਤ ੧੫
ਸਚਖੰਡ ਪਧਾਰ ਚੁਕੇ ਸਨ । ਇਸ ਲਈ ਸੋਢੀ ਮਿਹਰਵਾਨ ਜੀ ਦਾ ਇਹ ਕਥਨ ਏਥੇ ਠੀਕ ਨਹੀਂ ਢੁਕਦਾ ।
ਸ਼ਾਹ ਦੀ ਜਗਾ ਜੇ ਏਥੇ ਸ਼ਾਹ ਇਬਰਾਹੀਮ ਲੋਦੀ, ਜੋ ਗੁਰੂ ਨਾਨਕ ਦਾ ਸਮਕਾਲੀ ਸੀ, ਮੰਨ ਲਿਆ
ਠੀਕ ਹੈ, ਕਿਉਂਕਿ ਜਨਮ ਸਾਖੀਆਂ ਵਿਚੋਂ ਇਸ ਬਾਦਸ਼ਾਹ ਨਾਲ ਹੀ ਗੁਰੂ ਨਾਨਕ ਮਿਲਾਪ ਦੇ ਹ
ਹਨ । ਸਲੇਮ-ਸ਼ਾਹ ਲਿਖਕੇ ਸੋਢੀ ਮਿਹਰਵਾਨ ਜੀ ਏਥੇ ਇਤਿਹਾਸਕ ਗ਼ਲਤੀ ਖਾ ਗਏ ਹਨ । [3]ਦਿ
[4]ਵੰਡੀਂਦਾ । [5]ਪੁੰਨ-ਦਾਨ । [6]ਰੌਲਾ ਰੱਪਾ । [7]ਵਾਰ ਮਲਾਰ ਮਹਲਾ ੧ ਪਉੜੀ ੨੧ ਦਾ ਤ

## ਸਲੋਕੁ ॥

ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥
ਬੰਧੁ ਤੁਟਾ ਬੇੜੀ ਨਹੀ, ਨਾ ਤੁਲਹਾ ਨਾ ਹਾਥ ॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥਿ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਹੁ ਪਰਮੇਸੁਰ ਕੇ ਲੋਗਹੁ ! ਏਹੁ ਜਿ ਖਰਾਇਤਿ ਪਾਤਿਸਾਹੁ ਕਰਤਾ ਹੈ ਸੋ ਕਿਛੁ ਨਾਹੀ, ਕਿਉਂ ਜਿ ਏਹੁ ਅੰਧਿਆ[1] ਕੇ ਕੰਮ ਹਹਿ । ਅਖੀ ਤੇ ਜੁ ਅੰਧਾ ਹੋਇ ਸੋ ਕਹਿਆ ਸੁਣੈ ਸਮਝੈ, ਆਖੀਐ ਸੋ ਕਿਛੁ ਕਰੈ । ਪਰੁ ਜੁ ਮਨ ਕਾ ਅੰਧਾ ਹੋਇ ਸਿ ਕਿਆ ਸਮਝੈ, ਜੋ ਕਿਛੁ ਮੁਖੋ ਬੋਲੈ ਕਮਾਵੈ ਸੁ ਅੰਧੇ ਹੀ ਕੰਮ ਕਰੈ। ਜਾਂ ਦਿਹਾੜੀ ਪਾਪ ਕਰਣੇ ਤਾ ਖੈਰਾਇਤਿ ਉਸ ਕੀ ਕੈਸੀ ਥਾਂਇ ਪਵੈਗੀ ? ਕਿਸੁ ਕੀ ਨਿਆਂਈ ? ਜਿਉ ਪਥਰ ਕਾ ਬੰਧੁ ਤੁਟੈ ਅਰੁ ਚਿਕੜੁ ਲਗਾਈਐ ਤਾ ਉਸ ਸਮੁੰਦ੍ਰ ਕੀ ਲਹਿਰ ਹੈ ਕਿ ਦਰੀਆਵ ਕਾ ਜੋਰੁ, ਪਾਣੀ ਨਾ ਥੰਭੇ । ਨਾ ਨਾਹੀ ਥੰਭੀ ਦਾ । ਚਿਕੜ ਪਥਰ ਕਾ ਬੰਧੁ ਤੋੜਿਆ । ਭਾਈ ਜੀ ! ਚਿਕੜੁ ਕਿਆ ਅਰੁ ਪਥਰੁ ਕਿਆ ? ਅਰੁ ਸਮੁੰਦ੍ਰ ਕੀ ਲਹਿਰ ਕਿਆ ? ਸਮੁੰਦ੍ਰ ਕੀ ਲਹਰ ਪਾਪੁ ਅਰੁ ਪਥਰ ਕਾ ਧਰਮੁ ਬੰਧੁ । ਧਰਮੁ ਅਰ ਚਿਕੜੁ ਪੁੰਨੁ । ਜਬ ਇਸ ਕੇ ਮਨ ਤੇ ਧਰਮੁ ਛੁਟਿਕਿਆ, ਅਧਰਮੀ ਹੂਆ । ਤਬ ਪਾਪਾ ਕਾ ਮਾਰਿਆ ਪੁੰਨੁ ਭੀ ਲੁੜਿ ਗਇਆ । ਨਾ ਇਸ ਕਾ ਧਰਮੁ ਸਾਬਤੁ ਹੋਇ, ਨਾ ਏਹੁ ਜੀਉ ਪਾਰਿ ਪੜੈ । ਜਬ ਧਰਮ ਕਾ ਬੰਧੁ ਛੁਟਕਿਆ ਤਬ ਸੁਮੁੰਦ੍ਰ ਕੇ ਫੇਰਿ ਮਹਿ ਆਇਆ, ਨਾ ਬੇੜਾ, ਨਾ ਤੁਲਹਾ, ਨਾ ਹਾਥ, ਨਾ ਪਾਈਐ, ਦਰੀਆਉ ਕੇ ਬਿਖੇ ਲਾਗਾ ਡੂਬਣੇ । ਉਸੁ ਏਕ ਕੀ ਕਿਆ ਚਲੀ ਹੈ ਜਿ ਏਸੁ ਧਰਮੁ ਬਿਨਾ ਕਈ ਸਾਥ ਡੂਬੇ ਹੈ ਬਿਨਾ ਪਰਮੇਸੁਰ ਕੇ ਨਾਮ ਸਿਮਰੇ ਤੇ । ਕਈ ਪੂਰ ਸਮੁੰਦ੍ਰ ਭੈਜਲ[2] ਮਹਿ ਗਰਤੁ ਗੋਰੁ[3] ਹੋਇ ਹੈ"।

ਤਬ ਉਨਹੁ ਲੋਗਹੁ-ਪੰਡਿਤਹੁ, ਕਾਜੀਅਹੁ, ਹਿੰਦੂਅਹੁ, ਮੁਸਲਮਾਨਹੁ, ਸਭਨਹੁ ਨਮਸਕਾਰੁ ਸਲਾਮੁ ਕੀਆ, ਕਹਿਆ ਜਿ, "ਧੰਨ ਹੋ ਬਾਬਾ ਨਾਨਕੁ ! ਜਿਨਿ ਏਸੁ ਕਲੀ ਕਾਲ ਮਹਿ ਸੰਸਾਰ ਕਉ ਨਾਮੁ ਧਰਮੁ ਦਿੜਾਇਆ । ਸਿ ਤੂੰ ਧੰਨਿ ਹੈ ਬਾਬਾ ਨਾਨਕ ਜੀ !" ਤਬ ਓਇ ਦਿਲੀ ਕੇ ਲੋਕ ਸਭਿ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ । ਲਾਗੇ ਨਾਮੁ ਸਿਮਰਨੇ ਅਰੁ ਧਰਮੁ ਕਮਾਵਣੇ । ਲਾਗੇ ਗੁਰੂ ਗੁਰੂ ਜਪਣੇ । ਓਇ ਨਾਨਕ ਪੰਥੀ ਹੋਏ[4] । ਬੋਲਹੁ ਵਾਹੁਗੁਰੂ ।

## ਸਲੋਕੁ ।

ਅੰਧ ਕਰਮ ਤੇ ਜੰਮਿਆ ਅੰਧੇ ਕਰਮ ਕਮਾਇ ॥
ਜਨੁ ਨਾਨਕ ਨਿਰਮਲੁ ਤਉ ਥੀਵੈ[5] ਗੁਰੁ ਲੋਇਣ[6] ਦੇਇ ਦਿਖਾਇ[7] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਨਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੩੯॥

---

[1]ਅੰਨ੍ਹਿਆਂ । [2]ਭੈ ਪੈਦਾ ਕਰਨ ਵਾਲਾ ਜਲ, ਅਰਥਾਤ—ਸੰਸਾਰ ਸਮੁੰਦਰ । [3]ਗਰਤ (ਟੋਏ) ਦੀ ਗੋਰ (ਕਬਰ) ਵਿਚ ਪੈ ਗਏ ਹਨ । [4]ਇਸ ਸਾਖੀ ਵਿਚ, ਜਿਵੇਂ ਕਿ ਹੋਰ ਜਨਮ ਸਾਖੀਆਂ ਵਿਚ ਲਿਖਿਆ ਹੈ, ਗੁਰੂ ਨਾਨਕ ਦੀ ਕਰਾਮਾਤ ਨਾਲ ਬਾਦਸਾਹੀ ਹਾਥੀ ਜੀਵਾਲਣ ਦਾ ਜ਼ਿਕਰ ਨਹੀਂ ਹੈ । [5]ਹੋਵੇ । [6]ਅੱਖਾਂ, ਨੇਤ੍ਰ । [7]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ ।

# ਗੰਗਾ ਇਸ਼ਨਾਨ ਦੀ ਅਸਲੀਅਤ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਦਿਲੀ ਤੇ ਗੁਰੂ ਬਾਬਾ ਨਾਨਕੁ ਜੀ ਗੰਗਾ ਤੀਰਥ ਕੰਉ ਚਲਿਆ। ਆਇ ਗੰਗਾ ਉਤਰੇ। ਪਰਬੁ ਥਾ ਅਰੁ ਲੋਕੁ ਬਹੁਤੁ ਲਾਗਾ ਆਵਣੇ। ਅਰੁ ਨਾਵਣੇ ਕੰਉ ਕਈ ਸਹੰਸ ਜੀਅ ਲਾਗੇ ਆਵਣੇ, ਗੰਗਾ ਨਾਵਣੇ ਕੰਉ। ਤਬ ਗੁਰੂ ਬਾਬੇ ਨਾਨਕ ਨਾਲਿ ਮਰਦਾਨਾ ਸਾ। ਉਨਿ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ! ਏਤਨੇ ਲੋਕ ਗੰਗਾ ਤੀਰਥਿ ਆਏ, ਨਾਤੇ, ਏ ਤਉ ਖਰੇ ਹੈ। ਕਿਉ? ਜਬ ਏਹਿ ਭਲੇ ਹੈਂ, ਇਨ ਕੇ ਜੀ ਕਿਛੁ ਭਲਾਈ ਹੈ, ਤਉ ਏਹਿ ਈਹਾ ਆਏ ਹੈ। ਜਾਂ ਜੀ, ਏ ਖਰੇ ਹੈ ਤਬ ਹੀ ਏਹਿ ਆਏ ਹੈ। ਜਬ ਏਹਿ ਖੋਟੇ ਹੋਤੇ ਤਬ ਈਹਾ ਕਿਉ ਆਵਤੇ"। ਤਬ ਗੁਰੂ ਬਾਬਾ ਜੀ ਹਸਿਆ, ਹਸਿ ਕਰਿ ਬਾਨੀ ਬੋਲੀ:–

**ਸਲੋਕੁ ॥**

ਨਾਨਕ ਬਦਰਾ[1] ਮਾਲ ਕਾ ਭੀਤਰਿ[2] ਧਰਿਆ ਆਣਿ ॥
ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ[3] ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ! ਜਿਉ ਸਰਾਫੁ ਅਗੈ ਬੋਰੀ ਆਣਿ ਘਤੀਦੀ ਹੈ ਦੰਮ ਰੁਪਯੇ ਮੁਹਰਾ ਦੀ, ਅਤੇ ਸਰਾਫੁ ਪਰਖਿ ਪਰਖਿ ਖੋਟੇ ਜੁਦੇ ਕਰਦਾ ਹੈ ਅਰੁ ਖਰੇ ਜੁਦਾ ਕਰਦਾ ਹੈ; ਖਰੇ ਲੈ ਜਾਇ ਖਜਾਨੇ ਘਤਦਾ ਹੈ, ਅਰੁ ਖੋਟੇ ਸਟਿ ਘਤਦਾ ਹੈ। ਅਕੈ ਫੇਰਿ ਗਾਲਦਾ ਹੈ। ਤਿਉ ਮਰਦਾਨਿਆ ਜਿਨਾ ਨੋ ਹੁਣਿ ਤੂ ਖਰੇ ਵੇਖਦਾ ਹੈ ਏਨਾ ਦਾ ਪਾਰਖੂ ਏਥੈ ਕੋਈ ਨਾਹੀ ਜਿ ਪਰਖੈ। ਏਨਾ ਦਾ ਪਾਰਖੂ ਆਪਿ ਸਰਾਫੁ ਹੋਇ ਬੈਠੇਗਾ। ਖਰਿਆ ਨੋ ਆਪੈ ਜਾਣੈਗਾ, ਪਰਖਿ ਖਜਾਨੇ ਪਾਏਗਾ; ਜੇਹੀ ਜਾਗਹਾ ਆਪਿ ਹੈ ਤੇਹੀ ਜਾਹਗਾ ਖਰਿਆ ਨੋ ਰਖੈਗਾ, ਅਰੁ ਜੋ ਮਨੁਖ ਖੋਟੇ ਹੋਵਨਗੇ ਸੋ ਫਿਰਿ ਨਰਕ ਜੂਨੀ ਬਾਹੀਅਹਿਗੇ ਤੈ ਪੜੇ ਦੋਜਕਿ ਮਹਿ ਜਲੇਗੇ। ਖਰਾ ਦੁਖ ਪਾਵਹਿਗੇ। ਮਰਦਾਨਿਆ ਸਾਹਿਬ ਕੈ ਦੀਬਾਨਿ ਜਾਣੀਐਗੀ ਖੋਟਿਆਂ ਅਰੁ ਖਰਿਆ ਕੀ ਮਹਮਾ; ਜਿ ਏਹਿ ਖੋਟੈ ਹੈ, ਏਹੁ ਖਰੇ ਹੈ"। ਬੋਲਹੁ ਵਾਹੁਗੁਰੂ।

ਤਬ ਮਰਦਾਨੇ ਬੇਨਤੀ ਕਰੀ ਜਿ "ਬਾਬਾ ਨਾਨਕ ਜੀ ਏਕੁ ਬੇਨਤੀ ਹੈ। ਏਹੁ ਬਾਤ ਸਹੀ ਤਹਕੀਕੁ[4] ਹੈ, ਪਣੁ ਜਿ ਹੁਣਿ ਇਨਾ ਘਰ ਛਡੇ, ਕੰਮ ਸੰਸਾਰ ਕੇ ਛਡੇ, ਸਭਿ ਥੋਕ ਛਡਿ ਕਰਿ ਜਿ ਤੀਰਥ ਆਏ, ਇਸਨਾਨੁ ਕੀਆ, ਕਿਛੁ ਮੈਲੁ ਉਤਰੀ, ਕਿ ਪਾਪ ਕੀ ਮੈਲੁ ਨ ਉਤਰੀਆ? ਬਾਬਾ ਜੀ! ਜਿਉ ਹੈ ਕਥਾ ਤਿਉ ਸਮਝਾਈਐ ਜੀ"! ਤਬ ਗੁਰੂ ਬਾਬਾ ਨਾਨਕੁ ਹਸਿਆ ਹਸਿ ਕਰਿ ਕਹਿਆ ਜਿ, "ਮਰਦਾਨਿਆ! ਤੈ ਭਲੀ ਕਹੀ, ਪਣੁ ਪਰਮੇਸੁਰ ਜਿ ਭੇਜੇ ਬਾਣੀ ਸਿ ਸੁਣਿ:—

**ਸਲੋਕੁ[5]**

ਨਾਵਣ ਚਲੇ ਤੀਰਥੀ, ਮਨਿ ਖੋਟੈ ਤਨਿ ਚੋਰ ॥
ਇਕੁ ਭਾਉ[6] ਲਥੀ ਨਾਤਿਆ, ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂੰਮੜੀ, ਅੰਦਰਿ ਵਿਸੁ ਨਿਕੋਰੁ[7] ॥
ਸਾਧ ਭਲੇ ਅਣਨਾਤਿਆ, ਚੋਰ ਸਿ ਚੋਰਾ ਚੋਰ ॥ ੨ ॥

---

[1]ਥੈਲੀ। [2]ਅੰਦਰ। [3]ਦਰਬਾਰ ਵਿਚ, ਇਹ ਸ਼ਲੋਕ ਸੂਹੀ ਦੀ ਵਾਰ ਮਹਲਾ ੧ ਦਾ ਹੈ ਤੇ ਬਾਰੁਵੀਂ[a] ਪਉੜੀ ਦਾ ਪਹਿਲਾ ਸ਼ਲੋਕ ਹੈ। [4]ਨਿਰਸੰਸੇ ਠੀਕ ਹੈ। [5]ਵਾਰ ਸੂਹੀ, ਮ: ੧ ਪਉੜੀ ੧੨ ਦਾ ਦੂਜਾ ਸਲੋਕ। [6]ਭਾਗ। [7]ਖ਼ਾਲਿਸ, ਨਿਰੋਲ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ "ਜਿ, ਸੁਣਿਹੋ ਮਰਦਾਨਿਆਂ ! ਤੀਰਥੀ ਨਾਵਣੇ ਆਏ ਸਿ ਕਿਛੁ ਮਨ ਦੇ ਹਛੇ ਨਾ, ਆਇਆ ਦਿਲ ਦੇ ਖੋਟੇ; ਮਨ ਦੇ ਧ੍ਰੋਹੇ, ਤਨ ਦੇ ਚੋਰ। ਓਹੁ ਜਿ ਨਾਵਣੇ ਆਏ ਸਿ ਇਕੁ ਭਾਉ ਲਾਹਣ ਆਏ, ਸਿ ਦੁਇ ਭਾਇ ਹੋਰੁ ਚੜੀ, ਮੈਲੁ[1] ਉਨਾ ਦੀ ਉਤਰੀਆ ਨਾਹੀ, ਓਹੁ ਮੈਲੁ ਹੋਰੁ ਭੀ ਲਾਇ ਗਏ। ਕਿਉ ਜਿ ਮਨਿ ਏਹਾ ਗਲਿ ਵਸੀਆ ਨੇ : ਜਿ 'ਅਸੀ ਤੀਰਥੀ ਜਾਂਹਿ ਜਿ ਪਿਛੈ ਜਿ ਪਾਪ ਕੀਤੇ ਹੈਨਿ ਸਿ ਉਤਰਿ ਜਾਹਿ, ਅਗੈ ਕਰਸਾਹਾ[2] ਸਿ ਭੀ ਆਇਕੈ ਉਤਾਰਿ ਜਾਹਿਗੇ[3]'। ਏਹ ਗਲਾ ਚਿਤਵਦੇ ਆਏਸੇ ਅਰੁ ਏਹੋ ਗਲਾਂ ਚਿਤਵਦੇ ਲੈ ਗਏ। ਤਿਨਾ ਦੀ ਮੈਲੁ ਕਿਉ ਕਰਿ ਉਤਰੈ ? ਓਨਾ ਦੀ ਮੈਲੁ ਤਾਂ ਉਤਰੈ : ਪਿਛੈ ਜਿ ਬੁਰਾ ਕੀਤਾ ਸਾ, ਸਿ ਅਗੈ ਛਡਨਿ, ਕਰਨਿ ਨਾਹੀ, ਤਾ ਓਨ੍ਹਾ ਦੀ ਮੈਲੁ ਉਤਰੇ। ਜਾ ਬੁਰਾ ਹੀ ਚਿਤਵਦੇ ਆਏ ਅਰੁ ਬੁਰਾ ਹੀ ਚਿਤਵਦੇ ਗਏ ਤਾਂ ਫਿਰਿ ਓਨ੍ਹਾਂ ਦੀ ਮੈਲੁ ਕਿਉ ਕਰਿ ਲਹੈ ? ਉਨ ਕੀ ਮੈਲੁ ਤਾਂ ਹੀ ਲਹੈ ਜਾਂ ਸਾਧ ਹੋਨਿ।ਸਾਧਾ ਕੀ ਕਵਣ ਪਰਕਿਰਤਿ ਹੈ ?ਸਾਧ ਹੈਨਿ ਸਿ ਕਿਸੇ ਦਾ ਬੁਰਾ ਨਾਹੀ ਚਿਤਵਦੇ। ਉਹਿ ਸਦਾ ਸਰਬਦਾ ਭਲਿਆਈ ਹੀ ਹਰਿ ਕਿਸੀ ਦੀ ਚਿਤਵਦੇ ਹੈਨਿ, ਅਰੁ ਭਲਿਆਈ ਹੀ ਕਮਾਂਵਦੇ ਹੈਨਿ। ਉਨ੍ਹਾਂ ਕੰਉ ਮੈਲੁ ਲਗਦੀ ਨਾਹੀ। ਓਹਿ ਸਦਾ ਸਰਬਦਾ ਹਛੇ ਹੈਨਿ। ਭਾਵੈ ਨਾਵਨਿ ਭਾਵੈ ਨਾ ਨਾਵਨਿ, ਓਹਿ ਅਣਨਾਤਿਆ ਹੀ ਭਲੇ ਹੈਨਿ। ਜੇ ਤੋਬੜੀ[4] ਧੋਤੀ ਤਾ ਕਿਛੁ ਉਸਦੀ ਬਿਖੁ[5] ਨਾਹੀ ਜਾਦੀ ! ਸਾਧ ਸਿ ਸਾਧ, ਚੋਰ ਸਿ ਚੋਰ। ਨਾਤੇ ਧੋਤੇ, ਭਾਈ ਜੀ ! ਕਿਛੁ ਨਾਹੀ ਹੋਦਾ। ਨਾਤਾ ਸੋਈ ਜਿਸਦਾ ਮਨੁ ਹਛਾ"। ਬੋਲਹੁ ਵਾਹੁਗੁਰੂ ! ਤਬ ਮਰਦਾਨਾ ਗੁਰੂ ਬਾਬੇ ਜੀ ਕੀ ਚਰਨੀ ਲਗਾ ਜਿ, "ਸਤਿ ਜੀ, ਸਤਿ, ਏਵੈ ਹੈ ਬਾਬਾ ਜੀ ! ਸਲਾਮਤਿ !"

**ਸਲੋਕੁ ॥**

ਨਾਨਕ ਦਾਸ ਨਾਵਣੁ ਭਲਾ ਜੇ ਗੁਰੁ ਮਿਲਿ ਜਪੀਐ ਰਾਮੁ ॥
ਸਾਸਿ ਸਾਸਿ ਹਰਿ ਸਿਮਰੀਐ ਤਾ ਜੰਮ ਸਉ ਨਾਹੀ ਕਾਮੁ[6] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ; ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੩੯ ॥

# ਪਾਖੰਡ ਖੰਡਣ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੰਗਾ ਦੇ ਯਾਤਰੂਆਂ ਨਾਲ)

ਤਬ ਮਰਦਾਨੇ ਕੀ ਬੇਨੰਤੀ ਸੁਣਿ ਕਰਿ ਗੁਰੂ ਬਾਬਾ ਨਾਨਕੁ ਗੰਗਾਂ ਤੀਰਥ ਕੈ ਊਪਰਿ ਬੈਠਾ ਥਾ। ਅਗੈ ਪੁਰਬ ਲਗਾ ਹੈ ਵੈਸਾਖੀ ਕਾ, ਲੋਕੁ ਬਹੁਤੁ ਚਾਰਿ ਕੂੰਟ ਕਾ ਜੁੜਿਆ ਹੈ। ਊਹਾਂ ਭੀ ਬਾਬਾ ਜੀ ਜਾਇ ਬੈਠਾ ਗੰਗਾ ਕੇ ਉਪਕੰਠੇ[7]। ਤਬ ਮੇਲਾ ਬਹੁਤੁ ਹੋਆ, ਲੋਕ ਇਸਨਾਨੁ ਕਰਤੇ ਹੈ, ਪਣੁ ਥਾਂਇ ਕਿਸੀ ਕਾ ਨਾਹੀ ਪੜਤਾ। ਗੁਰੂ ਬਾਬੇ ਕੰਉ ਦਿਬ ਦਿਸਟਿ[8] ਲੋਕਾਂ ਕੰਉ ਚੰਮ ਦਿਸਟਿ[9]। ਲੋਕ ਇਸਨਾਨੁ ਕਰਿ ਕਰਿ ਲਾਗੇ ਸੂਰਜ ਕੀ ਕੂੰਟ[10] ਪਾਣੀ ਦੇਣੈ। ਤਬ ਗੁਰੂ ਬਾਬਾ ਨਾਨਕੁ ਭੀ ਲਾਗਾ ਇਸਨਾਨੁ ਕਰਣੇ। ਲੋਕ ਦੇਤੇ ਥੇ ਸੂਰਜ ਕੀ ਕੂੰਟ ਕੀ ਤਰਫ ਪਾਨੀ, ਗੁਰੂ ਬਾਬਾ

[1]ਪਾਪਾਂ ਦੀ ਮੈਲ। [2]ਜੋ ਅੱਗੇ ਕਰਾਂਗੇ। [3]ਜਾਵਾਂਗੇ। [4]ਤੂੰਬੀ। [5]ਕੁੜੱਤਣ ਰੂਪ ਜ਼ਹਿਰ। [6]ਇਹ ਸ਼ਲੋਕ ਸੋਢੀ ਮਿਹਰਬਾਨ ਜੀ ਦਾ ਹੈ। [7]ਕਿਨਾਰੇ। [8]ਦਿਵਯ ਦ੍ਰਿਸ਼ਟੀ, ਅਰਥਾਤ—ਰੂਹਾਨੀਅਤ ਦੀ ਨਜ਼ਰ, ਅੰਤਰਯਾਮਤਾ ਪ੍ਰਾਪਤ। [9]ਦੁਨੀਆਦਾਰਾਂ ਦੀ ਨਜ਼ਰ, ਚੰਮੜੀ ਭਾਵ ਸੰਸਾਰਕ ਦ੍ਰਿਸ਼ਟੀ। [10]ਕੂਟ, ਵਲ।

ਲਾਗਾ ਪਛਮ ਕੀ ਤਰਫ ਪਾਣੀ ਦੇਣੈ। ਤਬ ਉਨਹੁ ਲੋਕਹੁ ਕਹਿਆ ਜਿ, "ਏ ਰਾਮ! ਏਹਿ ਜਿ ਪਛਮ ਕੀ ਤਰਫ
ਪਾਣੀ ਦੇਤਾ ਹੈ ਸਿ ਕਵਣੁ ਹੈ?" ਕਿਨਹੂ ਕਹਿਆ ਜਿ, "ਕੋਈ ਦਿਵਾਨਾ ਹੈ, ਅਕੈ ਕੋਈ ਤੁਰਕੁ ਹੈ"। ਤਬ ਉਨਹੁ
ਕਹਿਆ, "ਦਿਖਾ ਪੂਛੀਐ ਜਿ ਤੂ ਕਉਣੁ ਹੈ"। ਤਬ ਉਨਹੁ ਲੋਕਹੁ ਕਹਿਆ, "ਰੇ ਭਾਈ, ਬੀਰ, ਰਾਮ ਕੇ! ਤੂ
ਇਸ ਕੰਊ ਪੂਛ ਜਿ ਤੇਰੀ ਮਤਿ ਕਿਆ ਹੈ, ਜਿ ਤੂ ਪਛਮ ਕੀ ਤਰਫ ਕਿਤੁ ਕੰਊ ਪਾਣੀ ਦੇਤਾ ਹੈ?" ਕਹੈ, "ਜੀ,
ਤੁਮਿ ਜਿ ਸੂਰਜ ਕੀ ਕੁੰਟ ਪਾਣੀ ਦੇਤੇ ਹਉ ਸੋ ਕਿਸੁ ਕੰਉ ਦੇਤੇ ਹੰਤੇ?" ਤਬ ਉਨਹੁ ਕਹਿਆ ਜਿ, "ਹਮਿ ਪਿਤਰੀ
ਕੰਉ ਦੇਤੇ ਹੈ ਪਾਣੀ"। ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਤੁਮਰੀਆਂ ਪਿਤਰੀ ਕਹਾਂ ਹੈ?" ਕਹੈ, "ਜੀ,
ਦੇਵ ਲੋਕ[1] ਹੈਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੇਵ ਲੋਕੁ ਈਹਾਂ ਤੇ ਕਿਤਨਾ ਕੁ ਹੈ?" ਕਹੈ, "ਜੀ,
ਦੇਵ ਲੋਕੁ ਉਣਵੰਜਹ ਕਰੋੜੀ ਹੈ ਈਹਾਂ ਤੇ, ਹਮ ਊਹਾਂ ਕੰਉ ਪਾਣੀ ਦੇਤੇ ਹੈ"। ਤਬ ਗੁਰੂ ਬਾਬੇ ਨਾਨਕ ਜੀ
ਕਹਿਆ ਜਿ, "ਈਹਾਂ ਕਾ ਦੀਆ ਪਾਣੀ ਊਹਾਂ ਪਹੁਚਤਾ ਹੈ?" ਕਹੈ, "ਜੀ, ਪਹੁਚਤਾ ਹੈ"। ਕਹੈ, "ਜੀ ਸਹੀ?"
ਕਹੈ, "ਜੀ, ਸਹੀ"। ਕਹੈ, "ਜੀ, (ਤੂ) ਪੱਛਮ ਕੀ ਤਰਫ ਪਾਨੀ ਦੇਤਾ ਹੈ ਸੋ ਕਿਸੁ ਨਿਮਤਿ ਦੇਤਾ ਹੈ?"
ਕਹੈ "ਜੀ ਮਨ ਜਿ ਦੇਤੇ ਹੈ ਸਿ ਲਹੌਰਿ ਕੈ ਨਜੀਕਿ ਹਮਰਾ ਘਰੁ ਹੈ ਅਰੁ ਖੇਤ੍ਰੁ ਹੈ, ਊਹਾਂ ਬਡੇ ਬਡੇ ਮੀਹ
ਪੜਿ ਰਹੇ ਹੈ, ਪਣੁ ਓਤੁ ਮੇਰੈ ਖੇਤ੍ਰਿ ਮੀਹੁ ਕਦੇ ਨਾਹੀ ਪੜਿਆ, ਮੈ ਉਸੁ ਖੇਤ੍ਰ ਕੰਉ ਪਾਣੀ ਦੇਤਾ ਹੰਉ"।
ਤਬ ਉਇ ਲੋਕ ਹਸ ਪੜੇ ਜਿ, "ਕੋਈ ਏਹੁ ਹੈ ਸਿ ਬਾਵਲਾ[2] ਹੈ"। ਕਹੈ, "ਦਯ[3] ਕੇ ਸਵਾਰੇ! ਕਿਥਾਊ[4] ਲਹੌਰ
ਕੀ ਧਰਤੀ ਭੀ ਈਹਾਂ ਕਾ ਪਾਣੀ ਜਾਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਉਣਵੰਜਾ
ਕਰੋੜੀ ਦੇਵਲੋਕ ਜਾਇਗਾ ਅਰੁ ਲਾਹੌਰ ਕੀ ਧਰਤੀ ਨਾ ਜਾਇਗਾ? ਈਹਾਂ ਤੇ ਧਰਤੀ ਉਪਰਿ ਰਿੜਾਇਆ
ਅਰੁ ਗੇਆ। ਉਪਰਿ ਦੇਵਿ ਲੋਕ ਕਿਉ ਕਰਿ ਜਾਇਗਾ ਜਾ ਲਹੌਰ ਕੀ ਧਰਤੀ ਨਾ ਜਾਸੀਓ? ਦਿਖਾ
ਲਹੌਰ ਤਉ ਈਹਾ ਤੇ ਨਵੇ ਵੀਹਾਂ ਕੋਹਾਂ ਦੀਆਂ ਹੈ, ਈਹਾਂ ਕਿਉ ਨ ਜਾਇਗਾ। ਇਕਾ[5] ਏਹੁ ਸੀਰੰਦਿ[6] ਲੰਘਣੀ ਹੈ,
ਪਰੈ ਆਪੇ ਜਾਇ ਪੜੈਗਾ"। ਤਬ ਓਹਿ ਲੋਕ ਸਮਝਿ ਗਏ ਜਿ 'ਏਹੁ ਬਾਵਰਾ ਕੋਈ ਨਾਹੀ, ਏਹੁ ਜਿ ਕੋਈ ਹੈ ਸਿ
ਮਹਾ ਪੁਰਖੁ ਹੈ'। ਤਬ ਨਾਵਿ[7] ਕਰਿ ਬਾਹਰਿ ਨਿਕਲੇ, ਲਗੈ ਤਰਪਨੁ ਨੇਮੁ ਕਰਣੇ, ਗਾਇਤ੍ਰੀ ਲਗੇ ਉਚਰਣੇ,
ਧਿਆਨੁ ਲਗਾਇ ਕੈ ਲਗੇ ਮੰਤ੍ਰ ਪੜਣੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਇ ਹਾਇ! ਨਰਕ ਨ ਜਾਹੁ,
ਹਾਇ ਹਾਇ! ਨਰਕਿ ਨ ਜਾਹੁ"। ਤਬ ਉਨਹੁ ਕਹਿਆ ਗੁਰੂ ਬਾਬੇ ਨਾਨਕ ਕੰਉ ਜਿ, "ਕਿਉ ਜੀ, ਪਰਮੇਸੁਰ ਕਾ
ਨਾਮੁ ਲੇਤੇ ਨਰਕਿ ਜਾਹਿਗੇ?" ਤਬ ਬਾਬੇ ਨਾਨਕ ਜੀ ਕਹਿਆ ਜਿ, "ਰੇ ਬਾਬਾ! ਤੁਮਿ ਜਿ ਪਰਮੇਸੁਰ ਕਾ ਨਾਮੁ ਜਪਤੇ
ਹੋਵਹੁ ਤਉ ਨਰਕਿ ਨ ਜਾਹੁ, ਜਾਂ ਤੁਮਿ ਕਿਛੁ ਹੋਰੁ ਜਪਹੁ ਤਬ ਤੁਮਿ ਬੈਕੁੰਠਿ ਕੈਸੇ ਜਾਹੁ?" ਤਬ ਉਨਹੁ ਕਹਿਆ
ਜਿ, "ਜੀ, ਗਾਇਤ੍ਰੀ ਪੜਤੇ ਹੈ, ਨਾਮੁ ਸਿਮਰਤੇ ਹੈ, ਗੁਰੂ ਕੀ ਮੂਰਤਿ ਕਾ ਧਿਆਨੁ ਕਰਤੇ ਹਹ"। ਤਬ ਗੁਰੂ ਬਾਬੇ
ਨਾਨਕ ਜੀ ਕਹਿਆ ਜਿ, "ਹੋ ਰਾਮ ਕੇ! ਗੁਰ ਸਾਥਿ ਤੈ ਧਿਆਨੁ ਕਦਿ ਲਗਾਇਆ?" ਕਹੈ, "ਜੀ ਹੋਰੁ ਕਹਾਂ
ਲਗਾਇਆ ਹੈ?" ਤਬ ਬਾਬੇ ਜੀ ਕਹਿਆ ਜਿ, "ਬਚਾ! ਕਾਬਲਿ ਤੇਲੁ ਵੇਚਦਾ ਫਿਰਦਾ ਸਹਿ[8]। ਤੁਧੁ ਕਾਬਲਿ ਤੇਲੁ
ਛਡਿ ਕਰਿ ਆਇਆ ਸਹਿ, ਫੇਰਿ ਤੇਲੁ ਤੂ ਵੇਚਣਿ ਗੈਆ ਅਰੁ ਤਕੜੀ ਲੇਈ ਕਾਬਲਿ ਵਿਚਿ ਫਿਰਦਾ ਸਹਿ ਵੇਚਦਾ"।
ਤਾ ਓਹਿ ਖਤ੍ਰੀ ਛਡਿਦੋ ਹੀ ਮਾਲਾ, ਜਾਇ ਪੈਰੀ ਪੈਆ ਅਤੇ ਪੁਕਾਰ ਕੀਤੀਅਸੁ ਜਿ, "ਰੇ ਭਾਈ! ਜਿਸੁ ਕਿਸੇ
ਪਰਮੇਸੁਰ ਕਾ ਦਰਸਨੁ ਨਾਹੀ ਕੀਆ, ਸੋ ਆਇ ਕਰਿ ਗੁਰੂ ਬਾਬੇ ਨਾਨਕ ਜੀ ਕਾ ਦਰਸਨੁ ਕਰਹੁ! ਰੇ ਭਾਈ ਲੋਕਹੁ!
ਸਾਵਧਾਨੁ, ਪਰਮੇਸੁਰੁ ਆਇਆ ਹੈ। ਰੇ ਭਾਈ! ਸਾਵਧਾਨੁ ਨਾਰਾਇਣੁ ਅੰਤਰਜਾਮੀ[9] ਜੋ ਠਾਕੁਰੁ ਕਹੀਦਾ ਥਾ ਸਿ ਗੁਰੂ
ਬਾਬਾ ਨਾਨਕੁ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਬਸਿ ਪੁਰਖਾ! ਥੰਮਿ ਜਾਹਿ, ਮੇਰਾ ਬਚਾ!" ਤਬ
ਜਿਤਨੇ ਥੇ ਉਨਹੁ ਕਹਿਆ ਜਿ, "ਬਾਬਾ ਜੀ ਸੰਲਾਮਤਿ! ਤੂ ਅਸਾਨੋ ਦੀਖਿਆ[10] ਦੇਹਿ। ਤੂ ਪਰਮੇਸੁਰੁ ਹੈ, ਅਸੀ

---

[1]ਦੇਵਤਿਆਂ ਦੀ ਪੁਰੀ, ਸੁਰਗ ਅਥਵਾ ਇੰਦ੍ਰ ਲੋਕ ਵਿਚ। [2]ਪਾਗਲ। [3]ਵਿਧਾਤਾ, ਈਸ਼ਵਰ।
[4]ਕਿੱਥੇ, ਕਿਤੇ। [5]ਇਕੋ ਇਕ। [6]ਸਰਹਿੰਦ। [7]ਨ੍ਹਾ ਕੇ, ਇਸ਼ਨਾਨ ਕਰਕੇ। [8]ਸੀ।
[9]ਅੰਦਰ ਦੀ ਜਾਣਨ ਵਾਲਾ, ਆਤਮਿਕ ਅਵਸਥਾ ਦਾ ਪਾਰਖੂ। [10]ਗੁਰ ਮੰਤ੍ਰ, ਭਾਵ–ਨਾਮ ਦਾਨ।

ਤੇਰੇ ਸਿਖ ਹੋਵਹ''। ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜੇ, "ਬਚਾ ਮੰਞੈ[1] ਹੀ ਨਾਹੀ ਗੁਰੂ ਕੀਤਾ ਹਉਂ ਸਿਖੁ ਕਿਸ ਨੋ ਕਰੀ"। ਤਬ ਗੁਰੂ ਬਾਬੇ ਨੋ ਉਨੀ ਆਖਿਆ ਜਿ, "ਜੀ, ਤੂੰ ਭਾਵੈ ਸਿ ਆਖੁ, ਅਸੀ ਤੁਧ ਨੋ ਛਡਦੇ ਨਾਹੀ। ਤੂੰ ਜੀ ਅਸਾਡਾ ਗੁਰੂ ਹੈ, ਤੂ ਅਸਾਨੋ ਦੀਖਿਆ ਦੇਹਿ ਭਾਵੈ ਨਾ ਦੇਹਿ। ਜੀ ਤੂੰ ਅਸਾਡਾ ਗੁਰੂ ਹੈ"। ਤਬ ਗੁਰੂ ਬਾਬਾ ਓਨਾ ਨੋ ਸੰਤੋਖਣ ਲਗਾ। ਤਬ ਓਹਿ ਸਿਖ ਹੋਏ, ਗੁਰੂ ਓਨਾ ਨੋ ਲਾਗਾ ਉਪਦੇਸਣੇ।

ਤਾ ਤੋੜੀ ਪ੍ਰਸਾਦੁ ਹੋਇਆ[2], ਓਇ ਗੁਰੂ ਬਾਬੇ ਨਾਨਕ ਪਾਸਿ ਉਠਿ ਖੜੇ ਹੋਏ ਜਿ, "ਗੁਰੂ ਬਾਬਾ ਜੀ ਸਲਾਮਤਿ! ਪਰਸਾਦਿ ਹੋਆ ਹੈ ਉਠੀਐ ਜੇਮੀਐ[3]"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੇ ਪਿਆਰੇ! ਅਸੀ ਪਰਸਾਦੁ ਲੈ ਨਾਹੀ ਸਕਦੇ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਪਰਮੇਸੁਰ ਕੈ ਅਰਥਿ[4] ਪਰਸਾਦੁ ਲੀਜੀਐ ਜੀ"। ਤਬ ਗੁਰੂ ਬਾਬਾ ਨਾਨਕੁ ਜੀ, ਜਾਂ ਉਨਾਂ ਪਰਮੇਸੁਰ ਕਾ ਅਰਥੁ ਪਾਇਆ, ਤਬ ਗੁਰੂ ਬਾਬਾ ਨਾਨਕੁ ਰਹਿ ਸਕਿਓ ਨਾਹੀ, ਜਾਇ ਚਉਕੇ ਬੈਠਾ। ਉਨੀ ਵਿਚ ਕਾਰਾਂ ਕੱਢ ਲਈਆਂ, ਤਬ ਗੁਰੂ ਬਾਬੇ ਆਖਿਆ "ਚਉਕਾ ਤਾ ਭਿਟਾ ਹੈ, ਤੁਸਾ ਕਾਰਾਂ ਕਿਉ ਕਢੀਆਂ ?" ਤਬ ਉਨਾ ਆਖਿਆ ਜਿ, "ਨਾ ਜੀ, ਆਪਣੀ ਨਜਰਿ ਵਿਚਿ ਅੰਨੁ ਕਰਾਇਆ ਹੈ[5], ਭਿਟਣੇ ਨਾਹੀ ਦਿੱਤਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਬੱਚਾ! ਜਿਚਰੁ ਤੁਸੀ ਨਾ ਸਹੁ ਚੜਦੇ ਚਉਕੈ ਤਿਚਰੁ ਚਉਕਾ ਸੁਚਾ ਸੀ। ਤੁਸਾ ਚੜਦਿਆ ਸਾਥਿ ਚਉਕਾ ਭਿਟਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਬੱਚਾ! ਤੁਸਾ ਚੜਦਿਆ ਨਾਲਿ ਨੀਚ ਚੜੇ"। ਤਬ ਉਨੀ ਆਖਿਆ, "ਅਸਾ ਤਾ ਨਾ ਆਇਆ ਦਿਸਿ ਨੀਚ ਚੜਦੇ"। ਤਬ ਗੁਰੂ ਬਾਬੇ ਆਖਿਆ, "ਅਜੈ ਤੁਸਾਂ ਹੀ ਨਾਲਿ ਬੈਠੇ ਹੈਨਿ, ਮੈਨੋ ਦਿਸਦੇ ਹੈਨਿ, ਤੁਸਾਂ ਨੋ ਨਾਹੀ ਦਿਸਦੇ ?" ਤਬ ਓਨੀ ਕਹਿਆ ਜਿ, "ਬਾਬਾ ਜੀ ਸਲਾਮਤਿ! ਅਸਾਨੋ ਭੀ ਵੇਖਾਲੀਅਨਿ[6]"। ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਬਾਨੀ ਸਰੀਅਤਿ ਉਪਦੇਸ਼ ਮਹਿ, ਸਲੋਕੁ ਜਿਕਰਿ ਕਰਿ ਉਨਾ ਕਉ ਸਮਝਾਇਆ ਅਰੁ ਦਿਖਾਇ ਦੇਤਾ ਹੈ, ਕਿ ਆਖਦਾ ਹੈ ?—

ਕੁਮਤਿ[7] ਡੂਮਣੀ ਕੁਦਇਆ, ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥ ੧[8] ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਹੁ ਬਚਾ! ਕੁਮਤਿ ਜਿ ਹੈ ਸੋ ਡੂਮਣੀ ਹੈ, ਤੁਸਾਡੇ ਅੰਦਰਿ ਕੁਮਤਿ ਜਿ ਹੈ ਸਿ ਡੂਮਣੀ ਹੈ। ਏਹੁ ਨੀਚੁ ਜਾਤੁ ਤੁਸਾ ਨਾਲਿ ਬੈਠੀ ਹੈ। ਕੁਦੈਆ ਜਿ ਹੈ ਸਿ ਕਸਾਇਣਿ ਹੈ, ਏਹੁ ਕਸਾਇਣ ਭੀ ਤੁਸਾ ਨਾਲਿ ਬੈਠੀ ਹੈ। ਪਰਾਈ ਨਿੰਦਿਆ ਜਿ ਹੈ ਸਿ ਏਹੁ ਚੂਹੜੀ ਹੈ ਸਿ ਏਹੁ ਭੀ ਤੁਸਾ ਨਾਲਿ ਬੈਠੀ ਹੈ। ਕ੍ਰੋਧੁ ਜਿ ਹੈ ਸਿ ਬਡਾ ਚੰਡਾਲੁ ਹੈ ਸਿ ਏਹੁ ਭੀ ਤੁਸਾ ਨਾਲਿ ਬੈਠਾ। ਪੁਰਖਾ! ਜਾ ਏ ਨੀਚ ਚੜੇ ਤਾ ਚਉਕਾ ਭਿਟਾ ਕਿ ਨਾ ਭਿਟਾ ?" ਕਹੈ, "ਜੀ, ਭਿਟਾ"। "ਪੁਰਖਾ! ਚਉਕਾ ਸੁਚਾ ਤਾ ਹੋਵੈ ਜਾ ਏਹਿ ਏਸ ਦਿਅਹੁ ਅੰਦਰਹੁ ਜਾਨਿ, ਤਾ ਏਹੁ ਸੁਚਾ ਜੇਮੇ[9]"। ਤਬ ਗੁਰੂ ਬਾਬੇ ਆਖਿਆ ਜਿ, "ਪੁਰਖਾ! ਏਨੀ ਚੜੀ ਤੁਸਾਡਾ ਚਉਕਾ ਭਿਟਾ ਹੈ, ਪਣੁ ਸੁਚਾ ਕਿਤੁ ਕਰਿ ਹੋਵੈ ?" ਕਹੈ, "ਜੀ, ਕਹੀਐ ਜਿਤੁ ਕਰਿ ਕਰਿ ਸੁਚਾ ਹੋਵੈ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬੱਚਾ!

**ਸਲੋਕੁ।**

ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਵਣੁ ਜਪੇਹੀ ॥
ਨਾਨਕ ਤੇ ਨਰ ਉਤਮ ਕਹੀਐ[10] ਜਿ ਪਾਪਾਂ ਪੰਦਿ[11] ਨ ਦੇਂਹੀ ॥ ੨[12] ॥

---

[1] ਮੈਂ ਹੀ। [2] ਰੋਟੀ ਤਿਆਰ ਹੋਈ। [3] ਜੇਵੀਏ, ਖਾਈਏ। [4] ਰਬ ਦੇ ਵਾਸਤੇ। [5] ਭੋਜਨ ਤਿਆਰ ਕਰਵਾਇਆ ਹੈ। [6] ਦਿਖਾਓ। [7] ਸਹੀ ਪਾਠ—'ਕੁਬੁਧਿ'। [8] ਵਾਰ ਸਿਰੀ ਰਾਗ ਮ: ੧ ਪਉੜੀ ੨੦ ਦੇ ਪਹਿਲੇ ਸਲੋਕ ਦਾ ਅੱਧ ਹੈ, ਗੁਰਬਾਣੀ ਅਨੁਸਾਰ ਇਹ ਏਕਾ ਠੀਕ ਨਹੀਂ ਹੈ ਅੱਧਾ ਸ਼ਲੋਕ ਅਗੇ ਹੈ। [9] ਜੇਂਵੇ, ਖਾਵੇ। [10] ਸਹੀ ਪਾਠ—'ਨਾਨਕ ਅਗੈ ਊਤਮ ਸੇਈ...।' [11] ਪਾਪਾਂ ਦੀ ਪੰਦ, ਅਰਥਾਤ-ਸਿਖਜਾ। ਪਾਪ-ਕਰਮ ਦਾ ਉਪਦੇਸ਼। [12] ਇਥੇ ਗੁਰਬਾਣੀ ਦੇ ਅਨੁਸਾਰ ਅੰਕ ੧ ਆਉਣਾ ਚਾਹੀਏ, ਪਹਿਲੋਂ ਸ਼ੁਰੂ ਹੋਏ ਸਲੋਕ ਦਾ ਇਹ ਅੰਤਲਾ ਅੱਧ ਹੈ। ੨ ਅੰਕ ਗ਼ਲਤ ਹੈ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਮੁਖ ਤੇ ਸਚੁ ਬੋਲੈ ਏਹੁ ਸੰਜਮੁ, ਕਰਣੀ ਕਰਤੂਤਿ ਭਲੀ ਕਰੈ ਏਹੁ ਕਾਰਾਂ ਹੋਈਆਂ। ਪਰਮੇਸੁਰ ਦਾ ਨਾਮੁ ਸਦਾ ਸਰਬਦਾ ਸਿਮਰਹਿ ਏਹੁ ਇਸਨਾਨੁ ਹੋਇਆ। ਅਰੁ ਉਤਮੁ ਏਹੁ ਜਿ ਹੋਵੈ ਸਿ ਇਤੁ ਕਰਿ ਕਰਿ ਹੋਵੈ। ਜਬ ਏਹੁ ਉਤਮੁ ਕਰਮੁ ਕਰੈ ਤਬ ਏਹੁ ਉਤਮੁ ਹੋਵੈ। ਜਬ ਏਹੁ ਨੀਚ ਕਰਮੁ ਕਰੈ ਤਬ ਏਹੁ ਨੀਚ ਜਾਤਿ ਹੋਵੈ। ਪਰੁ ਏਵ ਨਾਹੀ ਜਿ ਨੀਚ ਕਰਮੁ ਕਰੈ ਅਰੁ ਜਾਤਿ ਕੈ ਗਰਬਿ ਊਚਾ ਹੋਵੈ। ਨਾ ਊਚਾ ਸੋਇ ਜਿ ਕਰਮੀ ਊਚਾ, ਜਿ ਪਾਪਾ ਕਉ ਪੰਧਿ ਨਾਹੀ ਦੇਤੇ ਤੇਈ ਊਚੇ ਅਰੁ ਤੇਈ ਹੀ ਉਤਮੁ ਕਹੀਅਹਿ। ਜਿ ਪਾਪਾ ਕਉ ਪੰਧਿ ਨਾਹੀ ਦੇਤੇ ਤੇਈ ਹੀ ਊਚੇ"। ਬੋਲਹੁ ਭਾਈ ਜੀ ਸ੍ਰੀ ਰਾਮਕ੍ਰਿਸ਼ਨ ਵਾਹਿਗੁਰੂ। ਜਬ ਪਰਮਾਰਥ ਨਾਲਿ ਗੁਰੂ ਬਾਬੇ ਨਾਨਕ ਜੀ ਕਹਿ ਸੁਣਾਇਆ। ਤਬ ਉਨ੍ਹਾ ਜਨੇਊ ਬਾਹਰਿ ਦੇ ਲਾਹਿ ਕਰਿ ਗੰਗਾ ਬੀਚਿ ਡਾਰੇ[1]। ਤਬ ਉਨੀ ਕਹਿਆ ਜਿ, "ਬਾਬਾ ਜੀ ਸਲਾਮਤਿ! ਤੂ ਅਸਾਨੂ ਦੀਖਿਆ ਦੇਹਿ, ਜਿਵ ਜਾਣਹਿ ਤਿਵ ਕਰਿ ਜੀ, ਅਸੀ ਤੇਰੀ ਸਰਣਿ ਹਹ"।

ਤਬ ਉਨ੍ਹਾ ਡੇਰੇ, ਘਰ, ਵਾਹਣੀਆਂ[2], ਅਸਬਾਬੁ, ਕਪੜੇ ਲੁਟਾਇਦੇ ਹੀ ਗੁਰੂ ਬਾਬਾ ਸਾਥਿ ਲੇ ਚਲਿਆ। ਓਨਾ ਨੋ ਲੰਗੋਟੀਆ ਪੈਨ੍ਹਾਈਆਂ, ਓਹਿ ਲੰਗੋਟਿ ਬੰਦਿ ਕੀਏ। ਪਹਿਲੇ ਬਾਬੇ ਨਾਨਕ ਜੀ ਓਹਿ ਸਿਖ ਕੀਤੇ। ਉਨਾ ਨੂੰ ਦੀਖਿਆ ਦਿਤੀਅਸੁ। ਉਨ ਕੇ ਭਰਮੁ ਕੇ ਕਿਵਾਰ[3] ਉਤਾਰਿ ਦੂਰਿ ਕੀਏ। ਗੁਰੂ ਬਾਬੇ ਉਨ ਕਉ ਦਿਬ ਦ੍ਰਿਸਟਿ ਦੀਨੀ, ਚੰਮ ਦ੍ਰਿਸਟਿ ਉਨਕੀ ਦੂਰਿ ਹੋਇ ਗਈ। ਪਹਿਲੇ ਸਿਖ ਓਹਿ ਗੁਰੂ ਬਾਬੇ ਨਾਨਕ ਜੀ ਕੇ ਲੰਗੋਟਿ ਬੰਦ ਭਏ! ਬੋਲਹੁ ਭਾਈ ਜੀ ਵਾਹੁਗੁਰੂ।

**ਸਲੋਕੁ[4] ॥**

ਜੋ ਹਰਿ ਭਾਵੈ ਸੋ ਕਰੈ, ਕੀਆ ਕਿਛੂ ਨ ਹੋਇ ॥
ਥਾਪਿ ਉਥਾਪੇ ਘੜੀ ਮਹਿ, ਦਾਸ ਨਾਨਕ ਏਕੋ ਸੋਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੦ ॥

# ਕਰਮ ਕਾਂਡ ਦੀ ਅਸਲੀਅਤ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੰਗਾ ਜੀ ਤੇ ਬੈਸਨਵਾਂ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਪੂਰਬ ਕੀ ਧਰਤੀ ਗੰਗਾ ਤੀਰਥਿ ਪੁਰਬ ਕੇ ਸਮੇ ਨਾਵਣ ਕਉ ਜਾਇ ਪ੍ਰਾਪਤਿ ਹੋਆ। ਤਬ ਗੁਰੂ ਬਾਬਾ ਨਾਨਕੁ ਜੀ ਊਹਾ ਗਇਆ, ਤਬ ਸਭ ਲੋਕ ਜਿਤਨੇ ਥੇ ਸਭਿ ਲੈ ਉਠੇ ਜਿ "ਗੁਰੂ ਬਾਬਾ ਨਾਨਕ ਜੀ ਗੰਗਾ ਆਇਆ, ਗੁਰੂ ਨਾਨਕੁ ਜੀ ਈਹਾ ਆਇਆ। ਜਗਤ ਮਹਿ ਇਸੁ ਕਾ ਨਾਮੁ ਹੈ, ਏਹੁ ਪਰਮੇਸੁਰ ਕਉ ਮਿਲਿਆ ਹੈ"। ਕੋਈ ਕਹੈ ਜਿ 'ਨਾਨਕੁ ਆਇਆ'। ਅਰੁ ਕੋਈ ਕਹਹਿ ਜਿ 'ਵਡਾ ਭਗਤੁ ਆਇਆ ਹੈ। ਡੇਰਾ ਲੁਟਾਇ ਨਿਕਲਿਆ ਹੈ। ਅਗਮੁ ਨਿਗਮੁ ਸਭੁ ਜਾਣਦਾ ਹੈ'। ਜਿਤਨੇ ਲੋਕ ਥੇ ਤਿਤਨੇ ਸਭਿ ਆਇ ਲਾਗੇ ਦਰਸਨੁ ਕਰਨੇ। ਇਕਿ ਦਰਸਨੁ ਕਰਿ ਕਰਿ ਹਟਿ ਜਾਹਿ, ਇਕਿ ਆਇ ਕਰਹਿ। ਇਕ ਮਹਾ ਪੂਰਨ ਜਿ ਗਿਆਨੀ ਥੇ ਤਿਨਹੁ ਕਹਿਆ ਜਿ, "ਬਾਬਾ ਨਾਨਕੁ ਜੀ ਆਇਆ ਹੈ, ਜਿ ਕਾਈ ਬਾਤ ਪੂਛਨੀ ਹੈ ਸਿ ਅਜੁ ਪੂਛਿ ਲੈਹੁ"। ਤਬ ਓਹਿ ਮਿਲਿ

---

[1]ਜਨੇਊ ਲਾਹ ਕੇ ਗੰਗਾ ਵਿਚ ਸੁਟ ਦਿਤੇ। [2]ਗੱਡੀਆਂ। [3]ਤਖ਼ਤੇ। [4]ਇਹ ਸ਼ਲੋਕ ਸੋਢੀ ਮਿਹਰਬਾਨ ਜੀ ਦਾ ਹੈ।

ਕਰਿ ਬੈਸਨਉ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਪਾਸਿ ਆਏ। ਆਇ ਕਰਿ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਮ ਰਾਮੁ ਰਾਮੁ ਸਤਿ ! ਗੁਰੂ ਸਤਿ ਸਤਿ ਰਾਜਾ ਰਾਮੁ ! ਦੂਖ ਨਿਵਾਰਣੁ[1] ਰਾਮੁ ਪਤਿਤ ਉਧਾਰਣੁ[2] ਰਾਮੁ ! ਆਈਐ ਜੀ, ਬੈਠੀਐ[3] ਜੀ, ਬਲਿਹਾਰ ਜਾਂ, ਆਈਐ ਜੀ, ਬੈਠੀਐ ਜੀ !" ਤਬ ਉਨਹੁ ਰਾਮ ਰਾਮ ਕਰਿ ਕਰਿ, ਡੰਡਉਤਿ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਭਲੇ ਹਹੁ ਜੀ ?" ਕਹੈ, "ਜੀ, ਆਜੁ ਭਲੇ ਹੈ ਤੇਰੇ ਦਰਸਨਿ ਦੇਖੈ"। ਤਬ ਗੁਰੂ ਬਾਬੇ ਨਾਨਕ ਜੀ ਪਹਿ ਉਨਹੁ ਬੇਨਤੀ ਕਰੀ ਜਿ, "ਬਾਬਾ ਨਾਨਕ ਜੀ ! ਏਕੁ ਬੇਨਤੀ -ਪੂਛਨੈ ਕੀ ਹਮਾਰੈ ਜੀ ਹੈ, ਜਿ ਆਗਿਆ ਹੋਇ ਤਾ ਕਹਹ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ, ਜੇ ਕਿਛੁ ਤੁਮਰੇ ਜੀ ਹੈ ਸਿ ਪੁਛੀਐ ਜੀ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ, "ਬਲਿਹਾਰ ਜਾਉ ਬਾਬਾ ਜੀ ! ਏਹਿ ਜਿ ਬੈਸਨਉ ਹੈਂ, ਚਉਕਾ ਦੇਤੇ ਹੈਂ. ਕਾਰਾ ਕਢਤੇ ਹੈਂ, ਸੂਚਾ ਪਾਣੀ ਲੇ ਆਵਤੇ ਹੈਂ, ਕੋਰੀ ਗਾਗਰੀ ਨਿਤਾ ਪ੍ਰਤਿ ਕੋਰੀ ਕੀ ਕੋਰੀ ਅਰੁ ਖੀਰ ਭੋਜਨੁ ਕਰਤੇ ਹੈ, ਬਾਬਾ ਨਾਨਕ ਜੀ ਐਸੀ ਕਠਨੁ ਕਰਿ ਜੇਮਤੇ ਹੈ। ਕਿਛੁ ਏਹੁ ਬਾਤ ਭੀ ਪਰਮੇਸੁਰੁ ਲੇਖੈ ਪਾਵੈਗਾ ਕਿ ਨਾ ਪਾਵੈਗਾ ?" ਤਬ ਗੁਰੂ ਬਾਬੇ ਨਾਨਕ ਜੀ ਬਸੰਤ ਰਾਗ ਮਹਿ ਬਾਨੀ ਬੋਲੀ ਜਿ:-

> ਸੁਇਨੇ ਕਾ ਚਉਕਾ ਕੰਚਨ ਕੁਆਰ[4] ॥ ਰੁਪੇ[5] ਕੀਆ ਕਾਰਾ[6] ਬਹੁਤੁ ਬਿਸਥਾਰੁ ॥
> ਗੰਗਾ ਕਾ ਉਦਕੁ[7] ਕਰੰਤੇ[8] ਕੀ ਆਗਿ ॥ ਗਰੁੜਾ[9] ਖਾਣਾ ਦਧ ਸਿਉ ਗਾਡਿ ॥ ੧ ॥
> ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ[10] ਨ ਭੀਜੈ[11] ਸਾਚੈ ਨਾਇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਸੁਨਿਹੋ ਪੁਰਖਹੁ ਰਾਮ ਜਨਹੁ ! ਏਹੁ ਤਉ ਗੋਬਰ[12] ਕਾ ਚਉਕਾ ਦੇਤੇ ਹੈ, ਪਣੁ ਜੇ ਸੁਇਨੇ ਹੀ ਕਾ ਚਉਕਾ ਦੇਹਿ ਤਉ ਕਿਸੁ ਕਾਮਿ। ਏ ਤਉ ਕਾਰਾ ਆਟੇ ਕੀਆਂ ਦੇਤੇ ਹੈ, ਪਣੁ ਜੇ ਰੁਪੇ[13] ਦੀਆਂ ਕਾਰਾ ਦੇਹਿ ਤਉ ਕਿਆ ਹੋਇ ? ਅਰੁ ਬਹੁਤੁ ਬਿਸਥਾਰੁ ਕਰਹਿ, ਲਕੜੀਆਂ ਧੋਇ ਬਾਲਹਿ, ਨਵੀਂ ਅਗਿ ਸੂਰਜਿ ਕਰਾਂਤਿ[14] ਕੀ ਆਂਨੈ, ਲਕੜੀਆਂ ਧੋਵਿ ਕਰਿ ਘਾਲਹਿ[15] ਤਉ ਭੀ ਕਿਛੁ ਨਾ। ਗੰਗਾ ਕੇ ਉਦਕ ਸੰਉ ਰਸੋਈ ਕਰਹਿ ਤਉ ਕਿਆ ਅਰੁ ਗਰੁੜੇ ਕੇ ਚਾਵਲ ਹੋਹਿ ਅਰੁ ਗਊ ਕੇ ਦੂਧ ਸੰਉ ਖੀਰ ਕਰਹਿ, ਖੰਡੁ ਘੀਉ ਬਾਹਿ[16] ਕਰਿ ਖਾਂਹਿ, ਮਹਾਂ ਭਲਾ ਪਰਸਾਦੁ ਕਰਿ ਖਾਹਿ, ਤਉ ਕਿਛੁ ਨਾਹੀ। ਜੇ ਸੁਚ ਹੀ ਸੁਚ ਮਹਿ ਰਹਹਿ ਤਉ ਭੀ ਦਰਗਾਹ ਏਹੁ ਬਾਤ ਥਾਂਇ ਨਾਹੀ ਪੜਤੀ। ਬਿਨਾ ਪਰਮੇਸੁਰ ਜੀ ਕੇ ਨਾਮ ਤੇ ਏਹ ਬਾਤ ਥਾਂਇ ਨਾਹੀ ਪੜਤੀ। ਜਬ ਲਗਿ ਸਚ ਨਾਮ ਸੰਉ ਮਗਨ ਨਾ ਹੋਇ ਤਬ ਲਗਿ ਏਹ ਬਾਤਿ ਥਾਂਇ ਨਾਹੀ ਪੜਤੀ"। ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਬਲਿ[17] ਏਕ ਬੇਨਤੀ ਹੈ -ਜੀ, ਇਕਿ ਬੇਦ ਪੜਤੇ ਹੈ, ਇਕਿ ਪੁਰਬੀ ਨਾਵਤੇ ਹੈ ਅਰੁ ਦਾਨ ਕਰਤੇ ਹੈ। ਇਕਿ ਬਰਤ ਨੇਮ ਕਰਤੇ ਹੈ, ਬਾਬਾ ਜੀ ! ਕਿਛੁ ਤਿਨ ਕੀ ਬਾਤ ਥਾਂਇ ਪੜੈਗੀ ਕਿ ਨਾ ਪੜੈਗੀ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:-

> ਦਸ ਅਠ ਲੀਖੇ ਹੋਵਹਿ ਪਾਸਿ[18] ॥ ਚਾਰੇ ਬੇਦ ਮੁਖਾਗਰ[19] ਪਾਠਿ ॥
> ਪੁਰਬੀ ਨਾਵੈ[20] ਵਰਨਾਂ ਕੀ ਦਾਤਿ[21] ॥ ਵਰਤਨੇਮ ਕਰੇ ਦਿਨ ਰਾਤਿ ॥੨॥

---

[1]ਦੁਖ ਦੂਰ ਕਰਨ ਵਾਲਾ। [2]ਪਤਿਤਾਂ (ਡਿਗੇ ਹੋਇਆਂ ਦਾ) ਉਧਾਰ (ਉਠਾਕੇ ਬਚਾਉ) ਕਰਨ ਵਾਲਾ। [3]ਬੈਠੋ। [4]ਕਰੂਏ ਕੰਚਨ (ਸੋਨੇ) ਦੇ ਹੋਣ। [5]ਚਾਂਦੀ। [6]ਲਕੀਰਾਂ (ਮੰਤ੍ਰ ਪੜ੍ਹ ਕੇ ਕੱਢੀਆਂ ਹੋਈਆਂ, [7]ਪਾਣੀ। [8]ਕ੍ਰਤੂ (ਯੱਗ) ਦੀ ਅਗਨੀ। [9]ਨਰਮ ਖਾਣਾ (ਚਾਵਲ ਆਦਿ)। [10]ਜਦੋਂ ਤਕ। [11]ਨਹੀਂ ਭਿਜਦੇ। [12]ਗੋਹਾ। [13]ਚਾਂਦੀ। [14]ਸੂਰਜ ਕਾਂਤਿ ਮਣਿ ਤੋਂ ਨਵੀਂ ਅੱਗ (ਪਵਿਤ੍ਰ ਸਮਝ ਕੇ) ਲਈ ਜਾਵੇ। [15]ਪਾਵਣ। [16]ਪਾ ਕੇ। [17]ਬਲਿਹਾਰ ਜਾਵਾਂ। [18]ਦਸ ਅਠ (੧੮) ਪੁਰਾਣ ਲਿਖੇ ਹੋਏ ਕੋਲ ਹੋਣ। [19]ਮੂੰਹ ਜ਼ਬਾਨੀ। [20]ਪੁਰਬਾਂ ਸਮੇਂ ਤੀਰਥ-ਇਸ਼ਨਾਨ ਕਰੇ। [21]ਵਰਣਾਸ਼੍ਰਮ ਦੇ ਧਰਮ ਅਨੁਸਾਰ ਦਾਨ ਕਰੇ।

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਸੁਨਹੁ ਰੇ ਭਾਈ ਰਾਮ ਜਨਹੁ ! ਦਸੁ ਅਰੁ ਅਠ ਅਠਾਰਹ ਪੁਰਾਣ ਪੜ੍ਹੇ । ਚਾਰੇ ਬੇਦ ਮੁਖਾਗਰਿ ਪੜ੍ਹੇ[1] । ਅਰੁ ਬਡੀ ਪੁਰਬੀ ਇਸਨਾਨੁ ਕਰੈ । ਅਰੁ ਜਿਤਨੇ ਵਰਨ ਹੈ ਏਤਨੇ ਦਾਨ ਕਰੇ, ਹੋਮ, ਜਗ, ਬਰਤ, ਨੇਮ ਕਰੈ, ਦਿਨੁ ਰਾਤਿ ਇਸ ਹੀ ਸੰਜਮ ਮਹਿ ਰਹੈ, ਤਬ ਬਿਨਾ ਪਰਮੇਸੁਰ ਕੇ ਨਾਮ ਤੇ ਏਹਿ ਬਾਤ ਥਾਂਇ ਨਾਹੀ ਪੜਤੀਆ । ਭਾਈ ਰਾਮ ਜਨਹੁ ! ਏਹੁ ਬਾਤ ਏਵ ਹੈ[2] ।" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਏ ਬਾਬਾ ਨਾਨਕ ਜੀ ! ਬਲਿਹਾਰ ਜਾਉ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ । ਇਕਿ ਕਲਿ ਮਹਿ ਕਾਜੀ ਕਹਾਵਤੇ ਹੈ ਜੀ, ਓਹਿ ਕਹਤੇ ਹੈ ਜਿ ਹਮ ਹੀ ਰਾਹੁ ਪਾਇਆ ਹੈ, ਹੋਰਿ ਮਾਰਗਿ ਕਿਛੁ ਨਾਹੀ । ਇਕਿ ਮੁਲਾਂ ਕਹਾਵਤੇ, ਇਕਿ ਸੇਖ ਕਹਾਵਤੇ, ਇਕਿ ਜੋਗੀ ਕਹਾਵਤੇ ਹੈ । ਇਕਿ ਜੰਗਮ[3] ਕਹਾਵਤੇ ਹੈ । ਇਕਿ ਭਾਗਵਾਨ ਕਹਾਵਤੇ ਹੈ । ਇਕਿ ਗ੍ਰਿਸਤੀ ਹੈ ਜਿ ਪੁੰਨੁ ਕਰਤੇ ਹੈ ਤੇ ਭਲੇ ਕਹਾਵਤੇ ਹੈ । ਬਾਬਾ ਜੀ ਓਇ ਤਉ ਸਭਿ ਕਹਤੇ ਹੈ ਜਿ ਹਮਿ ਭਲੇ ਹਹ । ਹਮਾਰਾ ਹੀ ਭੇਖੁ ਭਲਾ ਹੈ । ਬਾਬਾ ਜੀ ਉਨ ਕੀ ਕਿਛੁ ਥਾਂਇ ਪੜਤੀ ਹੈ ਕਿ ਨਾ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾ ਕੀ ਸੰਧਿ[4] ॥ ਬਿਨੁ ਬੂਝੇ ਸਭ ਖੜੀਅਸਿ ਬੰਧਿ[5] ॥ ੩ ॥

ਤਿਸਕਾ ਪਰਮਾਰਥੁ:—

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜੋ, "ਸੁਣਿ ਹੋ ਪੁਰਖਹੁ, ਰਾਮ ਜਨਹੁ ! ਕੋਈ ਕਾਜੀ ਕੋਈ ਮੁਲਾ ਕੋਈ ਸੇਖੁ ਕੋਈ ਮਸਾਇਕੁ[6] ਕੋਈ ਜੋਗੀ, ਕੋਈ ਅਤੀਤੁ,ਭਗਵਾਨੁ ਸੰਨਿਆਸੀ,ਕੋਈ ਬ੍ਰਹਮਚਾਰੀ ਕੋਈ ਦਿਗੰਬਰ[7] ਕੋਈ ਜੰਗਮੁ, ਕੋਈ ਫਕੀਰੁ, ਕੋਈ ਗ੍ਰਿਸਤੀ ਪੁੰਨੁ ਦਾਨੁ ਕਰਉ, ਪਣੁ ਬਿਨ ਪਰਮੇਸੁਰ ਜੀ ਕੇ ਰਾਹ ਬੂਝੇ ਤੇ ਜਮੁ ਬਾਧਿ ਲੇ ਜਾਇਗਾ, ਛੋਡੈਗਾ ਨਾਹੀ । ਭਾਈ ਰਾਮ ਜਨਹੁ ! ਬਿਨਾ ਨਾਮ ਤੇ ਥਾਂਇ ਕਾਈ ਬਾਤ ਨਾਹੀ ਪੜਤੀ । ਭਾਈ ਜੀ ! ਏਹੁ ਕਥਾ ਏਵ ਹੈ" ।

ਤਬ ਬਹੁੜਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਬਾਬਾ ਨਾਨਕ ਜੀ ! ਬਲਿਹਾਰ ਜਾਤੁ ਜੀ ! ਜਿ ਕੋਈ ਜੀਤੁ ਹੈ, ਜੋ ਕਿਛੁ ਏਹੁ ਕਰਤਾ ਹੈ, ਆਪਣੀ ਖੁਸੀ ਕਰਤਾ ਹੈ ਕਿ ਏਸ ਕੇ ਸਿਰਿ ਕੋਈ ਹੋਰੁ ਹੈ, ਕਰਣੇਹਾਰਾ ? ਏਸ ਕੇ ਕਮਾਏ ਕਾ ਹਿਸਾਬੁ ਲੀਜੀਐਗਾ ਕਿ ਨ ਲੀਜੀਐਗਾ ? ਸਾਹਿਬ ਕਾ ਖਜਾਨਾ ਕਵਣੁ ਚਾਹੀਤਾ ਹੈ ਜੀਆਂ ਕੰਉ ਤਲਬ ਹੋਤੀ ਹੈ ?" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਜੇਤੇ ਜੀਅ ਲਿਖੀ ਸਿਰਿ ਕਾਰ[8] ॥ ਕਰਣੀ ਉਪਰਿ ਹੋਵਗਿ ਸਾਰ[9] ॥
ਹੁਕਮੁ ਕਰਹਿ ਮੂਰਖ ਗਾਵਾਰ[10] ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥ ੪ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਸੁਣਿਹੋ ਭਾਈ ਰਾਮ ਜਨਹੁ ! ਜਿਤਨੇ ਜੀਅ ਹੈ ਤਿਤਨਿਆ ਕੈ ਸਿਰਿ ਪਰਮੇਸੁਰੁ ਸਾਹਿਬੁ ਹੈ, ਤਿਨ ਕੰਉ ਜੋ ਕਿਛੁ ਕਰਾਵਤਾ ਹੈ ਜਿ ਉਹੀ ਉਸ ਕਾ ਲੇਖੁ ਕਰਾਵਤਾ ਹੈ; ਏਹੁ ਸੋਈ ਕਰਤਾ ਹੈ ਜਿ ਹੁਕਮੁ ਪਰਮੇਸੁਰ ਕਾ ਧੁਰ ਕਾ ਲੇਖੁ ਹੈ । ਧੁਰ ਕੇ ਲੇਖ ਕਾ ਏਹੁ ਹੁਕਮੁ ਕਮਾਤਾ ਹੈ । ਪਰੁ ਜਿ ਕਿਛੁ ਕਮਾਤਾ ਹੈ ਤਿਸ ਹੀ ਕਮਾਣੇ ਉਪਰਿ ਇਸ ਕਾ ਹਸੇਬ ਹੋਤਾ ਹੈ । ਅਰੁ ਓਹੁ ਜਿ ਖਜਾਨਾ ਚਾਹੀਤਾ ਹੈ, ਜਿ

---

[1]ਕੰਠੋਂ ਪੜ੍ਹੇ । [2]ਇਹ ਗੱਲ ਇਸ ਤਰ੍ਹਾਂ ਹੈ । [3]ਸ਼ੈਵਾਂ ਦਾ ਇਕ ਫ਼ਿਰਕਾ । [4]ਕਈ ਗ੍ਰਿਹਸਥੀ ਕਰਮ ਕਾਂਡੀ, ਅਰਥਾਤ–ਕਰਮਾਂ ਕੀ ਸੰਧੀ ਜੋੜਨ ਵਾਲੇ ਹਨ । [5]ਜਿਨ੍ਹਾ ਨੂੰ (ਆਪੇ ਦੀ) ਸੂਝ-ਬੂਝ ਨਹੀਂ ਉਹ ਬੰਨ੍ਹ ਕੇ ਲਿਜਾਏ ਜਾਣਗੇ । [6]ਮਸ਼ਾਇਖ਼ (ਸ਼ੇਖ ਦਾ ਬਹੁ ਵਚਨ) ਅਰਥਾਤ-ਬਹੁਤੇ ਸ਼ੇਖ । [7]ਨਾਂਗੇ । [8]ਸਿਰ ਮੱਥੇ ਪ੍ਰਵਾਨ ਕਰਕੇ ਕਰਨ ਵਾਲਾ ਕੰਮ । [9]ਕਰਣੀ-ਕਮਾਈ ਉਤੇ ਆਖ਼ਰ ਫ਼ੈਸਲਾ (ਸਾਰ) ਹੋਵੇਗਾ । [10]ਜੋ ਲੋਕ ਹੁਕਮ ਦਾ ਰੋਅਬ ਪਾਉਣਾ ਚਾਹੁੰਦੇ ਹਨ ਉਹ ਮੂਰਖ (ਗਵਾਰ) ਹਨ ।

ਘਰਿ ਖਜਾਨਾ ਹੈ, ਸੋਈ ਲੋਕਾ ਪਾਹ ਤੇ[1] ਭਰਾਇਆ ਚਾਹੀਤਾ ਹੈ, ਸਾਹਿਬ ਕੇ ਭੰਡਾਰੇ ਮਹਿ। ਭਗਤਿ ਕੇ ਭੰਡਾਰੇ ਭਰੇ ਹੈ ਸਾਈ ਭਗਤਿ ਊਹਾ ਚਾਹੀਐ, ਬਿਨਾ ਭਗਤਿ ਬਾਂਇ ਨਾਹੀ ਪੜਤੀ, ਊਹਾ ਸੋਈ ਸੁਰਖਰੂ ਹੋਇ। ਭਾਈ ਰਾਮ ਜਨਹੁ ! ਸ੍ਰੀ ਠਾਕੁਰ ਕੰਉ ਭਗਤਿ ਹੀ ਭਾਵਤੀ ਹੈ"। ਤਬ ਓਹਿ ਗੋਬਿੰਦ ਲੋਕ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਉਨਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਤਿਸੁ ਭਗਤਿ ਕੇ ਖਜਾਨੇ ਤੇਰੇ ਪਾਸਿ ਹੈਨਿ ਜਿਸ ਨੋ ਤੂੰ ਕਿਰਪਾ ਕਰਿ ਕਰਿ ਦੇਹਿ ਸੋਈ ਜਨੁ ਪਾਵੈ। ਬਾਬਾ ਜੀ ! ਹਮ ਕਲੀ ਕਾਲ ਕੇ ਮਨੁਖ ਹਹ, ਤੂੰ ਜਿ ਹੈ ਸਿ ਪੂਰਾ ਹੈ। ਹਮ ਤੇਰੀ ਸਰਨਿ ਪੜੇ ਹੈ, ਬਾਬਾ ਜੀ ! ਜਿਵ ਜਾਣਹਿ ਤਿਵ ਨਿਸਤਾਰਿ[2] ਲੈ"। ਤਬ ਗੁਰੂ ਬਾਬਾ ਨਾਨਕੁ ਜੀ ਕਿਰਪਾਲੁ ਭਇਆ, ਕਿਰਪਾ ਕਰਿ ਕਰਿ ਉਨਾ ਕੰਉ ਦੀਖਿਆ ਦੀਨੀ। ਓਹਿ ਗੁਰੂ ਕੇ ਸਿਖ ਭਏ। ਨਾਨਕ ਪੰਥੀ ਹੂਏ ਲਾਗੇ ਗੁਰੂ ਗੁਰੂ ਜਪਣੇ। ਵਾਹੁਗੁਰੂ ਧੰਨੁਗੁਰੂ ਸਤਿਗੁਰੂ ਬਾਬਾ ਨਾਨਕੁ, ਜਿਸ ਕੈ ਪਰਸਾਦਿ ਭਰਮ ਕੀ ਭੀਤਿ[3] ਜਾਇ, ਅਰੁ ਨੀਚ ਤੇ ਊਚਾ ਹੋਇ, ਸੋ ਧੰਨੁ ਨਾਨਕ, ਵਾਹਗੁਰੂ ਨਾਨਕੁ।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਪਰਮੇਸੁਰੁ ਤੁਮਾਰਾ ਭਲਾ ਕਰੈਗਾ। ਪਰਮੇਸੁਰ ਕਾ ਨਾਮੁ ਸਿਮਰਹੁ ਅਰੁ ਸਿਮਰਾਵਹੁ ਸਰਬ ਸੁਖ ਪਾਵਹੁਗੇ"। ਤਬ ਓਹਿ ਗੋਬਿੰਦ ਲੋਕ ਏਹੀ ਉਪਦੇਸੁ ਦ੍ਰਿੜਿ ਕਰਿ ਗੁਰੂ ਬਾਬੇ ਨਾਨਕ ਜੀ ਤੇ ਬਿਦਾ ਭਏ। ਬੋਲਹੁ ਵਾਹੁਗੁਰੂ।

**ਸਲੋਕੁ ॥**

ਹਠੁ ਤਪੁ ਸੰਜਮੁ ਨਿਗ੍ਰਹੁ ਕਰੇ[4] ਪੁਰਬਿ ਕਰੈ ਤੀਰਥਿ ਦਾਨੁ ॥
ਪੂਜਾ ਅਰਚਾ ਹੋਮੁ ਜਗੁ ਕੋਟ ਤੀਰਥ ਇਸਨਾਨੁ ॥
ਸੁਨਹੁ ਸੰਤਹੁ ! ਤੁਮ ਚੀਤ ਲਾਇ, ਹਰਿ ਭਗਤਿ ਭਾਵੈ ਭਗਵਾਨੁ ॥
ਦਾਸ ਨਾਨਕ ਜਿਹ ਘਟਿ ਭਗਤਿ ਹੈ, ਤਾਂ ਕੈ ਸਰਬ ਨਿਧਾਨੁ[5] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੧ ॥

## ਪਾਪਾਂ ਤੋਂ ਬਚਣ ਦੇ ਸਾਧਨ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸੇਵਕਾਂ ਨਾਲ ਹਰਦਵਾਰ ਵਿਚ)

ਤਬ ਗੁਰੂ ਬਾਬਾ ਹਰਿ ਦੁਆਰ ਕੈ ਬਿਖੈ ਬੈਠਾ ਥਾ ਅਰੁ ਵੈਸਾਖੀ ਕਾ ਨਾਵਣੁ ਹੈ, ਲੋਕੁ ਬਹੁਤੁ ਜੁੜੇ ਹੈ। ਤਬ ਗੁਰੂ ਬਾਬੇ ਕੇ ਸਾਥਿ ਸੇਵਕ ਥੇ। ਤਿਨਹੁ ਪੂਛਿਆ ਜਿ, "ਬਾਬਾ ਜੀ ਸਲਾਮਤਿ ! ਬਹੁਤੁ ਲੋਕ ਆਏ ਹੈ, ਬਡਾ ਪੁਰਬੁ ਹੈ, ਕਿਛੁ ਤਉ ਲੋਕ ਕਾ ਭਲਾ ਹੈ, ਜਿ ਏਤਨੇ ਜੀਵ ਗੰਗਾ ਆਵਤੇ ਹੈ ਅਰੁ ਨਾਵਤੇ ਹੈ"। ਤਬ ਉਸੁ ਪਰਥਾਇ[6] ਗੁਰੂ ਬਾਬੇ ਬਾਨੀ ਬੋਲੀ ਧਨਾਸਰੀ ਰਾਗ ਮਹਿ ਜਿ:-

ਗੁਰੁ ਸਾਗਰੁ ਰਤਨੀ ਭਰਪੂਰੇ[7] ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥

---

[1]ਲੋਕਾਂ ਪਾਸੋਂ। [2]ਪਾਰ ਉਤਾਰਾ ਕਰ ਦੇਹ। [3]ਭਯ, ਡਰ। (ਅ) ਕੰਧ, ਪੜਦਾ।
[4]ਹਠ, ਤਪ, ਸੰਜਮ ਕਰ ਕੇ ਇੰਦ੍ਰੀਆਂ ਨੂੰ ਮੰਦੇ ਕਰਮਾਂ ਤੋਂ ਰੋਕੇ (ਨਿਗ੍ਰਹੁ ਕਰੇ)। [5]ਜਿਸ ਪੁਰਸ਼ ਦੇ ਹਿਰਦੇ (ਘਟ) ਵਿਚ ਭਗਤਿ-ਭਾਵ ਦਾ ਵਾਸਾ ਹੈ ਉਸ ਦੇ ਪਾਸ ਸਭ ਤਰ੍ਹਾਂ ਦੇ (ਨਿਧਾਨ) ਖ਼ਜ਼ਾਨੇ ਹਨ। ਇਹ ਸਲੋਕ ਸ੍ਰੀ ਮਿਹਰਵਾਨ ਜੀ ਦੀ ਰਚਨਾ ਹੈ। [6]ਬਾਰੇ। [7]ਗੁਰੂ ਸਮੁੰਦਰ ਦੀ ਤਰ੍ਹਾਂ ਹੈ ਜਿਸ ਦੇ ਉਪਦੇਸ਼ ਰੂਪ ਅੰਮ੍ਰਿਤ-ਵਚਨ ਅਮੁੱਲੇ ਰਤਨ ਹਨ।

ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ[1] ॥ ੧ ॥
ਕਿਆ ਬਗੁ[2] ਬਪੁੜਾ ਛਪੜੀ ਨਾਇ ? ਕੀਚੜਿ[3] ਡੂਬੈ ਮੈਲੁ ਨ ਜਾਇ ॥ ੧ ॥ ਰਹਾਉ[4] ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਚਾ ! ਏਤੁ ਪੁਰਬਿ ਅਤੁ ਤੀਰਥਿ ਨਾਤੈ ਨਾ ਪਾਪ ਜਾਤੇ ਹੈ ਨਾ ਧਰਮੁ ਹੋਤਾ ਹੈ, ਏਨੀ ਤੀਰਥੀ ਨਾਤੀ[5] ਪਾਪੁ ਨਾਹੀ ਜਾਤੇ" । ਕਹੈ, "ਬਾਬਾ ਜੀ ਸਲਾਮਤਿ ! ਜਿਤੁ ਏਹਿ ਪਾਪ ਜਾਹਿ ਅਰੁ ਪਰਮੇਸਰੁ ਪਾਈਐ ਤੂ ਸਾਈ[6] ਗਲਿ ਬਤਾਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਰੂ ਪੂਰਾ ਮਿਲੈ, ਕੈਸਾ ਗੁਰੂ ਪੂਰਾ ? ਜੈਸੇ ਸਾਗਰੁ[7] ਪੂਰਾ ਹੈ ਐਸਾ ਗੁਰੂ ਮਿਲੈ । ਸਾਗਰੁ ਜਿ ਹੈ ਸੁ ਕਿਤੁ ਗੁਣਿ ਕਰਿ ਕਰਿ ਪੂਰਾ ਹੈ[8] ? ਸਾਗਰੁ ਏਤੁ ਪੂਰਾ ਹੈ, ਜਿ ਏਸੁ ਰਤਨੁ ਸਾਥਿ ਭਰਿਆ ਹੈ । ਅਰੁ ਗੁਰੂ ਕਿਸੁ ਗੁਣ ਕਰਿ ਕਰਿ ਪੂਰਾ ਹੈ ? ਜਿਸੁ ਮਾਹਿ ਪਰਮੇਸਰ ਕੇ ਗੁਣ ਭਰਪੂਰਿ ਹੋਹਿ । ਕਵਣਿ ਗੁਣ, ਕਵਣਿ ਰਤਨ ? ਏਈ ਰਤਨ ਜਿ ਨਾਮੁ, ਦਾਨੁ ਇਸਨਾਨੁ: ਸੀਲੁ, ਸੰਜਮੁ, ਦੈਆ, ਧਰਮੁ, ਸੰਤੋਖੁ । ਬਿਕਰਮਾ ਤੇ ਰਹਤ, ਸੁਕ੍ਰਿਤੁ[9] ਕਾ ਗਾਹੁਕ । ਸੋਈ ਗੁਰੂ ਜਿਸ ਮਹਿ ਰਤਨ ਭਰਿਪੂਰਿ ਹੋਹਿ । ਭਾਈ ਜੀ ਸੋਈ ਗੁਰੂ ਕਹੀਐ । ਤਿਸੁ ਕੰਉ ਸੰਤ ਮਿਲਹਿ । ਤਿਸਤੀ[10] ਅੰਬ੍ਰਿਤੁ ਸੰਤ ਪੀਵਹਿ । ਤਿਨਕੈ ਨਿਕਟਿ ਆਪਿ ਸ੍ਰੀ ਠਾਕੁਰੁ ਜੀ ਬਸੈ । ਜਿਤਨਾ ਓਹਿ ਹਰਿ ਜਸੁ ਕੰਉ ਉਚਰਹਿ, ਜਿਤਨਾ ਹਰਿ ਜਸੁ ਕਰਹਿ, ਜਿਤਨਾ ਗੁਣ ਗਾਵਹਿ, ਏਤਨਾ ਓਹਿ ਪਰਮੇਸੁਰ ਕੰਉ ਭਾਵਹਿ । ਸੋ ਸਰੋਵਰੁ ਕਵਣੁ ਅਰੁ ਹੰਸੁ ਕਵਣੁ ਹੈ ? ਅਰੁ ਮੋਤੀ ਰਤਨੁ ਕਵਣੁ ਹੈ ? ਸਰੋਵਰੁ ਏਹੁ ਦੇਹੀ ਹੈ, ਹੰਸੁ ਏਹੁ ਮਨੁ ਹੈ । ਅਰੁ ਮੋਤੀ ਰਤਨੁ ਪਰਮੇਸੁਰ ਜੀ ਕਾ ਨਾਮੁ ਹੈ, ਜੇ ਏਸੁ ਮਨੁ ਕੈ ਬਿਖੈ ਪਰਮੇਸੁਰ ਕਾ ਨਾਮੁ ਸਿਮਰੈ ਤਾਂ ਇਸ ਹੀ ਦੇਹੀ ਤੇ ਪਰਮੇਸੁਰ ਕੰਉ ਪਾਵੈ । ਅਰੁ ਜਿਸਕਾ ਅੰਤਰੁ ਸੁਧੁ ਨਾਹੀ, ਗੁਰੂ ਕੰਉ ਮਿਲਿ ਕਰਿ ਸੁਕ੍ਰਿਤੁ ਨਾਹੀ ਕਰਤਾ, ਸੋ ਮਨੁਖ ਕਵਣੁ ਕਹੀਐ ? ਸੋ ਐਸਾ ਜੈਸਾ ਬਗੁਲਾ । ਜੇ ਬਗੁਲਾ ਨਾਇਆ ਕੀਚ ਮਹਿ[11] ਤਬ ਕਿਛੁ ਹਛਾ ਨ ਹੂਆ । ਨਾ, ਹਛਾ ਤਬ ਹੋਇ ਜਬ ਹੰਸ ਮਤਿ ਹੋਇ, ਤਬ ਲਉ ਮੁਕਤਿ ਨਾ ਹੋਇ । ਹੰਸਾ ਕੀ ਮਤਿ ਕਵਣੁ ਹੈ ? ਜਿ ਹੰਸ ਮੋਤੀ ਰਤਨ ਲਾਲ ਹੀਰੇ ਚੁਗਤੇ ਹੈ । ਅਰੁ ਬਗੁਲੇ ਕੀ ਪਰਕਿਰਤਿ ਕਵਣੁ ਹੈ ? ਜਿ ਡਡੂ ਪੂਅਰੇ[12] ਕੀੜੇ ਹੀ ਚੁਗਤੇ ਹੈ । ਪੂਅਰੇ ਡਡਾ ਕੀੜੇ ਚੁਗਹਿ ਸਿ ਬਗੁਲੇ ਕਹੀਐ । ਅਰੁ ਮੋਤੀ ਜਵੇਹਰ ਲਾਲ ਕਵਣੁ ਕਹੀਅਹਿ ? ਸੋ ਏਹੁ ਨਾਮੁ ਪਰਮੇਸੁਰ ਕਾ । ਡਡਾ ਪੂਅਰੇ ਬਿਕਰਮ[13] ਕਹੀਅਹਿ । ਬਿਕਰਮ ਕਰੈ ਸਿ ਬਗੁ[14] ਕੀਚੜਿ ਬੂਡਾ[15] । ਪਰਮੇਸੁਰ ਕੇ ਗੁਣ ਗਾਵੈ ਸੋਈ ਪਾਰਗਿਰਾਮੀ[16] ਹੋਇ, ਪਰਮੇਸੁਰ ਕੰਉ ਪਾਵੈ । ਭਾਈ ਜੀ ! ਏਹਿ ਜਿ ਦੇਹੀ ਧਾਰੀ ਦਿਸਤੇ ਹੈ ਸੇ ਸਭਿ ਬਗੁਲੇ ਹੈ, ਪੂਅਰੇ ਅਰੁ ਡਡਾ ਖਾਣਹਾਰੇ ਹੈ । ਏਨਾ ਮਹਿ ਹੰਸੁ ਸੋਈ ਹੈ ਜਿ ਜਸੁ ਪਰਮੇਸੁਰ ਕਾ ਨਿਰਲੰਬੁ[17] ਹੋਇ ਕਰਿ ਗਾਵਤਾ ਹੈ" । ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਗੁਰ ਕੰਉ ਮਿਲਿ ਕਰਿ ਏਹੁ ਕਵਣ ਕਰਮ ਕਰੈ ! ਜਿਨਾ ਕਰਿ ਕਰਿ ਆਵਾ ਗਵਣ[18] ਤੇ ਰਹੈ ?" ਤਬ ਗੁਰੂ ਬਾਬੇ ਕਹਿਆ ਜਿ, "ਹਾਂ ਪੁਰਖਾ !

ਰਖਿ ਰਖਿ ਚਰਨਿ ਧਰੇ ਵੀਚਾਰੀ ॥ ਦੁਬਿਧਾ ਛੋਡਿ ਭਏ ਨਿਰੰਕਾਰੀ ॥
ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣੁ ਰਹੇ ਗੁਰਿ ਰਾਖੇ ॥ ੨ ॥

---

[1]ਗੁਰੂ ਰੂਪ ਸਰੋਵਰ (ਤਲਾਉ) ਵਿਚ ਸ਼ੁਧ ਚਿਤ ਵ੍ਰਿਤੀ ਵਾਲੇ ਹੰਸ (ਜੀਵ) ਅੰਮ੍ਰਿਤ ਵਚਨ ਰੂਪ ਮੋਤੀ ਚੁਗਦੇ ਤੇ ਪ੍ਰਾਣਪਤਿ (ਈਸ਼ਵਰ) ਦਾ ਮਿਲਾਪ ਪ੍ਰਾਪਤ ਕਰਦੇ ਹਨ । [2]ਬਗਲਾ । [3]ਚਿਕੜ ਵਿਚ ।
[4]ਧਨਾਸਰੀ ਮਹਲਾ ੧ ਅਸਟਪਦੀ ਪਹਿਲੀ ਸ਼ੁਰੂ ਹੈ । [5]ਇਨ੍ਹਾਂ ਤੀਰਥਾਂ ਵਿਚ ਨ੍ਹਾਇਆਂ । [6]ਸੋਈ, ਉਹੋ ।
[7]ਸਮੁੰਦਰ । [8]ਉਹ ਕਿਨ੍ਹਾਂ ਗੁਣਾਂ ਕਰਕੇ ਪੂਰਾ ਹੈ ? [9]ਪੁੰਨ ਕਰਮ । [10]ਥੀਂ, ਤੋਂ ।
[11]ਚਿਕੜ ਵਿਚ । [12]ਜਲ-ਜੀਵ । [13]ਮਾੜੇ ਕਰਮ । [14]ਬਗਲਾ । [15]ਚਿਕੜ ਵਿਚ ਡੁਬਿਆ । [16]ਪਾਰ ਗਿਰਾਮੀ, ਅਰਥਾਤ-ਪਾਰ ਲੰਘਣ ਵਾਲਾ । [17]ਨਿਰਾਧਾਰ, ਲਗਾਤਾਰ ।
[18]ਆਵਣ-ਜਾਣ, ਅਰਥਾਤ-ਜੰਮਣ ਮਰਨ ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਗੁਰ ਕਉ ਮਿਲਿ ਕਰਿ ਧੀਰਜ ਮਹਿ ਰਹੈ । ਬੁਰੇ ਉਪਰਿ ਪਗੁ ਨਾ ਰਖੈ, ਵੀਚਾਰਿ ਮਹਿ ਚਲੈ, ਜਿਤਨੀ ਦੁਭਿਦਾ[1] ਹੈ ਏਤਨੀ ਤਿਆਗਿ ਨਿਰੰਕਾਰ ਸਾਥਿ ਸਮਾਵੈ, ਮੁਕਤਿ ਕੀ ਜਿ ਪਉੜੀ ਹੈ ਸਿ ਪਰਮੇਸੁਰ ਕਾ ਜਸੁ ਹੈ । ਸੁ ਜਸੁ ਪਰਮੇਸੁਰ ਕਾ ਕਰਤਾ ਹੀ ਰਹੈ ਤਬ ਏਸ ਕਉ ਗੁਰੂ ਆਵਣ ਜਾਣ ਤੇ ਰਾਖੈ" । ਬੋਲਹੁ ਪੁਰਖਹੁ ਸ੍ਰੀ ਰਾਮ ਕਿਸਨ ਵਾਹੁਗੁਰੂ ।

ਤਬ ਉਨਹੁ ਕਹਿਆ, ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਹੰਸ ਹੈ ਸੇ ਏਸ ਕਉ ਸਰੋਵਰੁ ਕਿਉ ਕਰਿ ਪ੍ਰਾਪਤਿ ਹੋਇ, ਜਿਸੁ ਸਾਥਿ ਏਹੁ ਟਿਕਿ ਰਹੈ ? ਏਹੁ ਜਿ ਭਗਤਿ ਕਰੈ ਸਿ ਕਿਉ ਕਰਿ ਕਰੈ ? ਓਹੁ ਜਿ ਹੈ ਸੋ ਅਕਥੁ ਹੈ, ਤੁਹੀ ਕਹੰਦਾ ਹੈ ਜਿ ਕਿਨਹੀ ਕਥਿ ਨਾਹੀ ਸੱਕਿਆ । ਦਿਖਾ ਜੀ, ਓਹੁ ਅਕਥੁ ਕਿਸੈ ਕੇ ਬੁਤੈ ਕਥਿਆ ਜਾਇ ਏਹੁ ਬਾਤ ਕਿਉ ਕਰਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ :—

ਸਰਵਰ ਹੰਸਾ ਛੋਡਿ ਨ ਜਾਇ[2] ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥
ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ[3] ॥ ਅਕਥ ਕਥਾ ਗੁਰਬਚਨੀ ਆਦਰੁ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ! ਪਰਮੇਸੁਰ ਹੰਸ ਪੈਦਾ ਕੀਏ ਹੈ; ਸਿ ਹੰਸਾ ਕੀ ਪਰਕਿਰਤਿ ਹੇ : ਹੰਸ ਸਰਵਰ ਕਉ ਛੋਡਿ ਨਾਹੀ ਜਾਤੇ । ਹੰਸ ਸੇਵਕ, ਪਰਮੇਸੁਰੁ ਸਰਵਰੁ । ਪਰਮੇਸੁਰ ਕਉ ਸੇਵਕ ਕਹਾ ਛੋਡਿ ਕਰਿ ਜਾਤੇ ਹੈ ? ਓਹਿ ਸਹਜ ਹੀ ਸਾਥਿ ਪਰਮੇਸੁਰ ਕੀ ਭਗਤਿ ਕਰਤੇ ਹੈ । ਹੰਸ ਮਹਿ ਸਾਗਰੁ ਸਾਗਰ ਮਹਿ ਹੰਸ ਹੈ । ਪਰਮੇਸੁਰ ਮਹਿ ਸੇਵਕ ਸੇਵਕ ਮਹਿ ਪਰਮੇਸੁਰੁ । ਗੁਰ ਕੇ ਸਬਦਿ ਅਕਥ ਕਥਾ ਕਾ ਬੀਚਾਰੁ ਕਰੈ, ਹਿਰਦੈ ਅਰੁ ਮੁਖਿ ਤੇ ਪਰਮੇਸੁਰੁ ਜਪੈ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਓਹੁ ਜਿ ਪਰਮੇਸੁਰ ਹੈ ਸਿ ਕਿਆ ਹੈ ? ਕਹਾ ਰਹਤਾ ਹੈ ? ਜਿਸੁ ਕਉ ਏਹੁ ਸੁਰਿ ਨਰ ਮੁਨਿ ਜਨ ਇੰਦ੍ਰ ਇੰਦ੍ਰਾਸਣ ਸਿਧ ਪੀਰ ਸੇਵਤੇ ਹੈ ਸਿ ਉਹੁ ਕਉਣ ਵਸਤੂ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਸੁੰਨ ਮੰਡਲ ਇਕੁ ਜੋਗੀ ਬੈਸੇ[4] ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥
ਤ੍ਰਿਭਵਣ ਜੋਤਿ ਰਹੇ ਲਿਵਲਾਈ[5] ॥ ਸੁਰਿ[6] ਨਰ ਨਾਥ ਸਚੇ ਸਰਣਾਈ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੁਰਖਹੁ ! ਸੁੰਨਿ ਮੰਡਲਿ ਮਹਿ ਇਕੁ ਜੋਗੀ ਕੈ ਰੂਪਿ ਕਰਤਾ ਰਹਤਾ ਹੈ । ਸਿ ਉਸਿ ਕਾ ਰੂਪੁ ਕਿਨੈਹੀ ਨਾਹੀ ਦੇਖਿਆ ਜਿ ਕੈਸਾ ਹੈ । ਉਸ ਕੀ ਜੋਤਿ ਤ੍ਰਿਹੁ ਭਵਣਾ ਮਹਿ ਸਮਾਇ ਰਹੀ ਹੈ । ਇਕ ਤੈ ਲਿਵੈ ਦੂਸਰੀ ਲਿਵ ਨਾਹੀ । ਜਿਤਨੇ ਸੁਰਿ ਨਰ ਹੈ, ਸਿਧ ਸਾਧਿਕ ਹੈ, ਪੀਰ ਗਉਂਸ ਹੈ, ਏਤਨੇ ਸਭਿ ਉਸ ਕੀ ਸਰਣਾਈ ਹੈ । ਉਸ ਹੀ ਕਉ ਸਿਮਰਤੇ ਹੈ" । ਬੋਲਹੁ ਪੁਰਖਹੁ ! ਰਾਮ ਰਾਮ, ਵਾਹੁਗੁਰੂ ਵਾਹੁਗੁਰੂ ।

ਤਬ ਉਨਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ਸਲਾਮਤਿ ! ਉਹੁ ਜਿ ਹੈ ਸਿ ਉਸ ਕਾ ਮੂਲੁ ਕਵਣੁ ਹੈ ?

---

[1]ਦੁਬਿਧਾ । [2]ਗੁਰੂ ਰੂਪ ਸਰੋਵਰ (ਤਲਾਉ) ਨੂੰ ਗੁਰਮੁਖ ਜਨ, ਜੋ ਸੰਤ ਹਨ, ਛੱਡ ਕੇ ਨਹੀ ਜਾਂਦੇ । [3]ਸਰੋਵਰ ਵਿਚ ਹੰਸਾਂ ਦੀ ਤੇ ਹੰਸਾਂ ਵਿਚ ਸਾਗਰ (ਸਰੋਵਰ) ਦੀ ਮਹਿਮਾ ਹੈ ਭਾਵ ਇਹ ਕਿ ਇਕ ਦੂਜੇ ਤੋਂ ਬਿਨਾ ਇਹ ਦੋਵੇਂ ਸੋਭਾ ਨਹੀਂ ਪਾਉਂਦੇ । [4]ਸੁੰਨ ਮੰਡਲ (ਦਸਮ ਦੁਆਰ) ਵਿਚਇਕ ਜੋਗੀ (ਹਰਿ, ਅਕਾਲ ਪੁਰਖ, ਵਾਹਿਗੁਰੂ) ਰਹਿੰਦਾ ਹੈ । [5]ਤਿੰਨੇ ਭਵਨ (ਲੋਕ) ਸੁਰਗ, ਮ੍ਰਿਤ ਤੇ ਪਤਾਲ ਉਸ ਦੀ ਜੋਤਿ (ਸ੍ਵਰੂਪ) ਵਿਚ ਧਿਆਨ ਲਾਉਂਦੇ ਹਨ । [6]ਦੇਵਤੇ ।

ਜਿਸੁ ਮੂਲਿ ਪਕੜਿ ਕਰਿ ਪਾਈਐ ਉਸ ਕੰਉ ? ਓਹੁ ਭਗਤਿ ਕਵਣਿ ਹੈ ਜਿਤੁ ਭਗਤਿ ਕਰਿ ਕਰਿ ਸਹਜ ਹੀ ਸਾਥਿ ਆਪੇ ਹੀ ਮਿਲੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਪੁਰਖਾ !

ਆਨੰਦ ਮੂਲੁ ਅਨਾਥ ਅਧਾਰੀ[1] ॥ ਗੁਰਮੁਖਿ ਭਗਤਿ ਸਹਜਿ ਬੀਚਾਰੀ[2] ॥
ਭਗਤਿ ਵਛਲੁ[3] ਭੈ ਕਾਟਣਹਾਰੇ ॥ ਹਉ ਮੈ ਮਾਰਿ ਮਿਲੇ ਪਗੁਧਾਰੇ ॥ ੫ ॥

ਤਿਸ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਪਰਮੇਸੁਰ ਕਾ ਮੂਲੁ ਹੈ ਸਿ ਅਨੰਦ ਹੈ। ਜਿ ਕੋਈ ਸਦਾ ਸਰਬਦਾ ਅਨੰਦ ਮਹਿ ਰਹੈ, ਸਿ ਪਰਮੇਸੁਰ ਕਾ ਮੂਲੁ ਪਕੜੈ। ਓਹੁ ਕੈਸਾ ? ਜੈਸਾ ਹੈ ਠਾਕੁਰੁ। ਜਿਸੁ ਕੋਈ ਜੈਸਾ ਨਾਹੀ, ਅਰੁ ਅਨਾਥੁ ਹੈ, ਤਿਸੁ ਕੰਉ ਅਧਾਰੁ ਦੇਣਹਾਰੁ ਆਪਿ ਹੈ ਨਿਰੰਜਨ ਨਿਰੰਕਾਰੁ। ਅਰੁ ਜੇ ਕੋਈ ਗੁਰਮੁਖਿ ਹੋਇ ਕਰਿ ਭਗਤਿ ਕਰੇ ਆਪਣੇ ਸਹਜ ਸਾਥਿ, ਅਜਾਇਆ ਨਾ[4] ਸਹਜ ਸੁਭਾਇ ਪ੍ਰੀਤਿ ਸਾਥਿ, ਗੁਰੂ ਕੰਉ ਮਿਲਿ ਕਰਿ ਠਾਕੁਰ ਜੀ ਕੀ ਭਗਤਿ ਕਰੈ; ਅਰੁ ਵੀਚਾਰਿ ਕਰਿ ਭਗਤਿ ਕਰੈ, ਜੈਸਾ ਕੋਈ ਆਵੈ ਤਿਸੁ ਅਗੈ ਸਹਜ ਹੀ ਸੁਭਾਵ ਨਾਲਿ ਹੋਇ ਮਿਲੈ, ਕਪਟੁ ਕੀ ਭਗਤਿ ਨਾ ਕਰੈ। ਸੁਧੁ ਭਗਤਿ ਸਹਜਿ ਸਾਥ ਕਰੈ ਤਉ ਭਗਤ ਵਛਲੁ ਹੈ; ਜਿ ਕੋਈ ਪ੍ਰੇਮ ਕੀ ਭਗਤਿ ਕਰਤਾ ਹੈ ਤਿਸੁ ਕੈ ਵਸਿ ਹੋਤਾ ਹੈ। ਉਸ ਕੇ ਸਗਲੇ ਭੈ ਕੇ ਬੰਧਨ ਕਾਟਿ ਦੂਰਿ ਕਰਤਾ ਹੈ। ਅਰੁ ਜੇ ਹੰਉਮੈ ਮਾਰੀਐ ਤਬ ਆਪੇ ਹੀ ਕਿਰਪਾ ਕਰਿ ਕਰਿ ਮਿਲੈ। ਪਰੁ ਜੇ ਭਾਈ ਜੀ ਏਹੁ ਹੰਊਮੈ ਮਾਰਿ ਸੰਕੀਐ[5] ਤਬ ਹਰਿ ਢਿਲਿ ਨਾਹੀ ਕਰਤਾ, ਤਤਕਾਲ ਆਇ ਮਿਲਤਾ ਹੈ।" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।"

ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਸੋ ਬਿਧਿ ਕਵਣੁ[6] ਹੈ ਜਿਤੁ ਏਹੁ ਮਰੈ ਨਾਹੀ, ਏਸੁ ਦੇਹੀ ਸਾਥਿ ਈਹਾਂ ਹੀ ਰਹੈ ?" ਤਬ ਗੁਰੂ ਬਾਬੇ ਕਹਿਆ ਜਿ "ਹਾਂ ਪੁਰਖਾ !

ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥
ਜਨਮੁ ਪਦਾਰਥੁ ਦੁਬਿਧਾ[7] ਖੋਵੈ ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ[8] ਰੋਵੈ ॥੬॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਜੇ ਅਨੇਕ ਜਤਨ ਕਰੈ, ਤਪਸਿਆ ਭਗਤੀ ਅਨੇਕ ਸਿਮਰਣ ਪੁੰਨ ਦਾਨੁ ਕਰੈ, ਤਬ ਏਸ ਕੰਉ ਕਾਲ ਛੋਡਤਾ ਨਾਹੀ। ਕਿਉਂ ਜਿ ਏਹੁ ਮਰਣੁ ਹੀ ਲਿਖਾਇ ਕਰਿ ਈਹਾਂ ਆਇਆ ਹੈ, ਸਿ ਲਿਖਿਆ ਕਿਉ ਕਰਿ ਮੁੜੈ। ਜੇ ਹੁਕਮੁ ਠਾਕੁਰ ਕਾ ਹੈ ਸਿ ਏਹੁ ਲਿਖਿਆ ਮੁੜਦਾ ਨਾਹੀ। ਜਿ ਮਰਣੁ ਲਿਖਾਇ ਕਰਿ ਆਇਆ ਹੈ। ਪਣੁ ਪੁਰਖਾ ਏਹੁ ਜਿ ਮਨੁਖ ਕਾ ਜਨਮੁ ਏਨਿ ਪਾਇਆ ਹੈ ਸਿ ਏਹੁ ਮਹਾ ਪਦਾਰਥੁ ਰਤਨੁ ਜਨਮੁ ਏਨਿ ਪਾਇਆ ਹੈ। ਜੇ ਦੁਬਿਧਾ ਦੂਰਿ ਕਰੈ ਤਬ ਏਸਿ ਕੰਉ ਅਮਰ ਪਦਵੀ ਪ੍ਰਾਪਤਿ ਹੋਇ। ਫਿਰਿ ਅਜੂਨੀ ਹੋਇ ਮਰੈ ਨਾਹੀ। ਠਾਕੁਰ ਕੈ ਧਾਮਿ ਵਾਸਾ ਪਾਵੈ। ਪਣੁ ਪੁਰਖਾ ਏਹੁ ਦੁਬਿਧਾ ਕਰਿ ਕਰਿ ਭ੍ਰਮਿ ਭ੍ਰਮਿ ਫਿਰਿ ਜੂਨੀ ਮਹਿ ਆਵਤਾ ਹੈ। ਜਬ ਸਮਝੈ ਆਪ ਕੰਉ ਤਬ ਏਹੋ ਅਜੂਨੀ ਹੋਇ। ਐਸਾ ਏਨਿ ਜਨਮੁ ਪਾਇਆ ਹੈ। ਪਣੁ ਭ੍ਰਮਿ ਭ੍ਰਮਿ ਕਰਿ ਖੋਵਤਾ ਹੈ ਜਨਮੁ"। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਏਸ ਕੀ ਜਿ ਦੁਬਿਧਾ ਜਾਇ ਸਿ ਕਿਉ ਕਰਿ

---

[1] ਉਹ ਅਕਾਲ ਪੁਰਖ ਆਨੰਦ ਦਾ ਮੂਲ (ਮੁੱਢ) ਅਨਾਥਾਂ (ਜਿਨ੍ਹਾਂ ਦਾ ਨਾਥ, ਅਥਵਾ ਮਾਲਿਕ ਕੋਈ ਨਹੀਂ) ਆਧਾਰ (ਆਸਰਾ) ਹੈ। [2] ਗੁਰਮੁਖ (ਸਤਿਪੁਰਸ਼) ਭਗਤੀ ਤੇ ਸਹਿਜ (ਗਿਆਨ) ਕਰਕੇ ਉਸ ਦਾ ਵਿਚਾਰ ਰੂਪ ਸਿਮਰਨ ਕਰਦੇ ਹਨ। [3] ਭਗਤ ਵਤਸਲ = ਭਗਤਾਂ ਉਤੇ ਪ੍ਰੇਮ ਭਾਵ ਰੱਖਣ ਵਾਲਾ। [4] ਅਜਾਈਂ (ਐਵੇਂ) ਨਹੀਂ। [5] ਸਕੀਏ। [6] ਕਿਹੜਾ ਤਰੀਕਾ ਹੈ। [7] ਦੁਰਿਤਾਪਣ। [8] ਆਪਣੇ ਆਪੇ (ਆਤਮਾ) ਨੂੰ ਇਹ ਅਗਿਆਨੀ ਜੀਵ ਨਹੀ ਜਾਣਦਾ (ਚੀਨਦਾ) ਜਿਸ ਕਰ ਕੇ ਭ੍ਰਮਿ ਭ੍ਰਮਿ (ਭੌਂ ਭੌਂ ਕੇ, ਮੁੜ ਮੁੜ ਕੇ) ਅਨੇਕ ਜੂਨਾਂ ਵਿਚ ਪੈਂਦਾ ਤੇ ਰੋਂਦਾ ਹੈ।

ਜਾਇ ? ਏਹੁ ਜਿ ਅਜੋਨੀ ਹੋਇ ਸਿ ਕਿਉ ਕਰਿ ਹੋਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੁਰਖਹੁ !

ਕਹਤਉ ਪੜਤਉ ਸੁਣਤਉ ਏਕ[1] ॥ ਧੀਰਜ ਧਰਮੁ ਧਰਣੀ ਧਰ ਟੇਕ[2] ॥
ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ[3] ਕਉ ਜੇ ਮਨੁ ਪਤੀਆਏ ॥੭॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਏਕੁ ਪਾਰਬ੍ਰਹਮ ਪੜੈ, ਏਕੋ ਹੀ ਨਾਮੁ ਸੁਣੈ, ਅਰੁ ਧਰਮ ਕਾ ਅੰਦਰਿ ਧੀਰਜੁ ਪਕੜੈ। ਧਰਮੁ ਆਪਣਾ ਛੋਡੈ ਨਾਹੀ। ਏਕ ਨਿਰੰਜਨ ਪੁਰਖ ਕੀ ਟੇਕ ਪਕੜੈ। ਜਤੁ ਅਰ ਸਤੁ ਸੰਜਮੁ ਰਿਦੇ ਮਹਿ ਟਿਕਾਏ ਰਾਖੈ, ਤਬ ਚਉਥੇ ਪਦੁ ਕੰਉ ਜਾਇ ਪ੍ਰਾਪਤਿ ਹੋਇ । ਤਬ ਏਸ ਕਾ ਆਵਣੁ ਜਾਣੁ ਮਿਟੈ, ਏਹੁ ਜੀਉ ਅਜੋਨੀ ਹੋਇ ਇਸੁ ਸੰਜਮਿ ਕਰਿ ਕਰਿ। ਬੋਲਹੁ ਪੁਰਖਹੁ ! ਸਚੁ ਨਾਮੁ ਕਰਤਾਰ"।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਨਿਰਮਲੁ ਹੋਇ ਸਿ ਕਿਉ ਕਰਿ ਹੋਇ ? ਜਿਤੁ ਏਸੁ ਕੰਉ ਮੈਲੁ ਨਾ ਲਾਗਈ ? ਅਰੁ ਏਸ ਕਾ ਭ੍ਰਮੁ ਜਾਇ, ਸਿ ਕਿਉ ਕਰਿ ਜਾਇ ? ਪਰਮੇਸੁਰ ਕੀ ਮੂਰਤਿ ਕਾ ਧਿਆਨੁ ਕਰੈ ਸਿ ਕਿਉ ਕਰਿ ਕਰੈ ? ਏਹੁ ਜਿ ਜਾਚੈ ਸਿ ਕਵਨ ਸਿਫਤਿ ਕਰਿ ਸਾਹਿਬ ਕਾ ਨਾਮੁ ਜਾਚੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :

ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ[4] ਭਰਮ ਭਉ ਭਾਗੈ ॥
ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥੮॥[5]

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਜਬ ਏਹੁ ਦੈਆ[6] ਹੀ ਮਹਿ ਰਹੈ ਤਬ ਨਿਰਮਲੁ ਹੋਇ। ਸਚਿ ਸਾਥਿ ਏਸੁ ਕੰਉ ਮੈਲੁ ਨਾਹੀ ਲਗਤੀ। ਪਰੁ ਏਹੁ ਝੂਠਿ ਸਾਥਿ ਮੈਲੁ ਭਰੀਤਾ[7] ਹੈ । ਅਰਿ ਗੁਰੂ ਕੈ ਸਬਦਿ ਕਰਿ ਕਰਿ ਏਸ ਕਾ ਭਰਮ ਭਾਗਤਾ ਹੈ। ਆਦਿ ਪੁਰਖੁ ਜਿ ਹੈ ਸਿ ਤਿਸ ਕੀ ਅਨੂਪੁ ਸੂਰਤਿ[8] ਅਰੁ ਮੂਰਤਿ ਹੈ, ਤਿਸ ਕਾ ਧਿਆਨੁ ਕਰੈ । ਓਹੁ ਜਿ ਪਾਰਬ੍ਰਹਮੁ ਹੈ ਸਿ ਸਚ ਕਾ ਸਰੂਪੁ ਹੈ, ਉਸ ਕਾ ਨਾਮੁ ਸਚੁ ਹੈ । ਉਸ ਹੀ ਸਚ ਕੀ ਸਿਫਤਿ ਕਰੈ । ਸਚ ਹੀ ਕੰਉ ਸਲਾਹੈ, ਸਚ ਹੀ ਕੰਉ ਮਾਂਗੈ। ਸਚ ਹੀ ਕੀ ਸਰਨੀ ਪੜੈ, ਸਚ ਹੀ ਕੰਉ ਜਾਨੈ, ਸਚ ਹੀ ਕੰਉ ਮਾਨੈ, ਸਚ ਹੀ ਮੰਉ ਜਾਇ ਪਹੁਚੈ। ਸਚੁ ਹੀ ਬੋਲੈ, ਸਚੁ ਹੀ ਹੋਇ" । ਤਬ ਉਨਹੁ ਨਮਸਕਾਰੁ ਕੀਆ ਜਿ "ਧੰਨੁ ਹੋ ਨਾਨਕੁ, ਧੰਨ ਗੁਰੂ ਬਾਬਾ ਨਾਨਕੁ, ਵਾਹੁਗੁਰੂ ਬਾਬਾ ਨਾਨਕੁ"।

**ਸਲੋਕੁ[9] ॥**

ਭ੍ਰਮੁ ਮੋਹੁ ਮਨ ਤੇ ਕਟੀਐ, ਲਬੁ ਲੋਭੁ ਅਹੰਕਾਰੁ॥
ਦਾਸ ਨਾਨਕ ਗੁਰਮੁਖਿ ਸਿਮਰੀਐ, ਪਾਵਹੁ ਮੋਖੁ ਦੁਆਰੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੨ ॥

---

[1]ਕਹਿੰਦਾ, ਪੜ੍ਹਦਾ, ਸੁਣਦਾ ਇਕੋ ਨੂੰ ਹੀ ਹੈ। [2]ਜੇ ਇਹ (ਜੀਵ) ਸ਼ਰਧਾ ਨਾਲ ਧੀਰਜ ਦਾ ਧਰਮ ਧਾਰਣ ਕਰ ਕੇ ਇਕੋ ਧਰਣੀਧਰ (ਧਰਤੀ ਨੂੰ ਧਾਰਨ ਕਰਨ ਵਾਲੇ ਅਕਾਲ ਪੁਰਖ ਦੀ) ਟੇਕ (ਸਹਾਰਾ) ਲੈ ਲਵੇ। [3]ਸਹਿਜ (ਗਿਆਨ) ਦੀ ਪਦਵੀ, ਅਰਥਾਤ–ਨਿਰਬਾਣ ਪਦ। [4]ਉਪਦੇਸ਼ ਰਾਹੀਂ। [5]ਇਹ ਸ਼ਬਦ ਧਨਾਸਰੀ ਮ: ੧ ਦੀ ਪਹਿਲੀ ਅਸਟਪਦੀ ਹੈ। [6]ਦਯਾ, ਰਹਿਮ। [7]ਭਰੀ ਦਾ। [8]ਉਪਮਾ ਤੋਂ ਰਹਿਤ ਸ਼ਕਲ। [9]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ।

# ਕਰਮ ਕਾਂਡ ਦਾ ਖੰਡਨ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪ੍ਰਯਾਗ ਵਿਚ)

ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਗੰਗਾ ਜੀ ਹਰਿਦੁਆਰ ਕੇ ਵੈਸਾਖੀ ਕੇ ਨਾਵਣ ਕਾ ਕਉਤਕੁ[1] ਦੇਖਿ ਕਰਿ ਅਗਮ[2] ਕਉ ਚਲਿਆ। ਤਬ ਜਾਤੇ ਜਾਤੇ ਪੂਰਬ ਕੀ ਧਰਤੀ ਪਿਰਾਗਿ[3] ਜਾਇ ਨਿਕਲੇ। ਤਬ ਤਹਾਂ ਗੰਗਾ ਜਮਨਾ ਸੁਰਸਤੀ ਤ੍ਰਿਬੇਣੀ ਸੰਗਮੁ ਹੈ ਤਿਸੁ ਊਪਰਿ ਗੁਰੂ ਬਾਬਾ ਨਾਨਕੁ ਜੀ ਜਾਇ ਪ੍ਰਾਪਤਿ ਭਏ। ਤਬ ਲੋਕ ਗੁਰੂ ਬਾਬੇ ਪਾਸਿ ਆਇ ਜੁੜਿ ਗਏ। ਆਗੇ ਗੁਰੂ ਬਾਬੇ ਜੀ ਕਾ ਨਾਮੁ ਜਹਾ ਕਹਾ[4] ਪ੍ਰਗਟਿ-ਪ੍ਰਸਿਧਿ ਥਾ। ਸੋ ਜਹਾ ਲੋਗਹੁ ਗੁਰੂ ਬਾਬੇ ਜੀ ਕਾ ਨਾਮੁ ਸੁਣਿਆ, ਤਹਾ ਸਭਿ ਲੋਗ ਆਇ ਚਰਨੀ ਲਾਗੈ। ਤਬ ਏਕਿ ਗੋਬਿੰਦ ਲੋਕ ਆਏ, ਤਿਨਹੁ ਆਇ ਗੁਰੂ ਬਾਬੇ ਜੀ ਕਉ ਰਾਮ ਰਾਮ ਕਰੀ, ਨਮਸਕਾਰੁ ਕੀਆ ਅਰੁ ਪਰਦਖਣਾ[5] ਦੇ ਕਰਿ, ਚਰਨ ਬੰਦਨਾ[6] ਕਰਿ ਕੈ ਬੈਠਿ ਗਏ। ਤਬ ਗੁਰੂ ਬਾਬਾ ਨਾਨਕ ਜੀ ਉਨਾ ਕਉ ਬਹੁਤੁ ਭਾਉ-ਪ੍ਰੀਤਿ ਸਾਥਿ ਲਾਗਾ ਬੁਲਾਵਣੇ। ਤਬ ਓਇ ਗੁਰੂ ਬਾਬੇ ਜੀ ਕੈ ਅੰਬ੍ਰਿਤ ਬਚਨ ਸੁਨਿ ਕਰਿ ਬਹੁਤੁ ਹਰਖਵੰਤ[7] ਭਏ। ਤਬ ਗੁਰੂ ਬਾਬਾ ਜੀ ਉਨਾ ਸਾਥਿ ਲਾਗਾ ਪਰਮੇਸੁਰ ਕੀਆ ਬਾਤਾ ਕਰਨੇ। ਤਬ ਉਨਹੁ ਕਹਿਆ ਜਿ, ਗੁਰਦੇਵ ਜੀ! ਅਬ ਤੂੰ ਖੁਸੀ ਕੈ ਘਰਿ ਬਾਤਾ ਕਰਤਾ ਹੈ, ਏਕ ਬਾਤ ਹਮ ਕਉ ਪੂਛਨੀ ਹੈ ਜੇ ਤੂੰ ਆਗਿਆ ਕਰਹਿ ਤਉ ਬੇਨਤੀ ਕਰਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ! ਕਿਛੁ ਤੁਮਹੁ ਕਾਈ ਬਾਤ ਪੂਛਨੀ ਹੈ ਸੋ ਨਿਸੰਕ[8] ਹੋਇ ਕੈ ਪੂਛਹੁ, ਮੈ ਖੁਸੀ ਹੋ, ਤੁਮ ਸੰਕੋਚ ਮਤੁ ਕਰਹੁ"। ਤਬ ਗੁਰੂ ਬਾਬੇ ਨਾਨਕ ਜੀ ਕੀ ਆਗਿਆ ਸਾਥਿ ਬੋਲਿ ਉਠੇ ਜਿ, "ਗੁਰਦੇਵ ਜੀ! ਹਮਾਰੀ ਏਹੁ ਬੇਨਤੀ ਹੈ ਜਿ ਜੀ, ਏਕਿ ਐਸੇ ਹਠੀ ਜੀਅ ਹੈਨਿ ਜਿ ਸਿਰਿ ਕਲਵਤ੍ਰੁ ਧਰਾਵਤੇ[9] ਹੈਂ ਅਰੁ ਦੇਹ ਤਿਆਗਤੇ ਹੈ, ਐਸਾ ਦੁਖੁ ਸਹਤੇ ਹੈਂ; ਅਰੁ ਇਕਿ ਦੇਹ ਕਉ ਸੁਖੀ ਰਾਖਤੇ ਹੈ, ਕਹਤੇ ਹੈ ਜਿ ਆਤਮਾ ਰਾਮੁ ਹੈ, ਹਮ ਇਸੁ ਕਉ ਦੁਖੁ ਨਾਹੀ ਦੇਤੇ, ਏਹੀ ਰਾਮੁ ਹੈ। ਅਰੁ ਇਕਿ ਤਪਸਿਆ ਕਰਤੇ ਹੈ, ਅਰੁ ਇਕਿ ਅਗਨਿ ਤਪੁ ਕਰਤੇ ਹੈ, ਇਕਿ ਜਲੁ ਤਪੁ ਕਰਤੇ ਹੈ; ਇਕਿ ਮੂੰਡੁ ਮੁਡਾਇ ਕਰਿ ਦੇਸੰਤਰੀ ਭ੍ਰਮਤੇ ਹੈਨਿ, ਅਰੁ ਇਕ ਨਾਗੇ ਹੀ ਰਹਤੇ ਹੈ, ਇਕਿ ਸੰਗਲੁ ਗਲਿ ਬਾਹਿ ਕਰਿ ਫਿਰਤੇ ਹੈ; ਇਕਿ ਉਰਧੁ ਤਪੁ[10] ਕਰਤੇ ਹੈ, ਇਕਿ ਬੈਠੇ ਹੀ ਰਹਤੇ ਹੈ, ਇਕਿ ਫਿਰਿਆ ਹੀ ਕਰਤੇ ਹੈ, ਇਕਿ ਉਦਿਆਨ[11] ਹੀ ਮਹਿ ਰਹਤੇ ਹੈ, ਨਗਰੀ ਮਹਿ ਨਾਹੀ ਵੜਤੇ, ਅਰੁ ਇਕਿ ਨਗਰੀ ਹੀ ਮਹਿ ਰਹਤੇ ਹੈ, ਬਾਹਰਿ ਜਾਤੇ ਹੀ ਨਾਹੀ ਜੀ, ਅਨੇਕ ਸੇਵਾ ਹੈ ਅਰੁ ਅਨੇਕ ਸੇਵਾ ਕਰਣ ਹਾਰੇ ਹੈ ਜੀ, ਸ੍ਰੀ ਪਾਰਬ੍ਰਹਮੁ ਕਿਸੁ ਸੇਵਾ ਕਰਿ ਕਰਿ ਮਿਲਤਾ ਹੈ ਜੀ? ਤੁਮ ਕਿਰਪਾਲੁ ਹੋਇ ਹਮ ਕਉ ਸਮਝਾਇ ਦੇਹੁ"। ਤਬ ਗੁਰੂ ਬਾਬੇ ਨਾਨਕ ਜੀ ਉਪਦੇਸੀ[12] ਬਾਨੀ ਬੋਲੀ ਜਿ:-

**ਸਲੋਕੁ॥**[13]

ਨਾ ਸਤਿ[14] ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ॥

---

[1]ਕੌਤਕ, ਤਮਾਸ਼ਾ। [2]ਭਾਵ-ਅੱਗੇ। [3]ਪ੍ਰਯਾਗ (ਤੀਰਥ) ਸੰਯੁਕਤ ਪ੍ਰਾਂਤ (ਯੂ. ਪੀ.) ਵਿਚ ਹੈ ਜਿਸ ਨੂੰ ਅਜ ਕਲ ਅਲਾਹਾਬਾਦ ਕਹਿੰਦੇ ਹਨ। [4]ਜਿੱਥੇ ਕਿੱਤੇ,-ਭਾਵ ਹਰ ਥਾਂ। [5]ਪਰਿਕ੍ਰਮਾ। [6]ਪੈਰਾਂ ਤੇ ਮੱਥਾ ਟੇਕਣਾ। [7]ਪ੍ਰਸੰਨ, ਖੁਸ਼ੀ। [8]ਸ਼ੰਕਾ ਰਹਿਤ ਹੋ ਕੇ, ਨਿਸੰਗ। [9]ਕਾਂਸ਼ੀ (ਬਨਾਰਸ) ਜਾ ਕੇ ਕਲਵਤ੍ਰ (ਆਰੇ ਨਾਲ ਚਿਰ ਜਾਣਾ), ਯਥਾ:--"ਕਹਾਂ ਭਯੋ ਜੋ ਪੈ ਕਲਵਤ੍ਰ ਲਿਯੋ ਕਾਸੀ ਬੀਚ, ਚੀਰ ਚੀਰ ਚੋਰਟਾ ਕੁਠਾਰਨ ਸੋਂ ਮਾਰ ਹੀ......।" ੧੩। ੯੩। (ਅਕਾਲ ਉਸਤਤਿ, ਦਸਮ ਗ੍ਰੰਥ)
[10]ਉਲਟੇ (ਮੂਧੇ ਸਿਰ) ਹੋਕੇ ਤਪ ਕਰਨਾ। [11]ਜੰਗਲ। [12]ਉਪਦੇਸ਼ ਰੂਪ। [13]ਰਾਮਕਲੀ ਕੀ ਵਾਰ, ੧੨ਵੀਂ ਪਉੜੀ ਦਾ ਪਹਿਲਾ ਸਲੋਕ, ਮ: ੧॥ [14]ਨਹੀਂ ਹੈ ਸਤਿ (ਸਿੱਧੀ) ਦੁਖ ਹੋਣ ਵਿਚ, ਭਾਵ--ਕਸ਼ਟ ਝੱਲਣ ਵਿਚ।

ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜ੍ਹਿਆ ਦੇਸ ਫਿਰਹਿ ॥
ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ[1] ਦੁਖ ਸਹਹਿ ॥
ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ[2] ॥
ਜਿਸੁ ਹਥਿ ਸਿਧਿ ਦੇਵੈ ਜੇ ਸੋਈ, ਜਿਸਨੋ ਦੇਇ ਤਿਸੁ ਆਇ ਮਿਲੈ ॥
ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ[3] ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ! ਪਰਮੇਸੁਰ ਕੇ ਪਿਆਰਿਅਹੁ ਜੀ ! ਜਿ ਕੋਈ ਕਹੈ ਜਿ ਦੁਖ ਹੀ ਦੁਖ ਮਹਿ ਰਹੈ ਪਰਮੇਸਰੁ ਮਿਲਤਾ ਹੈ ਤਉ ਦੁਖ ਕਰਿ ਕਰਿ ਭੀ ਪਰਮੇਸਰੁ ਨਾਹੀ ਮਿਲਤਾ। ਅਰੁ ਜੇ ਕੋਈ ਕਹੈ ਜਿ ਕਾਂਇਆਂ ਰਖ ਤੇ ਧਰਮ ਕਾਂਇਆਂ ਕੀ ਪ੍ਰਤਪਾਲ ਕਰਉ, ਆਤਮੇ ਕੰਉ ਭੁੰਚਾਵਉ[4], ਤਉ ਭੀ ਰਾਮੁ ਨਾਹੀ ਪਾਈਤਾ। ਅਰੁ ਜੇ ਕਹੈ ਜਲ ਤਪੁ ਕਰਉ ਤਉ ਭੀ ਨਾਹੀ ਮਿਲਤਾ। ਅਰੁ ਜੇ ਕੋਈ ਕਹੈ ਜਿ ਹੰਉ ਮੂੰਡੁ ਮੁੰਡਾਇ ਕਰਿ ਦੇਸੰਤਰਿ ਫਿਰਉ ਮਤੁ[5] ਪਰਮੇਸੁਰੁ ਪਾਈਐ, ਤਉ ਭੀ ਨਾਹੀ ਪਾਈਤਾ। ਅਰੁ ਜੇ ਕੋਈ ਕਹੈ ਜਿ ਹੰਉ ਰੁਖੀ ਬਿਰਖੀ ਰਹੰਉ, ਮਤੁ ਪਾਈਐ, ਤਉ ਭੀ ਨਾਹੀ ਪਾਈਤਾ। ਅਰੁ ਜੇ ਕੋਈ ਸਿਰਿ ਕਲਵਤ੍ਰ ਪਥਰ ਸਾਥਿ ਆਪਣੀ ਦੇਹੀ ਤਛਾਵਹਿ ਤਉ ਭੀ ਨਾਹੀ ਪਾਈਤਾ। ਅਰੁ ਜੇ ਕੋਈ ਦੇਹੀ ਕੰਉ ਸੰਗਲ ਮੇਲੇ ਅਰੁ ਤ੍ਰਿਣ ਧਾਰੀ ਹੋਇ ਰਹੈ[6] ਤਾ ਭੀ ਨਾਹੀ ਪਾਈਤਾ। ਜਿਸੁ ਕੇ ਹਾਥਿ ਰਿਧਿ ਸਿਧਿ ਨਉਨਿਧਿ ਹੈ ਜੋ ਓਹੁ ਕਿਰਪਾ ਕਰਿ ਕੈ ਦੇਇ ਤਉ ਆਪੇ ਆਇ ਕਰਿ ਮਿਲੈ ਅਰੁ ਆਪਿ ਹੀ ਦੇਇ, ਅੰਤ ਦਰਗਹ ਵਡਿਆਈ ਤਿਸਹੀ ਕੰਉ ਹੈ ਜਿਸ ਕੇ ਅੰਤਰਿ ਸਬਦੁ ਗੁਰੂ ਜੀ ਕਾ ਰਮਿਆ ਹੈ। ਸੋਈ ਪਰਮੇਸੁਰ ਕਾ ਅਰੁ ਉਸ ਹੀ ਕਾ ਪਰਮੇਸਰੁ ਜਿਸੁ ਕੇ ਅੰਤਰਿ ਨਾਮੁ ਪਰਮੇਸੁਰ ਕਾ ਬਸੈ। ਅਹਿਨਿਸਿ ਪ੍ਰੇਮ ਸਾਥਿ ਕੀਰਤਨੁ ਕਰੈ ਸੋਈ ਪਰਮੇਸੁਰ ਕਉ ਪਾਵੈ ਅਰੁ ਤਿਸ ਹੀ ਕੰਉ ਪਰਮੇਸੁਰ ਮਿਲੈ। ਹੋਰਤੁ ਉਪਾਇ ਕਿਤੇ ਨਾਹੀ ਪਾਈਤਾ ਭਾਵੈ ਕੋਟ ਜਤਨ ਕਰਉ। ਜਬ ਆਪੇ ਹੀ ਆਪਣੀ ਕਿਰਪਾ ਕਰੈ ਅਰੁ ਸਤਿਗੁਰੂ ਮਿਲੈ ਅਰੁ ਗੁਰ ਕੇ ਸਬਦਿ ਸਾਥਿ ਇਸੁ ਕਾ ਮਨੁ ਰਵੇ, ਤਬ ਓਹੁ ਸ੍ਰੀ ਮਹਾਰਾਜੁ ਇਸੁ ਕੰਉ ਮਿਲੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

## ਸਲੋਕੁ[7] ॥

ਜਿਸ ਕੇ ਅੰਤਰਿ ਹੰਉ ਬਸੈ ਤਿਸੁ ਅੰਤਰਿ ਹੰਉ[8] ਨਾਹਿ ॥
ਦਾਸ ਨਾਨਕੁ ਗੁਰਮੁਖਿ ਜਾਣੀਐ ਰਵਿ[9] ਰਹਿਓ ਸਰਬ ਮਾਹਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ ਧੰਨੁ ਗੁਰੂ ਸਤਿਗੁਰੂ। ਰਾਮ ਸਤਿ ਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੪੩ ॥

---

[1]ਕਟਾਉਂਦੇ ਹਨ। [2]ਜੇ ਘਰ ਹਾਥੀ ਸੰਗਲਾਂ ਨਾਲ ਬੰਨ੍ਹੇ ਹੋਏ ਹੋਣ ਤੇ ਗਊਆਂ ਦੇ ਵੱਗ ਛਿੜਦੇ ਹੋਣ, ਤਾਂ ਇਸ ਐਸ਼ਵਰਜ ਵਿਚ ਵੀ ਸਿੱਧੀ ਨਹੀਂ ਹੈ। [3]ਜਿਸ ਦੇ ਘਟਿ (ਅੰਤਰਾਤਮੇ ਵਿਚ) ਸ਼ਬਦ (ਨਾਮ) ਦਾ ਸਿਮਰਨ ਵਸਿਆ ਹੋਵੇ, ਪਰ ਅਸਲ ਉਸੇ ਨੂੰ ਇਹ ਰਿੱਧਿ ਸਿੱਧਿ ਦੀ ਵਡਿਆਈ ਕਰਤਾਰ ਵਲੋਂ ਮਿਲਦੀ ਹੈ। [4]ਰਜਾਵਾਂ, ਖੁਆ-ਪਿਲਾ ਕੇ ਖੁਸ਼ ਕਰਾਂ। [5]ਸ਼ਾਇਦ। [6]ਘਾਹ ਫੂਸ (ਤ੍ਰਿਣ) ਖਾ ਕੇ ਗੁਜ਼ਾਰਾ ਕਰਨਾ। [7]ਇਹ ਸ਼ਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ। [8]ਹਉਮੈਂ, ਹੰਕਾਰ, ਅਭਿਮਾਨ। [9]ਵਿਆਪ।

# (ੳ) ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਨਾਮ ਦੀ ਮਹਿਮਾ)

ਤਬ ਪਿਰਾਗ ਤੇ ਗੁਰੂ ਬਾਬਾ ਨਾਨਕੁ ਜੀ ਬੰਨਾਰਸੀ[1] ਨਗਰ ਮਹਿ ਜਾਇ ਪ੍ਰਾਪਤ ਹੂਏ। ਤਬ ਜਬ ਊਹਾ ਦੇਖੈ ਤਬ ਬੰਨਾਰਸੀ ਕੇ ਬਿਖੈ ਪੰਡਿਤ ਪੁਸਤਕ ਪੜਤੇ ਹੈ ਅਰੁ ਬਾਬੇ ਕੇ ਜਿ ਸਾਥਿ ਥੇ ਤਿਨਹੁ ਗੁਰੂ ਬਾਬੇ ਪਾਸਿ ਬੇਨਤੀ ਕਰੀ ਜੇ, "ਬਾਬਾ ਜੀ ਸਲਾਮਤਿ ! ਏਹਿ ਪੁਸਤਕ ਪੜਤੇ ਹੈ, ਸਿ ਏਨ ਕੰਉ ਕਉਣੁ ਪੁੰਨ ਹੈ ਜੀ ? ਏਹੁ ਕਿਆ ਪਾਵਹਿਗੇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਉਸ ਕੀ ਗਹਣ ਗਤਿ[2] ਓਹੀ ਜਾਣੈ ਜੋ ਕਿਛੁ ਕਰਤਾ ਹੈ। ਸੁ ਹੋਰੁ ਕੋਈ ਕਿਆ ਜਾਣੈ ਉਸੁ ਪਰਮੇਸੁਰ ਕੀ ਗਹਣ ਗਤਿ ?" ਤਬ ਉਨਹੁ ਸੇਵਕਹੁ ਕਹਿਆ ਜਿ, "ਬਾਬਾ ਜੀ ! ਸੋ ਤਉ ਤੁਮ ਹੀ ਗਹਨਗਤਿ ਜਾਨਣਹਾਰੇ ਹੋ, ਹੋਰੁ ਕਵਣੁ ?" ਤਬ ਗੁਰੂ ਬਾਬਾ ਨਾਨਕੁ ਜੀ ਉਸੁ ਪਰਥਾਇ ਸਲੋਕ[3] ਕੀਆ:—

> ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
> ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
> ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
> ਪੜੀਅਹਿ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
> ਨਾਨਕ ਲੇਖੈ ਇਕ ਗਲ ਹੋਰ, ਹਉਮੈ ਝਖਣਾ ਝਾਖ ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੁਰਖਾ ! ਏਹ ਤਉ ਪੜਤੇ ਹੈ, ਪਰੁ ਜੀ ਜੇ ਪੜਿ ਪੜਿ ਗਡੀ ਲਦਨਿ, ਪੜਿ ਪੜਿ ਜਿਤਨੇ ਖਾਤ ਹੈ ਏਤਨੇ ਹੀ ਭਰੀਅਹਿ, ਅਰੁ ਪੜਿ ਪੜਿ ਜਿਤਨੇ ਸਾਥ ਹੈ ਏਤਨੇ ਹੀ ਲਦੀਅਹਿ, ਜੇ ਪੜਿ ਪੜਿ ਜਿਤਨੇ ਬੇੜੇ ਦਰੀਆਵ ਕੇ ਏਤਨੇ ਲਦੀਅਹਿ ਜਿਤਨੇ ਵਰਸ ਮਾਸ ਹੈ, ਏਤਨੇ ਤੋੜੀ ਪੜਤੇ ਹੀ ਰਹੀਐ, ਅਰੁ ਜਿਤਨੀ ਆਰਜਾ ਜੀਵੈ ਸਾਸਿ ਸਾਸਿ ਪੜਤਾ ਹੀ ਰਹੈ, ਤਬ ਲੇਖੇ ਨਾ ਪਵਈ, ਓਹੁ ਜਿ ਲੇਖੈ ਪਵਣ ਵਾਲੀ ਵਸਤੁ ਹੈ ਸਿ ਇਕ ਗਲਿ ਹੈ, ਨਾ ਓਹੁ ਹੋਵੈ ਨਾ ਥਾਇ ਪਵੈ, ਓਸੁ ਏਕ ਬਾਤ ਬਿਨਾ ਸਭੁ ਝਖਤਾ[4] ਹੈ ਜਿ ਪੜਤਾ ਹੈ, ਤਉ ਹੰਉਮੈ ਕਾ ਪੜਿਆ ਥਾਂਇ ਨਾਹੀ ਪੜਤਾ"। ਤਬ ਗੁਰੂ ਬਾਬੇ ਨਾਨਕ ਜੀ ਕੰਉ ਉਨਹੁ ਸੇਵਕਹੁ ਕਹਿਆ ਜਿ "ਜੀ, ਓਹੁ ਜਿ ਏਕ ਬਾਤ ਹੈ ਸੁ ਕਵਣੁ ਹੈ ਜਿਸੁ ਬਿਨਾ ਏਹੁ ਪੜਿਆ-ਗੁੜਿਆ ਥਾਇ ਨਾਹੀ ਪੜਤਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਜਨਹੁ ! ਏਹੁ ਬਾਤੁ ਤੁਮਹੁ ਸੈਸਾਰ ਕੀ ਸੁਣੀ ਹੈ ਜਿ 'ਸੈਈ ਬਾਤੀ[5] ਇਕ ਗਲਿ, ਸੋ ਕਵਣੁ ਹੈ ?" ਤਬ ਉਨਹੁ ਕਹਿਆ ਜਿ "ਬਾਬਾ ਜੀ ਸਲਾਮਤਿ ! ਸੁਣੀ ਹੈ ਏਹੁ ਬਾਤ ਜਿ ਸੈਈ ਗਲੀ ਇਕ ਗਲਿ ਹੈ, ਪਰੁ ਬਾਬਾ ਜੀ ! ਸਮਝੀ ਨਾਹੀ ਜਿ ਕਿਆ ਕਹਤੇ ਹੈ ਜਿ ਸੈਈ ਗਲੀ ਇਕ ਗਲਿ ਕਵਣੁ ਹੈ ? ਪਰੁ ਬਾਬਾ ਜੀ ਸਲਾਮਤਿ ! ਤੁਮਿ ਕਿਰਪਾ ਕਰਿ ਕੈ ਸਮਝਾਇ ਦੇਹੁ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ! ਸਉ ਗਲਾ ਝੂਠ ਦੀ ਨ ਇਕ ਗਲਿ ਸਚੁ ਦੀ। ਜਬ ਲਗੁ ਸਚੁ ਆਤਮੇ ਨਾ ਆਵੈ ਤਬ ਲਗੁ ਸਭੁ ਸੇਵਾ, ਚਾਕਰੀ, ਪੜਨਾ, ਸੁਨਣਾ ਝੂਠੁ ਹੈ। ਜਬ ਸਚਾ ਹੋਇ ਤਬ ਏਸ ਕਾ ਕੀਆ ਕਮਾਇਆ ਥਾਂਇ ਪੜੈ, ਕਿਉ ਜਿ ਇਕੁ ਸੁਇਨਾ, ਹੋਰੁ ਸੁਗੰਧੁ, ਇਕੁ ਸਚਾ ਹੋਰੁ ਕਰਤੂਤਿ ਸੇਵਾ ਭਲੀ ਕਰੈ; ਤਿਸ ਕੀ ਕਥਾ ਮਹਾ ਉਤਮ ਹੋਇ"। ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ ! ਓਹਿ ਜਿ ਕਲਿ ਮਹਿ

---

[1]ਬਨਾਰਸ (ਕਾਸ਼ੀ)। [2]ਗੰਭੀਰ ਗਤਿ, ਡੂੰਘੀ ਗੱਲ। [3]ਵਾਰ ਆਸਾ, ਨੌਵੀਂ ਪਉੜੀ ਦਾ ਪਹਿਲਾ ਸਲੋਕ। ਮ: ੧ ॥ [4]ਝਖ ਮਾਰਦਾ ਹੈ। [5]ਸੌ ਗਲਾਂ ਵਿਚੋਂ।

ਕਿਛੁ ਕਮਾਤੇ ਹੈ, ਨਿਰਾਹਾਰ ਰਹਤੇ ਹੈ, ਲਿਖਤੇ-ਪੜਤੇ ਹੈ, ਅਰੁ ਉਪੇਤਾਣੇ[1] ਫਿਰਤੇ ਹੈ। ਦਿਖਾ ਜੀ, ਉਨ ਕੀ ਕਵਣੁ ਗਤਿ ? ਉਨ ਕਾ ਉਧਾਰੁ ਜਿ ਹੋਇ ਸਿ ਕਿਉ ਕਰਿ ? ਕਿਤੁ ਹੇਤੁ ਸੇਵਾ, ਕਿਤੁ ਬੀਚਾਰਿ, ਕਿਤੁ ਘਾਲਿ ਹੋਇ, ਜਿਉ ਹੈ ਤਿਉ ਸਮਝਾਇ ਦੇਹੁ"। ਤਬ ਗੁਰੂ ਬਾਬੇ ਨਾਨਕ ਜੀ ਸਲੋਕੁ[2] ਕੀਆ ਜਿ:—

ਲਿਖਿ ਲਿਖਿ ਪੜਿਆ, ਤੇਤਾ ਕੜਿਆ ॥ ਬਹੁ ਤੀਰਥ ਭਵਿਆ[3] ਤੇਤੋ ਲਵਿਆ[4] ॥
ਬਹੁ ਭੇਖੁ ਕੀਆ, ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ, ਸਾਦੁ ਗਵਾਇਆ ॥ ਬਹੁ ਦੁਖੁ ਪਾਇਆ, ਦੂਜਾ ਭਾਇਆ ॥
ਬਸਤ੍ਰ ਨ ਪਹਿਰੈ, ਅਹਿਨਿਸਿ[5] ਕਹਰੈ ॥ ਮੋਨਿ ਵਿਗੂਤਾ[6] ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ[7], ਅਪਣਾ ਕੀਆ ਕਮਾਣਾ ॥ ਅਲੁਮਲੁ[8] ਖਾਈ,ਸਿਰਿ ਛਾਈ ਪਾਈ[9] ॥
ਮੂਰਖਿ ਅੰਧੈ ਪਤਿ ਗਵਾਈ ॥ ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ[10], ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ ॥
ਸਤਿਗੁਰੁ ਭੇਟੇ[11] ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
ਨਾਨਕ ਨਦਰਿ ਕਰੇ ਸੋ ਪਾਏ ॥ ਆਸ ਅੰਦੇਸੇ ਤੇ ਨਿਹਕੇਵਲੁ[12] ਹਉਮੈ ਸਬਦਿ ਜਲਾਏ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭਾਈ ਰਾਮ ਜਨਾ ! ਜਿਤਨਾ ਏਹਿ ਲਿਖਤੇ ਪੜਤੇ ਹੈ ਏਤਨਾ ਹੀ ਏਸੁ ਕੰਉ ਧੋਖਾ ਹੈ,ਅਰੁ ਜਿਤਨਾ ਏਹਿ ਤਟ ਤੀਰਥਿ ਭਵਤਾ ਹੈ ਤਿਤਨਾ ਏਹੁ ਲਵਤਾ[13] ਹੈ ਅਰੁ ਭਵਤਾ[14] ਹੈ। ਜਿਤਨੇ ਭੇਖ ਕਰਤਾ ਹੈ, ਦੇਹੀ ਕੰਉ ਦੁਖੁ ਦੇਤਾ ਹੈ, ਆਪਣੇ ਜੀਅ ਦੁਖੁ ਸਹਤਾ ਹੈ। ਹੋਰ ਕੰਦ੍ਰ ਮੂਲੁ ਖਾਤੇ ਹੈ ਅਰੁ ਸਿਰ ਮਹਿ ਧੂੜਿ ਬਾਹਤੇ ਹੈ। ਅੰਨੁ ਨਾਹੀ ਖਾਤੇ ਸਿ ਏਨਿ ਏਤਨੇ ਦਿਨਿ ਨਾਹੀ ਬੀਜਿਆ, ਸਿ ਅੰਨੁ ਜਿ ਮਨਹਿ ਹੋਤਾ ਹੈ। ਦੂਜੇ ਭਾਇ ਕਰਿ ਕਰਿ ਏਹੁ ਦੁਖੁ ਏਸ ਕੰਉ ਪਹੁਚਤਾ ਹੈ ਅਰ ਬਸਤ੍ਰ ਨਾਹੀ ਪਹਿਰਤਾ, ਕ੍ਰੋਧ ਹੀ ਬੀਚਿ ਰਹਤਾ ਹੈ, ਤਉ ਕਿਆ ਹੂਆ ਜਬ ਕ੍ਰੋਧ ਨਾ ਮਿਟਿਆ, ਤੈਸਾ ਨਾਂਗਾ ਤੈਸਾ ਢਕਿਆ ਮੋਨਿ ਰਹਤਾ ਹੈ ਅਰੁ ਅੰਤਰਿ ਕੀ ਧਾਤੁ ਨਾਹੀ ਮਿਟੀ ਤਉ ਕਿਸੁ ਕਾਂਮਿ ਹੈ ? ਜੇ ਮੋਨਿ ਰਹਿਆ, ਗੁਰੂ ਨਾਹੀ ਮਿਲਿਆ ਜਿ ਏਸ ਨੋ ਚੇਤੰਨੁ ਕਰੈ। ਪਗਾ ਤੇ ਉਪੇਤਾਨਾ[15] ਫਿਰਤਾ ਹੈ ਤਉ ਉਨਿ ਉਸਿ ਜਨਮਿ ਜੁਤੀ ਨਾਹੀ ਬੀਜੀ, ਤਉ ਨਾਹੀ ਏਸੁ ਕੰਉ ਜੁਤੀ ਪਗਿ ਬਾਹਣੀ ਮਿਲਤੀ। ਏਹੁ ਆਪਣੀ ਮਤਿ ਆਪੇ ਖੋਵਤਾ ਹੈ, ਜਿਤਨੇ ਜਤਨ ਕਰਤਾ ਹੈ ਬਿਨਾ ਨਾਮ ਸਿਮਰਨ ਤੇ, ਜਿਤਨਾ ਗੋਬਿੰਦ ਭਜਨ ਬਿਨਾ ਸਾਧੂ ਕੀ ਸੰਗਤਿ, ਬਿਨਾ ਬਣਬਾਸਿ ਰਹਤਾ ਹੈ, ਇਤਨਾ ਦੁਖੁ ਪਾਵਤਾ ਹੈ, ਅੰਤ ਪਛੋਤਾਵੈਗਾ। ਸੁਖੁ ਕਿਸੁ ਕੰਉ ਪ੍ਰਾਪਤਿ ਹੈ ਜਿਸੁ ਕੰਉ ਪੂਰਾ ਸਤਿਗੁਰੂ ਮਿਲੈ ਸੋਈ ਸੁਖੁ ਪਾਵੈ। ਕਿਸੁ ਭਾਂਤਿ ਕਰਿ ਕਰਿ ਜਿ ਨਾਮੁ ਉਸ ਕੰਉ ਦਿੜਾਏ। ਨਾਮ ਸਿਮਰਣ ਕਰਿ ਕਰਿ ਓਹੁ ਸੁਖੁ ਪਾਏ। ਜਿਸੁ ਕੰਉ ਆਪਣੀ ਨਜਰਿ ਕਰੈ ਮਿਹਰ ਕੀ ਸੋਝੀ ਪਾਏ। ਕਿਸੁ ਘਾਲਿ ਕਰਿ ਕਰਿ ਪਾਏ ? ਆਸਾ ਅਰੁ ਅੰਦੇਸੇ ਤੇ ਓਹੁ ਰਹਤੁ ਹੋਵੈ, ਨਾ ਉਸ ਕੇ ਆਸਾ ਹੀ ਰਹੈ ਨਾ ਅੰਦੇਸਾ ਹੀ ਰਹੈ, ਹਉਮੈ ਮਨ ਤੇ ਮਿਟਿ ਜਾਇ ਗੁਰੂ ਜੀ ਕੇ ਸਬਦਿ ਕਰਿ ਓਹੁ ਮੁਕਤਾ ਹੋਇ, ਪੁਰਖਾ ! ਏਹੁ ਹੋਰੁ ਭੇਖੁ ਬਿਨਾ ਗੋਬਿੰਦ ਭਗਤਿ ਥੀ ਐਸਾ ਹੈ। ਅਵਰ ਉਪਾਉ ਸੈਸਾਰ ਕਾ ਜਿ ਪਾਵੈ ਸਿ ਗੁਰੂ ਕੰਉ ਮਿਲਿ ਗੋਬਿੰਦੁ ਸਿਮਰਣੁ ਕਰਿ ਕਰਿ ਪਾਵੈ। ਅਰੁ

---

[1]ਪੈਰੋਂ ਨੰਗੇ। [2]ਵਾਰ ਅਸਾ, ਨੌਵੀਂ ਪਉੜੀ ਦਾ ਦੂਜਾ ਸਲੋਕ, ਮਹਲੇ ਪਹਿਲੇ ਦਾ। [3]ਭ੍ਰਮਣ ਕੀਤਾ। [4]ਬੋਲਿਆ, ਬਾਤੂਨੀ ਬਣਿਆ। [5]ਰਾਤ ਦਿਨ। [6]ਮੋਨ (ਚੁਪ ਰਹਿਣ) ਦਾ ਬ੍ਰਤ ਧਾਰ ਕੇ ਵਿਗੁੱਤਾ (ਖ਼ੁਆਰ ਹੋਇਆ)। [7]ਪਗ (ਪੈਰਾਂ ਤੋਂ) ਉਪੇਤਾਣਾ (ਨੰਗਾ)। [8]ਗੰਦ ਮੰਦ। [9]ਸੁਆਹ (ਵਿਭੂਤਿ) ਮਲ ਲਈ। [10]ਬੀਆ ਬਾਨਾਂ (ਰੋਹੀਆਂ ਜੰਗਲਾਂ ਵਿਚ)। [11]ਮੇਲ ਪ੍ਰਾਪਤ ਕਰੇ। [12]ਨਿਰਲੇਪ, ਅਸੰਗ, ਸੰਗ ਦੋਖ ਤੋਂ ਰਹਿਤ। [13]ਬੋਲਦਾ। [14]ਭੌਂਦਾ (ਫਿਰਦਾ)। [15]ਪੈਰਾਂ ਤੋਂ ਨੰਗਾ।

ਸਚ ਕੀ ਕਥਾ ਪਾਵੈ ਝੂਠਿ ਨਾਹੀ ਪਾਇਆ ਜਾਤਾ"। ਤਬ ਉਨਹੁ ਨਮਸਕਾਰੁ ਕੀਆ ਜਿ, "ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਵਾਹੁਗੁਰੂ ਬਾਬਾ ਨਾਨਕੁ !"

ਸਲੋਕੁ[1] ।

ਸਿਮਰਨ ਕੀ ਮਹਮਾ ਬਡੀ, ਮੋਹਿ ਨ ਜਾਨੀ ਏਕ ॥
ਪਾਪੀ ਮੁਗਧੁ ਪਤਿਤ ਬਡਾ, ਦਾਸ ਨਾਨਕ ਤੇਰੀ ਟੇਕ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰ ਪਰਸਾਦਿ ॥ ੪੪ ॥

# (ਅ) ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸੁਚ ਦੀ ਅਸਲੀਅਤ)

ਤਬ ਗੁਰੂ ਬਾਬਾ ਨਾਨਕੁ ਜੀ ਪਿਰਾਗ ਤੇ ਪੂਰਬ ਕੀ ਧਰਤੀ ਨਗਰਿ ਬੰਨਾਰਸੀ ਮਹਿ ਜਾਇ ਪਹੁਤੇ। ਤਬ ਉਹਾ ਬੰਨਾਰਸੀ ਮਹਿ ਬਹੁਤੁ ਪੰਡਿਤ ਕਠਨਾਈ ਰਹਤੇ ਹੈ। ਊਹਾਂ ਗੁਰੂ ਬਾਬੇ ਨਾਨਕ ਕੰਉ ਓਹਿ ਪੰਡਿਤ ਲਾਗਿ ਪੜੇ[2] ਜਿ,"ਨਾਨਕ ! ਤੂੰ ਬਡਾ ਮਹਾ ਪੁਰਖ ਹੈ, ਭਲਾ ਅਤੀਤੁ[3] ਹੈ,ਪਣੁ ਨਾਨਕ ਜੀ ! ਆਜੁ ਹਮ ਕੰਉ ਭੀ ਕਿਰਤਾਰਥ ਕਰਹੁ, ਕਿਉ ਜਿ ਹਮ ਤੁਮਾਰੇ ਹੀ ਹਹਿ। ਬੈਸਨਉ ਧਰਮ ਮਾਹਿ ਸਭੁ ਕੋਈ ਹੈ ਜਿਤਨਾ ਕੋਈ ਠਾਕੁਰ ਜੀ ਕਾ ਸੇਵਕੁ ਹੈ, ਹੋਇ ਜਿ ਤੁਮ ਆਜੁ ਹਮਾਰੇ ਪਰਸਾਦੁ ਲੇਹੁ[4]"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਮਿਸਰ ਜੀ ! ਹਮ ਜੇਮਹਿਗੇ ਬਾਬਾ, ਪਣੁ ਖਰੀ ਸੂਰਖਾ[5] ਸਾਥਿ ਪ੍ਰਸਾਦੁ ਹੋਇ ਅਪਰਸੁ[6] ਹੋਇ ਸੁ ਕੋਈ ਤਿਸੁ ਪਾਸ ਤੇ ਪ੍ਰਸਾਦੁ ਕਰਾਵਣਾ, ਖਰੀ ਭਲੀ ਜੁਗਤਿ ਸਾਥਿ, ਅਉਰੁ ਕੋਈ ਊਹਾ ਨਾਹੀ ਭਿਟਣ ਦੇਣਾ। ਜਉ ਖਰੀ ਪਵਿਤ੍ਰਤਾ ਸਾਥਿ ਰਸੋਈ ਹੋਇਗੀ ਤਉ ਮੈ ਪ੍ਰਸਾਦੁ ਲੇਉਗਾ"। ਤਬ ਉਨਹੁ ਕਹਿਆ ਜਿ, "ਹਾਂ ਜੀ, ਉਠੀਐ ਊਹਾਂ ਚਲੀਐ ਤੀਰਥ ਕੇ ਉਪਕੰਠਿ[7]"। ਤਬ ਉਨਹੁ ਰਸੋਈ ਕਹੀ ਬਾਬੇ ਕੇ ਹਜੂਰਿ। ਕਹੈ, "ਬਾਬਾ ਜੀ ! ਤੁਮ ਹਜੂਰਿ ਬੈਠੇ ਦੇਖਹੁ"। ਜਬ ਪਰਸਾਦੁ ਹੋਆ ਤਬ ਗੁਰੂ ਬਾਬਾ ਨਾਨਕੁ ਜੀ ਜਾਇ ਨਿਕਟਿ ਬੇਠਾ। ਤਬ ਗੁਰੂ ਬਾਬੇ ਰਸੋਈ ਦੇਖਿ ਕਰਿ ਕਹਿਆ ਜਿ, "ਪੰਡਿਤਹੁ ਜੀ ! ਹਮਾਰਾ ਜੀਉ ਨਾਹੀ ਏਸ ਤੁਮਾਰੀ ਰਸੋਈ ਉਪਰ, ਤੁਮਾਰਾ ਜੀਉ ਠਹਰਾਵਤਾ ਨਾਹੀ।" ਕਹੈ. ਜੀ, "ਕਿਉ ?" ਕਹੈ, "ਜੀ, ਇਉ ਜਿ ਤੁਮਹੁ ਕੋਈ ਬੈਸਨਉ ਨਾ ਲਗਾਇਆ ਜਿਸੁ ਤੇ ਪਾਕੁ[8] ਪਰਸਾਦੁ ਸੂਚਾ ਹੋਇ"। ਕਹੈ, "ਜੀ, ਓਹਿ ਜਿ ਬੈਸਨਉ ਹੈ ਸਿ ਐਸੇ ਏਹਿ ਹੈ, ਸੇ ਕੈਸੇ ਬੈਸਨਉ ਹੈ ਓਹਿ ਜਿ ਖਰੇ ਨੇਮ ਕੀ ਸੂਚ[9] ਰਹਤੇ ਹੈ, ਖਰੇ ਅਪਰਸੁ ਰਹਤੇ ਹੈਂ ?" ਤਬ ਗੁਰੂ ਬਾਬੇ ਉਤੁ ਪਰ ਸਬਾਇ ਸਲੋਕੁ[10] ਕੀਆ ਜਿ:—

ਜਿਉ ਜੋਰੂ[11] ਸਿਰ ਨਾਵਣੀ[12], ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ, ਨਿਤ ਨਿਤ ਹੋਇ ਖੁਆਰੁ ॥
ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ ॥

---

[1]ਇਹ ਸਲੋਕ ਸੋਢੀ ਮਿਹਰਬਾਨ ਦੀ ਰਚਨਾ ਹੈ। [2]ਕਹਿਣ ਲੱਗ ਪਏ। [3]ਤਿਆਗੀ। [4]ਪ੍ਰਸਾਦ ਛਕੋ। [5]ਸ਼ਕ, ਭਾਵ—ਪਵਿਤ੍ਰਤਾ ਨੂੰ ਮੁਖ ਰੱਖ ਕੇ। [6]ਅਛੋਹ, ਜੋ ਕਿਸੈ ਚੀਜ਼ ਨੂੰ ਸਪਰਸ਼ ਨਹੀਂ ਕਰਦਾ, ਭਾਵ—ਛੂਹਦਾ ਨਹੀਂ। [7]ਕਿਨਾਰੇ, ਕੰਢੇ ਤੇ। [8]ਪਕਿਆ ਹੋਇਆ, ਰਸੋਈ ਦਾ। [9]ਸੁੱਚ। [10]ਵਾਰ ਆਸਾ ਪਉੜੀ ਸਤਾਰਵੀਂ ਦਾ ਦੂਜਾ ਸਲੋਕ ਮ: ੧ ਦਾ। [11]ਜੋਰੂ (ਤ੍ਰੀਮਤ) ਨੂੰ। [12]ਰਿਤੂ (ਮਾਸਿਕ ਧਰਮ)।

ਸੂਚ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ॥ ੨ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਤਹੁ ! ਸੂਚਾ ਸੋਈ ਜੁ ਪਾਪ ਕਰਣ ਤੇ ਨੇਮ ਕਰੈ ਜਿ ਪਾਪ ਨਾਹੀ ਛਿਪਣਾ, ਅਰੁ ਜਿਸਦਾ ਸਰਬਦਾ ਪਾਪੀ ਜੀਉ ਹੈ ਸੋ ਸੂਚਾ ਕਿਉ ਕਰਿ ਹੋਇ ? ਜਣੁ, ਓਹੁ ਨਾਇਆ ਧੋਇਆ, ਅਪਰਸੁ ਰਹਿਆ ਕਿਸੀ ਕੰਉ ਨਾ ਛਿਪਿਆ ਤਬ, ਓਹੁ ਕੇਸਾ ਬੇਸਨਉਸੁਚਿ ਕਰਮ ਤੇ ਹੋਇ ? ਜਿਉ ਜੋਰੂ ਕੰਉ ਪੁਹਪ[1] ਆਏ ਅਰੁ ਓਹੁ ਨਾਇ ਕਰਿ ਸੀਗਾਰੁ ਲਾਇ ਬੈਠੀ ਤਉ ਕਿਆ ਓਹੁ ਸੂਚੀ ਹੂਈ ? ਨਾ, ਓਹੁ ਜੈਸੀ ਪ੍ਰਿਕਿਰਾਂਤ ਥੀ ਤੈਸੀ ਓਹੁ ਕਰਤੀ ਹੀ ਰਹੀ, ਜਬ ਪੁਹਪ ਥੇ ਤਬ ਹੀ ਓਹੁ ਬੇਕਾਰ, ਜਬ ਕਾਮ ਰੂਪ ਹੋਈ ਤਬ ਭੀ ਬੇਕਾਰਿ ਹੂਈ, ਸੂਚੀ ਤਉ ਨ ਹੋਈ । ਤਿਸ ਕੀ ਨਿਆਂਈ ਜੇ ਬਿਕਰਮੀ ਜੀਉ ਬਿਕਰਮ ਕਰਿ ਕਰਿ, ਨ੍ਹਾਇ ਕਰਿ ਕਰਿ ਦੁਆਦਸ ਟੀਕੇ[2] ਪੂਜਾ ਲਾਗਾ ਕਰਨੇ ਤਉ ਕਿਛੁ ਸੂਚਾ ਨਾ ਹੂਆ, ਜੇ ਓਹੁ ਸੂਚਾ ਹੋਇਆ ਚਾਹੈ । ਨਾ ਓਹੁ ਸੂਚਾ ਦੇਹੀ ਧੋਈ ਨਾਹੀ ਸੂਚਾ ਹੋਤਾ । ਸੂਚਾ ਜਿ ਹੋਇ ਸਿ ਕਿਉ ਕਰਿ ਹੋਇ ? ਸੂਚਾ ਤਉ ਹੋਇ ਜਬ ਪਰਮੇਸੁਰ ਕੇ ਨਾਮਾਚਾਰ[3] ਮਹਿ ਰਚੈ । ਸਚੇ ਮਨਿ ਹੋਇ ਕਰ ਤਉ ਸੂਚਾ ਹੋਇ, ਨਾਤਰ[4] ਨਾ ਹੋਇ । ਭਾਵੈ ਅਨੇਕ ਅਨੇਕ ਵਾਰ ਅਵਰੁ ਜਤਨੁ ਕਰੈ ਤਾ ਬਿਨਾ ਗੋਬਿੰਦ ਸਿਮਰਨ ਤੇ ਸੂਚਾ ਨਾ ਹੋਇ । ਜਿਸ ਕੇ ਮਨਿ ਜੂਠੁ ਮੁਖੁ ਜੂਠਾ, ਦੇਹੀ ਸਾਸਿ ਗਿਰਾਸਿ ਸਭੁ ਜੂਠੋ ਜੂਠੁ ਹੀ ਬੋਲੈ, ਸਿ ਸਦਾ ਸਰਬਦਾ ਖੁਆਰੁ ਹੋਇ, ਸੁਖੁ ਨਾ ਪਵੈ ਜੂਠਾ । ਪਿੰਡੇ ਧੋਤੇ ਸੂਚਾ ਨਾਹੀ ਬਿਨਾ ਸਚ ਨਾਮ ਸਿਮਰੇ ਤੇ । ਏਹੁ ਜਿ ਤੁਸਾਂ ਰਸੋਈ ਕਰਨੇ ਲਾਇਆ ਹੈ, ਏਸ ਕਾ ਜੀਉ ਪਾਕੁ ਸੁਚਾ ਨਾਹੀ ਹੋਤਾ । ਕੋਈ ਸੋਈ ਲਾਇਅਹੁ ਜਿ ਜਿਸ ਕਾ ਮਨੁ ਸੂਚਾ ਹੋਇ" । ਤਬ ਉਨਹੁ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ ! ਤੂ ਆਉ ਰਸੋਈ ਕਰੁ । ਤੂ ਜਿ ਹੈ ਸਿ ਸਾਧ ਪ੍ਰਣ[5] ਹੈ, ਤੂ ਆਉ ਰਸੋਈ ਲਾਗੁ" । ਤਬ ਗੁਰੂ ਬਾਬੇ ਕਹਿਆ ਜਿ, "ਜੀ, ਓਹੁ[6] ਨਾ, ਕੋਈ ਹੋਰੁ ਰਸੋਈ ਲਾਵਹਿ" । ਤਬ ਉਨਹੁ ਪੰਡਿਤਹੁ ਅਵਰੁ ਆਣਿ[7] ਰਸੋਈ ਲਗਾਇਆ । ਤਬ ਉਨਹੁ ਕਹਿਆ ਜਿ "ਜੀ ਓਹੁ ਸਾ ਸੁ[8] ਮਨਹਿ ਕੀਆ ਹੈ[9], ਅਬ ਅਵਰੁ ਰਸੋਈ ਲਗਾਇਆ ਹੈ" । ਤਬ ਉਨ ਕੰਉ ਕਹਿਆ ਜਿ, "ਹੇ ਭਾਈ ਰਾਮ ਕੇ ! ਖਰਾ ਸੁਧੁ ਹੋਇ ਕਰਿ ਖਰੀ ਸੁਚ ਮਹਿ ਰਸੋਈ ਕਰੀਅਹੁ" । ਤਬ ਉਨਿ ਜਿਮੀ ਖੋਦਿ ਕਰਿ ਚਉਕਾ ਦੀਆ, ਲਕੜੀਆ ਧੋਇ ਕਰ ਚੜ੍ਹਾਈਆਂ । ਤਬ ਗੁਰੂ ਬਾਬੇ ਦੇਖਿ ਕਰਿ ਕਹਿਆ ਜੇ, "ਸਨਿ ਹੋ ਭਾਈ ਰਾਮ ਕੇ ! ਦਿਖਾ ਏਹਿ ਜਿ ਤੈ ਜਿਮੀ ਖੋਦੀ ਸਿ ਕਿਉ ਖੋਦਿ ਕੈ ਚਉਕਾ ਦੀਆ ? ਅਰੁ ਤੈ ਜਿ ਏਹੁ ਲਕੜੀਆ ਧੋਈਆ, ਧੋਇ ਕਰਿ ਚਉਕੈ ਚੜ੍ਹਾਈਆ ਸਿ ਕਉ ਚਉਕੈ ਚੜ੍ਹਾਈਆ ਹੈ ?"[10] "ਜੀ, ਏਹੁ ਸੂਤਕ ਮਹਿ ਥੀਆਂ[11] ਧਰਤੀ ਅਰੁ ਲਕੜੀਆਂ । ਜਬ ਓਹੁ ਖੋਦੀ ਲਕੜੀ ਧੋਈ ਤਬ ਓਹੁ ਸੂਤਕੁ ਉਤਰਿਆ" । ਤਬ ਉਤੁ ਪਰਥਾਇ ਗੁਰੂ ਬਾਬੇ ਨਾਨਕ ਜੀ ਏਹੁ ਸਲੋਕੁ ਕੀਆ:—

ਜੇਕਰਿ ਸੂਤਕੁ[12] ਮੰਨੀਐ, ਸਭ ਤੈ ਸੂਤਕੁ ਹੋਇ ॥
ਗੋਹੇ ਅਤੈ ਲਕੜੀ, ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥
ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ॥
ਸੂਤਕੁ ਕਿਉ ਕਰਿ ਰਖੀਐ, ਸੂਤਕੁ ਪਵੈ ਰਸੋਇ ॥
ਨਾਨਕ ਸੂਤਕੁ ਏਵ ਨ ਉਤਰੈ, ਗਿਆਨੁ ਉਤਾਰੇ ਧੋਇ ॥੧॥
ਮਨਕਾ ਸੂਤਕੁ ਲੋਭੁ ਹੈ, ਜਿਹਬਾ ਸੂਤਕੁ ਕੂੜੁ ॥

---

[1]ਪੁਸ਼ਪ, ਫੁੱਲ, ਭਾਵ-ਰਿਤੂ । [2]ਬਾਰਾ ਤਿਲਕ ਲਾ ਕੇ । [3]ਨਾਮ ਜਪਣ ਵਿਚ । [4]ਨਹੀਂ ਤਾਂ । [5]ਸਾਧੂਆਂ ਜੇਹੀ ਸੱਚੀ ਪ੍ਰਤਗਿਆ (ਪ੍ਰਣ) ਵਾਲਾ । [6]ਭਾਵ—ਉਹ ਭਾਵ ਰਾਮ ਜਨ ਜੋ ਗੁਰੂ ਜੀ ਨਾਲ ਸਨ । [7]ਕੋਈ ਹੋਰ (ਆਦਮੀ) ਲਿਆ ਕੇ । [8]ਉਹ ਸੀ ਜੋ ਸੋ । [9]ਹਟਾ ਦਿਤਾ ਹੈ । [10]ਉਸਨੇ ਉੱਤਰ ਦਿਤਾ । [11]ਸਨ । [12]ਬਾਲ-ਜਨਮ ਦੀ ਭਿੱਟ ।

ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ[1] ਖਾਹਿ ॥
ਨਾਨਕ ਹੰਸਾ ਆਦਮੀ[2] ਬਧੇ ਜਮਪੁਰਿ ਜਾਹਿ[3] ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ! ਜਬ ਤੁਮ ਸੂਤਕੁ ਕਹਿਆ ਤਬ ਸੂਤਕੁ ਸਭ ਤੇ ਹੋਤਾ ਹੈ, ਉਤਰਦਾ ਨਾਹੀ। ਧਰਤੀ ਖੋਦੀ ਅਰੁ ਲਕੜੀ ਧੋਈ, ਸੂਤਕੁ ਜਿ ਹੈ ਸਿ ਸਭਨੀ ਬਾਤੀ ਰਹਿਆ ਹੈ। ਨਿਕਲੈ ਸਿ ਕਿਉ ਕਰਿ ਨਿਕਲੈ ? ਗੋਹੇ ਅਰੁ ਲਕੜੀ ਜਿ ਰਸੋਈ ਮਹਿ ਬਲਦੇ ਹੈਨਿ ਤਿਨਾ ਮਾਹਿ ਅਸੰਖ ਜੀਵ ਜਲਦੇ ਹੈਨਿ ਉਨਕਾ ਸੂਤਕੁ ਪੜਿਆ। ਜਬ ਏਨਿ ਸੂਰਖਾ[4] ਕਰੀ, ਤਉ ਕੀੜਿਆਂ ਕੀ ਰਖਿਆ ਕਰੀ ਚਾਹੀਐ। ਜਿਤਨੇ ਅੰਨ ਕੇ ਦਾਣੇ ਹੈ ਏਤਨੇ ਏਹੁ ਸਭ ਜੀਵ ਹੈ। ਏਹੁ ਭੀ ਤਉ ਮਰਤੇ ਹੈ ਜਿ ਅਗਿ ਮਹਿ ਜਲਾਈਤੇ ਹੈ। ਪਹਿਲਾ ਜਿਸੁ ਪਾਣੀ ਕਰਿ ਕਰਿ ਏਹੁ ਪਵਿਤ੍ਰ ਹੋਤਾ ਹੈ ਸੁ ਤਿਸੁ ਪਾਣੀ ਮਹਿ ਭੀ ਜੀਉ ਹੈ। ਜਿਸੁ ਪਾਣੀ ਕਰਿ ਕੈ ਸਭਿ ਜੀਵ ਹਰੇ ਹੋਤੇ ਹੈ ਅਰੁ ਜੀਵਤੇ ਹੈ ਸਿ ਉਸ ਹੀ ਕੰਉ ਜੁ ਤਪਾਵਤੇ ਹੈ। ਅਰੁ ਓਹ ਜਿ ਜਲ ਤਪੁ ਕਰਤਾ ਹੈ ਸਿ ਓਹੁ ਤਉ ਪਾਪੁ ਹੈ ਜਿ ਜੀਵ ਕੰਉ ਦੁਖੁ ਦੇਤਾ ਹੈ। ਸੋਈ ਪਾਣੀ ਅਰੁ ਅਨਾਜ ਰਸੋਈ ਪੜਿਆ ਸੂਤਕੁ, ਜਿ ਨਿਕਲੈ ਸੁ ਕਿਉ ਕਰਿ ਨਿਕਲੈ ? ਜਬ ਰਸੋਈ ਪੜਿਆ, ਹੋਰੁ ਉਪਾਉ ਕੋਈ ਨਾਹੀ ਨਿਕਲਣ ਕਾ। ਸੂਤਕੁ ਪੜਿਆ ਗਿਆਨਿ ਕਰਿ ਕਰਿ ਨਿਕਲੈ। ਸਿ ਕਿਉ ਕਰਿ ਨਿਕਲੈ ? ਬੇਦਿ ਤਉ ਸੂਤਕੁ ਬਾਹਿਆ[5] ਗਿਆਨਿ ਕਰਿ ਕਰਿ ਨਿਕਲੈ ਸਿ ਕਿਉ ਕਰਿ ਨਿਕਲੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ ਬੇਦੁ ਥਾਪਤਾ ਹੈ—'ਜਿ ਏਹੁ ਬਾਤ ਕੀਚੈ ਏਹੁ ਬਾਤ ਨਾ ਕੀਚੈ ਦੋਖੁ ਹੈ'। ਅਰੁ ਗਿਆਨੁ ਕਹਤਾ ਹੈ ਜਿ 'ਏਹੁ ਜਿ ਅਨਾਜੁ ਹੈ ਅਰੁ ਪਾਣੀ ਹੈ। ਸੁ ਏਹੁ ਸਭ ਜੀਆ ਕਾ ਜੀਉ ਹੈ, ਏਹੁ ਜੀਉ ਤਉ ਲਉ ਜੀਵਤਾ ਹੈ, ਜਬ ਲਗਿ ਏਹ ਪਹੁਚਤੇ ਹੈ। ਏਹਿ ਜਿ ਵਸਤੁ ਥਾਪੀ ਹੈ ਸ੍ਰੀ ਠਾਕੁਰ ਜੀ ਸੁ ਏਸ ਜੀਅ ਕੇ ਜੀਵਣ ਕੰਉ ਥਾਪੀ ਹੈ ਜੀ। ਏਸ ਕੰਉ ਹੁਕਮੁ ਹੈ ਸ੍ਰੀ ਠਾਕੁਰ ਜੀ ਕਾ ਜਿ ਖਾਹੁ ਏਹ ਰਸੋਈ ਕਰਿ ਕਰਿ, ਏਸੁ ਕੰਉ ਦੋਖੁ ਕੋਈ ਨਾਹੀ ਏਨੀ ਬਾਤੀ'। ਸੂਤਕੁ ਜਿਨੀ ਬਾਤੀ ਪੜਤਾ ਹੈ ਸਿ ਓਹਿ ਬਾਤਾ ਅਵਰੁ ਹੈਨਿ"। ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ ! ਓਹਿ ਬਾਤਾ ਭੀ ਕਹੀਅਹਿ ਕਿ ਓਹਿ ਕਵਣੁ ਵਸਤੂ ਹੈਨਿ ਜਿਨੀ ਬਾਤੀ ਸੂਤਕੁ ਹੋਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ ਜੀ ! ਮਨ ਕੰਉ ਸੂਤਕੁ ਤਬ ਪੜਤਾ ਹੈ, ਜਬ ਏਸ ਮਨ ਕੰਉ ਲੋਭੁ ਪੜਿਆ ! ਤਬ ਏਸ ਮਨ ਕੰਉ ਸੂਤਕੁ ਪੜਿਆ ਜਬ ਏਨਿ ਜਿਹਬਾ[6] ਤੇ ਝੂਠੁ ਬੋਲਿਆ, ਤਬ ਜਿਹਬਾ ਕੰਉ ਸੂਤਕ ਪੜਿਆ। ਜਾਂ ਏਨੀ ਅਖੀ ਭਰਿ ਬਿਰਾਨਾ[7] ਧਨੁ, ਬਿਰਾਨੀ ਇਸਤ੍ਰੀ ਦੇਖੀ ਤਬ ਏਸ ਕੀ ਅਖੀ ਸੂਤਕੁ ਪੜਿਆ। ਤਬ ਏਨਿ ਕੰਨਿ ਪੜਿ ਕਰਿ[8] ਬਿਰਾਨੀ ਲਾਇਤਬਾਰੀ[9] ਖਾਇ ਤਉ ਏਸ ਕੰਉ ਕੰਨੀ ਸੂਤਕੁ ਪੜਿਆ। ਏਹੁ ਜਿ ਜੀਉ ਹੈ ਸਿ ਕੇਸਾ ਹੈ ? ਏਹੁ ਪਰਮੁ ਹੰਸੁ ਹੈ, ਪਣੁ ਏਨੀ ਕਰਮੀ ਬੰਧਿਆ ਹੈ ਤਬ ਏਹੁ ਨਰਕਿ ਗੈਆ। ਜਬ ਏਨਾ ਕਰਮਾ ਤੇ ਰਹਤੁ ਹੋਇ ਤਬ ਏਹੁ ਮੁਕਤਾ ਹੋਇ"। ਤਬ ਉਨਹੁ ਪੰਡਿਤਹੁ ਕਹਿਆ ਜਿ, ਗੁਰੂ ਬਾਬਾ ਨਾਨਕ ਜੀ ! ਏਹੁ ਜੀਉ ਕਰਮ ਕਰਤਾ ਹੈ ਸਿ ਕਰਾਏ ਕਰਤਾ ਹੈ ਕਿ ਆਪਿ ਥੀ ਕਰਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੰਡਿਤ ਜੀ ! ਕਰਣ ਕਰਾਵਣਹਾਰੁ ਪਰਮੇਸਰੁ ਹੈ। ਉਚਾਪਤਿ[10] ਏਸ ਕੀ

---

[1]ਚੁਗਲੀ। [2]ਹੰਸ ਵਰਗਾ ਪੁਰਸ਼। [3]ਵਾਰ ਆਸਾ ਪਉੜੀ ੧੯ ਦੇ ਪਹਿਲੇ ਦੋ ਸਲੋਕ ਹਨ। [4]ਸ਼ੁਕ। [5]ਪਾਇਆ, ਪ੍ਰਚਾਰਿਆ। [6]ਜੀਭ। [7]ਬਿਗਾਨਾ, ਪਰਾਇਆ। [8]ਜਦ ਇਸ ਨੇ ਕੰਨ ਪਾ ਕੇ। [9]ਬਿਗਾਨੀ ਚੁਗਲੀ। [10]ਉਧਾਰ (ਦੁਕਾਨ ਦਾ), ਉਚਾਪਤ ਆਮ ਤੌਰ ਤੇ ਦਾਣੇ-ਫੱਕੇ, ਖਲ-ਵੜੇਵੇਂ ਅਥਵਾ ਸਾਬਣ, ਤੇਲ ਆਦਿ ਪ੍ਰਚੂਨ ਦੀਆਂ ਚੀਜ਼ਾਂ ਦੀ ਹੁੰਦੀ ਹੈ, ਜਿਸ ਦੇ ਰੁਪਇਆਂ ਦੀ ਅਦਾਇਗੀ ਦੁਕਾਨਦਾਰਾਂ ਨੂੰ ਗ੍ਰਾਹਕ ਪਿੰਡਾਂ ਵਿਚ ਛੇ ਮਹੀਆਂ ਤੋਂ ਬਾਦ ਕੋਈ ਫ਼ਸਲ ਵਿਕਣ ਸਮੇਂ ਤੇ ਸ਼ਹਿਰਾਂ ਵਿਚ ਮਹੀਨੇ ਦੇ ਮਹੀਨੇ ਕਰਦੇ ਹਨ।

ਤਾਂ ਲਿਖੀਤੀ ਹੈ ਜਾ ਏਹੁ ਉਠਾਵਣਾ ਪਹਿਲੇ ਉਠਾਵਤਾ ਹੈ[1] ਪੀਛੈ ਉਚਾਪਤਿ ਲਿਖੀਤੀ ਹੈ। ਜਾ ਕਿਛੁ ਏਹੁ ਨੇਕੀਗਤਿ[3] ਕਰਤਾ ਹੈ ਤਬ ਨੇਕੀ ਕਰਿ ਲਿਖੀਤੀ ਹੈ। ਨੇਕੀ ਭੀ ਇਸ ਹੀ ਕੀ ਹੈ ਜੇ ਕਿਛੁ ਸੁਕ੍ਰਿਤ[3] ਕਰੈ, ਭਾਰੁ ਉਤਰੈ, ਭਲੀ ਗਤਿ ਲਿਖੀਐ। ਅਰੁ ਜੇ ਕਿਛੁ ਦੁਕ੍ਰਿਤ[4] ਕਰਮ ਕਰੈ ਤਉ ਕਿਛੁ ਉਚਾ ਲਿਖੀਐ, ਇਸ ਹੀ ਕਾ ਕਮਾਇਆ ਆਇ ਇਸ ਹੀ ਕੰਉ ਪਹੁਚਤਾ ਹੈ"। ਤਬ ਉਨਹੁ ਪੰਡਿਤਹੁ ਕਹਿਆ ਜਿ, "ਬਾਬਾ ਨਾਨਕ ਜੀ! ਜਬ ਏਹੁ ਮਨੁਖੁ ਕਿਛੁ ਭਲਿਆਈ ਕਰਤਾ ਹੈ ਤਬ ਕਹਤਾ ਹੈ ਜਿ ਮੈ ਕੀਆ। ਅਰੁ ਬੁਰਿਆਈ ਕਰਤਾ ਹੈ ਤਬ ਕਹਤਾ ਹੈ ਜਿ ਏਹੁ ਬਾਤ ਮੁਝ ਤੇ ਪਰਮੇਸੁਰ ਕਰਾਈ। ਏਹ ਬਾਤ ਕਿਉ ਕਰਿ ਹੈ?" ਤਬ ਗੁਰੂ ਬਾਬੇ ਜੀ ਕਹਿਆ ਜਿ, "ਸੁਨਿਹੋ ਪੰਡਿਤਹੁ! ਨਰਕਿ ਭੀ ਤਾਹੀ ਜਾਤਾ ਹੈ ਜਾ ਭਲੀ ਬਾਤ ਆਪਸ ਤੇ ਜਾਣਤਾ ਹੈ ਅਰੁ ਬੁਰਿਆਈ ਕੀ ਬਾਤ ਠਾਕੁਰ ਕੰਉ ਦੇਤਾ ਹੈ। ਨਾ, ਜਬ ਐਸੇ ਘਰ ਮਹਿ ਰਹੈ: ਜਿ ਨਾ ਹਮਾਰੇ ਹਾਥਿ ਭਲਾ ਹੀ ਹੋਤਾ ਹੈ, ਨਾ ਹਮਾਰਾ ਕੀਆ ਬੁਰਾ ਹੋਤਾ ਹੈ, ਜੇ ਕਿਛੁ ਕਰੈ ਸੁ ਆਪਿ, ਤਬ ਏਸੁ ਕੰਉ ਕੋਈ ਦੁਖੁ ਨਾ ਲਾਗੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ। ਤਬ ਓਹਿ ਪੰਡਿਤ ਉਠਿ ਬਾਬੇ ਜੀ ਕੀ ਚਰਨੀ ਲਾਗੇ, ਗੁਰੂ ਬਾਬੇ ਨਾਨਕ ਜੀ ਕੇ ਸਿਖਿ ਭਏ, ਗੁਰੂ ਗੁਰੂ ਲਾਗੇ ਜਪਣੇ। ਬੋਲਹੁ ਵਾਹੁਗੁਰੂ, ਧੰਨੁ ਗੁਰੂ ਸਤਿਗੁਰੂ।

**ਸਲੋਕੁ ॥**

ਜੋ ਜਾਨੈ ਕਿਛੁ ਮੈ ਕੀਆ, ਬੁਰਾ ਭਲਾ ਦੁਇ ਥਾਪਿ ॥
ਹਰਿ ਹਰਿ ਸਿਮਰਨਿ ਮਨੁ ਲਾਇ, ਹੰਉਮੈ ਜਾਇ ਬਿਆਪਿ ॥
ਨਾਨਕ ਦਾਸ ਹੰਉਮੈ ਛੁਟੈ ਸਤਿਗੁਰੂ ਕੇ ਪਰਤਾਪਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ ਸਤਿਗੁਰੂ, ਰਾਮ ਸਤਿ, ਗੁਰੂ ਸਤਿ ਸਤਿਨਾਮ ਕਰਤਾ ਪੁਰਖੁ ਸਤਿਗੁਰ ਪਰਸਾਦਿ ॥ ੪੫ ॥

# (ੲ) ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਏਕਿ ਦਿਨਿ ਗੁਰੂ ਬਾਬਾ ਨਾਨਕੁ ਜੀ ਪੂਰਬ ਕੀ ਧਰਤੀ ਨਗਰਿ ਬਨਾਰਸੀ ਥਾ। ਅਰੁ ਏਕ ਗੋਬਿੰਦ ਲੋਕ ਗੁਰੂ ਬਾਬੇ ਪਹਿ ਆਏ। ਆਇ ਕਰਿ ਉਨਹੁ ਕਹਿਆ ਜਿ, "ਰਾਮ ਰਾਮ ਬਾਬਾ ਨਾਨਕ ਜੀ! ਰਾਮ ਰਾਮ!" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਕਰਣ ਕਾਰਣੁ ਸਮਰਥੁ ਰਾਮੁ, ਆਵਹੁ ਜੀ, ਬਲਿਹਾਰ ਜਾਉ, ਆਈਐ ਜੀ, ਬੈਠੀਐ ਜੀ"। ਤਬ ਓਹ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ ਬੈਠਿ ਗਏ। ਤਬ ਘੜੀ ਏਕ ਸਸਤਾਇ ਕਰਿ[5] ਉਨਹੁ ਬੇਨਤੀ ਕਰੀ ਜਿ, "ਬਾਬਾ ਨਾਨਕ ਜੀ। ਏਕ ਬੇਨਤੀ ਹੈ ਜੀ ਜੇ ਆਗਿਆ ਹੋਇ ਤਉ ਕਹਹਿ?" ਤਬ ਗੁਰੂ ਬਾਬੇ ਜੀ ਕਹਿਆ ਜਿ, "ਭਲਾ ਹੋਇ ਜੀ, ਜਿ ਕਿਛੁ ਤੁਮਰੈ ਜੀ ਹੈ ਸੁ ਕਹੀਐ"। ਤਬ ਉਨਹੁ ਬੇਨਤੀ ਕਰੀ ਜਿ, "ਬਾਬਾ ਜੀ! ਬਲਿਹਾਰਿ ਜਾਉ, ਕਿਵੈ ਹੀ ਏਹੁ ਜਮਕਾਲ ਤੇ ਬਾਂਚੀਐ ਭੀ? ਤੁਮਹੁ ਸਾਧਹੁ ਕੈ ਬਚਨਿ ਕਰਿ ਕਰਿ[6] ਕਿਵੈ ਹੀ ਏਹੁ ਜਮਕਾਲ ਛੁਟੈ ਭੀ? ਸੋ ਭੀ ਕੋਈ ਕਿਛੁ ਉਪਾਉ ਹੈ ਜਿ ਏਸ ਕਾ ਜਨਮੁ ਸਵਰੈ ਅਰੁ ਜਮਕਾਲ ਤੇ ਛੁਟੈ?"

---

[1] ਪਹਿਲਾ ਦੇਣਾ, ਪਹਿਲੋਂ ਅਦਾ ਕਰ ਦੇਂਦਾ ਹੈ। [2] ਨੇਕੀ ਦੀ ਗਤਿ (ਚਾਲ) ਅਰਥਾਤ—ਨੇਕੀ ਦਾ ਕੰਮ। [3] ਸੁ (ਅੱਛਾ) ਕ੍ਰਿਤਾ (ਪੁੰਨ-ਕਰਮ)। [4] ਮੰਦਾ ਕਰਮ। [5] ਅਰਾਮ ਕਰਕੇ। [6] ਤੁਹਾਡੇ ਜੈਸੇ ਸਾਧੂਆਂ ਦੇ ਬਚਨਾਂ ਕਰਕੇ।

ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਭੈਰਉ ਰਾਗ ਮਹਿ ਜਿ:–

ਨੈਨੀ ਦ੍ਰਿਸਟਿ ਨਹੀ ਤਨੁ ਹੀਨਾ, ਜਰਿ[1] ਜੀਤਿਆ ਸਿਰਿ ਕਾਲੋ ॥

ਰੂਪੁ ਰੰਗੁ ਰਹਸੁ[2] ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥ ੧ ॥

ਪ੍ਰਾਣੀ ਹਰਿ ਜਪਿ ਜਨਮੁ ਗਇਓ ॥

ਸਾਦ ਸਬਦ ਬਿਨੁ ਕਬਹੁ ਨ ਛੂਟਸਿ, ਬਿਰਥਾ ਜਨਮੁ ਭਇਓ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ ਜੀ ! ਤਨ ਮਹਿ ਜਿ ਏਸ ਕੈ ਕਾਮੁ ਹੈ: ਅਰੁ ਕ੍ਰੋਧੁ ਹੈ, ਅਰੁ ਲੋਭੁ ਹੈ, ਅਰੁ ਮੋਹੁ ਹੈ; ਅਰੁ ਅਹੰਕਾਰੁ ਹੈ, ਅਰੁ ਮਮਤਾ ਮਾਇਆ ਹੈ ਸਿ ਏਹ ਕਠਨ ਪੀਰ[3] ਹੈ ਕਾਟੀ ਨਹੀ ਜਾਤੀ । ਇਸੁ ਪੀਰ ਕਰਿ ਕਰਿ ਏਸੁ ਜੀਅ ਕੰਉ ਜਗ ਅਰੁ ਜਮੁ ਆਇ ਲਾਗਹਿਗੇ । ਤਿਸੁ ਪੀਰ ਕਾ ਦਾਰੂ ਰਾਮੁ ਨਾਮੁ ਹੈ, ਜੇ ਪ੍ਰੀਤਿ ਕਰਿ ਕਰਿ ਸਿਮਰੈ, ਤਉ ਏਹੁ ਉਧਰੈ । ਨਾਤਰ ਏਹੁ ਏਨੀ ਪੀੜੀ ਵੇੜਿਆ[4] ਏਸ ਕੰਉ ਜਮੁ ਵੇੜਿ ਲਏਗਾ । ਤਉ ਛੂਟੈ ਜੇ ਸ੍ਰੀ ਰਾਮੁ ਨਾਮੁ ਸਿਮਰੈ, ਗੁਰੂ ਕੰਉ ਮਿਲਿ ਕਰਿ । ਤਬ ਹੀ ਏਹੁ ਛੂਟੈ ਅਰੁ ਮੁਕਤਾ ਹੋਇ ।" ਬੋਲਹੁ ਭਾਈ ਸ੍ਰੀ ਰਾਮੁ ਕ੍ਰਿਸਨ ਵਾਹੁਗੁਰੂ ਸਚਾ ।

ਤਬ ਉਨਹੁ ਬੇਨਤੀ ਕਰੀ ਜਿ, "ਬਾਬਾ ਨਾਨਕ ਜੀ ! ਬਲਿਹਾਰਿ ਜਾਉ, ਬਾਬਾ ਜੀ ! ਦਿਖਾ ਏਹਿ ਜਿ ਬੈਸਨੋ ਕਹਾਵਤੇ ਹੈ ਅਰੁ ਰਾਮ ਰਾਮ ਕਰਤੇ ਹੈ, ਅਰੁ ਗੁਰੂ ਨਾਹੀ ਕੀਆ; ਗੁਰਮਤਿ ਨਾਹੀ ਚਲੈ, ਏਹਿ ਭੀ ਜੂਨੀ ਪੜਹਿਗੇ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

[5]ਬਹਰੇ ਕਰਨ[6] ਅਕਲਿ ਭਈ ਹੋਛੀ, ਸਬਦ ਸਹਜੁ ਨਹੀ ਬੂਝਿਆ ॥

ਜਨਮੁ ਪਦਾਰਥੁ ਮਨਮੁਖਿ ਹਾਰਿਆ, ਬਿਨੁ ਗੁਰ ਅੰਧੁ ਨ ਸੂਝਿਆ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਿਹੋ ਭਾਈ ਰਾਮ ਜਨਹੁ ਜੀ ! ਇਕਿ ਜਿ ਜੀਵ ਹੈ ਸਿ ਕਾਂਨਹੁ ਤੇ ਡੋਰੇ ਹੈ ਅਰੁ ਮਤਿ ਕੇ ਹੀਣੇ ਹੈ, ਸਬਦ ਕੈ ਬੀਚਾਰਿ ਨਾਹੀ ਚਲਤੇ, ਮਨ ਕੈ ਬੀਚਾਰਿ ਚਲਤੇ ਹੈ, ਉਨਹੁ ਮਨ ਮੁਖਹੁ ਆਪਣਾ ਜਨਮੁ ਹਾਰਿਆ ਹੈ । ਏਹੁ ਦੁਲੰਭੁ ਰਤਨੁ ਜਨਮੁ ਥਾ, ਪਣੁ ਗੁਰੂ ਮਿਲੈ ਬਿਨਾ ਉਨਾ ਜਨਮੁ ਹਾਰਿਆ । ਗੁਰੂ ਕੰਉ ਮਿਲਿ ਕਰਿ ਉਨਹੁ ਸੋਝੀ ਨਾ ਲਾਨੀ ਜਿ ਇਉ ਕਰਿ ਕਰਿ ਨਾਮੁ ਸਿਮਰੀਤਾ ਹੈ । ਓਹਿ ਗੁਰੂ ਕੰਉ ਮਿਲਤੇ ਤਉ ਗੁਰੂ ਉਨਾ ਕੰਉ ਸੁਮਤਿ ਦ੍ਰਿੜਾਇ ਦੇਤਾ, ਤਾ ਓਹਿ ਉਧਰਤੇ । ਗੁਰੂ ਬਿਨਾ ਉਨ ਕਾ ਜਨਮੁ ਅਕਾਰਥਾ[7] ਗਇਆ, ਉਨਾ ਕੰਉ ਸੋਝੀ ਪੜੀਆ ਨਾਹੀ, ਮੁਗਧਿ[8] ਹੀ ਜਨਮੁ ਗਇਆ" । ਬੋਲਹੁ ਭਾਈ ਜੀ ਵਾਹੁਗੁਰੂ ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਾਬਾ ਨਾਨਕ ਜੀ ! ਬਲਿਹਾਰ ਜਾਉ ! ਗੁਰੂ ਬਾਬਾ ਨਾਨਕ ਜੀ ! ਦਿਖਾ, ਏਹੁ ਜਿ ਗੁਰੂ ਕੰਉ ਮਿਲਿ ਕਰਿ ਨਾਮੁ ਅਰਾਧਤਾ ਹੈ ਸਿ ਏਸ ਕੀ ਕਵਣ ਭਾਤਿ ਹੈ ? ਓਹਿ ਕਿਸੁ ਜੁਗਤਿ ਕਰਿ ਕਰਿ ਭਗਤਿ ਕਰਤੇ ਹੈ ਜਿ ਗੁਰਮੁਖਿ ਹੋਤੇ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਰਹੈ ਉਦਾਸੁ ਆਸ ਨਿਰਾਸਾ, ਸਹਜ ਧਿਆਨਿ ਬੈਰਾਗੀ ॥

---

[1]ਬੁਢੇਪੇ ਨੇ । [2]ਰਸ, ਸੁਆਦ । [3]ਪੀੜਾ, ਦਰਦ । [4]ਏਨੀਆਂ ਪੀੜਾਂ ਨਾਲ ਘਿਰਿਆ ਹੋਯਾ ਹੈ । [5]ਏਥੇ ਲਿਖਾਰੀ ਇਸ ਤੋਂ ਪਹਿਲੀਆਂ ਇਹ ਦੋ ਤੁਕਾਂ ਇਸ ਸ਼ਬਦ ਦੀਆਂ ਤੇ ਇਨ੍ਹਾਂ ਦਾ ਪਰਮਾਰਥ ਛਡ ਗਿਆ ਹੈ:—

"ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ, ਕਠਿਨ ਪੀਰ ਅਤਿ ਭਾਰੀ ॥

ਗੁਰਮੁਖਿ ਰਾਮ ਜਪਹੁ ਰਸੁ ਰਸਨਾ, ਇਨ ਬਿਧਿ ਤਰੁ ਤੂ ਤਾਰੀ ॥ ੨ ॥"

ਬਹਰੇ=ਬੋਲੇ । [6]ਕੰਨ । [7]ਬੇ-ਅਰਥ, ਨਿਸ਼ਫਲ । [8]ਮੂਰਖਪਣੇ ਵਿਚ ।

ਪ੍ਰਣਵਤਿ[1] ਨਾਨਕ ਗੁਰਮੁਖਿ ਛੂਟਸਿ, ਰਾਮ ਨਾਮਿ ਲਿਵ ਲਾਗੀ ॥੪॥੨॥੩॥

ਤਿਸੁ ਕਾ ਪਰਮਾਰਥੁ:

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਜਿਨ ਕੰਉ ਗੁਰੂ ਮਿਲਤਾ ਹੈ ਪੂਰਾ ਤਿਨਕਾ ਮਨੁ ਗੁਰੂ ਕੇ ਉਪਦੇਸਿ ਕਰਿ ਕਰਿ ਉਦਾਸੁ ਹੋਇ ਜਾਤਾ ਹੈ । ਅਰੁ ਜਿ ਕਾਈ ਆਸਾ ਮਨੁ ਕਿਸੀ ਬਾਤ ਕੀ ਰਖਤਾ ਹੈ ਤਿਸਤੀ ਮਨੁ ਨਿਰਾਸੁ ਹੋਤਾ ਹੈ ਗੁਰੂ ਕੰਉ ਮਿਲਿ ਕਰਿ । ਉਸ ਕੈ ਅੰਤਰਿ[2] ਸਹਜੁ[3] ਪਰਮੇਸਰੁ ਕਾ ਉਪਜਤਾ ਹੈ । ਅਰੁ ਧਿਆਨੁ ਪਰਮੇਸੁਰ ਸੰਉ ਲਗਾਵਤਾ ਹੈ । ਓਹੁ ਸਹਜ ਬੈਰਾਗੀ ਹੋਤਾ ਹੈ । ਗੁਰੂ ਕੰਉ ਮਿਲਿ ਕਰਿ ਉਸ ਕੀ ਚਿੰਤਾ ਮਿਟਿ ਜਾਤੀ ਹੈ । ਨਾ ਆਏ ਕਾ ਹਰਖੁ[4], ਨਾ ਗਏ ਕਾ ਸੋਗੁ । ਤਿਸ ਕੰਉ ਕਹੀਐ ਜਿ ਏਹੁ ਸਹਜਿ ਬੈਰਾਗੀ ਹੈ । ਏਸੁ ਕੰਉ ਗੁਰੁ ਮਿਲਿਆ ਹੈ, ਓਹੁ ਐਸਾ ਹੂਆ ਤਬ ਉਹੁ ਗੁਰਮੁਖੁ ਹੂਆ । ਉਸ ਕੀ ਰਾਮ ਨਾਮ ਸਾਥਿ ਲਿਵ[5] ਲਾਗੀ । ਜਿ ਕੋਈ ਉਸ ਕੰਉ ਦੇਖੈ ਸੁ ਨਿਹਾਲੁ ਹੋਇ । ਉਹੁ ਆਪਿ ਭੀ ਮੁਕਤਾ ਜਗਤੁ ਕੰਉ ਭੀ ਨਿਹਾਲੁ ਕਰੈ" । ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਓਹਿ ਗੋਬਿੰਦ ਲੋਕ ਉਠਿ ਗੁਰੂ ਬਾਬੇ ਜੀ ਕੀ ਚਰਨੀ ਲਾਗੇ । ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰ ਜਾਉ ਬਾਬਾ ਜੀ ! ਜਿ ਗੁਰੂ ਭੀ ਤੂ ਹੈ ਅਰੁ ਪਰਮੇਸੁਰ ਭੀਤੂ ਹੈ। ਬਾਬਾ ਜੀ ! ਅਬ ਹਮ ਤੇਰੀ ਸਰਣਿ ਪੜੇ ਹੈ, ਜਿਉ ਜਾਣਹਿ ਤਿਉ ਲਜਾ[6] ਰਾਖਹੁ, ਹਮ ਕੰਉ ਜਮ ਸਾਸਨਾ[7] ਤੇ ਰਖਿ ਲੇਹੁ । ਜੀ, ਤੇਰੀ ਸਰਨਿ ਹੈਂ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਤੁਮ ਗੋਬਿੰਦ ਸਿਮਰਣੁ ਕਰਹੁ, ਠਾਕੁਰੁ ਤੁਮਾਰਾ ਭਲਾ ਕਰੈਗਾ" । ਤਬ ਓਹਿ ਗੁਰੂ ਜੀ ਕੀ ਚਰਨੀ ਲਾਗੇ, ਗੁਰੂ ਕੇ ਸਿਖ ਭਏ, ਗੁਰੂ ਗੁਰੂ ਲਾਗੇ ਸਿਮਰਣੇ । ਨਾਨਕ ਪੰਥੀ ਭਏ । ਕਹਣੇ ਲਾਗੇ, "ਵਾਹਗੁਰੂ, ਸਤਿਗੁਰੂ" ।

**ਸਲੋਕੁ ।**

ਰਹੈ ਨਿਰਾਸਾ ਆਸ ਤੇ, ਗੁਰਮੁਖਿ ਕੀ ਏਹਿ ਚਾਲ ॥
ਪੰਚ ਦੂਤ[8] ਮੰਮਤਾ[9] ਜਿਣਹਿ[10], ਤੇ ਨਾਨਕ ਸਦਾ ਨਿਹਾਲੁ[11] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੪੬॥

# (ਅ) ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਬਨਾਰਸ ਦੇ ਲੋਕਾਂ ਨਾਲ)

ਤਬ ਬੰਨਾਰਸੀ ਮਹਿ ਧੁੰਮ ਪੜੀ ਜਿ, "ਭਾਈ ਬਡਾ ਮਹਾ ਪੁਰਖੁ ਬਾਬਾ ਨਾਨਕੁ ਜੀ ਆਇਆ ਹੈ ਜਿਸ ਕੇ ਬੰਨਾਰਸੀ ਕੇ ਪੰਡਿਤ ਸਿਖ ਹੋਏ । ਸਿ ਧੰਨਿ ਬਾਬਾ ਨਾਨਕੁ !" ਤਬ ਜਿਤਨੇ ਲੋਕ ਥੇ ਬੰਨਾਰਸੀ ਕੇ ਸਭਿ ਭੈ ਚਕ੍ਰਿਤ[12] ਰਹੇ 'ਜਿ, ਬਾਬਾ ਨਾਨਕੁ ਈਉ[13] ਕਹਦਾ ਹੈ, ਬੇਦੁ ਈਉ ਕਹਦਾ ਹੈ । ਕਬਹੁ ਬੇਦੁ ਅਵਰੁ ਹੋਇ ਅਰੁ ਗਿਆਂਨ ਅਵਰੁ ਹੋਇ । ਕਬਹੂ ਇਉ ਭੀ ਹੋਵੈ' । ਈਹਾਂ ਭੀ ਭਰਮਿ ਗਏ ਲੋਗ । ਤਬ ਮਿਲਿ

---

[1]ਕਥਨ ਕਰਦਾ ਹੈ, ਸਤਿਕਾਰ ਸਹਿਤ ਕਹਿੰਦਾ ਹੈ । [2]ਅੰਤਰਾਤਮੇ ਵਿਚ । [3]ਗਿਆਨ । [4]ਖ਼ੁਸ਼ੀ । [5]ਸੁਰਤ । [6]ਲਾਜ, ਇੱਜ਼ਤ । [7]ਜਮ ਦੀ ਤਾੜਨਾ ਤੋਂ । [8]ਕਾਮ, ਕ੍ਰੋਧ, ਲੋਭ ਮੋਹ, ਹੰਕਾਰ । [9]ਹਉਮੈ, ਹੰਕਾਰ । [10]ਜਿੱਤਦੇ ਹਨ । [11]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [12]ਭੈ (ਡਰ) ਵਿਚ ਚਕ੍ਰਿਤ (ਹੈਰਾਨ) । [13]ਇਸ ਪ੍ਰਕਾਰ, ਇਸ ਤਰ੍ਹਾਂ ।

ਕਰਿ ਬਾਬੈ ਨਾਨਕ ਪਹਿ ਆਏ, "ਬਾਬਾ ਨਾਨਕ ਜੀ ! ਰਾਮ ਰਾਮ"। "ਬਾਬੇ ਜੀ ਕਹਿਆ ਜਿ, "ਸਤਿ ਰਾਜਾ ਰਾਮੁ ! ਆਵਹੁ ਜੀ !" ਤਬ ਉਨਹੁ ਕਹਿਆ ਜਿ, "ਬਾਬਾ ਨਾਨਕ ਜੀ ! ਹਮਰੈ ਜੀ ਮਹਿ ਭਰਮੁ ਪੜਿ ਗਇਆ ਹੈ, ਜਿਨਿ ਜਿਨਿ ਆਗੈ ਕਿਛੁ ਕੀਆ ਸਾ ਸਭਿ ਭਰਮਿ ਗਏ, ਜਿ ਹਮਿ ਪੀਛੈ ਕੀਆ ਸਿ ਕਿਛੁ ਨਾਹੀ। ਅਗੈ ਭੀ ਏਹਿ ਬੇਦ ਕੀ ਚਾਲ ਨਾਹੀ ਚਲਤੈ, ਜਿ ਬਾਬੇ ਨਾਨਕ ਕਿਛੁ ਅਵਰ ਬਾਤ ਕਹੀ ਹੈ ਗਿਆਨ ਕੀ ਅਰੁ ਬੇਦ ਮਹਿ ਕਿਛੁ ਅਵਰੁ ਹੈ। ਇਸੁ ਮਹਿ ਸਹੀ ਨਾਹੀਉਸੁ ਬਾਬੇ ਨਾਨਕ ਕੀ ਸਾਖੀ ਮਹਿ ਕਹਤੈ ਹੈ"। ਤਬ ਗੁਰੂ ਬਾਬੇ ਨਾਨਕ ਜੀ ਪਹਿ ਉਨਹੂ ਬੇਨਤੀ ਕਰੀ ਜਿ, "ਏ ਬਾਬਾ ਨਾਨਕ ਜੀ ! ਅਕੈ ਗਿਆਨੁ ਅਰੁ ਬੇਦੁ ਮਿਲਾਇ ਦੇਹਿ, ਅਕੈ ਜੁਦਾ ਜੁਦਾ ਕਰਿ ਦੇਹਿ। ਏਕੁ ਸਹੀ ਕਰਿ ਦੇਹਿ ਇਨਾ ਦੁਹੁ ਮਾਹਿ ਥੀ"। ਤਬ ਗੁਰੂ ਬਾਏ ਨਾਨਕ ਜੀ ਬਾਨੀ ਬੋਲੀ ਜਿ:–

**ਸਲੋਕੁ[1] ॥**

ਬੇਦੁ ਪੁਕਾਰੈ ਪੁੰਨ ਪਾਪੁ ਸੁਰਗ ਨਰਕ ਕਾ ਬੀਉ[2] ॥
ਜੋ ਬੀਜੈ ਸੋ ਉਗਵੈ[3], ਖਾਂਦਾ ਜਾਣੈ ਜੀਉ ॥
ਗਿਆਨੁ ਸਲਾਹੇ ਵਡਾ ਕਰਿ, ਸਚੋ ਸਚਾ ਨਾਉ ॥
ਸਚੁ ਬੀਜੈ ਸਚੁ ਉਗਵੈ, ਦਰਗਹ ਪਾਈਐ ਥਾਉ ॥
ਬੇਦੁ ਵਪਾਰੀ[4] ਗਿਆਨੁ ਰਾਸਿ[5] ਕਰਮੀ ਪਲੈ ਹੋਇ ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਬੇਦੁ ਜਿ ਹੈ ਸਿ ਪੁੰਨ ਅਰੁ ਪਾਪੁ ਪੁਕਾਰਤਾ ਹੈ। ਰੇ ਭਾਈ ਲੋਕਹੁ ! ਪਾਪ ਨਰਕ ਕਾ ਬੀਉ ਹੈ। ਪੁੰਨੁ ਜਿ ਹੈ ਸਿ ਸੁਰਗ ਕਾ ਬੀਉ ਹੈ। ਅਰੁ ਜਿ ਪਾਪੁ ਕਰੈ ਸਿ ਨਰਕਪਾਤੀ[6] ਹੋਇ, ਨਰਕ ਮਹਿ ਦੁਖੁ ਪਾਵੈ। ਅਰੁ ਜਿ ਪੁੰਨੁ ਕਰੈ ਸਿ ਸੁਰਗਵਾਸੀ ਹੋਇ। ਸੁਰਗ ਮਹਿ ਸੁਖੁ ਪਾਵੈ। ਨਰਕ ਅਰੁ ਸੁਰਗ ਕੀ ਮਹਮਾ ਤਬ ਹੀ ਜਾਣੈਗਾ ਏਹੁ ਜੀਉ ਜਬ ਓਹਿ ਫਲ ਲਗਹਿਗੇ, ਓਹਿ ਫਲ ਭੁੰਚੈਗਾ। ਤਬ ਜਾਣੈਗਾ ਜਿ ਏਹੁ ਕਮਾਇਆ ਐਸਾ ਹੈ। ਬੇਦੁ ਅਰੁ ਗਿਆਨੁ ਜਬ ਦੋਵੈ ਹੋਹਿ ਤਬ ਏਸ ਜੀਆ ਕਾ ਉਧਾਰੁ ਹੋਇ। ਬੇਦੁ ਧਰਮੁ ਬਤਾਵਤਾ ਹੈ ਅਰੁ ਗਿਆਨੁ ਭਗਤਿ ਕਰਾਵਤਾ ਹੈ। ਗਿਆਨੁ ਕਹਤਾ ਹੈ ਜਿ 'ਵਡਾ ਪਰਮੇਸੁਰੁ, ਵਾਹੁ ਵਾਹੁ ਧੰਨਿ ਪਰਮੇਸੁਰੁ।' ਗਿਆਨੁ ਜਿ ਕਹਤਾ ਹੈ ਸਿ ਸਚੋ ਹੀ ਸਚੁ ਕਹਤਾ ਹੈ। 'ਸਿ ਸਚੁ ਪਰਮੇਸੁਰ ਤੇਰਾ ਨਾਉ ਸਚੁ ਹੈ, ਸਚਾ ਪਰਮੇਸੁਰੁ' ਜਾ, ਸਚੈ ਮਨਿ ਹੋਇ ਕਰਿ ਸਚੇ ਨੋ ਸਿਮਰੈ, ਸਚੇ ਹੀ ਕਰਮ ਕਰੈ, ਸਚੁ ਹੀ ਬੀਜੈ, ਤਾ ਸਚੋ ਹੀ ਹੋਇ ਉਗਵੈ, ਤਾ ਦਰਗਹ ਮਹਿ ਸਚਾ ਹੋਇ। ਸਚੁ ਖੰਡ ਕੋ ਬਾਸੀ ਹੋਇ ਜਬ ਸਚ ਕੰਉ ਸਲਾਹੇ। ਬੇਦੁ ਜਿ ਹੈ ਸਿ ਬੈਪਾਰੀ ਹੈ ਅਰ ਗਿਆਨ ਜਿ ਹੈ ਸਿ ਰਾਸਿ[7] ਹੈ। ਜਬ ਬੈਪਾਰੀ ਪਹਿ ਰਾਸਿ ਹੋਇ ਤਬ ਲਦਿ ਕਰਿ ਖੇਪ ਜਾਇ ਲਾਹਾ ਪਾਵੈ। ਜਬ ਬੈਪਾਰੀ ਹੋਇ ਅਰੁ ਰਾਸਿ ਨਾ ਹੋਇ ਤਉ ਕਿਸੁ ਕਾਮਿ ਰਾਸਿ ਬਿਨਾ ਬੈਪਾਰੀ। ਬੇਦ ਪਰਕਿਰਤਿ ਭੀ ਕਮਾਵੈ ਅਰੁ ਪੁੰਨੁ ਦਾਨੁ ਭੀ ਕਰੈ ਅਰੁ ਪਾਰਬ੍ਰਹਮ ਕੇ ਸਿਮਰਣ ਮਹਿ ਭੀ ਰਹੈ ਤਾ ਪਰਮੇਸੁਰ ਕੰਉ ਪਾਵੈ। ਸਿਮਰਣ ਬਿਨਾ ਥਾਂਇ ਕਿਛੁ ਨਾਹੀ ਪੜਤਾ। ਰੇ ਭਾਈ ਰਾਮ ਜਨਹੂ ! ਬੇਦ ਕੀ ਚਾਲ ਚਲਹੂ ਅਰੁ ਸਿਮਰਣੁ ਕਰਹੁ"। ਤਬ ਉਨਹੁ ਕਹਿਆ ਜਿ, "ਬਾਬਾ ਜੀ ! ਸਿ ਕਵਣੁ ਸਿਮਰਣੁ ਜਿ ਕੀਜੀਐ ?" ਕਹੈ, "ਪੁਰਖਾ ! ਸਿਮਰਣੁ ਉਹੀ ਜਿ ਭਗਤੀ[8] ਜਸ ਕੀਆ ਹੈ ਪਰਮੇਸੁਰ ਕਾ, ਸੋਈ ਤੁਮ ਗਾਵਹੁ। ਬੇਦ[9] ਕੀ ਚਾਲਿ ਚਲਹੁ, ਪਰਮੇਸੁਰ ਕਾ ਸਿਮਰਣੁ ਕਰਹੁ"। ਤਬ ਸ੍ਰੀ ਨਾਮੇ[10] ਕੰਬੀਰ ਰਵਿਦਾਸ ਕੇ ਪਦੇ[11], ਬਾਬੇ ਜੀ ਕੀ ਬਾਣੀ ਸੈਨ, ਬੇਣੀ[12] ਕੀ ਬਾਣੀ ਲਾਗੇ ਗਾਵਣੇ, ਪ੍ਰੇਮਿ ਕਰਿ ਕਰਿ। ਸਭਿ ਬਾਬੇ

---

[1]ਸਾਰੰਗ ਕੀ ਵਾਰ, ਮ: ੧, ਪਉੜੀ ੧੬ ਦਾ ਦੂਜਾ ਸਲੋਕ। [2]ਬੀਜ। [3]ਪੈਦਾ ਹੁੰਦਾ ਹੈ। [4]ਵੇਦ ਵਪਾਰ ਦੀ ਹੈਸੀਅਤ ਰਖਦਾ ਹੈ। [5]ਗਿਆਨ ਰੂਪੀ ਰਾਸ਼ਿ (ਖ਼ਜ਼ਾਨਾ)। [6]ਨਰਕ ਵਿਚ ਡਿਗੇਗਾ। [7]ਵੱਖਰ, ਪੂੰਜੀ। [8]ਭਗਤਾਂ ਨੇ। [9]ਗਿਆਨ। [10]ਭਗਤ ਨਾਮਦੇਵ। [11]ਸ਼ਬਦ। [12]ਸੈਣ (ਨਾਈ) ਤੇ ਬੇਣੀ–ਇਹ ਦੋ ਭਗਤ ਸਨ।

ਜੀ ਕੇ ਸਿਖ ਭਏ । ਵਾਹੁਗੁਰੂ, ਧੰਨੁ ਗੁਰੂ ।

**ਸਲੋਕੁ[1] ।**

ਕਰਮ ਧਰਮ ਕਰਿ ਨਾਮੁ ਜਪਿ, ਸਾਚ ਸਬਦ ਕੀ ਰਾਸਿ ॥
ਜਿਨੀ ਲਦੀ ਖੇਪ ਏਹ, ਦਾਸ ਨਾਨਕ ਦਰਿ ਸਾਬਾਸਿ[2] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿ ਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੪੭॥

# (੬) ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪੰਡਿਤਾਂ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਬੰਨਾਰਸੀ ਨਗਰਿ ਤੀਰਥ ਉਪਰਿ ਬੈਠਾ ਥਾ । ਤਬ ਦੇਖੇ ਤਉ ਕਈ ਪੰਡਿਤ ਬੈਠੇ ਪੁਸਤਕੁ ਬਾਚਤੇ ਹੈ, ਕਈ ਚਾਟੜੇ[3] ਬੈਠੇ ਪੰਡਿਤ ਪਾਹਿ ਬਿਦਿਆ ਪੜ੍ਹਤੇ ਹੈ, ਕਈ ਬੈਸਨਉ ਬੈਠੇ ਸਾਲਗਿਰਾਮੁ ਪੂਜਤੇ ਹੈ, ਓਹਿ ਪੂਜਾ ਹੀ ਕਰਤੇ ਹੈ । ਕਈ ਨਿਰਬਾਣ ਬੈਠੇ ਤਪਸਿਆ ਕਰਤੇ ਹੈ, ਕਈ ਮਸਾਣ ਭੂਮੀ ਹੀ ਤਾੜੀ ਲਾਈ ਬੈਠੇ ਰਹਤੇ ਹੈ । ਜਾ ਦੇਖੈ ਤਉ ਕਈ ਬੰਨਾਰਸੀ ਮਹਿ ਠਗ ਹੀ ਠਗ ਹੈ, ਤਿਨ ਕੀ ਕਾਈ ਮਿਤਿ[4] ਨਾਹੀ । ਤਬ ਗੁਰੂ ਬਾਬੇ ਨਾਨਕ ਕੰਉ ਓਇ ਲਾਗਿ ਪੜੇ[5] ਬੰਨਾਰਸੀ ਕੇ ਲੋਕ ਜਿ, "ਜੀ, ਕਿਛੁ ਪੜ੍ਹੀਐ, ਬਿਦਿਆ ਲੀਜੀਐ, ਕਿਛੁ ਪੂਜਾ ਕੀਜੀਐ, ਕਿਛੁ ਤਪਸਿਆ ਕਰੀਐ । ਅਰੁ ਜੀ, ਕਿਛੁ ਰੁਜਗਾਰੁ ਕਰਣਾ ਹੋਇ ਤਉ ਰੁਜਗਾਰੁ ਭੀ ਈਹਾਂ ਬਹੁਤੁ ਹੈ । ਜੀ, ਜੇ ਕਿਛੁ ਮਾਇਆ ਕਾ ਰੁਜਗਾਰੁ ਕੀਜੀਐ ਤਉ ਭਲਾ ਹੀ ਹੈ" । ਤਬ ਸ੍ਰੀ ਗੁਰੂ ਬਾਬਾ ਨਾਨਕੁ ਜੀ ਸੋਰਠਿ[6] ਰਾਗ ਮਹਿ ਬਾਨੀ ਬੋਲਿ ਉਠਾ :—

ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ, ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ, ਤ੍ਰਿਸਨਾ ਨਾਮਿ ਬੁਝਾਈ ॥
ਘਰ ਭੀਤਰਿ ਘਰੁ ਗੁਰੂ ਦਿਖਾਇਆ[7], ਸਹਜਿ ਰਤੇ ਮਨ ਭਾਈ ॥
ਤੂ ਆਪੇ ਦਾਨਾ ਆਪੇ ਬੀਨਾ ਜੋ ਦੇਵਹਿ ਮਤਿ ਸਾਈ ॥ ੧ ॥
ਮਨੁ ਬੈਰਾਗਿ ਰਤਉ ਬੈਰਾਗੀ, ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ; ਸਾਚੇ ਸਿਉ ਲਿਵਲਾਈ ॥ ਰਹਾਉ ॥

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਮ ਕੇ ਲੋਕਹੁ ! ਏਹੁ ਜਿ ਪੜਣਾ ਤੁਮਿ ਪੜਤੇ ਹਹੁ ਸਿ ਸਭ ਦੁਬਿਧਾ ਹੈ । ਜਿ ਏਹੁ ਇਉ ਕੀਜੀਐ; ਏਹੁ ਇਉ ਕੀਜੀਐ, ਸੁ ਏਹੁ ਇਉ ਜਾਈਐ, ਇਉ ਕਮਾਈਐ; ਇਸੁ ਭਾਂਤਿ ਕਰੀਐ, ਸੁ ਏਹੁ ਬਾਤ ਸਭੁ ਦੁਬਿਧਾ ਹੈ । ਸੁ ਮੈ ਏਹੁ ਦੁਬਿਧਾ ਨਾਹੀ ਪੜਤਾ ਅਰੁ ਤੁਮ ਜੋ ਕਿਛੁ ਏਹੁ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਜਿਨ੍ਹਾਂ ਗੁਰਮੁਖਾਂ ਨੇ ਭਗਤੀ-ਭਾਵ ਦੀ ਇਹ ਖੇਪ (ਵੱਖਰ) ਲੱਦੀ ਹੈ, ਅਕਾਲ ਪੁਰਖ ਦੇ ਦਰਬਾਰ ਵਿਚ ਉਨ੍ਹਾਂ ਨੂੰ ਸ਼ਾਬਾਸ਼ ਮਿਲਦੀ ਹੈ, ਭਾਵ–ਉਨ੍ਹਾਂ ਦੀ ਪ੍ਰਸ਼ੰਸਾ ਹੁੰਦੀ ਹੈ । [3]ਵਿਦਿਆਰਥੀ । [4]ਕੋਈ ਮਿਤਿ (ਗਿਣਤੀ, ਹੱਦ) ਨਹੀਂ । [5]ਭਾਵ–ਕਹਿਣ ਲੱਗ ਪਏ । [6]ਸੋਰਠਿ ਮਹਲਾ ੧, ਘਰੁ ੧, ਅਸਟਪਦੀਆ ਚਉਤੁਕੀ । [7]ਇਸ ਘਰ (ਆਤਮੇ) ਵਿਚ ਹੀ ਗੁਰੂ ਨੇ ਉਸ ਘਰੁ (ਪਰਮਾਤਮਾ ਨੂੰ) ਦਿਖਾ ਦਿੱਤਾ ਹੈ, ਅਰਥਾਤ—ਉਸ ਈਸ਼੍ਵਰ ਦੇ ਦਰਸ਼ਨ ਕਰਵਾ ਦਿੱਤੇ ਹਨ ।

ਸਾਲਗਿਰਾਮ ਪੂਜਤੇ ਹੋ ਅਰੁ ਅਵਰੁ ਦੇਵਤਾ ਕੀ ਪੂਜਾ ਕਰਤੇ ਹੋ ਸੁ ਏਹੁ ਪੂਜਾ ਮੇਰੇ ਮਨ ਮਹਿ ਨਾਹੀ ਆਵਤੀ। ਬਿਨਾ ਸ੍ਰੀ ਠਾਕੁਰ ਜੀ ਅਵਰੁ ਕੀ ਪੂਜਾ ਮੈ ਨਾਹੀ ਕਰਤਾ। ਅਰੁ ਤਪਸਿਆ ਜਿ ਜਾਇ ਮਸਾਣਿ-ਭੂਮੀ ਬੈਠਤੇ ਹੋ ਅਰੁ ਉਦਿਆਨ ਤੀਰਥੀ ਜਾਇ ਬੈਠਤੇ ਹੈ ਸਿ ਮੈ ਤਪਸਿਆ ਭੀ ਨਾਹੀ ਕਰਤਾ, ਅਰੁ ਜਿ ਮਾਇਆ ਕੀ ਤ੍ਰਿਸਨਾ ਕੇ ਲੀਏ ਜਾਇ ਚਾਕਰੀ ਬਿਰਾਨੀ ਕਰਤੇ ਹੈ ਸਿ ਮੇਰੀ ਤ੍ਰਿਸਨਾ ਪਰਮੇਸੁਰ ਕੇ ਨਾਮ ਕਰਿ ਕਰਿ ਬੁਝਿ ਗਈ ਹੈ। ਕਿਸ ਕੇ ਪਰਸਾਦਿ ਮੇਰੀ ਤ੍ਰਿਸਨਾ ਬੁਝੀ ਹੈ ਅਰ ਕਿਉ ਕਰਿ ਬੁਝੀ ਹੈ ? ਦੇਹੀ ਜਿ ਘਰੁ ਹੈ ਤਿਸੁ ਮਾਹਿ ਏਕੁ ਬਿਦੇਹੀ[1] ਘਰੁ ਹੈ। ਜਉ ਲਉ[2] ਏਸ ਕੰਉ ਦੇਹੀ ਘਰ ਕੀ ਖਬਰਿ ਹੋਤੀ ਹੈ ਤਬ ਲਉ[3] ਏਸ ਕੰਉ ਮਾਇਆ ਕੀ ਤ੍ਰਿਸਨਾ ਹੋਤੀ ਹੈ। ਜਬ ਏਸੁ ਘਰ ਮਹਿ ਘਰੁ ਗੁਰੂ ਪੂਰੇ ਦਿਖਾਇਆ ਤਬ ਏਹੁ ਬਿਦੇਹੀ ਹੂਆ। ਜਬ ਏਹੁ ਬਿਦੇਹੀ ਹੂਆ ਤਬ ਏਸੁ ਕੰਉ ਮਾਇਆ ਕੀ ਤ੍ਰਿਸਨਾ ਬੁਝ ਗਈ, ਸਹਜਿ[4] ਸਾਥਿ ਆਤਮਾ ਰਚਿਆ। ਐਪਣੁ[5] ਏਹੁ ਭੀ ਬਾਤ ਨਾਹੀ ਕਹੀ ਜਾਤੀ, ਠਾਕੁਰੁ ਬੇ ਪਰਵਾਹੁ ਹੈ, ਆਪਣੀ ਮਤਿ ਕਰਿ ਕਰਿ ਨਾਹੀ ਪਾਇਆ ਜਾਤਾ। ਜਿ ਕੋਈ ਕਹੈ ਜਿ 'ਨਾ, ਮੈ ਅਹਿ ਮਤਿ ਚੰਗੀ ਪਾਈ ਹੈ। ਏਤੁ ਮਤਿ ਕਰਿ ਕਰਿ ਪਾਈਗਾ ਨਾ'। ਜੇ ਉਸੁ ਨਾ ਭਾਵੀ ਤਾ ਮਤਿ ਹੀ ਤੇ ਕੁਮਤਿ ਕਰੈ। ਨਾ, ਜੀ ਮਤਿ ਭੀ ਸਾਈ ਜੁ ਸ੍ਰੀ ਠਾਕੁਰ ਜੀ ਭਾਵੈ। ਆਪੇ ਦਾਨਾ ਹੈ, ਆਪੇ ਬੀਨਾ ਹੈ, ਹੋਰੁ ਜਿ ਕੋਈ ਕਹੈ ਜਿ ਮੈ ਸਿਆਨਾ ਹਉ ਸਿ ਏਹੁ ਬਾਤ ਠਾਕੁਰ ਕੰਉ ਨਾਹੀ ਭਾਵਤੀ। ਮਤਿ ਸਾਈ ਜਿਸੁ ਕੰਉ ਆਪਿ ਮਤਿ ਦੇ-ਸਾਈ ਮਤਿ। ਪਣੁ ਜੀ ਮੇਰੇ ਮਹਿ ਅਵਰੁ ਕਾਈ ਬਾਤ ਨਾਹੀ ਆਵਤੀ, ਬੈਰਾਗ ਹੀ ਮਨੁ ਰਹਤਾ ਹੈ, ਅਵਰੁ ਕਾਈ ਬਾਤ ਮਨਿ ਨਾਹੀ ਬਸਤੀ। ਮਨੁ ਬੈਰਾਗੀ ਹੀ ਹੋਇ ਰਹਿਆ ਹੈ ਅਰੁ ਗੁਰੂ ਕੇ ਸਬਦਿ ਸਾਥਿ ਮਨੁ ਬੇਧਿਆ ਹੈ, ਅੰਤਰਿ ਜੋਤਿ ਪਰਮੇਸੁਰ ਕੀ ਆਇ ਵਸੀ ਹੈ, ਬਾਣੀ ਸਚ ਸਾਥਿ ਮਨੁ ਬੇਧਿਆ ਹੈ। ਸ੍ਰੀ ਪਾਰਬ੍ਰਹਮ ਸਾਥਿ ਲਿਵ ਲਾਗੀ ਹੈ। ਅਵਰੁ ਧਿਆਨੁ ਛੁਟਕਿ ਗਇਆ ਹੈ, ਮੈ ਕਿਸੁ ਕੀ ਪੂਜਾ ਕਰਉ ? ਅਰੁ ਕਵਨੁ ਕੀ ਬਿਧਿ ਬਿਦਿਆ ਪੜਉ ? ਅਰੁ ਕਵਨੁ ਤਪਸਿਆ ਕਰਉ ? ਕਵਨੁ ਦੇਵਤੇ ਸੇਵਉ ? ਬਿਨਾ ਨਿਰੰਜਨ ਸਚ ਬੀ ਅਵਰ ਬਾਤ ਸਾਰੀ ਭੂਲਿ ਗਈ ਹੈ"। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਉਨਹੁ ਪੰਡਿਤਹੁ ਕਹਿਆ ਜਿ, "ਨਾਨਕ ਜੀ! ਕਈ ਸੈ ਲਖ ਬੈਰਾਗੀਆ ਹੀ ਬੈਰਾਗੀ ਹੈ, ਪਣੁ ਸਾ ਸੇਵਾ ਕਵਣੁ ਹੈ ਜਿ ਠਾਕੁਰ ਜੀ ਕੰਉ ਭਾਵਤੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

> ਅਸੰਖ ਬੈਰਾਗੀ[6] ਕਹਹਿ ਬੈਰਾਗ, ਸੋ ਬੈਰਾਗੀ ਜਿ ਖਸਮੈ ਭਾਵੈ ॥
> ਹਿਰਦੈ ਸਬਦਿ ਸਦਾ ਭੈ ਰਚਿਆ, ਗੁਰ ਕੀ ਕਾਰ ਕਮਾਵੈ ॥
> ਏਕੋ ਚੇਤੈ, ਮਨੂਆ[7] ਨ ਡੋਲੈ, ਧਾਵਤੁ ਵਰਜਿ ਰਹਾਵੈ[8] ॥
> ਸਹਜੇ ਮਾਤਾ[9] ਸਦਾ ਰੰਗਿ ਰਾਤਾ, ਸਾਚੇ ਕੇ ਗੁਣ ਗਾਵੈ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ! ਕਈ ਅਸੰਖ ਬੈਰਾਗੀ ਹੈ, ਪਣੁ ਜੀ ਸੋਈ ਬੈਰਾਗੀ ਜਿ ਸ੍ਰੀ ਠਾਕੁਰ ਜੀ ਕੰਉ ਭਾਵੈ। ਉਸੁ ਸ੍ਰੀ ਠਾਕੁਰੁ ਜੀ ਕੰਉ ਕਵਨੁ ਬੈਰਾਗੀ ਭਾਵਤਾ ਹੈ ? ਜਿਸ ਕੇ ਹਿਰਦੇ ਗੁਰੂ ਜੀ ਕਾ ਸਬਦੁ ਹੈ, ਅਰੁ ਆਠ ਪਹਰ ਪਰਮੇਸੁਰ ਜੀ ਕੇ ਭੈ ਮਹਿ ਰਹੈ, ਜੇ ਕਿਛੁ ਸਬਦ ਮਹਿ ਕਰਣਾ ਗੁਰੂ ਕਾ ਕਹਿਆ ਹੈ ਸਾ ਗੁਰੂ ਜੀ ਕੀ ਕਹੀ ਕਾਰ ਕਮਾਵੈ, ਇਕਸ ਊਪਰਿ ਆਸਾ ਰਾਖੈ, ਮਨੁ ਮਾਇਆ ਕੇ ਲੋਭ ਕੰਉ

---

[1]ਜੀਵਨ-ਮੁਕਤੀ ਦਾ। [2]ਜਦ ਤੱਕ। [3]ਤਦ ਤਕ। [4]ਗਿਆਨ। [5]ਐਪਰ, ਪਰ, ਪਰੰਤੂ। [6]ਹਿੰਦੂ ਸਾਧੂਆਂ ਦੀ ਇਕ ਸੰਪ੍ਰਦਾਇ ਜੋ ਦੋ ਹਿੱਸਿਆਂ ਵਿੱਚ ਵੰਡੀ ਹੋਈ ਹੈ: (੧) ਰਾਮਾਨੰਦੀ ਤੇ (੨) ਕ੍ਰਿਸ਼ਨਾਨੰਦੀ। ਰਾਮਾਨੰਦੀ ਸ਼੍ਰੀ ਰਾਮ ਚੰਦ੍ਰ ਨੂੰ ਮੰਨਦੇ-ਪੂਜਦੇ ਹਨ ਤੇ ਕ੍ਰਿਸ਼ਨਾਨੰਦੀ ਸ਼੍ਰੀ ਕ੍ਰਿਸ਼ਨ ਨੂੰ। ਪਰ ਗੁਰਮਤਿ ਦੇ ਆਸ਼ੇ ਅਨੁਸਾਰ ਅਸਲ ਵੈਰਾਗੀ ਉਹੋ ਹੈ ਜੋ ਸੰਸਾਰਕ ਗੱਲਾਂ (ਕਾਮ, ਕ੍ਰੋਧ ਆਦਿ) ਤੋਂ ਵੈਰਾਗੀ (ਤਿਆਗੀ) ਹੋਵੇ। [7]ਮਨ। [8]ਜੋ ਧਾਉਂਦੇ ਜਾਂ ਡੋਲਦੇ ਮਨ ਨੂੰ ਵਿਸ਼ੇ ਵਿਕਾਰਾਂ ਤੋਂ ਵਰਜ (ਰੋਕ) ਕੇ ਰੱਖੇ। [9]ਸਹਿਜ (ਗਿਆਨ) ਵਿਚ ਮਸਤਿਆ ਹੋਇਆ।

ਫੈਲੇ ਨਾਹੀ। ਮਨੁ ਜਿ ਦਹਦਿਸਿ ਧਾਵਦਾ ਹੈ ਸਿ ਧਾਵਣ ਨਾ ਦੇਇ, ਪਰਮੇਸੁਰ ਕੇ ਰੰਗਿ ਰਾਤਾ ਰਹੈ। ਸਹਜ ਸਾਥਿ ਉਮੰਗਿ ਕਰਿ ਪਾਰਬ੍ਰਹਮ ਕਾ ਕੀਰਤਨੁ ਕਰੈ, ਸੋਈ ਬੈਰਾਗੀ ਠਾਕੁਰ ਜੀ ਕੰਉ ਭਾਵੈ, ਜਿਸੁ ਮਹਿ ਏਹਿ ਕਰਮਿ ਹੋਹਿ ਸੋਈ ਬੈਰਾਗੀ"। ਤਬ ਉਨਹੁ ਪੰਡਿਤਹੁ ਕਹਿਆ ਜਿ,"ਬਾਬਾ ਜੀ !ਮਨੁ ਕਵਣੁ ਹੈ ਇਸੁ ਦੇਹੀ ਮਾਹਿ? ਅਰੁ ਸੁਖੁ ਕਵਣ ਭੋਗਤਾ ਹੈ ? ਅਰੁ ਸੁਖੁ ਜਿ ਹੋਇ ਸਿ ਕਿਸ ਤੇ ਹੋਇ ? ਅਰੁ ਇਸ ਕੀ ਜਿਹਵਾ ਨੇਤ੍ਰ ਸੋਤ੍ਰ ਹੈ ਤਿਨ ਕੰਉ ਕਿਉ ਕਰਿ ਰਾਖੈ? ਇਸ ਕੇ ਅੰਤਰਿ ਜਿ ਅਗਨਿ ਹੈ ਸਿ ਕਿਉ ਕਰਿ ਬੁਝੈ। ਅਰੁ ਇਸੁ ਕੰਉ ਆਸਾ ਛੋਡਤੀ ਨਾਹੀ ਧਿਆਨੁ ਕਹਾ ਲਗਾਵੈ ? ਇਸ ਕੇ ਅੰਤਰਿ ਮਾਇਆ ਕੀ ਭੂਖ ਹੈ ਏਹੁ ਜਿ ਅੰਬ੍ਰਿਤੁ ਪਾਵੈ ਕਸ ਕਿਉ ਕਰਿ ਪਾਵੈ ?" ਬੋਲਹੁ ਸ੍ਰੀ ਰਾਮ ਕ੍ਰਿਸਨ। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਮਨੂਆ ਪਉਣੁ ਬਿੰਦੁ ਸੁਖਵਾਸੀ, ਨਾਮਿ ਵਸੈ ਸੁਖ ਭਾਈ॥
ਜਿਹਬਾ ਨੇਤ੍ਰ ਸੋਤ੍ਰ[1] ਸਚਿ ਰਾਤੇ, ਜਲਿ[2] ਬੂਝੀ ਤੁਝਹਿ ਬੁਝਾਈ॥
ਆਸ ਨਿਰਾਸਾ ਰਹੈ ਬੈਰਾਗੀ, ਨਿਜ ਘਰਿ[3] ਤਾੜੀ ਲਾਈ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥ ੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਜੋ ਰਾਮ ਕੇ ! ਮਨੂਆ ਜਿ ਹੈ ਸਿ ਪਵਣੁ ਹੈ ਤਿਸਿ ਦੇਹੀ ਮਹਿ, ਬਿੰਦੁ ਜਿ ਹੈ ਸਿ ਰਸ ਭੋਗਿ ਸੁਖੁ ਪਾਵਤੀ ਹੈ। ਜਬ ਨਾਮਿ ਪਰਮੇਸੁਰ ਕੇ ਰਚੇ ਤਬ ਬਿੰਦੁ[4] ਸੁਖ ਪਾਵੈ, ਨਾਤਰ ਰਸ ਤੇ ਰੋਗੁ ਹੋਇ। ਜਬ ਜਿਹਵਾ ਤੇ ਸਾਚੁ ਬੋਲੈ ਅਰੁ ਨੇਤ੍ਰੀ ਪਰਮੇਸਰੁ ਸਕਲ ਕਰਿ ਦੇਖੈ ਅਰੁ ਸੋਤ੍ਰੀ[5] ਸੰਤੋਖੁ ਆਵੈ। ਅਰੁ ਅੰਤਰਿ ਭਰਮ ਕੀ ਅਗਨਿ ਜਲਤੀ ਹੈ ਸਿ ਸਬਦੁ ਗੁਰੂ ਕੇ ਸਾਥਿ ਨਿਵਾਰੈ। ਅਰ ਆਸਾ ਮਾਹਿ ਨਿਰਾਸ ਰਹੈ ਤਉ ਬੈਰਾਗੀ ਹੋਇ। ਨਿਜ ਘਰਿ ਪਰਮੇਸਰੁ ਬਸਤਾ ਹੈ, ਤਹਾ ਲਿਜਾਇ ਧਿਆਨੁ ਲਗਾਵੈ, ਸਹਜਿ ਸਾਥਿ ਅੰਬ੍ਰਿਤੁ ਨਾਮੁ ਪਰਮੇਸੁਰ ਕਾ ਪੀਵੈ। ਤਬ ਅੰਤਰਿ ਜਿ ਭੂਖ ਹੈ ਮਾਇਆ ਕੀ ਤਿਸੁ ਕੰਉ ਸੰਤੋਖੁ ਆਵੈ। ਨਾਮ ਕੀ ਭਿਖਿਆ ਭੁਗਤਿ ਖਾਇ ਸੰਤੋਖਿ ਸਾਥਿ ਅਘਾਇ[6] ਤਉ ਬੈਰਾਗੀ ਹੋਇ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਪੰਡਿਤਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਇਕਿ ਬੈਰਾਗੀ ਹੈ ਅਰੁ ਏਹੁ ਨਾਹੀ ਆਈ ਜਿ ਤੁਮ ਬਤਾਵਤੇ ਹਉ ਅਰੁ ਓਇ ਟੇਕ[7] ਬਾਂਧਿ ਬੈਠੇ ਹੈ, ਕਹਤੇ ਹੈ ਜਿ, 'ਹਮ ਤੋ ਬੈਰਾਗੀ ਹੈ, ਹਮ ਬੈਕੁੰਠਿ ਜਾਹਿਗੇ', ਤਿਨ ਕੀ ਕਵਨੁ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਉਪਦੇਸੀ ਬਾਨੀ ਬੋਲੀ:—

ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥
ਸਭੁ ਜਗੁ ਤੇਰਾ ਤੂ ਏਕੋ ਦਾਤਾ, ਅਵਰੁ ਨ ਦੂਜਾ ਭਾਈ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ, ਗੁਰਮੁਖਿ ਦੇ ਵਡਿਆਈ॥
ਅਪਰ ਅਪਾਰ ਅਗੰਮ ਅਗੋਚਰ, ਕਹਣੈ ਕੀਮ[8] ਨ ਪਾਈ॥ ੪॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ ! ਦੁਬਿਧਾ ਹੋਇ ਤਬ ਬੈਰਾਗੁ ਨਾਹੀ ਹੋਤਾ। ਜਬ ਲਗਿ ਰੇਤੁ ਕੇ ਦਾਣੇ ਨਿਕੇ ਤੇ ਜਿ ਨਿਕਾ ਹੈ ਤਿਸ ਤੇ ਲਖਵਾ ਦ੍ਵੈਤ ਭਾਉ[9] ਹੋਇ, ਤਬ ਲਗਿ ਨਾ ਰਾਮੁ ਏਸ ਕਾ ਨਾ ਏਹੁ ਰਾਮ ਕਾ। ਤਬ ਲਗਿ ਏਹੁ ਬੈਰਾਗੀ ਨਾ ਹੋਇ। ਸਭੁ ਸੈਸਾਰੁ ਪਰਮੇਸੁਰ ਕਾ ਹੈ, ਸਭਸੁ ਕੰਉ ਓਹੀ ਠਾਕੁਰੁ ਦੇਤਾ ਹੈ, ਅਵਰੁ ਕੋਈ ਨਾਹੀ ਦੇਵਣਹਾਰੁ। ਪਣੁ ਜੋ ਮਨਮੁਖ ਹੈ ਤਿਨ ਕੰਉ ਈਹਾ ਭੀ ਦੁਖੁ ਹੈ ਅਰੁ ਊਹਾ ਭੀ ਦੁਖੁ ਹੈ।

---

[1]ਸ੍ਰੋਤ੍ਰ, ਕੰਨ। [2]ਜਲਨ, ਭਾਵ-ਤ੍ਰਿਸ਼ਨਾ ਰੂਪੀ ਅੱਗ। [3]ਸਹਿਜ ਸਰੂਪ ਵਿਚ।
[4]ਥੋੜਾ ਚਿਰ। [5]ਕੰਨਾਂ ਵਿਚ। [6]ਰੱਜੇ। [7]ਸਹਾਰਾ, ਆਸਰਾ। [8]ਕੀਮਤ, ਮੁੱਲ।
[9]ਵਾਹਿਗੁਰੂ ਤੋਂ ਛੁੱਟ ਦੂਜੇ ਦਾ ਪਿਆਰ, ਮਾਇਆ ਦਾ ਪ੍ਰੇਮ।

ਅਰੁ ਜੋ ਗੁਰਮੁਖਿ ਹੈ ਤਿਨ ਕੰਉ ਈਹਾਂ ਭੀ ਵਡਿਆਈ ਹੈ ਅਰੁ ਊਹਾਂ ਭੀ ਵਡਿਆਈ ਹੈ। ਗੁਰਮੁਖਿ ਕੰਉ ਦਰਗਾਹ ਵਡੀ ਵਡਿਆਈ ਹੈ ਅਰੁ ਮਨਮੁਖਾ ਕੰਤੇ ਦੁਖੁ ਹੈ। ਅਰੁ ਜੋ ਓਹੁ ਪਾਰਬ੍ਰਹਮੁ ਹੈ ਸੁ ਅਗੰਮੁ[1] ਅਗਾਧਿ[2] ਅਪਰੰਪਰੁ[3] ਹੈ। ਤਿਸ ਕੀ ਮਿਤਿ ਮਿਰਜਾਦਾ ਕੋਈ ਕਹਿ ਨਾਹੀ ਸਕਦਾ, ਓਹੁ ਅਪਰੰਪਰੁ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਪੰਡਿਤਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਏਸੁ ਆਦਿ-ਅੰਤਿ ਕਾ ਪਰਮਾਰਥੁ ਹਮ ਕੰਉ ਦੇਹਿ ਜਿ ਜੀ, ਤ੍ਰਿਹੁ ਲੋਆ[4] ਮਹਿ ਏਸ ਕੀ ਪਤਿ ਕਿਉ ਕਰਿ ਰਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

ਸੁੰਨਿ ਸਮਾਧਿ ਮਹਾ ਪਰਮਾਰਥੁ, ਤੀਨਿ ਭਵਣ ਪਤਿ ਨਾਮੰ॥
ਮਸਤਕਿ ਲੇਖੁ ਜੀਆ ਜਗਿ ਜੋਨੀ, ਸਿਰਿ ਸਿਰਿ ਲੇਖੁ ਸਹਾਮੰ॥
ਕਰਮ ਸੁਕਰਮ ਕਰਾਏ ਆਪੇ, ਆਪੇ ਭਗਤਿ ਦ੍ਰਿੜਾਮੰ॥
ਮਨਮੁਖਿ ਜੂਠਿ ਲਹੈ ਭੈ ਮਾਨੰ; ਆਪੇ ਗਿਆਨੁ ਅਗਾਮੰ॥੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਮ ਕੇ! ਸੁੰਨ ਕੇ ਬਿਖੈ ਭੀ ਅਰੁ ਸਮਾਧਿ ਕੇ ਬਿਖੈ ਭੀ ਏਹੀ ਪਰਮਾਰਥੁ ਹੈ ਜਿ ਏਸ ਕੀ ਪਤਿ ਰਹੈ। ਸਿ ਪਰਮੇਸੁਰ ਕੇ ਨਾਮਿ ਹੀ ਕਰਿ ਕਰਿ ਰਹੈ। ਅਰੁ ਜਿ ਕੋਈ ਜੀਉ ਜੂਨਿ ਮਹਿ ਆਇਆ ਹੈ ਜਗ ਮਾਹਿ ਸਿ ਤਿਸ ਕੇ ਸਿਰਿ ਲੇਖੁ ਬਿਧਾਤੇ[5] ਲਿਖਿਆ ਹੈ ਜੋ ਦੁਖ ਅਰੁ ਸੁਖ ਕਾ। ਦੁਖੁ ਸੁਖੁ ਲਿਖੇ ਕਰਿ ਕਰਿ ਹੋਤਾ ਹੈ ਅਰੁ ਕਰਮ ਕੁਕਰਮ ਭੀ ਆਪੇ ਕਰਾਵਤਾ ਹੈ। ਆਪੇ ਇਕਨਾ ਆਪਣਿਆਂ ਜੀਆਂ ਕੰਉ ਭਗਤਿ ਭੀ ਦ੍ਰਿੜਾਇਦਾ ਹੈ। ਅਰੁ ਮਨਮੁਖਿ ਹੋਇਕੈ ਇਨਿ ਜਿ ਪਾਪ ਕੀਏ ਹੈ ਸਿ ਪਾਪਾ ਕੀ ਜੂਨਿ ਜੂਨਿ ਇਸ ਕੀ ਕਬਹੂ ਨਾਹੀ ਜਾਤੀ। ਏਸ ਕੀ ਪਾਪ ਕੀ ਜੂਠਿ ਤਬ ਹੀ ਜਾਇ ਜਬ ਭੈ ਕਰਿ ਕਰਿ ਪਰਮੇਸੁਰ ਕਾ ਨਾਮੁ ਬ੍ਰਹਮੁ ਗਿਆਨੁ ਜਪੈ, ਤਬ ਏਹੁ ਏਸ ਕੇ ਪਾਪ ਜਾਹਿ। ਜਬ ਨਾਮ ਸਾਥਿ ਦ੍ਰਿੜਤਾ ਕਰੈ, ਏਹੀ ਪਰਮਾਰਥੁ ਹੈ ਪੰਡਿਤ ਜੀ!" ਬੋਲਹੁ ਰਾਮ।

ਤਬ ਉਨਹੁ ਪੰਡਿਤਹੁ ਕਹਿਆ ਜਿ, "ਜੀ, ਓਹੁ ਜਿ ਪਰਮੇਸੁਰੁ ਹੈ ਸਿ ਕਿਉ ਕਰਿ ਸਿਮਰੀਐ ਅਰੁ ਜੇ ਸਿਮਰੀਐ ਤਾ ਕਿਆ ਕਰਿ ਸਿਮਰੀਐ ਅਰੁ ਸਿਮਰਿਆ ਸਿਮਰਿਆ ਫਲੁ ਕਿਤਨਾ ਕੁ ਹੈ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਜਿ, "ਪੰਡਿਤ ਜੀ!

ਜਿਨਿ ਚਾਖਿਆ ਸੋਈ ਸਾਦੁ[6] ਜਾਣਨਿ, ਜਿਉ ਗੁੰਗੇ ਮਿਠਿਆਈ॥
ਅਕਥੈ ਕਾ ਕਿਆ ਕਥੀਐ ਭਾਈ, ਚਾਲਉ ਸਦਾ ਰਜਾਈ॥
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ, ਨਿਗੁਰੇ ਮਤਿ ਨ ਕਾਈ॥
ਜਿਉ ਚਲਾਏ ਤਿਉ ਚਾਲਹ ਭਾਈ, ਹੋਰਿ ਕਿਆ ਕੋ ਕਰੇ ਚਤੁਰਾਈ॥੬॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤ ਜੀ! ਜਿਨਹੁ ਸੁਆਦੁ ਆਇਆ ਹੈ ਸੋਈ ਹੀ ਜਾਣਦੇ ਹੈਨਿ। ਅਰੁ ਜਿ ਜਾਣਦੇ ਹੈਨਿ ਸਿ ਕਿਛੁ ਨਾਹੀ ਕਹਿ ਸਕਦੇ। ਜਿਉ ਗੂੰਗਾ ਮਿਠਿਆਈ ਖਾਤਾ ਹੈ ਅਰੁ ਮਨ ਹੀ ਮਹਿ ਖੁਸੀ ਹੋਤਾ ਹੈ, ਕਹਿ ਕਿਛੁ ਨਾਹੀ ਸਕਤਾ। ਜਿਉ ਜਿਨ੍ਹਾ ਸਾਧਾ ਕੰਉ ਸੁਆਦੁ ਆਇਆ ਹੈ ਸਿ ਕਹਿ ਕਿਛੁ ਨਾਹੀ ਸਕਦੇ ਜਿ ਪਰਮੇਸੁਰੁ ਐਸਾ ਹੈ। ਓਹੁ ਕਿਸੀ ਕੇ ਬੁਤੇ ਕਥਿਆ ਨਾਹੀ ਜਾਤਾ। ਓਹੁ ਅਕਥੁ ਪਰਮੇਸੁਰੁ ਹੈ। ਓਹੁ ਕਥਿਆ ਕਿਸੇ ਕੇ ਬੁਤੇ ਨਾਹੀ ਜਾਦਾ। ਪਣੁ ਸਾਧੁ ਫਕੀਰੁ ਬੰਦਾ ਸੋਈ ਸੇਵਕੁ: ਜੋ ਕਿਛੁ ਪਰਮੇਸੁਰੁ ਕਰੈ ਸਿ ਪਰਮੇਸੁਰ ਕਾ ਹੁਕਮ ਰਜਾਇ ਮੰਨਿ ਲੇਇ। ਸਾਹਿਬ

---

[1]ਗੰਮਤਾ (ਪਹੁੰਚ) ਤੋਂ ਪਰੇ। [2]ਗੰਭੀਰ। [3]ਪਰੇ ਤੋਂ ਪਰੇ। [4]ਤਿੰਨਾਂ ਲੋਕਾਂ। [5]ਕਰਤਾਰ ਨੇ। [6]ਸੁਆਦ।

ਕੀ ਰਜਾਇ ਮਹਿ ਚਲੇ । ਜੇਦਿ ਏਸੁ ਕੰਉ ਗੁਰੂ ਦਾਤਿ ਕਰਿ ਕਰਿ ਮੇਲੇ, ਪੂਰਨੁ ਮਤਿ ਦੇਵੈ ਤਬ ਏਹੁ ਮਤਿ ਆਵੈ। ਨਾਤਰ ਨਿਗੁਰੇ[1] ਕੰਉ ਏਹੁ ਮਤਿ ਨਾਹੀ ਆਵਤੀ। ਨਿਗੁਰਾ ਜੂਨੀ ਪੜਤਾ ਹੈ । ਏਸ ਕੀ ਚਤੁਰਾਈ ਕੀਤੀ ਕਿਛੁ ਨਾਹੀ ਹੋਤਾ। ਜਿਉ ਠਾਕੁਰ ਭਾਵਤਾ ਹੈ ਤਿਉ ਹੀ ਚਲਾਵਤਾ ਹੈ। ਏਸ ਕੇ ਹਥਿ ਕਿਛੁ ਨਾਹੀ ਪੰਡਿਤ ਜੀ!" ਬੋਲਹੁ ਰਾਮ।

ਤਬ ਪੰਡਿਤਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਧੰਨਿ ਹੋ ਤੁਮ ਜਿਨਹੁ ਸੇਵਾ ਕਰਿ ਕਰਿ ਪਰਮੇਸੁਰੁ ਪਾਇਆ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤ ਜੀ! ਏਸੁ ਮਨੁਖ ਕੇ ਹਥਿ ਕਿਛੁ ਨਾਹੀ, ਸਭੁ ਖੇਲੁ ਉਸ ਹੀ ਕਾ ਹੈ।

ਇਕਿ ਭਰਮਿ ਭੁਲਾਏ, ਇਕਿ ਭਗਤੀ ਰਾਤੇ[2], ਤੇਰਾ ਖੇਲੁ ਅਪਾਰਾ ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ, ਹੁਕਮਿ ਚਲਾਵਣ ਹਾਰਾ ॥
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ, ਜੀਉ ਪਿੰਡੁ ਤੁਮਾਰਾ ॥
ਸਤਿਗੁਰਿ ਮਿਲਿਐ ਕਿਰਪਾ ਕੀਨੀ, ਅੰਮ੍ਰਿਤ ਨਾਮੁ ਅਧਾਰਾ ॥ ੭ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਿਤਾ ! ਪਰਮੇਸੁਰ ਕੀ ਗਹਨਗਤਿ ਕਿਛੁ ਨਾਹੀ ਜਾਣੀ ਜਾਤੀ। ਇਕਨਾ ਕੰਉ ਭਰਮਿ ਭੁਲਾਵਤਾ ਹੈ। ਇਕਨਾ ਕੰਉ ਸਮਝਾਵਤਾ ਹੈ । ਜੇਹੀ ਜੇਹੀ ਟਹਲ ਕਿਸੇ ਕੰਉ ਕਰਾਵਤਾ ਹੈ ਤੈਸਾ ਹੀ ਤਿਸੁ ਜੀਆਂ ਕੰਉ ਵਜਹੁ[3] ਦੇਤਾ ਹੈ। ਅਰੁ ਏਹੁ ਜਿ ਮਾਨੁਖੁ ਕਹੈ ਜਿ 'ਹੰਉ ਸੇਵਾ ਕਰਤਾ ਹੰਉ' ਸਿ ਏਹੁ ਬਾਤ ਝੂਠੁ ਹੈ । ਜੀਉ ਭੀ ਪਰਮੇਸੁਰ ਕਾ ਅਰੁ ਪਿੰਡੁ ਭੀ ਪਰਮੇਸੁਰ ਕਾ, ਧਨੁ ਸੁਖੁ ਦੀਆ ਸਭੁ ਪਰਮੇਸੁਰ ਕਾ। ਏਹੁ ਕਿਆ ਜਿ ਏਹੁ ਸੇਵਾ ਕਰੈ ? ਏਸ ਕਾ ਕਿਛੁ ਨਾਹੀ। ਪਨੁ ਇਸੀ ਬਾਤ (ਕਾ) ਏਸੁ ਕੰਉ ਫਲੁ ਹੈ ਜੋ ਸਤਿਗੁਰੂ ਪੂਰਾ ਏਸੁ ਕੰਉ ਮਿਲੈ ਅਰੁ ਪਰਮੇਸੁਰ ਕਾ ਨਾਮੁ ਏਸੁ ਕੰਉ ਦਿੜਾਇ ਦੇਇ । ਅਰੁ ਏਸ ਕਾ ਪਿਆਰੁ ਪਰਮੇਸੁਰ ਕੇ ਨਾਮ ਸਾਥਿ ਲਾਗੇ, ਤਬ ਇਸਿ ਬਾਤ ਤੇ ਏਸੁ ਕੰਉ ਗੁਣੁ ਫਲੁ ਹੈ, ਜੇ ਸਤਿਗੁਰੂ ਪੂਰਾ ਇਸ ਕੰਉ ਮਿਲੈ"। ਤਬ ਉਨਹੁ ਪੰਡਿਤਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਪਰਮੇਸੁਰ ਕਾ ਗੁਣੁ ਅਰੁ ਗਿਆਨੁ ਕਹਾ ਬਸਤਾ ਹੈ ਅਰੁ ਪਾਈਤਾ ਕਿਉ ਕਰਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੰਡਿਤ ਜੀ !

ਗਗਨੰਤਰਿ[4] ਵਾਸਿਆ, ਗੁਣ ਪਰਗਾਸਿਆ, ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ, ਕਹੈ ਕਹਾਵੈ, ਤਤੋ ਤਤੁ ਵਖਾਨੰ ॥
ਸਬਦੁ ਗੁਰ ਪੀਰਾ, ਗਹਿਰ ਗੰਭੀਰਾ, ਬਿਨੁ ਸਬਦੈ ਜਗੁ ਬਉਰਾਨੰ[5] ॥
ਪੂਰਾ ਬੈਰਾਗੀ, ਸਹਜਿ ਸੁਭਾਗੀ, ਸਚੁ ਨਾਨਕ ਮਨੁ ਮਾਨੰ ॥ ੮ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਿਤ ਜੀ ! ਗਗਨੰਤਰਿ ਮਾਹਿ ਪਰਮੇਸੁਰ ਕੇ ਗੁਣਾ ਕਾ ਬਾਸਾ ਹੈ। ਗੁਣ ਅਰੁ ਗਿਆਨ ਕਾ ਵਾਸਾ ਗਗਨ ਮਾਹਿ ਹੈ ਸੁ ਗਗਨ ਕਹੀਐ ਕਪਾਲੁ। ਜਿਸ ਕੰਉ ਪ੍ਰਗਾਸੁ ਹੋਇ ਤਿਸੁ ਕੰਉ ਗਗਨ ਹੀ ਤੇ ਗਿਆਨੁ ਅਰੁ ਗੁਣੁ ਪ੍ਰਗਾਸੇ। ਗਗਨ ਮਾਹਿ ਗੁਣ ਹੈ ਗੁਣਾ ਮਾਹਿ ਗਿਆਨੁ ਹੈ ਅਰੁ ਧਿਆਨੁ ਹੈ। ਜਬ ਏਸ ਨੋ ਗੁਣਾ ਕਾ ਪ੍ਰਗਾਸੁ ਹੂਆ ਤਬ ਗਿਆਨੁ ਆਇਆ। ਜਬ ਏਸ ਕੰਉ ਗਿਆਨੁ ਆਇਆ ਤਬ ਧਿਆਨੁ ਲਾਗਾ। ਜਬ ਏਸ ਕੰਉ ਧਿਆਨੁ ਲਾਗਾ ਤਬ ਏਸ ਕੇ ਮਨ ਮਹਿ ਤਤੁ ਪਰਮੇਸੁਰੁ ਆਇ ਵਸਿਆ। ਤਬ ਲਾਗਾ ਏਹੁ ਤਤੁ[6] ਕਾ ਵਖਿਆਨੁ ਕਰਨੇ । ਏਸੁ ਕੰਉ ਅਵਰੁ ਵਖਿਆਨੁ ਮਨ

---

[1]ਜਿਸ ਨੇ ਗੁਰੂ ਧਾਰਣ ਨਹੀਂ ਕੀਤਾ, ਭਾਵ—ਮਨਮੁਖ। [2]ਲੱਗੇ। [3]ਤਨਖ਼ਾਹ, ਰੋਜ਼ੀਨਾ। [4]ਗਗਨ (ਦਸਮ ਦੁਆਰ) ਅੰਤਰਿ (ਵਿਚ), ਭਾਵ—ਸ਼ੁੱਧ ਬ੍ਰਹਮ ਵਿਚ। [5]ਬਾਵਲਾ (ਕਮਲਾ ਅਥਵਾ-ਪਾਗਲ) ਹੈ। [6]ਈਸ਼੍ਵਰ।

ਤੇ ਮਿਟਿ ਗਇਆ। ਤਤੁ ਨਿਰੰਜਨ ਕਾ ਲਾਗਾ ਨਾਮੁ-ਗੁਣੁ ਬੋਲਣੇ। ਤਬ ਜੋ ਸਬਦੁ ਗੁਰੂ ਕੀ ਕਥਾ ਕਹਿ ਬਤਾਇਆ ਥਾ ਸਿ ਏਸ ਕੇ ਅੰਤਰਿ[1] ਆਇਆ, ਤਬ ਏਹੁ ਸਬਦਿ ਕਰਿ ਕਰਿ ਗਹਰ ਗੰਭੀਰੁ ਹੋਇਆ। ਜਬ ਏਹੁ ਨਾਮ ਸਾਥਿ ਗਹਰ ਗੰਭੀਰੁ ਹੋਇਆ ਤਬ ਏਹੁ ਗੁਰੂ ਪੀਰ ਹੋਇਆ। ਬਿਨਾ ਸਬਦ ਥੀ ਸਭੁ ਜਗੁ ਅਗਿਆਨੁ ਹੈ। ਜਬ ਏਸ ਕੰਉ ਸਬਦੁ ਅੰਤਰਿ ਆਇਆ ਤਬ ਏਹੁ ਪੂਰਾ ਬੈਰਾਗੀ ਹੂਆ। ਤਬ ਜਾਨਿਆ ਜਿ ਏਹੁ ਸਬਦ ਸੰਉ ਰਚਿਆ ਹੈ ਸਿ ਸਚੁ ਹੂਆ ਹੈ, ਤਹਕੀਕੁ ਮਨੁ ਮਾਨਿਆ ਜਿ ਅਬ ਪੂਰਾ ਹੈ"। ਤਬ ਓਇ ਪੰਡਿਤ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਬਾਬੇ ਜੀ ਕੇ ਸਿਖਿ ਹੂਏ, ਨਾਨਕ ਪੰਥੀ ਕਹਾਇ ਉਸਤਤਿ ਲਾਗੇ ਕਰਨੇ ਗੁਰੂ ਬਾਬੇ ਨਾਨਕ ਜੀ ਕੀ, "ਵਾਹੁ ਗੁਰੂ ਨਾਨਕੁ ! ਧੰਨੁ ਗੁਰੂ ਨਾਨਕੁ ! ਸਤਿ ਗੁਰੂ ਨਾਨਕੁ ਜੀ !"

**ਸਲੋਕੁ[2] ।**

ਪੂਰਨ ਪੁਰਖੁ ਅਰਾਧੀਐ, ਪੂਰੇ ਕੇ ਗੁਨ ਗਾਉ ॥
ਪੂਰੇ ਪੂਰਾ ਹੋਇ ਮਿਲੈ, ਘਟਤ ਬਢਤ ਨਹੀ ਠਾਉ ॥
ਘਟਦੇ ਕੰਉ ਪੂਰਾ ਕਰਹੁ, ਦਾਸ ਨਾਨਕ ਸਦ ਬਲਿ ਜਾਉ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੪੮॥

# (ਸ) ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪੰਡਿਤਾਂ ਨਾਲ)

ਤਬ ਏਕ ਦਿਨਿ ਗੁਰੂ ਬਾਬਾ ਨਾਨਕੁ ਜੀ ਪੂਰਬ ਕੀ ਧਰਤੀ ਨਗਰਿ ਬੰਨਾਰਸੀ ਬੈਠਾ ਥਾ, ਤਬ ਉਹਾ ਜਿ ਲੋਕੁ ਥਾ ਸੁ ਬਹੁਤੁ ਆਇ ਮਿਲਿਆ ਜਿ, "ਬਾਬਾ ਨਾਨਕ ਜੀ ਆਇਆ ਹੈ, ਬਾਬਾ ਨਾਨਕੁ ਜੀ ਆਇਆ ਹੈ"। ਨਗਰਿ ਮਹਿ ਬਹੁਤੁ ਬਾਤ ਚਲਿ ਪੜੀ ਜਿ, "ਗੁਰੂ ਬਾਬਾ ਨਾਨਕੁ ਜੀ ਬਡਾ ਭਗਤੁ ਹੈ"। ਜਿਤਨੇ ਬੰਨਾਰਸੀ ਮਹਿ ਲੋਕ ਥੇ ਤਿਤਨੇ ਸਤਿਗੁਰੂ ਬਾਬੇ ਨਾਨਕ ਜੀ ਪਾਸਿ ਆਏ। ਤਬ ਜਿਤਨੇ ਪੰਡਿਤ ਥੇ ਬੰਨਾਰਸੀ ਬੀਚਿ ਤਿਨਹੁ ਕਹਿਆ "ਏਹੁ ਜਿ ਨਾਨਕੁ ਨਾਨਕ ਕਹੀਦਾ ਹੈ, ਸਿ ਏਹੁ ਕਵਨੁ ਹੈ ?" ਕਹੈ, "ਜੀ, ਮਹਾ ਪੁਰਖੁ ਹੈ"। ਕਹੈ, "ਏਹੁ ਜਾਤਿ ਕਾ ਕਵਨੁ ਹੈ ?"ਕਹੈ, "ਜੀ, ਖਤ੍ਰੀ ਹੈ"। "ਏਹੁ ਗੋਤ੍ਰ ਕਾ ਕਵਨੁ ਹੈ ?" ਕਹੈ, "ਜੀ, ਵੇਦੀ ਹੈ"। ਕਹੈ, "ਰੂਪਿ[3] ਕੈਸੇ ਕਿ ਹੈ ?" ਕਹੈ, "ਜੀ, ਅਤੀਤ ਕੈ[4]"। ਤਬ ਉਨਹੁ ਪੰਡਿਤਹੁ ਕਹਿਆ ਜਿ, "ਖਾਤਾ ਪੀਤਾ ਕਿਛੁ ਹੈ ?" ਕਹੈ, "ਜੀ, ਨਾ, ਕਿ ਨਾ ਹੀ ਕਦੇ ਕਿਛੁ ਖਲਾਇਆ ਹੀ ਹੈ, ਨਾ ਕਦੇ ਕਿਛੁ ਕਿਸਹੋ ਖਾਤਾ ਦੇਖਿਆ ਹੈ"। ਕਹੈ, "ਸੋਭਾਵੰਤੁ ਕੈਸਾ ਕੁ ਹੈ ? ਕਹੈ, "ਜੀ, ਸੋਭਾ ਦਰਸਨ ਕੀ ਕਿਛੁ ਬਰਨੀ ਨਾਹੀ ਜਾਤੀ"। ਤਬ ਪੰਡਿਤਹੁ ਕਹਿਆ ਜਿ, "ਖਾਤਾ ਪੀਤਾ ਕਿਛੁ ਨਾ ਹੋਇਗਾ ਜਿਸ ਕੀ ਐਸੀ ਸੋਭਾ ਹੈ ?" ਤਬ ਉਨਹੁ ਪੰਡਿਤਹੁ ਸਭਨਹੁ ਇਕਤ੍ਰ ਹੋਇ ਕਰਿ ਕਹਿਆ ਜਿ, ਬਾਬੇ ਨਾਨਕ ਜੀ ਕਾ ਦਰਸਨੁ ਕੀਆ ਚਾਹੀਐ। ਸਤਿਵਾਦੀ ਕਹੀਤਾ ਹੈ; ਸ਼ੋਭਾ ਅਨੰਨ ਗਿਆਨ ਗੰਮਿ[5] ਹੈ, ਹੋਇ ਜਿ ਦਰਸਨੁ ਕੀਜੀਐ।" ਤਬ ਓਇ ਸਭ ਪੰਡਿਤ ਮਿਲਿ ਕਰਿ ਗੁਰੂ ਬਾਬੇ ਨਾਨਕ ਜੀ ਪਾਸਿ ਆਏ। ਗੁਰੂ ਬਾਬਾ ਨਾਨਕੁ ਜੀ ਬਿਸਰਾਤਿ[6] ਕੇ

---

[1]ਅੰਤਰ ਆਤਮੇ ਵਿਚ। [2]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [3]ਕਿਸ ਰੂਪਿ (ਭੇਖ ਵਿਚ) ਹੈ। [4]ਤਿਆਗੀ ਦੇ (ਭੇਖ ਵਿਚ)। [5]ਗਿਆਨ ਤੇ ਗਮਜ (ਗਮਤਾ ਜੋਗ) ਅਰਥਾਤ-ਪਹੁੰਚ ਵਾਲਾ। [6]ਵਿਸ਼੍ਰਾਂਤਿ ਘਾਟ ਮਥੁਰਾ ਲਾਗੇ ਹੈ ਜਿਥੇ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਆਰਾਮ ਕੀਤਾ ਸੀ, ਪਰ ਏਥੇ ਵਿਸ਼੍ਰਾਂਤਿ (ਘਾਟ) ਤੋਂ ਭਾਵ ਵਿਸ਼੍ਰਾਮ—ਸਥਾਨ ਜਾਪਦਾ ਹੈ ਜਿਥੇ ਬਨਾਰਸ ਵਿਚ ਗੰਗਾ ਕਿਨਾਰੇ ਗੁਰੂ ਜੀ ਬਿਰਾਜੇ ਸਨ।

ਊਪਰਿ ਗੰਗਾ ਕੇ ਉਪ ਕੰਠੇ[1] ਬੈਠਾ ਥਾ । ਤਬ ਪੰਡਿਤ ਮਿਲ ਕਰਿ ਵੇਦ–ਮਿਰਜਾਦਾ ਕੀ ਬਾਤ ਪੂਛਨੇ ਆਏ । ਆਇ ਗੁਰੂ ਬਾਬੇ ਨਾਨਕ ਜੀ ਕੌਉ 'ਰਾਮ ਰਾਮ' ਕਰੀ। ਗੁਰੂ ਬਾਬੇ ਅਗੋ ਥੀ ਨਮਸਕਾਰੁ ਕੀਆ । ਉਨਹੁ ਪੰਡਿਤਹੁ ਆਗੇ ਤੇ ਅਸੀਰਵਾਦੁ ਦੀਆ । ਗੁਰੂ ਬਾਬੇ ਕਹਿਆ ਜਿ, "ਆਈਐ ਜੀ, ਪੰਡਿਤਹੁ ਜੀ ! ਸਨਾਥ ਕੀਏ, ਧੰਨਿ ਹਮਾਰੇ ਭਾਗਿ ਜਿ ਤੁਮਹੁ ਕਿਰਪਾ ਕਰੀ" । ਪੰਡਿਤਹੁ ਕੰਉ ਡੰਡਉਤ[2] ਕਰਿ ਕਰਿ ਬਾਬੇ ਨਾਨਕ ਜੀ ਬੈਠਾਏ। ਪੰਡਿਤ ਪਹਿਲੇ ਹੀ ਤਉ ਬਾਬੇ ਜੀ ਕਾ ਦਰਸਨੁ ਦੇਖਿ ਕਰਿ ਖੁਸੀ ਹੋਏ। ਤਬ ਉਨਹੁ ਪੰਡਿਤਹੁ ਕਹਿਆ ਜਿ, "ਏ ਬਾਬਾ ਨਾਨਕ ਜੀ ਜਗਤੂ ਗੁਰ[3] ! ਏਕ ਬਿਧਿ ਹਮ ਕੰਉ ਸਮਝਾਇ ਦੇਹਿ : ਏਹੁ ਜਿ ਬਾਤ ਵੇਦ ਬਤਾਈ ਹੈ ਸੁ ਤੁਮਾਰੇ ਲੇਖੇ ਹੈ ਕਿ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਆਮੀ ਜੀ ! ਹਮ ਕੰਉਨੁ ਜੁ ਏਹੁ ਲੇਖੇ ਕੀ ਬਾਤ ਜਾਨਹਿ, ਜਿਸ ਕੀ ਏਹੁ ਬਾਤ ਹੈ ਸੋਈ ਜਾਨੈ" । ਕਹੈ, "ਜੀ, ਭਗਤੁ ਅਰੁ ਭਗਵਾਨ ਮਹਿ ਭੇਦੁ ਨਾਹੀ, ਜਿਸ ਕੰਉ ਤੁਮਿ ਲੇਖੇ ਬਾਹਹੁਗੇ, ਸੋਈ ਭਗਵਾਨ ਭੀ ਲੇਖੇ ਬਾਹੈਗਾ। ਪਰਮੇਸੁਰ ਕੀ ਜੁ ਆਗਿਆ ਹੈ ਅਰੁ ਜਿਉ ਏਹੁ ਜੀਉ ਪਰਮੇਸੁਰ ਸਾਥਿ ਲੇਖੈ ਪੜੈ ਤਿਵੈ ਹੀ ਤੁਮਿ ਕਹਿ ਦੇਹਿ ਪਰਮੇਸੁਰ ਕੀ ਨਿਮਿਤ" । ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

### ਸਲੋਕੁ[4] ॥

ਕਥਾ ਕਹਾਣੀ, ਬੇਦੀ ਆਣੀ, ਪਾਪੁ ਪੁੰਨ ਬੀਚਾਰੁ ॥
ਦੇ ਦੇ ਲੈਣਾ, ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ ॥
ਉਤਮ ਮਧਿਮ ਜਾਤੀ ਜਿਨਸੀ, ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ, ਤਤੁ ਵਖਾਣੀ, ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ, ਗੁਰਮੁਖਿ ਜਾਤੀ, ਸੁਰਤੀ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਹੁਕਮੈ ਅੰਦਰਿ ਵੇਖੈ ॥
ਨਾਨਕ ਅਗਹੁ[5] ਹਉਮੈ ਤੁਟੈ, ਤਾਂਕੋ ਲਿਖੀਐ ਲੇਖੈ ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨੀਐ ਜੀ ਸੁਆਮੀ ਪੰਡਿਤਹੁ ! ਏਹੁ ਕਥਾ ਜੁ ਧਰਮ ਕੀ ਕਹਾਨੀ ਹੈ ਸੁ ਏਹ ਵੇਦ ਲੈ ਆਇਆ ਹੈ। ਪਰਮੇਸੁਰ ਜੀ ਕੇ ਮੁਖ ਕੀ ਕਥਾ ਲੇ ਆਇਆ ਹੈ ਜਗਤ ਕੰਉ ਕਿਰਤਿ ਲਗਾਵਣੇ ਕੀ ਨਿਮਿਤਿ। ਜੋ ਪੁੰਨ ਕਾ ਇਉ ਬੀਚਾਰੁ ਹੈ ਅਰੁ ਪਾਪ ਕਾ ਇਉ ਬੀਚਾਰੁ ਹੈ। ਕੈਸਾ ਜੈਸਾ ਬੀਚਾਰੁ ਹੈ ? ਜੇ ਊਹਾ ਪੀਛੈ ਜਿ ਇਨਿ ਕਿਛੁ ਜੀਅ ਕਮਾਨਾ ਹੈ ਅਰੁ ਪੁੰਨ ਕੀਆ ਹੈ ਸਿ ਈਹਾਂ ਪਾਇਆ ਹੈ। ਅਰੁ ਜੋ ਕਿਛੁ ਅਬ ਦੇਇਗਾ ਸੁ ਆਗੈ ਪਾਵੈਗਾ । ਅਰੁ ਪਾਪ ਕਰੈਗਾ ਤਉ ਨਰਕਿ ਜਾਇਗਾ, ਪੁੰਨ ਕਰੈਗਾ ਤਉ ਸੁਰਗਿ ਜਾਇਗਾ। ਏਹੁ ਕਥਾ ਵੇਦਹੁ[6] ਈਹਾਂ ਸੈਸਾਰ ਮਹਿ ਆਂਣੀ[7] ਹੈ, ਸੈਸਾਰੁ ਏਹੀ ਜੁਗਤਿ ਕਮਾਤਾ ਹੈ ਨਰਕ ਅਰੁ ਸੁਰਗ ਕੀ, ਪੁੰਨ ਸੁਰਗ ਕੀ ਕਿਰਤਿ ਪਾਪੁ ਨਰਕ ਕੀ ਕਿਰਤਿ । ਇਉ ਇਕਿ ਪੁੰਨ ਕਾਰ ਕਾਰ ਉਤਮ ਜਨਮੁ ਪਾਵਤੇ ਹੈ, ਇਕਿ ਪਾਪੁ ਕਰਿ ਕਰਿ ਮਧਿਮੁ ਜਨਮੁ ਪਾਵਤੇ ਹੈ । ਏਹੀ ਨਰਕੁ ਏਹੀ ਸੁਰਗੁ। ਇਸ ਹੀ ਜੂਨੀ ਕੇ ਫੇਰਿ ਮਹਿ ਸੈਸਾਰੁ ਪੜਿਆ ਭਰਮਤਾ ਹੈ, ਏਹੁ ਰਾਹੁ ਵੇਦਾ ਕਾ ਹੈ। ਅਰੁ ਗਿਆਨੁ ਮਾਰਗੁ ਅਵਰੁ ਹੈ। ਗੁਰਮੁਖਿ ਗਿਆਨੁ ਹੈ ਸਿ ਕਿਆ ਕਹਤਾ ਹੈ ? ਜੇ ਅੰਬ੍ਰਿਤੁ ਬਾਣੀ ਸਾਧ ਕਹਤੇ ਹੈ ਜੇ ਤਤੁ[8] ਵਸਤੁ ਹੈ ਜਿਸੁ ਮਹਿ

---

[1]ਕਿਨਾਰੇ, ਕੰਢੇ। [2]ਡੰਡਵਤਿ (ਪ੍ਰਨਾਮ), ਪਰ ਏਥੇ 'ਅਤਿ ਸਨਮਾਨ' ਤੋਂ ਭਾਵ ਹੈ। [3]ਜਗਤ ਦੇ ਗੁਰੂ। [4]ਸਾਰੰਗ ਕੀ ਵਾਰ, ਮ: ੨, ਪਉੜੀ ੧੯ ਦਾ ਪਹਿਲਾ ਸ਼ਲੋਕ ਹੈ। ਏਥੇ 'ਮਹਲਾ ੨' ਤੋਂ ਪਤਾ ਲਗਦਾ ਹੈ ਕਿ ਇਹ ਬਾਣੀ ਗੁਰੂ ਨਾਨਕ ਜੀ ਦੀ ਨਹੀਂ, ਸਗੋਂ ਗੁਰੂ ਅੰਗਦ ਦੇਵ ਜੀ ਦੂਜੇ ਪਾਤਸ਼ਾਹ ਦੀ (ਰਚਨਾ) ਹੈ ਤੇ ਇਥੇ ਗੁਰੂ ਨਾਨਕ ਦੇਵ ਦੀ ਬੋਲੀ ਦੱਸਣਾ ਤੇ ਵਰਤਣਾ ਲਿਖਾਰੀ ਦੀ ਗ਼ਲਤੀ ਹੈ। [5]ਪਹਿਲਾਂ। [6]ਵੇਦਾਂ ਨੇ। [7]ਲਿਆਂਦੀ। [8]ਅਸਲੀ।

ਝੂਠ ਕਾ ਰਲਾ ਨਾਹੀ । ਨਿਰਮਲ ਕਥਾ ਹੈ, ਸੁ ਓਹੁ ਬਾਣੀ ਹੈ ਗਿਆਨ ਤੇ ਉਪਜੀ, ਧਿਆਨੁ ਕਰਿ ਕਰਿ ਲੇ ਆਏ। ਕਹੀ ਸੋ ਗੁਰਮੁਖੀ[1] ਕਹੀ, ਜਾਤੀ ਸੁ ਗੁਰਮੁਖੀ ਸੁਰਤਿ ਕਰਿ ਕਰਿ ਜਾਤੀ, ਜਿਨ ਕੇ ਅੰਤਰਿ ਸੁਰਤਿ ਹੈ ਤਿਨਹੁ ਏਹੁ ਜਾਤੀ, ਜਿਨ ਕੇ ਕਰਮਿ ਪੜੀ ਤਿਨਹੁ ਏਹੁ ਕਮਾਈ, ਤਿਨਹੁ ਇਨਹੁ ਕਰਮ ਕਾ ਬੀਚਾਰੁ ਨਾ ਕੀਆ। ਕਰਮਾ ਉਪਰਿ ਟੇਕ ਨ ਰਾਖੀ, ਤਿਨਹੁ ਏਹਾ ਜਾਨੀ ਜਿ ਏਹੁ ਕਮਾਈ ਜਿ ਕਿਛੁ ਹੋਤਾ ਹੈ ਸਿ ਸਭੁ ਠਾਕੁਰ ਕਾ ਹੁਕਮੁ ਹੋਤਾ ਹੈ। ਏਹੁ ਜਿ ਆਇਆ ਸਿ ਹੁਕਮ ਹੀ ਮਹਿ ਰਹਿਆ, ਜੇ ਕਿਛੁ ਏਨਿ ਕਮਾਇਆ ਸਿ ਹੁਕਮ ਹੀ ਮਾਹਿ ਕਮਾਇਆ, ਜੇ ਕਿਛੁ ਏਹੁ ਦੇਖੈ ਸੁ ਸਭੁ ਹੁਕਮੁ ਹੀ ਕਰਿ ਦੇਖੈ, ਆਪ ਊਪਰਿ ਗੁਮਾਨੁ ਕਿਛੁ ਨਾ ਲਿਆਵੈ। ਜੇ ਕਿਛੁ ਮੈ ਕੀਆ, ਨਾ ਭਲਾ ਨਾ ਬੁਰਾ, ਮਨ ਤੇ ਹੰਉਮੈ ਮੇਟਿ ਦੂਰਿ ਕਰੇ । ਤਾ ਕੋਈ ਦਰਗਾਹ ਮਹਿ ਲੇਖੇ ਪੜੇ। ਸਹੀ ਹੋਇ। ਜਉ ਲਉ ਏਹੁ ਜੀਉ ਬੁਰਾ ਭਲਾ ਜਾਨਤਾ ਹੈ ਜਿ ਮੈ ਕੀਆ, ਤਉ ਲਉ ਏਹੁ ਜੀਉ ਨਰਕ ਸੁਰਗ ਭਰਮਤਾ ਹੈ। ਜਬ ਏਹੁ ਬੁਰੇ ਭਲੇ ਤੇ ਨਿਆਰਾ ਹੋਇਗਾ ਤਬ ਏਹੁ ਪਰਮੇਸੁਰ ਜੀ ਕਾ ਹੋਇਗਾ ਅਰੁ ਪਰਮੇਸੁਰ ਇਸ ਕਾ ਹੋਇਗਾ"। ਤਬ ਉਨਹੁ ਪੰਡਿਤਹੁ ਸਭਨਹੁ ਨਮਸਕਾਰੁ ਕੀਆ, ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ, ਗੁਰੂ ਗੁਰੂ ਲਾਗੈ ਜਪਣੇ। ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

**ਸਲੋਕੁ[2] ॥**

ਸਿੰਮਰਤਿ ਸਾਸਤ੍ਰ ਵੇਦ ਚਾਰਿ ਦੇਵਹਿ ਕਰਮ ਬਤਾਇ ॥
ਜੋ ਬੀਜੈ ਸੋ ਉਗਵੈ, ਜੋ ਦੇਵੈ ਸੋ ਖਾਇ ॥
ਸਬਦੁ ਵੀਚਾਰੇ ਤਾ ਹਰਿ ਰਸੁ ਪਾਏ, ਦਾਸ ਨਾਨਕ ਹਉਮੈ[3] ਜਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰ ਪਰਸਾਦਿ ॥ ੪੯ ॥

## (ਹ) ਸ੍ਰੀ ਗੁਰੂ ਨਾਨਕ ਦੇਵ ਜੀ ਬਨਾਰਸ ਵਿਚ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪੰਡਤਾਂ ਨਾਲ)

ਤਬ ਬੰਨਾਰਸੀ ਊਪਰਿ ਪੰਡਿਤਹੁ ਗੁਰੂ ਬਾਬੇ ਨਾਨਕ ਜੀ ਕੀ ਦੀਖਿਆ ਲੀਨੀ ਗੁਰੂ ਬਾਬੇ ਨਾਨਕ ਪਾਹਿ। ਉਨਹੁ ਪੰਡਿਤਹੁ ਫੇਰਿ ਹਥਿ ਜੋੜਿ ਕਰਿ ਬਾਬੇ ਨਾਨਕ ਪਾਸਿ ਬੇਨਤੀ ਕਰੀ। ਕਹਿਆ ਜੇ, "ਕਿਛੁ ਆਗਿਆ ਹੋਇ ਤੇਰੀ ਸਿ ਹਮ ਕਰਹਿ। ਅਬ ਹਮ ਕਉ ਸੁਮਤਿ ਦ੍ਰਿੜਾਇ ਜਿਸੁ ਊਪਰਿ ਹਮਰਾ ਮਤਿ ਟਿਕਿਆ ਰਹੈ ਜੀ। ਤੇਰੇ ਉਪਦੇਸਿ ਕਰਿ ਕਰਿ ਹਮਿ ਟਿਕੈ ਰਹਹਿ ਜੀ"। ਤਬ ਸ੍ਰੀ ਗੁਰੂ ਬਾਬਾ ਨਾਨਕੁ ਜੀ ਉਪਦੇਸ ਦੇਤਾ ਹੈ ਪੰਡਿਤਾ ਕਉ । ਸੋਰਠਿ ਰਾਗ ਮਹਿ ਉਪਦੇਸੀ ਬਾਨੀ ਬੋਲੀ :

ਆਸਾ ਮਨਸਾ ਬੰਧਨੀ ਭਾਈ, ਕਰਮ ਧਰਮ ਬੰਧਕਾਰੀ ॥
ਪਾਪਿ ਪੁੰਨਿ ਜਗੁ ਜਾਇਆ ਭਾਈ, ਬਿਨਸੈ ਨਾਮੁ ਬਿਸਾਰੀ ॥
ਇਹ ਮਾਇਆ ਜਗਿ ਮੋਹਣੀ ਭਾਈ, ਕਰਮ ਸਭੇ ਵੇਕਾਰੀ ॥੧॥
ਸੁਣਿ ਪੰਡਿਤ ਕਰਮਾ ਕਾਰੀ[4] ॥
ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬਿਚਾਰੀ ॥ ਰਹਾਉ ॥

---

[1]ਗੁਰਮੁਖਾਂ ਨੇ । [2]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [3]ਹੰਕਾਰ । [4]ਕਰਮ ਕਾਂਡੀ ।

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤਾ ਜੀ ! ਆਸਾ ਮਨਸਾ ਹੈ ਸਿ ਏਹੁ ਬੰਧਿ[1] ਰਖਨੀ, ਦਉੜਨ ਨਾਹੀ ਦੇਵਨੀ। ਕਰਮੁ ਅਰੁ ਧਰਮ ਜਿ ਹੈ ਸਿ ਇਹਿ ਭੀ ਇਸੁ ਕੰਉ ਬੰਧਨ ਹੈ। ਪੰਡਿਤਾ ! ਕਰਮ ਧਰਮ ਜਿ ਕਰਨੇ ਸਿ ਆਪੁ[2] ਮਿਟਾਇ ਕੈ ਕਰਨੇ, ਜਿ ਕਰੈ ਕਰਾਏ ਰਾਮੁ, ਹਮ ਥੀ ਕਿਛੁ ਨਾਹੀ: ਨਾ ਪੁੰਨੁ ਹੀ ਨਾ ਪਾਪੁ ਹੀ। ਪਰੁ ਕਰਮ ਜਿ ਕਰਨੇ ਸਿ ਆਪੁ ਮਿਟਾਇਕੈ ਕਰਨੇ। ਪਾਪੁ ਅਰੁ ਪੁੰਨੁ ਥੀ ਜਗੁ ਉਪਜਤਾ ਹੈ ਅਰੁ ਜੇ ਨਾਮੁ ਜਪੈ ਤਉ ਬਿਨਸੈ ਨਾਹੀ। ਨਾਮੁ ਹੀ ਸਿਮਰੁ ਜਿਤ ਅਕਾਲ[3] ਹੋਵਹੁ। ਨਾਮੁ ਵਿਸੁਰੇ ਕਰਿ ਕਰਿ ਜਗਤੁ ਬਿਨਸਤਾ ਹੈ, ਕਾਲ ਕੈ ਵਸਿ ਆਵਤਾ ਹੈ। ਤੁਮ ਨਾਮੁ ਹੀ ਸਿਮਰਤੇ ਰਹਹੁ ਜਿਸ ਤੇ ਅਕਾਲ ਹੋਵਹੁ। ਏਹੁ ਜਿ ਮਾਇਆ ਹੈ ਸਿ ਜਗਤੁ ਕੰਉ ਮੋਹਤੀ ਫਿਰਤੀ ਹੈ ! ਇਸ ਮਾਇਆ ਕੇ ਜਿ ਕਰਮ ਹੈ ਸਿ ਸਭਿ ਵਿਕਾਰ ਹੈ। ਸੁਣਿਹੋ ਪੰਡਿਤਾ ! ਕਰਮ ਸੇਈ ਕੀਜੀਅਹਿ ਜਿਨਹੁ ਕਰਮਹੁ ਸੁਖੁ ਹੋਇ। ਸੁ ਕਵਣ ਕਰਮ ਹੈ ਜਿਨੀ ਕਰਮੀ ਸੁਖੁ ਹੋਤਾ ਹੈ ? ਸੁ ਕਰਮ ਏਹਿ ਹੈ ਜੇ ਸਕਲ ਜੀਆਂ ਮਹਿ ਏਕੋ ਪਰਮੇਸੁਰੁ ਹੈ। ਸਕਲਿ ਜੀਆ ਕੇ ਵਿਖੇ ਤਤੁ ਨਿਰੰਜਨੁ ਰਾਮੁ ਹੈ, ਰਾਮੁ ਜਾਨਣਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ : ਜੇ "ਅਵਰੁ ਕਉਣੁ ਲਛਣੁ ਹੈ ਪਰਮੇਸੁਰ ਕੇ ਪਾਵਣੇ ਕਾ ?"

ਸਾਸਤੁ ਬੇਦੁ ਬਕੈ ਖੜੋ ਭਾਈ[4], ਕਰਮ ਕਰਹੁ ਸੰਸਾਰੀ ॥
ਪਾਖੰਡਿ[5] ਮੈਲੁ ਨ ਚੂਕਈ ਭਾਈ, ਅੰਤਰਿ ਮੈਲੁ ਵਿਕਾਰੀ[6] ॥
ਇਨ ਬਿਧਿ ਡੂਬੀ ਮਾਕੁਰੀ[7] ਭਾਈ, ਊਂਡੀ[8] ਸਿਰ ਕੈ ਭਾਰੀ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਿਤਾ ! ਸਾਸਤ੍ਰ ਅਰੁ ਵੇਦੁ ਜਿ ਹੈ ਸਿ ਖੜੋ ਕਹਤਾ ਹੈ 'ਰੇ ਸੈਸਾਰੁ ! ਕਰਮ ਕਰਹੁ, ਰੇ ਸੈਸਾਰੁ ! ਕਰਮ ਕਰਹੁ'। ਬਿਕਰਮਾ ਕੀ ਜਿ ਮੈਲੁ ਹੈ ਸਿ ਪਾਖੰਡਿ ਕੀਏ ਉਤਰਤੀ ਨਾਹੀ। ਏਤੁ ਗਲ ਬੇੜੀ ਸਿਰਿ ਭਾਰ ਡੂਬਤੀ ਹੈ, ਤਰਤੀ ਨਾਹੀ। ਆਵਣ ਜਾਣਾ ਰਹਤਾ ਨਾਹੀ ਇਸ ਕਾ, ਜਿ ਆਵਣੁ ਜਾਣੁ ਕਟੀਐ, ਸਿ ਕਿਉ ਕਰਿ ਕਟੀਐ ?" ਤਬ ਗੁਰੂ ਬਾਬਾ ਨਾਨਕ ਜੀ ਕਹਤਾ ਹੈ ਜਿ:—

ਦੁਰਮਤਿ ਘਣੀ ਵਿਗੂਤੀ ਭਾਈ, ਦੂਜੈ ਭਾਇ ਖੁਆਈ ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ, ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰ ਸੇਵੇ ਤਾ ਸੁਖੁ ਪਾਏ ਭਾਈ, ਆਵਣੁ ਜਾਣੁ ਰਹਾਈ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਰੇ ਭਾਈ ਰਾਮ ਕੇ ! ਏਹੁ ਜਿ ਦੁਰਮਤਿ ਹੈ ਸਿ ਇਸੁ ਸਾਥਿ ਘਣੀ[9] ਪ੍ਰਿਥਮੀ ਬਿਗੁਚਤੀ[10] ਹੈ; ਬਿਨੁ ਸਤਿਗੁਰੂ ਤੇ ਨਾਉ ਪਾਈਤਾ ਨਾਹੀ। ਅਰੁ ਨਾਮ ਬਿਨਾ ਭਰਮੁ ਜਾਤਾ ਨਾਹੀ। ਦੁਰਮਤਿ ਕੀ ਮੈਲੁ ਨਾਮ ਬਿਨਾ ਕਟੀਤੀ ਨਾਹੀਂ। ਜਦਿ ਏਹੁ ਸਤਿਗੁਰੂ ਕੀ ਸੇਵਾ ਕਰੈ ਤਾ ਹੀ ਸੁਖੁ ਪਾਏ, ਤਾ ਹੀ ਇਸੁ ਕਾ ਆਵਾਗਵਣੁ[11] ਕਟੀਐ। ਗੁਰੂ ਕਾ ਧਿਆਨੁ ਰਖਣਾ, ਪਰਮੇਸੁਰ ਕਾ ਨਾਮੁ ਸਿਮਰਣਾ। ਜੇ ਕਿਛੁ ਗੁਰੂ ਕਾ ਸਬਦੁ ਕਹੈ ਤਿਤੀ[12] ਰਾਹਿ ਚਲਣਾ। ਜਿਸੁ ਤੇ ਆਵਾਗਉਣੁ ਕਟੀਏ"। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਿਤਾ !

---

[1]ਬੰਨ੍ਹ ਕੇ। [2]ਹਉਮੈ, ਆਪਾ, ਹੰਕਾਰ। [3]ਕਾਲ ਤੇ ਰਹਿਤ, ਜੀਵਨ-ਮੁਕਤ। [4]ਹੇ ਭਾਈ ! ਸ਼ਾਸਤ੍ਰ-ਵੇਦ ਖੜਾ ਬਕਦਾ, ਅਰਥਾਤ—ਬੋਲਦਾ ਹੈ। [5]ਪਾਖੰਡ ਨਾਲ। [6]ਵਿਕਾਰਾਂ (ਵਿਸ਼ਿਆਂ) ਦੀ ਮੈਲ। [7]ਮੱਕੜੀ। [8]ਉਲਟੀ। [9]ਬਹੁਤੀ। [10]ਖੁਆਰ ਹੁੰਦੀ ਹੈ। [11]ਆਉਣਾ-ਜਾਣਾ, ਅਰਥਾਤ ਜਨਮ-ਮਰਨ। [12]ਉਸੇ।

ਸਚੁ ਸਹਜੁ ਗੁਰ ਤੇ ਊਪਜੈ ਭਾਈ, ਮਨੁ ਨਿਰਮਲਿ ਸਾਚਿ ਸਮਾਈ ॥
ਗੁਰੁ ਸੇਵੇ ਸੋ ਬੂਝੈ ਭਾਈ, ਗੁਰ ਬਿਨੁ ਮਗੁ[1] ਨ ਪਾਈ ॥
ਜਿਸੁ ਅੰਤਰਿ ਲੋਭੁ ਕਿ[2] ਕਰਮ ਕਮਾਵੈ ਭਾਈ, ਕੂੜੁ ਬੋਲਿ ਬਿਖੁ ਖਾਈ ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੰਡਿਤ ਜੀ ! ਸਚ ਕਾ ਸਹਜੁ[3] ਇਸੁ ਕੰਉ ਗੁਰੂ ਬਿਨਾ ਆਵਤਾ ਨਾਹੀ। ਜਬ ਇਸ ਕਾ ਮਨੁ ਨਿਰਮਲੁ ਹੋਇ ਤਬ ਏਹੁ ਸਚ ਮਹਿ ਸਮਾਵੈ । ਜੋ ਗੁਰ ਕੰਉ ਸੇਵੈ ਸੋ ਪਰਮੇਸੁਰ ਕੇ ਰਾਹ ਕੰਉ ਪਾਵੈ। ਜਿਸੁ ਅੰਤਰਿ ਲੋਭੁ ਹੈ ਸਿ ਲੋਭ ਹੀ ਕਰਤੂਤਿ ਕਮਾਵਤਾ ਹੈ। ਕੂੜੁ ਬੋਲਿ ਬੋਲਿ ਬਿਖੁ ਮਾਇਆ ਕੰਉ ਖਾਤਾ ਹੈ ਅਰੁ ਬਿਖਈ ਕਰਮ ਕਮਾਵਤਾ ਹੈ। ਏਹੁ ਬਾਤ ਤੁਮਹੁ ਕਰਨੀ ਨਾਹੀ। ਸਤਿਵਾਦੀ ਹੋਵਨਾ। ਸਚੁ ਕਮਾਵਨਾ, ਸਚੇ ਕੇ ਘਰਿ ਰਹਨਾ"। ਬੋਲਹੁ ਭਾਈ ਸਚੁ ਨਾਮੁ ਕਰਤਾਰੁ ।

ਤਬ ਉਨਹੁ ਕਹਿਆ ਜੇ, "ਬਾਬਾ ਜੀ ਸਲਾਮਤਿ ! ਇਕੁ ਬੇਨਤੀ ਹੈ ਜੀ, ਏਹ ਜਿ ਕਰਮ ਕੋਈ ਸੈਸਾਰੀ ਕਰਤਾ ਹੈ ਤਿਸ ਕੀ ਕਵਨੁ ਗਤਿ ?" ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਪੰਡਿਤਾ ਜੀ !

ਪੰਡਿਤ ਦਹੀ ਬਿਲੋਈਐ[4] ਭਾਈ, ਵਿਚਹੁ ਨਿਕਲੈ ਤਥੁ[5] ॥
ਜਲੁ ਮਥੀਐ[6] ਜਲੁ ਦੇਖੀਐ ਭਾਈ, ਇਹੁ ਜਗੁ ਏਹਾ ਵਥੁ[7] ॥
ਗੁਰ ਬਿਨੁ ਭਰਮਿ ਵਿਗੂਚੀਐ[8] ਭਾਈ, ਘਟਿ ਘਟਿ ਦੇਉ ਅਲਖੁ ॥੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੰਡਿਤਾ ਜੀ ! ਦਹੀਂ ਵਿਰੋਲਿਐ ਘ੍ਰਿਤੁ ਨਿਕਲਤਾ ਹੈ। ਅਰੁ ਪਾਣੀ ਵਿਰੋਲੀਐ ਤਾ ਪਾਣੀ ਹੀ ਨਿਕਲਤਾ ਹੈ, ਘ੍ਰਿਤੁ ਨਾਹੀ ਨਿਕਲਤਾ। ਇਸੁ ਜਗ ਵਿਚਿ ਜਿ ਬਿਕਰਮ ਹੈ ਸਿ ਏਵੈ ਹੈ ਜਿਉ ਪਾਣੀ ਬਿਰੋਲਣਾ। ਬਿਨਾ ਗੁਰੂ ਤੇ ਭਰਮੁ ਮਾਰਿ ਵਿਗੋਇਤਾ[9] ਹੈ । ਜਬ ਗੁਰੂ ਮਿਲੈ ਤਬ ਭਰਮੁ ਜਾਇ। ਜਬ ਭਰਮੁ ਜਾਇ ਤਬ ਘਟਿ ਘਟਿ ਨਿਰੰਜਨ ਦੇਉ ਨਜਰਿ ਆਵੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਗੁਰੂ।

ਤਬ ਗੁਰੂ ਬਾਬੇ ਕੰਉ ਉਨਹੁ ਬੇਨਤੀ ਕਰੀ "ਸੋ ਨਾਹੀ ਜੀ, ਬਾਬਾ ਜੀ ਸਲਾਮਤਿ ! ਏਹੁ ਜਿ ਜਗੁ ਹੈ, ਕਰਮਾ ਹੀ ਕੀ ਕਰਤੂਤਿ ਚਲਤਾ ਹੈ ਜੀ। ਕਿਵ ਹੀ ਏਸੁ ਸੈਸਾਰ ਕੀ ਏਹ ਪਾਪਾ ਕੀ ਗੰਠਿ ਭੀ ਦੂਰਿ ਹੋਇ ? ਜਿਤੁ ਏਸੁ ਕੰਉ ਛੁਟਕਾਰਾ ਹੋਇ। ਸਾਈ ਹੀ ਬਿਧਿ ਬਤਾਈਐ ਜੀ, ਕਿਰਪਾ ਕਰਿ ਕਰਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਪੰਡਿਤ ਜੀ !

ਇਹੁ ਜਗੁ ਤਾਗੋ ਸੂਤ ਕੋ ਭਾਈ ਦਹਦਿਸ ਬਾਧੋ ਮਾਇ ॥
ਬਿਨੁ ਗੁਰ ਗਾਠਿ ਨ ਛੂਟਈ ਭਾਈ, ਥਾਕੇ ਕਰਮ ਕਮਾਇ ॥
ਇਹੁ ਜਗੁ ਭਰਮਿ ਭੁਲਾਇਆ ਭਾਈ, ਕਹਣਾ ਕਿਛੂ ਨ ਜਾਇ ॥ ੬ ॥

ਤਿਸ ਕਾ ਪਰਮਾਰਥੁ:—

ਤਦ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਪੰਡਿਤਾ ਜੀ ! ਏਹੁ ਜਗੁ ਜਿ ਹੈ ਸਿ ਕਚੇ ਸੂਤ ਕਾ ਤਾਗਾ ਹੈ। ਬਿਨਸਿਓ ਬਿਨਸਿਆ ਹੈ[10]। ਮਾਇਆ ਸਾਥਿ ਸਭਨੀ ਧਿਰੀ ਬੰਧਿਆ ਹੈ। ਐਸੀਆਂ ਸਕਤੀਆਂ[11] ਮਾਇਆ ਕੀਆਂ ਗੰਢੀ ਪਈਆਂ ਹੈਨਿ ਇਸ ਜੀਅ ਕੇ ਨਾਲਿ, ਬਿਨਾ ਗੁਰੂ ਤੇ ਏਹ ਗੰਢੀ ਛੁਟਕਤੀਆਂ ਨਾਹੀ, ਭਾਵੈ

[1]ਮਾਰਗ, ਪੰਥ, ਰਸਤਾ। [2]ਕੀ। [3]ਗਿਆਨ। [4]ਰਿੜਕੀਏ। [5]ਤਥ (ਵਸਤੁ), ਭਾਵ—ਮੱਖਣ। [6]ਰਿੜਕੀਏ। [7]ਵਸਤੁ। [8]ਗੁਰੂ ਤੋਂ ਬਿਨਾ ਭਰਮ ਵਿਚ ਪੈ ਕੇ ਖੁਆਰ (ਖੱਜਲ) ਹੋਈਏ। [9]ਵਿਗੋਇਦਾ (ਖੁਆਰ ਕਰਦਾ) ਹੈ। [10]ਟੁੱਟਾ ਕਿ ਟੁੱਟਾ। [11]ਸਖ਼ਤ, ਪੀਡੀਆਂ।

ਅਨੇਕ ਕਰਮ-ਧਰਮ ਕਰੈ, ਭਾਵੈ ਅਨੇਕ ਜਤਨ ਕਰੈ। ਇਸਿ ਜਗਤੁ ਕੰਉ ਭਰਮ ਕੀ ਜਿ ਭਵਾਲੀ[1] ਮਿਲੀ ਹੈ ਸਿ ਕਿਛੁ ਕਹਿਆ ਨਾਹੀ ਜਾਤਾ ਜਿ ਅਨੇਕ ਜਤਨ ਕਰ ਸਮਝਾਈਤਾ ਹੈ ਤਉ ਭੀ ਭਰਮਿ ਜਾਤਾ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਕਹਿਆ ਜਿ, "ਖਾਬਾ ਜੀ ਸਲਾਮਤਿ! ਤੀਰਥਿ ਕੇ ਬਿਖੇ ਲੋਕ ਇਸਨਾਨੁ ਕਰਤੇ ਹੈ, ਬਡੇ ਬਡੇ ਦਾਨ ਕਰਤੇ ਹੈ ਤਿਨ ਕੀ ਕਵਨੁ ਗਤਿ?" ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ, "ਸੁਨਿ ਹੋ ਭਾਈ ਰਾਮ ਕੇ!

ਗੁਰ ਮਿਲਿਐ ਭਉ ਮਨਿ ਵਸੈ ਭਾਈ, ਭੈ ਮਰਣਾ ਸਚੁ ਲੇਖੁ॥
ਮਜਨੁ ਦਾਨੁ ਚੰਗਿਆਈਆ ਭਾਈ, ਦਰਗਹ ਨਾਮੁ ਵਿਸੇਖੁ॥
ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ, ਮਨਿ ਵਸਿਆ ਚੂਕਾ ਭੇਖੁ॥੭॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਸੁਨਿ ਹੋ ਭਾਈ ਪੰਡਿਤਾ ਜੀ! ਜਬ ਗੁਰੂ ਕੰਉ ਮਿਲਿਆ, ਮਿਲਿ ਕਰਿ ਮਨ ਮਹਿ ਪਰਮੇਸੁਰ ਕਾ ਭਉ ਆਵੈ ਅਰੁ ਭੈ ਵਿਚਿ ਮਰੈ ਤਬ ਉਸ ਕੰਉ ਸਚ ਕਾ ਲੇਖੁ ਪਰੈ, ਤਬ ਉਸ ਕੰਉ ਮਿਲੈ। ਲਖ ਤੀਰਥੀ ਮਜਨੁ ਕਰੈ, ਕੋਟ ਕੋਟ ਦਾਨ ਕਰੈ, ਤਬ ਸਭਨਾ ਪੁੰਨਾ ਦਾਨਾ ਚੰਗਿਆਂਈਆਂ ਅਰੁ ਇਸਨਾਨਾ ਤੇ ਨਾਮੁ ਵਿਸੇਖ ਹੈ। ਨਾਮ ਸਮ ਤੁਲਿ ਹੋਰੁ ਕਿਛੁ ਨਾਹੀ। ਜਬ ਗੁਰੂ ਕੇ ਸਬਦ ਕਾ ਏਸ ਕੇ ਸਿਰਿ ਅੰਕਸੁ[2] ਹੋਵੈ, ਗੁਰੂ ਪੂਰਾ ਕਰਿ ਜਾਣੈ, ਅਰੁ ਜਬ ਏਸ ਕੇ ਮਨ ਮਹਿ ਪੂਰਾ ਗੁਰੂ ਨਾਮੁ ਦਿੜਾਵੈ ਤਬ ਏਸ ਕੇ ਅੰਤਰ ਤੇ ਭੇਖ ਜਾਇ, ਅਲੇਖ ਕੰਉ ਪਹੁਚੇ। ਬਿਨਾ ਨਾਮ ਤੇ ਹੋਰੁ ਸਭੁ ਵਾਪਾਰੁ ਹੈ। ਸਚਾ ਭੇਖੁ ਤਬ ਹੋਇ ਜਬ ਨਾਮ ਸਿਮਰੈ। ਅਵਰ ਕਰਮ ਸੁਲਪੁ[3] **ਹੈ,** ਬਡਾ ਨਾਮੁ ਹੈ। ਤੁਮ ਨਾਮੁ ਹੀ ਤਕੜਾ ਕਰਹੁ"। ਬੋਲਹੁ ਭਾਈ ਜੀ ਸਚੁ ਨਾਮੁ ਕਰਤਾਰੁ ਵਾਹੁਗੁਰੂ।

ਤਬ ਉਨਹੁ ਬਹੁੜਿ ਬੇਨਤੀ ਕਰੀ ਜਿ, ਗੁਰੂ ਬਾਬਾ ਨਾਨਕ ਜੀ ਸਲਾਮਤਿ! ਦਿਖਾ, ਨਾਮੁ ਜਿ ਹੈ ਸਿ ਕਹਾਂ ਤੈ ਪਾਈਐ? ਸਿ ਕਿਉ ਕਰਿ ਪਾਈਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

ਇਹੁ ਤਨੁ[4] ਹਾਟੁ ਸਰਾਫ ਕੋ ਭਾਈ, ਵਖਰੁ ਨਾਮੁ ਅਪਾਰੁ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥
ਧਨੁ ਵਾਪਾਰੀ ਨਾਨਕਾ ਭਾਈ, ਮੇਲਿ ਕਰੇ ਵਾਪਾਰੁ॥੮॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਕੇ! ਏਹੁ ਜਿ ਤਨੁ ਹੈ, ਸਿ ਸਰਾਫੁ ਕਾ ਹਟੁ ਹੈ। ਇਸੁ ਹਟ ਮਹਿ ਨਾਮ ਕਾ ਖਜਾਨਾ ਹੈ, ਜਿਸ ਦਾ ਅੰਤ ਓੜਕੁ ਨਾਹੀ। ਇਹੁ ਨਾਮ ਵਖਰੁ ਸਿ, ਇਸੁ ਵਖਰ ਕੰਉ ਵਪਾਰੀ ਸੋਈ ਦਿੜੇ ਜਿਸ ਕੰਉ ਗੁਰੂ ਸਬਦ ਕਾ ਵੀਚਾਰੁ ਆਵੈ। ਸੋਈ ਇਸਿ ਨਾਮ ਕੇ ਖਜਾਨੇ ਕੰਉ ਲੇਇ। ਪਣੁ ਜੀ ਓਹੀ ਵਪਾਰੀਆ ਧੰਨਿ ਹੈ ਜੇ ਗੁਰੂ ਕੰਉ ਮਿਲਿ ਕਰਿ ਏਹੁ ਨਾਮ ਕਾ ਵਪਾਰੁ ਕਰੈ, ਸੋਈ ਵਾਪਾਰੀਆ ਧੰਨਿ ਹੈ ਜਿਸ ਕੰਉ ਐਸੀ ਦਿੜਤਾ ਆਈ। ਜਿਸੁ ਕੰਉ ਮਿਲਿਐ ਨਾਮੁ ਸਿਮਰੀਐ ਸੋਈ ਧੰਨਿ ਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਤਾ ਤੇ ਤੁਮ ਹੀ ਧੰਨਿ! ਵਾਹੁ ਤੂ! ਵਾਹੁ ਤੂ!" ਤਿਨਹੁ ਸਭਨਹੂ ਡੰਡਵਤ ਪ੍ਰਨਾਮੁ ਕੀਆ। ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

---

[1]ਭੁਆਟਣੀ। [2]ਕੁੰਡਾ (ਹਥਵਾਨ ਦਾ)। [3]ਸੂਲਪ, ਬਹੁਤ ਥੋੜੇ (ਜਾਂ ਛੋਟੇ)।
[4]ਸ਼ਰੀਰ।

## ਸਲੋਕੁ ॥[1]

ਸਾਸਿ ਸਾਸਿ ਪਾਪਾਂ ਕਰਉ, ਚਿਤਵਨਿ ਚਿਤਵੰਉ ਨੀਤਿ[2] ॥

ਦਾਸ ਨਾਨਕ ਮਾਇਆ ਮਨੁ ਗ੍ਰਸਿਓ[3], ਲਗਨ ਨ ਦੇਈ ਪ੍ਰੀਤਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੦ ॥

# ਕਾਸ਼ੀ ਦੇ ਰਾਜਾ ਹਰਿਨਾਥ ਨੂੰ ਉਪਦੇਸ਼

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਰਾਜਾ ਹਰਿਨਾਥ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਬੰਨਾਰਸੀ ਤੇ ਰਮਿਆ, ਖੇਲਤਾ ਖੇਲਤਾ ਰਾਜੇ ਹਰਿਨਾਥ[4] ਕੇ ਨਗਰਿ ਆਇਆ। ਪੂਰਬ ਕੀ ਧਰਤੀ ਆਇ ਟਿਕਿਆ। ਲੋਕੁ ਆਵੈ ਸੁ ਆਇ ਨਮਸਕਾਰੁ ਕਰਿ ਕੈ ਬੈਠੇ। ਗੁਰੂ ਬਾਬਾ ਨਾਨਕੁ ਜੀ ਚੁਪਿ ਕੈ ਘਰਿ ਆਇ ਗਇਆ, ਕਿਸੀ ਸਾਥਿ ਨਾ ਬੋਲੈ ਨਾ ਬਕੈ, ਨਾ ਸੁਣੈ ਨ ਸੁਣਾਵੈ। ਸੁ ਕੋਈ ਕਹੈ ਜਿ ਮੋਨੀ ਹੈ, ਕੋਈ ਕਹੈ ਜਿ ਗੂੰਗਾ ਹੈ, ਕੋਈ ਕਹੈ ਜਿ ਕਾਮਲੁ ਹੈ; ਕੋਈ ਕਹੈ ਦਰਵੇਸੁ ਹੈ, ਕੋਈ ਕਹੈ ਜਿ ਕੰਮ ਸੁਆਲੁ[5] ਹੈ। ਜਿ ਕੋਈ ਦਰਸਨੁ ਦੇਖੈ ਸੁ ਨਿਹਾਲੁ ਹੋਇ। ਲੋਕ ਪਾਸਿ ਆਇ ਬੈਠਨਿ ਸਿ ਜਾਇ ਕਹਨਿ ਜਿ "ਵਾਹੁ ਵਾਹੁ ਵਡਾ ਅਨੂਪੁ ਦਰਸਨੁ ਹੈ, ਪਰੁ ਬੋਲਤਾ ਕਿਛੁ ਨਾਹੀ"। ਤਬ ਓਹੁ ਜਿ ਰਾਜਾ ਹਰਿ ਨਾਥੁ ਥਾ ਤਿਸੁ ਕਉ ਖਬਰਿ ਜਾਇ ਪਹੁਚੀ ਜਿ "ਇਕੁ ਐਸਾ ਜੈਸਾ ਅਤੀਤੁ ਦਰਸਨੁ ਹੈ[6] ਪਰੁ ਬੋਲਤਾ ਕਿਛੁ ਨਾਹੀ ਅਰੁ ਖਾਤਾ ਪੀਤਾ ਭੀ ਕਿਛੁ ਨਾਹੀ, ਅਰੁ ਐਸਾ ਅਨੂਪੁ ਦਰਸਨੁ ਹੈ ਜਿਸ ਕੀ ਕਿਛੁ ਸੋਭਾ ਕਹੀ ਨਾਹੀ ਜਾਤੀ। ਪਣੁ ਜੀ ਦੇਖੇ ਹੀ ਬਣਿ ਆਵੈ"। ਤਬ ਰਾਜੇ ਕਹਿਆ ਜਿ, "ਰੇ, ਏਹੁ ਮੋਨੀ[7] ਹੈ"। ਕਹੈ, "ਜੀ, ਮੋਨੀ ਤੋ ਸੈਨੀ[8] ਕਰਿ ਕੈ ਸਮਝਾਵਤਾ ਹੈ, ਆਗੈ ਜਉ ਪਰਸਾਦੁ ਆਨ ਰਖੀਏ ਸੋ ਖਾਤਾ ਭੀ ਹੈ। ਅਰੁ ਜੀ ਏਹੁ ਜਿ ਅਤੀਤੁ ਹੈ ਸੁ ਨ ਸੈਨੀ ਕਰੈ ਨਾ ਕਰਾਵੈ, ਨਾ ਸਮਝੈ ਨਾ ਸਮਝਾਵੈ। ਅਤੀਤ ਕੰਉ ਦੇਖੇ ਦਿਸਟਿ ਅਉਰ ਠਉਰ ਨਾਹੀ ਜਾਤੀ। ਦੇਖੀਐ ਉਹੁ ਤਉ ਹੀ ਜਾਨੀਐ ਜਿ ਐਸਾ ਹੈ"। ਤਬ ਰਾਜੇ ਹਰਿ ਨਾਥ ਕਹਿਆ, "ਜਉ ਐਸਾ ਅਨੂਪੁ ਦਰਸਨੁ ਹੈ ਤਉ ਦੇਖਿਆ ਚਾਹੀਐ"। ਕਹੈ, "ਹਾ ਜੀ, ਦੇਖੀਐ"। ਤਬ ਰਾਜਾ ਪਾਉ-ਪਿਆਦਾ[9] ਹੀ ਹੋਇ ਕੈ ਗੁਰੂ ਬਾਬੇ ਜੀ ਪਾਸਿ ਆਇਆ। ਤਬ ਗੁਰੂ ਬਾਬਾ ਜੀ ਆਗੈ ਧਿਆਨ ਕੇ ਵਿਖੇ ਬੈਠਾ ਹੈ। ਤਬ ਰਾਜੇ ਆਇ ਗੁਰੂ ਬਾਬੇ ਜੀ ਕੰਉ 'ਰਾਮ ਕ੍ਰਿਸਨ[10]' ਕਹੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਈਐ ਜੀ, ਸਤਿ ਰਾਜਾ ਰਾਮ। ਬਲਿਹਾਰਿ ਜਾਉ ਰਾਮ ਕੇ ਨਾਮ ਊਪਰਿਹੁ"। ਇਤਨੀ ਬਾਤਿ ਬੋਲਿ ਕਰਿ ਗੁਰੂ ਬਾਬਾ ਨਾਨਕੁ ਚੁਪ ਕਰਿ ਗਇਆ। ਤਬ ਰਾਜੇ ਫੇਰਿ ਬੁਲਾਇਆ। ਤਬ ਗੁਰੂ ਬਾਬਾ ਜੀ ਬੋਲੈ ਨਾਹੀ। ਤਬ ਰਾਜੇ ਕਹਿਆ, "ਏ ਅਤੀਤ ਗੁਸਾਂਈ ਜੀ! ਦਿਖਾ, ਏਹੁ ਬਾਤ ਰਾਮ ਕੇ ਨਾਇ ਤੂੰ ਕਹੁ, ਤੂ ਜਿ ਬੋਲਤਾ ਨਾਹੀ ਸੁ ਕਿਉ ਨਾਹੀ ਬੋਲਤਾ?" ਜਬ ਬਾਬੇ ਨਾਨਕ ਕੰਉ ਪਰਮੇਸੁਰ ਕਾ ਸਬਦੁ ਪੜਿਆ ਤਬ ਧਨਾਸਰੀ[11] ਰਾਗ ਮਹਿ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਨਿੱਤ। [3]ਗ੍ਰਸਿਆ, ਫੜਿਆ। [4]ਜਨਮ ਸਾਖੀ ਭਾਈ ਬਾਲਾ ਵਿਚ ਇਸ ਰਾਜੇ ਹਰਿ ਨਾਥ ਦਾ ਕਿਤੇ ਜ਼ਿਕਰ ਨਹੀਂ ਹੈ, ਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਭਾਈ ਸੰਤੋਖ ਸਿੰਘ ਨੇ ਵੀ ਇਸ ਬਾਰੇ ਕੁਝ ਨਹੀਂ ਲਿਖਿਆ। [5]ਘਟ ਬੋਲਣ ਵਾਲਾ ਹੈ। [6]ਐਹੋ ਜਿਹਾ ਅਤੀਤੁ (ਸਾਧੂ) ਦਰਸਨ (ਦੇ ਰਿਹਾ ਹੈ)। [7]ਚੁਪ ਦਾ ਬ੍ਰਤ ਧਾਰਣ ਕਰੀ ਰੱਖਣ ਵਾਲਾ ਸਾਧੂ। [8]ਸੈਨਤਾਂ, ਇਸ਼ਾਰੇ। [9]ਪੈਰ-ਪਿਆਦਾ, ਪੈਦਲ। [10]ਅਰਥਾਤ—ਰਾਮ ਰਾਮ ਜਾਂ ਜੈ ਸ੍ਰੀ ਕ੍ਰਿਸ਼ਨ ਜੀ ਕੀ। [11]ਧਨਾਸਰੀ ਮਹਲਾ ੧ ਚਉਪਦਾ ਪੰਜਵਾਂ। ਗੁਰੂ ਗ੍ਰੰਥ ਸਾਹਿਬ ਵਿਚ ਪਹਿਲੋਂ ਪਹਿਲਾ ਪਦਾ ਹੈ ਤੇ ਫੇਰ ਰਹਾਉ ਹੈ। ਇਥੇ ਰਹਾਉ ਤੋਂ ਪ੍ਰਸੰਗ ਸ਼ੁਰੂ ਕੀਤਾ ਗਿਆ ਹੈ।

ਬਾਨੀ ਬੋਲਿ ਉਠਾ ਜਿ:-

ਬਹੁਤਾ ਬੋਲਣੁ ਝਖਣੁ ਹੋਇ ॥
ਵਿਣੁ ਬੋਲੇ ਜਾਣੈ ਸਭੁ ਸੋਇ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ ! ਤੂ ਭਲਾ ਧਰਮਿ ਆਤਮਾ ਰਾਜਾ, ਜਿਨਿ ਪਰਮੇਸੁਰ ਕੀ ਬਾਤ ਪੁਛੀ ਹੈ। ਰਾਜਾ ! ਏਤਨਾ ਸੈਸਾਰੁ ਬੋਲਤਾ ਹੈ, ਜੇ ਮੈ ਨਾ ਬੋਲਿਆ ਤਬ ਕਿਆ ਹੂਆ ? ਮੇਰੇ ਖਿਆਲਿ ਮਤੁ ਪੜਹੁ"। ਤਬ ਰਾਜੇ ਕਹਿਆ ਜਿ, "ਜੀ, ਤੂ ਜਿ ਹੈ ਸਿ ਪਰਮੇਸੁਰ ਕੀ ਮੂਰਤਿ ਹੈ, ਜਿਉ ਹੈ ਤਿਉ ਸਮਝਾਇ ਦੇਹਿ ਪਰਮੇਸੁਰ ਕੀ ਨਿਮਿਤਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ ! ਸਮਝਾਵਣਾ ਏਹੀ ਹੈ ਜੇ ਬਿਨਾ ਪਰਮੇਸੁਰ ਕੇ ਨਾਮ ਬੋਲਣਾ ਸਭੁ ਝਖਣੁ ਹੈ। ਬੋਲੀਐ ਸਿ ਕਿਆ ਬੋਲੀਐ ? ਜਿ ਬਿਨਾ ਬੋਲੇ ਹੀ ਤੇ ਸਾਹਿਬੁ ਜਾਣਤਾ ਹੈ। ਜੋ ਕਿਛੁ ਸਾਹਿਬੁ ਦੁਖੁ-ਸੁਖੁ ਬੁਰਾ-ਭਲਾ ਨੇਕੀ-ਬਦੀ ਦੇਤਾ ਹੈ ਸਿ ਬਿਨਾ ਬੋਲੇ ਹੀ ਤੇ ਦੇਤਾ ਹੈ। ਬੋਲੀਐ ਸਿ ਪਰਮੇਸੁਰ ਕਾ ਨਾਮੁ ਹੀ ਬੋਲੀਐ ਜਿਸੁ ਤੇ ਸਰਬ ਸੁਖ ਹੋਵਹਿ"। ਤਬ ਉਨਿ ਰਾਜੇ ਕਹਿਆ ਜਿ, "ਏ ਗੁਸਾਂਈ ਜੀ ! ਏਹੁ ਤਾ ਸੈਸਾਰੁ ਜਿ ਹੈ ਸੁ ਪਰਮੇਸੁਰ ਕੀ ਬਾਨੀ ਕੋਈ ਨਾਹੀ ਬੋਲਤਾ, ਇਨ ਕਾ ਕਵਨੁ ਹਵਾਲੁ ਹੋਇਗਾ ?" ਤਬ ਗੁਰੂ ਬਾਬੇ ਕਹਿਆ ਜਿ:-

ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥
ਜੈ ਤਨਿ ਬਾਨੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲ ਲਾਇ[1] ॥੧॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ ਜੀ ! ਸੈਸਾਰ ਕਾ ਰਾਹੁ ਜਿ ਹੈ ਸਿ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਕਾ ਹੈ। ਇਨਾ ਪੰਚਾ ਕਰਿ ਕਰਿ ਜੀਉ ਬਾਰੰਬਾਰ ਤਪਿ ਤਪਿ ਛੀਜਤਾ[2] ਹੈ ਤਿਸ ਤੇ ਪਰਮੇਸੁਰ ਸਾਥਿ ਏਸ ਜੀਅ ਕੰਉ ਬਿਕਾਰ ਬਧਤੇ ਹੈ ਅਰੁ ਪਰਮੇਸੁਰ ਕੀ ਬਾਣੀ ਵਿਸਰ ਜਾਤੀ ਹੈ। ਤਿਤੁ ਬਾਣੀ ਵਿਸਰੀ ਕਰਿ ਕਰਿ ਜਿਉ ਪਕਾ ਰੋਗੀ ਪੀੜ ਸਾਥਿ ਬਿਲਲਾਤਾ[3] ਹੈ ਤਿਉ ਏਹੁ ਮਾਰਿਆ ਪੰਚਾ ਧਾਤੂ[4] ਕਾ ਪੜਿਆ ਬਿਲਲਾਤਾ ਹੈ, ਤਿਸ ਤੇ ਏਹੁ ਬੋਲਣਾ ਵਿਕਾਰੁ ਹੈ"। ਬੋਲਹੁ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ।

ਤਬ ਉਨਿ ਰਾਜੇ ਹਰਿਨਾਥ ਕਹਿਆ ਜਿ, "ਏ ਗੁਸਾਂਈ ਜੀ ! ਏਹੁ ਜਿ ਜੀਉ ਹੈ ਸਿ ਕਿਆ ਹੈ ? ਕਹਾ ਰਹਤਾ ਹੈ ? ਇਸ ਕਾ ਬੋਲਿਆ ਪਰਮੇਸੁਰ ਕੰਤੇ ਕਿਉ ਕਰਿ ਸੁਣੀਤਾ ਹੈ ਅਰੁ ਓਹੁ ਪਰਮੇਸੁਰੁ ਕਉਣੁ ਹੈ ਜਿਸ ਕਾ ਨਾਮੁ ਲੀਜੀਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ !

ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥
ਜਿਨਿ ਮਨੁ ਰਾਖਿਆ ਅਗਨੀ ਪਾਇ[5] ॥ ਵਾਜੈ ਪਵਣੁ ਆਖੈ ਸਭ ਜਾਇ[6] ॥੨॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ ! ਪਰਮੇਸੁਰੁ ਉਹੀ ਹੈ ਜਿਨਿ ਏਹਿ ਕਾਂਨ ਅਖੀ ਨਾਕੁ ਕੀਏ ਹੈ। ਜਿਨਾ ਮਹਿ ਸਭੁ ਕਿਛੁ ਸੁਣਿ ਦਿਸਤਾ ਬਾਸਨਾ ਲੇਤਾ ਹੈ, ਪਰਮੇਸੁਰੁ ਓਹੀ ਹੈ। ਜਿਨਿ ਇਸ ਕਾ ਮੁਖੁ ਜਿਹਵਾ ਕੀਨੀ ਹੈ, ਦੰਤ ਤਾਲੂ ਕੀਏ ਹੈ, ਚਰਮ ਕੀ ਜਿਹਵਾ ਕੀਨੀ ਹੈ, ਜਿਸੁ ਸਾਥਿ ਸਭੁ ਭਾਖਿਆ ਬੋਲਤਾ ਹੈ,

---

[1]ਵਿਰਲਾਪ ਕਰਦਾ ਹੈ, ਰੋਂਦਾ ਹੈ। [2]ਘਟਦਾ ਹੈ। [3]ਵਿਰਲਾਪ ਕਰਦਾ, ਰੋਂਦਾ। [4]ਪੰਚ ਧਾਤੂ ਹਨ–ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। [5]ਹੇ ਮਨ ! ਜਿਸ ਪਰਮੇਸ੍ਵਰ ਨੇ ਮਾਤਾ ਦੇ ਪੇਟ (ਗਰਕ-ਅਗਨ ਵਿਚ) ਪਾ ਕੇ ਬਚਾਈ ਰੱਖਿਆ। [6]ਜਿਸ ਅਕਾਲ ਪੁਰਖ ਦੀ ਕ੍ਰਿਪਾ ਨਾਲ ਪਉਣ ਦਾ ਵਾਜਾ ਵਜਦਾ ਹੈ, ਅਰਥਾਤ–ਮੂੰਹ ਵਿਚੋਂ ਆਵਾਜ਼ ਪੈਦਾ ਹੁੰਦੀ ਹੈ।

ਸਮਝਾਵਤਾ ਹੈ, ਓਹੁ ਪਰਮੇਸੁਰੁ ਓਹੀ ਹੈ ਜਿਨਿ ਏਸ ਕਾ ਜੀਉ ਪੈਦਾ ਕਰਿ ਕਰਿ ਬਾਸਾ ਅਗਨਿ ਮਹਿ ਦੀਆ ਹੈ, ਊਹਾ ਇਸੁ ਕੰਉ ਰਾਖਤਾ ਹੈ। ਰਾਜਾ ! ਓਹੁ ਜੋ ਪਉਣੁ ਹੈ ਸਿ ਕੰਨੀ ਸੁਨਾਵਤਾ ਹੈ, ਪਾਵਹੁ ਚਲਾਵਤਾ ਹੈ, ਹਾਥਹੁ ਕਰਾਵਤਾ ਹੈ, ਜਿਹਵਾ ਤੇ ਬੁਲਾਵਤਾ ਹੈ, ਬੁਲਾਇ ਵਜਾਇ ਕਰਿ ਜੀਆਂ ਕੰਉ ਜੈਸਾ ਵਾਜਾ ਏਹੁ ਮਨੁਖ ਵਾਜਤਾ ਹੈ ਤੈਸੀ ਖਬਰਿ ਏਹੁ ਪਉਣੁ ਸਾਹਿਬ ਕੰਉ ਲੇ ਜਾਇ ਕਹਤਾ ਹੈ, ਐਸਾ ਪਰਮੇਸੁਰੁ ਹੈ। ਅਰੁ ਐਸਾ ਜੀਉ ਹੈ। ਈਹਾ ਰਹਤਾ ਹੈ ਖਬਰਿ ਦੇਤਾ ਹੈ ਸ੍ਰੀ ਪਾਰਬ੍ਰਹਮ ਕੰਉ ਪਉਣੁ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ ਸਚਾ।

ਤਬ ਰਾਜੇ ਕਹਿਆ ਜਿ, "ਏ ਬਾਬਾ ਨਾਨਕ ਜੀ ! ਪਰਮੇਸੁਰੁ ਜਿ ਹੈ ਸਿ ਅਦਿਸਟੁ[1] ਹੈ, ਦੇਖਿਆ ਨਾਹੀ ਜਾਤਾ ਅਰੁ ਜੋ ਕਿਛੁ ਦਿਸਟਿ ਆਵਤਾ ਹੈ ਤਿਸੁ ਸਾਥਿ ਪ੍ਰੀਤਿ ਲਗਾਵਤਾ ਹੈ ਅਰੁ ਦੇਖੈ ਤਿਸੁ ਸੰਉ ਪ੍ਰੀਤਿ ਮੋਹੁ ਕਰੈ ਅਰੁ ਜੋ ਨ ਦੀਸੈ ਤਿਸੁ ਸੰਉ ਕਿਉ ਕਰਿ ਜਾਨੈ ? ਦਿਖਾ ਏਸੁ ਕਾ ਕਿਆ ਹੋਇਗਾ ਆਗੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥ ੩ ॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ ! ਓਹਿ ਜਿ ਅਦਿਸਟੁ ਹੈ ਸਿ ਨਾਂਇ ਕਰਿ ਕਰਿ ਸੁਨੀਤਾ ਹੈ। ਓਹੁ ਨਾਂਇ ਹੀ ਕਰਿ ਕਰਿ ਸੁਨਿਆ ਜਾਤਾ ਹੈ ਅਰੁ ਕੁਦਰਤਿ ਕਰਿ ਕਰਿ ਦੇਖਿਆ ਜਾਤਾ ਹੈ। ਉਸਕੀ ਕੁਦਰਤਿ ਕੰਉ ਨਾਹੀ ਪਛਾਨਤੇ। ਉਸ ਕਾ ਨਾਮੁ ਨਾਹੀ ਲੇਤੇ। ਅਰੁ ਬਿਨਾ ਪਰਮੇਸੁਰ ਕੇ ਨਾਮ ਸਿਮਰੇ ਥੀ ਅਵਰੁ ਵਸਤੁ ਸਾਥਿ ਮੋਹੁ ਕਰਤੇ ਹੈ, ਇਸਤ੍ਰੀ ਮਾਇਆ ਪੁਤ੍ਰ ਕਲਤ੍ਰ ਸਾਥਿ ਮੋਹੁ ਕਰਤੇ ਹੈ, ਸੈਸਾਰ ਕੇ ਸੁਖਾ ਸਾਥਿ ਪ੍ਰੀਤਿ ਲਾਗਾਵਤੇ ਹੈ, ਮੋਹੁ ਕਰਤੇ ਹੈ, ਸੁਆਦ ਕਾ ਲੀਆ ਸੁ ਏਤਨਾ ਇਸ ਕੰਉ ਦੁਖੁ ਹੈ, ਦੁਖੁ ਕੇ ਦਾਗ ਹੈ ਕਾਲਖ ਕੇ। ਪਰਮੇਸੁਰ ਕਾ ਨਾਮੁ ਬਿਸਾਰਿ ਕਰਿ ਦਾਗੁ ਅਰੁ ਦੋਸੁ ਮੁਹਿ ਲਾਇ ਜਾਇਗਾ। ਰਾਜਾ ! ਤਿਸੁ ਕੰਉ ਆਗੇ ਦਰਗਾਹ ਪਰਮੇਸੁਰ ਕੀ ਮਹਿ ਢੋਈ ਨਾ ਮਿਲੈਗੀ। ਉਸ ਕੰਉ ਦਰਗਾਹ ਮਹਿ ਢੋਈ ਨਾਹੀ"। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਰਾਜੇ ਹਰਿ ਨਾਥ ਕਹਿਆ ਜਿ, "ਗੁਰੂ ਜੀ ! ਜੋ ਪਾਪ ਕਰਿ ਅਰੁ ਪਾਪ ਹੀ ਕੰਉ ਕਰਤਾ ਕਰਤਾ ਸਾਰੀ ਅਉਧ[2] ਬੀਤੀ ਅਰੁ ਅੰਤਿ ਕੇ ਸਮੇ ਉਸੁ ਪਰਮੇਸੁਰ ਕਾ ਨਾਮੁ ਲੇ ਤਿਸਕੀ ਕਵਨੁ ਗਤਿ ਜੀ, ਕਿਰਪਾ ਕਰਿ ਕਰਿ ਗੁਰਦੇਉ ਜੀ ! ਏਹੁ ਬਾਤ ਜਿਉ ਹੈ ਤਿਉ ਸਮਝਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ ਜੀ !

ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥
ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥ ੪ ॥ ੩ ॥ ੫ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ ਜੀ ! ਜਿ ਕੋਈ ਪਾਪੀਆਂ ਤੇ ਮਹਾਂ ਪਾਪੀ ਹੋਇ, ਅਰੁ ਪਰਮੇਸੁਰ ਕਾ ਨਾਮੁ ਸਿਮਰੈ ਤਉ ਓਹੁ ਪਾਪੀਆਂ ਤੇ ਪੁੰਨਿ ਆਤਮਾ ਹੋਇ, ਪਰਮੇਸੁਰ ਕੇ ਨਾਵ ਕੀ ਏਹੁ ਪਰਕਿਰਤਿ[3] ਹੈ ਜੀ। ਉਸ ਕਾ ਨਾਮੁ ਜਿ ਹੈ ਸਿ ਥੋੜੇ ਭਾਗਿ[4] ਪਲੇ ਨਾਹੀ ਪੜਤਾ। ਜਬ ਸ੍ਰੀ ਪਾਰਬ੍ਰਹਮੁ ਕਿਰਪਾਲੁ ਹੋਇ ਤਬ ਹੀ ਏਸ ਕੰਉ ਨਾਮੁ ਆਵੈ[5]। ਜਬ ਸ੍ਰੀ ਠਾਕੁਰੁ ਕਿਰਪਾਲੁ ਹੋਇ ਕਰਮੁ ਕਰੈ ਤਬ ਨਾਮੁ ਚਿਤਿ ਆਵੈ।

---

[1]ਜੋ ਦ੍ਰਿਸ਼ਟੀ ਵਿਚ ਨ ਆਵੇ। [2]ਆਯੂ, ਉਮਰ। [3]ਪ੍ਰਕ੍ਰਿਤੀ, ਤਾਕਤ, ਤਾਸੀਰ।
[4]ਥੋੜੀ ਕਿਸਮਤ ਨਾਲ। [5]ਭਾਵ-ਨਾਮ ਦਾ ਦਾਨ ਆਉਂਦਾ (ਮਿਲਦਾ) ਹੈ।

ਸੁ ਨਾਉ ਕੈਸਾ ਹੈ ? ਬਿਨਾ ਪਾਰਬ੍ਰਹਮ ਕੇ ਨਾਵ ਤੇ ਏਸ ਕਾ ਨਿਸਤਾਰਾ ਨਾਹੀ ਹੋਤਾ । ਅਰੁ ਜੇ ਕੋਈ ਪਾਪਾ ਹੀ ਮਹਿ ਡੂਬਿਆ ਅਰੁ ਬਹਿਆ ਜਾਤਾ ਹੋਇ ਅਰੁ ਡੁਬਦੇ ਹੋਏ ਪਰਮੇਸੁਰ ਕਾ ਨਾਮੁ ਸਿਮਰੈ ਤਬ ਤਤਕਾਲਿ ਉਸ ਉਪਰਿ ਪਾਰਬ੍ਰਹਮੁ ਦੇਆਲੁ ਹੋਇ । ਉਸ ਕੰਉ ਨਰਕ ਪਾਤੇ[1] ਕਢਿ ਕਰਿ ਮੁਕਤਾ ਕਰੈ" । ਬੋਲਹੁ ਵਾਹੁਗੁਰੂ ਸਚਾ ।

ਤਬ ਰਾਜੇ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਬਾਬਾ ਜੀ ! ਮੈ ਜਿਹਾ ਸਿ ਮਹਾ ਪਾਪੀਆਂ ਤੇ ਪਾਪੀ ਹਾਂ, ਨਰਕੀ ਜੀਉ ਮੈ ਹਾਂ ਜੀ । ਮੁਝ ਕੰਉ ਤੂ ਅਪਨੀ ਚਰਨੀ ਲਗਾਇ ਲੇਹਿ ਜਿ ਤੇਰੇ ਪਰਸਾਦਿ[2] ਨਾਉ ਪ੍ਰਾਪਤਿ ਹੋਇ । ਤੇਰੇ ਦਰਸਨ ਦੇਖਣੇ ਕਾ ਬਿਸੇਖੁ[3] ਏਹੀ ਹੋਇ ਜਿ ਤੇਰੇ ਦਰਸਨਿ ਲਗਿ ਨਿਸਤਰਾਂ । ਅਰੁ ਜੀ, ਤੂੰ ਮੇਰੇ ਤਾਂਈ ਅਬ ਚੇਲਾ ਕਰਿ । ਪੜਿਆ ਭਠਿ ਏਹੁ ਰਾਜੁ-ਪਾਟੁ ਧਨੁ-ਬਿਭਉ[4] ਜੋਬਨੁ ਜੀ, ਮੁਝ ਕੰਉ ਅਬ ਅਪਣੇ ਸਾਥਿ ਲੇ ਚਲੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ ! ਮੇਰੇ ਮਿਲਣੇ ਸੰਉ ਤੁਮ ਕੰਉ ਇਉ ਨਾ ਹੋਇ ਜਿ ਰਾਜੁ ਛੋਡਿ ਕਰਿ ਤੂ ਭੀਖ ਮਾਗਤਾ ਫਿਰਹਿ, ਨਾ[5]; ਹਮਾਰੇ ਮਿਲਣੇ ਕਾ ਬਿਸੇਖੁ ਤਾਂ ਜਾਂ ਤੂੰ ਰਾਜ ਹੀ ਮਹਿ ਪਰਮੇਸੁਰ ਕਾ ਪਰਮ ਪਦੁ[6] ਪਾਵਹਿ । [7]ਰਾਜ ਮਹਿ ਜੋਗ ਹੋਤਾ ਹੈ । ਪਰਮੇਸਰ ਜੀ ਕਾ ਸਿਮਰਣ ਸੇਵਾ ਕਰਿ ਜਾਹਿ ਤੂੰ । ਮੈ ਰਾਜ ਹੀ ਮਹਿ ਤੂੰ ਮੁਕਤਾ ਕੀਆ ਹੈ" । ਤਬ ਰਾਜਾ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ । ਨਾਮੁ ਦਾਨੁ ਸੀਲੁ ਸੰਜਮੁ ਦੁਇ ਭਾਉ ਗਰੀਬੀ ਗੁਰੂ ਬਾਬੇ ਨਾਨਕ ਰਾਜੇ ਹਰਿ ਨਾਥ ਕਉ ਦਿੜਾਇਆ, ਰਾਜਾ ਗੁਰੂ ਜੀ ਕੀ ਚਰਨੀ ਲਾਗਾ । ਰਾਜੇ ਕੇ ਭਰਮ ਕੇ ਬੰਧਨ ਕਾਟੇ । ਰਾਜਾ ਲੇ ਉਠਾ ਜਿ, "ਧੰਨੁ ਗੁਰੂ ਬਾਬਾ ਨਾਨਕ ਜੀ ! ਧੰਨੁ ਗੁਰੂ ਬਾਬਾ ਨਾਨਕ ਜੀ ! ਸਤਿਗੁਰੂ ਬਾਬਾ ਨਾਨਕ ਜੀ !"[7] ਬੋਲਹੁ ਭਾਈ ਵਾਹਗੁਰੂ ।

## ਸਲੋਕੁ ॥[8]

ਕਵਲ ਨੈਨ ਪੀਤੰਬਰ[9] ਸੁਆਮੀ ਚਤੁਰੁ ਭੁਜ[10] ਹਰਿ ਰਾਇ ॥
ਜਿਸ ਕੇ ਕੀਏ ਜੀਏ ਹੈ, ਦਾਸ ਨਾਨਕ ਤਿਸੈ ਧਿਆਇ ॥ ੫੧ ॥

ਬੋਲਹੁ ਭਾਈ ਵਾਹਗੁਰੂ ।

ਕੰਬੀਰ ਮਾਈ ਮੂਡਉ ਤਿਸੁ ਗੁਰੂ ਕੀ, ਜਿਸੁ ਮਿਲਿ ਭਰਮੁ ਨ ਜਾਇ ॥
ਆਪ ਡੂਬਾ ਚਹੁ ਬੇਦ ਮੈ, ਚੇਲੇ ਦੀਏ ਬਹਾਇ[11] ॥ ੧ ॥ ੬ ॥
ਕੰਬੀਰ ਗੁਰ ਲੋਭੀ ਚੇਲੇ ਲਾਲਚੀ ਦੋਨੋ ਖੇਲੈ ਦਾਉ ॥
ਦੋਨੋ ਡੂਬੇ ਬਪੁਰੇ, ਚੜ ਪਥਰ ਕੀ ਨਾਉ[12] ॥ ੨ ॥ ੭ ॥

ਵਾਹਗੁਰੂ ਜੀ, ਧੰਨ ਗੁਰੂ ਜੀ ।

---

[1]ਨਰਕ ਵਿਚ ਡਿਗੇ ਨੂੰ । [2]ਤੇਰੀ ਕ੍ਰਿਪਾ ਨਾਲ । [3]ਵਿਸ਼ੇਸ (ਬਹੁਤਾ ਲਾਭ) । [4]ਧਨ ਵਿਭੂਤੀ, ਅਰਥਾਤ--ਧਨ ਸੰਪਤੀ । [5]ਪਹਿਲੀ ਕਹੀ ਗਲ ਦੀ ਦੁਬਾਰਾ ਇਨਕਾਰੀ ਪ੍ਰੋੜਤਾ ਹੈ । [6]ਸ਼ਿਰੋਮਣੀ ਪਦ, ਮੁਕਤ ਪਦ । [7]ਸਿਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ ਅੰਮ੍ਰਿਤਸਰ ਦੀ ਪਹਿਲੀ ਪ੍ਰਤੀ ਵਿਚੋਂ ਇਹ ਵਰਕੇ ਪਾਟੇ ਹੋਏ ਹਨ । ਗੋਸਟੀ ਨੰਬਰ ੫੨ ਦੇ ਸਾਰੇ ਪੰਨੇ ਤੇ ਗੋਸ਼ਟੀ ਨੰਬਰ ੫੧ ਤੇ ੫੩ ਦੇ ਕੁਝ ਪੰਨੇ ਪਾਟੇ ਹਨ । ਇਨ੍ਹਾਂ ਗੋਸ਼ਟੀਆਂ ਨੂੰ ਦੂਸਰੀ ਹੁਣੇ ਹੀ ਲੱਭੀ ਪ੍ਰਤੀ ਵਿਚੋਂ ਪੂਰਾ ਕੀਤਾ ਗਿਆ ਹੈ । [8]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [9]ਪੀਤ (ਪੀਲ) ਅੰਬਰ (ਵਸਤ੍ਰਾਂ) ਵਾਲਾ (ਬਿਸ਼ਨੂ) । [10]ਚਤੁਰ (ਚਾਰ) ਭੁਜਾ (ਬਾਹਾਂ) ਵਾਲਾ । [11]ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਇਸ ਸ਼ਲੋਕ ਦਾ ਸਹੀ ਪਾਠ ਇਹ ਹੈ:—

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥ ੧੦੪ ॥

[12]ਨੌਕਾ, ਬੇੜੀ, ਕਿਸ਼ਤੀ । ਇਹ ਸ਼ਲੋਕ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ ।

# ਸਚੇ ਨਾਮ ਦੀ ਮਹਿਮਾਂ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ। (ਗੁਸਾਂਈ ਕਬੀਰ ਜੀ ਨਾਲ)

ਤਬ ਉਸ ਹਰਿ ਨਾਥ ਨਗਰੀ ਤੇ ਜਹਾ ਗੁਸਾਈ ਕੰਬੀਰ ਕੈ ਘਰ ਥੇ ਤਹਾ ਜਾਇ ਨਿਕਲਾ। ਤਬ ਕੰਬੀਰ ਗੁਸਾਈ ਕਹਿਆ ਜਿ, "ਏ ਰਾਮ ! ਈਹਾ ਇਸ ਧਰਤੀ ਬਾਬਾ ਨਾਨਕ ਜੀ ਆਇਆ ਹੈ ਅਰੁ ਈਹਾ ਨਾਮੁ ਪੜਤਾ ਹੈ, ਜਿ ਕੰਬੀਰ ਕਾ ਅਸਥਲੁ[1] ਹੈ"। ਕੰਬੀਰ ਗੁਸਾਈ ਆਇ ਮਿਲੇ। ਤਬ ਬਾਬੈ ਨਾਨਕ ਜੀ ਪਛਾਨਿਆ, ਕੰਬੀਰ ਬਾਬਾ ਪਛਾਨਿਆ। ਬਾਬਾ ਉਠਿ ਖੜੇ ਹੋਏ। ਕੰਬੀਰ ਕਹਿਆ:—"ਜਿ ਹਰਿ ਹਰਿ ਹਰਿ ਹਰਿ ਹਰਿ ਹਰਿ, ਜੀਉ, ਬੈਠੇ ਰਹੀਐ ਹਰਿ ਬੋਲੀਐ। ਹਰਿ ਬੋਲੀਐ, ਹਮ ਐਸੇ ਕਵਨ ਕਹਾਵਹਿ ਜਿਨਿ ਕਉ ਉਠਿ ਉਠਿ ਠਾਢੇ ਭਏ ਤੁਮ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ, ਜਿ "ਅਮਰ[2] ਆਏ ਲੋਕੀ ਕਉ ਬੈਠੇ ਹੈ"। ਤਬ ਕੰਬੀਰ ਕਹਿਆ, "ਨਾ ਜੀ, ਤੂੰ ਜਗਤੁ ਗੁਰੂ ਹੈ, ਹਮ ਤੇਰੇ ਦਾਸ ਹੈ"। ਤਬ ਗੁਰੂ ਬਾਬਾ ਨਾਨਕ ਜੀ ਰਾਗ ਗਉੜੀ ਮਹਿ ਬਾਨੀ ਬੋਲਿ ਉਠਾ, ਸਿਫਤਿ[3] ਜਿ–

ਐਸੋ ਦਾਸੁ ਮਿਲੈ ਸੁਖੁ ਹੋਈ ॥ ਦੁਖੁ ਵਿਸਰੈ ਪਾਵੈ ਸਚੁ ਸੋਈ ॥
ਦਰਸਨੁ ਦੇਖਿ ਭਈ ਮਤਿ ਪੂਰੀ ॥ ਅਠ ਸਠਿ[4] ਮਜਨੁ[5] ਚਰਨਹ ਧੂਰੀ[6] ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਉ ਬਲਿਹਾਰ ਜਾਉ ਗੁਸਾਈ ਜੀ ! ਐਸਾ ਦਾਸੁ ਤਉ ਹੀ ਮਿਲੈ ਜਉ ਆਪਿ ਕਿਰਪਾਲੁ ਹੋਇ। ਜਿਸੁ ਐਸਾ ਦਾਸੁ ਮਿਲਿਐ ਸ੍ਰਬ ਸੁਖੁ ਹੋਹਿ, ਸੁ ਦਾਸੁ ਜਬ ਠਾਕੁਰੁ ਦਇਆਲੁ ਹੋਆ ਤਬ ਦਰਸਨੁ ਹੂਆ। ਜਿਤਨੇ ਦੂਖ ਸੇ ਜੀ, ਤੇਰੇ ਦਰਸਨ ਸਾਥਿ ਜੀ, ਏਤਨੇ ਮਿਟੇ। ਓਇ ਜਿ ਸਚਾ ਪਰਮੇਸਰ ਢੂਢਤੇ ਥੇ, ਸੋਊ ਹਮ ਪਾਇਆ। ਆਜੁ ਹਮਾਰੇ ਉਗ੍ਰ[7] ਭਾਗ ਥੇ ਜੀ, ਜਿ ਦੁਰਲੰਭ ਦਰਸਨ ਹਮ ਕਉ ਹੂਆ। ਏਹ ਹਮਾਰੇ ਬਡੇ ਭਾਗ ਹੂਏ ਜੀ। ਤੇਰਾ ਦਰਸਨੁ ਕਰਨੇ ਸਾਥਿ ਹਮਾਰੀ ਮਤਿ ਪੂਰੀ ਭਈ ਜੀ। ਏਹ ਚਰਨ ਕੀ ਧੂਰ ਮੁਝ ਕਉ ਪ੍ਰਾਪਤਿ ਭਈ ਅਠਸਠ ਤੀਰਥ ਕਾ ਇਸਨਾਨੁ ਹੂਆ। ਧੰਨ ਹਮਾਰੇ ਭਾਗ ਜਿ ਏਹ ਦਰਸਨ ਹਮ ਕਉ ਹੂਆ ! ਧੰਨ ਏਹੁ ਦਰਸਨ ! ਧੰਨ ਏਹ ਚਰਨ !" ਤਬ ਕੰਬੀਰ ਕਹਿਆ ਜਿ, "ਨਾਨਕ ! ਤੁਮ ਜਗਤੁ ਉਧਾਰਨ ਕਉ ਹਉ, ਤੁਮਰੇ ਪੀਛੈ ਜਗਤੁ ਉਧਰੇਗਾ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ, ਜਗਤੁ ਕੀ ਹਮ ਕਿਛੁ ਨਾਹੀ, ਜੇ ਹਮਾਰਾ ਜੀਉ ਕਬ ਹੀ ਉਬਰੈ"। ਤਬ ਕੰਬੀਰ ਗੁਸਾਈ ਕਹਿਆ ਜਿ, "ਬਾਬਾ ਜੀ। ਆਗਿਆ ਪਾਰਬ੍ਰਹਮਿ ਕੀ ਹੈ ਜਿ ਤੁਮਾਰੈ ਪੀਛੈ ਜਗਤੁ ਨਿਸਤਰੈਗਾ। ਤੁਮ ਜਗਤੁ ਤਾਰਨ ਕਉ ਹਉ"। ਕਹੈ, "ਜੀ, ਹਮ ਤਉ ਆਜੁ ਨਿਹਾਲੁ ਹੂਏ। ਅਵਰ ਕੀ ਕਿਆ ਜਾਨਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ:—

ਨੇਤ੍ਰ ਸੰਤੋਖੇ ਏਕ ਲਿਵਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੇਰੇ ਨੇਤ੍ਰ ਥੇ ਏ ਤਉ ਸੰਤੋਖ ਮਹਿ ਆਏ ਤੇਰੇ ਦਰਸ਼ਨ ਦੇਖਿਐ, ਤੇਰੇ ਪਰਸਾਦਿ[8], ਤੁਧੁ ਮਿਲੇ ਕਰਿ ਕਰਿ ਹਰਿ ਹਰਿ ਸਿਮਰਿਆ। ਏਤੁ ਕਰਿ ਕਰਿ ਮੇਰੀ ਜਿਹਵਾ ਸੂਚੀ ਹੋਈ ਤੇਰੇ ਪ੍ਰਸਾਦਿ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ—

ਸਚੁ ਕਰਣੀ ਸਭ[9] ਅੰਤਰਿ[10] ਸੇਵਾ ॥
ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥ ੩ ॥

---

[1]ਸਥਾਨ। [2]ਦੇਵਤੇ। [3]ਸਿਫ਼ਤ (ਉਸਤਤਿ) ਵਿਚ। [4]ਅਠਾਹਠ (੬੮) ਤੀਰਥ, ਹਿੰਦੂਆਂ ਦੇ। [5]ਇਸ਼ਨਾਨ। [6]ਚਰਣਾਂ (ਪੈਰਾਂ) ਦੀ ਧੂੜ ਵਿਚ। [7]ਪ੍ਰਬਲ, ਜ਼ਬਰਦਸਤ। [8]ਤੇਰੀ ਕ੍ਰਿਪਾ (ਪ੍ਰਸਾਦ) ਦੇ ਨਾਲ, ਪ੍ਰਸੰਨਤਾ ਦੇ ਕਾਰਣ। [9]ਸਹੀ ਪਾਠ–'ਸਭ'। [10]ਅੰਤਰ ਆਤਮੇ ਵਿਚ, ਅੰਦਰੋਂ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਕਬੀਰ ਗੁਸਾਈ ਜੀ ! ਤੁਮਰੀ ਸਚੁ ਕਰਣੀ ਹੈ। ਅੰਤਰਿ ਪਰਮੇਸਰ ਕੀ ਸੇਵਾ ਹੈ। ਮਨੁ ਜੁ ਹੈ ਅਲਖ ਅਭੇਵ ਪੁਰਖ ਸਾਥਿ ਮਾਨਿਆ ਹੈ। ਤੁਮ ਜਿ ਹਉ ਸਿ ਨਿਰੰਜਨ ਰੂਪੁ ਹਉ। ਤੁਮਰਾ ਭੇਉ ਕਵਨ ਜਾਣੈ। ਬਿਨਾ ਪਰਮੇਸੁਰ"।

ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨੁ ਬੂਝੇ ਗੁਰੁ ਤੇ[1] ਜਗੁ ਕਾਚਾ ॥ ੪ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਲਿਹਾਰ ਜਾਉ। ਜਹਾ ਕਹਾ ਤਹਾ ਸਾਚਾ ਹੀ ਸਾਚਾ ਹੈ, ਜੇ ਸਮਝੈ ਤਉ। ਏਹ ਭੀ ਸਾਚਾ ਹੋਇ ਇਸ ਕਾ ਪਿੰਡੁ[2] ਨ ਪੜਈ[3]। ਪਰਮੇਸਰ ਕਉ ਬੂਝਤਾ ਨਾਹੀ, ਤਿਸ ਤੇ ਜਾਇ ਕਰਿ ਇਸੁ ਮਨੁਖ ਕਾ ਪਿੰਡੁ ਕਚਾ ਹੋਇ ਜਾਤਾ ਹੈ। ਭੀ ਸੋ ਜੰਮਣ ਮਰਣ ਮਹਿ ਪੜਤਾ ਹੈ"। ਤਬ ਕੰਬੀਰ ਗੁਸਾਈ ਕਹਿਆ, ਜਿ "ਏ ਗੁਸਾਈ ਜੀ ! ਪਿੰਡ ਪ੍ਰਾਣ ਕੀ ਸੋਝੀ ਹੋਇ, ਸਿ ਕਿਸ ਤੇ ਹੋਇ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ:—

ਗੁਰ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੫॥

ਤਿਸ ਕਾ ਪਰਮਾਰਥ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਗੁਸਾਈ ਜੀ ! ਜਬ ਗੁਰੂ ਪੂਰਾ ਮਿਲੈ ਅਰੁ ਸਮਝਾਇ ਦੇਇ ਤਬ ਏਸ ਕਉ ਸੋਝੀ ਹੋਇ। ਕੋਈ ਕੋਟ ਮਧੇ ਗੁਰੂ ਕੇ ਪ੍ਰਸਾਦਿ ਜਾਨੈ ਤਉ ਜਾਨੈ। ਨਾਤਰੁ ਇਸ ਬਾਤ ਕਉ ਕੋਈ ਨਾਹੀ ਜਾਨਤਾ, ਸਮਝਤਾ"। ਤਬ ਗੁਸਾਈ ਕੰਬੀਰ ਕਹਿਆ ਜਿ, "ਬਾਬਾ ਜੀ ਸਲਾਮਤਿ ! ਸੇ ਗੁਰੁ ਤੁਮ ਹਉ ਜਿਸ ਮਿਲਿਐ ਸੋਝੀ ਹੋਤੀ ਹੈ"। ਕਹੈ, "ਜੀ, ਜਿਸ ਕਉ ਤੁਮ ਕਿਰਪਾਲ ਹੋਵਹਿ ਤਿਸ ਕਉ ਤਉ[4] ਏਹ ਬਾਤ ਸਮਝਾਵਹੁ। ਪਰੁ ਜੀ ਜਿਨਹੁ ਏਹ ਬਾਤ ਬੂਝੀ ਤਿਨ ਕੀ ਕਵਣ ਗਤਿ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ:–

ਕਰਿ ਕਿਰਪਾ ਰਾਖਹੁ ਰਖਵਾਲੇ ॥ ਬਿਨੁ ਬੂਝੈ ਪਸੂ ਭਏ ਬੇਤਾਲੇ ॥੬॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ, "ਏ ਗੁਸਾਈ ਕਬੀਰ ਜੀ ! ਏਕ ਬੇਨਤੀ ਹੈ। ਜਿਸ ਕਉ ਕਿਰਪਾ ਕਰ ਕਰ ਆਪ ਪਰਮੇਸੁਰ ਰਾਖੇ ਤਿਸ ਕਉ ਰਾਖੈ, ਏਹ ਬਾਤ ਆਪਣੀ ਬੁਝਾਏ। ਜਿਸ ਕਉ ਨ ਬੁਝਾਏ ਤੇ ਪਸੂ ਜੀ ਬੇਤਾਲੇ[5] ਹੋਇ ਫਿਰਹਿ। ਤਿਨ ਕਉ ਕਿਛੁ ਪ੍ਰਾਪਤਿ ਨ ਹੋਇ। ਓਇ ਭਰਮੇ ਹੋਏ ਬਾਵਰੇ[6] ਫਿਰਹਿ"। ਤਬ ਕੰਬੀਰ ਗੁਸਾਈ ਕਹਿਆ ਜਿ, "ਬਾਬਾ ਨਾਨਕ ਜੀ ਸਲਾਮਤਿ ! ਪੀਛੈ ਜਿਨਹੁ ਬੁਝਿਆ ਹੈ ਤਿਨਾ ਕਉ ਪੂਜੀਐ, ਜਿਨਹੁ ਨਾਹੀ ਬੂਝਿਆ ਤਿਨ ਕਉ ਨ ਪੂਜੀਐ"। ਤਬ ਫਿਰਿ ਗੁਰੂ ਬਾਬੈ ਨਾਨਕ ਜੀ ਕਹਿਆ ਜਿ:–

ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ[7] ॥੭॥

ਤਿਸਕਾ ਪਰਮਾਰਥੁ:–

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਗੁਸਾਈ ਜੀ ! ਗੁਰੂ ਹਮ ਕਉ ਕਹਿਆ ਜਿ ਇਨਾਂ ਇਨਾਂ ਮਹਿ ਪਰਮੇਸਰੁ ਹੈ ਅਰੁ ਇਨਾ ਮਹਿ ਨਾਹੀ, ਇਨ ਕੰਉ ਜਪਣਾ ਅਰੁ ਇਨ ਕਉ ਨਾਹੀ ਜਪਣਾ। ਨਾ, ਗੁਰੂ ਜੀ ਕਹਿਆ ਹੈ ਜਿ ਪੂਤ ਸਭ ਮਹਿ ਪਰਮੇਸਰੁ ਹੈ। ਸਭਸ ਕੀ ਪੂਜਾ ਕਰਣੀ। ਸਭ ਮਹਿ ਆਪ ਹੈ, ਦੂਜਾ ਕੋਈ ਨਾਹੀ"। ਤਬ ਕੰਬੀਰ ਗੁਸਾਈ ਕਹਿਆ ਜਿ, "ਬਾਬਾ ਨਾਨਕ ਜੀ ਸਲਾਮਤਿ ! ਜਬ ਸਭ ਮਹਿ ਏਕੋ ਹੀ ਹੈ ਅਰੁ ਸਭ ਕੀ ਪੂਜਾ ਏਕ ਸੀ ਕਰਣੀ, ਤਉ ਸੰਤ ਮਹਿ ਅਰੁ ਸਾਕਤ ਮਹਿ ਫਰਕੁ ਭੀ ਹੈ ਕਿ ਨਾ ? ਸੰਤ ਅਰ ਸਾਕਤ ਏਕ ਸੇ ਹੈ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਨਾ ਜੀ, ਈਉ ਕਿਉ ਹੋਤੀ ਹੈ ?" ਕਹੈ, "ਜੀ, ਜਿਉ

---

[1]ਸਹੀ ਪਾਠ–'ਝਗਰਤ'। [2]ਦੇਹ, ਜਿਸਮ, ਸ਼ਰੀਰ। [3]ਅਰਥਾਤ–ਸ਼ਰੀਰ ਨਾਸ਼ ਨਾ ਹੋਵੇ। [4]ਤਾਂ। [5]ਭੂਤ-ਪ੍ਰੇਤ। [6]ਕਮਲੇ, ਪਾਗਲ। [7]ਅਨਜ (ਹੋਰ) ਪੂਜਾ (ਬੰਦਗੀ)।

ਹੈ ਤਿਉ ਸਮਝਾਈਐ" । ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ:—

ਸੰਤ ਹੇਤਿ ਪ੍ਰਭਿ ਤ੍ਰਿਭਵਣ ਤਾਰੇ[1] ॥
ਆਤਮੁ ਚੀਨੈ[2] ਸੰਤੁ[3] ਬੀਚਾਰੇ ॥ ੮ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਸੁਨਹੋ ਗੁਸਾਈ ਕੰਬੀਰ ਜੀ ! ਸੰਤ ਅਰੁ ਸਾਕਤ[4] ਮਹਿ ਇਤਨਾ ਫਰਕੁ ਹੈ । ਸੰਤ ਜਿ ਹੈ ਸਿ ਪਰਮੇਸਰ ਕਾ ਹਿਤ ਚਿਤੁ ਹੈ । ਅਰੁ ਸੰਤ ਕੇ ਹਿਤ ਕਾ ਬਿਸੇਖੁ[5] ਕਿਉ ਕਰਿ ਜਾਣੀਐ ? ਸੰਤਾ ਸਾਥਿ ਜਿ ਸੰਤ ਕੇ ਹਿਤ ਕਰ ਕਰ ਤ੍ਰੈ ਲੋਕ ਪੈਦਾ ਕੀਏ ਹੈ । ਸੰਤਾ ਕੈ ਹਿਤ ਪਰਮੇਸਰੁ ਸਰਬ ਸੁਖ ਪੈਦਾ ਕੀਏ ਹੈ । ਸੰਤਾ ਹੀ ਕੈ ਹਿਤ ਪਰਮੇਸੁਰੁ ਬੈਕੁੰਠ ਰਚਿਆ ਹੈ । ਏਹ ਸੁਖ ਜਿ ਹੈ ਸਿ ਸੰਤਾ ਕੇ ਹਿਤ ਕਰਿ ਕਰਿ ਪਰਮੇਸਰੁ ਰਚਿਆ ਹੈ । ਅਰੁ ਸਾਕਤ ਕੈ ਲੀਏ ਠਾਕੁਰੁ ਸਰਬ ਦੁਖ ਕੀਏ ਹੈ । ਸਾਕਤ ਕੇ ਲੀਏ ਠਾਕੁਰੁ ਨਰਕ ਰਚਿਆ ਹੈ । ਸੰਤਾ ਮਹਿ ਅਰੁ ਸਾਕਤਾ ਮਹਿ, ਕੰਬੀਰ ਗੁਸਾਈ ਜੀ ! ਇਤਨਾ ਫਰਕੁ ਹੈ । ਪਰੁ ਸੰਤ ਸੋਈ ਜਿਨਿ ਆਤਮਾ ਪਰ ਆਤਮਾ[6] ਏਕੋ ਕਰਿ ਜਾਨਿਆ ਹੈ । ਸੋਈ ਸੰਤੁ ਹੈ । ਪਰਮੇਸਰ ਕਉ ਸੋਈ ਜਾਣੈ ਜਿਨਿ ਆਤਮੁ ਰਾਮੁ[7] ਪਛਾਨਿਆ । ਆਤਮਾ ਰਾਮ ਕਾ ਪਛਾਨਣਾ ਕਿਆ ਹੈ ? ਜਿ ਤੈਸੀ ਆਪਣੈ ਆਤਮੈ ਕੀ ਪੂਜਾ ਕਰੈ, ਤੈਸੀ ਪਰ ਆਤਮੈ ਕੀ ਪੂਜਾ ਕਰੈ, ਭਿੰਨ ਨ ਕਿਸੀ ਕਉ ਜਾਣੈ । ਸੁ ਸੰਤ ਪਰਮੇਸਰ ਕਾ ਉਸ ਹੀ ਸਿਉ ਹਿਤੁ ਪਰਮੇਸਰ ਕਾ, ਜਿ ਹਰ ਆਤਮੈ ਕਉ ਏਕ ਕਰਿ ਸਾਣੈ । ਕੋਈ ਜੀਉ ਹੋਇ ਤਿਸ ਕਉ ਆਪਨਾ ਜੀਉ ਕਰ ਜਾਣੈ" । ਤਬ ਗੁਰੂ ਬਾਬੈ ਨਾਨਕ ਜੀ ਕਹਿਆ:—

ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥
ਪ੍ਰਣਵਤਿ ਨਾਨਕ ਹਮ ਤਾਕੇ ਦਾਸ ॥੯॥੯॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਸੁਨਹੋ ਕੰਬੀਰ ਗੁਸਾਈਂ ਜੀ ! ਜਿਸ ਕੇ ਹਿਰਦੇ ਸਚੁ ਹੈ ਅਰੁ ਜਿਸ ਕਾ ਸਚ ਸਿਉ ਪ੍ਰੇਮੁ ਹੈ, ਸਚ ਹੀ ਕੀ ਰਹਤ ਰਹਤਾ ਹੈ ਸਚ ਹੀ ਸਚੁ ਬੋਲਤਾ ਹੈ; ਸਚ ਹੀ ਕਮਾਵਤਾ ਹੈ, ਹਮ ਤਿਸ ਜਨ ਕੇ ਦਾਸ ਹੈ, ਉਹੁ ਹਮਾਰਾ ਗੁਰੂ ਹੈ, ਉਹੀ ਹਮਾਰਾ ਪ੍ਰਭੂ ਹੈ ਜਿ ਸਚ ਕੀ ਪਰ ਕਿਰਤ[8] ਹੈ" । ਤਬ ਗੁਰੂ ਬਾਬੇ ਨਾਨਕ ਕਉ ਨਮਸਕਾਰੁ ਕੀਆ । ਬਾਬਾ ਨਾਨਕ ਕੰਬੀਰ ਗੁਸਾਈ ਕਉ ਨਮਸਕਾਰੁ ਕੀਆ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਦੁਲੰਭ[9] ਦਰਸਨੁ ਹਮ ਕਉ ਹੂਆ" । ਤਬ ਗੁਰੂ ਬਾਬਾ ਨਾਨਕ । ਕੰਬੀਰ ਗੁਸਾਈ ਆਪ ਮਹਿ ਬਿਦਾ ਕਰ ਕਰ ਰਾਮ ਰਵਤ ਭਏ[10] । ਬੋਲਹੁ ਭਾਈ ਵਾਹਗੁਰੂ, ਧੰਨ ਗੁਰੂ, ਸਤਿਗੁਰੂ ।

**ਸਲੋਕੁ[11] ॥**

ਸਚੁ ਨਾਮੁ ਅਰਾਧੀਐ, ਸਚੀ ਕਾਰ ਕਮਾਇ ॥
ਨਾਨਕ ਦਾਸ ਤਿਨ ਜਨਹ ਕਉ ਸਦ ਬਲਿਹਾਰੈ ਜਾਇ ॥੫੨॥

ਬੋਲਹੁ ਭਾਈ ਵਾਹਗੁਰੂ, ਧੰਨ ਗੁਰੂ, ਸਤਿਗੁਰੂ ।

---

[1]ਸਹੀ ਪਾਠ-'ਧਾਰੇ' । [2]ਆਤਮੁ (ਆਤਮਾ) ਨੂੰ, ਅਰਥਾਤ-ਆਪਣੇ ਸ੍ਵਰੂਪ ਨੂੰ ਚੀਨੈ (ਜਾਣੈ) । [3]ਸਹੀ ਪਾਠ-'ਸੁ ਤਤੁ' । [4]ਸ਼ਕਤੀ ਦਾ ਉਪਾਸ਼ਕ, ਅਰਥਾਤ-ਤਾਂਤ੍ਰਿਕ ਅਥਵਾ ਵਾਮਾਚਾਰੀ, ਜੋ ਰੱਬ ਨੂੰ ਨਹੀਂ ਮੰਨਦਾ ਤੇ ਤੇ ਭ੍ਰਿਸ਼ਟ ਕਰਮ ਕਰਕੇ ਪਾਪਾਂ ਦਾ ਭਾਗੀ ਬਣਦਾ ਹੈ । [5]ਵਿਸ਼ੇਸ਼ਤਾ । [6]ਆਪਣੀ ਆਤਮਾ ਤੇ ਪਰਆਤਮਾ (ਪਰਾਈ ਆਤਮਾ) ਜਾਂ ਆਤਮਾ-ਪਰਮਾਤਮਾ ਨੂੰ । [7]ਪਰਮੇਸ਼ੁਰ ਨੂੰ । [8]ਅਰਥਾਤ-ਜਿਸ ਦੀ ਪ੍ਰਕ੍ਰਿਤੀ (ਸੁਭਾਵਿਕ ਅਵਸਥਾ) ਸੱਚ ਦੀ ਹੈ । [9]ਦੁਰਲਭ । [10]ਅਰਥਾਤ-ਆਪਸ ਵਿਚ ਵਿਦਾ ਹੋਣ ਸਮੇਂ ਦੋਹਾਂ ਦੀ ਰਾਮ-ਰਮੇਯਾ ਹੋਈ । [11]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

# ਅਕਾਲ ਪੁਰਖ ਦੀ ਉਸਤਤ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਪੂਰਬ ਕੀ ਧਰਤੀ ਤਬ ਕੰਬੀਰ ਕੀ ਘਰੀ[1], ਜਬ ਕੰਬੀਰ ਸਿਉ ਮਿਲਿ ਗੁਰੂ ਬਾਬਾ ਗੋਸਟਿ ਕਰਿ ਵਿਦਾ ਹੋਏ। ਤਬ ਗੁਰੂ ਬਾਬਾ ਨਾਨਕ ਜੀ ਬ੍ਰਕਤ[2] ਹੋਇ ਗਇਆ ਜਿ, "ਕੰਬੀਰ ਸਾਰਖਿਅਹੁ[3] ਕਥਿ ਕਥਿ ਉਸਤਤਿ ਬਰਨ ਨ ਸਕੀਆ ਤਾ ਮੈ ਕਿਆ ਬਰਨੰਉ"। ਤਬ ਗੁਰੂ ਬਾਬਾ ਨਾਨਕ ਮਸਟ[4] ਕੇ ਘਰ ਆਇ ਗਇਆ। ਤਬ ਗੁਰੂ ਬਾਬਾ ਨਾਨਕ ਸ੍ਰੀ ਪਾਰਬ੍ਰਹਮ ਆਪਣੀ ਦਰਗਾਹ ਬੁਲਾਇਆ, ਹੁਕਮੁ ਹੋਆ ਜਿ, "ਏ ਨਾਨਕ ! ਚੁਪ ਕਰ ਕਿਉ ਰਹਿਆ ਹੈ ? ਮੇਰੀ ਸਿਫਤਿ ਕਿਉ ਨਾਹੀ ਕਰਤਾ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਪਾਕੀ ਨਾਈ ਪਾਕੁ[5] ਮੈ ਇਸੀ ਵਾਸਤੇ ਚੁਪ ਕਰ ਰਹਿਆ ਹਾਂ ਜਿ ਤੇਰੀ ਸਿਫਤਿ ਹੈ ਸਿ ਕਿਆ ਹੈ ? ਮੇਰੇ ਮਨ ਮਹਿ ਆਵਤੀ ਹੈ ਜਿ ਮੈ ਸਿਫਤਿ ਸਾਹਿਬ ਕੀ ਮੈ ਕਰਾ, ਸਿ ਕਿਆ ਸਿਫਤਿ ਕਰਾਂ, ਜਿਤੁ ਜੀਉ ਪਰਚੈ ਸਾਹਿਬੁ ਖੁਸੀ ਹੋਇ ?" ਤਬ ਹੁਕਮੁ ਪਰਵਰਦਗਾਰ[6] ਕਾ ਹੋਇਆ ਜਿ, "ਏ ਨਾਨਕ ! ਤੂ ਮੇਰੀ ਸਿਫਤ ਨਾਹੀ ਜਾਣਤਾ, ਜਿ ਕਿਆ ਹੈ ?" ਕਹੈ, "ਜੀ, ਨਾ ਮੈ ਨਾਹੀ ਜਾਣਤਾ ਜਿ ਤੇਰੀ ਸਿਫਤਿ ਕਿਆ ਹੈ"। ਤਬ ਸਾਚੈ ਸਾਹਿਬ ਕਹਿਆ ਜਿ, "ਏ ਨਾਨਕ ! ਸੈਸਾਰੀ ਜਿ ਵਸਤੁ ਕਮਾਇ ਕਰ ਹਿਕਮਤ ਥੀ ਕਰਤਾ ਹੈ, ਦੂਜਾ ਉਸਦੇ ਕੀਤੇ ਨੋ ਸਲਾਹਦਾ ਹੈ। ਤਾ ਉਹੁ ਉਸਦੇ ਕੀਤੇ ਨੋ ਖੁਸੀ ਹੋਤਾ ਹੈ ਕਿ ਨਾ ?" ਕਹੈ, "ਜੀ, ਖਰਾ[7] ਉਸਨੋ ਓਹੁ ਆਂਵਦਾ ਹੈ"। ਕਹੈ, "ਨਾਨਕ ! ਈਉ ਮੇਰੀ ਸਿਫਤਿ ਹੈ। ਜਿ ਕਿਛੁ ਹਉ ਕਰਤਾ ਹੰਉ ਤਿਸ ਕਉ ਤੂ ਸਲਾਹਿ। ਜਿ ਕਿਛੁ ਮੈ ਕੀਆ ਹੈ ਤਿਸ ਕਉ ਤੂੰ ਸਲਾਹਿ। ਜਿ ਕਿਛੁ ਮੈ ਕਰਤਾ ਹਾਂ ਤਿਸ ਕਉ ਤੂ ਸਲਾਹਿ। ਮੈ ਇਸ ਬਾਤ ਮਹਿ ਖਰਾ ਖੁਸੀ ਹਉ। ਏਹ ਮੇਰੀ ਸਲਾਹ ਹੈ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਭਲਾ ਜੀ, ਮੈਨੋ ਤੂੰ ਏਹ ਵਸਤੁ ਦੇਹਿ ਜਿਤ ਤੂ ਖੁਸੀ ਹੋਹਿ"। ਤਬ ਗੁਰੂ ਬਾਬੈ ਨਾਨਕ ਜੀ ਕਉ ਹੁਕਮੁ ਹੋਆ ਦਰਗਾਹ[8] ਥੀ। ਤਬ ਗੁਰੂ ਬਾਬਾ ਨਾਨਕ ਜੀ ਲਾਗਾ ਮਲਾਰ[9] ਰਾਗ ਮਹਿ ਸਿਫਤਿ ਕਰਣੈ। ਦਿਖਾ, ਗੁਰੂ ਬਾਬਾ ਨਾਨਕ ਜੀ ਕਿਆ ਕਹਤਾ ਹੈ ਸਿਫਤਿ ਸਾਹਬ ਕੀ:—

### ਪਉੜੀ ॥

ਆਪੀਨੈ ਆਪੁ[10] ਸਾਜਿ, ਆਪੁ ਪਛਾਣਿਆ ॥
ਅੰਬਰੁ[11] ਧਰਤਿ ਵਿਛੋੜਿ, ਚੰਦੋਆ[12] ਤਾਣਿਆ ॥
ਵਿਣੁ ਥੰਮ੍ਹਾ ਗਗਨੁ[13] ਰਹਾਇ, ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ ॥
ਕੀਏ ਰਾਤਿ ਦਿਨੰਤੁ, ਚੋਜ ਵਿਡਾਣਿਆ[14] ॥
ਤੀਰਥ ਧਰਮ ਵੀਚਾਰ, ਨਾਵਣ ਪੁਰਬਾਣਿਆ ॥
ਤੁਧੁ ਸਰਿ[15] ਅਵਰੁ ਨ ਕੋਇ, ਕਿ ਆਖਿ ਵਖਾਣਿਆ ॥
ਸਚੈ ਤਖਤਿ ਨਿਵਾਸਿ, ਹੋਰੁ ਆਵਣ ਜਾਣਿਆ[16] ॥ ੧ ॥

---

[1]ਘਰ ਵਿਚ। [2]ਵੈਰਾਗਵਾਨ। [3]ਅਰਥਾਤ-ਕਬੀਰ ਸਰੀਖੇ (ਵਰਗੇ) ਸਾਧੂ-ਸੰਤਾਂ ਨੇ। [4]ਚੁਪ, ਮੋਨ, ਖ਼ਾਮੋਸ਼ੀ। [5]ਪਵਿਤ੍ਰ ਨਾਮਾਂ ਜਾਂ ਕਹੇ ਜਾਣ ਵਾਲਿਆਂ ਤੋਂ ਪਵਿਤ੍ਰ। [6]ਪਾਲਣਹਾਰ, ਕਰਤਾਰ। [7]ਠੀਕ, ਬਹੁਤਾ। [8]ਰੱਬ ਦਾ ਘਰ ਅਥਵਾ ਦਰਬਾਰ। [9]ਮਲਾਰ ਦੀ ਵਾਰ ਵਿਚ। [10]ਖ਼ੁਦ ਬਖ਼ੁਦ, ਆਪਣੇ ਆਪ। [11]ਆਕਾਸ਼। [12]ਚਾਨਣੀ। [13]ਆਕਾਸ਼ ਨੂੰ। [14]ਅਸਚਰਜ। [15]ਤੇਰੇ ਜੇਹਾ, ਵਰਗਾ। [16]ਵਿਨਾਸ਼ ਰੂਪ।

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਸਿਫਤਿ ਸਾਹਿਬ ਕੀ ਕਰਤਾ ਹੈ। ਜਿ, "ਸਾਹਿਬ! ਤੇਰੈ ਕੀਤੈ ਕੀ ਸਿਫਤਿ ਕੀਤੀ ਨਾਹੀ ਜਾਦੀ। ਮੈ ਤੇਰੀ ਸਿਫਤਿ ਕਿਆ ਕਰਾ ਜਿ ਤੈ ਕਿਆ ਕਿਆ ਕੀਆ ਹੈ। ਯਾ ਸਾਹਿਬ! ਪ੍ਰਥਮੈ ਤੈ ਆਪੇ ਹੀ ਏਹ ਸਾਜ ਕੀਆ ਜਿ ਮੈ ਰਚਨਾ ਕਰਉ। ਕਿਆ ਕਿਆ ਤੈ ਰਚਨਾ ਕੀਨੀ? ਜਿਮੀ ਅਰੁ ਅਸਮਾਨ ਸਾਜੇ। ਸਾਜਿ ਕਰਿ ਸਵਾਰਿ ਦੇਖੈ। ਜਿਮੀ ਖਟ ਕੀਨੀ[1]। ਅਸਮਾਨ ਚੰਦੋਆ ਤਾਣਿ ਰਖਿਆ। ਤਿਸ ਕਉ ਐਸੀ ਹਿਕਮਤਿ ਤੈ ਸਾਹਿਬ! ਕਰੀ ਜਿ ਥੰਮਾਂ, ਸਹਤੀਰ, ਨ ਕੜੀਆ, ਨ ਤਨਾਲ, ਨ ਖੁਰਸੀ[2] ਨਿਰਾਧਾਰ[3] ਤੈ ਏਹ ਜਿਮੀ ਅਸਮਾਨ ਰਖੈ। ਸੁ ਤੇਰੀ ਕੁਦਰਤਿ ਕਉ ਬਲਿ ਜਾਉ। ਅੰਤਰਿ[4] ਕਿਆ ਕਿਆ ਹੈ ਸਾਹਿਬ ਸਬਦ ਕਾ ਨੀਸਾਨੁ ਦਮਾਮਾ ਤੈ ਮਾਰਾ ਹੈ। ਸਿ ਤੇਰਾ ਸਬਦੁ ਕਈ ਜੁਗ ਏਹੁ ਨੀਸਾਣੁ ਬਾਜਤਾ ਹੀ ਰਹਤਾ ਹੈ। ਅਰੁ ਸੂਰਜ ਚੰਦ ਤੈ ਜੋਤੀ ਸਰੂਪ ਕਰਿ ਕਰਿ ਰਾਖੇ ਹੈ। ਤਿਨ ਕੀ ਜੋਤਿ ਸਾਥਿ ਉਜਾਲਾ ਹੋਤਾ ਹੈ। ਤਿਸੁ ਸੂਰਜ ਅਰੁ ਚੰਦ ਕੈ ਹਿਸਾਬ ਰਾਤ ਅਰੁ ਦਿਨ ਕੀਏ ਹੈ। ਕਈ ਚੋਜ ਜਿ ਤੈ ਪੈਦਾ ਕੀਏ, ਤਿਨ ਕਾ ਵਿਡਾਣ[5] ਮੈ ਕਿਆ ਕਹਿ ਸਕਉ। ਤਿਸੁ ਧਰਤੀ ਉਪਰ ਹੀ ਤੈ ਤੀਰਥ ਕੀਏ ਹੈ। ਤਿਨਾ ਤੀਰਥਾਂ ਉਪਰਿ ਬੀਚਾਰੁ ਕਰਿ ਕਰਿ ਤੈ ਧਰਮੁ ਬਾਧਿਆ ਹੈ, ਨਾਵਣੁ ਵਰਨਿਆ ਹੈ, ਪੁੰਨ ਦਾਨੁ ਵਰਨਿਆ ਹੈ ਜਿ ਐਤੁ[6] ਕੀਏ ਪੁੰਨ ਇਵ[7] ਹੋਇਗਾ, ਐਤੁ ਤੀਰਥ ਨਾਇਐ ਏਤੁ[8] ਫਲੁ ਹੋਇਗਾ। ਪੁਰਬ ਬਧਾ ਹੈ। ਇਤੁ ਸਮੋ, ਇਤਵਾਰਿ, ਇਤਿ ਥਿਤਿ, ਇਤ ਮਾਸ, ਇਤੁ ਬਰਸ, ਇਤੁ ਪਹਰ, ਇਤੁ ਘੜੀ। ਇਹੁ ਨਾਵਣੁ ਪੁਰਬ, ਏਸੁ ਪੁਰਬ ਨਾਇਆ ਏਹੁ ਫਲੁ ਹੋਇਗਾ, ਇਸਨਾਨ ਕੀਏ ਏਹ ਫਲੁ ਹੋਇਗਾ, ਈਵ ਹੋਇਗਾ; ਈਵ ਹੋਇਗਾ; ਈਵ ਹੋਇਗਾ। ਏਹ ਤੈ ਧਰਮ ਵੀਚਾਰ ਕੀਏ ਹੈ। ਪਰੁ ਜੋ ਤੇਰੈ ਸਮਾਨਿ ਕੋਈ ਨਾਹੀ। ਜਿਸਨੋ ਤੇਰੈ ਸਾਥਿ ਵੰਡਿ ਵਖਿਆਣੁ ਕੀਚੈ। ਜਿ ਕਿਛੁ ਹੈ ਸਿ ਤੂੰ ਆਪੇ ਹੀ ਆਪਿ ਹੈ। ਤੇਰੇ ਸਮਾਨਿ ਕੋਈ ਨਾਹੀ। ਤੂੰ ਸਚੁ ਤੇਰਾ ਨਾਮੁ ਸਚੁ। ਤੇਰਾ ਤਖਤੁ ਅਟਲੁ ਹੈ। ਹੋਰੁ ਆਵਣ ਜਾਣ ਵਿਚਿ ਹੈ। ਹੋਰੁ ਜਿ ਕੋਈ ਹੈ ਸਿ ਸਭ ਜੂਠ ਹੈ। ਸਚ ਤੂੰ, ਸਚਾ ਸਾਹਿਬ ਤੂੰ"। ਕਹੈ, "ਜੀ, ਤੇਰਾ ਨਿਵਾਸੁ ਕੈਸਾ ਹੈ? ਅਵਰ ਕਰਤੂੰਤ ਕਿਆ ਕਰਤਾ ਹੈ?"

**ਪਉੜੀ ॥**

ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥ ਬੈਠਾ ਤਾੜੀ ਲਾਇ ਕਵਲੁ ਛਪਾਇਆ ॥
ਬ੍ਰਹਮੈ ਵਡਾ ਕਹਾਇ, ਅੰਤੁ ਨ ਪਾਇਆ ॥ ਨਾ ਤਿਸੁ ਬਾਪੁ ਨ ਮਾਇ, ਕਿਨਿ ਤੂ ਜਾਇਆ ॥
ਨਾ ਤਿਸੁ ਰੂਪੁ ਨ ਰੇਖੁ, ਵਰਨ ਸਵਾਇਆ ॥ ਨਾ ਤਿਸੁ ਭੁਖ ਪਿਆਸ, ਰਜਾ ਧਾਇਆ[9] ॥
ਗੁਰਮਤਿ ਆਪੁ ਸਮਾਇ[10], ਸਬਦੁ[11] ਵਰਤਾਇਆ ॥ ਸਚੇ ਹੀ ਪਤੀਆਇ[12], ਸਚਿ ਸਮਾਇਆ ॥ ੨ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕ ਜੀ ਸਾਹਿਬ ਕੀ ਸਿਫਤਿ ਕਰਤਾ ਹੈ। ਕਿਆ ਕਹਤਾ ਹੈ? ਜਿ, "ਯਾ ਸਾਹਿਬ! ਤੂ ਆਪੇ ਸਚਾ ਹੈ। ਤੈਨੋ ਸਚੁ ਭਾਵਤਾ ਹੈ। ਤੈ ਸਚ ਹੀ ਵਰਤਾਇਆ ਹੈ। ਤੂ ਆਪ ਤਾੜੀ ਲਾਇ ਕਰਿ ਇਕੰਤ ਬੈਠਾ ਹੈ। ਆਪਣਾ ਆਪੁ ਕਿਸੀ ਕਉ ਨਾਹੀ ਦਿਖਾਵਤਾ। ਅਦ੍ਰਿਸਟੁ ਹੀ ਰਹਤਾ ਹੈ ਤੂੰ। ਜਦਿ ਤੈ ਪ੍ਰਥਮੇ ਆਪੁਣਾ ਆਪੁ ਛਪਾਇਆ। ਤੈ ਆਪੁਣਾ ਆਪੁ ਰੂਪੁ ਕਮਲ ਕਾ ਕੀਆ। ਕਮਲ ਕੇ ਫੂਲ ਥੀ ਤੈ ਬ੍ਰਹਮਾ ਪੈਦਾ ਕੀਆ। ਬ੍ਰਹਮੇ ਆਪੁਣਾ ਆਪੁ ਸਮਾਲਿਆ। ਜਿ ਅਵਰ ਕੋਈ ਨਾਹੀ, ਹਉ ਹੀ ਹਉ[13], ਅਵਰ[14] ਮੈ ਪਾਸਿ ਕੋਈ ਨਾਹੀ। ਮੈ ਹੀ ਹਉ[15]। ਤਬ ਉਸ ਕਮਲ, ਥੀ ਅਵਾਜੁ ਆਇਆ, 'ਸਿ ਹਉਂ ਹਾਂ[16] ਤੂੰ ਨਾਹੀ। ਤੂੰ ਕੀਤਾ ਹੈ'।

---

[1]ਪਾਤਾਲ ਦੀਆਂ ਛੇ (ਖਟ) ਧਰਤੀਆਂ-ਅਤਲ, ਵਿਤਲ, ਸੁਤਲ ਆਦਿ। [2]ਨੀਹਾਂ ਤੇ ਨੀਹਾਂ ਤੋਂ, ਦੀਵਾਰਾਂ ਦਾ ਉਸਾਰ। [3]ਬਿਨਾ ਆਸਰੇ। [4]ਫ਼ਰਕ, ਭਿੰਨ-ਭੇਦ। [5]ਅਸਚਰਜ। [6]ਇਸ ਜਾਂ ਇਸਤਰ੍ਹਾਂ। [7]ਇਉਂ। [8]ਏਹੁ। [9]ਰਜ਼ਾ ਵਿਚ ਧਾਉਂਦਾ ਅਰਥਾਤ-ਵਰਤਦਾ ਹੈ। [10]ਸਹੀ ਪਾਠ- 'ਗੁਰਮਹਿ ਆਪੁ ਸਮੋਇ......।' [11]ਹੁਕਮ। [12]ਪਤਿਆਉਣਾ, ਪਤੀਜਣਾ। [13]ਮੈਂ ਹੀ ਹਾਂ। [14]ਹੋਰ। [15]ਹਾਂ। [16]ਸਿ (ਉਹ) ਹਉਂ (ਮੈਂ) ਹਾਂ।

ਤਬ ਬ੍ਰਹਮੇ ਫੇਰਿ ਸਮਾਲ ਕਰੀ ਜਿ ਏਹੁ ਅਵਾਜੁ ਆਵਤਾ ਹੈ ਸਿ ਕਹਾ ਤੇ ਆਵਤਾ ਹੈ। ਜਾ ਦੇਖੈ ਤਾ ਕਮਲ ਥੀ ਆਵਤਾ ਹੈ ਅਵਾਜੁ। ਤਬ ਬ੍ਰਹਮੇ ਕਹਿਆ ਜਿ 'ਹਉ ਤਉ ਏਕ ਹੀ ਹਉ। ਪਰੁ ਜਿ ਇਸ ਕਮਲ ਥੀ ਅਵਾਜੁ ਆਵਤਾ ਹੈ। ਇਸ ਕਮਲ ਕਉ ਦੇਖਊ, ਦਿਖਾ ਏਸ ਕਮਲ ਕਾ ਅੰਤੁ ਕਹਾ ਹੈ'। ਤਾ ਉਸ ਕਮਲ ਕੀ ਨਾਲੀ ਕੇ ਬੀਚ ਬ੍ਰਹਮਾ ਵੜਿਆ। ਲਾਗਾ ਉਸ ਕਾ ਅੰਤੁ ਦੇਖਤਾ ਜਾਣ। ਜਾਤਾ ਜਾਤਾ ਕਈ ਜੋਜਨ, ਕਈ ਕੋਸ, ਕਈ ਕੁ ਦਿਨ, ਕਈ ਮਾਹ, ਕਈ ਬਰਸ ਭਏ ਤਲੇ ਹੀ ਕਉ ਜਾਤੇ ਜਾਤੇ, ਕਹਾ ਹੀ ਅੰਤੁ ਪਾਈਐ ਨਾਹੀ, ਜਿ ਜਾਹਿ। ਤਬ ਬ੍ਰਹਮੇ ਫਿਰਿ ਸਮਾਲ ਕਰੀ। ਜਿ 'ਹਾ ਹਾ ਮੈ ਕਿਆ ਕਰਤਾ ਹੋ। ਜਿ ਬੇਅੰਤ ਕਾ ਅੰਤ ਦੇਖਿਆ ਚਾਹਉ। ਪਰੁ ਏ ਪਰਮੇਸਰ ਫਿਰਿ ਮੇ ਉਹਾ ਹੀ ਜਾਉ। ਜਿ ਫਿਰਿ ਉਸ ਹੀ ਕਉ ਸੇਵਉ। ਜਿਸ ਕਾ ਏਹੁ ਅਵਾਜੁ ਥਾ'। ਤਬ ਬ੍ਰਹਮੇ ਫਿਰਿ ਉਸ ਹੀ ਨਾਲ ਕੀ ਨਾਲੀ ਬੀਚ ਥੀ ਹਾਰਿ ਕਰਿ ਜਬ ਅੰਤੁ ਨ ਪਾਇ ਸਕਿਆ ਤਬ ਗਰਬ ਨਿਵਾਰ ਕਰ ਫੇਰ ਉਸ ਹੀ ਠਵਰ ਆਇਆ। ਤਬ ਉਸ ਕਮਲ ਥੀ ਨਿਕਲ ਕਰ ਧਰਤੀ ਉਪਰ ਆਇ ਨਿਵਾਸ ਕੀਆ। ਜਬ ਫਿਰਿ ਕਰਿ ਦੇਖੈ ਤਉ ਕਮਲ ਭੀ ਹੈ ਨਾਹੀ। ਤਬ ਬ੍ਰਹਮਾ ਮਹਾ ਬਿਲੀਪਾਤ[1] ਲਾਗਾ ਕਰਨੈ, ਜਿ 'ਹਾ ਹਾ ਠਾਕੁਰੁ ਜੀ! ਮੈ ਐਸਾ ਅਭਾਗੁ ਹਾਂ ਜਿ ਕਮਲ ਕਾ ਭੀ ਦਰਸਨ ਗੁਹਜ[2] ਹੋਇ ਗਇਆ'। ਲਾਗਾ ਹਾ ਹਾ ਬਿਲੀਪਾਤ ਕਰਨੈ। ਜਿ 'ਏ ਸ੍ਰੀ ਪਾਰਬ੍ਰਹਮ ਜੀ! ਮੇਰੇ ਬਸਿ ਕਿਛੁ ਨਾਹੀ ਜਿ ਕਿਛੁ ਹੈ ਸਿ ਤੇਰੇ ਹੀ ਬਸਿ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਪਰਮੇਸਰ ਜੀ! ਹਉ ਕਵਣੁ ਜਿ ਬ੍ਰਹਮੇ ਈਸਰਿ ਮਹਾਦੇਵ ਤੇਰਾ ਅੰਤੁ ਨਾਹੀ ਪਾਇਆ। ਜਿ ਦਿਖਾ ਮੈ ਕਵਣੁ ਹਾਂ। ਏ ਪਾਰਬ੍ਰਹਮ ਪਰਮੇਸਰ ਜੀ! ਨ ਤੇਰਾ ਕੋਈ ਪਿਤਾ ਹੈ, ਨ ਤੇਰੀ ਕਾਈ ਮਾਤਾ ਹੈ, ਨ ਤੇਰਾ ਰੂਪੁ ਹੈ, ਕੋਈ ਵਰਨੁ[3] ਹੈ। ਪਰ ਜੀ ਤੇਰੀ ਜੋਤਿ ਸਭਨਾ ਮਹਿ ਸਮਾਇ ਰਹੀ ਹੈ। ਏਹਾ ਤੂੰ ਪਰਮੇਸਰੁ ਹੈ,ਏ ਸ੍ਰੀ ਪਾਰਬ੍ਰਹਮ ਜੀ! ਨ ਤੁਮ ਕਉ ਭੂਖ ਹੈ। ਨ ਤੁਮ ਕੋ ਪਿਆਸ ਹੈ। ਤੂੰ ਸਦਾ ਸਰਬਦਾ[4] ਭਰਪੂਰ ਹੈ। ਪਰ ਜੀ ਤੂੰ ਵਰਤਦਾ ਕਹਾ ਹੈ? ਗੁਰੁ ਵਿਚ ਤੈ ਆਪੁਨਾ ਆਪੁ ਸਮਾਇਆ ਹੈ। ਅਰੁ ਗੁਰੂ ਕੇ ਸਬਦ ਕਰ ਕਰ ਤੂੰ ਜਾਣੀਤਾ ਹੈ। ਜਿ ਪਰਮੇਸਰ ਜੀਆ ਮਹਿ ਈਵ ਹੈ, ਵਰਤਦਾ ਹੈ। ਜਿਨ੍ਹੀ ਗੁਰੂ ਕਾ ਸਬਦੁ ਸਚੁ ਕਰਿ ਕਰਿ ਜਾਤਾ ਹੈ ਅਰੁ ਸਬਦ ਤਿ[5] ਪਤੀਣੇ[6] ਹੈ। ਤੇਈ ਸਚ ਸਾਥਿ ਸਮਾਣੈ[7]"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ "ਏ ਸਾਹਿਬ ਜੀ! ਤੈ ਅਵਰ ਚੋਜ ਤਮਾਸੇ ਕਿਆ ਕਿਆ ਕੀਏ ਹੈ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ:—

**ਪਉੜੀ ॥**

ਬ੍ਰਹਮਾ ਬਿਸਨੁ ਮਹੇਸੁ, ਦੇਵ ਉਪਾਇਆ ॥
ਬ੍ਰਹਮੇ ਦਿਤੇ ਬੇਦ, ਪੂਜਾ ਲਾਇਆ ॥
ਦਸ ਅਵਤਾਰੀ[8] ਰਾਮੁ ਰਾਜਾ ਆਇਆ ॥
ਦੈਤਾ ਮਾਰੇ ਧਾਇ, ਹੁਕਮਿ ਸਬਾਇਆ ॥
ਈਸਰੁ ਬ੍ਰਹਮਾ[9] ਸੇਵ ਤਿਨ੍ਹੀ ਅੰਤੁ ਨ ਪਾਇਆ ॥
ਸਚੀ ਕੀਮਤਿ ਪਾਇ, ਤਖਤੁ ਰਚਾਇਆ ॥
ਦੁਨੀਆ ਧੰਧੈ ਲਾਇ, ਆਪੁ ਛਪਾਇਆ ॥
ਧਰਮੁ[10] ਕਰਾਏ ਕਰਮ, ਧੁਰਹੁ ਫੁਰਮਾਇਆ ॥੩॥

---

[1]ਮਹਾਂ (ਬਹੁਤ) ਬਿਲੀਪਾਤ (ਵਿਰਲਾਪ)। [2]ਗਹਜ, ਗੁਪਤ। [3]ਰੰਗ, ਜਾਤੀ। [4]ਸਦਾ, ਹਮੇਸ਼ਾ। [5]ਤੇ, ਉਤੇ, ਉਪਰ। [6]ਵਿਸ਼੍ਵਾਸ ਲਿਆਏ। [7]ਸਮਾਏ, ਮਿਲੇ, ਇਕ ਮਿੱਕ ਹੋਏ। [8]ਪੁਰਾਣਾਂ ਦੇ ਅਨੁਸਾਰ ਦਸ ਅਵਤਾਰ-ਮੱਛ, ਕੱਛ, ਵਰਾਹ, ਨ੍ਰਿਸਿੰਘ, ਵਾਮਨ (ਸਤਿ ਜੁਗ ਦੇ), ਪਰਸ਼ੁਰਾਮ, ਰਾਮ ਚੰਦ੍ਰ (ਤ੍ਰੇਤੇ ਦੇ), ਕ੍ਰਿਸ਼ਨ ਜੀ (ਦ੍ਵਾਪਰ ਦੇ), ਬੁੱਧ ਅਤੇ ਕਲਕੀ (ਕਲਿਜੁਗ ਦੇ ਅਵਤਾਰ ਹਨ)। (ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚੋਂ ਦਸ ਅਉਤਾਰ)। [9]ਸਹੀ ਪਾਠ–'ਈਸ ਮਹੇਸੁਰੁ।' [10]ਧਰਮ (ਨਿਆਇ ਜਾਂ ਇਨਸਾਫ਼) ਨੂੰ ਮੁੱਖ ਰਖ ਕੇ।

ਤਿਤੁ ਕਾ ਪਰ ਮਾਰਥੁ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਪਾਰਬ੍ਰਹਮ ਜੀ ! ਤੈ ਬ੍ਰਹਮਾ ਬਿਸਨ ਮਹੇਸ ਪੈਦੇ ਕੀਏ ਹੈ, ਬ੍ਰਹਮੇ ਕਉ ਤੈ ਬੇਦ ਦੀਏ ਤਿਸ ਕੀ ਪੂਜਾ ਹੋਤੀ ਹੈ। ਤੈ ਦਸ ਅਵਤਾਰ ਕੀਏ ਹੈ ਆਪਣਾ ਰੂਪੁ ਧਾਰਿ ਕੈ। ਦੈਤਾ ਕਾ ਤੈ ਖਿਉ ਕੀਆ ਹੈ। ਅਰੁ ਤੇਰਾ ਹੁਕਮੁ ਸਭਿ ਮਹਿ ਹੈ। ਬ੍ਰਹਮਾ ਅਰੁ ਮਹਾਦੇਉ ਤੇਰੇ ਜਿ ਨਿਕਟ ਵਰਤੀ ਸੇਵਕ ਥੇ ਤਿਨ੍ਹੀ ਤੇਰੀ ਇਕੁ ਤਿਲੁ ਭਰਿ ਕੀਮਤਿ ਪਾਇ ਨ ਸਕੀਆ। ਆਪਣੀ ਕੀਮਤਿ ਤੈ ਆਪੇ ਪਾਈ ਹੈ। ਜਾ ਤੈ ਸਚ ਕੀ ਕੀਮਤਿ ਪੜੀ। ਜਿ ਮੇਰਾ ਏਹੁ ਜੋਰੁ ਹੈ ਤਾ ਤੈ ਆਪਣਾ ਤਖਤੁ ਦੁਲੀਚਾ ਸਚ ਕਾ ਰਚਿਆ, ਜਿਸ ਕਾ ਵਿਣਾਸੁ ਕਦੇ ਨਾਹੀ। ਦੁਨੀਆ ਆਲਮੁ[1] ਤੈ ਪੈਦਾ ਕੀਆ ਹੈ। ਪੈਦਾ ਕਰ ਕਰ ਤੈ ਧੰਧੈ ਲਗਾਇ ਕਰਿ ਤੈ ਆਪਣਾ ਆਪੁ ਛਪਾਇ ਰਖਿਆ ਹੈ। ਜੈਸੀ ਜੈਸੀ ਆਗਿਆ ਤੈ ਕਰਿ ਦੀਨੀ ਹੈ ਸਾਹਿਬਾ ! ਤਿਤ ਹੀ ਰਾਹਿ ਲੋਕ ਚਲਿਆ ਜਾਤਾ ਹੈ। ਲੋਕ ਤੇਰਾ ਤੂੰ ਲੋਕਾ ਕਾ। ਜਿਉ ਤੂ ਫੁਰਮਾਵਤਾ ਹੈ ਤਿਵ ਹੀ ਲੋਕ ਤੇਰਾ (ਹੁਕਮ) ਕਮਾਵਤਾ ਹੈ। ਜਿਉ ਜਿਉ ਹੁਕਮ ਤੇਰਾ ਹੈ। ਤਿਉ ਤਿਉ ਧਰਮ ਕਰਮ ਕਰਤੇ ਹੈ। ਕਿਆ ਕਿਆ ਧਰਮ ਕਰਤੇ ਹੈ ਤੇਰੇ ਹੁਕਮੁ ਸਾਥ ਤੇਰਾ ਲੋਕੁ ?"

**ਪਉੜੀ ॥**

ਇਕਿ ਵਣਖੰਡਿ[2] ਬੈਸਹਿ[3] ਜਾਇ, ਸਦੁ[4] ਨ ਦੇਵਹੀ ॥
ਇਕਿ ਪਾਲਾ ਕਕਰੁ ਭੰਨਿ, ਸੀਤਲੁ ਜਲੁ ਹੇਂਵਹੀ[5] ॥
ਇਕਿ ਭਸਮ ਚੜ੍ਹਾਵਹਿ ਅੰਗਿ, ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ[6], ਕੁਲੁ ਘਰੁ ਖੋਵਹੀ ॥
ਇਕਿ ਨਗਨ ਫਿਰਹਿ ਦਿਨੁ ਰਾਤਿ, ਨੀਦ ਨ ਸੋਵਹੀ ॥
ਇਕਿ ਅਗਨਿ ਜਲਾਵਹਿ ਅੰਗੁ[7] ਆਪੁ ਵਿਗੋਵਹੀ[8] ॥
ਵਿਣੁ ਨਾਵੈ ਤਨੁ ਛਾਰੁ, ਕਿਆ ਕਹਿ ਰੋਵਹੀ ॥
ਸੋਹਨਿ ਖਸਮ ਦੁਆਰਿ, ਜਿ ਸਤਿਗੁਰੁ ਸੇਵਹੀ ॥ ੪[9] ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਯਾ ਪਰਵਰਦਿਗਾਰ ! ਇਕਿ ਵਣਖੰਡ ਜਾਇ ਬੈਸਤੇ ਹੈ, ਮੋਨਿ ਧਾਰੀ ਹੋਤੇ ਹੈ, ਸਦੁ ਕਿਸੀ ਕਉ ਦੇਤੇ, ਬੁਲਾਏ ਨਾਹੀ ਬੋਲਤੇ। ਯਾ ਸਾਹਿਬ ! ਇਕਿ ਪਾਲਾ, ਜਦਿ ਮਹਾ ਕਕਰੁ ਪੜਤਾ ਹੈ ਤਬ ਜਾਇ ਜਲ ਤਪੁ ਕਰਤੇ ਹੈ। [10]ਇਕਿ ਭਸਮ ਸਰੀਰਿ ਲਗਾਵਤੇ ਹੈ,—ਮੈਲੁ ਧੋਤੇ ਨਾਹੀ, ਦਿਨ ਰਾਤਿ ਬਿਕਰਾਲ[11] ਪੜੇ ਰਹਤੇ ਹੈ। ਇਕਿ ਸੰਨਿਆਸੀ ਰੂਪੁ ਹੋਇ ਜਟਾ ਵਧਾਵਤੇ ਹੈ, ਘਰੁ ਕੁਲੁ ਛੋਡਿ ਨਿਕਲਤੇ ਹੈ। ਇਕਿ ਦਿਨ-ਰਾਤਿ ਨਗਨ ਹੀ ਫਿਰਤੇ ਹੈ ਅਰੁ ਬਸਤ੍ਰ ਦਿਨ-ਰਾਤਿ ਨਾਹੀ ਲੇਤੇ। ਨੀਦ ਭਰਿ ਸੋਵਤੇ ਨਾਹੀ, ਜਾਗਤੇ ਹੀ ਰਹਤੇ ਹੈ। ਇਕਿ ਅਗਨ ਤਪੁ ਕਰਤੇ ਹੈ; ਆਪਨੀ ਦੇਹੀ ਕੰਉ ਸਾਧਤੇ ਹੈ; ਆਤਮੇ ਕੰਉ ਜਹੀਰੁ[12] ਕਰਤੇ ਹੈ, ਪਣੁ ਜੀ, ਏ ਕਰਮ, ਧਰਮ, ਤਪਸਿਆ ਸਭ ਤੁਝ ਤੇ ਹੀ ਕਰਾਈ ਹੈ। ਇਸੁ ਧਰਮ ਤੇ ਤੈ ਹੀ ਕਹਿ ਦੀਆ ਜਿ ਏਹੁ ਵਿਸੇਖੁ ਹੋਇਗਾ। ਤੁਝ ਹੀ ਕਹਿਆ ਜਿ

---

[1]ਭਾਵ—ਸਾਰਾ ਸੰਸਾਰ, ਅਖਿਲ ਵਿਸ਼੍ਵ। [2]ਜੰਗਲ ਵਿਚ। [3]ਬੈਠਦੇ ਹਨ (ਸਮਾਧੀ ਲਾ ਕੇ)। [4]ਆਵਾਜ਼ ਮੂੰਹੋਂ ਨਹੀਂ ਕਢਦੇ, ਭਾਵ—ਮੋਨੀ (ਚੁਪ ਗੁਪ) ਹੋ ਕੇ ਰਹਿੰਦੇ ਹਨ। [5]ਹੇਂਵ (ਹਿਮ=ਬਰਫ਼) ਜਿਹੇ। [6]ਭਯਾਨਕ ਜਟਾਂ ਵਾਲੇ। [7]ਅਰਥਾਤ-ਧੂਣੀਆਂ ਤਾਪ ਕੇ ਸ਼ਰੀਰ ਦੇ ਅੰਗ ਫੂਕਦੇ ਹਨ। [8]ਆਪਣੇ ਆਪ ਨੂੰ ਖ਼ਰਾਬ ਕਰਦੇ ਹਨ। [9]ਮਲਾਰ ਦੀ ਵਾਰ ਮਹਲਾ ੧ ਦੇ ਅਨੁਸਾਰ ਇਹ ੧੫ਵੀਂ ਪਉੜੀ ਹੈ, ਇਸ ਲਈ ਏਥੇ ੪ ਦੀ ਥਾਵੇਂ ੧੫ ਅੰਕ ਹੋਣਾ ਚਾਹੀਦਾ ਹੈ, ਜੋ ਲੇਖਕ ਦੀ ਭੁੱਲ ਹੈ। [10]ਇਥੋਂ ਤਕ ਖ਼ਾਲਸਾ ਕਾਲਜ ਅੰਮ੍ਰਿਤਸਰ ਦੀ ਪਹਿਲੀ ਪ੍ਰਤੀ ਵਿਚੋਂ ਪੰਨੇ ਪਾਟੇ ਹਨ। ਇਹਨਾਂ ਨੂੰ ਦੂਜੀ ਪ੍ਰਤੀ ਵਿਚੋਂ ਪੂਰਾ ਕੀਤਾ ਗਿਆ ਹੈ। [11]ਭਯਾਨਕ ਅਥਵਾ ਵਡਰੂਪ ਹੋ ਕੇ। [12]ਸ਼ੋਕਾਤੁਰ, ਕਮਜ਼ੋਰ।

ਮੇਰਾ ਨਾਮੁ ਸਿਮਰੈਗਾ ਸਿ ਮੁਕਤਾ ਹੋਇਗਾ, ਮੇਰਾ ਧਾਮ[1] ਪਾਵੈਗਾ । ਪਣੁ ਜੀ ਜਿਸੁ ਸੇਵਾ ਤੇ ਏਹੁ ਨਰਕ ਜਾਇ ਸਾ ਸੇਵਾ ਸਭੁ ਬਾਦਿ ਹੋਈ । ਜਿਸੁ ਤੇਰੇ ਨਾਮ ਕਰਿ ਕਰਿ ਤੇਰੈ ਦਰਬਾਰਿ ਸੋਹਿਐ, ਮੇਰੈ ਤਾਈਂ ਸਾਈ ਸੇਵਾ ਸਤਿਗੁਰੂ ਜੀ ਕੀ ਦੇਹਿ ਜਿਸ ਤੇ ਨਾਮੁ ਹੀ ਸਿਮਰਾਂ । ਅਰੁ ਤੇਰਾ ਧਾਮੁ ਪਾਵਉ । ਤੇਈ ਧੰਨੁ ਜਿ ਤੇਰਾ ਨਾਮੁ ਸਿਮਰਤੇ ਹੈ । ਤੇਰੇ ਨਾਮ ਬਿਨਾ ਅਵਰੁ ਕਰਤੂਤਿ ਸਭੁ ਬਾਦਿ ਹੈ" । ਬੋਲਹੁ ਸਗਲੇ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਹੁਕਮ ਪਰਮੇਸੁਰ ਕਾ ਆਇਆ, ਜਿ, "ਏ ਨਾਨਕ ! ਤੈ ਅਵਰੁ ਸਭਿ ਤਪਸਿਆ ਸਭਨਹੂ ਮਾਰਗਹੁ ਕੀਆਂ ਗਣੀਆਂ[2], ਪਣੁ ਤੇ ਜੈਨ ਮਾਰਗ[3] ਕੋ ਨਾ ਗਣੀ ?" ਕਹੈ "ਜੀ, ਮੈ ਕਿਆ ਕਹੰਉ, ਸਭਿ ਤੇਰੇ ਹੈ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਹਹਿ ਤਉ ਮੇਰੇ, ਪਣੁ ਜੈਸੇ ਜੈਸੇ ਮੈ ਕੀਏ ਹੈ ਤੈਸੇ ਤੈਸੇ ਤੂ ਕਹੁ, ਤੂ ਮੇਰਾ ਢਾਢੀ ਹੈ" । ਤਬ ਗੁਰੂ ਬਾਬਾ ਕਹਤਾ ਹੈ ਜੀ:–

## ਪਉੜੀ ॥

ਇਕਿ ਜੈਨੀ ਉਝੜਿ ਪਾਇ, ਧੁਰਹੁ ਖੁਆਇਆ ॥
ਤਿਨ ਮੁਖਿ ਨਾਹੀ ਨਾਮੁ, ਨ ਤੀਰਥ ਨਾਇਆ ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ[4] ॥
ਕੁਚਿਲ[5] ਰਹਹਿ ਦਿਨੁ ਰਾਤਿ, ਸਬਦੁ ਨ ਭਾਇਆ ॥
ਤਿਨ ਜਾਤਿ ਨ ਪਤਿ ਨ ਕਰਮੁ, ਜਨਮੁ ਗਵਾਇਆ ॥
ਮਨਿ ਜੂਠੇ ਵੇਜਾਤਿ[6], ਜੂਠਾ ਖਾਇਆ ॥
ਬਿਨੁ ਸਬਦੈ ਆਚਾਰੁ[7], ਨ ਕਿਨਹੀ ਪਾਇਆ ॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥ ੧੯ ॥

ਤਿਸੁ ਕਾ ਪਰਮਾਰਥੁ:––

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾ ਸਾਹਿਬ ਪਰਵਰਦਗਾਰ ਪਾਕੀ ਨਾਂਈ ਪਾਕ ! ਏਨਾ ਦੇ ਬਾਬਿ ਤੈ ਏਵੈਂ ਭਾਣਾ ਹੈ ਜਿ ਇਹਿ ਜੈਨ ਮਾਰਗੀ ਹੈ, ਸਿ ਧੁਰ ਤੇ ਹੀ ਭੁਲਾਏ ਹੈ । ਏਹਿ ਤੈ ਕਿਸੀ ਰਾਹਿ ਨਾਹੀ ਪਾਏ । ਏਹਿ ਤੈ ਉਝੜ ਹੀ ਪਾਇ ਹੈ । ਹਾਥਹੁ ਦਾਨ ਨਾਹੀ, ਜਿਨ ਕੈ ਮੁਖਿ ਤੇਰਾ ਨਾਮੁ ਨਾਹੀ, ਨਾ ਤੀਰਥਿ ਨਾਵਤੇ ਹੈ, ਨਾ ਤੇਰਾ ਨਾਮੁ ਜਪਤੇ ਹੈ, ਅਰੁ ਹਥਾਂ ਸਾਥਿ ਸਿਰ ਖੋਹਤੇ ਹੈ । ਏਹ ਭੀ ਇਨ ਕੰਉ ਤੇਰੀ ਸਜਾਇ ਹੈ । ਸਦਾ ਸਰਬਦਾ ਹਥਿ ਪਾਣੀ ਨਾਹੀ ਲੇਤੇ, ਕੁਚੀਲੁ ਰਹਤੇ ਹੈ । ਪਰਮੇਸੁਰ ਕਾ ਸਬਦ ਨਾ ਗਾਵਹਿ, ਨਾ ਸੁਨਹਿ–ਏਹਿ ਭੀ ਤੇਰੀ ਇਨ ਕੰਉ ਸਜਾਇ ਹੈ । ਯਾ ਸਾਹਿਬ ! ਨ ਕਿਛੁ ਜਾਤਿ ਕੀ ਲਜਿਆ ਹੈ, ਨਾ ਕਿਛੁ ਪਤਿ ਕੀ ਪਰਤੀਤਿ ਉਨ ਕੈ ਜੀ । ਨਾ ਕਿਛੁ ਕਰਮ ਧਰਮ ਸੁਕ੍ਰਿਤ ਕਰਣੇ, ਉਨ ਕਾ ਜਨਮੁ ਏਵੈ ਹੀ ਖੋਇਆ । ਉਨਕਾ ਮਨੁ ਭੀ ਜੂਠਾ ਹੈ, ਮੁਖੁ ਭੀ ਜੂਠਾ ਹੈ, ਅਹਾਰੁ ਭੀ ਜੂਠਾ ਲੇਤੇ ਹੈ । ਬਿਨੁ ਗੁਰ ਕੇ ਸਬਦ ਅਚਾਰ ਕਮਾਵਣੇ ਥੀ ਤੂ ਕਿਨਹੀ ਨਾਹੀ ਪਾਇਆ । ਯਾ ਸਾਹਿਬ ! ਏਹੁ ਤਾ ਹੀ ਪਾਏ ਜਾ ਗੁਰਮੁਖਿ ਹੋਇ, ਪਰਮੇਸੁਰ ਕੇ ਨਾਮ ਮਹਿ ਸਮਾਇ, ਤਬ ਏਹੁ ਪਾਵੈ, ਸਚ ਸਾਥਿ ਸਮਾਇ, ਏਵ ਪਾਈਅਹਿ ਕੈ ਹੋਰਤੁ ਉਪਾਇ ਪਾਇਆ ਨਾਹੀ ਜਾਤਾ[8]" ਬੋਲਹੁ ਭਾਈ ਵਾਹੁਗੁਰੂ । ਤਬ ਹੁਕਮੁ ਨਿਰੰਜਨ ਨਿਰੰਕਾਰ ਕਾ ਹੋਆ ਜਿ, "ਏ ਨਾਨਕ ! ਸਭਨਾ ਸੰਜਮਾ ਮਹਿ ਕਵਣੁ ਸੰਜਮੁ ਭਲਾ ਹੈ ? ਸਭੁ ਸੇਵਾ ਮਹਿ ਕਵਣ ਸੇਵਾ

---

[1]ਰਬ ਦਾ ਘਰ, ਅਰਥਾਤ–ਮੁਕਤ ਪਦਵੀ । [2]ਗਿਣੀਆਂ । [3]ਜੈਨ ਮਤ । [4]ਜੈਨ ਸਾਧੂ ਸਿਰ ਦੇ ਵਾਲ ਖੁਹਾਉਂਦੇ (ਪੁਟਾਉਂਦੇ) ਹਨ, ਭੱਦਣ (ਹਜਾਮਤ) ਨਹੀਂ ਕਰਾਉਂਦੇ । [5]ਕੁਚੀਲ, ਗੰਦੇ । [6]ਵਿਜਾਤਿ, ਭਾਵ–ਨੀਚ ਲੋਕਾਂ ਵਾਂਗੂ ਰਹਿੰਦੇ ਤੇ ਜੂਠਾ ਪਾਣੀ (ਭਾਂਡਿਆਂ ਦਾ ਧੋਣ ਆਦਿ) ਪੀਂਦੇ ਖਾਂਦੇ ਹਨ । [7]ਗੁਰੂ ਦੇ ਸ਼ਬਦ (ਗਿਆਨ) ਤੋਂ ਬਿਨਾਂ ਕਿਸੇ ਨੂੰ ਚੰਗੀ ਰਹਿਣੀ-ਬਹਿਣੀ ਦਾ ਪਤਾ ਨਹੀਂ ਲਗਦਾ । [8]ਇਸ ਤਰਾਂ ਉਹ ਅਕਾਲ ਪੁਰਖ ਪਾਈਦਾ ਹੈ ਤੇ ਹੋਰ ਕਿਸੇ ਜਤਨ ਨਾਲ ਪ੍ਰਾਪਤ ਨਹੀਂ ਹੁੰਦਾ ।

ਭਲੀ ਹੈ ? ਸਭਸ ਕਰਮ-ਧਰਮ ਜਿਤਨੀ ਪੂਜਾ ਹੈ ਏਤਨੇ ਮਹਾ[1] ਤੇ ਕਵਣੁ ਸੇਵਾ ਭਾਈ[2] ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਜਾ ਸਾਹਿਬ ! ਮੈ ਕਵਣੁ ਚੀਟੀ[3] ਜਿ ਮੈ ਭਾਵੈ, ਸਹੀ ਸੋਈ ਜਿ ਤੈ ਭਾਵੈ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਸਾਈ ਬਾਤ ਕਹੁ ਜਿ ਮੈ ਭਾਵਤੀ ਹੈ । ਦਿਖਾ, ਹੰਉ ਕਿਸੁ ਸੇਵਾ ਪਾਇਆ ਜਾਤਾ ਹਾਂ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ !

## ਪਉੜੀ ॥

ਸਚਾ ਅਲਖ ਅਭੇਉ[4], ਹਠਿ ਨ ਪਤੀਜਈ ॥
ਇਕਿ ਗਾਵਹਿ ਰਾਗ ਪਰੀਆ[5], ਰਾਗਿ ਨ ਭੀਜਈ ॥
ਇਕਿ ਨਚਿ ਨਚਿ ਪੂਰਹਿ ਤਾਲ, ਭਗਤਿ ਨ ਕੀਜਈ ॥
ਇਕਿ ਅੰਨੁ ਨ ਖਾਹਿ ਮੂਰਖ, ਤਿਨਾ ਕਿਆ ਕੀਜਈ ॥
ਤ੍ਰਿਸਨਾ ਹੋਈ ਬਹੁਤੁ, ਕਿਵੈ ਨ ਧੀਜਈ[6] ॥
ਕਰਮ ਵਧਹਿ ਕੈ ਲੋਅ[7], ਖਪਿ ਮਰੀਜਈ[8] ॥
ਲਾਹਾ ਨਾਮੁ ਸੰਸਾਰਿ, ਅੰਮ੍ਰਿਤੁ ਪੀਜਈ ॥
ਹਰਿ ਭਗਤੀ ਅਸਨੇਹਿ[9] ਗੁਰਮੁਖਿ ਘੀਜਈ[10] ॥ ੧੭ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾ ਸਾਹਿਬ ਪਰਵਰਦਗਾਰ ! ਤੂ ਜਿ ਹੈ ਸਿ ਸਚਾ ਅਲਖੁ ਅਭੇਉ ਹੈ, ਲਖਿਆ[11] ਕਿਨਹੀ[12] ਨਾਹੀ । ਤੂ ਸਚਾ ਪਾਤਿਸਾਹੁ ਹੈ, ਹੋਰੁ ਸਭੁ ਝੂਠੁ ਹੈ । ਤੂ ਜਿ ਹੈ ਸਿ ਆਪਾਰੁ ਹੈ, ਹਠਿ ਕਰਿ ਕਰਿ ਨਾਹੀ ਪਾਇਆ ਜਾਦਾ । ਇਕ ਰਾਗ ਪਰੀਆਂ[13] ਗਾਵਦੇ ਹੈ, ਤਿਨੀ ਰਾਗੀ ਭੀ ਨਾਹੀ ਤੂ ਭੀਜਦਾ । ਇਕਿ ਨਚਿ ਨਚਿ ਤਾਲ ਪੂਰਦੇ ਹੈਨਿ ਅਰੁ ਪਰਮੇਸੁਰ ਕੀ ਭਗਤਿ ਨਾਹੀ ਕਰਤੇ, ਉਤੁ ਗਲਿ ਭੀ ਨਾਹੀ ਤੂ ਭੀਜਦਾ । ਇਕਿ ਨਿਰਾਹਾਰੁ[14] ਰਹਦੇ ਹੈਨਿ, ਅੰਨੁ ਨਾਹੀ ਖਾਂਦੇ ਤੂ ਉਤੁ[15] ਗਲ ਭੀ ਨਾਹੀ ਖੁਸੀ ਹੋਦਾ । ਇਕਿ ਤ੍ਰਿਸਨਾ ਕੇ ਮਾਰੇ ਭਰਮਦੇ ਮਾਇਆ ਨੂੰ ਖਪਿ ਖਪਿ ਮਰਦੇ ਹੈਨਿ, ਭਰਮਦਿਆਂ ਨੋ ਤੂੰ ਦੇਦੋ ਨਾਹੀ-ਏਤੁ ਭੀ ਖੁਸੀ ਨਾਹੀ ਹੋਦਾ । ਇਕਿ ਕਈ ਲੋਅ ਕਰਮ ਧਰਮ ਕਰਦੇ, ਖਪਿ ਖਪਿ ਮਰਦੇ ਹੈਨਿ, ਤਾ ਭੀ ਤੂ ਨਾਹੀ ਪਾਇਆ ਜਾਂਦਾ, ਅਰੁ ਖੁਸੀ ਨਾਹੀ ਤੂ ਹੋਦਾ । ਜਾ ਸਾਹਿਬ ! ਜੋ ਕਿਛੁ ਲਾਹਾ ਅਰੁ ਫਲੁ ਹੈ ਸਿ ਤੇਰੇ ਨਾਮ ਵਿਚਿ ਹੈ । ਏਤੇ ਨਾਮਿ ਜਪਿਐ ਤੂ ਖੁਸੀ ਹੋਦਾ ਹੈ । ਜਿ ਕੋਈ ਤੇਰੇ ਨਾਮ ਕਾ ਅੰਬ੍ਰਿਤੁ ਰਸੁ ਪੀਵੈ ਤਾ ਹੀ ਤੂ ਖੁਸੀ ਹੋਹਿ, ਹੋਰਤੁ ਤੂ ਖੁਸੀ ਨਾਹੀ ਹੋਦਾ । ਜੈਸੀ ਜੈਸੀ ਮਸਕਤਿ ਤੈਸੀ ਤੈਸੀ ਮਜੂਰੀ ਤੂੰ ਦੇਤਾ ਹੈ । ਤੇਰੈ ਪਾਸਿ ਸੋਈ ਹੋਇ ਜਿ ਤੇਰੀ ਸਿਫਤਿ ਕਰੇ । ਜਿ ਗੁਰਮੁਖਿ ਹੋਇ ਕਰਿ ਤੇਰਾ ਨਾਮੁ ਲੇ ਤਿਸੁ ਕੰਉ ਤੂ ਦੈਆਲੁ ਹੋਹਿ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੂ ਮੇਰਾ ਭਲਾ ਵਾਦੀ ਹੈ । ਦਿਖਾ, ਹੋਰੁ ਜਿ ਮੈ ਪੈਦਾਇਸਿ ਕੀਤੀ ਹੈ ਸਿ ਕੈਸੀ ਹੈ ਅਰੁ ਤਿਸੁ ਕੀ ਕਵਣੁ ਗਤਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਸਭਨਾ ਕੀ ਗਤਿ ਤੂਹੈ ਜਾਣੈਂ ਜੀ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਮੈਂ ਜਾਣਤਾ ਹੰਉ, ਪਣੁ ਤੂ ਕਹੁ" । ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਜੀ—

---

[1]ਮਾਹਿ, ਵਿਚ । [2]ਚੰਗੀ ਲਗੀ । [3]ਕੀੜੀ । [4]ਜਿਸ ਦਾ ਭੇਉ (ਭੇਦ) ਨਾ ਪਾਇਆ ਜਾਵੇ । [5]ਰਾਗ-ਰਾਗਣੀਆਂ । [6]ਕਿਸੇ ਤਰਾਂ ਵੀ ਨਹੀਂ ਧਿਜਦੇ (ਅਰਥਾਤ-ਧੀਰਜ ਕਰਦੇ) । [7]ਕਰਮਾਂ ਵਿਚ ਕਈ ਲੋਕ ਬੰਨ੍ਹੇ ਹੋਏ ਹਨ । [8]ਐਵੇਂ ਖਪ ਖਪ ਮਰਦੇ ਹਨ । [9]ਸਨੇਹ, ਪ੍ਰੇਮ । [10]ਗ੍ਰਹਿਣ ਕਰਦੇ ਹਨ । [11]ਜਾਣਿਆ । [12]ਕਿਸੇ ਨੇ । [13]ਰਾਗ-ਰਾਗਣੀਆਂ । [14]ਆਹਾਰ (ਭੋਜਨ) ਤੋਂ ਬਿਨਾ (ਭੁੱਖੇ) । [15]ਉਸ ।

## ਪਉੜੀ ॥

ਇਕਨ੍ਹਾ ਗਲੀਂ ਜੰਜੀਰ, ਬੰਦਿ ਰਬਾਣੀਐ ॥ ਇਕਿ ਬਧੇ ਕਰਹਿ ਸਲਾਮੁ, ਖਸਮ ਨ ਭਾਣਿਐ[1] ॥
ਬਧੇ ਛੁਟਹਿ ਸਚਿ, ਸਚੁ ਪਛਾਣੀਐ ॥ ਲਿਖਿਆ ਪਲੈ ਪਾਇ, ਸੋ ਸਚੁ ਜਾਣੀਐ ॥
ਹੁਕਮੀ ਹੋਇ ਨਿਬੇੜੁ, ਗਇਆ ਜਾਣੀਐ ॥ ਭਉਜਲ ਤਾਰਣ ਹਾਰੁ, ਸਬਦਿ ਪਛਾਣੀਐ ॥
ਚੋਰ ਜਾਰ ਜੂਆਰ, ਪੀੜੇ ਘਾਣੀਐ ॥ ਨਿੰਦਕ ਲਾਇਤਬਾਰ[2], ਮਿਲੇ ਹੜ੍ਹਵਾਣੀਐ[3] ॥
ਗੁਰਮੁਖਿ ਸਚਿ ਸਮਾਇ, ਸੁ ਦਰਗਹ ਜਾਣੀਐ ॥੨੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਯਾ ਸਾਹਿਬ ! ਇਕਿ ਤੈ ਬੰਦਿ[4] ਮਹਿ ਦੀਏ ਹੈ, ਗਲੀ ਜੰਜੀਰ ਬਾਹੇ ਹੈ। ਅਰੁ ਬੰਦਿ ਕਰਿ ਜਿਨਾ ਪਾਸਹੁ ਸਲਾਮੁ ਕਰਾਈਤਾ ਹੈ ਤੇ ਤੁਝ ਕੰਉ ਨਾਹੀ ਭਾਵਤੇ। ਓਹਿ ਬਧੇ ਕਾਮ ਕ੍ਰੋਧ ਅਰੁ ਲੋਭ ਮੋਹੁ ਕੇ ਪਕਰੇ ਤਾ ਹੀ ਛੁਟਹਿ ਜਾ ਓਹਿ ਸਚ ਕੰਉ ਪਛਾਨਹਿ। ਏਸੁ ਕੰਉ ਲਿਖੇ ਸਿਰਿ ਹਸੇਬੁ ਹੋਤਾ ਹੈ। ਸਚ ਅਰੁ ਕੂੜ ਕਾ ਨਬੇੜੁ ਤਬ ਹੋਇਗਾ ਜਦਿ ਤੂੰ ਹੁਕਮੁ ਕਰਹਿਗਾ। ਤਬ ਅਗੈ ਗੈਆ ਜਾਣੀਐਗਾ ਸਚੁ ਅਰ ਕੂੜ ਕੀ ਬਾਤ। ਅਰੁ ਜਿਸ ਕੈ ਪੀਛੈ ਭਵਜਲੁ ਲੰਘੀਐਗਾ ਉਹੁ ਕਿਉ ਕਰਿ ਪਾਈਐਗਾ ਇਸੁ ਸੈਸਾਰ ਬੀ। ਸਿ ਉਹੁ ਸਬਦ ਬੀ ਪਾਇਆ ਜਾਇ। ਜਿਸੁ ਕਾ ਸਬਦੁ ਸਚਾ ਹੋਇ ਸੋਈ ਜਾਣੀਐ ਜਿ ਏਸ ਕੈ ਪੀਛੈ ਭਵਜਲੁ ਤਰੀਐਗਾ। ਏਹੋ ਭਵਜਲੁ ਤਾਰੇਗਾ ਅਰੁ ਤਾਰੇਗਾ ਜਿਸ ਕਾ ਸਚ ਕਾ ਸਬਦੁ ਹੈ। ਅਰੁ ਜਿ ਸਚ ਕੇ ਸਬਦ ਤੇ ਬਾਹਰਿ ਹੈ, ਚੋਰ ਹੈ, ਜਾਰ ਹੈ, ਘਤਿ ਘਾਣੀ ਤੇ ਪੀੜੀਅਹਿਗੇ, ਭਵਜਲ ਕੀ ਲਹਰਿ ਮਹਿ ਮਿਲਹਿਗੇ, ਏਨਾ ਕਾ ਏਹੁ ਹਾਲੁ ਹੋਵੈਗਾ। ਅਰੁ ਜਿ ਗੁਰ ਕੰਉ ਮਿਲਿ ਕਰਿ ਸਚਿ ਸਮਾਵੈਗਾ ਤਿਸ ਕੀ ਦਰਗਾਹ ਪਤਿ ਰਹੈਗੀ"। ਬੋਲਹੁ ਭਾਈ ਜੀ ਸਗਲੇ ਵਾਹੁਗੁਰੂ ਸਚਾ।

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਏਹਿ ਤਾ ਏਹੈ, ਪਣੁ ਜਿ ਪੜੇ ਹੈ ਅਰੁ ਕੂੜਿਆਰ ਹੈ, ਪਰਮੇਸੁਰ ਕਾ ਨਾਮੁ ਸੁਕ੍ਰਿਤ ਨਾਹੀ ਕਰਤੇ, ਤਿਨ ਕੰਉ ਕਿਆ ਹੋਇਗਾ ?

## ਪਉੜੀ[5] ॥

ਪੜ੍ਹਿਆ ਲੇਖੇਦਾਰੁ, ਲੇਖਾ ਮੰਗੀਐ ॥ ਵਿਣੁ ਨਾਵੈ ਕੂੜਿਆਰੁ, ਅਉਖਾ ਤੰਗੀਐ[6] ॥
ਅਉਘਟ[7] ਰੁਧੇ ਰਾਹ, ਗਲੀਆਂ ਰੋਕੀਆਂ ॥ ਸਚਾ ਵੇਪਰਵਾਹੁ, ਸਬਦਿ ਸੰਤੋਖੀਆਂ ॥
ਗਹਰ ਗਭੀਰੁ ਅਥਾਹੁ, ਹਾਥ ਨ ਲਭਈ ॥ ਮੁਹੇ ਮੁਹਿ ਚੋਟਾ ਖਾਹੁ, ਵਿਣੁ ਗੁਰ ਕੋਇ ਨ ਛੁਟਸੀ ॥
ਪਤਿ ਸੇਤੀ ਘਰਿ ਜਾਹੁ, ਨਾਮੁ ਵਖਾਣੀਐ ॥ ਹੁਕਮੀ ਸਾਹ ਗਿਰਾਹ[8], ਦੇਦਾ ਜਾਣੀਐ ॥ ੨੩ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਜਗਤ ਉਪਰਿ ਪੜੇ ਹੈਂ; ਲੇਖਾ ਜਾਣਦੇ ਹੈ, ਸੁਘੜ ਚਤੁਰ ਕਹਾਵਤੇ ਹੈ, ਤਿਨਾ ਪਾਸਹੁ ਲੇਖਾ ਮੰਗੀਐਗਾ। ਜਿਨਹੁ ਨਾਮੁ ਸੁਘੜ ਬੜੇ ਸਿਆਂਨੇ ਕਹਾਇਆ ਹੈ ਅਰੁ ਗੋਬਿੰਦ ਜੀ ਕਾ ਨਾਮੁ ਨਾਹੀ ਸਿਮਰਿਆ, ਉਹਿ ਚਉਬੰਦੀ[9] ਕਰਿ ਕਰਿ ਮਾਰੀਅਹਿਗੇ। ਉਸੁ ਚਤੁਰਾਈ ਕੈ ਗੁਣਿ ਕਰਿ ਕਰਿ । ਅਉਘਟ ਗਲੀਆਂ, ਰਾਹ ਸਭਿ ਰਹਿ ਜਾਹਿਗੇ ਸਿਆਂਣਪ ਕੇ। ਏਕੋ ਨਾਮ ਹੀ ਕਾ ਰਾਹੁ ਰਹੇਗਾ ਛੁਟਣੈ ਕਾ ਜਿ ਨਾਮੁ ਉਨਹੁ ਨਾਹੀ ਸਿਮਰਿਆ ਜਿਤੁ ਛੁਟਹਿ ਬਧੇ ਜਮ ਪੁਰ ਤੇ। ਜਮ ਪੁਰਿ ਬਧੇ ਮਾਰੀਅਹਿਗੇ ਬਿਨਾ ਨਾਮ ਸਿਮਰੇ ਤੇ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਏ ਪਰਵਦਗਾਰ ! ਤੂੰ ਆਪਣਾ ਸਬਦੁ ਦੇਹਿ, ਜਿਤੁ ਮੁਝ ਕੰਉ ਸੰਤੋਖੁ ਆਵੈ। ਤੂ ਜਿ ਹੈ ਸਿ ਗਹਰ ਗੰਭੀਰੁ ਹੈ, ਅਥਾਹ ਹੈ, ਤੇਰਾ ਅੰਤੁ ਪਾਇਆ ਨਾਹੀ ਜਾਦਾ। ਬਿਨਾ ਗੁਰੂ ਤੇ ਅਗੈ ਨਿਗੁਰੇ

---

[1]ਏਥੇ ਇਹ ਤੁਕ ਵਾਧੂ ਹੈ ਜੋ ਮਲਾਰ ਰਾਗ ਦੀ ਵਾਰ ਦੀ ਇਸ ਪਉੜੀ ਵਿਚ ਨਹੀਂ ਹੈ। [2]ਚੁਗ਼ਲ। [3]ਹੱਥਕੜੀ ਲਗਦੀ ਹੈ (ਨਿੰਦਕਾਂ ਤੇ ਚੁਗ਼ਲਾਂ ਨੂੰ)। [4]ਬੰਦੀਖ਼ਾਨੇ, ਜੇਲਖ਼ਾਨੇ। [5]ਵਾਰ ਮਲਾਰ ਮਹਲਾ ੧। [6]ਤੰਗ ਹੁੰਦਾ ਹੈ। [7]ਔਖੇ। [8]ਸਾਸ ਗਿਰਾਸ, ਅਰਥਾਤ—ਜ਼ਿੰਦਗੀ ਤੇ ਰੁਜ਼ਗਾਰ। [9]ਕੈਦੀ, ਬੰਧੂਆ।

ਮਾਰੀਅਹਗੇ ਮੁਹੋ ਮੁਹਿ। ਬਿਨਾ ਗੁਰੂ ਤੇ ਆਗੈ ਕੋਈ ਛੁਟਦਾ ਨਾਹੀ, ਭਾਵੈ ਅਨੇਕ ਜਤਨ ਕੋਈ ਕਰੈ। ਜੈ ਤਉ ਗੁਰੂ ਨੋ ਮਿਲਿ ਕਰਿ ਨਾਮੁ ਸਿਮਰੈ ਤਾ ਦਰਗਾਹ ਪਤਿ ਸਾਥਿ ਜਾਇ। ਸਾਸਿ ਗਿਰਾਸ ਜਿ ਹੈ ਸਿ ਉਸਦੇ ਹੁਕਮ ਵਿਚਿ ਆਵਤੇ ਹੈ। ਸਾਸਿ ਗਿਰਾਸਿ ਵਿਚਿ ਜਿ ਨਾਮੁ ਸਿਮਰਿ ਲੇ ਸਿ ਇਸ ਕਾ ਲਾਹਾ ਹੈ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ। ਤਬ ਗੁਰੂ ਬਾਬੇ ਕਹਿਆ, "ਏਹਿਆ ਏਹਿ ਤਉ ਹੈ[1] ਪਣੁ ਉਹੁ ਕਿਆ ਏਸ ਕੀ ਕਮਾਈ ਕਾ ਫਲੁ ?"

**ਪਉੜੀ ॥**

ਸਿਰਿ ਸਿਰਿ ਹੋਇ ਨਿਬੇੜੁ, ਹੁਕਮਿ ਚਲਾਇਆ ॥ ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ ॥
ਕਾਲੁ ਚਲਾਏ ਬੰਨ੍ਹਿ, ਕੋਇ ਨ ਰਖਸੀ ॥ ਜਰੁ[2] ਜਰਵਾਣਾ ਕੰਨ੍ਹਿ[3], ਚੜਿਆ ਨਚਸੀ ॥
ਸਤਿਗੁਰੁ ਬੋਹਿਥੁ[4] ਬੇੜੁ, ਸਚਾ ਰਖਸੀ ॥ ਅਗਨਿ ਭਖੈ ਭੜਹਾੜੁ[5], ਅਨਦਿਨੁ[6] ਭਖਸੀ ॥
ਫਾਥਾ ਚੁਗੈ ਚੋਗੁ, ਹੁਕਮੀ ਛੁਟਸੀ ॥ ਕਰਤਾ ਕਰੇ ਸੁ ਹੋਗੁ, ਕੂੜੁ ਨਿਖੁਟਸੀ ॥੨੯॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਬ ਏਹਿ ਮਨੁਖ ਬੰਧਿ ਕਰਿ ਚਲਾਈਅਹਿਗੇ ਤਬ ਏਨਾ ਕਾ ਆਪੋ ਆਪਣੇ ਕੀਏ ਕਾ ਹਿਸਾਬੁ ਸਿਰਿ ਸਿਰ ਵਰਤੀ ਲੀਜੀਏਗਾ। ਨਿਬੇੜਾ ਹਸੇਬ ਕਰਣ ਕਾ ਤੂ ਹੀ ਹੈ ਸਿ, ਮੈ ਤੁਝ ਹੀ ਸਾਥਿ ਪ੍ਰੀਤਿ ਹੈ। ਜਦਿ ਤੇਰਾ ਭੇਜਿਆ ਕਾਲੁ ਆਵੈਗਾ, ਬੰਨ੍ਹਿ ਚਲਾਵੈਗਾ ਤਬ ਏਸੁ ਕਉ ਕੋਈ ਰਖਿ ਨਾ ਸਕੈਗਾ, ਕਿਸੀ ਕਾ ਕਿਛੁ ਨ ਚਲੈਗਾ। ਜਰੁ ਅਰੁ ਜਰਵਾਣਾ ਏਸੁ ਮਾਨੁਖ ਕੇ ਸਿਰਿ ਚੜਿ ਬੈਠਾ ਹੈ। ਇਸ ਕਾ ਬੋਹਿਥਾ ਤਾਰਣੁ ਹਾਰਾ ਏਕੁ ਗੁਰੂ ਪਰਮੇਸੁਰ ਹੈ। ਓਹੋ ਏਸੁ ਕੰਉ ਰਖੈਗਾ। ਅਗਨਿ ਕਾ ਸਾਗਰੁ ਅਗੇ ਭਖਦਾ ਹੈ ਜਿ ਏਸ ਨੋ ਰਾਤਿ ਦਿਹੁ ਸਾੜਿਆ ਚਾਹੁਦਾ ਹੈ। ਜਿਉ ਬੰਧਿਕੁ[7] ਜਾਲੁ ਵਗਾਹਿ ਕੈ ਪੰਖੀ ਨੋ ਫਹਾਇਦਾ ਹੈ ਤਿਉ ਏਹੁ ਫਾਥਾ ਜਮ-ਜਾਲ ਮਹਿ ਚੋਗ ਚੁਗਤਾ ਹੈ। ਬੰਧਿਕ ਭਾਵੈ ਤਬ ਏਸ ਕੰਉ ਫੜਿ ਲੇ ਜਾਇਗਾ। ਇਸ ਕੈ ਵਸਿ ਕਿਛੁ ਨਾਹੀ ਏਹੁ ਭੀ ਸ੍ਰੀ ਪਾਰਬ੍ਰਹਮ ਜੀ! ਤੇਰੀ ਬਣਤ ਬਣਾਈ ਹੋਈ ਹੈ। ਜਾਂ ਤੂ ਹੁਕਮ ਕਰਹਿ ਤਾਂ ਏਸੁ ਜਾਲ ਤੇ ਏਹੁ ਜੀਉ ਛੁਟੈ। ਜਦਿ ਹਿਸਾਬੁ ਏਸੁ ਜੀਅ ਕਾ ਲੇਹਿਗਾ ਤਬ ਕੂੜੁ ਰਹਿ ਜਾਇਗਾ। ਸਚ ਹੀ ਨਿਬੇੜਾ ਆਇ ਲਗੈਗਾ ਭਾਵੈ ਤਿਉ ਤੂੰ ਕਰੁ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ। ਤਬ ਫਿਰਿ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, "ਯਾ ਸਾਹਿਬ! ਜੋ ਕਿਛੁ ਕਰਤਾ ਹੈ ਸਿ ਤੂਹੈ ਕਰਤਾ ਹੈ;

**ਪਉੜੀ ॥**

ਆਪਿ ਕਰਾਏ ਕਰੇ ਆਪਿ, ਹਉ ਕੈ ਸਿਉ[8] ਕਰੀ ਪੁਕਾਰ ॥
ਆਪੇ ਲੇਖਾ ਮੰਗਸੀ, ਆਪਿ ਕਰਾਏ ਕਾਰ ॥
ਜੋ ਤਿਸੁ ਭਾਵੈ ਸੋ ਥੀਐ[9] ਹੁਕਮੁ ਕਰੇ ਗਾਵਾਰੁ ॥
ਆਪਿ ਛਡਾਏ ਛੁਟੀਐ, ਆਪੇ ਬਖਸਣਹਾਰੁ ॥
ਆਪੇ ਵੇਖੈ ਸੁਣੇ ਆਪਿ, ਸਭਸੈ[10] ਦੇ ਆਧਾਰੁ[11] ॥
ਸਭ ਮਹਿ ਏਕੁ ਵਰਤਦਾ, ਸਿਰਿ ਸਿਰਿ[12] ਕਰੇ ਬੀਚਾਰੁ ॥
ਗੁਰਮੁਖਿ ਆਪੁ ਵੀਚਾਰੀਐ, ਲਗੈ ਸਚਿ ਪਿਆਰੁ ॥
ਨਾਨਕ ਕਿਸਨੋ ਆਖੀਐ, ਆਪੇ ਦੇਵਣਹਾਰੁ ॥੧੦॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਯਾ ਸਾਹਿਬ ਕਰਣ ਕਾਰਣ ਸਮਰਥੁ! ਤੂ ਆਪਿ ਕਰਹਿ, ਆਪਿ

---

[1]ਇਹੋ ਜਿਹੇ (ਵਿਮੁਖ) ਲੋਕਾਂ ਨੂੰ ਇਹੋ ਤਾਂ ਹੈ। [2]ਜਰਾ ਅਵਸਥਾ, ਬੁਢੇਪਾ। [3]ਕੰਨ੍ਹੇ ਉਤੇ, ਮੋਢਿਆਂ ਉਤੇ। [4]ਜਹਾਜ਼। [5]ਭਾਂਬੜ। [6]ਹਰ ਰੋਜ਼। [7]ਫੰਧਕ। [8]ਕਿਸ ਦੇ ਅੱਗੇ। [9]ਹੋਵੇ। [10]ਸਭਨਾ ਨੂੰ। [11]ਆਸਰਾ, ਸਹਾਰਾ। [12]ਹਰ ਇਕ ਦੀ।

ਕਰਦਾ ਹੈ, ਆਪੇ ਕਰਾਇਦਾ ਹੈ ਅਤੁ ਆਪੇ ਲੇਖਾ ਤੂੰ ਮੰਗਦਾ ਹੈ। ਅਰੁ ਆਪੇ ਮਾਰਦਾ ਹੈ । ਆਪੇ ਹੀ ਬਕਸਦਾ ਹੈ। ਹਥਿ ਤੇਰੈ ਸਭੁ ਕਿਛੁ ਹੈ, ਹੋਰੁ ਕੋਈ ਜਿ ਅਗਿਅਹੁ ਹੁਜਤਿ ਕਰੈ, ਉਜਰੁ ਕਰੈ ਸੁ ਗਵਾਰੁ ਹੈ। ਏਸੁ ਦੈ ਹਥਿ ਕਿਛੁ ਨਾਹੀ। ਆਪੇ ਬੰਨੈ, ਆਪੇ ਛਡੈ, ਆਪੇ ਵੇਖਦਾ ਹੈ, ਆਪੇ ਸੁਣਦਾ ਹੈ। ਆਪੇ ਸਭਸ ਦੀ ਪ੍ਰਤਪਾਲਾ ਕਰਦਾ ਹੈ। ਸਭਨਾ ਵਿਚਿ ਆਪੇ ਵਰਤਦਾ ਹੈ। ਜੇਹਾ ਜੇਹਾ ਕੋਈ ਕਮਾਵਦਾ ਹੈ, ਤੇਹੋ ਜੇਹਾ ਵੀਚਾਰੁ ਕਰਦਾ ਹੈ । ਪਰੁ ਜਿਨਾ ਨੋ ਕਿਰਪਾਲੁ ਹੋਇ, ਆਪੁਣਾ ਆਪੁ ਵੀਚਾਰਿ ਕਰਿ ਸਚੇ ਸਾਥਿ ਪਿਆਰੁ ਲਾਇਨਿ, ਤਿਨਾ ਦੈ ਬਾਬਿ ਆਪਿ ਮਿਹਰਵਾਨੁ ਹੋਇ ਕਾਰ ਕਰਾਇਦਾ ਹੈ। ਆਪੇ ਜੇਹੀ ਮਸਕਤਿ[1] ਖਸਮੁ ਕਰਾਏ ਤੇਹੀ ਮਸਕਤਿ ਪਲੈ ਪਾਇਦਾ ਹੈ। ਗੁੜ ਹਾਲ ਕਮਾਏ ਗੁੜੁ ਲਏ ਮਸਕਤਿ। ਵਗੁ ਚਾਰੇ ਦੁਧੁ ਘਿਉ ਮਸਕਤਿ। ਕਣਕ ਵਢੇ ਕਣਕ ਲਏ ਮਸਕਤਿ। ਜਵਾਂ ਦੀ ਜਵ[2] ਮਸਕਤਿ। ਚਣਿਆਂ ਦੀ ਚਣੇ ਮਸਕਤਿ। ਕਲਰ ਦੀ ਕਲਰ ਮਸਕਤਿ । ਵਸਤੂ ਸਭਿ ਖਸਮ ਦੀਆਂ। ਜੇਹੀ ਮਸਕਤਿ ਤੇਹੋ ਜੇਹਾ ਭਾੜਾ। ਜਿਸ ਦੀ ਵਸਤੁ ਸੋਈ ਮਸਕਤਿ ਕਰਾਏ। ਸੋਈ ਭਾੜਾ ਦੇਦਾ ਹੈ ਬੰਦੇ ਦੈ ਹਥਿ ਕਿਛੁ ਨਾਹੀ। ਕਰਾਇਆ ਕਰਦਾ ਹੈ। ਕੀਤੇ ਦਾ ਨਾਉ ਮਸਕਤਿ।

ਤੈਸੋ ਜੈਸਾ ਕਾਢੀਐ[3] ਜੈਸੀ ਕਾਰ ਕਮਾਇ[4] ॥

ਕਾਰ ਸਭੁ ਖਸਮ ਕੀ ਜਿਸ ਦੇ ਹਵਾਲੈ ਜੇਹੀ ਟਹਲ ਪਾਤਸਾਹੁ ਕਰੈ ਸੋਈ ਤਿਸ ਦਾ ਨਾਉ"। ਬੋਲਹੁ ਭਾਈ ਜੀ ਵਾਹੁਗੁਰੂ।

ਤਬ ਬਾਬਾ ਨਾਨਕੁ ਕਹਦਾ ਹੈ ਜਿ, "ਯਾ ਸਾਹਿਬ ! ਏਹੁ ਤੇਰੀ ਪੈਦਾਇਸਿ ਹੈ। ਪਣੁ ਜੀ ਇਸੁ ਦੇਹੀ ਅਰੁ ਜੀਵ ਕਾ ਸੰਜੋਗੁ ਤੈ ਕਿਆ ਕੀਆ ਹੈ ?

## ਪਉੜੀ ॥[5]

ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥ ਤਿਨ ਹੀ ਕੀਆ ਵਿਜੋਗੁ, ਜਿਨਿ ਉਪਾਇਆ ॥
ਮੂਰਖੁ ਭੋਗੇ ਭੋਗੁ, ਦੁਖ ਸਬਾਇਆ ॥ ਸੁਖਹੁ ਉਠੇ ਰੋਗ, ਪਾਪ ਕਮਾਇਆ ॥
ਹਰਖਹੁ ਸੋਗੁ ਵਿਜੋਗੁ, ਉਪਾਇ ਖਪਾਇਆ ॥ ਮੂਰਖ ਗਣਤ ਗਣਾਇ, ਝਗੜਾ ਪਾਇਆ ॥
ਸਤਿਗੁਰ ਹਥਿ ਨਿਬੇੜੁ, ਝਗੜੁ ਚੁਕਾਇਆ ॥ ਕਰਤਾ ਕਰੈ ਸੁ ਹੋਗੁ, ਨ ਚਲੈ ਚਲਾਇਆ ॥ ੪ ॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਯਾ ਸਾਹਿਬ ! ਤੈ ਕੈਸਾ ਜੋੜੁ ਕੀਆ ਹੈ। ਕਾਂਇਆਂ ਅਰੁ ਹੰਸੁ ਤੈ ਬਣਾਏ ਹੈਂ ਸਿ ਸੰਜੋਗੁ ਕਰਿ ਕਰਿ ਬਣਾਏ ਹੈ। ਕਹਾਂ ਕੀ ਦੇਹੀ ਕਹਾਂ ਕਾ ਹੰਸੁ ? ਤੇਰਾ ਏਹੁ ਸੰਜੋਗ ਹੈ ਜਿਸੁ ਸੰਜੋਗ ਕਰਿ ਕਰਿ ਏਹਿ ਆਇ ਮਿਲੇ ਹੈ। ਜਿਉ ਤੈ ਸੰਜੋਗੁ ਕਰਿ ਮਿਲਾਏ ਹੈ ਤਿਉ ਤੁਝ ਹੀ ਵਿਜੋਗੁ ਕਰਿ ਕੈ ਖਪਾਏ ਭੀ ਹੈ। ਜਿਨਿ ਤੈ ਪ੍ਰਭਿ ਏਹੁ ਸੰਜੋਗੁ ਵਿਜੋਗੁ ਕੀਆ ਹੈ ਤਿਸ ਨੋ ਵਿਸਾਰਿ ਕੈ ਏਹੁ ਮਨੁ ਮੂਰਖੁ ਭੋਗੁ ਭੋਗਦਾ ਹੈ, ਏਹਾ ਮੂਰਖੁ ਮਨੁ ਹੈ ਤੁਧੁ ਸਾਹਿਬ ਕੰਉ ਵਿਸਾਰਿ ਕਰਿ ਰਸੁ ਭੋਗਦਾ ਹੈ। ਤਿਸ ਹੀ ਭੋਗ ਤੇ ਏਸ ਕੰਉ ਦੁਖੁ ਲਗਤਾ ਹੈ। ਜਿਤਨੇ ਸੁਖ ਰਸਾਂ ਕੈ ਸੁਆਦਿ ਪਾਪੀ ਪਾਪ ਕੀਏ ਥੇ, ਉਤਨੇ ਰੋਗ ਉਠੇ। ਜਿਤਨਾ ਪਰਮੇਸੁਰੁ ਵਿਸਾਰਿ ਕਰਿ ਹਰਖੁ ਕੀਆ ਥਾ ਏਤਨਾ ਹੀ ਸੋਗੁ ਹੋਇਗਾ। ਸੋਗ ਹੀ ਵਿਚਿ ਉਪਜਿਆ, ਸੋਗ ਹੀ ਵਿਚਿ ਪਚਿਆ। ਯਾ ਸਾਹਿਬ ! ਤੇਰੇ ਨਾਮ ਬਿਨਾ ਜਿਤਨੇ ਸੁਖ ਹੈ ਸਿ ਰੋਗ ਤੇ ਮਹਾ ਰੋਗ ਹੈ। ਇਨਿ ਮੂਰਖਿ ਮਨਿ ਜਾਤਾ ਆਪ ਨੋ ਜਿ ਹੰਉ ਭੀ ਕਿਛੁ ਹਾ, ਸੋ ਏਹੋ ਹੰਉਮੈ ਕਰਿ ਕਰਿ ਏਤਨਾ ਏਹੁ ਜਮਕਾਲ ਸਾਥਿ ਏਸੁ ਕੰਉ ਝਗੜਾ ਪਾਇਆ। ਜਬ ਮਿਹਰਵਾਨੁ ਹੋਵਹਿ ਅਰੁ ਪੂਰਾ ਸਤਿਗੁਰੂ ਮਿਲਾਵੈ ਤਿਸ ਕੈ ਉਪਦੇਸਿ ਕਰਿ ਕਰਿ ਏਹੁ ਹੰਉਮੈ ਕਾ ਝਗੜਾ ਜਾਇ। ਪਰੁ ਜੀ ਜੇ ਕਿਛੁ ਤੈ ਰਚਿਆ ਹੈ ਸਿ ਕਿਸੀ ਉਪਾਇ ਚਲਤਾ ਨਾਹੀ। ਹੋਵੈਗਾ ਸੋਈ ਜੋ ਕਿਛੁ ਤੈ ਕੀਆ ਹੈ, ਹਮਰੈ ਹਥਿ ਕਿਛੁ ਨਾਹੀ ਜੁ ਤੁਧੁ ਭਾਵਸੀ ਮਿਹਰਵਾਨ ! ਸੋਈ ਸਹੀ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾਂ ਸਾਹਿਬ ! ਕਰੀਮ[6] ਜਿਤਨੀ ਤੈ ਪੈਦਾਇਸਿ ਕਰੀ ਹੈ ਤਿਸੁ

---

[1]ਮੁਸ਼ੱਕਤ=ਮਿਹਨਤ, ਘਾਲ। (ਅ) ਮਿਹਨਤ ਦਾ ਫਲ, ਮਜੂਰੀ। [2]ਜੌਂ। [3]ਕਹੀਦਾ ਹੈ, ਆਖਿਆ ਜਾਂਦਾ ਹੈ। [4]ਸੂਹੀ ਮਹਲਾ ੧-੭। [5]ਵਾਰ ਮਾਝ ਮਹਲਾ ੧। [6]ਕ੍ਰਿਪਾਲੂ, ਮਿਹਰਬਾਨ।

ਕਾ ਸੂਤੁ[1] ਤੇ ਕੈਸਾ ਬਣਾਇਆ ਹੈ ਅਰੁ ਤੂ ਕੈਸਾ ਸਾਹਿਬੁ ਸੁਲਤਾਨੁ ਹੈ"। ਤਬ ਗੁਰੂ ਬਾਬਾ ਨਾਨਕੁ ਢਾਢੀ ਪਰਵਰਦਗਾਰ ਕੀ ਸਿਫਤਿ ਕਰਤਾ ਹੈ, ਕਿਆ ਕਹਤਾ ਹੈ ? ਜਿ;—

### ਪਉੜੀ [2]॥

ਰਾਜੇ ਰਯਤਿ ਸਿਕਦਾਰ[3], ਕੋਇ ਨ ਰਹਸੀਓ ॥ ਹਟ ਪਟਣ[4] ਬਾਜਾਰ, ਹੁਕਮੀ ਢਹਸੀਓ ॥
ਪਕੇ ਬੰਕ ਦੁਆਰ, ਮੂਰਖੁ ਜਾਣੈ ਆਪਣੇ ॥ ਦਰਬਿ[5] ਭਰੇ ਭੰਡਾਰ, ਰੀਤੇ[6] ਇਕਿ ਖਣੇ[7] ॥
ਤਾਜੀ[8] ਰਥ ਤੁਖਾਰ[9] ਹਾਥੀ ਪਾਖਰੇ[10] ॥ ਬਾਗ ਮਿਲਖ ਘਰ ਬਾਰ, ਕਿਥੈ ਸਿ ਆਪਣੇ ॥
ਤੰਬੂ ਪਲੰਘ ਨਿਵਾਰ, ਸਰਾਇਚੇ[11] ਲਾਲਤੀ[12] ॥ ਨਾਨਕ ਸਚ ਦਾਤਾਰੁ, ਸਿਨਾਖਤੁ[13] ਕੁਦਰਤੀ ॥੮॥

ਤਿਸੁ ਕਾ ਪਰਮਾਰਥੁ:

ਤਬ ਗੁਰੂ ਬਾਬੇ ਨਾਨਕ ਢਾਢੀ ਸਾਹਿਬ ਨੇ ਕਹਿਆ ਜਿ, "ਯਾ ਸਾਹਿਬ ਪਰਵਰਦਗਾਰ ਜੀ ! ਤੇਰੀ ਕੁਦਰਤਿ ਕਉ ਬਲਿ ਜਾਉ। ਤੈ ਆਪੀਨੈ[14] ਆਪਣੀ ਸ੍ਰਿਸਟਿ ਜਹਾਨ ਪੈਦਾ ਕੀਆ ਹੈ ਜੀ । ਤਿਸੁ ਮਹਿ ਇਕਿ ਰਾਜੇ ਕੀਏ, ਇਕਿ ਪਰਜਾ ਰਯਤਿ ਕੀਏ, ਇਕਿ ਭੂਮੀਏ ਸਿਕਦਾਰ[15] ਕੀਏ । ਇਕਿ ਸਾਹ ਪਤਸਾਹ ਕੀਏ । ਇਕਿ ਸੁਲਤਾਨ ਖਾਨ ਕੀਏ । ਇਕਿ ਰਾਵ ਰੰਕ[16] ਕੀਏ। ਯਾ ਸਾਹਿਬ ! ਪਰੁ ਕੋਈ ਰਹੈਗਾ ਨਾਹੀ । ਰਯਤਿ ਭੀ ਜਾਇਗੀ ਅਰੁ ਰਾਜੇ ਭੀ ਜਾਹਿਗੇ, ਰਾਜਿਅਹੁ ਕੇ ਰਾਜ-ਪਾਟ ਸਾਹਹੁ ਕੇ ਹਟ ਪਟਣ ਬਜਾਰ ਹੈ । ਜਦਿ ਤੇਰਾ ਹੁਕਮੁ ਹੋਇਗਾ ਤਉ ਇਕ ਖਿਣ ਮਾਤ੍ਰ ਮਹਿ ਢਾਹਿ ਦੂਰਿ ਕਰੈਗਾ । ਮਹਲਤੀ ਹੈ ਪਕੀਆਂ[17], ਵੰਕ ਦੁਆਰੇ[18] ਹੈ ਜਿਨਾ ਦੇਖਿ ਗਰਬਤਾ ਹੈ, ਰੰਗ ਮਹਲ ਦੇਖਿ ਕਰਿ ਖੁਸੀ ਹੋਤਾ ਹੈ, ਜਿ 'ਏ ਮੇਰੇ ਰੰਗ ਮਹਲ ਹੈ' ਸਿ ਏਹਿ ਜਾਹਿਗੇ ਅਰੁ ਏਹੁ ਭੀ ਜੀਉ ਉਠਿ ਜਾਇਗਾ । ਏਸ ਕਾ ਬਿਨਾ ਤੇਰੇ ਨਾਮ ਥੀ ਬੇਲੀ ਕੋਈ ਨਾਹੀ । ਹੋਰੁ ਇਸ ਕੈ ਸਾਥਿ ਜਾਤਾ ਕੋਈ ਨਾਹੀ। ਸਾਹਹੁ ਪਾਤਸਾਹਹੁ ਕੇ ਦਰਬਾਰ ਕੇ ਭੰਡਾਰ ਕਈ ਭਰੇ ਰਹਿ ਜਾਹਿਗੇ । ਓਹਿ ਉਠਿ ਜਾਹਿਗੇ । ਉਨ ਕੰਉ ਕੋਈ ਨ ਖਾਇਗਾ । ਓਹਿ ਇਵੇ ਹੀ ਰਹਿ ਜਾਹਿਗੇ । ਕਈ ਹਾਥੀ, ਕਈ ਘੋੜੇ, ਕਈ ਮਿਲਖਾ, ਕਈ ਘਰ, ਕਈ ਦਰ, ਕਈ ਹਰਖਾਨੇ ਕਈ ਮਹਲਤੀ[19] ਤਿਨ ਕੰਉ ਛੋਡਿ ਜਾਇਗਾ । ਇਸ ਕੈ ਸਾਥਿ ਕਿਛੁ ਚਲਤਾ ਨਾਹੀ। ਕਈ ਤੰਬੂ, ਸਰਾਇਚੇ[20], ਕਈ ਪਲੰਘ, ਕਈ ਸਿਹਜਾ ਨਿਹਾਲੀਆਂ, ਕਈ ਰਸ ਕਸ ਭੋਗ, ਕਈ ਬਾਗੋ ਰੰਗਾ ਰੰਗਾ ਕੇ, ਪਹਿਰਾਵੇ, ਰਾਜ ਪਾਟ ਛੋਡਿ ਛੋਡਿ ਰਾਜੇ ਮਿਰਤਕੁ ਹੋਇ ਜਾਤੇ ਹੈ । ਯਾ ਸਾਹਿਬ ! ਹੰਉ ਤੇਰੀ ਕੁਦਰਤਿ ਕੰਉ ਬਲਿ ਜਾਉ, ਤੇਰਾ ਅੰਤੁ ਰੂਪੁ ਰੰਗ ਕੋਈ ਨਾਹੀ ਜਾਨਤਾ ਜਿ ਤੂ ਕੈਸਾ ਹੈ। ਯਾ ਸਾਹਿਬ, ਪਣੁ ਤੂੰ ਏਸੁ ਕੁਦਰਤਿ ਥੀ ਜਾਨੀਤਾ ਹੈ। ਵਾਹੁ ਵਾਹੁ ਵਡਾ ਸਾਹਿਬੁ ਹੈ ਤੂੰ। ਏਹੁ ਪ੍ਰਥਵੀ ਕਾ ਰਾਜਾ ਕਹਾਵਤਾ ਥਾ, ਰਾਜ ਰਸ ਭੋਗ ਹੁਕਮੁ ਕਰਤਾ ਥਾ । ਦਿਖਾ, ਏਹੁ ਜਿ ਭਸਮੁ ਹੋਇ ਗੈਆ ਉਹੁ ਇਸਿ ਕਾ ਬਲੁ ਕਹਾਂ ਗੈਆ ? ਤਿਸੁ ਤੇ ਜਾਣੀਐ ਜਿ ਉਹੁ ਵਡਾ ਸਾਹਿਬੁ ਹੈ, ਜਿਸ ਕਾ ਕੀਆ ਮਨੁਖੁ ਪਾਤਸਾਹ ਤੈ ਮਾਰਿ ਖਾਕ ਕਰਤਾ ਹੈ ਸੋ ਵਡਾ ਸਾਹਿਬੁ ਹੈ। ਏਸੁ ਕੁਦਰਤਿ ਕਰਿ ਕਰਿ ਤੂੰ ਜਾਨੀਤਾ ਹੈ ਜਿ ਵਡਾ ਸਾਹਿਬ ਹੈ" ।ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਿਗੁਰੂ ਸਚਾ ।

ਤਬ ਸਾਹਿਬ ਜੀ ਮਿਹਰਵਾਨੁ ਹੋਇ ਕਰਿ ਕਹਿਆ ਜਿ, "ਏ ਨਾਨਕ ਢਾਢੀ ! ਜਿ ਸੁਨਿ, ਤੂ ਜੋ ਇਸੁ ਕੁਦਰਤਿ ਕੰਉ ਭੀ ਨਾਹੀ ਜਾਨਤਾ ਤਿਸੁ ਕੰਉ ਕਿਆ ਕਹੀਐ ?" ਤਬ ਗੁਰੁ ਬਾਬਾ ਨਾਨਕੁ ਕਹਤਾ ਹੈ ਜਿ, "ਜੀ !

---

[1]ਪ੍ਰਬੰਧ। [2]ਵਾਰ ਮਾਝ ਮਹਲਾ ੧। [3]ਸਰਦਾਰ। [4]ਸ਼ਹਿਰ, ਨਗਰ। [5]ਧਨ ਪਦਾਰਥ। [6]ਖਾਲੀ। [7]ਖਿਣ ਵਿਚ। [8]ਅਰਬੀ ਘੋੜੇ। [9]ਊਠ। [10]ਲੋਹੇ ਦੇ ਝੁਲ। [11]ਕਨਾਤਾਂ,ਛੋਟੇ ਤੰਬੂ। [12]ਲਾਲਿਤਜ, ਸੁੰਦਰ। [13]ਪਛਾਣ। [14]ਆਪੇ ਹੀ, ਆਪਣੇ ਆਪ। [15]ਭੂਮੀਏ (ਜਿਮੀਂਦਾਰ) ਸਿਕਦਾਰ (ਸਰਦਾਰ)। [16]ਰਾਜੇ ਤੇ ਰੰਕ (ਕੰਗਾਲ ਅਥਵਾ ਗ਼ਰੀਬ)। [17]ਪਕੇ ਮਹੱਲ। [18]ਬਾਂਕੀਆਂ ਡਾਟਾਂ ਜਾਂ ਮਿਹਰਾਬਾਂ ਵਾਲੇ ਰਾਜ ਮਹਲ। [19]ਮਹੱਲਾਤ। [20]ਛੋਟਾ ਤੰਬੂ ਕਨਾਤਾਂ।

## ਪਉੜੀ ॥

ਬਦ ਫੈਲੀ[1] ਗੈਬਾਨਾ[2], ਖਸਮੁ ਨ ਜਾਣਈ ॥ ਸੋ ਕਹੀਐ ਦੇਵਾਨਾ, ਆਪੁ ਨ ਪਛਾਣਈ ॥
ਕਲਹਿ[3] ਬੁਰੀ ਸੰਸਾਰਿ, ਵਾਦੇ[4] ਖਪੀਐ ॥ ਵਿਣੁ ਨਾਵੈ ਵੇਕਾਰਿ, ਭਰਮੇ ਪਚੀਐ ॥
ਰਾਹ ਦੋਵੈ ਇਕੁ ਜਾਣੈ, ਸੋਈ ਸਿਝਸੀ[5] ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ[6] ॥
ਸਭ ਦੁਨੀਆ ਸੁਬਹਾਨੁ, ਸਚਿ ਸਮਾਈਐ ॥ ਸਿਝੈ ਦਰਿ ਦੀਵਾਨਿ, ਆਪੁ ਗਵਾਈਐ[7] ॥ ੯ ॥

ਤਿਸੁ ਕਾ ਪਰਮਾਰਥੁ–

"ਯਾ ਸਾਹਿਬ ਪਰਵਰਦਗਾਰ ! ਜਿ ਤੇਰਾ ਕੀਆ ਨਾਹੀ ਜਾਨਤਾ, ਤੇਰੀ ਕੁਦਰਤਿ ਕੰਉ ਨਾਹੀ ਪਛਾਨਤਾ ਸੁ ਉਹ ਬੁਰਾ ਬਦਫੈਲੀ ਦੇਵਾਨਾ ਹੈ। ਓਹੁ ਗੈਬਾਨਾ ਕਿਆ ਕਰੇ ਜਿਨਿ ਤੁਮ ਕੰਉ ਨਾਹੀ ਜਾਨਿਆ, ਓਹੁ ਅੰਧਾ ਹੈ ਜਿ ਆਪਿ ਕੰਉ ਨਾਹੀ ਸਿਂਵਾਨਤਾ ਜਿ ਹੰਉ ਕਿਛੁ ਨਾਹੀ ਜੇ ਕਿਛੁ ਕਰੈ ਸਿ ਸਾਹਿਬੁ। ਸੈਸਾਰਿ ਕੰਉ ਜਿ ਪਚਾਵਤੀ ਹੈ ਸਿ ਕੁਲਹਿ ਪਚਾਵਤੀ ਹੈ। ਅਰੁ ਏਹੁ ਸੈਤਾਨੁ ਪਾਵਤਾ ਹੈ। ਪਰੁ ਜਿਤਨਾ ਵਾਦੁ ਗੁਸਾ ਕਿਬਰੁ[8] ਗੁਮਾਨੁ ਕਰਤਾ ਹੈ ਏਤਨਾ ਏਸ ਕਾ ਨਾਸੁ ਹੋਤਾ ਹੈ। ਵਾਦਿ ਕਰਿ ਕਰਿ ਏਹੁ ਸੈਸਾਰੁ ਪਚਦਾ ਹੈ। ਏਸ ਕੰਉ ਪਰਮੇਸੁਰ ਕਾ ਨਾਮੁ ਭੂਲਿ ਜਾਤਾ ਹੈ, ਅਰੁ ਭਰਮਤਾ ਭਰਮਤਾ ਭਰਮ ਕਾ ਮਾਰਿਆ ਪਚਿ ਜਾਤਾ ਹੈ। ਦਰਗਹ ਮਹਿ ਅਰੁ ਉਸੁ ਜਹਾਨ ਮਹਿ ਸੋਈ ਸਿਝੈਗਾ ਜਿ ਦੁਹਾਂ ਜਹਾਂਨਾ ਮਹਿ ਅਰੁ ਦੁਹਾ ਰਾਹਾਂ ਮਹਿ ਏਕ ਸਾ ਕਰਿ ਜਾਨੈਗਾ। ਜੈਸਾ ਹਿੰਦੂ ਤੈਸਾ ਮੁਸਲਮਾਨੁ, ਸਭਨਾ ਮਹਿ ਸਾਹਿਬੁ ਹੈ ਅਰੁ ਸਭੇ ਸਾਹਿਬ ਕੇ ਹੈ। ਅਰੁ ਜੇ ਕੁਫਰੀ ਹੈਂ, ਕੂੜੁ ਬੋਲਤੇ ਹੈ ਸੁ ਕੂੜੁ ਕੁਫਰ ਮਹਿ ਪਏ ਦਝਹਿਗੇ। ਅਰੁ ਜਿਤਨੀ ਦੁਨੀਆ ਹੈ ਸਭ ਸਚਿ ਸਮਾਵੈ ਜੇ ਕਰਿ ਸਾਹਿਬ ਕੰਉ ਜਾਣੈ। ਅਰੁ ਓਹੁ ਦਰਗਹ ਪੈਨਾਈਐਗਾ ਸ੍ਰਿਸਟਿ ਕਾ ਸਾਹਿਬੁ ਕੀਜੀਐਗਾ ਜਿਨਿ ਆਪਨੀ ਹੰਉਮੈ ਮਾਰ ਕੈ ਸਾਹਿਬ ਕੰਉ ਯਾਦਿ ਕੀਆ" । ਬੋਲਹੁ ਭਾਈ ਜੀ ਰਾਮ ਰਾਮ ਰਾਮਾ ਰਾਮ ।

ਤਬ ਬਾਬੇ ਕੰਉ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਜਿ ਤੂੰ ਹਮਰੀ ਸਿਫਤਿ ਕਰੁ। ਤੇਰੇ ਤਾਂਈ ਉਤਮੁ ਜਨਮੁ ਕਰੰਉਗਾ" । ਤਬ ਗੁਰੂ ਬਾਬਾ ਨਾਨਕੁ ਬੇਨਤੀ ਸਾਹਿਬ ਪਾਸਿ ਕਰਤਾ ਹੈ ਜਿ, "ਹਾਂ ਜੀ !"

## ਪਉੜੀ[9] ॥

ਜਾਤੀ ਦੈ ਕਿਆ ਹਥਿ, ਸਚੁ ਪਰਖੀਐ ॥ ਮਹੁਰਾ[10] ਹੋਵੈ ਹਥਿ ਮਰੀਐ ਚਖੀਐ ॥
ਸਚੇ ਕੀ ਸਿਰਕਾਰ, ਜੁਗੁ ਜੁਗੁ ਜਾਣੀਐ ॥ ਹੁਕਮੁ ਮੰਨੇ ਸਿਰਦਾਰੁ, ਦਰਿ ਦੀਬਾਣੀਐ[11]॥
ਫੁਰਮਾਨੀ ਹੈ ਕਾਰ, ਖਸਮਿ ਪਠਾਇਆ[12] ॥ ਤਬਲ ਬਾਜ[13] ਬੀਚਾਰ ਸਬਦਿ ਸੁਣਾਇਆ ॥
ਇਕਿ ਹੋਏ ਅਸਵਾਰ, ਇਕਨਾ ਸਾਖਤੀ[14] ॥ ਇਕਨਾ ਬਧੇ ਭਾਰ, ਇਕਨਾ ਤਾਖਤੀ[15] ॥੧੦॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਬੇਨਤੀ ਹੈ (ਕਿ) ਜਾਤਿ ਜਿ ਤੂ ਮੁਝ ਕੰਉ ਦੇਤਾ ਹੈ ਸਿ ਜਾਤਿ ਕੈ ਹਥਿ ਕਿਆ ਹੈ ? ਤੂੰ ਜਾਤਿ ਕੈ ਪਾਛੈ ਮੁਕਤਿ ਨਾਹੀ ਕਰਤਾ ? ਤੂ ਜਿ ਮੁਕਤਿ ਕਰਤਾ ਹੈ ਸਿ ਸਚ ਕੈ ਪੀਛੈ ਮੁਕਤਿ ਕਰਤਾ ਹੈ, ਜਾਤਿ ਕੈ ਹਥਿ ਕਿਆ ਹੈ ? ਜਿ ਰਾਜਾ ਹੂਆ ਤਉ ਕਿਆ ਹੂਆ ਜੇ ਸਾਹੁ ਪਾਤਿਸਾਹੁ ਹੂਆ ਤਉ ਕਿਆ ਹੂਆ ? ਹਥਿ ਊਪਰਿ ਮਹੁਰਾ ਹੋਇ ਤਉ ਮਰੈ ਨਾਹੀ। ਤਾਂ ਹੀ ਮਰੈ ਜਬ ਖਾਇ । ਏਹੁ ਜੇ ਜੁਗ ਪਾਪੀ ਹੋਹਿ ਤਾ ਏਸ ਨੋ ਪਾਪੁ ਤਾ ਹੀ ਬਿਆਪੈ ਜਾਂ ਏਹੁ ਪਾਪੁ ਕਮਾਵੈ । ਅਰੁ ਜੇ

---

[1]ਬੁਰੇ ਕੰਮ ਕਰਨ ਵਾਲਾ । [2]ਭੂਤ-ਪ੍ਰੇਤ । [3]ਲੜਾਈ । [4]ਵਾਦ ਵਿਵਾਦ ਵਿਚ । [5]ਸਫਲ ਹੋਵੇਗਾ । [6]ਕੁਫਰ ਗੋਅ (ਨਾਸਤਕਤਾ ਦੀਆਂ ਗੱਲਾਂ ਕਰਨ ਵਾਲਾ) ਕੁਫਰਾਣੈ (ਦੋਜ਼ਖ ਦੀ ਅੱਗ ਵਿਚ) ਦਝਸੀ (ਸੜੇਗਾ) । [7]ਵਾਰ ਮਾਝ ਮਹਲਾ ੧ । [8]ਹੰਕਾਰ । [9]ਵਾਰ ਮਾਝ ਮਹਲਾ ੧ । [10]ਜ਼ਹਿਰ, ਵਿਹੁ । [11]ਦਰਬਾਰ ਵਿਚ । [12]ਭੇਜਿਆ, ਘੱਲਿਆ । [13]ਨਗਾਰਾ ਬਜਾਉਣ ਵਾਲਾ । [14]ਸਾਖਤਗੀ, ਬਨਾਉ ਬਣਾਉਣਾ, ਭਾਵ ਘੋੜੇ ਕੱਸਣੇ ਤੇ ਤਿਆਰੀ ਕਰਨੀ । [15]ਭਾਜ, ਦੌੜ, ਧਾਵਾ ।

ਨ ਕਮਾਵੈ ਪਾਪੁ ਤਾਂ ਨ ਬਿਆਪਈ । ਤੂੰ ਮੁਝ ਕੰਉ ਪਾਪੀ ਜੁਗ ਮਹਿ ਲਿਆਇਆ ਹੈ ਸਿ ਮੁਝ ਕੰਉ ਪਾਪ ਤੇ ਰਖਿ ਲੈ । ਜਬ ਲਉ ਪਾਪ ਨ ਕਰੈ ਤਉ ਲਉ ਏਹੁ ਧਰਮੀ ਹੋਤਾ ਹੈ । ਤੂੰ ਮੁਝ ਕੰਉ ਪਾਪ ਤੇ ਰਖਿ ਲੈ । ਅਰ ਜੀ ਤੈ ਜਿ ਏ ਰਾਜੇ ਸਿਕਦਾਰ[1] ਕੀਏ ਹੈ ਸਿ ਏਹਿ ਸਭਿ ਆਵਣ ਜਾਣੇ ਹੈ, ਤੇਰੀ ਸਿਰਕਾਰ ਜਿ ਹੈ ਸਿ ਸਦਾ ਸਲਾਮਤੀ[2] ਹੈ, ਆਵੈ ਨਾ ਜਾਇ । ਤੂੰ ਮੁਝ ਕੰਉ ਆਪਣੀ ਸਿਰਕਾਰ ਲਾਇ । ਤਉ ਤੂੰ ਮੇਰਾ ਪ੍ਰਭੁ, ਹੰਉ ਤੇਰਾ ਢਾਢੀ । ਤੇਰੀ ਜਿ ਸਿਰਕਾਰ ਹੈ ਸਿ ਜੁਗਹੁ ਜੁਗੁ ਅਸਥਿਰੁ ਹੈ, ਤੂੰ ਮੁਝ ਕੰਉ ਆਪਣੀ ਸਿਰਕਾਰ ਲਾਇ । ਸੋਈ ਬਡੀ ਜਾਤਿ, ਸੋਈ ਰਾਜਾ, ਸੋਈ ਸਾਹੁ, ਸੋਈ ਪਾਤਸਾਹੁ, ਜਿਨਿ ਤੇਰਾ ਹੁਕਮੁ ਮੰਨਿਆ । ਸੋਈ ਤੇਰੀ ਦਰਗਾਹ ਸਿਰਦਾਰ ਹੋਇਗਾ ਜਿਨਿ ਤੇਰਾ ਹੁਕਮੁ ਮੰਨਿਆ ਹੈ ਈਹਾਂ । ਸੋਈ ਕਾਰ ਕਮਾਵਤਾ ਹੈ ਜਿਸੁ ਕੰਉ ਤੇਰਾ ਹੁਕਮੁ ਹੈ, ਏਹੁ ਤੇਰੇ ਹੁਕਮ ਨਾਲਿ ਆਵਗੁ ਏਸੁ ਜਹਾਨਿ[3] । ਜਿਉ ਜਿਉ ਤੇਰਾ ਹੁਕਮੁ ਹੈ ਤਿਉ ਤਿਉ ਕਮਾਵਤਾ ਹੈ । ਜਬ ਈਹਾਂ ਤੇ ਹੁਕਮੁ ਆਵੈਗਾ ਤੇਰਾ ਚਲਣੈ ਕਾ ਜਿ ਕੂਚੁ ਕਰਣਾ, ਤਬ ਤੇਰਾ ਸਬਦੁ ਬਾਜੈਗਾ । ਜਿਉ ਚੜਤ ਦੀਬਾਨ ਕੀ ਕੰਉ ਤਬਲਬਾਜੁ ਬਜਤਾ ਹੈ ਅਰੁ ਲਸਕਰੀ ਲੋਕੁ ਚੜਿ ਖੜਾ ਹੋਤਾ ਹੈ, ਤਿਉ ਤੇਰਾ ਜਿ ਸਬਦੁ ਹੈ ਸਿ ਤਬਲਬਾਜੁ ਹੈ । ਜੇ ਕੋਈ ਸਬਦ ਕਾ ਵੀਚਾਰੁ ਵੀਚਾਰੇ ਤਉ ਚਲਣੇ ਕੰਉ ਪਹੁਚੈ । ਇਕਿ ਆਵਤੇ ਹੈ, ਇਕਿ ਜਾਤੇ ਹੈ, ਇਕਿ ਮਰਤੇ ਹੈ; ਇਕਿ ਮੂਏ ਹੈ, ਇਕਨਾ ਕੀ ਆਇ ਲਾਗੀ ਹੈ, ਅੰਤਿ ਇਕਿ ਮਰ ਪਹੁਚੇ ਹੈ । ਇਕਿ ਜੀਨੁ ਘਤਦੇ ਹੈਨਿ । ਇਕਿ ਚੜਿ ਖੜੇ ਹੋਏ ਹੈਨਿ । ਇਵੇ ਹੀ ਸਬਦ ਕਾ ਵੀਚਾਰੁ ਕਹਤਾ ਹੈ ਜਿ ਰੇ ਲੋਕਹੁ ਪਹੁਚਹੁ, ਰੇ ਲੋਕਹੁ ਪਹੁਚਹੁ, ਹੁਕਮੁ ਆਵਤਾ ਹੈ ਪਰਮੇਸੁਰ ਕਾ ਅਗੈ ਹੀ ਕਰਿ ਰਰਿ ਸਮਝਹੁ, ਪਰਮੇਸੁਰੁ ਸਿਮਰਹੁ । ਪਾਛੈ ਕਾਲ ਕੈ ਬਸਿ ਆਏ ਪਛੁਤਾਹੁਗੇ । ਤੇਰੈ ਨਾਮ ਸਬਦ ਕਾ ਤਬਲਬਾਜੁ ਏਵ ਪੁਕਾਰਤਾ ਹੈ ਯਾ ਸਾਹਿਬ ! ਹੋਰੁ ਪੈਦਾਇਸਿ ਤੇਰੀ ਕੈਸੀ ਹੈ ?" ਗੁਰੂ ਬਾਬਾ ਨਾਨਕੁ ਕਹਤਾ ਹੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ ।

## ਪਉੜੀ[4] ।

ਇਕਨਾ ਮਰਣੁ ਨ ਚਿਤਿ, ਆਸ ਘਣੇਰਿਆ ॥ ਮਰਿ ਮਰਿ ਜੰਮਹਿ ਨਿਤ, ਕਿਸੈ ਨ ਕੇਰਿਆ[5] ॥
ਆਪਨੜੈ ਮਨਿ ਚਿਤਿ, ਕਹਨਿ ਚੰਗੇਰਿਆ ॥ ਜਮ ਰਾਜੈ ਨਿਤ ਨਿਤ, ਮਨਮੁਖ ਹੇਰਿਆ[6] ॥
ਮਨਮੁਖ ਲੂਣ ਹਾਰਾਮ, ਕਿਆ ਨ ਜਾਣਿਆ ॥ ਬਧੇ ਕਰਨਿ ਸਲਾਮੁ, ਖਸਮ ਨ ਭਾਣਿਆ ॥
ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥ ਕਰਸਨਿ ਤਖਤਿ ਸਲਾਮੁ, ਲਿਖਿਆ ਪਾਵਸੀ ॥ ੧੧ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਸਾਹਿਬ ! ਤੇਰੀ ਪੈਦਾਇਸਿ ਵਿਚ ਇਕਿ ਏਹੇ ਜੀਅ ਹੈਨਿ ਜਿਨ ਕੰਉ ਮਰਣੁ ਯਾਦਿ ਨਾਹੀ ਆਵਦਾ । ਆਸਾ ਬਨਦੇ ਹੈਨਿ ਲਖੁ ਲੋੜਿਅਹੁ, ਲਖੁ ਜੋੜਿਅਹੁ, ਲਖੁ ਖਟਿਅਹੁ, ਲਖੁ ਖਾਹੁ, ਮਰਣ ਦੀ ਉਮੇਦ ਨਾਹੀ-ਜੀਵਣ ਹੀ ਦੀਆਂ ਆਸਾ ਕਰਦੇ ਹੈਨਿ । ਤਿਨ ਕੈ ਬਾਬਿ[7] ਤੂੰ ਏਵ ਕਰਹਿਗਾ, ਓਹਿ ਜਮਿ ਜਮਿ ਮਰਹਿਗੇ ਚਉਰਾਸੀਹ ਲਖ ਜੀਆਂ ਜੂਨਿ ਮਾਹਿ । ਉਨ ਕਾ ਖਸਮਾਨਾ[8] ਕੋਈ ਨ ਕਰੈਗਾ, ਨਾ ਗੁਰੂ ਨ ਪੀਰੁ ਨਾ ਮੁਰੀਦੁ, ਤਿਨ ਕੰਉ ਨ ਗੁਰੂ ਨ ਗੁਸਾਈ । ਮਨ ਕੀ ਮਤਿ ਬੁਰਾ ਹੀ ਬੋਲਹਿਗੇ ਅਰੁ ਬੁਰਾ ਹੀ ਕਮਾਵਹਿਗੇ, ਜੀ ਜਾਣਹਿਗੇ ਜਿ ਅਸੀ ਭਲੇ ਹਾ । ਅਸੀ ਭਲਾ ਹੀ ਕਮਾਵਦੇ ਹਾ ਜਿਨ ਕੰਉ ਗੁਰੂ ਨਾਹੀ ਮਿਲਿਆ, ਸੰਗਤਿ ਮਹਿ ਨਾਹੀ ਆਏ, ਪਰਮੇਸੁਰ ਕਾ ਨਾਮੁ ਨਾਹੀ ਲੀਆ । ਉਨਾ ਸਾਖਤਾ ਕੰਉ ਜਮੁ ਨਿਤਾ ਪ੍ਰਤ ਹੇਰਤਾ ਹੈ ਜਿ ਕਬਿ ਇਸ ਕੇ ਸਾਸ ਮੁਕਤਿ, ਕਬਿ ਇਨ ਕੰਉ ਨਰਕ ਲਿਜਾਇ ਦੇਉ । ਕਿਤੁ ਵਾਸਤੇ ? ਉਨ ਕੰਉ ਜਮੁ ਨਰਕਿ ਲਿਜਾਇ ਦੇਤਾ ਹੈ ਜਿਨਹੁ ਪਰਮੇਸੁਰ ਕਾ ਕੀਆ ਜਾਤਾ ਨਾਹੀ, ਓਇ ਲੂਣ ਹਰਾਮੁ ਹੈ ਜਿਨਿ ਠਾਕੁਰਿ ਉਨ ਕੰਉ ਜੀਉ ਪਿੰਡੁ ਧਨੁ ਜੋਬਨੁ ਸੁਤ[9] ਸੰਪਉ[10] ਬਨਤਾ ਬਿਨੋਦ[11] ਦੀਏ ਥੇ, ਤਿਸੁ ਪਰਮੇਸੁਰ ਕੀ ਇਨਹੁ ਸੇਵਾ ਨਾਹੀ ਕੀਨੀ, ਨਾਮੁ ਸਿਮਰਣੁ ਕਬਹੂ ਨਾਹੀ ਕੀਆ ਇਸੁ ਦੋਖਿ ਕਰਿ ਕਰਿ ਓਹਿ ਮਾਰਿ ਕਰਿ ਜਮਿ ਨਰਕਿ ਮਹਿ ਦੀਏ । ਜਦਿ ਏਸ ਕੰਉ ਦੁਖ ਲਾਗੈ ਅਰੁ

---

[1]ਰਾਜੇ ਤੇ ਸਰਦਾਰ । [2]ਸਦਾ ਕਾਇਮ, ਅਬਿਨਾਸ਼ੀ । [3]ਜਹਾਨ ਵਿਚ । [4]ਵਾਰ ਮਾਝ ਮਹਲਾ ੧, ਪਉੜੀ । [5]ਜੋਗੇ । [6]ਤਾੜਿਆ, ਦੇਖਿਆ । [7]ਬਾਰੇ । [8]ਮਾਲਿਕ ਵਰਗਾ ਕ੍ਰਿਪਾ-ਭਾਵ ਅਪਨਾਉਣਾ। [9]ਪੁਤ੍ਰ । [10]ਸੰਪਤੀ, ਧਨ-ਮਾਲਾ । [11]ਇਸਤ੍ਰੀ ਦੇ ਬਿਨੋਦ, ਚੋਜ ਅਥਵਾ ਹਾਸ ਬਿਲਾਸ ।

ਪਰਮੇਸੁਰੁ ਕੰਉ ਜਪੈ, ਓਹੁ ਜਪਣਾ ਏਸ ਕਾ ਥਾਂਇ ਨਾਹੀ ਪੜਤਾ। ਜਦਿ ਏਹੁ ਅਨੰਦ ਕੈ ਘਰਿ ਹੋਇ, ਮਹਾ ਸੁਖ ਮਹਿ ਹੋਇ ਤਬ ਏਸ ਕਾ ਸਿਮਰਣੁ ਥਾਂਇ ਪੜਤਾ ਹੈ। ਸਾਹਿਬ ਕੰਉ ਕਵਣੁ ਸੇਵਾ, ਕਉਣੁ ਸਿਮਰਣੁ ਭਾਵਤਾ ਹੈ? ਜੇ ਸੁਧੁ ਹੋਇ ਕਰਿ ਸਿਮਰਣੁ ਸੇਵਾ ਕਰੈ ਤਿਸੁ ਹੀ ਕੀ ਸੇਵਾ ਠਾਕੁਰ ਜੀ ਕੰਉ ਭਾਵੈ। ਤਿਨ ਕੰਉ ਸਲਾਮੁ ਹਜੂਰਿ ਸਾਹਿਬ ਕੇ ਤਖਤ ਊਪਰਿ ਹੋਇਗਾ। ਉਨ ਕੈ ਪੀਛੈ ਬਹੁਤੁ ਕੰਉ ਸਾਹਿਬੁ ਬਖਸੈਗਾ।" ਬੋਲਹੁ ਭਾਈ ਵਾਹੁਗੁਰੂ।

ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਏਹੁ ਬਾਤ ਤੈ ਕਿਉ ਕਰਿ ਬੂਝੀ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਯਾ ਸਾਹਿਬ ਜੀ!

## ਪਉੜੀ[1] ॥

ਸਚਾ ਤੇਰਾ ਹੁਕਮੁ, ਗੁਰਮੁਖਿ ਜਾਣਿਆ ॥ ਗੁਰਮਤੀ ਆਪੁ ਗਵਾਇ, ਸਚੁ ਪਛਾਣਿਆ ॥
ਸਚੁ ਤੇਰਾ ਦਰਬਾਰੁ, ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ, ਸਚਿ ਸਮਾਣਿਆ ॥
ਮਨਮੁਖ ਸਦਾ ਕੂੜਿਆਰ, ਭਰਮਿ ਭੁਲਾਣਿਆ ॥ ਵਿਸਟਾ ਅੰਦਰਿ ਵਾਸੁ, ਸਾਦੁ ਨ ਜਾਣਿਆ ॥
ਵਿਣੁ ਨਾਵੈ ਦੁਖੁ ਪਾਇ, ਆਵਣ ਜਾਣਿਆ[2] ॥
ਨਾਨਕ ਪਾਰਖੁ ਆਪਿ, ਜਿਨਿ ਖੋਟਾ ਖਰਾ ਪਛਾਣਿਆ ॥ ੧੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਯਾ ਸਾਹਿਬ! ਏਹੁ ਜਿ ਤੇਰਾ ਹੁਕਮੁ ਹੈ ਸਿ ਮੈ ਗੁਰੂ ਤੇ ਜਾਣਿਆ ਹੈ, ਗੁਰੂ ਕੈ ਉਪਦੇਸਿ ਹੰਉਮੈ ਖੋਈ। ਤੂ ਸਚਾ ਹੈ, ਤੇਰਾ ਨਾਉ ਸਚਾ ਹੈ, ਸਿ ਗੁਰੂ ਕੀ ਮਤਿ ਕਰਿ ਕਰਿ ਪਾਇਆ। ਗੁਰੂ ਕੰਉ ਮਿਲਿ ਕਰਿ ਸਬਦੁ ਪਾਇਆ ਸਚ ਸੰਉ ਸਮਾਇਆ। ਅਰੁ ਜਿਨ ਕੰਉ ਗੁਰੂ ਨਾਹੀ ਮਿਲਿਆ ਤੇ ਸਦਾ ਸਰਬਦਾ ਕੂੜਿਆਰ ਹੈ, ਉਨ ਕੰਉ ਭਰਮੁ ਭੁਲਾਇ ਲੈ ਗੈਆ ਹੈ। ਏਸ ਦਾ ਵਾਸਾ ਭਲਿਆਈ ਵਿਚਿ ਸਾ, ਪਣੁ ਏਨਿ ਸਚੁ ਪਛਾਣਿ ਸਕਿਓ ਨਾਹੀ। ਬਿਨਾ ਸਿਮਰਣ ਥੀ ਏਸ ਕੰਉ ਆਵਣ ਜਾਣ ਕਾ ਦੁਖ ਲਾਗਾ, ਵਿਸਟਾ ਕੇ ਕਰਮ[3] ਕੈ ਦੋਖਿ ਕਰਿ। ਆਪੇ ਸਾਹਿਬੁ ਪਾਰਖੂ ਹੈ, ਕਿਸੀ ਕਾ ਕਹਿਆ ਕਹਾਇਆ ਰੂਇਰੀਅਤਿ[4] ਨਾਹੀ ਸੁਣਦਾ, ਜਿ ਜੀਅ ਹੈਨਿ ਤਿਨਾ ਖੋਟਿਆ ਖਰਿਆ ਨੋ ਆਪਿ ਪਛਾਣਦਾ ਹੈ"। ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਨਾਨਕ ਕੰਉ ਹੋਈ। ਕਹੈ, "ਨਾਨਕ ਜੇ ਕਿਛੁ ਤੇਰਾ ਮਨੁ ਮੰਗੇ ਸਿ ਮੈ ਤੁਮ ਕੰਉ ਦੇਉ"। "ਤਬ ਗੁਰੂ ਬਾਬੇ ਨਾਨਕ ਜੀ ਕਹਿਆ ਸਿ, "ਨਾ ਜੀ, ਜਿ ਤੁਧੁ ਭਾਵੈ ਸਿ ਦੇਹਿ ਤੂ, ਮੇਰਾ ਮਨੁ ਕਿਛੁ ਨਾਹੀ ਮੰਗਦਾ, ਜਿ ਤੁਧੁ ਹੀ ਭਾਵੈ ਸੁ ਮੇਰੈ ਤਾਂਈ ਤੂੰ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ! ਮੈ ਤੇਰੇ ਨਾਮ ਹੀ ਕਾ ਪਿਆਸਾ ਹਾਂ"। ਤਬ ਗੁਰੂ ਬਾਬੇ ਕੰਉ ਪਰਮੇਸੁਰ ਕਹਿਆ ਕਿ, "ਹੇ ਨਾਨਕ! ਹੋਰੁ ਕਾਈ ਭਲੀ ਵਸਤੁ ਹੈ ਸਿ ਤੂੰ ਮਾਂਗਿ ਲੇਹਿ। ਮੈ ਤੇਰੈ ਤਾਂਈ ਦੇਈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਮਿਹਰਵਾਨ!

## ਪਉੜੀ ॥

ਜਾ ਤੂੰ ਤਾ ਕਿਆ ਹੋਰਿ, ਮੈ ਸਚੁ ਸੁਣਾਈਐ ॥ ਮੁਠੀ ਧੰਧੈ ਚੋਰਿ, ਮਹਲੁ ਨ ਪਾਈਐ ॥
ਏਨੈ ਚਿਤਿ ਕਠੋਰਿ, ਸੇਵ ਗਵਾਈਐ ॥ ਜਿਤੁ ਘਟਿ ਸਚੁ ਨ ਪਾਇ, ਸੁ ਭੰਨਿ ਘੜਾਈਐ ॥
ਕਿਉ ਕਰਿ ਪੂਰੈ ਵਟਿ[5], ਤੋਲਿ ਤੁਲਾਈਐ ॥ ਕੋਇ ਨ ਆਖੈ ਘਟਿ, ਹਉਮੈ ਜਾਈਐ ॥
ਲਈਅਨਿ ਖਰੇ ਪਰਖਿ, ਦਰਿ ਬੀਨਾਈਐ[6] ॥ ਸਉਦਾ ਇਕਤੁ ਹਟਿ, ਪੂਰੈ ਗੁਰਿ ਪਾਈਐ[7] ॥ ੧੭ ॥

---

[1]ਵਾਰ ਮਾਝ ਮਹਲਾ ੧। [2]ਜੰਮਣ-ਮਰਨ ਦੇ ਅਧੀਨ ਹਨ। [3]ਵਿਸ਼ੇ-ਵਿਕਾਰਾਂ ਕਰਕੇ। [4]ਰੂ-ਰਿਆਇਤ, ਤਰਫ਼ਦਾਰੀ। [5]ਵੱਟੇ। [6](ਉਸ ਕਰਤਾਰ ਦੀ) ਨਜ਼ਰ ਨਾਲ ਉਸ ਦੇ ਦਰਿ (ਘਰਿ ਜਾਂ ਦਰਬਾਰ) ਵਿਚ। [7]ਵਾਰ ਮਾਝ ਮਹਲਾ ੧।

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਸਾਹਿਬ ਪਰਵਰਦਗਾਰ ! ਜਾ ਤੂੰ ਤਾ ਹੋਰੁ ਕਵਣੁ ਮੈ ਪੁਛਾਂ ? ਮੈਨੋ ਤੂੰ ਸਚੁ ਦਿੜਾਇ ਦੇਹਿ। ਏਨੈ ਧੰਧੈ ਮਾਇਆ ਕੈ ਸੈਸਾਰੁ ਭੁਲਾਇ ਸਟਿਆ ਹੈ, ਤੇਰਾ ਮਹਲੁ ਪਾਇਆ ਨਾਹੀ ਜਾਤਾ। ਜਿਤੁ ਘਟਿ ਸਾਚੁ ਤੈ ਨਾਹੀ ਦੀਆ ਸੁ ਓਹੁ ਘਟੁ ਫਿਰਿ ਫਿਰਿ ਘੜੀਤਾ ਹੈ। ਝੂਠ ਸਾਥਿ ਏਹੁ ਅਊਰਾ[1] ਹੋਤਾ ਹੈ, ਸਚਿ ਸਾਥਿ ਏਹੁ ਪੂਰਾ ਹੋਤਾ ਹੈ। ਏਸ ਕੰਉ ਤੂ ਸਚੁ ਦਿੜਾਇ ਦੇਹਿ ਜਿ ਪੂਰਾ ਹੋਇ। ਏਹੁ ਪੂਰਾ ਤਾਂ ਹੀ ਹੋਇ ਜਾਂ ਏਸ ਕੀ ਹੰਉਮੈ ਜਾਇ। ਤਬ ਏਸ ਕੰਉ ਸਭ ਕੋਈ ਪੂਰਾ ਹੀ ਕਹੈ। ਜਬ ਏਸ ਕੀ ਹੰਉਮੈ ਜਾਇ ਤੇਰੀ ਦਰਗਾਹ, ਏਹਾ ਬੀਨਾਇਗੀ ਹੋਤੀ ਹੈ ਜਿ ਖਰੇ ਪਕੜਿ ਲੀਜੀਤੇ ਹੈ ਅਰੁ ਖੋਟੇ ਉਸਟਿ ਡਾਰੀ ਤੇ[2] ਹੈ। ਸੁ ਖਰਾ ਕਉਣੁ ? ਤੇਰਾ ਨਾਉ ਖਰਾ, ਹੋਰਿ ਸਗਲ ਬੈਪਾਰ ਖੋਟੇ ਤੇਰੇ ਨਾਮ ਬਿਨਾ"। ਕਹੈ, "ਸੋ ਨਾਮ ਕਾ ਸਉਦਾ ਇਕਿਸ ਹੀ ਹਟ ਮਹਿ ਹੈ, ਹੋਰਨਾ ਹਟਾ ਮਹਿ ਨਾਹੀ। ਸਿ ਓਹੁ ਹਟੁ ਪੂਰਾ ਗੁਰੂ, ਉਸੁ ਪੂਰੇ ਗੁਰੂ ਤੇ ਏਕੁ ਸਉਦਾ ਪਾਰਬ੍ਰਹਮ ਕੇ ਨਾਮ ਕਾ ਪਾਈਐ। ਤੂੰ ਸ੍ਰੀ ਪਾਰਬ੍ਰਹਮ ਜੀ ! ਮੁਝ ਕੰਉ ਆਪਨਾ ਨਾਮੁ ਹੀ ਦੇਹਿ, ਅਵਰੁ ਕਿਛੁ ਮੈ ਨਾਹੀ ਮਾਂਗਤਾ, ਜਿ ਗੁਰੁ ਮਿਲਿ ਕਰਿ ਤੇਰਾ ਨਾਮੁ ਲੇਉ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ।

ਤਬ ਸ੍ਰੀ ਪਾਰਬ੍ਰਹਮੁ ਜੀ ਖੁਸੀ ਹੋਆ ਵਿਗਾਸਮਾਨ ਮਹਿ[3], ਬਾਹਰ ਤੇ ਹਸਿਆ ਕਹਕਹ[4]। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਹਾਟ ਪਾਟ[5] ਬਿਲਾਸ ਰਸ ਭੋਗ ਪੈਨੁਣ ਖਾਣ ਮੈ ਕੀਏ ਹੈ। ਅਵਰਿ ਵਸਤੂ ਕਿਉ ਨਾਹੀ ਤੂੰ ਮਾਂਗਤਾ ? ਕਿਆ ਸਚੁ ਸਚੁ ਪੁਕਾਰਤਾ ਹੈ ? ਤੂੰ ਮੁਝ ਤੇ ਏਹਿ ਵਸਤੂ ਲੇਹਿ। ਸਚ ਭੀ ਕਿਆ ਲੇਹਿਗਾ ?" ਤਬ ਗੁਰੂ ਬਾਬਾ ਨਾਨਕੁ ਜੀ ਬੋਲਿ ਉਠਾ ਜਿ :—

## ਪਉੜੀ[6] ॥

ਵਿਣੁ ਸਚੇ ਸਭੁ ਕੂੜੁ, ਕੂੜੁ ਕਮਾਈਐ ॥ ਵਿਣੁ ਸਚੇ ਕੂੜਿਆਰੁ, ਬੰਨਿ੍ ਚਲਾਈਐ ॥
ਵਿਣੁ ਸਚੇ ਤਨੁ ਛਾਰੁ[7], ਛਾਰੁ ਰਲਾਈਐ ॥ ਵਿਣੁ ਸਚੇ ਸਭ ਭੁਖ, ਜਿ ਪੈਝੈ ਖਾਈਐ ॥
ਵਿਣੁ ਸਚੇ ਦਰਬਾਰੁ, ਕੂੜਿ ਨ ਪਾਈਐ ॥ ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥
ਸਭੁ ਜਗੁ ਠਗਿਓ ਠਗਿ, ਆਈਐ ਜਾਈਐ ॥ ਤਨ ਮਹਿ ਤ੍ਰਿਸਨਾ ਅਗਿ, ਸਬਦਿ ਬੁਝਾਈਐ ॥੧੯॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਸਾਹਿਬ ਪਰਵਰਦਗਾਰ ! ਤੈ ਸਚਿ ਬਿਨਾ ਹੋਰੁ ਜਿ ਕਿਛੁ ਰਚਿਆ ਹੈ ਸਿ ਸਭ ਝੂਠੁ ਹੈ। ਹੋਰੁ ਜਿ ਕਮਾਵਣੁ ਹੈ ਸਚਿ ਬਿਨਾ ਸਭੁ ਕੂੜੁ ਹੈ। ਜਿਤਨਾ ਕਮਾਵਣਾ ਹੈ ਸਚਿ ਬਿਨਾ ਸਭੁ ਬਾਦਿ ਹੈ। ਜਿਤਨਾ ਕੂੜੁ ਬੋਲਿਆ ਹੈ, ਕੂੜੁ ਕਮਾਇ ਹੈ ਸਭੁ ਬੰਨਿ ਕਰਿ ਤੂੰ ਦੋਜਕਿ ਦੇਹਿਗਾ। ਬਿਨਾ ਸਚ ਥੀ ਤੂ ਏਸ ਕੰਉ ਖ਼ਾਕ ਸਾਥਿ ਰਲਾਵਹਿਗਾ। ਜਿਤਨਾ ਸਚ ਬਿਨਾ ਮਾਨੁਖੁ ਪੈਨ੍ਤਾ ਖਾਤਾ ਹੈ ਸਿ ਸਭਿ ਮਹਾ ਦੁਖ ਪਾਵਹਿਗੇ। ਸਚ ਬਿਨਾ ਤੇਰਾ ਦਰਬਾਰੁ ਪਾਇਆ ਨਾਹੀ ਜਾਦਾ। ਏਹੁ ਜਿ ਸੈਸਾਰੁ ਤੈ ਕੂੜੈ ਲਾਲਚਿ ਲਾਇ ਦੀਆ ਹੈ, ਤਿਸੁ ਕੂੜੇ ਲਾਲਚਿ ਲਗਾਇ ਕਰ ਤੈ ਆਪਣਾ ਮਹਲੁ ਸੈਸਾਰ ਥੀ ਖੁਆਇਆ ਹੈ। ਤੂ ਠਗੁ ਹੈ ਕੂੜ ਕੀ ਠਗਉਲੀ[8] ਕਰਿ ਕਰਿ ਤੈ ਸੈਸਾਰੁ ਠਗਿਆ ਹੈ। ਸੈਸਾਰੁ ਕੂੜ ਕੀ ਠਗਉਲੀ ਠਗਾਇ ਕਰਿ ਤੈ ਆਵਣ ਜਾਣ ਕੇ ਮੁਖਿ ਦੀਆ ਹੈ। ਏਹਿ ਜਿ ਤੈ ਮਾਇਆ ਕੀ ਤ੍ਰਿਸਨਾ ਦੀ ਅਗਨਿ ਸੈਸਾਰ ਕੰਉ ਲਗਾਇ ਦੀਨੀ ਹੈ ਸਿ ਬਿਨਾ ਗੁਰੂ ਕੇ ਸਬਦ ਏਹੁ ਤ੍ਰਿਸਨਾ ਬੁਝਦੀ ਨਾਹੀ। ਤੂ ਦੈਆ ਕਰਿ ਕਰਿ ਮੁਝ ਕੰਉ ਗੁਰੂ ਕਾ ਸਬਦੁ ਦੇਹਿ ਜਿ ਮਾਇਆ ਕੀ ਅਗਨਿ ਬੁਝੈ ਅਵਰੁ ਕਿਛੁ ਨਾਹੀ ਮੈ ਮਾਂਗਤਾ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ।

---

[1]ਊਰਾ, ਊਣਾ, ਘੱਟ। [2]ਦੇਖ, ਭਾਲ, ਵੇਖਣਾ। [3]ਵਿਕਾਸ (ਖ਼ੁਸ਼ੀ) ਦੀ ਅਵਸਥਾ ਵਿਚ। [4]ਖਿੜ ਖਿੜ ਕਰਕੇ। [5]ਹੱਟੀ, ਦੁਕਾਨ। [6]ਵਾਰ ਮਾਝ ਮਹਲਾ ੧। [7]ਸੁਆਹ। [8]ਠੱਗੀ।

ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੂੰ ਜਿ ਗੁਰੂ ਗੁਰੂ ਪੁਕਾਰਤਾ ਹੈ, ਗੁਰੂ ਮੁਝ ਤੀ[1] ਬਡਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਤੇਰਾ ਹੁਕਮੁ ਬਡਾ ਹੈ, ਜਾਂ ਤੈ ਹੁਕਮੁ ਕੀਆ 'ਬਿਨਾ ਗੁਰੂ ਤੇ ਮੁਝ ਕੰਉ ਕੋਈ ਨ ਪਾਵੈਗਾ । ਜਿ ਕੋਈ ਮੁਝ ਕੰਉ ਪਾਵੈਗਾ ਸਿ ਗੁਰੂ ਬਿਚਿ ਕਰਿ ਪਾਵੈਗਾ। ਜੋ ਬਾਤ ਮੁਕਤਿ ਗਤਿ ਕੀ ਹੈ ਸਿ ਗੁਰੂ ਸਮਝਾਇ ਦੇਗਾ। ਜਿ ਬਾਤ ਮੇਰੇ ਧਾਮ ਕੀ ਹੈ ਗੁਰੂ ਸਮਝਾਇ ਦੇਗਾ। ਜਿ ਗੁਰੂ ਕੰਉ ਮਿਲੈਗਾ ਸਿ ਮੁਝ ਕੰਉ ਪਾਵੈਗਾ'। ਜਾਂ ਤੈ ਹੁਕਮੁ ਕੀਆ ਤੇਰੇ ਹੁਕਮ ਬਿਨਾ ਕਿਛੁ ਮਿਲਤਾ ਨਾਹੀ। ਜਾਂ ਗੁਰੂ ਮੰਨੀਐ ਤਾਂ ਤੂੰ ਪਾਈਅਹਿ, ਮੈ ਤੇਰੇ ਹੁਕਮ ਵਿਚਿ ਵੂਵਤਾ ਹਉ, ਮੈ ਅਵਰੁ ਸੰਉ ਗਰਜ ਨਾਹੀ"। ਤਬ ਗੁਰੂ ਬਾਬਾ ਕਹਤਾ ਜਿ, "ਸੈਸਾਰ ਕੈ ਸਿਰਿ ਦੁਖੁ ਸੁਖੁ ਕੀਆ ਹੈ ਸਿ ਭੀ ਤੇਰਾ ਹੁਕਮੁ ਹੈ । ਜੈਸਾ ਤੈ ਸੈਸਾਰੁ ਕੀਆ ਹੈ ਸੋ ਭੀ ਤੇਰਾ ਹੁਕਮੁ ਹੈ। ਤਿਨਾ ਸੈਸਾਰ ਕਿਆ ਦੁਖਾਂ ਕੰਉ ਅਪਤੀਜੁ[2] ਸੈਸਾਰ ਕੰਉ ਤੈ ਗੁਰੂ ਕਰਿ ਦੀਆ ਹੈ। ਸੈਸਾਰੁ ਕੈਸਾ ਅਰੁ ਸੈਸਾਰ ਕੈ ਸਿਰਿ ਦੁਖੁ ਕੈਸਾ ? ਅਰੁ ਗੁਰੂ ਸਮਝਾਵਨ ਹਾਰਾ ਕੈਸਾ ?" ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ :—

### ਪਉੜੀ[3] ॥

ਜੀਵਦਿਆ ਮਰੁ ਮਾਰਿ, ਨ ਪਛੋਤਾਈਐ ॥ ਝੂਠਾ ਇਹੁ ਸੰਸਾਰੁ, ਕਿਨਿ ਸਮਝਾਈਐ ॥
ਸਚਿ ਨ ਧਰੇ ਪਿਆਰੁ, ਧੰਧੈ ਧਾਈਐ ॥ ਕਾਲੁ ਬੁਰਾ ਖੈ ਕਾਲੁ[4], ਸਿਰਿ ਦੁਨੀਆਈਐ ॥
ਹੁਕਮੀ ਸਿਰਿ ਜੰਦਾਰੁ[5], ਮਾਰੇ ਦਾਈਐ[6] ॥ ਆਪੇ ਦੇਇ ਪਿਆਰੁ, ਮੰਨਿ ਵਸਾਈਐ ॥
ਮੁਹਤੁ ਨ ਚਸਾ ਵਿਲੰਮੁ[7], ਭਰੀਐ ਪਾਈਐ ॥ ਗੁਰ ਪਰਸਾਦੀ ਬੁਝਿ, ਸਚਿ ਸਮਾਈਐ ॥ ੨੦ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਗੁਰਦੇਵ ਤੇਰਾ ਰਾਹੁ ਬਤਾਇ ਦੇਤਾ ਹੈ, ਹੈ"। ਕਹੈ, "ਰੇ ਲੋਕਹੁ ! ਜਿ ਜਾਣਿ ਬੁਝਿ ਕਰਿ ਕੋਈ ਮਰਿ ਰਹੈਗਾ, ਤਿਸ ਕਾ ਬੁਰਾ ਨ ਹੋਇਗਾ—ਅੰਤਿ ਪਛੋਤਾਵੈਗਾ ਨਾਹੀ। ਪਣੁ ਏਹੁ ਜਿ ਸੈਸਾਰੁ ਹੈ ਸੁ ਝੂਠਾ ਹੈ, ਝੂਠਿ ਭਰਿਆ ਹੈ-ਸਮਝਦਾ ਨਾਹੀ। ਝੂਠੁ ਸੈਸਾਰੁ ਹੈ, ਝੂਠ ਸੰਉ ਰਚਤਾ ਹੈ—ਸਚ ਸੰਉ ਨਾਹੀ ਰਚਤਾ। ਧੰਧਾ ਹੀ ਧਾਵਤਾ ਹੈ। ਤਿਸੁ ਸੈਸਾਰ ਕੈ ਸਿਰਿ ਤੈ ਖੈ ਕਾਲੁ ਜਮੁ ਕੀਆ ਹੈ। ਏਸੁ ਜਮ ਕੰਉ ਹੁਕਮੁ ਤੇਰਾ ਹੈ ਜਿ ਮੇਰਾ ਨਾਮੁ ਲੇਤਾ ਹੈ ਸੁ ਮੇਰਾ ਦੋਸਤੁ ਹੈ, ਤਿਸ ਕੈ ਨਜੀਕਿ ਨਾਹੀ ਜਾਣਾ। ਮੇਰਾ ਨਾਮੁ ਨਾਹੀ ਲੇਤਾ ਸੁ ਮੇਰਾ ਦੁਸਮਨੁ ਹੈ, ਤਿਸ ਕੰਉ ਤੂੰ ਮਾਰਿ, ਪਣੁ ਜਿਸ ਨੋ ਆਪਿ ਤੂੰ ਸਮਝਾਵਹਿ, ਆਪਿ ਮਨਿ ਵਸਹਿ, ਦੈਆਲੁ ਹੋਇ, ਸੁ ਤੇਰਾ ਨਾਮੁ ਮੰਨਿ ਵਸਾਏ। ਜਿਚਰੁ ਏਸ ਦੇ ਦਾਣੇ ਨੀ ਮੁਕਦੇ, ਪਾਈ[8] ਨਾਹੀ ਭਰੀਤੀ, ਤਿਚਰੁ ਏਤੁ ਜਿ ਨਾਮ ਸਿਮਰਿ ਲੇਇ ਸਿ ਫਿਰਿ ਏਸ ਕੰਉ ਇਕੁ ਚਸਾ[9] ਸਿਮਰਣੁ ਨ ਮਿਲੈਗਾ। ਜੋ ਕਿਛੁ ਸਿਮਰੈ ਸਿ ਇਬ ਹੀ ਸਿਮਰੈ। ਸੁ ਏਹੁ ਕਉਣੁ ਸਮਝਾਇ ਦੇਇ, ਕਿਸ ਤੇ ਏਹੁ ਬਾਤ ਪਾਈਐ ? ਗੁਰੂ ਕੈ ਪਰਸਾਦਿ ਏਹ ਬਾਤ ਕਰਿ ਕਰਿ ਪਾਈਐ। ਗੁਰੂ ਗਿਆਨੁ ਸਮਝਾਇ ਦੇਇ, ਗਿਆਨੁ ਬੁਝਿ ਕਰਿ ਪਰਮੇਸੁਰ ਕੇ ਨਾਮ ਸੰਉ ਸਮਾਈਐ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ।

ਤਬ ਸ੍ਰੀ ਪਾਰਬ੍ਰਹਮ ਕਹਿਆ ਜਿ "ਏ ਨਾਨਕ ! ਕਿਛੁ ਬੁਝੈ ਅਰੁ ਪੜੈ ਮਹਿ ਫਰਕੁ ਭੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਤੂੰ ਸਭੁ ਕਿਛੁ ਜਾਨਤਾ ਹੈ"। ਕਹੈ : "ਮੈ ਜਾਨਤਾ ਹੰਉ, ਪਣੁ ਤੂੰ ਮੇਰਾ ਢਾਡੀ ਹੈ। ਮੇਰਾ ਹੁਕਮੁ ਹੈ ਤੂੰ ਕਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

---

[1] ਤੋਂ, ਥੀਂ, ਤੇਂ, ਨਾਲੋਂ। [2] ਜਿਸ ਉਤੇ ਪਤੀਜ (ਵਿਸ਼੍ਵਾਸ) ਨਾ ਹੋਵੇ। [3] ਵਾਰ ਮਾਝ ਮਹਲਾ ੧।
[4] ਨਾਸ਼ (ਖੈ) ਕਰਨ ਵਾਲਾ--ਕਾਲ। [5] ਜਮ ਜੰਦਾਰ, ਭਾਵ-ਜਮ ਕੰਕਰ ਜਾਂ ਜਮਦੂਤ। [6] ਦਾਉ ਤਕਾ ਕੇ।
[7] ਘੜੀ ਪਲ ਦੀ ਵਿਲੰਬ (ਦੇਰ) ਨਹੀ ਲਗਦੀ। [8] ਇਕ ਮਿਣਤੀ ਦਾ ਨਾਂ, ਇਥੇ ਭਾਵ ਹੈ 'ਉਮਰ ਨਹੀ ਬੀਤਦੀ'
[9] ਪਲ-ਘੜੀ।

## ਪਉੜੀ[1] ।

ਕੇਤੇ ਕਹਹਿ ਵਖਾਣ[2] ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ, ਅੰਤੁ ਨ ਪਾਵਣਾ ॥
ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ ॥ ਖਟੁ ਦਰਸਨ[3] ਕੈ ਭੇਖਿ ਕਿਸੈ ਸਚਿ ਸਮਾਵਣਾ ॥
ਸਚਾ ਪੁਰਖੁ ਅਲਖੁ, ਸਬਦਿ ਸੁਹਾਵਣਾ ॥ ਮੰਨੇ ਨਾਉ ਬਿਸੰਖ[4], ਦਰਗਹ ਪਾਵਣਾ ॥
ਖਾਲਕ ਕਉ ਆਦੇਸੁ[5], ਢਾਢੀ ਗਾਵਣਾ ॥ ਨਾਨਕ ਜੁਗੁ ਜੁਗੁ ਏਕੁ, ਮੰਨਿ ਵਸਾਵਣਾ ॥ ੨੧ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਕਈ ਵਖਿਆਣ ਕਰਤੇ ਹੈ । ਕਈ ਵਖਿਆਣੁ ਕਰਿ ਕਰਿ ਗਏ ਹੈ । ਕਈ ਵਖਿਆਣੁ ਕਰਿ ਕਰਿ ਜਾਹਿਗੇ । ਤਿਨ ਕਾ ਅੰਤੁ ਨਾਹੀ । ਸਿ ਤੇਰਾ ਵਖਿਆਣੁ ਕਵਣੁ ਕਰਤੇ ਹੈ ? ਏ ਵੇਦ ਕਰਤੇ ਹੈ, ਤਿਨਾ ਵੇਦਾ ਕੰਉ ਪੜਤੇ ਪੜਤੇ ਕਈ ਜੁਗ, ਕਈ ਜੀਵ, ਕਈ ਪੰਡਿਤ ਕਈ ਕੋਟ ਕੋਟਾਨ ਪੜਿ ਰਹੇ ਹੈ, ਪਣੁ ਪੜਿਐ ਤੇਰਾ ਭੇਦੁ ਨਾਹੀ ਪਾਈਐ । ਪਣੁ ਬੁਝਿਆ ਪਾਈਤਾ ਹੈ । ਜੇ ਬੁਝੈ ਤਉ ਏਕ ਹੀ ਅਖਰ ਮਹਿ ਸਮਝਿ ਜਾਇ, ਫਿਰਿ ਪੜਣੇ ਕੀ ਗਰਜ ਨਾਹੀ । ਖਟ ਦਰਸਨ ਕੇ ਭੇਸਿ ਮਹਿ ਰਹੈ ਉਹੁ ਸਚ ਸੰਉ ਸਮਾਇ ਜਾਇ । ਓਹੁ ਜਿ ਸਚਾ ਪੁਰਖੁ ਪਾਰਬ੍ਰਹਮੁ ਹੈ ਸਿ ਅਨੂਪੁ ਹੈ । ਉਸ ਕਾ ਸਬਦੁ ਖਰਾ ਸੋਭਾਵੰਤੁ ਹੈ । ਤਿਸੁ ਕਾ ਨਾਮੁ ਮੰਨੇ ਤਿਸੁ ਨਾਮ ਮੰਨੇ ਕਾ ਬਿਸੇਖੁ[6] ਓਹੁ ਦਰਗਾਹ[7] ਮਾਣੁ ਪਾਏ । ਮੈ ਜਿ ਤੇਰਾ ਢਾਢੀ ਹਾ ਸਿ ਮੈ ਏਹੀ ਤੇਰੀ ਸਿਫਤਿ ਗਾਵਤਾ ਹਾ ਜਿ 'ਆਦੇਸੁ ਏ ਨਿਰੰਜਨ ਨਿਰੰਕਾਰ ! ਤੁਝ ਅਗੈ ਮੇਰਾ ਆਦੇਸੁ ਹੈ' । ਤੂੰ ਮੁਕੰਉ[8] ਏਹੀ ਦਾਨੁ ਦੇਹਿ ਜਿ ਜੁਗਹੁ ਜੁਗੁ ਏਕੁ ਤੇਰਾ ਨਾਮੁ ਮੇਰੈ ਮਨਿ ਵਸੈ" । ਨਾ ਢਾਢੀ ਦਾਨੁ ਮੰਗਤਾ ਹੈ ਸ੍ਰੀ ਪਾਰਬ੍ਰਹਮ ਜੀ ਤੈ ਅਰੁ ਸ੍ਰੀ ਪਾਰਬ੍ਰਹਮੁ ਢਾਢੀ ਕੰਉ ਅੰਤਰਿ ਬੁਲਾਵਤਾ ਹੈ । ਦਿਖਾ, ਢਾਢੀ ਕੀ ਨਿਸਾ ਹੋਤੀ ਹੈ, ਖਿਲਾਇ ਪੀਲਾਇ ਪੈਨਾਇ ਕਰਿ ਤ੍ਰਿਆਗੁ[9] ਪਾਰਬ੍ਰਹਮੁ ਦੇਤਾ ਹੈ । ਢਾਢੀ ਕਾ ਮੰਗਿਆ ਤ੍ਰਿਆਗੁ ਮਿਲਤਾ ਹੈ, ਢਾਢੀ ਖੁਸੀ ਹੋਤਾ ਹੈ, ਪਸਾਉ[10] ਕਰਤਾ ਹੈ । ਦਿਖਾ, ਢਾਢੀ ਬਾਬਾ ਨਾਨਕੁ ਅਰੁ ਦਾਤਾ ਪਰਮੇਸੁਰੁ । ਦਿਖਾ, ਦਾਤੇ ਅਰੁ ਮੰਗਤੇ ਰਸੁ ਕੈਸਾ ਰਹਤਾ ਹੈ ? ਸੁਨਹੁ ਭਾਈ ਸੰਤ ਜਨਹੁ ! ਬੋਲਹੁ ਸ੍ਰੀ ਰਾਮ ਕ੍ਰਿਸਨ ਵਾਹਗੁਰੂ ।

## ਪਉੜੀ[1] ॥

ਹਉ ਢਾਢੀ[11] ਵੇਕਾਰੁ, ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ, ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ, ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ, ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ, ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ, ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ, ਪੂਰਾ ਪਾਇਆ ॥ ੨੭ ॥

ਤਿਸੁ ਕਾ ਪਰਮਾਰਥੁ :—

ਤਬ ਸ੍ਰੀ ਪਾਰਬ੍ਰਹਮੁ ਬਾਬੇ ਨਾਨਕ ਉਪਰਿ ਸੁ ਪ੍ਰਸੰਨੁ ਹੂਆ, ਖਰਾ ਖੁਸੀ ਹੋਆ । ਕਹੈ, "ਏ, ਸਭਸ ਕਿਸੀ ਕੰਉ ਮੈਂ, ਨਾਨਕ ! ਕੰਮੁ ਅਰੁ ਕਾਰ ਦੀਨੀ ਹੈ । ਅਰੁ ਏਹ ਜਿ ਢਾਢੀਆਂ ਕੀ ਜਾਤਿ ਹੈ ਸਿ ਏਹਿ ਨਿਕੰਮੀ ਅਰੁ

---

[1]ਵਾਰ ਮਾਝ ਮਹਲਾ ੧ । [2]ਵਿਸਤਾਰ ਨਾਲ ਬਿਆਨ ਕਰਦੇ ਹਨ । [3]ਖਟ (ਛੇ) ਦਰਸ਼ਨ (ਭੇਖ) ਇਹ ਹਨ--ਜੋਗੀ, ਜੰਗਮ, ਸੰਨਿਆਸੀ, ਬੋਧੀ, ਸ੍ਰੇਵੜੇ ਅਤੇ ਵੈਰਾਗੀ । [4]ਸੰਖਜ਼ਾ ਰਹਿਤ, ਬੇਅੰਤ, ਅਨੰਤ । [5]ਨਮਸਕਾਰ । [6]ਵਿਸ਼ੇਸ਼, ਅਧਿਕ, ਬਹੁਤ । [7]ਪਰਮੇਸ਼ੁਰ ਦੀ ਦਰਗਾਹ ਵਿਚ । [8]ਮੈਂਕਉ, ਮੈਨੂੰ । [9]ਤੇਵਰ, ਤ੍ਰੈਕਪੜੇ, ਸਿਰੋਪਾਉ । [10]ਫੈਲਾਉ । (ਅ) ਪ੍ਰਸੰਨ ਹੋਕੇ ਮਿਹਰ ਕਰਨਾ । [11]ਬੰਦੀ ਜਨ, ਢੱਡ ਵਜਾ ਕੇ ਵਾਰਾਂ ਰਾਹੀਂ ਜੋਧਿਆਂ ਦਾ ਜਸ ਗਾਉਣ ਵਾਲਾ ਕਵੀ, ਰਾਗੀ । ਢਾਡੀ ਆਮ ਤੌਰ ਤੇ ਮਿਰਾਸੀ ਜਾਂ ਭੱਟ ਹੁੰਦੇ ਸਨ, ਰਾਜਸਥਾਨ ਵਿਚ ਇਹੋ ਢਾਡੀ 'ਚਾਰਣ' ਕਹੇ ਜਾਂਦੇ ਸਨ ।

ਨਿਕਾਰੀ ਪੈਦਾ ਕੀਨੀ ਹੈ। ਜਾਂ ਤੂੰ ਆਪਣੀ ਜਾਤਿ ਛੋਡਤਾ ਹੈ ਅਰੁ ਢਾਢੀਆਂ ਕੀ ਜਾਤਿ ਹੋਤਾ ਹੈ ਤਉ ਓਇ ਜਿ ਢਾਢੀ ਮੇ ਪੈਦਾ ਕੀਏ ਹੈ ਸਿ ਆਦਮੀ ਕੀ ਸਿਫਤਿ ਕਰਤੇ ਹੈ, ਤੁਝ ਕੰਉ ਮੇਰੀ ਏਹੁ ਵਡਿਆਈ ਹੈ ਤੂ ਮੇਰੀ ਸਿਫਤਿ ਕਰੁ। ਓਹਿ ਆਦਮੀ ਕੇ ਢਾਢੀ ਕਹਾਵਤੇ ਹੈ, ਤੂੰ ਮੇਰਾ ਢਾਢੀ ਹੂਆ। ਓਹਿ ਵੇਕਾਰ ਜਾਤਿ ਹੈ ਢਾਢੀ, ਤੂ ਏਹੁ ਕਾਰ ਕਰੁ ਜਿ ਰਾਤਿ ਦਿਹੈ ਮੇਰੇ ਕੈਵਾਰ[1] ਕਰੁ। ਤੁਝ ਕੰਉ ਮੇਰਾ ਏਹੀ ਹੁਕਮੁ ਹੈ"।

ਅੰਦਰਿ ਹਜੂਰਿ ਆਪਣੈ ਬਾਬੇ ਨਾਨਕ ਕੰਉ ਬਿਧਿ ਜੁਗਤਿ ਕੀ ਥਾਲੀ ਮਹਿ ਪ੍ਰਸਾਦੁ ਅੰਮ੍ਰਿਤੁ ਵਸਤੁ ਨਾਮੁ ਨਿਰੰਜਨ ਕਾ ਬਾਬੇ ਨਾਨਕ ਕੰਉ ਆਪਣੈ ਹਜੂਰਿ ਬੈਠਾਇਆ। ਬੈਠਾਇ ਕਰਿ ਸ੍ਰੀ ਪਾਰਬ੍ਰਹਮ ਖਲਾਇਆ। ਬਾਬੇ ਕੈ ਅੰਤਰਿ ਗੁਰੂ ਜੀ ਕੀ ਮਤਿ ਥੀ ਜਿ ਕਿਛੁ ਪਰਮੇਸੁਰੁ ਨਾਮੁ ਵਸਤੁ ਦੇ ਤਿਸੁ ਕੰਉ ਢੀਲਿ ਮਤੁ ਕਰਹਿ, ਰਜਿ ਖਾਣੀ। ਤਿਸੁ ਗੁਰੂ ਕੀ ਮਤਿ ਕਰਿ ਕਰਿ ਗੁਰੂ ਬਾਬੇ ਅੰਮ੍ਰਿਤ ਨਾਮ ਕੀ ਥਾਲੀ ਭਰੀ ਹੋਈ ਰਜਿਆ, ਅਘਾਇ[2] ਕਰਿ ਖਾਇਆ। ਐਸਾ ਅਘਾਇ ਕਰਿ ਖਾਇਆ ਅੰਮ੍ਰਿਤ ਨਾਮ ਕਾ ਭੋਜਨੁ, ਜਿਸ ਤੇ ਫਿਰਿ ਭੁਖ ਪਿਆਸ ਕਬਹੂ ਨਜੀਕਿ ਨ ਆਵੈ, ਸਦਾ ਸਰਬਦਾ ਤਨ ਕੈ ਬਿਖੈ ਖੁਸੀ ਅਰ ਸੁਖੁ ਹੀ ਸੁਖੁ ਹੋਇ। ਸਚ ਕੀ ਸਿਫਤਿ ਅਰੁ ਸਾਲਾਹ ਕਾ ਕਪੜਾ ਬਾਬੇ ਨਾਨਕ ਕੰਉ ਗਲ ਮਹਿ ਪੈਨਾਇਆ। ਸ੍ਰੀ ਪਾਰਬ੍ਰਹਮ ਕਹਿਆ ਜਿ, "ਜਾਹਿ ਨਾਨਕ! ਹੰਉ ਪੂਰਾ ਪਰਮੇਸੁਰੁ ਹਾ, ਤੂ ਪੂਰਾ ਗੁਰੂ ਹੂਆ"।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ਕਾ ਪਸਾਉ[3]? ਪਸਾਉ ਨਿਰੰਜਨ ਕਾ ਪਸਾਉ। ਨਿਰੰਕਾਰ ਕਾ ਪਸਾਉ। ਪਸਾਉ ਬੇਅੰਤ ਕਾ, ਬੇਸੁਮਾਰ ਕਾ ਪਸਾਉ। ਪਸਾਉ ਸ੍ਰੀ ਵਾਸ ਦੇਵ ਕਾ ਪਸਾਉ। ਪਸਾਉ ਸ੍ਰੀ ਠਾਕੁਰ ਜੀ ਕਾ ਪਸਾਉ। ਪਸਾਉ ਸ੍ਰੀ ਰਾਮ ਚੰਦ ਕਾ ਪਸਾਉ। ਪਸਾਉ ਨਿਰਭਉ ਨਿਰਵੈਰ ਕਾ ਪਸਾਉ। ਪਸਾਉ ਅਕਾਲ ਮੂਰਤਿ ਕਾ ਪਸਾਉ। ਪਸਾਉ ਅਜੂਨੀ ਸੰਭਉ ਕਾ ਪਸਾਉ। ਪਸਾਉ ਤ੍ਰਿਗੁਣ ਨਾਥ ਕਾ ਪਸਾਉ। ਪਸਾਉ ਸਬਲ[4] ਦੇਵ ਕਾ ਪਸਾਉ। ਪਸਾਉ ਘਟਿ ਘਟਿ ਵਾਸੀ ਕਾ ਪਸਾਉ"। ਤਬ ਸ੍ਰੀ ਪਾਰਬ੍ਰਹਮ ਕਹਿਆ ਜੇ, "ਪੂਰਾ ਹੋ ਢਾਢੀ ਪੂਰਾ"। ਤਬ ਗੁਰੂ ਬਾਬੇ ਨਾਨਕ ਤਸਲੀਮ ਕਰੀ। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਬਚਾ ਨਾਨਕਾ! ਪੂਰਾ ਧਰਮ ਕਾ ਧੂਰਾ। ਗਰੀਬ ਨਿਵਾਜ ਰਖੈ ਪੈਜ ਪਾਰਬ੍ਰਹਮੁ"। ਤਬ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਤੇਰੀ ਪੈਜ ਮੈ ਐਸੀ ਰਖਉਗਾ ਜਿ ਕੋਈ ਤੇਰਾ ਨਾਮੁ ਲਏਗਾ ਤਿਸ ਕੀ ਮੁਕਤਿ ਕਰੰਉਗਾ"। ਤਬ ਜਗੁ ਤਾਰਣ ਕੀ ਨਿਮਿਤਿ ਗੁਰੂ ਬਾਬਾ ਨਾਨਕੁ ਸ੍ਰੀ ਪਾਰਬ੍ਰਹਮ ਭੇਜਿ ਦੀਆ ਜੁਗ ਮਹਿ। ਵਾਹੁਗੁਰੂ।

**ਸਲੋਕੁ[5] ॥**

ਰਾਮੁ ਨਾਮੁ ਜੋ ਜਨ ਜਪਹਿ, ਕਹਾ ਕਹਉ ਮਿਤਿ ਤਾਹਿ ॥
ਦਿਨਸੁ ਰੈਨਿ ਸੇਵਾ ਕਰੰਉ, ਦਾਸ ਨਾਨਕ ਤਿਨ ਹੂ ਪਾਹਿ[6] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੩ ॥

---

[1]ਜਸ। [2]ਰੱਜ ਕੇ। [3]ਮਿਹਰ, ਦਿਆਲਤਾ, ਤ੍ਰੁਠਣਾ। [4]ਬਲਵਾਨ, ਸ਼ਕਤੀਸ਼ਾਲੀ।
[5]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [6]ਪਾਸ, ਕੋਲ।

# ਸ੍ਰੀ ਗੁਰੂ ਨਾਨਕ ਦੇਵ ਜੀ ਹਾਜੀਪੁਰ ਪਟਨੇ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਲੋਕਾਂ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਗੁਸਾਂਈ ਕੰਬੀਰ ਕੀ ਧਰਤੀ ਪੂਰਬਿ ਹਾਜੀ ਪੁਰਿ ਪਟਣੇ ਜਾਇ ਬਸਿਆ। ਤਬ ਲੋਕਾ ਬਾਤ ਸੁਣਿ ਪਾਈ ਜਿ, "ਈਹਾਂ ਨਾਨਕੁ ਭਗਤੁ ਆਇਆ ਹੈ"। ਤਬ ਸੁਨਿ ਕਰਿ ਬਾਬੇ ਨਾਨਕ ਜੀ ਕਾ ਨਾਮੁ ਇਕਿ ਬੈਸਨੋ ਗੁਰੂ ਪਾਹਿ[1] ਆਏ, ਰਾਮ ਰਾਮ ਰਾਮ ਕਰਿ ਬੈਠੇ। ਤਬ ਗੁਰੂ ਬਾਬੇ ਨਾਨਕ ਜੀ ਉਨ ਕੰਉ ਆਦਰੁ ਦੀਆ ਜਿ, "ਆਈਐ ਜੀ! ਬੈਠੀਐ ਜੀ!" ਜਬ ਓਹਿ ਬੈਠੇ ਤਬ ਉਨਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ! ਏਹੁ ਜਿ ਕਲੀ ਕਾਲੁ ਹੈ, ਮਹਾ ਕਠਨੁ ਹੈ। ਏਹੁ ਜਿ ਮਨੁ ਹੈ ਸੁ ਧਨੁ ਚਾਹਦਾ ਹੈ, ਇਤੁ। ਜੁ ਧਨੁ ਹੈ ਸੁ ਇਉ ਪਾਈਤਾ ਨਾਹੀ, ਬਿਨਾ ਤਨ ਹੋਂਮੈ ਤੇ ਰਾਮ ਕੀ ਪਦਵੀ ਜਿ ਹੈ ਸੁ ਕਿਉ ਕਰਿ ਪਾਈਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਬਾਨੀ ਬੋਲੀ ਰਾਗ ਸਾਰੰਗ[2] ਮਹਿ:—

> ਤਨੁ ਬਿਨਸੈ ਧਨੁ ਕਾ ਕੋ ਕਹੀਐ॥ ਬਿਨੁ ਗੁਰ ਰਾਮ ਨਾਮੁ ਕਤ ਲਹੀਐ॥
> ਰਾਮ ਨਾਮ ਧਨੁ ਸੰਗਿ ਸਖਾਈ॥ ਅਹਿਨਿਸਿ ਨਿਰਮਲੁ ਹਰਿ ਲਿਵ ਲਾਈ॥ ੧॥
> ਰਾਮ ਨਾਮ ਬਿਨੁ ਕਵਨੁ ਹਮਾਰਾ॥
> ਦੁਖ ਸੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣ ਹਾਰਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਜਿਉ ਤਨ ਬਿਨਜਿਐ ਧਨੁ ਕਿਸੀ ਕਾਂਮਿ ਨਾਹੀ ਜੀਅ ਕੇ, ਤਿਉ ਗੁਰੂ ਬਿਨਾ ਰਾਮੁ ਨਾਮੁ ਨਾਹੀ ਪਾਇਆ ਜਾਤਾ। ਜਿਉ ਸਾਸਿ ਨਿਕਲੇ ਧਨੁ ਨਾਹੀ ਕਾਮਿ ਆਵਦਾ ਤਿਉ ਗੁਰੂ ਬਿਨਾ ਰਾਮੁ ਨਾਮੁ ਹਥਿ ਨਾਹੀ ਆਵਤਾ। ਈਹਾ ਜਿ ਗੁਰੂ ਕੰਉ ਮਿਲਿ ਕਰਿ ਰਾਮੁ ਨਾਮੁ ਸਿਮਰੀਐ ਤਬ ਆਗੈ ਜੀਅ ਕਾ ਸਹਾਈ ਹੋਇ। ਜਿਉ ਰਾਤਿ ਦਿਨ ਨਿਰਮਲੁ ਹੋਇ ਕਰਿ ਲਿਵ ਲਗਾਵੈ, ਰਾਮ ਨਾਮ ਸਾਥਿ ਬਿਨਾ ਰਾਮ ਕੇ ਨਾਮ ਥੀ ਇਸ ਜੀਅ ਕਾ ਕੋਈ ਨਾਹੀ। ਜੇ ਦੁਖ ਸੁਖ ਮਹਿ ਰਾਮੁ ਨਾਮੁ ਸਿਮਰਤਾ ਰਹੈ ਪ੍ਰਾਣੀ ਤਬ ਏਨੁ ਕੰਉ ਬਕਸਿ ਕਰਿ ਸ੍ਰੀ ਰਾਮ ਚੰਦੁ ਮਿਲਾਇ ਲਏ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਬੈਸਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ! ਸੈਂਸਾਰ ਸਾਗਰ ਤੇ ਏਹੁ ਕਿਉ ਕਰਿ ਬਾਂਚੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰਾਮ ਕੇ ਲੋਗਹੁ!

> ਕਨਿਕ[3] ਕਾਮਨੀ[4] ਹੇਤੁ ਗਵਾਰਾ॥ ਦੁਬਿਧਾ ਲਾਗੇ ਨਾਮੁ ਵਿਸਾਰਾ॥
> ਜਿਸੁ ਤੂੰ ਬਖਸਹਿ ਨਾਮੁ ਜਪਾਇ॥ ਦੂਤੁ[5] ਨ ਲਾਗਿ ਸਕੈ ਗੁਨ ਗਾਇ ॥੨॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਏਹੁ ਜਿ ਸੈਂਸਾਰੁ ਹੈ ਜਿ ਮੂਰਖੁ ਗਵਾਰੁ ਹੈ। ਇਸਤ੍ਰੀ ਅਰੁ ਮਾਇਆ ਕੇ ਹੇਤਿ ਕਰਿ ਕਰਿ, ਦੂਜੈ ਭਾਇ ਕੈ ਹੇਤਿ ਕਰਿ ਕਰਿ, ਰਾਮੁ ਨਾਮੁ ਬਿਸਾਰਿ ਦੂਰਿ ਕੀਆ, ਪਣੁ ਜਿਸ ਕੰਉ ਆਪਿ ਕਿਰਪਾਲੁ ਹੋਇ ਪਰਮੇਸੁਰੁ ਤਿਸੁ ਕੰਉ ਆਪਣਾ ਨਾਉ ਜਪਾਏ ਅਰੁ ਤਿਸ ਕੇ ਤਾਈ ਨ ਦੂਖੁ ਲਾਗੈ, ਨਾ ਜਮ ਦੂਤੁ ਲਾਗੈ, ਜਿ ਸਾਹਿਬ ਕੇ ਗੁਨ ਗਾਵੈ। ਪਰਮੇਸੁਰ ਕੇ ਨਾਮ ਕਰਿ ਕਰਿ ਏਹੁ

---

[1]ਪਾਸ, ਕੋਲ। [2]ਇਹ ਸ਼ਬਦ ਰਾਗ ਸਾਰੰਗ ਵਿਚ ਨਹੀ ਪਰ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਆਸਾ ਵਿਚ ਹੈ ਤੇ ਨੌਵੀਂ ਅਸਟਪਦੀ ਹੈ। [3]ਸੋਨਾ। [4]ਇਸਤ੍ਰੀ। [5]ਜਮ-ਦੂਤ, ਜਮ-ਕਾਲ।

ਇਸਿ ਬਿਖਈ ਸੈਸਾਰ ਤੇ ਬਚਾਈਐ"। ਬੋਲਹੁ ਭਾਈ ਰਾਮ।

ਤਬ ਉਨਹੁ ਕਹਿਆ ਜਿ, "ਬਾਬਾ ਜੀ ! ਇਸੁ ਕੰਉ ਸਹੰਸਾ[1] ਹੈ ਜਿ ਰਾਮ ਕੇ ਨਾਮ ਲਾਗਉ ਤਉ ਕਿਉ ਕਰਿ ਮੇਰਾ ਕਾਂਮੁ ਰੁਜਗਾਰੁ ਚਲੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਹਰਿ ਗੁਰੁ ਦਾਤਾ ਰਾਮੁ ਗੁਪਾਲਾ ॥ ਜਿਉ ਭਾਵੈ ਤਿਉ ਰਾਖੁ ਦਇਆਲਾ ॥
ਗੁਰਮੁਖਿ ਰਾਮੁ ਮੇਰੈ ਮਨਿ ਭਾਇਆ ॥ ਰੋਗ ਮਿਟੇ ਦੁਖੁ ਠਾਕਿ[2] ਰਹਾਇਆ[3] ॥੩॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਾ ਜੀ ! ਇਸ ਕੇ ਬੀਚਾਰ ਕਰਿਐ, ਇਸ ਕੇ ਸਹੰਸੇ ਕੀਏ ਰੁਜਗਾਰੁ ਨਾਹੀ ਹੋਤਾ। ਦੇਣਹਾਰੁ ਸ੍ਰੀ ਠਾਕੁਰੁ ਹੈ ਜਿਸ ਕੇ ਬਸਿ ਜੀਆਂ ਕਾ ਸਾਸੁ[4] ਗਿਰਾਸੁ[5] ਹੈ। ਇਸੁ ਮਨੁਖ ਕੇ ਹਥਿ ਕਿਛੁ ਨਾਹੀ, ਪਣੁ ਗੁਰੂ ਕੇ ਪ੍ਰਸਾਦਿ[6] ਕਰਿ ਕਰਿ ਜਿਸੁ ਕੰਉ ਰਾਮੁ ਪਿਆਰਾ ਲਾਗੇ ਤਿਸ ਕਾ ਜਨਮੁ ਮਰਣ ਕਾ ਰੋਗੁ ਮਿਟੈ, ਸੈਸਾਰ ਕੇ ਦੁਖ ਨਿਕਟਿ ਆਇ ਨ ਸਕਨੀ ਨਾਮ ਕੇ ਪਰਤਾਪਿ ਕਰਿ ਕਰਿ"। ਬੋਲਹੁ ਭਾਈ ਜੀ ਸ੍ਰੀ ਰਾਮੁ ਕ੍ਰਿਸਨ ਵਾਹਗੁਰੂ ਸਚਾ।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸੈਸਾਰ ਮਹਿ ਜਿ ਜੀਉ ਆਇਆ ਹੈ ਸਿ ਪਾਪ ਹੀ ਕੀ ਜੀਵਨਿ ਲੇ ਰਹਿਆ ਹੈ ਅਰੁ ਪਾਪ ਹੀ ਕਮਾਤਾ ਹੈ। ਇਸ ਕੇ ਪਾਪ ਜੇ ਜਾਹਿ ਸਿ ਕਿਉ ਕਰਿ ਜਾਹਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ ਲੋਗਹੁ !

ਅਵਰੁ ਨ ਅਉਖਧੁ, ਤੰਤ ਨ ਮੰਤਾ ॥ ਹਰਿ ਹਰਿ ਸਿਮਰਣੁ ਕਿਲਵਿਖ[7] ਹੰਤਾ[8] ॥
ਆਪਿ ਭੁਲਾਵਹਿ ਨਾਮੁ ਵਿਸਾਰਿ ॥ ਤੂੰ ਆਪੇ ਰਾਖਹਿ ਕਿਰਪਾ ਧਾਰਿ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਕਲੀ ਕਾਲ ਕੇ ਬਿਖੇ ਨ ਕੋਈ ਅਉਖਦੁ ਚਲਦਾ ਹੈ, ਨ ਤੰਤੁ ਮੰਤੁ ਕਿਛੁ ਚਲਦਾ ਹੈ। ਬਿਨਾ ਪਰਮੇਸੁਰ ਜੀ ਕੇ ਨਾਮ ਜਪਨੇ ਕੰਉ ਜਿ ਮੰਤੁ ਹੈ ਸਿ ਠਾਕੁਰ ਜੀ ਕਾ ਸਿਮਰਨੁ ਹੈ। ਏਵ ਕਲ ਕਾਲ ਕੇ ਪਾਪ ਮਿਟਤੇ ਨਾਹੀ ਬਿਨਾ ਹਰਿ ਜੀ ਕੇ ਸਿਮਰਨ ਤੇ। ਜਿਨ ਕੰਉ ਠਾਕੁਰੁ ਜੀ ਮੁਕਤਿ ਨਾਹੀ ਕਰਤਾ ਤਿਨ ਕੰਉ ਨਾਮੁ ਵਿਸਾਰਿ ਸੁਟਦਾ ਹੈ। ਓਇ ਸੈਸਾਰ ਕੇ ਲਾਲਚਿ ਲਾਗੇ ਰਹਿ ਜਾਤੇ ਹੈ। ਨਾਮ ਬਿਸਰਿ ਜਾਤਾ ਹੈ। ਓਇ ਜੀਅ ਨਰਕਿ ਜਾਤੇ ਹੈ, ਜੂਨੀ ਮਹਿ ਪੜਤੇ ਹੈ। ਜਿਸ ਕੰਉ ਠਾਕੁਰ ਜੀ ਮੁਕਤਿ ਆ ਕਰਤਾ ਹੈ ਤਿਨ ਕੰਉ ਆਪਣਾ ਨਾਉ ਸਿਮਰਾਵਤਾ ਹੈ। ਓਇ ਗੋਵਿੰਦ ਜੀ ਕਾ ਨਾਮੁ ਸਿਮਰਤੇ ਹੈ। ਉਨ ਕਉ ਮੁਕਤਿ ਲੇ ਜਾਤਾ ਹੈ। ਜਿਨ ਕੰਉ ਆਪਣੀ ਕਿਰਪਾ ਕਰਤਾ ਹੈ ਤਿਨ ਕੰਉ ਨਾਮੁ ਸਿਮਰਾਵਤਾ ਹੈ। ਨਾਮੁ ਸਿਮਰਣ ਕੇ ਏਹਿ ਗੁਣ ਜੇ ਜੂਨੀ ਨਾਹੀ ਪੜਤਾ, ਦੁਖੁ ਨਾਹੀ ਬਿਆਪਤਾ, ਸੈਸਾਰ ਮਹਿ ਤੇ ਨਿਆਰਾ ਹੈ, ਮੁਕਤਿ ਜਾਤਾ ਹੈ, ਜਹਾ ਪਰਮੇਸੁਰ ਜੀ ਕਾ ਧਾਮੁ ਹੈ ਤਹਾ ਬਾਸਾ ਪਾਵਤਾ ਹੈ"। ਬੋਲਹੁ ਭਾਈ ਜੀ ਵਾਹਗੁਰੂ।

ਤਬ ਉਨਹੁ ਬੈਸਨਉ ਕਹਿਆ ਜਿ, "ਬਾਬਾ ਜੀ ! ਇਕੁ ਬੇਨਤੀ ਹੈ ਜਿ ਇਸੁ ਮਨੁਖ ਕੰਉ ਭੁਲਾਵਤਾ ਹੈ ਪਰਮੇਸੁਰੁ, ਸੁ ਕਿਸੁ ਰੋਗ ਕਰਿ ਕਰਿ ਭੁਲਾਵਤਾ ਹੈ ? ਅਰੁ ਏਹੁ ਜਿ ਮਨੁਖੁ ਸਮਝਤਾ ਨਾਹੀ ਪਰਮੇਸੁਰ ਕੰਉ ਸਿ ਕਿਸਿ ਰੋਗਿ ਕਰਿ ਕਰਿ ਏਹੁ ਬਿਚਲਿ ਜਾਤਾ ਹੈ ਪਰਮੇਸੁਰ ਜੀ ਤੇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਸੁਨਿ ਹੋ ਭਾਈ ਰਾਮ ਜਨਾ ਜੀ !

ਰੋਗੁ ਭਰਮੁ ਭੇਦੁ ਮਨਿ ਦੂਜਾ ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ॥
ਆਦਿ ਪੁਰਖ ਗੁਰ ਦਰਸਨ ਦੇਖਹਿ ॥ ਵਿਣੁ ਗੁਰ ਸਬਦੈ, ਜਨਮੁ ਕਿ ਲੇਖਹਿ ॥ ੫ ॥

---

[1]ਸੰਸਾ, ਅੰਦੇਸ਼ਾ। [2]ਰੋਕ। [3]ਰੱਖਿਆ। [4]ਜੀਵਨ। [5]ਰੋਜ਼ੀ।
[6]ਗੁਰੂ ਕ੍ਰਿਪਾ ਨਾਲ। [7]ਦੁਸ਼ਟ, ਦੋਖ, ਪਾਪ। [8]ਨਸ਼ਟ ਕਰਦਾ ਹੈ, ਮਾਰਦਾ ਹੈ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਕੇ ਪਿਆਰਿਹੋ ! ਇਸ ਕਾ ਇਹੁ ਰੋਗੁ ਹੈ ਮਨੁਖ ਕੰਉ ਭਰਮੁ ਬਸਤਾ ਹੈ । ਜਿ ਬਿਨਾ ਪਰਮੇਸੁਰ ਤੇ ਕੋਈ ਹੋਰੁ ਭੀ ਹੈ, ਦੂਜਾ ਭਾਉ ਮਨਕੇ ਬਿਖੈ ਲੈ ਆਵਤਾ ਹੈ। ਏਤੁ ਭਰਮਿ ਕਰਿ ਕਰਿ ਪਰਮੇਸੁਰ ਤੇ ਮਾਨੁਖੁ ਬਿਚਲਿ[1] ਜਾਤਾ ਹੈ । ਜਿ ਭਰਮੁ ਜੀ ਪੜਤਾ ਹੈ ਜਿ ਬਿਨਾ ਪਰਮੇਸੁਰ ਜੀ ਤੇ ਕਿਛੁ ਹੋਰਸੁ ਕਾ ਭੀ ਕੀਆ ਹੋਤਾ ਹੈ । ਭਲਾ ਯਾ ਬੁਰਾ ਜਿ ਕਿਛੁ ਪਰਮੇਸੁਰ ਤੇ ਪਾਸਿ ਕਰਿ ਜ਼ਾਣੈ ਸਿ ਇਹੀ ਦੂਜਾ ਹੈ । ਇਸੁ ਕੰਉ ਪਰਮੇਸੁਰੁ ਤੇ ਭੁਲਾਇ ਦੂਰਿ ਕਰਤਾ ਹੈ ਅਰੁ ਬਿਨਾ ਗੁਰੂ ਤੇ ਅਵਰੁ ਕੀ ਜਿ ਪੂਜਾ ਕਰਤਾ ਹੈ ਸਿ ਇਹੀ ਇਸਕਾ ਭਰਮੁ ਹੈ । ਇਸ ਹੀ ਭਰਮਿ ਕਰਿ ਕਰਿ ਪਰਮੇਸੁਰ ਤੇ ਏਹੁ ਮਾਨੁਖੁ ਭੁਲ ਜਾਤਾ ਹੈ। ਜਿਨਹੁ ਗੁਰੂ ਕਾ ਸਿਮਰਨੁ ਮੰਤ੍ਰ ਪੂਜਾ ਸੇਵਾ ਨਾਹੀ ਕਰੀ ਤੇ ਆਦਿ ਨਿਰੰਕਾਰ ਕਾ ਦਰਸਨੁ ਨ ਕਰਹਿਗੇ, ਤਿਨ ਕੰਉ ਦਰਸਨੁ ਨ ਹੋਇਗਾ । ਬਿਨਾ ਗੁਰੂ ਜੀ ਕੇ ਸਿਮਰਣ ਸੇਵਾ ਤੇ ਇਸੁ ਮਾਨੁਖ ਕਾ ਜਨਮੁ ਸਾਰਾ ਬਿਰਥਾ ਜਾਇਗਾ । ਗੁਰੂ ਜੀ ਬਿਨਾ ਜਨਮੁ ਕਿਸੀ ਲੇਖੈ ਨ ਹੋਇਗਾ । ਗੁਰੂ ਬਿਨਾ ਏਹੁ ਮਾਨੁਖੁ ਪਰਮੇਸੁਰ ਤੇ, ਪੁਰਖਾ ! ਭੁਲਾ ਜਾਤਾ ਹੈ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਗੁਰੂ ਸਚਾ ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜੇ, "ਸੁਨੀਐ ਬਾਬਾ ਨਾਨਕ ਜੀ ! ਬੇਨਤੀ, ਓਹੁ ਤਉ ਪਰਮੇਸੁਰ ਤੇ ਬਿਚਲਿ ਗਏ ਇਸਿ ਰੋਗਿ ਕਰਿ ਕਰਿ, ਪਣੁ ਜਿਨਹੁ ਸਮਝਿਆ ਪਰਮੇਸੁਰੁ, ਤਿਨਹੁ ਕਿਆ ਕਰਿ ਸਮਝਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਸੁਨਿ ਹੋ ਭਾਈ ਰਾਮ ਜਨਾ ਜੀ !

ਦੇਖਿ ਅਚਰਜ ਰਹੇ ਬਿਸਮਾਦਿ[2] ॥ ਘਟਿ ਘਟਿ ਸੁਰ ਨਰ ਸਹਜ ਸਮਾਧਿ ॥
ਭਰਿ ਪੁਰਿ[3] ਧਾਰਿ ਰਹੇ ਮਨ ਮਾਹੀ ॥ ਤੁਮ ਸਮਸਰਿ[4] ਅਵਰੁ ਕੋ ਨਾਹੀ ॥੬॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਜੀ ! ਜਿਨਹੁ ਪਰਮੇਸੁਰੁ ਦੇਖਿਆ ਤਿਨ ਕੰਉ ਅਚਰਜ ਵਸਤੁ ਦਿਸਟਿ ਆਈ । ਓਇ ਬਿਸਮਾਦੁ ਹੋਇ ਗਏ, ਹੈਰਾਨੁ ਪੈਰਾਨੁ[5] ਹੋਇ ਰਹੇ, ਕਿਛੁ ਕਹਿਆ ਨ ਜਾਈ ਜਿ ਏਹੁ ਵਸਤੁ ਕਿ ਹੈ । ਹੈਰਾਨੁ ਹੋਇ ਗਏ ਅਨੂਪ ਤੇ ਅਨੂਪ ਵਸਤੁ ਹਥਿ ਆਈ । ਸੁਆਦ ਤੇ ਸੁਆਦਿ ਭਲੀ, ਰੰਗ ਤੇ ਰੰਗ ਭਲੀ ਵਸਤੁ, ਬਹੁਤੁ ਤੇ ਬਹੁਤੁ ਸੂਖਮ ਤੇ ਸੂਖਮੁ ਅਸਥੂਲ ਤੇ ਅਸਥੂਲੁ ਵਸਤੂ ਨਜਰਿ ਆਈ । ਨੇੜੇ ਤੇ ਨੇੜ, ਦੂਰਿ ਤੇ ਦੂਰਿ ਵਸਤੁ ਨਜਰਿ ਆਈ । ਤਿਸੁ ਵਸਤੁ ਕੀ ਸੋਭਾ ! ਵਾਹੁਵਾਹੁ ਪਰਮੇਸੁਰ, ਧੰਨਿ ਧੰਨਿ ਪਰਮੇਸੁਰੁ, ਸਤਿ ਸਤਿ ਪਰਮੇਸੁਰੁ, ਅਨੇਕ ਸੋਭਾ ਭਗਤ ਪੁਕਾਰਿ ਉਠੇ । ਏਹੀ ਵਸਤੁ ਊਹਾ ਹੈ, ਜਿਨਹੁ ਸਮਝੀ ਦੇਖੀ ਤਿਨ ਕੰਉ ਏਹੁ ਵਸਤੁ ਨਜਰਿ ਆਈ ਸਾਈ । ਓਹ ਜਿ ਸੁਰ ਜਨੁ[6] ਪੁਰਖੁ ਹੈ, ਜਾਂ ਦੇਖਨਿ ਤਾ ਘਟਿ ਘਟਿ ਕੇ ਬਿਖੇ ਸਮਾਇ ਰਹਿਆ ਹੈ । ਜਬ ਭਗਤ ਧਿਆਂਨੁ ਕਰਿ ਦੇਖਹਿ ਤਬ ਪਰਮੇਸੁਰੁ ਉਨ ਕੰਉ ਇਉ ਨਜਰਿ ਆਵਤਾ ਹੈ ਜੇ ਬ੍ਰਹਮੰਡ ਕੇ ਵਿਖੇ ਭੀ ਸੋਈ ਪਰਮੇਸੁਰ ਹੈ ਅਰੁ ਸੋਈ ਮਨ ਕੇ ਵਿਖੇ ਨਜਰਿ ਆਵਤਾ ਹੈ । ਜਾਂ ਦੇਖਨਿ ਤਾਂ ਏਕੋ ਹੀ ਪਰਮੇਸੁਰੁ ਹੈ, ਹੋਰੁ ਕੋਈ ਨਹੀ ਬਿਨਾ ਏਕ ਨਿਰੰਜਨ ਪੁਰਖ ਤੇ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ ।

ਤਬ ਉਨਹੁ ਰਾਮੁ ਜਨਹੁ ਕਹਿਆ ਜਿ, "ਬਾਬਾ ਜੀ ! ਜਿਨਹੁ ਪਰਮੇਸੁਰ ਸਾਥਿ ਹਿਤੁ ਲਾਗਤਾ ਹੈ ਸਿ ਕਿਸੁ ਬਸਤੁ ਤੇ ਜਾਣੀਤਾ ਹੈ ? ਜਿ ਇਸੁ ਕਾ ਪਰਮੇਸੁਰ ਸੰਉ ਹੇਤੁ ਲਾਗਾ ਹੈ ਅਰੁ ਪਰਮੇਸੁਰ ਕਾ ਜਿ ਅਸਥਿਰੁ ਬਾਸਾ ਹੈ ਸਿ ਕਹਾ ਹੈ ? ਅਰੁ ਕਿਸੁ ਤੇ ਜਾਣੀਐ ? ਅਰੁ ਜਿਨਹੁ ਰਾਮੁ ਜਾਨਿਆ ਉਨ ਕੀ ਪਰਕਿਰਤਿ ਕਵਨੁ ਹੈ ਉਨਕਾ ਛੁਟਕਾਰਾ ਕਿਸੁ ਕਰਤੂਤਿ ਜਾਨੀਐ ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ:-

ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥ ਸੰਤ ਭਗਤ ਕੀ ਸੰਗਤਿ ਰਾਮੁ ॥

---

[1]ਵਿਚਲਿਤ ਹੋ ਜਾਂਦਾ, ਵਿਗੜ ਜਾਂਦਾ । [2]ਹੈਰਾਨ । [3]ਭਰਪੂਰ ਹੋ ਕੇ, ਵਿਆਪ ਕੇ ।
[4]ਤੇਰੇ ਬਰਾਬਰ । [5]ਪਰੇਸ਼ਾਨ, ਹੈਰਾਨ । [6]ਦੇਵਤਾ ਲੋਕ ।

ਬੰਧਨ ਤੋਰੇ ਸਹਜਿ ਧਿਆਨੁ ॥ ਛੂਟੈ ਗੁਰਮੁਖਿ ਹਰਿ ਗੁਰ ਗਿਆਨੁ ॥ ੭ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੁ ਹੋ ਪੁਰਖਾ ! ਜਿਸ ਕੀ ਪ੍ਰੀਤਿ ਪਰਮੇਸੁਰ ਸੰਉ ਲਾਗਤੀ ਹੈ ਤਿਨ ਕੇ ਮੁਖਿ ਮਨਿ ਪਰਮੇਸੁਰੁ ਜੀ ਕਾ ਨਾਮੁ ਬਸਤਾ ਹੈ, ਤਿਸਿ ਨਾਮ ਤੇ ਜਾਣੀਤਾ ਹੈ ਅਰੁ ਪਰਮੇਸੁਰ ਕਾ ਬਾਸਾ ਸੰਤਾ ਭਗਤਾ ਕੀ ਸੰਗਤਿ ਮਹਿ ਅਸਥਿਰੁ ਬਾਸਾ ਹੈ, ਅਵਰੁ ਠਵਰ ਨਾਹੀ, ਸੰਤਾ ਕੀਸੰਗਤਿ ਮਹਿ ਰਾਮੁ ਬਸਤੁ ਹੈ। ਜਿਸੁ ਕੇ ਬੰਧਨ ਤੋਰਤਾ ਹੈ ਤਿਸੁ ਕਾ ਧਿਆਨੁ ਪਰਮੇਸੁਰ ਸੰਉ ਲਾਗਤਾ ਹੈ, ਉਸ ਕੇ ਬੰਧਨ ਮਾਇਆ ਕੇ ਛੁਟਕਿ[1] ਜਾਤੇ ਹੈ। ਓਇ ਜਾਇ ਪਰਮੇਸੁਰ ਜੀ ਕੇ ਪਦ[2] ਮਹਿ ਸਮਾਵਤਾ ਹੈ। ਅਰੁ ਜਿਸੁ ਕੇ ਬੰਧਨ ਨਾਹੀ ਤੁਟਤੇ ਉਸ ਕਾ ਹਿਤੁ ਧਿਆਨੁ ਮਾਇਆ ਸੰਉ ਲਗਤਾ ਹੈ । ਓਹੁ ਮਾਇਆ ਕੇ ਹੇਤਿ ਬੰਧਨ ਸਾਥਿ ਨਰਕਿ ਜਾਤਾ ਹੈ। ਏਸੁ ਗੁਣਿ ਕਰਿ ਕਰਿ ਜਾਣੀਤਾ ਹੈ, ਏਹੁ ਨਰਕ ਪਾਤੀ ਹੈ, ਜਿਸਕਾ ਮਾਇ[3] ਸੰਉ ਹੇਤੁ ਹੈ। ਜਿਸ ਕਾ ਪਰਮੇਸੁਰ ਸੰਉ ਹੇਤੁ ਹੈ ਤਿਸੁ ਕੰਉ ਜਾਣੀਐ ਜਿ ਏਹੁ ਮੁਕਤਿ ਗਾਮੀ[4] ਹੈ। ਏਹੁ ਪਰਮੇਸੁਰ ਕੇ ਧਾਮਿ[5] ਜਾਇਗਾ, ਏਹੁ ਕਰਤੂਤਿ ਸੇਵਕ ਕੀ ਹੈ, ਭਾਈ ਰਾਮ ਜਨਹੁ ! ਅਰੁ ਏਹੁ ਪਰਕਿਰਤਿ[6] ਮੁਕਤਿ ਕੀ ਹੈ । ਇਸੁ ਪਰਕਿਰਤਿ ਸੇਵਕੁ ਅਰੁ ਸਾਖਤੁ[7] ਜਾਣੀਐ"। ਬੋਲਹੁ ਭਾਈ ਜੀ ਵਾਹਗੁਰੂ ਸਚਾ।

ਤਬ ਉਨਹੁ ਕਹਿਆ ਜਿ, "ਬਾਬਾ ਜੀ ! ਕਿਛੁ ਦੁਖੁ ਸੁਖੁ ਬਿਆਪਤਾ ਹੋਇਗਾ ਉਨਾ ਸੇਵਕਾ ਕੰਉ ਜਿ ਕਿਉ ਦੇਹਿ ਧਾਰੇ ਕਾ ਗੁਣੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਭਾਈ ਰਾਮ ਕੇ !

ਨਾ ਜਮ ਦੂਤੁ ਦੂਖੁ ਤਿਸੁ ਲਾਗੈ ॥ ਜੋ ਜਨੁ ਰਾਮ ਨਾਮਿ ਲਿਵ ਜਾਗੈ ॥

ਭਗਤਿ ਵਛਲੁ[8] ਭਗਤਾ ਹਰਿ ਸੰਗਿ ॥ ਨਾਨਕ ਮੁਕਤਿ ਭਏ ਹਰਿ ਰੰਗਿ ॥੮॥੯॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਾ ਜੀ ! ਜੇ ਕੋਈ ਰਾਮ ਜੀ ਕਾ ਭਗਤੁ ਸੇਵਕੁ ਸੰਤੁ ਹੈ, ਜੀ ਤਿਸੁ ਕੰਉ ਦੂਖੁ ਕੋਈ ਨਾਹੀ ਲਾਗਤਾ। ਨਾ ਉਸ ਕੇ ਨਿਕਟਿ[9] ਜੰਮੁ ਆਵਤਾ ਹੈ, ਨਾ ਜਮਦੂਤੁ ਲਾਗਤਾ ਹੈ, ਨ ਉਸ ਕੰਉ ਕੋਈ ਪਾਪੁ ਹੀ ਲਾਗਤਾ ਹੈ, ਨ ਉਸ ਕੰਉ ਭੂਖ ਹੀ ਬਿਆਪਤੀ ਹੈ ਜਿਨਿ ਪਰਮੇਸੁਰੁ ਜਾਨਿਆ। ਓਹੁ ਜਿ ਪਰਮੇਸੁਰੁ ਹੈ ਸੁ ਭਗਤ ਵਛਲੁ ਹੈ । ਸੋ ਭਗਤਾ ਆਪਣਿਆਂ ਕਉਂ ਕਿਉ ਦੁਖੁ ਦੇਇ ਜੁ ਕੋਈ ਸ੍ਰੀ ਰਾਮ ਚੰਦ ਜੀ[10] ਕਾ ਨਾਮੁ ਲਿਵ ਧਿਆਨ ਮਹਿ ਰਹੈ ਅਰੁ ਜਾਗੈ। ਸ੍ਰੀ ਰਾਮ ਚੰਦ ਜੀ ਕਾ ਨਾਮੁ ਉਚਾਰੁ ਲੇਗਾ, ਸ੍ਰੀ ਰਾਮ ਚੰਦ ਕਾ ਸਿਮਰਨੁ ਕਰੈਗਾ ਸੋ ਈਹਾ ਭੀ ਖਲਾਸੁ[11] ਅਰੁ ਆਗੈ ਭੀ ਖਲਾਸੁ। ਤਿਸੁ ਕੰਉ ਸਹੰਸਾ ਕੋਈ ਨਾਹੀ ਬਿਆਪਤਾ, ਸਤਿ ਕਰਿ ਜਾਨੀਅਹੁ। ਹੋ ਭਾਈ ਰਾਮ ਜਨਹੁ ! ਜਿਨਿ ਜਿਨਿ ਰਾਮ ਚੰਦ ਜੀ ਕਾ ਨਾਮੁ ਲੀਆ ਹੈ ਸਿ ਅਵਸਿ[12] ਮੁਕਤੇ ਹੋਹਿਗੇ। ਤਿਸੁ ਕੰਉ ਕਿਸੀ ਬਾਤ ਕਾ ਸਹੰਸਾ ਨਾਹੀ, ਜਿ ਗੁਰੂ ਜੀ ਕੰਉ ਮਿਲਿ ਕਰਿ ਰਾਮ ਨਾਮੁ ਧਿਆਵੈਗਾ ਸੋ ਸਰਬ ਨਿਧਾਨ ਈਹਾ ਊਹਾ ਪਾਵੈਗਾ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹ ਗੁਰੂ।

ਤਬ ਓਇ ਬੈਸਨਉ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੈ। ਉਨਹੁ ਕਹਿਆ ਜਿ, "ਜੀ, ਹਮਾਰੇ

---

[1]ਛੁੱਟ। [2]ਪੈਰ, ਚਰਨ। [3]ਮਾਇਆ, ਧਨ, ਮਾਲ। [4]ਮੁਕਤੀ ਦੇ ਰਾਹ ਚੱਲਣ ਵਾਲਾ। [5]ਘਰ (ਸੁਰਗ) ਵਿਚ। [6]ਸੁਭਾਉ, ਖ਼ਸਲਤ। [7]ਸ਼ਾਕਤ, ਮਾਯਾ ਨੂੰ ਅਪਣਾਉਣ ਵਾਲਾ। [8]ਭਗਤਾਂ ਵਿਚ ਵਸਤਲ ਭਾਵ (ਬੱਚਿਆਂ ਵਾਲਾ ਸਨੇਹ) ਰੱਖਣ ਵਾਲਾ ਪਰਮੇਸ਼ੁਰ। [9]ਨੇੜੇ, ਕੋਲ। [10]ਏਥੇ ਰਾਮ ਚੰਦ੍ਰ ਤੋਂ ਲੇਖਕ ਦਾ ਰਹੱਸਮਈ ਭਾਵ ਰਾਮ (ਪਰਮੇਸ੍ਵਰ) ਹੈ, ਅਵਤਾਰ ਵਾਚੀ ਰਾਮ ਨਹੀਂ। ਇਹ ਠੀਕ ਉਸੇ ਤਰ੍ਹਾਂ ਜਿਵੇਂ ਕਿ ਦਸਮ ਗ੍ਰੰਥ ਦੇ ਖ਼ਿਆਲ ਪਾਤਸ਼ਾਹੀ ੧੦ (ਸ਼ਬਦ) ਤੋਂ ਜਿਵੇਂ ਇਕ ਪਾਸੇ ਬਾਹਰੀ ਇਸ਼ਾਰਾ ਹੀਰ-ਰਾਂਝੇ ਦੇ ਇਸ਼ਕ ਵਲ ਹੈ ਤੇ ਦੂਜੇ ਅੰਦਰੂਨੀ ਭਾਵ ਰੂਹਾਨੀਅਤ ਤੋਂ ਹੈ। [11]ਮੁਕਤ, ਬਰੀ। [12]ਅਵੱਸ਼, ਜ਼ਰੂਰ ਹੀ।

ਭਾਗ ਜਿ ਤੇਰਾ ਦਰਸਨੁ ਪਾਇਆ। ਜੀ, ਤੂ ਆਪਣੀ ਦੈਆ ਹਮ ਊਪਰਿ ਕਰਿ, ਹਮਿ ਤੇਰੇ ਸਿਖਿ ਹਹ, ਤੂੰ ਹਮਾਰਾ ਸਚਾ ਗੁਰੂ ਗੁਰਦੇਉ"। ਤਬ ਉਨਹੁ ਗੁਰੂ ਕੰਉ ਕਹਿਆ ਜਿ, "ਸਚਾ ਤੂੰ ਗੁਰੁ"। ਤਬ ਓਹਿ ਬੈਸਨਉ ਗੁਰੂ ਬਾਬੇ ਜੀ ਕੇ ਸਿਖ ਭਏ, ਨਾਨਕ ਪੰਥੀ ਭਏ, ਗੁਰੂ ਗੁਰੂ ਲਾਗੇ ਜਪਣੇ। ਬੋਲਹੁ ਭਾਈ ਵਾਹੁਗੁਰੂ।

**ਸਲੋਕੁ[1] ।**

ਹਰਿ ਹਰਿ ਸਿਮਰਹਿ ਹਰੇ ਮਨਿ, ਆਲਸੁ ਛਾਡਿ ਜੰਜਾਲੁ ॥
ਜੇਤੀ ਮਾਇਆ ਸੰਚੀਐ, ਤੇਤੀ ਵਧੈ ਪਰਾਲਿ ॥
ਜਿਨੀ ਰਾਮੁ ਨਾਮੁ ਧਨੁ ਸੰਚਿਆ, ਦਾਸ ਨਾਨਕ ਭਏ ਨਿਹਾਲੁ ॥ ੧ ॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੫੪॥

# ਅਸਲ ਭੋਜਨ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਲੋਕਾਂ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਹਾਜੀਪੁਰ ਪਟਣੇ ਤੇ ਆਗੇ ਪੂਰਬ ਕੀ ਧਰਤੀ ਏਕ ਨਗਰ ਮਹਿ ਜਾਇ ਬਸਿਆ। ਤਬ ਉਸੁ ਨਗਰ ਕੇ ਲੋਕ ਸਾਰੇ ਮਿਲਿ ਆਏ ਲਾਗੇ। ਗੁਰੂ ਬਾਬੇ ਕਾ ਦਰਸਨੁ ਰੂਪੁ ਦੇਖਿ ਕਰਿ ਉਸਤਤਿ ਕਰਨੇ ਲਾਗੇ, ਜਿ, "ਵਾਹੁ ਵਾਹੁ ਭਲਾ ਭਲਾ ਰੂਪਵੰਤ ਹੈ"। ਜਿਉ ਗੁਰੂ ਬਾਬੇ ਨਾਨਕ ਜੀ ਕਾ ਅਨੂਪੁ ਦਰਸਨੁ ਦਿਸਟਿ ਆਵੈ ਤਿਉ ਤਿਉ ਦੇਖਿ ਸਾਲਾਹਹਿ। ਲੋਕਾ ਨਗਰਿ ਮਹਿ ਬਾਤ ਚਲਾਈ ਜਿ "ਭਲੇ ਅਤੀਤ[2] ਆਏ ਹੈ, ਪਣੁ ਐਸਾ ਅਤੀਤੁ ਪੀਛੈ ਕੋਈ ਨਾਹੀ ਆਇਆ। ਸਰੂਪੁ ਐਸਾ ਸੋਹਣਾ ਹੈ ਜਿ ਦੇਖਿਆ ਹੀ ਬਣਿ ਆਵੈ"। ਤਬ ਬਹੁਤੁ ਲੋਕ ਦੇਖਣੇ ਆਏ, ਬਹੁਤੁ ਇਸਤ੍ਰੀਆ ਦੇਖਣੇ ਆਂਈਆਂ। ਕਾਈ ਕਹੈ ਜਿ, "ਰੰਡੀਆ[3] ਬੈਠਾਈ ਹੈ ਜਿਸ ਕਾ ਐਸਾ ਖਸਮੁ ਅਤੀਤੁ[4] ਹੂਆ ਹੈ। ਤਿਸ ਕੀ ਮਹਰੀ[5] ਕਿਆ ਕਰਤੀ ਹੋਇਗੀ ਊਹਾ, ਦੇਖਾ ਦੇਖਿ ਰੋਇਆ ਹੀ ਕਰਹਿ"। ਕੋਈ ਕਹੈ, "ਹਾਇ ਹਾਇ! ਕਾਈ ਮਹਤਾਰੀ ਗਾਲੀ ਹੈ[6], ਜਿਸ ਕਾ ਐਸਾ ਪੂਤੁ ਅਤੀਤੁ ਹੂਆ ਹੈ। ਸਿ ਓਹੁ ਮਹਤਾਰੀ ਕਿਉ ਕਰਿ ਜੀਵਤੀ ਹੋਇਗੀ। ਓਇ ਦੇਖਿ ਦੇਖਿ ਰੋਇਆ ਹੀ ਕਰਹਿ"। ਕਾਈ ਕਹੈ ਜਿ, "ਹਾਇ ਹਾਇ! ਕਾਈ ਬਾਈ[7] ਗਾਲੀ ਹੈ, ਜਿਸ ਕਾ ਐਸਾ ਭਾਈ ਅਤੀਤ ਹੂਆ ਹੈ। ਸਿ ਓਹੁ ਬਹਣ[7] ਕਿਆ ਕਰਤੀ ਹੋਇਗੀ?" ਕਾਈ ਕਿਛੁ ਕਹੈ ਕਾਈ ਕਿਛੁ ਕਹੈ। ਸਾਰੇ ਨਗਰ ਮਹਿ ਐਸਾ ਅਚਰਜੁ ਹੋਇ ਰਹਿਆ ਅਰੁ ਬਾਬਾ ਨਾਨਕੁ ਜੀ ਬੈਠਿਆ ਰਹਿਆ। ਨਾ ਬੋਲੈ ਨਾ ਬਕੈ। ਭਲੇ ਭਲੇ ਨਗਰ ਕੇ ਠਾਕੁਰ ਲੋਕ ਮਿਲਿ ਆਇ ਬੈਠੇ ਗੁਰੂ ਬਾਬੇ ਨਾਨਕ ਜੀ ਕੇ ਪਾਸਿ। ਬਾਬਾ ਨਾਨਕੁ ਜੀ ਬੋਲੈ ਕਿਸੈ ਸਾਥਿ ਨਾਹੀ। ਤਬ ਉਨਹੁ ਪੰਚਾਇਤ ਕਿਆ ਲੋਕਹੁ ਕਹਿਆ ਜਿ, "ਭਾਈ! ਏਹੁ ਅਤੀਤੁ ਦਰਸਨੁ ਅਤਿ ਭਲਾ ਹੈ, ਪਣੁ ਬੋਲਤਾ ਨਾਹੀ। ਏਸਕੇ ਅੰਤਰਿ[8] ਕਿਆ ਹੈ?" ਓਇ ਬੁਲਾਇਆ ਚਾਹਹਿ, ਗੁਰੂ ਬਾਬਾ ਬੋਲੈ ਨਾਹੀ। ਤਬ ਉਨਹੁ ਬੇਨਤੀ ਕਰੀ ਜਿ, "ਜੀ, ਕਿਛੁ ਪ੍ਰਸਾਦੁ ਕੀਜੀਐ, ਜੇ ਅਪਨੇ ਹਾਥਿ ਲੇਹੁ[9] ਤਉ ਤੈਸਾ ਕੀਜੀਐ, ਜਿ ਕੀਆ ਜੇਮਹੁ ਤਉ ਤੈਸਾ ਕੀਜੀਐ"। ਤਬ ਗੁਰੂ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [2]ਫ਼ਕੀਰ, ਸਾਧੂ। [3]ਵਿਧਵਾ (ਰੰਡੀ) ਕਰਕੇ। [4]ਫ਼ਕੀਰ, ਸਾਧੂ। [5]ਇਸਤ੍ਰੀ, ਵਹੁਟੀ। [6]ਕੋਈ ਮਹਿਤਾਰੀ (ਮਾਤਾ) ਗਾਲੀ (ਖੁਆਰ ਕੀਤੀ ਹੈ)। [7]ਭੈਣ। [8]ਭੇਦ। [9]ਜੇ ਆਪਣੇ ਹੱਥ ਦੀ ਪੱਕੀ ਰੋਟੀ ਖਾਂਦੇ ਹੋ, ਭਾਵ—'ਸੁਯੰ ਪਾਕੀ' ਹੋ।

ਬਾਬੇ ਜੀ ਸੈਨੀ[1] ਸਾਥਿ ਕਹਿਆ ਜਿ, "ਹਮਿ ਅਹਾਰੁ ਕਿਛੁ ਨਾਹੀ ਲੇਤੇ, ਨੇਮੀ[2] ਹੈ"। ਬਾਬੇ ਨਾਨਕ ਜੀ ਸੈਨੀ ਜਿਉ ਸਮਝਾਇਆ। ਓਇ ਸਮਝਿ ਗਏ। ਤਬ ਉਨਹੁ ਕਹਿਆ ਜਿ, "ਗੁਸਾਂਈ ਜੀ! ਅਤੀਤ ਜੀ! ਕਿਛੁ ਪੈ[3] ਆਹਾਰੁ ਕਰਹੁਗੇ ਜੇ ਤੋ ਪੈ ਲੇ ਆਵਹਿ?" ਭੀ[4] ਗੁਰੂ ਬਾਬੇ ਸੈਨੀ ਕਰੀ ਜਿ, "ਨਾਹੀ"। ਕਹੈ, "ਜੀ, ਕਿਛੁ ਕੰਦੂ ਮੂਲੁ ਮੇਵਾ ਕੋਈ ਗਰੀ ਛੁਹਾਰੇ ਬਦਾਮ ਦਾਖ ਕਿਸਮਿਸ ਕੋਈ ਮੇਵਾ ਚਾਹੀਐ, ਕਿਛੁ ਮੁਖ ਪਾਵਹੁ ਸੁ ਲੇ ਆਵਹਿ?" ਤਬ ਗੁਰੂ ਬਾਬੇ ਨਾਨਕ ਜੀ ਬਹੁੜਿ ਸੈਨੀ ਕਰੀ ਜਿ, "ਨਾਹੀ"। ਤਬ ਉਨਹੂ ਕਹਿਆ ਜਿ, "ਏ ਗੁਸਾਂਈ ਜੀ! ਤੂੰ ਅਭਿਆਗਤੁ[5] ਹਮ ਗ੍ਰਿਹਸਤੀ, ਜਬ ਤੁਮ ਹਮਾਰੇ ਭੋਜਨੁ ਨ ਕਰਹੁਗੇ ਤਬ ਹਮ ਕੰਉ ਸ੍ਰਾਪੁ ਹੋਇਗਾ, ਜੇ ਹਮ ਭੋਜਨੁ ਤੁਮ ਬਿਨਾ ਕਰਹਿ ਹਮ ਭੋਜਨੁ ਕਰਹਿ ਅਰੁ ਤੁਮ ਨ ਕਰਹੁ ਤਉ ਹਮ ਕੰਉ ਵਡਾ ਦੋਖੁ ਲਾਗੇ, ਹਮ ਕੰਉ ਸ੍ਰਾਪੁ ਹੋਇ। ਗੁਸਾਂਈ ਜੀ! ਉਠਹੁ, ਉਠਿ ਕਥਿ ਹਮਾਰੇ ਗ੍ਰਿਹਿ ਭੋਜਨੁ ਕਰਹੁ"। ਤਬ ਗੁਰੂ ਬਾਬੇ ਨਾਨਕ ਜੀ ਉਪਦੇਸ ਕੇ ਘਰਿ ਬਾਨੀ ਬੋਲੀ :-

### ਸਲੋਕੁ[6] ॥

ਅਭਿਆਗਤਿ ਏਹਿ ਨ ਆਖੀਅਨਿ, ਜਿ ਪਰ ਘਰਿ ਭੋਜਨੁ ਕਰੇਨਿ ॥
ਉਦਰੈ ਕਾਰਣ ਆਪਣੇ ਬਹਲੇ ਭੇਖ ਕਰੇਨਿ ॥
ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥
ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੧ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜੀ ਕੇ ਲੋਕਹੁ! ਓਇ ਅਭਿਆਗਤ ਨਾਹੀ ਜਿ ਕਿਸੀ ਕੇ ਜਾਇ ਸੇਰ ਅਨਾਜ ਕਾ ਅਹਾਰੁ ਕਰਤੇ ਹੈ। ਓਇ-ਅਭਿਆਗਤ ਨਾਹੀ ਉਨ ਕਾ ਨਾਮੁ ਪੇਟਾਰਥੁ ਹੈ, ਪੇਟ ਕੇ ਲੀਏ ਭੇਖ ਅਭਿਆਗਤਾ ਕਾ ਕਰਤੇ ਹੈ, ਪੇਟੁ ਭਰੀਤਾ ਹੈ। ਤਿਨ ਕਾ ਨਾਮੁ ਅਭਿਆਗਤ ਨਾਹੀ। ਅਭਿਆਗਤੁ ਕਉਣੁ ਹੈ? 'ਅਭ' ਕਹੀਐ 'ਪਰਮੇਸੁਰੁ' ਤਿਸੁ ਪਰਮੇਸੁਰ ਕੀ 'ਗਤਿ' ਕੋਈ ਜਾਣੈ, ਤਿਸ ਕਾ ਨਾਮੁ ਅਭਿਆਗਤੁ[7]। ਤਿਸ ਕੇ ਕਰਮ ਕੈਸੇ ਹੋਹਿ ਜੁ ਅਭਿਆਗਤੁ ਹੋਇ? ਤਿਸ ਕਾ ਉਦਾਸੀ ਹੀ ਮਨੁ ਰਹੈ, ਆਤਮੈ ਮਾਹਿ ਚਾਲਤੇ ਹੀ ਰਹਹਿ, ਢੂਢ ਕਰਤੇ ਹੀ ਰਹਹਿ। ਕਿਸੁ ਵਸਤੁ ਕੀ ਢੂਢ ਕਰਤੇ ਹੈ? ਜਿ ਅਭਿੰਨੁ ਪਰਮੇਸੁਰੁ ਹੈ ਤਿਸ ਕਾ ਪਦੁ ਢੂਢੈ। ਉਸ ਹੀ ਕੰਉ ਢੂਢਿ ਲਹੈ ਅਰੁ ਉਸ ਹੀ ਕੀ ਭੁਖ ਹੋਇ, ਅਵਰੁ ਭੂਖ ਮਿਟਿ ਜਾਇ। ਉਹੀ ਭੂਖ ਆਇ ਰਹੈ।

---

[1] ਸੈਨਤ, ਇਸਾਰਾ। [2] ਨੇਮ (ਨਿਯਮ) ਵਿਚ ਬੰਨ੍ਹੇ ਹੋਏ। [3] ਪਯ, ਦੁੱਧ। [4] ਤਦ ਵੀ। [5] ਫ਼ਕੀਰ, ਸਾਧੂ। [6] ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਹੀਂ, ਸਗੋਂ ਰਾਮਕਲੀ ਦੀ ਵਾਰ ਵਿਚ 'ਮਹਲਾ ੩' ਸ੍ਰੀ ਗੁਰੂ ਅਮਰ ਦਾਸ ਜੀ ਦਾ ਹੈ। ਲੇਖਕ ਦੀ ਗਲਤੀ ਹੈ ਇਸ ਨੂੰ ਗੁਰੂ ਨਾਨਕ ਦੇਵ ਜੀ ਦਾ ਦੱਸਣਾ। ਅਖੀਰਲਾ ਸ਼ਲੋਕ ਓਥੇ ਕ੍ਰਮ ਵਿਚ ਪਹਿਲੇ ਹੈ ਜਿਸ ਦੀਆਂ ਪਹਿਲੀਆਂ ਦੋ ਤੁਕਾਂ ਇਸ ਲੇਖਕ ਨੇ ਛੱਡ ਦਿਤੀਆਂ ਹਨ, ਜੋ ਹਨ:-

'ਅਭਿਆਗਤ ਏਹਿ ਨ ਆਖੀਅਨਿ, ਜਿਨ ਕੇ ਚਿਤ ਮਹਿ ਭਰਮੁ ॥
ਤਿਸ ਦੈ ਦਿਤੈ ਨਾਨਕਾ, ਤੇਹੋ ਜੇਹਾ ਧਰਮੁ' ॥

[7] ਇਹ ਅਰਥ-ਠੀਕ ਨਹੀਂ, ਕਿਉਂਕਿ 'ਅਭਿ' (ਆਦਿ ਮਾਤ੍ਰਾਂ) ਦਾ ਕੋਸ਼ੀ ਅਰਥ ਹੈ 'ਅੰਦਰ' ਤੇ 'ਆਗਤ' ਦਾ ਅਰਥ ਹੈ 'ਆਉਣਾ'। ਜੋ ਵਜਕਤੀ ਕਿਸੇ ਪਰਾਏ ਘਰ ਜਾਂ ਥਾਂਵੇਂ ਅਥਵਾ ਦੂਸਰੇ ਦੇਸ ਜਾ ਕੇ ਪ੍ਰਾਹੁਣਚਾਰੀ ਰਹੇ ਉਸ ਦਾ ਨਾਉ ਹੈ ਅਭਿਆਗਤ (ਅਭਜਾਗਤ)।

ਜੇ ਉਸੁ ਪਦ ਕਾ ਭੂਖਾ ਹੋਇ ਤਿਸ ਕਾ ਭੋਜਨੁ ਕੋਈ ਕਿਆ ਜਾਨੈ ਜਿ ਕਿਆ ਹੈ ? ਉਸ ਕੇ ਭੋਜਨ ਕੰਉ ਕੋਈ ਬਿਰਲਾ ਜਾਨਤਾ ਹੈ; ਜੁ ਏਸੁ ਭੋਜਨ ਕਾ ਵਾਪਾਰੀ ਹੈ। ਏਹੁ ਜਾਣੈ ਸਿ ਕਉਣੁ ਜਾਣੈ ? ਉਸ ਭੋਜਨ ਕੰਉ ਸੋਈ ਜਾਣੈ ਜੁ ਉਸ ਹੀ ਜੈਸਾ ਹੋਇ। ਰੇ ਪੁਰਖਾ ! ਹਮ ਤੁਮਾਰੇ ਭੋਜਨ ਕੇ ਅਹਾਰੀ ਨਾਹੀ, ਹਮ ਉਸੁ ਭੋਜਨ[1] ਕੇ ਅਹਾਰੀ ਹੈ ਜਿਸੁ ਪਹਿ ਓਹੁ ਭੋਜਨੁ ਹੋਇ ਤਿਸ ਤੇ ਹਮ ਲੇਹ। ਹਮ ਕੰਉ ਉਸ ਹੀ ਭੋਜਨ ਕੀ ਭੂਖ ਹੈ ਰੇ ਭਾਈ ! ਅਵਰ ਭੋਜਨ ਕੀ ਭੂਖ ਨਾਹੀ"। ਤਬ ਓਇ ਸਾਰੇ ਠਾਕੁਰ ਲੋਕ ਜਿ ਥੇ ਨਗਰ ਕੇ, ਓਇ ਚਰਨੀ ਲਾਗੇ, ਕਹੇ, "ਜੀ, ਅਵਰ ਹਮ ਕਿਛੁ ਨ ਜਾਨਹਿ, ਪਣੁ ਹਮ ਇਸੀ ਬਾਤ ਸੰਉ ਸਮਝੇ ਹਹਿ ਜਿ ਖਾਣੇ ਪੀਣੇ ਤੇ ਬਾਹਰਾ[2] ਹੈ, ਸਿ ਐਨਿ ਠਾਕੁਰ ਕਾ ਰੂਪੁ ਹੈ। ਜੀ, ਤੂੰ ਐਨਿ ਗੋਵਿੰਦ ਜੀ ਕਾ ਰੂਪੁ ਹੈ ਜੀ। ਤੂੰ ਗੋਵਿੰਦ ਜੀ ਹੈ ਜੀ, ਪਣੁ ਹਮ ਨੋ ਕਿਰਪਾ ਕਰਿ ਨਿਸਤਾਰਿ, ਹਮ ਤੇਰੇ ਚਰਨ ਪਕੜੇ ਹੈਨਿ। ਤੂ ਆਪਣੇ ਚਰਨਾ ਕੀ ਲਾਜਾ ਰਾਖੁ ਜੀ ! ਜਾਂ ਤੂੰ ਈਹਾ ਆਇਆ ਹੈ ਤਾਂ ਆਪਿ ਕਿਰਪਾ ਕਰਿ ਕਰਿ ਹਮ ਕੰਉ ਉਧਾਰਿ ਜੀ" ! ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਾਹੁ ਪੁਰਖਾ ! ਤੁਮਾਰਾ ਭੀ ਪਰਮੇਸੁਰ ਉਧਾਰੁ ਕਰੈਗਾ"। ਤਬ ਓਇ ਸਭ ਲੋਕ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ, ਉਨ ਕਉ ਗੁਰੂ ਬਾਬੇ ਨਾਨਕ ਜੀ ਕਿਰਪਾ ਕਰਿ ਕਰਿ ਨਾਮੁ ਭਗਤਿ ਦਿੜਾਇਆ। ਓਇ ਸਭਿ ਗੁਰੂ ਗੁਰੂ ਲਾਗੇ ਸਿਮਰਣੇ। ਬੋਲਹੁ ਭਾਈ ਜੀ ਵਾਹੁਗੁਰੂ।

**ਸਲੋਕੁ ।**

ਹਰਿ ਜਸੁ ਭੋਜਨੁ ਖਾਇ ਆਇਆ ਹਰਿ ਜਨ ਰਹੇ ਅਘਾਇ ॥
ਗੁਰ ਕਿਰਪਾ ਤੇ ਪਾਈਐ [3]ਦਾਸ ਨਾਨਕ ਨਾਮੁ ਧਿਆਇ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁਗੁਰੂ, ਸਤਿਗੁਰੂ। ਰਾਮੁ ਸਤਿ ਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੫ ॥

## ਸ੍ਰੀ ਗੁਰੂ ਨਾਨਕ ਦੇਵ ਜੀ ਪੂਰਬ ਦੀ ਧਰਤੀ ਦੱਖਣ ਵਲ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਇਕ ਰਾਜੇ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਉਸ ਨਗਰ ਤੇ ਪੂਰਬ ਕੀ ਧਰਤੀ ਦਖਣ ਦਿਸਾ ਕੰਉ ਚਲੇ। ਤਬ ਇਕੁ ਰਾਜਾ ਉਸੁ ਉਦਿਆਨ ਕੇ ਬਿਖੈ[4] ਮਿਲਿ ਗੈਆ। ਤਬ ਉਨਿ ਕਹਿਆ, "ਅਹਿ. ਜਿ ਕੋਈ ਫਕੀਰੁ ਅਤੀਤ ਰੂਪੀ ਬੈਠਾ ਹੈ, ਪਰੁ ਆਵਹੁ ਇਸ ਕੰਉ ਹਮਿ ਪੂਛਹਿ ਜੇ ਏਹੁ ਕੈਸਾ ਫਕੀਰੁ ਹੈ ਕੋਈ"। ਤਬ ਗੁਰੂ ਬਾਬਾ ਬੈਠਾ ਥਾ, ਗੁਰੂ ਬਾਬੇ ਜੀ ਕੰਉ ਉਨਹੁ ਆਇ ਨਮਸਕਾਰੁ ਕੀਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਵਹੁ ਜੀ, ਆਵਹੁ ਜੀ ਰਾਜਾ ! ਆਈਐ ਜੀ"। ਤਬ ਫੇਰਿ ਉਨਹੁ ਨਮਸਕਾਰੁ ਕੀਆ, ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਹਾਂ, ਰਾਜਾ ! ਜੇ ਕਿਛੁ ਤੁਮਰੈ ਜੀ ਹੈ ਬਾਤ ਪੂਛਨੇ ਕੀ ਸਿ ਤੁਮਿ ਪੂਛਿ ਲੇਹੁ"। ਤਬ ਰਾਜੇ ਕਹਿਆ ਜਿ, "ਹਾਂ ਬਾਬਾ ਸਲਾਮਤਿ ! ਪੂਛਨਾ[5] ਕਰਨੀ ਹੈ ਜੇ ਤੁਮਿ ਦੈਆਲੁ ਹੋਇ ਕਰਿ ਸੁਨਹੁ ਤਬ ਹਮ ਕਹਹਿ"। ਕਹੈ, "ਰਾਜਾ !

---

[1]ਭਾਵ—ਅਕਾਲ ਪੁਰਖ ਦਾ ਸਿਮਰਨ ਰੂਪੀ ਭੋਜਨ। [2]ਅਰਥਾਤ—ਨਿਰਾਹਾਰੀ। [3]ਇਹ ਸਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [4]ਜੰਗਲ ਦੇ ਵਿਚ। [5]ਪੁੱਛਣਾ (ਸਧੁੱਕੜੀ ਬੋਲੀ)।

ਤੁਸੀ ਹੈ ਜਿ ਕਿਛੁ ਪੂਛਨਾ ਹੈ ਸਿ ਪੂਛੀਐ"। ਤਬ ਰਾਜੇ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹੁ ਜਿ ਕਾਲੁ ਮਾਨੁਖਹੁ ਕੰਉ ਗ੍ਰਾਸਤਾ ਹੈ ਜਿ ਕਿਵ ਹੀ ਇਸ ਕੰਉ[1] ਕਾਲੁ ਨ ਗ੍ਰਾਸੈ ਭੀ? ਸੁ ਸੰਜਮੁ ਕਵਣੁ ਹੈ ਜਿਤੁ ਏਸ ਕੰਉ ਕਾਲੁ ਨ ਗ੍ਰਾਸੈ?" ਤਬ ਗੁਰੂ ਬਾਬੇ ਨਾਨਕ ਜੀ ਗਵੜੀ[2] ਰਾਗ ਮਹਿ ਬਾਨੀ ਬੋਲੀ ਤਰੀਕਤਿ[3] ਕੈ ਘਰਿ ਮਹਿ ਜਿ:-

ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥ ਬ੍ਰਹਮ ਕਮਲੁ ਪਇਆਲਿ ਨ ਪਾਇਆ॥
ਆਗਿਆ ਨਹੀ ਲੀਨੀ, ਭਰਮਿ ਭੁਲਾਇਆ॥੧॥
ਜੋ ਉਪਜੈ ਸੋ ਕਾਲਿ ਸੰਘਾਰਿਆ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥੧॥ ਰਹਾਉ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਿ ਹੋ ਰਾਜਾ! ਜਿ ਕੋਈ ਹੂਆ ਹੈ ਤਿਤਨਾ[4] ਸਭੁ ਕਾਲ ਕੈ ਵਸਿ ਹੈ। ਪ੍ਰਿਥਮੇ ਜਿਨਿ ਏਹ ਸ੍ਰਿਸਟਿ ਰਚੀ ਹੈ ਓਹੁ ਭੀ ਕਾਲ ਕੈ ਵਸਿ ਆਇਆ ਹੈ। ਜਿਨਿ ਬ੍ਰਹਮੇ ਕਮਲ ਕਾ ਅੰਤੁ ਲਹਣ ਕੰਉ ਕੀਆ ਥਾ, ਅਰੁ ਸਾਰਾ ਪਇਆਲੁ[5] ਢੂਢਿ ਰਹਿਆ ਥਾ, ਤਿਨਿ ਭੀ ਅੰਤੁ ਪਾਇਆ ਨਾਹੀ ਪਰਮੇਸੁਰ ਕਾ, ਕਿਉ ਨਾ ਪਾਇਆ ਅੰਤੁ ਬ੍ਰਹਮੇ ਕਮਲ ਕਾ? ਜਿ ਅਪਣੀ ਸਿਆਂਣਪ ਕਰਿ ਕਰਿ ਲਾਗਾ ਢੂਢਣੇ, ਪਰੁ ਗੁਰੂ ਕੰਉ ਮਿਲਿ ਕਰਿ ਨ ਢੂਢਿਆ, ਜਿ ਪਾਵਤਾਂ। ਜੇ ਜੀ, ਗੁਰੂ ਕੰਉ ਮਿਲਿ ਕਰਿ ਅਰੁ ਪੂਛਿ ਕਰਿ ਢੂਢਤਾ ਤਬ ਪਾਵਤਾ। ਬਿਨਾ ਗੁਰੂ ਜੀ ਕੀ ਆਗਿਆ ਤੇ ਬ੍ਰਹਮਾ ਭੂਲਿ ਗੈਆ[6]। ਜਿਸੁ ਕੰਉ ਇਤਨੀ ਪਹੁਚਿ ਥੀ ਸ੍ਰਿਸਟਿ ਕੀ ਰਚਨਾ ਕੀ, ਸੋ ਭੀ ਕਾਲ ਕੈ ਵਸਿ ਆਇਆ। ਅਰੁ ਜਿਤਨਾ ਕਿਛੁ ਉਪਜਿਆ ਹੈ ਸੋ ਸਭੁ ਕਾਲ ਕੈ ਵਸਿ ਹੈ"। ਬੋਲਹੁ ਰਾਮ ਵਾਹਗੁਰੂ ਸਚਾ"।

ਤਬ ਉਨਿ ਰਾਜੇ ਕਹਿਆ, ਕਹੈ "ਜੀ ਤੁਮਿ ਭੀ ਕਾਲ ਕੈ ਵਸਿ ਹਉ? ਜਿਨਹੁ ਸਰਬ ਸੁਖ ਤਜਿ ਕਰਿ ਏਕੁ ਓਹੀ ਪਰਮੇਸੁਰੁ ਪਕਰਾ ਹੈ, ਤੁਮਿ ਭੀ ਕਾਲ ਹੀ ਕੈ ਵਸਿ ਹਉ?" ਕਹੈ, "ਨਾ ਰਾਜਾ! ਹਮਿ ਤਉ ਉਬਰੇ ਹੈ ਕਾਲ ਥੀ"। ਤਬ ਰਾਜੇ ਕਹਿਆ ਜਿ, "ਬਾਬਾ ਜੀ! ਬਲਿਹਾਰ ਜਾਂ, ਕਿਉ ਕਰਿ ਉਬਰੇ ਜੀ?" "ਹੈ ਗੁਰੂ ਕੈ ਸਬਦ ਬੀਚਾਰਿ ਕਰਿ ਕਰਿ ਉਬਰੇ। ਜਿਉ ਜਿਉ ਗੁਰੂ ਕਾ ਸਬਦੁ ਕਹਤਾ ਹੈ ਜੇ ਤਿਉ ਹੀ ਕਰਿ ਕਰਿ ਤਿਤੁ ਬੀਚਾਰਿ ਨ ਚਲੈ, ਤਬ ਏਹੁ ਕਾਲ ਬਸਿ ਨਾ ਆਵੈ। ਹਮਿ ਜਿ ਉਬਰੇ ਸਿ ਗੁਰੂ ਕੈ ਬੀਚਾਰਿ ਉਬਰੇ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਰਾਜੇ ਕਹਿਆ ਜਿ, "ਬਾਬਾ ਜੀ! ਗੁਰੂ ਕੀ ਸੇਵਾ ਐਸੀ ਹੈ ਜਿਸ ਤੇ ਕਾਲ ਨਾਹੀ ਬਿਆਪਤਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਰਾਜਾ!

ਮਾਇਆ ਮੋਹੇ ਦੇਵੀ ਸਭਿ ਦੇਵਾ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥
ਓਹੁ ਅਬਿਨਾਸੀ ਅਲਖ ਅਭੇਵਾ॥੨॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ! ਜਿ ਕੋਈ ਦੇਵਤਾ ਹੈ, ਜਿ ਕਾਈ ਦੇਵੀ ਹੈ ਸਿ ਸਭ ਉਸੁ ਮਾਇਆ ਕੇ ਮੋਹ ਕੇ ਬਾਂਧੇ ਹੈ। ਉਸੁ ਮਾਇਆ ਕੈ ਮੋਹਿ ਕਰਿ ਕਰਿ ਕਾਲੁ ਗ੍ਰਾਸਤਾ[7] ਹੈ। ਬਿਨਾ ਗੁਰੂ ਜੀ ਕੀ ਸੇਵਾ ਤੇ ਕਾਲੁ ਨਹੀ ਛਡਤਾ। ਅਰੁ ਜੇ ਕੋਈ ਕਹੈ ਜਿ 'ਕਿਆ ਗੁਰੂ ਹੈ? ਗੁਰੂ ਭੀ ਪਰਮੇਸੁਰ ਕਾ ਕੀਆ ਹੈ? ਏਕੋ ਪਰਮੇਸੁਰੁ ਸਿਮਰੀਐ, ਜਿਸੁ ਕੇ ਕੀਏ ਗੁਰ ਹੈ, ਸੋਈ ਸਿਮਰੀਐ!' ਜੇ ਕੋਈ ਇਉ ਕਹੈ ਤਾਂ ਇਹੁ ਨਾਹੀ ਜਿਸੁ[8] ਸੈਸਾਰੁ ਕਹਤਾ ਹੈ, ਨਾ, ਓਹੁ ਅਬਿਨਾਸੀ ਹੈ ਉਸ ਕੀ ਸੇਵਾ ਕੋਈ ਨਾਹੀ ਜਾਣਤਾ, ਸੇਵਾ ਗੁਰੂ ਕੀ ਕੀਨੀ ਮੁਕਤਿ ਹੈ। ਜੇ ਕੋਈ ਕਾਲ ਤੇ ਰਹੈ ਸਿ ਗੁਰੂ ਜੀ ਕੀ ਸੇਵਾ ਕਰਿ ਕਰਿ ਰਹੈ"। ਬੋਲਹੁ ਭਾਈ ਵਾਹੁਗੁਰੂ ਸਚਾ।

---

[1]ਇਸ (ਮਨੁੱਖ) ਨੂੰ। [2]ਗਉੜੀ ਮਹਲਾ ੧ ਅਸਟਪਦੀ ੧੪ਵੀਂ ਸ਼ੁਰੂ। [3]ਭਗਤੀ-ਭਾਵ। [4]ਉਤਨਾ। [5]ਪਾਤਾਲ। [6]ਗਇਆ। [7]ਗ੍ਰਸਦਾ, ਪਕੜਦਾ। [8]ਜੈਸਾ, ਜਿਵੇਂ।

ਤਬ ਉਨਿ ਰਾਜੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਸੈਸਾਰੀ ਲੋਕ ਹੈਂ ਖਾਨ, ਸੁਲਤਾਨ, ਰਾਜੇ ਚਉਧਰੀ, ਸਾਹ, ਮਹਰ, ਮੁਕਦਮ, ਸਿਕਦਾਰ ਰਯਤਿ ਜਿ ਕੋਈ ਹੈ ਤਿਸੁ ਪਰਮੇਸੁਰ ਵਿਸਰਿ ਗੈਆ, ਮਾਇਆ ਧਨ ਕੰਉ ਸੰਚਤੇ ਹਹਿ, ਕਾਲ ਕੰਉ ਜਾਨਤੇ ਹੀ ਨਾਹੀ; ਤ੍ਰਿਆਸੁ[1] ਪਰਮੇਸੁਰ ਕਾ ਕਰਤੇ ਨਾਹੀ। ਦਿਖਾ ਜੋ, ਇਨ ਕੀ ਕਵਣ ਗਤਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥
ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਜਾ ! ਜਿ ਸੁਲਤਾਨ ਖਾਨ ਮੀਰ ਮਲੂਕ[2] ਉਮਰਾਵ[3] ਸਾਹ ਕਹਾਵਤੇ ਹੈ ਤਿਨ ਕੰਉ ਭੀ ਕਾਲੁ ਨਾਹੀ ਛੋਡਤਾ। ਇਨ ਕੰਉ ਨਾਮੁ ਪਰਮੇਸੁਰ ਕਾ ਭੂਲਿ ਗੈਆ ਹੈ। ਏ ਜਮ ਕੈ ਵਸਿ ਹੋਹਿਗੇ, ਬਹੁਤੁ ਦੁਖੁ ਪਾਵਹਿਗੇ। ਅਰੁ ਜਿਨ ਕੰਉ ਨਾਮ ਕੀ ਟੇਕ ਹੈ ਤੇ ਸੁਖੁ ਪਾਵਹਿਗੇ। ਜੀਅ ਸਭਿ ਉਸ ਹੀ ਕੇ ਹੈ। ਜਿਉ ਰਾਖੈ ਤਿਉ ਹੀ ਰਹੀਐ। ਪਣੁ ਜੀ ਨਾਮ ਕਾ ਇਹੁ ਪਰਕਾਰੁ, ਇਹੁ ਗੁਣੁ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ !

ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥ ਸਾਹ ਮਰਹਿ ਸੰਚਹਿ ਮਾਇਆ ਦਾਮ ॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥ ੪ ॥

ਤਿਸਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਜਾ ਜੀ ! ਜਿ ਕੋਈ ਚਉਧਰੀ ਹੈ, ਪਟੈਲੁ[4] ਹੈ, ਰਯਤਿ ਹੈ, ਰਾਜਾ ਹੈ, ਸਿ ਈਹਾਂ ਰਹਨਾ ਕਿਸੇ ਨਾਹੀ। ਜਿ ਕੋਈ ਹੈ ਸਿ ਜਾਇਗਾ। ਅਰੁ ਜਿਨਹੁ ਸਾਹ ਨਾਮੁ ਧਰਾਇਆ ਹੈ, ਦੰਮ ਸੰਚੇ ਹੈ ਲਖ ਦੰਮ ਪਦਮ ਧੁਜਾਂ[5], ਲਖਮੀ ਕਈ ਕੋਟ, ਛੋਡਿ ਜਾਂਹਿਗੇ ਈਹਾਂ ਰਹਨਾ ਕਿਸੀ ਨਾਹੀ। ਪਣੁ ਜਿਨ ਕੰਉ ਅੰਬ੍ਰਿਤ ਨਾਮੁ ਪਰਮੇਸੁਰ ਕਾ ਪ੍ਰਾਪਤਿ ਹੂਆ ਤੇਈ ਅਕਾਲ[6] ਹੂਏ"। ਬੋਲਹੁ ਭਾਈ ਜੀ ਵਾਹ ਗੁਰੂ ਧੰਨੁ ਗੁਰੂ। "ਅਵਰੁ ਕਵਣਿ ਕਵਣਿ ?

ਰਯਤਿ ਮਹਰ ਮੁਕਦਮ ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥
ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥ ੫ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਜਾ ! ਮੁਕਦਮ[7] ਹੈਂ ਰਯਤਿ ਚਉਧਰੀ ਸਿਕਦਾਰ[8] ਜਿਤਨੇ ਹੈ ਰੰਗ ਤੁਰੰਗ[9] ਨਿਹਚਲੁ[10] ਕੋਈ ਨਾਹੀ। ਪਰ ਜੇ ਏਹੁ ਸਚਾ ਹੋਇ ਤਉ ਕਾਲ ਏਸੁ ਕੰਉ ਮਾਰੈ ਨਾਹੀ। ਕਾਲੁ ਏਸਕਾ ਕੂੜੁ ਹੈ, ਕੂੜੁ ਕੰਉ ਕਾਲੁ ਮਾਰਤਾ ਹੈ। ਸਚਿ ਕੰਉ ਕਾਲੁ ਮਾਰਤਾ ਨਾਹੀ। ਅਰੁ ਜਿ ਝੂਠਾ ਹੋਇ ਤਉ ਏਸ ਕੰਉ ਕਾਲੁ ਸਿਰਿ ਮਾਰੈਗਾ। ਏਸ ਕਾ ਕਾਲੁ ਏਹੀ ਏਸ ਕੰਉ ਝੂਠ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਰਾਜੇ ਕਹਿਆ, ਕਹੈ : "ਜੀ, ਕੋਈ ਨਿਹਚਲੁ ਭੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

---

[1]ਤ੍ਰਾਸ, ਡਰ। [2]ਮਲਿਕ (ਬਾਦਸ਼ਾਹ) ਦਾ ਬਹੁ ਵਚਨ। [3]ਅਮੀਰ ਦਾ ਬਹੁ ਵਚਨ। [4]ਪਿੰਡ ਦਾ ਮੋਢੀ, ਲੰਬਰਦਾਰ ਜਾਂ ਸਰਦਾਰ। [5]ਪਦਮ=ਇਕ ਸੌ ਨੀਲ, ਅਰਥਾਤ—ਅਣਗਿਣਤ ਧਨ ਦੀਆ ਧੁਜਾਂ (ਝੰਡੇ)। [6]ਕਾਲ ਤੋਂ ਰਹਿਤ। [7]ਚੌਧਰੀ, ਲੰਬੜਦਾਰ। [8]ਸਿੱਕਾ ਚਲਾਉਣ ਵਾਲੇ (ਸਿਕੇਦਾਰ), ਰਈਸ। [9]ਰੰਗੀਲੇ ਘੋੜੇ। [10]ਅਚਲ, ਅਟਲ।

ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨਿ ਕਰਿ ਸਾਜੀ ਤਿਨਹਿ ਸਭੁ ਗੋਈ ॥
ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥ ੬ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਮ ਕੇ ਪਿਆਰੇ ਰਾਜਾ ! ਨਿਹਚਲੁ ਜਿ ਹੈ ਸਿ ਇਕੋ ਹੀ ਪਰਮੇਸੁਰੁ ਹੈ ਅਵਰੁ ਕੋਈ ਨਾਹੀ। ਨਿਹਚਲੁ ਆਪੇ ਹੀ ਹੈ ਜਿਸ ਕਾ ਕੀਆ ਸੈਸਾਰੁ ਹੈ। ਜਬ ਉਹ ਗੁਰਮੁਖਿ ਹੋਇ ਤਬ ਏਸ ਕੀ ਪਤਿ[1] ਰਹੈ; ਨਾਤਰਿ[2] ਜਿਤਨੇ ਭੇਖ ਹੈਂ ? ਕਵਨਿ ਕਵਨਿ ਭੇਖ ਹੈ ?

ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥
ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥ ੭ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਜਿਤਨੇ ਕਾਜੀਅਹੁ ਕੇ ਭੇਖ ਹੈ, ਜਿਤਨੇ ਸੇਖਹੁ ਕੇ ਭੇਖ ਹੈ, ਜਿਤਨੇ ਫ਼ਕੀਰਹੁ ਕੇ ਭੇਖ ਹੈ, ਅਰੁ ਆਪਸ ਕੰਉ ਭਲੇ ਕਹਾਵਤੇ ਹੈ ਜਿ ਹਮਿ ਭਲੇ ਹੈਂ, ਹੋਰੁ ਜਹਾਂਨੁ ਬੇਫੁਰਮਾਨੁ ਕਹਾਵਦਾ ਹੈ, ਅਸੀ ਸਚੇ ਦਾ ਫੁਰਮਾਇਆ ਕਰਦੇ ਹਹ, ਏਸੁ ਬਾਤ ਦਾ ਗੁਮਾਨੁ ਕਰਦੇ ਹੈਨਿ, ਹੋਰਸ ਨੋ ਨਾਹੀ ਜਾਣਦੇ. ਆਪ ਹੀ ਨੋ ਜਾਣਤੇ ਹਹਿ, ਇਸੁ ਗਰਬਿ[3] ਕਰਿ ਕਰਿ ਸਜਾਇ ਪਾਵਹਿਗੇ। ਬਿਨਾ ਗੁਰੂ ਕੀ ਮਤਿ ਤੇ ਏਸ ਕੰਉ ਕਾਲੁ ਨਾਹੀ ਛੋਡਤਾ। ਸਭਿ ਕਾਲ ਕੈ ਵਸਿ ਹੈ"। ਬੋਲਹੁ ਭਾਈ ਵਾਹਗੁਰੂ।

ਤਬ ਰਾਜੇ ਕਹਿਆ ਜਿ, "ਹੇ ਬਾਬਾ ਜੀ ! ਏਹੁ ਜਿ ਕਾਲੁ ਹੈ ਸਿ ਕਾਲ ਕਾ ਵਾਸਾ ਕਹਾਂ ਹੈ ? ਅਰੁ ਆਵਤਾ ਕਿਉਂ ਕਰਿ ਹੈ ? ਅਰੁ ਗੁਸਤਾ ਕਿਉ ਕਰਿ ਹੈ ? ਬਾਬਾ ਜੀ ! ਏਹੁ ਬਾਤ ਦੈਆ ਕਰਿ ਕਰਿ ਸਮਝਾਈਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਜਾ !

ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ ॥
ਬਿਨੁ ਸਬਦੈ ਮੂਠੇ ਦਿਨੁ ਰੈਣੀ ॥ ੮ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਜਾ ! ਕਾਲ ਕਾ ਵਾਸਾ ਅਵਰੁ ਠਵਰ ਕਹਾ ਹੀ ਨਾਹੀ, ਇਸੁ ਮਨੁਖ ਕੈ ਸਾਥਿ ਬਸਤਾ ਹੈ"। ਕਹੈ, "ਜੀ, ਦੇਹੀ ਕੀ ਠਵਰ ਕਵਨੁ ਰਹਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਰਾਜਾ ! ਇਸੁ ਕੀ ਜਿਹਵਾ ਮਹਿ ਕਾਲੁ ਰਹਤਾ ਹੈ ?" ਤਬ ਰਾਜੇ ਕਹਿਆ ਜਿ, "ਬਾਬਾ ਸਲਾਮਤਿ ! ਜਿਹਬਾ ਕੈ ਬਿਖੈ ਕਿਤੁ ਰੂਪਿ[4] ਰਹਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕੁਸਬਦ ਕੈ ਰੂਪ ਜਿਹਬਾ ਕੈ ਬਿਖੈ ਰਹਤਾ ਹੈ। ਜੇ ਸਬਦੁ ਬੋਲੇ ਤਉ ਕਾਲ ਕਾ ਵਾਸਾ ਨ ਹੋਇ। ਅਰੁ ਨੈਨਹੁ ਕੈ ਬਿਖੈ ਰਹਤਾ ਹੈ ਕਾਲੁ"। ਤਬ ਰਾਜੇ ਕਹਿਆ ਜਿ "ਬਾਬਾ ਜੀ ਸਲਾਮਤਿ ! ਨੈਨਹੁ ਕੈ ਬਿਖੈ ਜਿ ਰਹਤਾ ਹੈ ਸਿ ਕਿਉ ਕਰਿ ਰਹਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕੁਪ[5] ਦਿਸਟਿ ਕਰਿ ਕਰਿ, ਕ੍ਰੋਧ ਕੀ ਦਿਸਟਿ ਦੇਖਤਾ ਹੈ ਸਿ ਏਹੁ ਕਾਲ ਕਾ ਰੂਪੁ ਹੈ। ਜੇ ਦੈਆ ਕੀ ਦਿਸਟਿ ਭਰਿ ਦੇਖੈ, ਸੁਭ ਦਿਸਟਿ, ਤਬ ਏਸ ਕੰਉ ਕਾਲੁ ਨ ਗੁਸੈ। ਅਰੁ ਕੰਨੀ ਕਾਲੁ ਏਸ ਕੀ ਬਸਤਾ ਹੈ ਜਿ ਬਿਖੁ ਕੇ ਬਚਨ ਸ੍ਰਵਣਹੁ ਸੁਣਿ ਕਰਿ ਕਰਿ ਸੁਣਤਾ ਹੈ। ਐਸੇ ਬਚਨ ਏਹੁ ਤਉ ਬੁਝੈ ਜਬ ਸਤਿਗੁਰੂ ਕਾ ਸਬਦ ਏਸ ਕੈ ਮਨਿ ਵਸੈ, ਬਿਨਾ ਸਤਿਗੁਰੂ ਕੇ ਸਬਦ ਤੀ ਏਹੁ ਦਿਨ ਰੈਣਿ ਮੁਸਤਾ[6] ਹੈ। ਇਸ ਹੀ ਮੋਹ ਤੇ ਇਸ ਕੰਉ ਕਾਲੁ ਗੁਸਤਾ ਹੈ"। ਤਬ ਰਾਜੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਜਿਤੁ ਕਾਲੁ ਨ ਗੁਸੈ ਸੁ ਸੰਜਮੁ ਕਵਣੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਰਾਜਾ !

---

[1]ਆਣ-ਇੱਜ਼ਤ। [2]ਨਹੀਂ ਤਾਂ। [3]ਹੰਕਾਰ, ਗੁਮਾਨ। [4]ਕਿਸ ਰੂਪਿ (ਸ਼ਕਲ ਵਿਚ)।
[5]ਕੋਪ, ਕ੍ਰੋਪ, ਕ੍ਰੋਧ। [6]ਦਿਨ ਰਾਤ ਲੁਟੀਂਦਾ।

ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥
ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਹਿਰਦੈ ਕੈ ਬਿਖੈ ਸਚੁ ਬਸੈ, ਏਹੁ ਮਨ ਕੈ ਦਿੜਤਾ ਕਰੈ, ਹਿਰਦੈ ਹਰਿ ਸਿਮਰੈ, ਮੁਖ ਤੇ ਅਰੁ ਮੁਖ ਮਹਿ ਜਿਹਵਾ ਤੇ ਪਰਮੇਸੁਰ ਕੇ ਗੁਣ ਗਾਵੈ। ਅਰੁ ਗੁਰੂ ਗੁਰੂ ਕਰਿ ਕਰਿ ਸਬਦ ਕੀ ਚਾਲ ਚਲੈ, ਸਬਦੁ ਹੀ ਹੋਇ ਜਾਇ, ਤਬ ਏਸ ਕੰਉ ਕਾਲੁ ਨ ਗ੍ਰਾਸ ਸੰਕੈ, ਦੁਖੁ ਨ ਬਿਆਪਿ ਸੰਕੈ। ਜੇ ਐਸੀ ਦਿੜਤਾ ਕਰੈ, ਐਸਾ ਸ੍ਰਵਣੀ ਸੁਣੈ, ਐਸਾ ਮੁਖ ਤੇ ਬੋਲੇ ਤਉ ਅਕਾਲੁ ਹੋਇ" ।

ਬੋਲਹੁ ਭਾਈ ਵਾਹੁਗੁਰੂ ।

**ਸਲੋਕੁ[1] ।**

ਜਨਮ ਮਰਨ ਦੁਖੁ ਕਟੀਐ, ਪਾਈਐ ਸਾਧੂ ਸੰਗੁ ॥
ਨਾਨਕ ਦਾਸ ਨਿਹਾਲੁ ਹੋਇ, ਲਾਗੇ ਹਰ ਸੰਉ ਰੰਗੁ[2] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ, ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੫੯॥

# ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਦੀ ਧਰਤੀ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਨਗਰ ਦੇ ਲੋਕਾਂ ਨਾਲ)

ਤਬ ਦਖਣ ਕੀ ਧਰਤੀ ਮਹਿ ਗੁਰੂ ਬਾਬਾ ਨਾਨਕੁ ਜੀ ਚਲਿਆ ਜਾਤਾ ਥਾ, ਤਬ ਜਾਤੇ ਜਾਤੇ ਏਕੁ ਨਗਰੁ ਆਇ ਗੈਆ। ਤਬ ਤਹਾਂ ਤਿਸਿ ਨਗਰ ਮਹਿ ਗੁਰੂ ਬਾਬਾ ਸਹਜੇ ਹੀ ਰਾਤਿ ਕੰਉ ਰਹਿ ਗਏ। ਤਬ ਐਸੀ ਪਰਮੇਸੁਰ ਕੀ ਆਗਿਆ ਭਈ ਜੁ ਉਸੁ ਨਗਰ ਕੇ ਲੋਕਾ ਜੁ ਗੁਰੂ ਬਾਬੇ ਜੀ ਕਾ ਅਨੂਪੁ ਦਰਸਨੁ ਦਿਸਟਿ[3] ਪੜਿਆ ਸੁ ਓਇ ਲੋਕ ਗੁਰੂ ਬਾਬੇ ਜੀ ਕੇ ਦਰਸਨ ਸੰਉ ਉਨ ਕਾ ਮਨੁ ਅਨੰਦਮਾਨੁ ਹੋਇ ਗੈਆ। ਸੁ ਗੁਰੂ ਬਾਬੇ ਕੰਉ ਛੋਡਿ ਨ ਸੰਕਹਿ। ਜੁ ਕੋਈ ਏਕ ਬਾਰ ਦਰਸਨੁ ਦੇਖੈ ਤਿਸੁ ਕੰਉ ਪਿਛਲੀ ਗ੍ਰਿਹ ਕੀ ਕਿਰਤਿ ਸਭੁ ਭੂਲਿ ਜਾਇ । ਜੁ ਕੋਈ ਆਵੈ ਸੁ ਬਾਬੇ ਜੀ ਕੈ ਦਰਸਨ ਦੇਖਿ, ਨਮਸਕਾਰੁ ਕਰਿ ਬੈਠਿ ਜਾਇ। ਤਬ ਇਸੀ ਭਾਂਤਿ ਆਵਤੇ ਆਵਤੇ ਨਗਰ ਕੇ ਜਿ ਲੋਕ ਥੇ ਸੁ ਸਭਿ ਖਤ੍ਰੀ, ਬ੍ਰਾਹਮਨ, ਵੈਸ, ਸੂਦ, ਗ੍ਰਿਹਸਤੀ, ਉਦਾਸੀ, ਤੀਰਥ ਵਾਸੀ, ਹਿੰਦੂ ਤੁਰਕੁ ਜਿ ਕੋਈ ਥਾ ਸੁ ਸਭੁ ਆਇ ਗੁਰੂ ਬਾਬੇ ਜੀ ਕੇ ਨਿਕਟਿ ਪ੍ਰਾਪਤਿ ਭਇਆ। ਗੁਰੂ ਬਾਬਾ ਖਾਣੇ ਪੀਣੇ ਤੇ ਰਹਤੁ ਜੋ ਕੋਈ ਕਿਛੁ ਆਗੇ ਆਂਣਿ ਰਾਖੈ ਸੁ ਬਾਂਟਿ ਮਿਲੈ[4]। ਸੁ ਏਹੁ ਆਗਿਆ ਹੈ। ਇਵੇ ਹੀ ਕਰਤੇ ਪੁਰਖ ਰਚੀ ਹੈ ਜਿ ਜਿਸੁ ਨਗਰਿ, ਜਿਸੁ ਗਾਉ ਸਾਧ-ਸੰਤ ਆਇ ਪ੍ਰਾਪਤਿ ਹੋਤਾ ਹੈ ਤਹਾ ਗ੍ਰਹਸਤੀ ਜੀਵ ਜਿ ਹੈ ਸਿ ਆਇ ਪ੍ਰਾਪਤਿ ਹੋਤੇ ਹੈ। ਸਾਧ ਮਹਿ ਐਸਾ ਤੇਜੁ ਅਪਨਾ ਕਰਤੇ ਰਾਖਿਆ ਹੈ ਜੁ ਸਾਧ ਕੇ ਤੇਜੁ ਅਗੇ ਅਉਰੁ ਜੀਉ ਕੋਈ ਠਹਰਾਇ ਨਹੀ ਸੰਕਦਾ। ਤਿਸਤੇ ਜਿ ਕੋਈ ਆਵੈ ਸੁ ਚੁਪਿ ਕਰਿ ਕਰਿ ਬੈਠਿ ਜਾਇ। ਗੁਰੂ ਬਾਬੇ ਕੰਉ ਕੋਈ ਕਿਛੁ ਨ ਕਹਿ ਸੰਕੈ, ਨ ਪੂਛਿ ਸੰਕੈ। ਗੁਰੂ ਬਾਬੇ ਜੀ ਕਾ ਪ੍ਰਤਾਪੁ ਤੇਜੁ ਮਹਾ ਪ੍ਰਬਲੁ, ਐਪਰੁ[5] ਏਹ ਸਭਨਹੁ ਜੀਅਹੁ ਕੇ ਮਨਿ ਬਸੀ ਜਿ, 'ਏਹੁ ਜਿ ਕੋਈ ਹੈ ਸੁ ਆਪਿ ਪਰਮੇਸੁਰ ਕੀ ਮੂਰਤਿ ਹੈ'। ਤਬ ਜਦਿ ਕਿਤਨਾ ਕੁ ਕਾਲੁ ਬੀਤਿਆ ਤਬ ਗੁਰੂ ਬਾਬਾ ਜੀ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [2]ਭਾਵ–ਪ੍ਰੇਮ। [3]ਦ੍ਰਿਸ਼ਟੀ, ਨਜ਼ਰ।
[4]ਜੇ ਕੋਈ (ਸ਼ਰਧਾਲੂ) ਭੇਟਾ ਆ ਰੱਖੇ ਸੋ ਵੰਡ ਦਿਤੀ ਜਾਵੇ। [5]ਪਰੰਤੂ।

ਬੋਲਿਆ ਜਿ, "ਪੁਰਖਹੁ ! ਜੇ ਕਿਛੁ ਕਿਸੀ ਕੇ ਮਨਿ ਕਾਈ ਪੂਛਣੇ ਕੀ ਹੈ ਸੁ ਪੂਛਿ ਲੇਹੁ, ਸੰਕਾ ਮਤੁ ਕਰਹੁ। ਜੇ ਕਾਈ ਤੁਮਹੁ ਮਨ ਮਹਿ ਚਿਤਵੀ ਹੈ ਸਾ[1] ਪੁਛਹੁ। ਸਾਧ-ਸੰਤ ਮਿਲੇ ਕਾ ਗੁਣੁ ਏਹੀ ਹੈ ਜੇ ਕਿਛੁ ਕਾਈ ਮਨ ਮਹਿ ਹੋਇ ਸੁ ਪੂਛਿ ਲੀਜੀਐ"। ਤਬ ਗੁਰੂ ਬਾਬੇ ਜੀ ਕੇ ਕਹਣੇ ਸਾਥਿ ਓਇ ਸਭ ਲੋਗ ਮਹਾ ਪ੍ਰਫੁੱਲਤ ਹੋਇ ਗਏ। ਤਬ ਉਨਹੁ ਹਾਥ ਜੋੜਿ ਕਰਿ ਕਹਿਆ ਜਿ, "ਜੀ, ਹਮਾਰੇ ਪੂਛਣੇ ਕੀ ਕਾਈ ਨਾਹੀ ਰਹੀ, ਤੇਰੇ ਦਰਸਨ ਦੇਖਣੇ ਹੀ ਸਾਥਿ ਹਮਾਰਾ ਸੰਤੋਖ ਹੋਆ ਹੈ"। ਤਬ ਓਇ ਜਿ ਦੋਇ ਚਾਰਿ ਉਨਹੁ ਮਹਿ ਗਿਆਨੀ ਆਪਸ ਕੰਉ ਕਹਾਵਤੇ ਥੇ, ਤਿਨਹੁ ਕਹਿਆ ਜਿ, "ਜੀ, ਏਕ ਹਮਾਰੀ ਬੇਨਤੀ ਹੈ, ਜੇ ਤੁਮਾਰੀ ਆਗਿਆ ਹੋਇ ਤਉ ਕਹਹਿ ?" ਤਬ ਗੁਰੂ ਬਾਬੇ ਜੀ ਕਹਿਆ ਜਿ, "ਭਲਾ ਹੋਇ ਪੁਰਖਾ ! ਜਿ ਕਿਛੁ ਜੀ ਹੈ ਸੁ ਕਹਹੁ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸੈਸਾਰੁ ਕਹਤਾ ਹੈ ਜਿ ਸਿਧ ਹੈ ਸੁ ਸਦਾ ਜੀਵਤੇ ਹੈ, ਓਇ ਮਰਤੇ ਕਬਹੂ ਨਾਹੀ। ਸੁ ਜੀ, ਹੋਰੁ ਤਉ ਸੈਸਾਰੁ ਸਭੁ ਮਰਤਾ, ਆਵਤਾ ਜਾਤਾ ਹੈ ਜੀ, ਏਹੁ ਬਾਤ ਕਿਉ ਕਰਿ ਹੈ ਜੀ ? ਕੋਈ ਏਹੁ ਭੀ ਉਪਾਉ ਹੈ ਜਿਤੁ ਕਰਿ ਹਮ ਭੀ ਜੀਵਤੇ ਰਹਹਿ, ਮਰਹਿ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਮੁਸਕਾਇ ਕਰਿ ਸਲੋਕੁ ਕਹਿਆ ਜਿ:–

## ਸਲੋਕੁ[2] ॥

ਦਸ ਬਾਲਤਣਿ[3] ਬੀਸ ਰਵਣਿ[4], ਤੀਸਾ ਕਾ ਸੁੰਦਰੁ[5] ਕਹਾਵੈ ॥
ਚਾਲੀਸੀ ਪੁਰੁ[6] ਹੋਇ, ਪਚਾਸੀ ਪਗੁ ਖਿਸੈ[7], ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿ ਹੀਣੁ, ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪਬਲੁ[8] ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ[9] ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ਲੋਗਹੁ ! ਓਇ ਜਿ ਸਿਧ ਪੁਰਖ ਹਹਿ ਤਿਨ ਕੀ ਅਧਿਆਤਮ ਅਸਟਾਂਗ ਜੋਗ[10] ਕੀ ਚਾਲ ਹੈ। ਓਇ ਜੋਗੁ ਸਾਧਨਾ ਕਮਾਵਤੇ ਹੈ ਤਿਸੁ ਕਰਿ ਕਰਿ ਓਇ ਮਰਤੇ ਨਾਹੀ, ਅਮਰੁ ਰਹਤੇ ਹੈ। ਏਹੁ ਬਾਤ ਕਰਤੇ ਪੁਰਖ[11] ਇੰਵ ਹੀ ਠਟੀ[12] ਹੈ। ਓਇ ਉਸਿ ਅਧਿਆਤਮ ਜੋਗ ਕੀ ਮਿਹਨਤ ਕਮਾਵਤੇ ਅਰੁ ਕਮਾਇ ਕਰਿ ਚਾਰਿ ਜੁਗ ਕੀ ਅਵਰਦਾ[13] ਭੋਗਿ ਕਰਿ ਅੰਤ ਓਇ ਭੀ ਨਾਸੁ ਹੋਇ ਜਾਤੇ ਹੈ। ਅਰੁ ਅਉਰ ਜੁ ਸੈਸਾਰੁ ਹੈ ਸੁ ਮਰਦਾ ਜਮਦਾ ਹੈ। ਤਿਸ ਤੇ ਏਹੁ ਜਿ ਪ੍ਰਾਨੀ ਹੈ ਸੁ ਅਧਿਆਤਮ ਜੋਗ ਕੀ ਮਿਹਨਤ ਕਮਾਇ ਸਕਤੇ ਨਾਹੀ ਜਿ ਜੀਵਤੇ ਰਹਹਿ। ਪਹਿਲੈ ਤਉ ਦਸ ਬਰਸ ਇਨ ਕੇ ਅਗਿਆਨ ਮਤਿ ਕੇ ਵਿਖੇ ਬਾਲ ਲੀਲਾ ਮਹਿ, ਖੇਲਨੇ ਹੀ ਮਹਿ ਜਾਤੇ ਹੈ, ਪਾਪੁ ਪੁੰਨ ਕਿਛੁ ਥਾਂਇ ਪੜਤਾ ਨਾਹੀ, ਅਰ ਜਬ ਬੀਸ ਬਰਸ ਕਾ ਹੋਤਾ ਹੈ ਤਬ ਖਾਣੇ ਪਹਿ ਚਿਤੁ ਹੋਤਾ ਹੈ ਅਰੁ ਦਾੜ੍ਹੀ ਮੁਛਾਂ ਬਿਨਾਂ ਮਹਾਂ ਸੁੰਦਰੁ ਸਰੂਪੁ ਰਮਣੀਕ ਹੋਤਾ ਹੈ। ਮਹਾ ਸੋਭਾਇਮਾਨ ਦੇਖੀਤਾ ਹੈ। ਅਰੁ ਜਬ ਤੀਸ ਬਰਸ ਕਾ ਹੋਤਾ ਹੈ ਤਬ ਅਪਨੀ ਸੁੰਦਰਤਾਈ ਕੰਉ ਦੇਖਿ ਦੇਖਿ ਦੇਹੀ ਮਹਿ ਸਮਾਵਤਾ ਭੀ ਨਾਹੀ। ਅਰੁ ਜਬ ਚਾਲੀਸ

---

[1]ਸੋ, ਉਹ। [2]ਵਾਰ ਮਾਝ ਮਹਲਾ ੧ ਪਹਿਲੀ ਪਉੜੀ ਦਾ ਤੀਜਾ ਸਲੋਕ। [3]ਬਾਲਕ ਪਣ। [4]ਰਮਣੀਕ, ਸੁੰਦਰ। [5]ਸੋਹਣਾ, ਛੈਲ (ਪ੍ਰੌਢ ਅਵਸਥਾ ਵਾਲਾ)। [6]ਭਰਪੂਰ (ਜੋਰ ਤੇ ਅਕਲ ਵਿਚ)। [7]ਪੰਜਾਹ ਵਰ੍ਹਿਆਂ ਦੀ ਉਮਰ ਹੋਣ ਤੇ ਪਗ (ਪੈਰ) ਖਿਸਦਾ (ਤਿਲਕਦਾ ਅਥਵਾ ਡੋਲਦਾ) ਹੈ, ਭਾਵ-ਕਮਜ਼ੋਰੀ ਵਧਦੀ ਹੈ। [8]ਆਪਣਾ ਬਲ (ਤਾਕਤ)। [9]ਧੌਲਰ, ਮਹਿਲ। [10]ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧ੍ਯਾਨ ਅਤੇ ਸਮਾਧੀ, ਯੋਗ ਦੇ ਇਹ ਅੱਠ ਅੰਗ ਹਨ, ਜਿਸ ਕਰਕੇ ਇਸ ਨੂੰ ਅਸਟਾਂਗ ਜੋਗ ਕਹਿੰਦੇ ਹਨ। [11]ਕਰਤਾਰ ਨੇ। [12]ਏਕੁਣ ਹੀ ਨਿਸ਼ਚਿਤ ਕੀਤੀ ਹੈ। [13]ਆਯੂ, ਉਮਰ।

ਬਰਸ ਕੇ ਏਹਿ ਜੀਅ ਹੋਤੇ ਹੈ ਤਬ ਭਰਿ ਜੋਬਨਵੰਤ ਹੋਤੇ ਹੈ। ਅਰੁ ਜਬ ਪੰਚਾਸ ਬਰਸ ਕੇ ਭਏ ਤਬ ਜੁਆਨੀ ਕਾ ਪਗੁ ਖਿਸਿਆ, ਬੁਢੇਪਾ ਆਇਆ। ਜਬ ਸਠੀ[1] ਬਰਸਾ ਕਾ ਭੈਆ ਅਰੁ ਸਤਰੀ[2] ਬਰਸਾ ਕਾ ਭੈਆ ਤਬ ਮਤਿ ਥੀ ਚਲਿਆ, ਮਤਿ ਹੀਣੁ ਭੈਆ ਹੈ।ਜਬ ਅਸੀਹ ਬਰਸਾ ਕਾ ਭੈਆ ਤਬ ਮਾਇਆ ਕੇ ਬਿਉਹਾਰ ਤੇ ਰਹਿਆ,ਥਕਾ ਕਿਛੁ ਕਰਿ ਸੰਕੈ ਨਾਹੀ, ਅਰੁ ਨ ਉਸ ਕਾ ਕਹਿਆ ਕੋਈ ਮਾਨੈ। ਸਭੁ ਕੋਈ ਕਹੈ ਜਿ ਇਸ ਕਾ ਕੋਈ ਬੇਟਾ ਪੂਤੁ ਹੈ ਤਉ ਲੈ ਆਵਹੁ ਉਨਾ ਸੰਉ ਬਾਤ ਬਿਉਹਾਰ ਕੀ ਕਰਹਿ। ਅਰੁ ਜਬ ਨਵੇ ਬਰਸਾ ਕਾ ਭੈਆ ਤਬ ਖਟ[3] ਊਪਰਿ ਪੜਿਆ ਲਾਗਾ ਰਹਣੇ। ਅਪਨੇ ਬਲਿ ਕਰਿ ਪਾਸੁ[4] ਭੀ ਫੇਰਿ ਨ ਸੰਕਹਿ, ਅਰੁ ਨਵੀ[5] ਤੇ ਉਪਰੰਤਿ ਜਗਤੁ ਜਿ ਹੈ ਸੁ ਉਪਜਿਕੈ[6] ਭਸਮ ਹੋਇ ਜਾਤਾ ਹੈ। ਕਿਸ ਕੀ ਨਿਆਂਈ ? ਜੈਸੇ ਧੂਆਂ ਕੇ ਧਉਲਹਰ[7] ਅਸਚਰਜ ਰੂਪੁ ਦਿਸਟਿ ਆਵਤਾ ਹੈ ਅਰੁ ਵਾਇ[8] ਲਾਗੀ ਖੰਡ ਖੰਡ ਹੋਇ ਜਾਤਾ ਹੈ। ਤੈਸੇ ਹੀ ਜਗਤੁ ਭੀ ਧੂਆਂ ਕੇ ਧਉਲਹਰ ਕੀ ਜਿਉ ਹੈ, ਉਪਜਿਆ, ਬਿਨਸਿਆ। ਰੇ ਭਾਈ ਸੰਤਹੁ ! ਰਾਮ ਜੀ ਕੇ ਲੋਗਹੁ ! ਕਾਲ ਪਹੁਚੇ ਹੋਇਐ ਸਭੁ ਨਾਸ ਕੰਉ ਪ੍ਰਾਪਤਿ ਹੋਤੇ ਹੈ,ਸੁਰਿ ਨਰਿ ਗਣ ਗੰਧਰਬ ਪਸੁ ਪੰਖੀ ਮਾਨੁਖ। ਕਾਲ ਆਇ ਪਹੁਚੇ ਰਹਤਾ ਕੋਈ ਨਾਹੀ ਅਰੁ ਇਸੁ ਮਿਰਤੁ ਮੰਡਲ[9] ਕਾ ਠਟੁ[10] ਕਰਤੇ ਇਉ ਕਰਿ ਕਰਿ ਰਚਿਆ ਹੈ। ਜੇ ਸਉ ਬਰਸ ਬੀਤੇ ਹੋਏ ਬਹੁੜਿ ਫੇਰਿ ਨਵੀ ਸ੍ਰਿਸਟਿ ਹੋਤੀ ਹੈ, ਸਉ ਬਰਸ ਕੇ ਬੀਚਿ ਪੁਰਾਤਨੁ ਜੀਉ ਪਰੰਤਿ ਕੋਈ ਨਾਹੀ ਰਹਣਾ ਪਾਵਤਾ ਅਰੁ ਸਿਧ ਜਿ ਹੈ ਸੁ ਚਾਰਿ ਜੁਗ ਆਰਬਲਾ[11] ਭੋਗਹਿਗੇ, ਉਪਰੰਤਿ[12] ਓਇ ਭੀ ਦੇਹੀ ਛੋਡਿਹਿਗੇ, ਅਰੁ ਕਾਲ ਕੈ ਬਸਿ ਹੋਵਹਿਗੇ। ਏਹੁ ਦੇਹਿ ਜਿ ਹੈ ਸੁ ਈਹਾ ਹੀ ਛੋਡਿ ਜਾਣੇ ਕੀ ਕਰਤੇ ਰਚੀ ਹੈ। ਰੇ ਬਾਬਾ ! ਨ ਕੋਈ ਸਿਧੁ ਹੀ ਰਹੈਗਾ, ਨ ਕੋਈ ਸਾਧੂ ਹੀ ਰਹੈਗਾ, ਨ ਪੀਰੁ ਹੀ, ਨ ਪੈਕੰਬਰੁ, ਨ ਸਾਹੁ, ਨ ਪਾਤਸਾਹੁ ਨਾ ਰੰਕੁ ਨਾ ਤੁਅੰਗੁ[13] ਸੈਸਾਰ ਮਹਿ ਜਿ ਕੋਈ ਆਇਆ ਹੈ ਸੁ ਸਭੁ ਕੋਈ ਜਾਇਗਾ। ਤਿਸੁ ਤੇ ਇਸੁ ਜਨਮ ਪਾਵਣੇ ਕਾ ਫਲੁ ਇਸੁ ਜੀਅ ਕੰਉ ਰਾਮੁ ਨਾਮੁ ਭਜਣਾ ਹੈ, ਜਿ ਰਾਮੁ ਨਾਮੁ ਸਿਮਰਿ ਲਏ"। ਤਬ ਓਇ ਲੋਗ ਸਭਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਬੋਲਹੁ ਵਾਹੁਗੁਰੂ। ਓਇ ਸਭਿ ਸਿਖਿ ਭਏ, ਗੁਰੂ ਗੁਰੂ ਲਾਗੇ ਜਪਣੇ, ਕਹਣੇ ਲਾਗੇ ਵਾਹੁਗੁਰੂ।

**ਸਲੋਕੁ ॥**

ਜੀਵਨ ਬਿਖਿਆ ਭੋਗ ਕੰਉ ਚਾਹਤ ਹੈ ਸਭ ਕੋਇ ॥
ਜੈਸੇ ਪਾਨੀ ਬੁਦਬੁਦਾ ਉਪਜਿ ਬਿਨਸਿ ਜਲੁ ਹੋਇ ॥
ਨਾਨਕ ਦਾਸ ਹਰਿ ਨਾਮੁ ਜਪਿ ਜੀਵਨ ਕਾ ਫਲੁ ਸੋਇ[14] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁਗੁਰੂ। ਸਤਿਗੁਰੂ ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੫੭ ॥

## (ਓ) ਸ੍ਰੀ ਗੁਰੂ ਨਾਨਕ ਦੇਵ ਜੀ ਅਜੁਧਿਆ ਵਿਚ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸਿਮਰਨ ਦੀ ਮਹਿਮਾ)

ਤਬ ਗੁਰੂ ਬਾਬਾ ਨਾਨਕੁ ਉਸੁ ਨਗਰ ਤੇ ਉਸੁ ਪਟੇਲ[15] ਕੰਉ ਨਾਮੁ ਦਿੜਾਇ ਕਰਿ ਪੂਰਬ ਕੀ ਧਰਤੀ ਨਗਰਿ

---

[1]ਸਠ (੬੦)। [2]ਸੱਤਰ (੭੦)। [3]ਮੰਜਾ, ਪਲੰਘ। [4]ਪਾਸਾ। [5]ਨੱਵੇ (੯੦)। [6]ਪੈਦਾ ਹੋਕੇ। [7]ਚਿੱਟਾ ਮਹਿਲ। [8]ਵਾਯੂ, ਹਵਾ। [9]ਨਾਸ਼ਵਾਨ ਦੁਨੀਆ। [10]ਠਾਟ, ਬਣਾਉ-ਠਣਾਉ। [11]ਆਯੂ, ਉਮਰ। [12]ਪਿਛੋਂ। [13]ਤਵਾਂਗਰ=ਬਲਵਾਨ, ਭਾਵ ਧਨ-ਦੌਲਤ ਵਾਲਾ। [14]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [15]ਪਿੰਡ ਦਾ ਨੰਬਰਦਾਰ।

ਅਜੋਧਿਆ ਜਾਇ ਬਸੇ। ਤਬ ਉਹਾ ਏਕਿ ਗੋਬਿੰਦ ਲੋਕ ਆਇ ਗਏ ਬਾਬੇ ਨਾਨਕ ਜੀ ਪਾਹਿ। ਤਬ ਉਨਹੁ ਆਇ ਕਰਿ ਕਹਿਆ, "ਰਾਮ ਰਾਮ ਬਾਬਾ ਨਾਨਕ ਜੀ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ ਜੀ! ਬੈਠੀਐ"। ਤਬ ਰਾਮ ਰਾਮ ਕਰਿ ਕਰਿ, ਡੰਡਉਤਿ ਕਰਿ ਕਰਿ ਓਹਿ ਬਾਬੇ ਜੀ ਕਉ ਬੈਠਿ ਗਏ। ਤਬ ਘੜੀ ਏਕੁ ਸਸਤਾਇ ਕਰਿ[1] ਉਨਹੁ ਬਾਬੇ ਜੀ ਪਹਿ ਬੇਨਤੀ ਕਰੀ ਜਿ, "ਏ ਬਾਬਾ ਨਾਨਕ ਜੀ! ਬਲਿਹਾਰ ਜਾਂ ਤੇਰੇ ਦਰਸਨ ਕੰਉ, ਹਮਿ ਤਉ ਤੇਰੇ ਦਰਸਨ ਕੀ ਨਿਮਿਤਿ ਆਏ ਥੇ; ਪਣੁ ਜੀ, ਏਕ ਬੇਨਤੀ ਭੀ ਕਰਤੇ ਹੈ ਜੇ ਆਗਿਆ ਹੋਇ ਤਉ ਕਹਹਿ ਜੀ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿ ਕਿਛੁ ਤੁਮਰੈ ਮਨੈ ਮਹਿ ਹੈ ਸੁ ਕਹੀਐ ਜੀ"। ਤਬ ਉਨਹੁ ਗੁਰੂ ਬਾਬੇ ਜੀ ਕੰਉ ਕਹਿਆ ਜਿ, "ਜੀ, ਇਕਿ ਪੁੰਨੁ ਦਾਨੁ ਕਰਤੇ ਹੈ, ਇਕਿ ਹੋਮ ਜਗ ਕਰਤੇ ਹੈ, ਇਕਿ ਤਪਸਿਆ ਕਰਤੇ ਹੈ, ਇਕਿ ਪੂਜਾ ਕਰਤੇ ਹੈ, ਇਕਿ ਨਾਂਗੇ ਹੈਂ, ਇਕਿ ਸਿਰਿ ਕਲਵਤ੍ਰ ਧਰਾਵਤੇ ਹੈਂ[2]। ਇਕਿ ਜਲੁ ਤਪੁ ਅਗਨਿ ਤਪੁ ਉਰਧ[3] ਤਪੁ ਕਰਤੇ ਹੈਂ। ਇਕਿ ਦੇਹੀ ਕੰਉ ਬਹੁਤੁ ਦੁਖੁ ਦੇਤੇ ਹੈ, ਤਿਨਕੀ ਮੁਕਤਿ ਹੋਇਗੀ ਕਿ ਨਾ ਹੋਇਗੀ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਭੈਰਉ ਰਾਗ ਮਹਿ ਜਿ:–

> ਜਗਨ ਹੋਮ[4] ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ॥
> ਰਾਮ ਨਾਮ ਬਿਨੁ ਮੁਕਤਿ ਨ ਪਾਵਸਿ, ਮੁਕਤਿ ਨਾਮਿ ਗੁਰਮੁਖਿ ਲਹੈ॥੧॥
> ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥
> ਬਿਖੁ ਖਾਵੈ ਬਿਖੁ ਬੋਲੀ ਬੋਲੈ, ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥੧॥ ਰਹਾਉ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ਰਾਮ ਜਨਹੁ! ਹੋਮ ਕਰੈ, ਜਗ ਕਰੈ, ਤਟ ਤੀਰਥ ਕਰੈ, ਜੋਗੀ ਸੰਨਿਆਸੀ ਹੋਇ, ਬ੍ਰਹਮਚਾਰੀ ਦਿਗੰਬਰੁ[5] ਹੋਇ, ਨਾਂਗਾ ਹੋਇ, ਸਿਰਿ ਕਲਵਤਰੁ[6] ਧਾਰੇ, ਸਗਲੀ ਧਰਤੀ ਭਰਮੈ, ਪੂਜਾ, ਤਪੁ, ਪੁੰਨੁ, ਦਾਨੁ ਸਗਲੇ ਕਰੈ, ਬਹੁਤੁ ਤਪਸਿਆ ਦੇਹੀ ਸਾਧਨਾ ਕਰੈ, ਤਬ ਬਿਨਾ ਰਾਮ ਨਾਮ ਸਿਮਰਣੇ ਤੇ ਮੁਕਤਿ ਕਾਹੂ ਕੀ ਨਾਹੀ ਹੋਤੀ। ਜਬ ਗੁਰੂ ਕੰਉ ਮਿਲਿ ਕਰਿ ਰਾਮੁ ਨਾਮੁ ਸਿਮਰੇ ਤਉ ਏਸੁ ਕੰਉ ਮੁਕਤਿ ਪ੍ਰਾਪਤਿ ਹੋਇ। ਏਹੁ ਜਿ ਮਨੁਖ ਜਗ ਮਹਿ ਆਇਆ ਹੈ ਸਿ ਏਹੀ ਰਾਮ ਨਾਮੁ ਸਿਮਰਨਿ ਕੈ ਨਿਮਤਿ ਆਇਆ ਹੈ। ਜੇ ਰਾਮੁ ਸਿਮਰੈ ਤਬ ਜਨਮੁ ਸਕਾਰਥੁ[7] ਹੋਇ। ਅਰੁ ਜੇ ਰਾਮੁ ਨ ਸਿਮਰੈ ਤਬ ਏਸ ਕਾ ਜਨਮੁ ਜੀਵਣਾ ਬਾਦਿ[8] ਜਾਇ ਬਿਨਾ ਸਿਮਰਣ ਤੇ। ਏਹੁ ਮਨੁਖੁ ਬਿਖੁ ਹੀ ਖਾਤਾ ਹੈ, ਬਿਖੁ ਹੀ ਬੋਲਤਾ ਹੈ, ਸਿ ਇਸੁ ਬਿਖੁ ਖਾਈ ਕਮਾਈ ਬੋਲੀ ਕਾ ਏਹੁ ਗੁਣੁ ਹੈ ਜਿ ਜਨਮੈ ਮਰੈ, ਜਨਮੈ ਮਰੈ, ਜੂਨੀ ਭਰਮਤਾ ਫਿਰ, ਭਾਈ ਰਾਮ ਜਨਹੁ! ਏਹੁ ਬਾਤ ਏਵ[9] ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਕਹਾ ਜਿ, "ਗੁਰੂ ਬਾਬਾ ਨਾਨਕ ਜੀ! ਬਲਿਹਾਰਿ ਜਾਂਉ, ਇਕਿ ਪੁਸਤਕ ਪੜਤੇ ਹੈ, ਇਕਿ ਪੁਰਾਣ ਪੜਤੇ ਹੈ, ਇਕਿ ਤ੍ਰਿਕਾਲ ਸੰਧਿਆ ਕਰਤੇ ਹੈ, ਤਿਨ ਕੀ ਮੁਕਤਿ ਹੈ ਕਿ ਨਾਹੀ? ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

> ਪੁਸਤਕ ਪਾਠ ਬਿਆਕਰਣ ਵਖਾਣੈ, ਸੰਧਿਆ ਕਰਮ ਤਿਕਾਲ ਕਰੈ॥
> ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ, ਰਾਮ ਨਾਮ ਬਿਨੁ ਉਰਝਿ ਮਰੈ॥੨॥

---

[1]ਸਸਤਾਇ (ਆਰਾਮ) ਕਰ ਕੇ। [2]ਬਨਾਰਸ (ਕਾਸ਼ੀ) ਜਾ ਕੇ, ਕਲਵਤ੍ਰ (ਆਰੇ) ਹੇਠ ਸਿਰ ਰੱਖ ਕੇ, ਚਿਰ ਜਾਂਦੇ ਹਨ। [3]ਉਲਟਾ (ਉਰਧ ਮੁਖ)। [4]ਯਜਨ (ਯੱਗ) ਅਤੇ ਹਵਨ। [5]ਨਾਂਗੇ। [6]ਕਰਵਤ੍ਰ (ਆਰਾ), ਪੁਰਾਣਿਕ ਸਮੇਂ ਵਿਚ ਅਨੇਕ ਅੰਧ ਵਿਸ੍ਵਾਸੀ ਲੋਕ ਬਨਾਰਸ ਜਾਂਦੇ ਤੇ ਉਥੇ ਸਾਰਾ ਧਨ-ਮਾਲ ਪਾਂਡਿਆਂ ਨੂੰ ਦਾਨ ਕਰ ਕੇ, ਖੁਦ ਆਰੇ ਹੇਠ ਸਿਰ ਦੇ ਕੇ ਆਤਮ-ਹਤਯਾ ਕਰ ਲੈਂਦੇ ਹੁੰਦੇ ਸਨ। ਇਹ ਹਤਯਾ ਉਸ ਸਮੇਂ ਪੁੰਨ-ਕਰਮ ਮੰਨੀ ਜਾਂਦੀ ਸੀ। [7]ਸਫਲ। [8]ਵਿਅਰਥ। [9]ਇਸਤਰ੍ਹਾਂ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਜੇ ਚਾਰੇ ਬੇਦ[1] ਪੜ੍ਹੈ, ਚਉਦਹ ਸਾਸਤ੍ਰ[2] ਜਾਣੈ, ਨਉ ਬਿਆਕਰਣ[3] ਪੜ੍ਹੈ, ਤ੍ਰੈ (ਕਾਲ) ਸੰਧਿਆ ਕਰੈ, ਅਠਾਰਹ ਪੁਰਾਣ[4] ਪੜ੍ਹੈ ਤਉ ਭੀ ਮੁਕਤਿ ਨ ਪਾਵੈ। ਮੁਕਤਿ ਤਬ ਹੋਇ ਜਬ ਗੁਰੂ ਕੰਉ ਮਿਲਿ ਕਰਿ ਰਾਮ ਨਾਮੁ ਸਿਮਰੈ, ਤਬ ਮੁਕਤਿ ਹੋਇ। ਨਾਤਰ ਏਵ ਚਉਰਾਸੀਹ ਕੇ ਫੇਰਿ ਮਹਿ ਪੜੈ"। ਬੋਲਹੁ ਭਾਈ ਜੀ ਵਾਹੁਗੁਰੂ।

ਤਬ ਉਨਹੁ ਗੋਵਿੰਦ ਲੋਕਹੁ ਕਹਾ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਬਲਿਹਾਰ ਜਾਉ, ਇਕਿ ਗ੍ਰਿਸਤੁ ਛੋਡਿ ਕਰਿ ਅਤੀਤ ਹੋਤੇ ਹੈ ਅਰੁ ਤੀਰਥ ਕੰਉ ਜਾਤੇ ਹੈ। ਬਾਬਾ ਜੀ ! ਤਿਨ ਕੀ ਮੁਕਤਿ ਹੋਤੀ ਹੈ ਕਿ ਨਾਹੀ ਹੋਤੀ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :–

> ਡੰਡ[5] ਕਮੰਡਲ[6] ਸਿਖਾ ਸੂਤੁ[7] ਧੋਤੀ ਤੀਰਥਿ ਗਵਨੁ[8] ਅਤਿ ਭ੍ਰਮਨੁ ਕਰੈ ॥
> ਰਾਮ ਨਾਮ ਬਿਨੁ ਸਾਂਤਿ ਨ ਆਵੈ, ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥੩॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ ! ਡੰਡ ਕਮੰਡਲੁ ਹਥਿ ਲੇ ਸਿਖਾ ਸੂਤ ਮਹਿ ਰਹੈ, ਧੋਤੀ ਤਿਲਕੁ ਬਨਾਵੈ। ਘਰਿ ਛਡਿ ਤੀਰਥ ਕੰਉ ਗਵਨ ਕਰੇ, ਸਾਰੀ ਧਰਤੀ ਕੰਉ ਪਰਦਖਨਾ ਦੇਵੈ, ਤਬ ਬਿਨਾ ਰਾਮ ਨਾਮ ਸਿਮਰੈ ਤੇ ਮੁਕਤਿ ਨਾਹੀ ਹੋਤੀ। ਭਾਵੈ ਕੋਟ ਕੋਟਾਨ[9] ਧਰਤੀਆ ਭਰਮੈ, ਬਿਨਾ ਰਾਮ ਸਿਮਰੈ ਤੇ ਪਾਰਿ ਨ ਪਵੈ। ਭਾਈ ਰਾਮ ਜਨਹੁ ਜੀ ! ਏਹੁ ਬਾਤ ਏਵ ਹੈ"। ਬੋਲਹੁ ਭਾਈ ਜੀ ਸ੍ਰੀ ਰਾਮੁ ਵਾਹਗੁਰੂ"।

ਤਬ ਉਨਹੁ ਗੋਵਿੰਦ ਲੋਕਹੁ ਕਹਾ ਜਿ, "ਬਾਬਾ ਨਾਨਕ ਜੀ ! ਬਲਿਹਾਰਿ ਜਾਉ, ਬਾਬਾ ਜੀ ! ਏਕ ਬੇਨਤੀ ਹੈ ਜੀ। ਇਕਿ ਜਿ ਹੈ ਸਿ ਬਡੀ ਬਡੀ ਜਟਾ ਵਧਾਵਤੇ ਹੈ[10]। ਅਰੁ ਇਕਿ ਜਟਾ ਬਧਾਇ ਕਰਿ ਬਿਭੂਤਿ[11] ਹੀ ਕਾ ਬਸਤਰੁ ਪਹਿਰਤੇ ਹੈ[12] ਅਵਰੁ[13] ਦੇਹ ਸਭੁ ਨਾਂਗੀ ਹੀ ਰਖਤੇ ਹੈ–ਜਟਾ ਮੁਕਟੁ ਬਾਂਧਤੇ ਹੈ। ਬਾਬਾ ਜੀ ! ਦਿਖਾ, ਉਨ ਕੀ ਮੁਕਤਿ ਹੋਇਗੀ ਕਿ ਨ ਹੋਇਗੀ ? ਬਾਬਾ ਜੀ ! ਬਲਿਹਾਰ ਜਾਉ ਦੈਆ ਦੇ ਘਰਿ ਹੋਇ ਕਰਿ ਏਹੁ ਬਾਤ ਕਹਣੀ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

> ਜਟਾ ਮੁਕਟੁ ਤਨਿ ਭਸਮ ਲਗਾਈ, ਬਸਤ੍ਰ ਛੋਡਿ ਤਨਿ ਨਗਨੁ ਭਇਆ ॥
> ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ, ਕਿਰਤਿ ਕੈ ਬਾਂਧੈ ਭੇਖੁ ਭਇਆ ॥ ੪ ॥

ਤਿਸੁ ਕਾ ਪਰਮਾਰਥੁ:

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸੁਨਹੁ ਭਾਈ ਰਾਮ ਜਨਹੁ ਜੀ ! ਜੇ ਜਟਾ ਵਧਾਈ ਤਬ ਕਿਆ ਹੂਆ, ਅਰੁ ਜੇ ਜਟਾ ਕਾ ਮੁਕਟੁ ਬੰਨ੍ਹਾਇਆ ਤਬ ਕਿਆ ਹੂਆ, ਅਰੁ ਜੇ ਭਸਮ ਲਗਾਈ ਤਉ ਕਿਆ ਹੂਆ, ਅਰੁ ਜੇ ਬਸਤਰ ਛੋਡੇ ਤਉ ਕਿਆ ਹੂਆ ਅਰੁ ਜੇ ਨੰਗਨੁ ਰਹਿਆ ਤਬ ਕਿਆ ਹੂਆ, ਅਰੁ ਜੇ ਕਠਨ ਸਾਧਨਾ ਕਰੀ ਤਉ ਕਿਆ ਹੂਆ, ਜਬ ਲਗੁ ਰਾਮੁ ਨਾਮੁ ਉਚਰੈ ਨਾਹੀ ਤਬ ਲਗੁ ਏਸ ਕੰਉ ਸਾਂਤਿ

---

[1]ਰਿਗ, ਯਜੁਰ, ਸਾਮ ਤੇ ਅਥਰਵ ਵੇਦ। [2]ਭਾਵ–ਚੌਦਾਂ ਵਿਦਯਾ–ਚਾਰ ਵੇਦ, ਛੇ ਸ਼ਾਸਤ੍ਰ, ਵੇਦਾਂਗ ਆਦਿ। [3]ਐਂਦ੍ਰ, ਚਾਂਦ੍ਰ, ਕਾਸਕ੍ਰਿਤਸਨ, ਆਪਿਸ਼ਲਿ, ਸਾਕਟਾਯਨ, ਪਾਣਿਨੀਯ, ਆਮਰ, ਜੈਨੇਂਦ੍ਰ ਅਤੇ ਕਲਾਪ (ਕਾ ਤੰਤ੍ਰ), ਇਹ ਨੌਂ ਵਿਆਕਰਣ ਹਨ। [4]੧੮ ਪੁਰਾਣ–ਅਗਨਿ, ਕੂਰਮ, ਗਰੁੜ, ਨਾਰਦ, ਪਦਮ, ਬ੍ਰਹਮ, ਬ੍ਰਹਮ ਵੈਵਰਾਤ, ਬ੍ਰਹਮਾਂਡ, ਭਵਿੱਖ, ਮਤਸਯ, ਮਾਰਕੰਡੇ, ਲਿੰਗ, ਵਾਮਨ, ਵਾਰਾਹ, ਵੈਸ਼ਣਵ, ਸ਼ਿਵ, ਸ੍ਰੀ ਮਦ ਭਾਗਵਤ, ਤੇ ਸਕੰਧ ਮਹਾ ਪੁਰਾਣ। [5]ਡੰਡਾ। [6]ਸਾਧੂਆਂ ਦਾ ਟੂਟੀ ਦਾਰ ਗੜਵਾ, (ਗੰਗਾ ਸਾਗਰ), ਜੋ ਚਿੱਪੀ ਦੀ ਸ਼ਕਲ ਦਾ ਹੁੰਦਾ ਹੈ। [7]ਬੋਦੀ ਤੇ ਜਨੇਊ। [8]ਗਮਨ (ਯਾਤ੍ਰਾ)। [9]ਕਰੋੜਾਂ ਹੀ। [10]ਅਰਥਾਤ–ਜਟਾਧਾਰੀ ਸਾਧੂ ਬਣ ਜਾਂਦੇ ਹਨ। [11]ਸੁਆਹ। [12]ਅਰਥਾਤ–ਪਿੰਡੇ ਉਤੇ ਸੁਆਹ ਮਲਦੇ ਹਨ। [13]ਹੋਰ।

ਨਾਹੀ ਆਵਤੀ। ਬਿਨਾ ਰਾਮੁ ਨਾਮੁ ਸਿਮਰੈ ਤੇ ਏਹੁ ਮੁਕਤਾ ਨਾਹੀ ਹੋਤਾ। ਕਿਆ ਹੋਆ ਜੇ ਕਿਰਤਿ ਕੈ ਮਾਰਿਐ ਏਹੁ ਭੇਖੁ ਕੀਆ। ਤਾ ਭੇਖ ਸੰਉ ਅਲੇਖੁ ਨਾਹੀ ਮਿਲਤਾ"। ਬੋਲਹੁ ਭਾਈ ਰਾਮ ਰਾਮ ਵਾਹਗੁਰੂ।

ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਬਾਬਾ ਨਾਨਕ ਜੀ! ਬਲਿਹਾਰਿ ਜਾਉ, ਬਾਬਾ ਜੀ! ਏਕ ਬੇਨਤੀ ਹੈ ਜੀ, ਕਿਵ ਹੀ ਏਸ ਕੀ ਮੁਕਤਿ ਭੀ ਹੋਇ? ਏਕ ਜੀਅ ਜਲਿ ਹੈ, ਏਕ ਜੀਅ ਥਲ ਹੈ, ਉਨ ਕੀ ਮੁਕਤਿ ਕਰਣ ਹਾਰਾ ਕਵਣੁ ਹੈ? ਏਕਿ ਜੀਵ ਜਲ ਹੀ ਮਹਿ ਪੜੇ ਹੈ, ਏਕਿ ਜੀਵ ਥਲ ਮਾਹਿ ਪੜੇ ਹੈ। ਪਣੁ ਜੀ ਏਸੁ ਕੀ ਜਿ ਪਰਮੇਸੁਰ ਸਉ ਬਣੈ ਸਿ ਕਿਉ ਕਰਿ ਬਣੈ? ਕਿਉ ਕਰਿ ਮੁਕਤਿ ਹੋਇ, ਕਹੀਐ ਜੀ, ਰਾਮ ਕੈ ਨਾਇ[1]?"

ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ।

ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ, ਜਤ੍ਰ ਕਤ੍ਰ ਤੂ ਸਰਬ ਜੀਆ ॥
ਗੁਰ ਪਰਸਾਦਿ ਰਾਖਿ ਲੇ ਜਨ ਕਉ, ਹਰਿ ਰਸੁ ਨਾਨਕ ਝੋਲਿ ਪੀਆ ॥੫॥੭॥੯॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ! ਜਿਤਨੇ ਜੀਅ ਜਲਿ ਥਲਿ ਮਹੀਅਲਿ[2] ਹਹਿ ਏਤਨਿਆਂ ਕੈ ਸੰਗਿ ਰਾਮੁ ਬਸਤਾ ਹੈ, ਜੀਅ-ਜੀਅ ਕੈ ਸਾਥਿ ਹੈ। ਉਨ ਕੀ ਗਹਨ ਗਤਿ[3] ਓਹੀ ਜਾਨੈ। ਪਣੁ ਜਿਉ ਜੀਅ ਕੈ ਸਾਥਿ ਹੈ, ਜਿਉ ਜੀਆਂ ਕੀ ਪ੍ਰਤਪਾਲ ਕਰਤਾ ਹੈ ਤਿਉ ਮੁਕਤਿ ਭੀ ਕਰਤਾ ਹੈ। ਪਣੁ ਗੁਰੂ ਬਿਚੁ ਕਰਿ[4] ਮੁਕਤਿ ਹੋਤੀ ਹੈ। ਗੁਰੂ ਕੰਉ ਮਿਲਿ ਕਰਿ ਰਾਮ ਨਾਮ ਰਸੁ ਪੀਵੈ, ਤਿਸ ਹੀ ਕੀ ਮੁਕਤਿ ਕਰਤਾ ਹੈ, ਹੋਰਸ ਕਿਸੀ ਕੀ ਮੁਕਤਿ ਨਾਹੀ ਕਰਤਾ। ਭਾਈ ਰਾਮ ਜਨਹੁ! ਹਮਰੈ ਬੀਚਾਰਿ ਕਰਿ ਇਵ ਕਥਾ ਹੈ। ਪਣੁ ਉਸੁ ਸਾਹਿਬੁ ਕੀ ਗਹਨਗਤਿ ਓਹੁ ਜਾਨੈ, ਜੋ ਕਿਆ ਕਰੈ, ਪਣੁ ਹਮਰੀ ਸਮਝਿ ਇਉ ਹੈ।"

ਤਬ ਉਨਹੁ ਗੋਬਿੰਦ ਲੋਕਹੁ ਗੁਰੂ ਬਾਬੈ ਨਾਨਕ ਜੀ ਕੀ ਚਰਨੀ ਲਾਗੇ, ਗੁਰੂ ਗੁਰੂ ਲਾਗੇ ਜਪਣੇ। ਤਬ ਉਨਹੁ ਕਹਿਆ ਜਿ, "ਬਾਬਾ ਨਾਨਕ! ਤੈ ਹੀ ਪਰਮੇਸੁਰੁ ਪਾਇਆ ਹੈ, ਅਰੁ ਤੈ ਹੀ ਗਾਇਆ ਹੈ; ਅਰੁ ਤੈ ਹੀ ਧਿਆਇਆ ਹੈ; ਅਰੁ ਤੁਹੀ ਕਰਤਾ ਹੈ; ਅਰੁ ਤੁਹੀ ਕਰਨਹਾਰੁ ਹੈ, ਹਮਿ ਤੇਰੀ ਸਰਨਿ ਪੜੇ ਹੈ। ਬਾਬਾ ਨਾਨਕ ਜੀ! ਹਮ ਕੰਉ ਰਾਖਿ ਲੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਜਨਹੁ! ਤੁਮ ਪਰਮੇਸੁਰ ਕਾ ਨਾਮ ਅਰਾਧਹੁ, ਪਰਮੇਸੁਰੁ ਤੁਮਾਰਾ ਭਲਾ ਕਰੈਗਾ"। ਤਬ ਓਹਿ ਗੁਰੂ ਜੀ ਕੇ ਸਿਖ ਭਏ, ਗੁਰੂ ਗੁਰੂ ਲਾਗੇ ਜਪਣੇ। ਉਨ ਕੈ ਮਨਿ ਸੰਤੋਖੁ ਆਇਆ, ਨਾਨਕ ਪੰਥੀ ਭਏ। ਕਹਣੇ ਲਾਗੇ ਜਿ ਵਾਹੁਗੁਰੂ, ਧੰਨੁਗੁਰੂ, ਸਤਿਗੁਰੂ।

## ਸਲੋਕੁ[5] ॥

ਰਾਮ ਨਾਮ ਰਸੁ ਜਿਨਿ ਪੀਆ, ਤਿਨ ਜਮ ਕੀ ਚੂਕੀ ਕਾਣਿ।
ਗੁਰ ਪਰਸਾਦੀ ਸਦਾ ਸੁਖੀ, ਦਾਸ ਨਾਨਕ ਹਰਿ ਰੰਗੁ ਮਾਣਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੫੯ ॥

---

[1]ਰੱਬ ਦੇ ਵਾਸਤੇ, ਰਾਮ ਦੇ ਨਾਂ ਤੇ। [2]ਪ੍ਰਿਥਵੀ ਤੇ ਅਕਾਸ਼ ਦੇ ਵਿਚਕਾਰ। [3]ਗੰਭੀਰ, ਗਤੀ।
[4]ਵਿਚੋਲਾ ਕਰ ਕੇ, ਮਧਜਸਥ ਕਰਕੇ। [5]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ।

# (ਅ) ਸ੍ਰੀ ਗੁਰੂ ਨਾਨਕ ਦੇਵ ਜੀ ਅਜੁੱਧਿਆ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਭਗਤਾਂ ਨਾਲ)

ਤਬ ਅਜੋਧਿਆ ਬਿਖੇ ਗੁਰੂ ਬਾਬਾ ਨਾਨਕੁ ਬੈਠਾ ਭਗਤਿ ਕਰਤਾ ਹੈ। ਤਬ ਭਗਤਾ ਕੰਉ ਆਗਿਆ ਆਈ ਪਾਰਬ੍ਰਹਮ ਜੀ ਕੀ ਜਿ, "ਨਾਨਕੁ ਜੁਹਦੀ[1] ਮੇਰਾ ਬਡਾ ਭਗਤੁ ਹੈ, ਸੁ ਅਜੋਧਿਆ ਮਹਿ ਆਇਆ ਹੈ, ਤੁਮ ਜਾਹੁ, ਜਾਇ ਕਰਿ ਨਾਨਕ ਭਗਤ ਕਾ ਦਰਸਨੁ ਕਰਿ ਆਵਹੁ, ਜਿ ਤੁਮਿ ਮੇਰੇ ਨਾਮ ਕੀ ਮਹਮਾ ਅਧਿਕ ਪਛਾਨਹੁ ਅਰੁ ਮੇਰੀ ਉਸਤਤਿ ਕਰਹੁ। ਮੇਰੀ ਜਿ ਉਸਤਤਿ ਹੈ ਸੁ ਨਾਨਕੁ ਜਾਨਤਾ ਹੈ।" ਤਬ ਸਾਰਿਅਹੁ ਭਗਤਹੁ ਮਿਲਿ ਕਰਿ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਜੀ! ਤੇਰੀ ਜਿ ਉਸਤਤਿ ਹੈ ਸੁ ਨਾਨਕੁ ਜਾਨਤਾ ਹੈ। ਸੁ ਕਿਆ ਤੇਰੀ ਉਸਤਤਿ ਹੈ ਜਿ ਨਾਨਕੁ ਕਰਤਾ ਹੈ ਜਿਤੁ ਤੂ ਖੁਸੀ ਹੋਦਾ ਹੈ?" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਹੇ ਭਗਤਹੁ! ਮੇਰੀ ਜਿ ਉਸਤਤਿ ਸਿ ਇਹੀ ਹੈ: ਕਿਸੀ ਬਾਤ ਕਾ ਦਾਵਾ ਨਾਹੀ ਧਰਤਾ-ਨ ਕਮਾਈ ਕਾ, ਨ ਭਗਤਿ ਕਾ; ਨ ਸਿਮਰਨ ਕਾ, ਨ ਜਪ ਕਾ, ਨ ਤਪ ਕਾ; ਨ ਸੀਲ ਕਾ, ਨ ਸੰਜਮ ਕਾ; ਨ ਜੁਗਤਿ ਕਾ, ਨ ਰਹਤਿ ਕਾ, ਨ ਕਰਮ ਕਾ, ਨ ਧਰਮ ਕਾ, ਨ ਪੁੰਨ ਕਾ, ਨ ਇਸ਼ਨਾਨ ਕਾ; ਨ ਨਾਮ ਕਾ, ਨ ਕਾਹੂ ਸੇਵਾ ਕਾ, ਆਪ ਕੰਉ ਕੀਟੁ[2] ਕਰਿ ਜਾਨਤਾ ਹੈ ਅਰੁ ਕਰਨ ਹਾਰੁ ਮੁਝ ਕੰਉ ਪਛਾਨਤਾ ਹੈ। ਕਰਮ ਕਰਿ ਕਰਿ ਨਿਹਕਰਮੁ ਆਪ ਕੰਉ ਜਾਨੈ, ਸੁ ਏਹੀ ਮੇਰੀ ਸਿਫਤਿ ਹੈ, ਅਰੁ ਇਹੀ ਮੇਰੀ ਸਾਲਾਹ ਹੈ, ਅਰੁ ਇਹੀ ਮੇਰੀ ਸੇਵਾ ਹੈ। ਸੋਈ ਮੇਰਾ ਭਗਤੁ ਸੇਵਕ ਸੰਗੀ ਹੈ। ਅਵਰਿ ਜਿ ਭਗਤ ਹੈ ਸਿ ਕਿਛੁ ਆਪਨੀ ਕਮਾਈ ਜਨਾਇ ਜਾਤੇ ਹੈ। ਅਰੁ ਨਾਨਕੁ ਜੋ ਭਗਤੁ ਹੈ ਸੁ ਮੁਝ ਹੀ ਕੰਉ ਜਾਨਤਾ ਹੈ, ਆਪ ਕੰਉ ਕੀਟੁ ਕਰਿ ਮਾਨਤਾ ਹੈ, ਅਰੁ ਕਰਨਹਾਰੁ ਮੁਝ ਕੰਉ ਪਛਾਨਤਾ ਹੈ। ਮੇਰੀ ਸਿਫਤਿ ਤੁਮਿ ਜਾਇ ਕਰਿ ਨਾਨਕ ਭਗਤ ਤੇ ਸੁਨਹੁ ਜੋ ਕਿਆ ਕਹਤਾ ਹੈ"। ਤਬ ਸਭਨਹੁ ਭਗਤਹੁ ਨਮਸਕਾਰੁ ਕੀਆ ਜਿ, "ਬਲਿਹਾਰ ਜਾਂਉ, ਬਲਿਹਾਰਿ ਜਾਉ ਤੇਰੀ ਆਗਿਆ ਕੰਉ ਅਰੁ ਤੇਰਿਆ ਭਗਤਾਂ ਕੰਉ, ਜਿ ਤੇਰੀ ਸਿਫਤਿ ਕਰਤੇ ਜਾਨਤੇ ਹੈ, ਹਮ ਉਨ ਕੈ ਬਲਿਹਾਰਿ ਜਾਹਿ"।

ਤਬ ਬਾਬਾ ਨਾਨਕੁ ਜੁਹਦੀ ਅਜੋਧਿਆ ਮਹਿ ਬੈਠਾ ਪਰਲੀ ਦਖਣ ਕੀ ਤਰਫ, ਏਕੁ ਪੰਜ ਤੀਰਥੀ ਥੀ ਉਸ ਕੇ ਊਪਰਿ ਏਕ ਮਣੁ ਥਾ, ਉਸ ਹੀ ਮਹਿ ਬੈਠਾ ਨਾਮੁ ਸਿਮਰਨੁ ਕਰਤਾ ਥਾ। ਤਬ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਸਭਿ ਭਗਤ ਮਿਲੇ, ਮਿਲਿ ਕਰਿ ਮਿਲਨੈ ਆਏ—ਨਾਮਾ, ਜੈ ਦੇਉ, ਕੰਬੀਰੁ, ਤਿਲੋਚਨੁ, ਰਵਿਦਾਸੁ, ਸੈਨੁ, ਸਧਨਾ, ਧੰਨਾ, ਬੇਣੀ। ਅਵਰੁ ਜਿ ਕੋਈ ਭਗਤੁ ਥਾ ਸਿ ਸਭਿ ਮਿਲਿ ਕਰਿ ਗੁਰੂ ਬਾਬੇ ਨਾਨਕ ਪਹਿ ਆਏ। ਤਬ ਭਗਤਹੁ ਸੈਨੁ ਸੇਵਕੁ ਭੇਜਿਆ ਜਿ ਜਾਇ ਕਰਿ ਤੂ ਦੇਖੁ ਦਿਖਾ ਭਗਤੁ ਧਿਆਨ ਕੈ ਬਿਖੈ ਹੈ ਕਿ ਸਿਮਰਨ ਕੈ ਬਿਖੈ ਹੈ ਕਿ ਬਾਲ ਸੁਭਾਵ ਕੈ ਬਿਖੈ ਹੈ। ਜਿਉ ਹੈ ਤਿਉ ਜਾਇ ਕਰਿ ਦੇਖੁ। ਜੇ ਭਗਤੁ ਸਿਮਰਨ ਕੈ ਬਿਖੈ ਹੋਇਗਾ ਕਿ ਧਿਆਨ ਕੈ ਬਿਖੈ ਹੋਇਗਾ ਤਬ ਹਮਰਾ ਨਾਮੁ ਤੁਮ ਮਤੁ ਲੇਹੁ। ਅਰੁ ਜੇ ਬਿਲਾਸ ਭਾਵ ਕੈ ਬਿਖੈ ਹੋਇਗਾ ਤਬ ਹਮਰੀ ਬੇਨਤੀ ਕਰਨੀ ਜੇ, "ਜੋ ਸੇਵਕ ਠਾਂਢੇ ਹੈਨਿ, ਦਰਸਨੁ ਚਾਹਤੇ ਹੈ ਕਿਵ ਆਗਿਆ ਹੈ?" ਤਬ ਜਦਿ ਸੈਨੁ ਸੇਵਕੁ ਆਇ ਕੈ ਦੇਖੈ ਤਉ ਗੁਰੂ ਬਾਬਾ ਨਾਨਕੁ ਬਿਲਾਸ ਭਾਵ ਕੈ[3] ਬਿਖੈ ਬੈਠਾ ਹੈ। ਅਰੁ ਆਗੇ ਹੀ ਅਗੰਮੁ ਹੋਆ ਹੈ[4]। ਉਠਿ ਖੜਾ ਹੋਆ, "ਹੰਉ ਬਲਿਹਾਰਿ ਜਾਂਉ, ਆਈਐ ਜੀ!" ਆਈਐ ਜੀ! ਇਉ ਹੀ

---

[1]ਜੁਹਦ (ਤਪੱਸਿਆ) ਕਰਨ ਵਾਲਾ, ਤਪੱਸ੍ਵੀ। [2]ਕੀੜਾ, ਕਿਰਮ, ਭਾਵ—ਅਤਿ ਤੁੱਛ।

[3]ਖੁਸ਼ੀ ਵਿਚ। [4]ਭਾਵ—ਗੁਰੂ ਨਾਨਕ ਨੇ ਪਹਿਲਾਂ ਹੀ ਅਗੰਮ (ਭਵਿੱਖ) ਦੀ ਗੱਲ ਜਾਣ ਲਈ ਕਿ ਭਗਤ ਉਨ੍ਹਾਂ ਨੂੰ ਮਿਲਣ ਵਾਸਤੇ ਆਏ ਹਨ।

ਕਹਤਾ ਹੈ। ਤਬ ਸੈਨੁ ਸੇਵਕੁ ਜਾਇ ਖੜਾ ਹੋਆ ਅਰੁ ਡੰਡ ਪ੍ਰਨਾਮੁ ਕੀਆ, ਕਰਿ ਕਰਿ ਰਾਮ ਕਿਸਨ[1] ਕੀਨੀ। ਤਬ ਭਗਤਾ ਕੀ ਬੇਨਤੀ ਕਰੀ ਜਿ, "ਕਿਉ ਆਗਿਆ ਹੈ, ਦਰਸਨੁ ਚਾਹਤੇ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਕਹੈ "ਜੀ, ਢੀਲਿ ਮਤੁ ਕਰਹੁ, ਆਈਐ ਜੀ!" ਤਬ ਸੈਨੁ ਸੇਵਕੁ ਬਹੁੜਿ ਫਿਰਿ ਭਗਤਹੁ ਪਾਸਿ ਆਇ ਖੜਾ ਹੋਆ। ਕਹੈ, "ਜੀ, ਆਗੈ ਹੀ ਅਗੰਮੁ ਹੂਆ ਹੈ ਬਾਬੇ ਨਾਨਕ ਕੰਉ, ਅਰੁ ਖੜਾ ਤੁਮਾਰੇ ਮਾਰਗ ਕੰਉ ਦੇਖਤਾ ਹੈ, ਡੰਡਉਤੁ ਕਰਤਾ ਹੈ। ਕਹੈ ਜੀ 'ਆਈਐ ਜੀ! ਬਲਿਹਾਰਿ ਜਾਉ, ਆਈਐ ਜੀ'; ਇਵੈ ਹੀ ਕਹਤਾ ਹੈ"। ਤਬ ਭਗਤ ਸਭੇ ਹੀ ਆਇ ਆਇ ਨਮਸਕਾਰੁ ਗੁਰੂ ਬਾਬੇ ਨਾਨਕ ਜੀ ਕੰਉ ਕੀਆ। ਆਗੇ ਤੇ ਗੁਰੂ ਬਾਬੇ ਨਾਨਕ ਜੀ ਭੀ ਨਮਸਕਾਰੁ ਡੰਡਉਤਿ ਕਰੀ। ਅਰੁ ਕਹਿਆ ਜਿ, "ਆਵਹੁ ਜੀ!" ਉਸੁ ਤਰਫ ਤੇ ਭਗਤ ਆਇ ਠਾਂਢੇ ਭਏ। ਉਸੁ ਤਰਫ ਤੇ ਗੁਰੂ ਬਾਬਾ ਨਾਨਕੁ ਆਇ ਠਾਂਢਾ ਭੈਆ। ਉਸੁ ਤਰਫ ਤੇ ਭਗਤ ਡੰਡਉਤਿ ਲਾਗੇ ਕਰਨੇ। ਉਸੁ ਤਰਫ ਤੇ ਗੁਰੂ ਬਾਬਾ ਨਾਨਕੁ ਡੰਡਉਤਿ ਲਾਗਾ ਕਰਨੇ। ਤਬ ਆਪਸਿ ਮਹਿ ਮਿਲੇ ਜੰਦਿ ਮਿਲੇ ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਸ੍ਰੀ ਰਾਗ[2] ਮਹਿ ਜਿ:–

ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ[3] ॥
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥
ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥
ਕਰਤਾ ਸਭੁ ਕੋ ਤੇਰੈ ਜੋਰਿ ॥ ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ਰਹਾਉ॥

ਤਿਸ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਕੁ ਕੰਤੁ ਤਿਸ ਕੀਆ ਸੇਵਕੀ ਕਵਨਿ ? ਏ ਭਗਤ ਉਸ ਕੀਆ ਸੇਵਕੀ, ਜਿਤਨੀਆਂ ਸੇਵਕੀ ਸਭਿ ਆਪਸ ਮਹਿ ਭੈਣਾ ਲਾਗਹਿ। ਜਿਉ ਈਹਾ ਕੋਈ ਪੁਰਖੁ ਦੁਇ ਚਾਰਿ ਇਸਤ੍ਰੀਆਂ ਕਰੈ, ਅਰ ਓਹਿ ਸਉਕਣਿ ਕਾ ਭਾਉ ਮਨਿ ਮਹਿ ਨ ਲਿਆਵਹਿ, ਸੇਵਕੀ ਹੋਵਹਿ ਅਰੁ ਓਇ ਇਸਤ੍ਰੀਆਂ ਆਪਸ ਮਹਿ ਭੈਣਾ ਕਹਾਵਹਿ। ਤਿਉ ਪਰਮੇਸੁਰੁ ਸਭਨਹੁ ਕਾ ਭਰਤਾ ਹੈ ਅਰੁ ਏਹਿ ਜਿ ਸੇਵਕਿ ਸੇਵਹਿ ਤੇ ਸੇਵਕੀ। ਜਿਤਨੀਆਂ ਸੇਵਕੀ ਤਿਤਨੀਆਂ ਆਪਸ ਮਹਿ ਭੈਣਾ। ਬਹੁੜਿ ਸੇਵਕੀ ਸੇਵਕ ਆਪਸ ਮਹਿ ਮਿਲਤੀਆ ਹੈ। ਜੈਸੇ ਜੈਸੇ ਮਹਿਲ ਜਿਸੁ ਜਿਸੁ ਸਾਥ ਕੰਤੁ ਮਿਲਤਾ ਹੈ, ਉਸੁ ਮਹਲ ਕੀਆ ਬਾਤਾ ਆਪਸ ਮਹਿ ਮਿਲਿ ਕਰਿ ਕਰਤੀਆ ਹੈ। ਜਿਣੀ ਮੇਰੀ ਭੈਣਹੁ ਜਿ ਹਮਾਰਾ ਖਸਮੁ ਹੈ, ਹਮਾਰਾ ਜਿ ਸਮ੍ਰਥ ਕੰਤੁ ਹੈ ਉਸੁ ਮਹਿ ਸਰਬ ਗੁਣ ਹੈ, ਹਮ ਹੀ ਅਵਗਣਿਆਰੇ ਹਾਂ। ਉਸ ਕੀ ਕੀਮਤਿ ਕੋਈ ਨਾਹੀ ਜਾਨਤਾ ਹੈ ਜਿ ਕੈਸਾ ਹੈ ਜੋ ਕਿਛੁ ਗੁਣ ਹੈ ਸੁ ਉਸੁ ਮੇਰੇ ਰਾਮ ਮਹਿ ਹੈ। ਪਣੁ ਜਿਤਨੇ ਜੀਵ ਹੈ ਸਿ ਸਭਿ ਉਸ ਹੀ ਕੈ ਜੋਰਿ ਹੈ। ਏਕੋ ਸਬਦੁ ਬੀਚਾਰਣਾ ਜਿ ਪਰਮੇਸੁਰ ਬਿਨਾ ਹੋਰੁ ਕੋਈ ਨਾਹੀ। ਜੇ ਕੋਈ ਹੈ ਸਾਹੁ ਪਾਤਸਾਹੁ, ਗਰੀਬੁ ਮਸਤੂ, ਭਲਾ ਬੁਰਾ, ਸਾਧੁ ਸੇਵਕੁ, ਊਚੁ ਨੀਚੁ ਜੋ ਕੋਈ ਹੈ ਪਰਮੇਸੁਰ ਕਾ ਕੀਆ ਹੋਤਾ ਹੈ। ਸਾਹੁ ਭੀ ਤਉ ਹੀ ਜਉ ਪਰਮੇਸੁਰੁ ਕਰੈ। ਪਾਤਸਾਹੁ ਭੀ ਤਉ ਹੋਇ ਜਉ ਪਰਮੇਸੁਰੁ ਕਰੈ। ਮਹਾ ਪੁਰਖੁ ਭੀ, ਸਾਧੂ ਭਗਤੁ ਭੀ ਤਉ ਪਰਮੇਸੁਰੁ ਕਰੈ ਬਿਨਾ ਉਸੁ ਕਰਤੇ ਪੁਰਖ ਤੀ ਹੋਰਸ ਕਾ ਕੀਆ ਨਾਹੀ ਹੋਤਾ, ਅਰੁ ਸਭਸ ਕੰਉ ਉਸ ਹੀ ਕਾ ਜੋਰੁ ਹੈ। ਆਪਸ ਤੀ[4] ਜੋਰੁ ਕਿਸੀ ਕਾ ਨਾਹੀ ਚਲਤਾ। ਜੀਵੈ ਉਸ ਕੈ ਜੋਰਿ, ਮਰੈ ਉਸ ਕੈ ਜੋਰਿ, ਮਰੈ ਉਸ ਕੈ, ਹੁਕਮਿ ਹੋਇ ਤਉ ਉਸ ਕੈ ਜੋਰਿ ਨ ਹੋਇ ਤਉ ਉਸ ਕੈ ਜੋਰਿ। ਜਿ ਜੋ ਉਸੁ ਕਰਤੇ ਪੁਰਖ ਕਾ ਜਿ ਕਿਛੁ ਹੈ ਸੁ ਓਹੀ ਹੈ, ਹੋਰੁ ਕੋਈ ਨਾਹੀ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

---

[1]ਅਰਥਾਤ–'ਸ੍ਰੀ ਰਾਮ ਕ੍ਰਿਸ਼ਨ ਕੀ ਜੈ ਹੋ!' ਇਹ ਵਾਕ ਵੈਸ਼ਣਵ ਭਗਤ ਪਰਸਪਰ ਮਿਲਣੀ ਸਮੇਂ ਕਹਿੰਦੇ ਹਨ। [2]ਪ੍ਰਿੰਸੀਪਲ ਤੇਜਾ ਸਿੰਘ ਦੇ ਕਥਨ ਅਨੁਸਾਰ ਇਹ ਸ਼ਬਦ ਗੁਰੂ ਨਾਨਕ ਨੇ ਸ਼ੇਖ ਬ੍ਰਹਮ (ਇਬਰਾਹੀਮ, ਫ਼ਰੀਦ ਸਾਨੀ) ਨੂੰ ਸੁਣਾਇਆ ਸੀ। (ਦੇਖੋ, ਸ਼ਬਦਾਰਥ ਗੁਰੂ ਗ੍ਰੰਥ ਸਾਹਿਬ, ਸਫ਼ਾ ੧੭ ਦਾ ਨੋਟ) [3]ਪਿਆਰੀਆਂ ਸਹੇਲੀਆਂ ਜੋ ਗਲ ਲੱਗ ਕੇ ਮਿਲਦੀਆਂ ਹਨ। [4]ਆਪਸ ਥੀਂ ਜਾਂ ਆਪਸ ਵਿਚ, ਆਪਣੇ ਆਪ।

ਤਬ ਭਗਤਹੁ ਕਹਾ ਜਿ "ਗੁਰੂ ਬਾਬਾ ਨਾਨਕ ਜੀ ! ਪਰਮੇਸੁਰੁ ਰਾਵੀਐ ਸੁ ਕਿਉ ਕਰਿ ਰਾਵੀਐ, ਹਮ ਕੰਉ ਏਹੁ ਬਿਧਿ ਸੁਨਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥
ਸਹਜਿ ਸੰਤੋਖਿ ਸੀਗਾਰੀਆ, ਮਿਠਾ ਬੋਲਣੀ ॥
ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕੰਉ ਭਗਤਹੁ ਪ੍ਰਸਨੁ ਪੂਛਾ ਥਾ ਜਿ, "ਬਲਿਹਾਰਿ ਜਾਉ ਤੁਮਹੁ ਜਿ ਪਰਮੇਸੁਰੁ ਪਾਇਆ ਸੁ ਕਿਤੁ ਸੇਵਾ, ਕਿਤੁ ਚਾਕਰੀ, ਕਿਤੁ ਗੁਣ ਕੰਤੁ ਰੀਝਾਇ ਕਰਿ ਪਾਇਆ ?" ਤਬ ਗੁਰੂ ਬਾਬੇ ਨਾਨਕ ਜੀ ਉਨ ਕੰਉ ਕਹਿਆ ਜਿ, "ਜੀ, ਸੁਹਾਗਣੀ ਜਿ ਹਉ ਸੁ ਤੁਮ ਹੀ ਹਉ, ਅਰੁ ਪਾਇਆ ਜਿ ਹੈ ਸੁ ਤੁਮ ਹੀ ਪਾਇਆ ਹੈ। ਅਰੁ ਜੀ ਸੇਵਾ ਤੁਮਾਰੀ ਹੀ ਊਪਰਿ ਰੀਝਿਆ ਹੈ। ਪਣੁ ਜੀ ਸਹਜਿ ਕੈ ਘਰਿ ਰਹੈ ਅਰੁ ਸੰਤੋਖੁ ਪਕੜੈ, ਮੁਖ ਤੇ ਸੁ ਸਬਦੁ ਬੋਲੈ, ਸਾਈ ਪਰਮੇਸੁਰ ਕੰਤ ਕੰਉ ਭਾਵਤੀ ਹੈ, ਤਿਸ ਹੀ ਕੰਉ ਮਿਲਤਾ ਹੈ। ਸਾਈ ਸੇਵਕਿ ਹੈ। ਗੁਰੂ ਨਾਮੁ ਪਰਮੇਸੁਰੁ ਹੈ ਜਿ ਪਰਮੇਸੁਰ ਕਾ ਨਾਮੁ ਸੁ ਸਬਦੁ ਸੁਣੇ ਤਿਸ ਹੀ ਕੰਉ ਓਹੁ ਮਿਲਤਾ ਹੈ। ਉਹੁ ਜਿ ਹੈ ਪਿਰੁ ਹੈ ਸੁ ਕੈਸਾ ਹੈ ? ਜੇਤਾ ਰੇਤ ਕਾ ਦਾਨਾ ਅਰੁ ਰੇਤ ਕੇ ਦਾਨੇ ਕਾ ਜੈਸਾ ਕਰੋੜਵਾ ਭਾਉ ਹੋਤਾ ਹੈ ਇਤਨਾ ਬਿਨਾ ਪਰਮੇਸੁਰ ਤੋਂ[1] ਹੋਰੁ ਕਿਛੁ ਮਨ ਮਹਿ ਲਿਆਵੈ ਤਉ ਪਰਮੇਸੁਰੁ ਕੰਤੁ ਰੀਸਾਲੂ ਉਸ ਕੰਉ ਮਿਲੈ ਨਾਹੀ। ਜਦਿ ਨੈਣਿ[2] ਬੈਣਿ[3] ਮਨ ਕੈ ਬਿਖੈ ਜਾਗ੍ਰਤਾ ਸੁਫਨਾ ਮਨੋਰਥ ਕੈ ਬਿਖੈ ਉਸ ਹੀ ਸੰਉ ਅਰੁ ਉਸ ਹੀ ਸੰਜਮ ਮਹਿ ਸੰਮੁਖ ਕੰਤ ਕੰਉ ਰਾਖੈ, ਤਬ ਮਿਲੈ। ਜਬ ਇਤਨਾ ਕੁ ਕਿਛੁ ਮਨੁ ਮਹਿ ਲਿਆਵੈ ਤਬ ਉਹੁ ਜਿ ਕੰਤੁ ਰੀਸਾਲੂ[4] ਹੈ ਸਿ ਮਿਲੈ, ਨਾਹੀ ਭਗਤਿ ਭੀ ਗਵਾਵੈ ਅਰੁ ਨਰਕਿ ਮਹਿ ਲਿਜਾਇ। ਜਬ ਲਗੁ ਕਿਛੁ ਮਨ ਮਹਿ ਲਿਆਵੈ ਜਿ ਹੰਉ ਕਿਛੁ ਹਾਂ ਤਬ ਲਗੁ ਉਸੁ ਸਾਥਿ ਸਮਾਵੈ ਨਾਹੀ"। ਬੋਲਹੁ ਭਾਈ ਜੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਭਗਤੀ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਉਸੁ ਕੰਉ ਜਿ ਸਿਮਰਤੇ ਹੈ ਸੁ ਤੁਮ ਜਾਨਤੇ ਹਉ ਤਉ ਸੁਨਾਵਹੁ। ਅਰੁ ਉਸ ਕੀ ਕੁਦਰਤਿ ਜਿ ਹੈ ਸੁ ਕੈਸੀ ਹੈ, ਉਸ ਕੀ ਦਾਤਿ ਜਿਹੈ ਸੁ ਕੈਸੀ ਹੈ ? ਜਾਤੀ ਕਿਤਨੀਆਂ ਹੈ ਅਰੁ ਸਨਾਤੀ ਕਿਤਨੀਆਂ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਲਿਹਾਰਿ ਜਾਂ:-

ਕੇਤੀਆ ਉਸ ਕੀਆ ਕੁਦਰਤੀ, ਕੇਤੀ ਉਸ ਕੀ ਦਾਤਿ ॥
ਕੇਤੇ ਉਸ ਕੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥
ਕੇਤੇ ਉਸ ਕੇ ਰੂਪ ਰੰਗ, ਕੇਤੇ ਜਾਤਿ ਸਨਾਤਿ[5] ॥ ੩ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੋ ਭਗਤਹੁ ਜੀ ! ਮੈ ਬਲਿਹਾਰਿ ਜਾਉ ਤੁਮਾਰੇ ਪੂਛਨੇ ਕੰਉ। ਕਿਤਨੀਆਂ ਉਸ ਕੀਆਂ ਕੁਦਰਤੀ ਹੈ, ਤਿਸ ਕਾ ਅੰਤੁ ਕਉਣੁ ਜਾਣੇ। ਅਰੁ ਕਿਤਨੇ ਉਸ ਕੇ ਜੀਅ ਜੰਤ ਹੈ। ਦਿਨੁ ਰਾਤਿ ਉਸ ਕੀ ਸਿਫਤਿ ਕਰਤੇ ਹੈ ਉਸ ਕਾ ਅੰਤੁ ਉਹੀ ਜਾਣੈ। ਅਰੁ ਕਿਤਨੇ ਉਸ ਕੇ ਰੂਪ ਰੰਗ ਹੈ ਸੁ ਉਸ ਹੀ ਕੰਉ ਮਲੂਮੁ ਹੈ, ਉਹੀ ਜਾਣੇ ! ਕਿਤਨੇ ਉਸ ਕੇ ਜੀਅ ਜਾਤੀ ਹੈ ਸੁ ਉਸ ਕੀ ਕੁਦਰਤਿ ਉਹੀ ਜਾਣੈ। ਹੋਰੁ ਜਿ ਕਹੈ ਹੰਉ ਕਿਛੁ ਹਾਂ ਸੁ ਝੂਠਾ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

---

[1] ਥੀਂ, ਤੋਂ। [2] ਅੱਖਾਂ ਵਿਚ। [3] ਬਚਨਾਂ ਵਿਚ। [4] ਰਸ ਵਾਲਾ, ਆਨੰਦ ਰੂਪ।

[5] ਇਨ੍ਹਾਂ ਤੁਕਾਂ ਦਾ ਸਹੀ ਪਾਠ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਐਉਂ ਹੈ :—

ਕੇਤੀਆ ਤੇਰੀਆ ਕੁਦਰਤੀ ਕੇਵਡੁ ਤੇਰੀ ਦਾਤਿ ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥ ੩ ॥

ਤਬ ਭਗਤਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਤੁਧੁ ਊਪਰਿ ਪਰਮੇਸੁਰ ਕੀ ਕਿਰਪਾ ਹੈ, ਕਿਵੇ ਹੀ ਮਿਲੈ ਭੀ ? ਜਿਤੁ ਸੇਵਾ ਉਹੁ ਖੁਸੀ ਹੋਇ ਮਿਲੈ, ਸਾਈ ਕਹੀਐ ਜੀ।" ਤਬ ਗੁਰੂ ਬਾਬਾ ਨਾਨਕ ਜੀ ਬਾਨੀ ਬੋਲਿ ਉਠਾ ਜਿ:-

ਸਚੁ ਮਿਲੈ ਸਚੁ ਊਪਜੈ, ਸਚ ਮਹਿ ਸਾਚਿ ਸਮਾਇ ॥
ਸੁਰਤਿ ਹੋਵੈ ਪਤਿ ਊਗਵੈ, ਗੁਰਬਚਨੀ ਭਉ ਖਾਇ ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥ ੪ ॥ ੧੦ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਜੋ ਰਾਮ ਕੇ ਭਗਤਹੁ ਜੀ ! ਜੇ ਤਾ ਉਹੁ ਪਰਮੇਸੁਰੁ ਮਿਹਰਵਾਨੁ ਹੋਵੈ ਤਾ ਮਨ ਮਹਿ ਸਚੁ ਆਵੈ, ਕੂੜੁ ਜਾਵੈ। ਸਚੁ ਹੀ ਮਨ ਮਹਿ ਅਰੁ ਸਚੁ ਹੀ ਉਪਜੈ, ਸਚੁ ਹੀ ਕਮਾਇ। ਸਚੁ ਹੀ ਮਨ ਮਹਿ ਬਸੈ; ਸਚੁ ਹੀ ਮਨਿ ਹੋਇ। ਜਾ ਅੰਤਰਿ ਕੈ ਬਿਖੈ ਸੁਰਤਿ ਹੋਇ ਤਾ ਪਤਿ ਉਗਵੈ, ਪਰਗਟੁ ਹੋਇ। ਜੇ ਸੁਰਤਿ ਕਰਿ ਕਰਿ ਕਰਮ ਕਮਾਵੈ ਤਉ ਇਸੁ ਕੰਉ ਭਉ ਕੋਈ ਨ ਬਿਆਪੈ। ਭਉ ਖਾਇ ਜਾਇ, ਨਿਰਭਉ ਹੋਇ। ਅਰੁ ਓੜਕੁ ਇਹੀ ਹੈ ਜਿ ਜਦਿ ਉਹੁ ਮਿਹਰਵਾਨੁ ਹੋਇ ਤਉ ਆਪੇ ਹੀ ਮਿਲਾਇ ਲਏ। ਤਉ ਹੀ ਏਹੁ ਮਿਲੈ ਨਾਤਰਿ ਉਹੁ ਗੁਣੁ ਕਰਤੂਤਿ ਨਾਹੀ, ਜਿਤੁ ਕਰਿ ਕਰਿ ਏਹੁ ਮੁਕਤਾ ਹੋਇ ਕਿ ਪਾਵੈ, ਬਿਨਾ ਉਸ ਕੀ ਕਿਰਪਾ ਤੇ। ਜਦਿ ਆਪੇ ਹੀ ਮਿਲਾਇ ਲਏ ਤਬ ਹੀ ਪਾਵੈ, ਨਾਤਰ[1] ਨ ਪਾਵੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਭਗਤਾ ਬੇਨਤੀ ਕਰੀ ਜਿ, "ਜਿ ਗੁਰੂ ਬਾਬਾ ਨਾਨਕ ਜੀ ! ਤੁਮ ਜਿ ਪਰਮੇਸੁਰ ਰਾਖੇ ਸੁ ਕਿਤੁ ਸਬਦਿ ਕਰਿ ਕਰਿ ਰਾਖੇ, ਅਰੁ ਤੁਮਿ ਜਿ ਇਸੁ ਬਿਖਿਆ ਕੂਪ ਤੇ ਬਾਂਚੇ ਸੁ ਕਿਉ ਕਰਿ ਉਬਰੇ ? ਕਿਤੁ ਜੋਰਿ ਕਰਿ ਕਰਿ ਉਬਰੇ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਸ੍ਰੀ ਰਾਗ ਮਹਿ ਜਿ:-

ਭਲੀ ਸਰੀ[2] ਜਿ ਉਬਰੀ[3] ਹਉਮੈ ਮੁਈ ਘਰਾਹੁ[4] ॥
ਦੂਤ[5] ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥
ਕਲਪ[6] ਤਿਆਗੀ ਬਾਦਿ[7] ਹੈ ਸਚਾ ਵੇਪਰਵਾਹੁ ॥ ੧ ॥
ਮਨ ਰੇ ਸਚੁ ਮਿਲੈ ਭਉ ਜਾਇ ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਭਗਤਾ ਕੰਉ ਬਾਬੇ ਨਾਨਕ ਬੇਨਤੀ ਸੁਨਾਈ ਜਿ, "ਏਹ ਭਲੀ ਬਾਤ ਹਮਾਰੈ ਸਾਥਿ ਪਰਮੇਸੁਰ ਕਰੀ ਜਿ ਹੰਉਮੈ ਮੁਈ ਮੇਰੇ ਮਨ ਤੇ। ਪਣੁ ਕਿਸ ਕੇ ਸਬਦਿ ਕਰਿ ਕਰਿ ? ਕਿਸ ਕੇ ਵੇਸਾਹਿ[8] ਕਰਿ ਕਰਿ ? ਪੂਰੇ ਗੁਰ ਕੇ ਵੇਸਾਹਿ ਕਰਿ ਕਰਿ, ਹਉਮੈ ਖੋਈ ਗੁਰੂ ਕੈ ਪਰਸਾਦਿ ਕਰਿ ਕਰਿ। ਜਦਿ ਹੰਉਮੈ ਘਰ ਤੇ ਮੁਈ ਤਬ ਜਿਤਨੇ ਦੂਖ ਥੇ ਏਤਨੇ ਗਏ ਅਰੁ ਜਿਤਨੇ ਦੂਤ ਥੇ ਏਤਨੇ ਫੇਰਿ ਚਾਕਰੀ[9] ਲਾਗੇ। ਜਦਿ ਗੁਰ ਕੀ ਕਿਰਪਾ ਹੋਈ ਗੁਰ ਕੀ ਪਰਤੀਤਿ ਮਨ ਮਹਿ ਆਈ ਤਬ ਜਿਤਨੇ ਦੂਤ ਥੇ ਏਤਨੇ ਫਿਰਿ ਚਾਕਰੀ ਲਾਗੇ, ਜਦਿ ਗੁਰ ਕੀ ਕਿਰਪਾ ਹੋਈ। ਅਰੁ ਜੋ ਕਿਛੁ ਅੰਤਰਿ ਕਲਪਨਾ ਥੀ ਤ੍ਰਿਸਨਾ ਕੀ ਏਤਨੀ ਸਭ ਬਾਦਿ ਹੋਇ ਗਈ। ਸੀਤਲੁ ਮਨੁ ਹੋਇ ਗੈਆ। ਜਬ ਸਚੁ ਮਿਲਿਆ, ਮਨੁ ਸਚ ਘਰਿ ਆਇਆ ਤਬ ਵੇਪਰਵਾਹੁ ਮਨੁ ਹੋਆ। ਵੇਪਰਵਾਹੁ ਪਰਮੇਸੁਰੁ ਜਦਿ ਵੇਪਰਵਾਹ ਕੰਉ ਮਿਲਿਆ ਤਬ ਏਹੁ ਜੀਉ ਭੀ ਮਾਇਆ ਤੇ ਵੇਪਰਵਾਹੁ ਹੋਇ ਗੈਆ। ਜਬ ਲਗੁ ਏਹੁ ਸਚਾ ਨਾਹੀ ਹੋਤਾ ਤਬ ਲਗ ਏਹੁ ਨਿਰਭਉ ਨਾਹੀ ਹੋਤਾ। ਜਬ ਸਚਾ ਹੋਇ ਤਬ ਨਿਰਭਉ ਹੋਇ, ਇਸ ਕਾ ਭਉ ਜਾਇ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ

---

[1]ਨਹੀਂ ਤਾਂ। [2]ਚੰਗੀ ਗੱਲ ਹੋਈ। [3]ਜੋ ਮੈਂ ਬਚ ਗਈ। [4]ਜੋ ਹਉਮੈ (ਹੰਗਤਾ) ਮੇਰੇ ਘਰੋਂ (ਦਿਲ ਤੋਂ) ਮਰ ਗਈ। [5]ਕਾਮ, ਕ੍ਰੋਧ ਆਦਿ ਦੂਤੀ ਦੁਸ਼ਮਨ। [6]ਕਲਪਨਾ। [7]ਵਿਅਰਥ। [8]ਵਿਸ਼੍ਵਾਸ, ਭਰੋਸਾ। [9]ਨੌਕਰੀ, ਸੇਵਾ।

ਵਾਹੁਗੁਰੂ ਸਚਾ।

ਤਬ ਭਗਤਾ ਬੇਨਤੀ ਕਹੀ ਜਿ, "ਗੁਰੂ ਬਾਬਾ ਨਾਨਕ ਜੀ! ਜਿਤਨੇ ਜੀਵ ਹੈ ਸਿ ਸਭਿ ਉਸ ਹੀ ਕਾ ਨਾਮੁ ਕਹਤੇ ਹੈ, ਏਵ ਨਾਹੀ ਜਿ ਉਸਿ ਕੰਉ ਨਾਹੀ ਜਾਨਤੇ ਕਿ ਕਿਸੀ ਹੋਰਸ ਕਾ ਨਾਮੁ ਕਹਤੇ ਹੈ, ਉਸ ਹੀ ਕਾ ਨਾਮੁ ਕਹਤੇ ਹੈ ਅਰੁ ਉਸ ਹੀ ਤੇ ਮੰਗਤੇ ਹੈ। ਉਇ[1] ਭੀ ਉਸ ਕੰਉ ਮਿਲਹਿਗੇ, ਪਾਵਹਿਗੇ, ਕਿ ਨ ਪਾਵਹਿਗੇ, ਕਿ ਨ ਮਿਲਹਿਗੇ?" ਤਬ ਗੁਰੂ ਬਾਬੇ ਨਾਨਕ ਜੀ ਭਗਤਾ ਕੰਉ ਬੇਨਤੀ ਕਹਿ ਸੁਨਾਈ ਜਿ, "ਬਲਿਹਾਰਿ ਜਾਂ–

ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥
ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥
ਜਿਸ ਕੇ ਜੀਅ ਪਰਾਣ ਹਹਿ ਮਨਿ ਵਸਿਐ ਸੁਖੁ ਹੋਇ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕੋਈ ਜੀਉ ਹੈ ਸੁ ਸਭੁ ਕੋਈ ਉਸ ਹੀ ਕੰਉ ਅਰਾਧਤਾ ਹੈ, ਦੁਖਿ ਸੁਖਿ ਬੁਰੇ ਭਲੇ ਕੰਉ ਸਭੁ ਕੋਈ ਉਸ ਹੀ ਕੰਉ ਆਰਾਧਤਾ ਹੈ। ਅਰੁ ਏਤੇ ਉਸ ਕੰਉ ਆਰਾਧਤੇ ਹੈ ਜਿਨ ਕੀ ਤ੍ਰੂਟਿ ਨਾਹੀ। ਅਰੁ ਸਭਿ ਉਸ ਹੀ ਪਾਸ ਤੇ ਮੰਗਤੇ ਹੈ। ਅਰੁ ਸਭਨਾ ਕਾ ਦਾਤਾ ਏਕੁ ਉਹੀ ਹੈ। ਆਖਤੇ ਅਰੁ ਮੰਗਤੇ ਸਭਿ ਹੈ, ਪਣੁ ਬਿਨਾ ਮਨਿ ਵਸਿਐ ਸੁਖੁ ਨਾਹੀ ਹੋਤਾ, ਸੁਖੁ ਤਬ ਹੋਇ ਜਬ ਪਰਮੇਸੁਰੁ ਮਨਿ ਕੈ ਬਿਖੈ ਬਸੈ। ਨਾਤਰ ਇਉਂ ਸਭਿ ਉਸ ਕਾ ਨਾਮੁ ਲੇਤੇ ਹੈ, ਮਨੁ ਜਾਇ ਮਾਇਆ ਮਾਹਿ ਰਹਤਾ ਹੈ। ਇਉ ਨ ਪਰਮੇਸੁਰੁ ਮਿਲੈ ਨ ਸੁਖੁ ਪਾਵੈ"।

ਕਹੈ: "ਜੀ ਏਹੁ ਜਿ ਜਗੁ ਹੈ ਅਰੁ ਜੁਗੁ ਆਵਤਾ ਜਾਤਾ ਹੈ ਸੋ ਇਹੁ ਕਿਆ ਹੈ?" ਬੋਲਹੁ ਵਾਹੁਗੁਰੂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:

ਜਗੁ ਸੁਪਨਾ ਬਾਜੀ[2] ਬਨੀ, ਖਿਨ ਮਹਿ[3] ਖੇਲੁ ਖੇਲਾਇ ॥
ਸੰਜੋਗੀ ਮਿਲਿ ਏਕਸੇ[4], ਵਿਜੋਗੀ ਉਠਿ ਜਾਇ ॥
ਜੋ ਤਿਸੁ ਭਾਣਾ ਸੋ ਥੀਐ, ਅਵਰੁ ਨ ਕਰਣਾ ਜਾਇ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਜੀ ਰਾਮ ਕੇ ਲੋਕੋ! ਜਗੁ ਜਿ ਹੈ ਸੁਫਨੇ ਕੀ ਨਿਆਂਈ ਬਾਜੀ ਪਰਮੇਸੁਰ ਬਾਹੀ[5] ਹੈ, ਜਿਉ ਬਾਜੀਗਰ ਖੇਲਤਾ ਖੇਲਤਾ ਬਾਜੀ ਰਚਤਾ ਹੈ ਲੋਕ ਬਹੁੜਿ ਮਿਲਿ ਦੇਖਣ ਕੰਉ ਆਵਤੇ ਹੈ। ਜਦਿ ਬਾਜੀਗਰੁ ਬਾਜੀ ਸਮੇਟਿ ਲੇਤਾ ਹੈ ਤਬ ਲੋਕੁ ਉਝੜਿ[6] ਜਾਤਾ ਹੈ। ਤਬ ਜਿਉ ਸੋਏ ਕੰਉ ਸੁਫਨਾ ਆਵਤਾ ਹੈ ਤਿਉ ਏਹੁ ਜਿ ਅਵਰਦਾ[7] ਹੈ ਸੁ ਸਭੁ ਸੁਫਨੇ ਕੀ ਨਿਆਂਈ ਹੈ, ਸੰਜੋਗਿ ਮਿਲਿ ਕਰਿ ਮਾਤਾ ਪਿਤਾ ਬੇਟੀ ਬੇਟਾ ਏਕਠੇ ਹੋਤੇ ਹੈ, ਵਿਜੋਗਿ ਕਰਿ ਕਰਿ ਉਠਿ ਜਾਤੇ ਹੈ। ਜੀਅ ਤਉ ਈਹਾਂ ਹੀ ਸੁਖੁ ਕੀਆ ਚਾਹਤੇ ਹੈ, ਰਾਜ ਰੰਗ ਰਸ ਭੋਗ ਕੀਆ ਚਾਹਤੇ ਹੈ। ਉਹੁ ਉਠਾਇ ਊਚਾ ਕੰਉ ਨੀਚੁ ਕਰਤਾ ਹੈ, ਰਾਜੇ ਕੰਉ ਰੰਕੁ ਕਰਤਾ ਹੈ, ਸਾਹ ਕੰਉ ਨੰਗੁ ਕਰਤਾ ਹੈ, ਜੁਆਨ ਕੰਉ ਮਾਰਤਾ ਹੈ, ਬਿਰਧਿ ਕੰਉ ਰਾਖਤਾ ਹੈ, ਭਲੇ ਕੰਉ ਬੁਰਿਆਈ ਦੇਤਾ ਹੈ, ਬੁਰੇ ਕੰਉ ਭਲਿਆਈ ਦੇਤਾ ਹੈ, ਉਸੁ ਸਾਥਿ ਜੋਰੁ ਕਿਛੁ ਨਾਹੀ ਚਲਤਾ। ਜੇ ਕਿਛੁ ਇਸ ਕੈ ਹਾਥਿ ਹੋਇ ਅਰੁ ਏਹੁ ਕਰੈ ਨਾ, ਏਹੁ ਕੀਤਾ ਹੈ ਜਿ ਕਿਛੁ ਕਰੈ ਸੁ ਆਪਿ ਇਸ ਕੈ ਹਥਿ ਕਿਛੁ ਨਾਹੀ ਕਰਣਾ ਜਾਤਾ। ਜਦਿ ਇਸ ਕੇ ਬੁਤੇ ਕੀਆ ਕਿਛੁ ਨ ਜਾਇ ਤਬ ਏਹੁ ਕਿਆ ਜਿ ਆਪ ਊਪਰਿ ਕਿਛੁ ਬਾਤ ਲਿਆਵੈ। ਭਲੀ ਯਾ ਬੁਰੀ ਇਸੁ ਵਸਿ ਕਿਛੁ ਨਾਹੀ। ਏਹੁ ਕੀਤਾ ਉਸ ਕਾ ਹੈ ਉਹੁ ਕਰਤਾ ਕਰੈ ਸੁ ਸਹੀ"। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

---

[1]ਓਹ (ਬਹੁ ਵਚਨ)। [2]ਖੇਡ, ਤਮਾਸ਼ਾ। [3]ਅੱਖ ਦੇ ਪਲਕਾਰੇ ਵਿਚ। [4]ਸੰਜੋਗ ਨਾਲ ਜੀਵ ਇਕੱਠੇ ਹੁੰਦੇ ਹਨ। [5]ਰਚੀ। [6]ਵਿਛੁੜ, ਖਿੰਡ। [7]ਉਮਰ, ਆਯੂ।

ਤਬ ਭਗਤਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਜੀ! ਜਗਤੁ ਸਭੁ ਉਸ ਕਾ, ਦੇਣਹਾਰੁ ਉਹੀ-ਇਸ ਕਾ ਕੀਆ ਕਿਛੁ ਹੋਤਾ ਨਾਹੀ। ਅੰਤਿ ਕਿਸੇ ਰਖੇਗਾ ਕਿ ਨ ਰਖੇਗਾ ਕਿ ਸਭਿ ਜੀਵ ਏਕਸੇ ਹੋਹਿਗੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੋ ਭਾਈ ਰਾਮ ਕੇ ਲੋਗਹੁ! ਸਾਧ ਜਨਹੁ! ਮੈ ਉਸੁ ਅਪਰੰਪਰ ਕੀ ਸਾਰ ਕਿਆ ਜਾਣਾ। ਪਣੁ ਏਕੁ ਗੁਰ ਕੀ ਸਮਝਾਈ ਬਾਤ ਸੁਨੀ ਕਹਤਾ ਹਾ ਤੁਮਿ ਸੁਨਹੁ ਜਿ।

ਗੁਰਮੁਖਿ ਵਸਤੁ ਵੇਸਾਹੀਐ[1] ਸਚੁ ਵਖਰੁ[2] ਸਚੁ ਰਾਸਿ[3] ॥
ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥੪॥੧੧॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੋ ਰਾਮ ਜਨਹੁ ਜੀ! ਜਿਨਾ ਗੁਰਮੁਖਿ ਕਰਿ ਵਸਤੁ ਵਿਹਾਝੀ ਹੈ ਸੁ ਕਉਣੁ ਵਸਤੁ? ਸਚੁ ਨਾਮ ਪਰਮੇਸੁਰ ਜੀ ਕਾ, ਇਹੀ ਸਉਦਾ ਜਿਨਿ ਕੀਆ ਹੈ, ਸਚੁ ਹੀ ਬੋਲਿਆ ਹੈ, ਸਚੁ ਹੀ ਕਮਾਇਆ ਹੈ, ਸਚ ਹੀ ਮਹਿ ਰਹੈ, ਬਿਨਾ ਸਚ ਥੀ ਅਵਰੁ ਕਿਛੁ ਨਾਹੀ ਜਾਨਤੇ ਜਿ ਅਵਰੁ ਬਾਤਿ ਕਿਆ ਹੈ। ਉਨ ਕਾ ਸਚੁ ਹੀ ਵਖਰੁ ਸਚੁ ਹੀ ਰਾਸ ਹੈ, ਸਚੁ ਹੀ ਕਾ ਸਉਦਾ ਹੈ ਅਰੁ ਸਚ ਹੀ ਕਾ ਵਣਜੁ ਕਰਤੇ ਹੈਂ। ਧੰਨ ਓਇ ਅਰੁ ਧੰਨੁ ਉਸ ਦਾ ਗੁਰੂ; ਉਨ ਕੰਉ ਭੀ ਸਬਾਸਿ, ਉਨ ਕੇ ਗੁਰੂ ਕੰਉ ਭੀ ਸਬਾਸਿ। ਜਦਿ ਸਾਰੀ ਪ੍ਰਿਥਮੀ ਕਾ ਹਿਸਾਬੁ ਕਰੈਗਾ, ਸਭੁ ਪ੍ਰਿਥਮੀ ਇਕਠੀ ਹੋਇਗੀ, ਤਹਾ ਜਿਨਾ ਪਾਸਿ ਸਚੁ ਵਖਰੁ ਹੋਇਗਾ ਉਨ ਕੰਉ ਪਛਾਣਿ ਕਰਿ ਆਪਣੈ ਪਾਸਿ ਬਹਾਲੇਗਾ, ਅਵਰੁ ਪ੍ਰਿਥਮੀ ਸਾਰੀ ਕੰਉ ਸਜਾਇ ਦੀਜੀਐਗੀ[4]। ਉਨ ਕੰਉ ਆਪਣੈ ਪਾਸਿ ਰਖੈਗਾ, ਜੋਤਿ ਸੰਉ ਜੋਤਿ ਸਮਾਇ ਜਾਇਗੀ। ਉਨ ਕੰਉ ਮਿਲਾਇ ਲਏਗਾ; ਸੋਈ ਭਗਤੁ ਸੋਈ ਭਗਵਾਨੁ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਭਗਤਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ! ਇਕਿ ਚੋਰ ਹੈ, ਇਕਿ ਸਾਧ ਹੈ, ਇਕਿ ਸੈਸਾਰੀ ਹੈ, ਇਕਿ ਸੁਖੀਏ ਹੈ, ਇਕਿ ਦੁਖੀਏ ਹੈ, ਇਕਿ ਭਲੇ ਹੈ ਇਕਿ ਬੁਰੇ ਹੈ, ਇਨ ਮਹਿ ਬੀਚਾਰੁ ਕੈਸਾ ਹੈ? ਸਭਿ ਜੀਵ ਪਰਮੇਸੁਰ ਕੇ ਸਭਨਾ ਮਾਹਿ ਉਹੀ ਕਹੀਐ ਪਾਈਐ ਕਿਉ ਕਰਿ? ਏਕ ਠਵਰ[5] ਓਹੁ ਹੈ ਨਾਹੀ, ਕਹੀਤਾ ਸਭਨੀ ਠਾਂਈ, ਮਿਲੈ ਸਿ ਕਿਉ ਕਰਿ ਮਿਲੈ ਅਰੁ ਜਾਪੈ ਸੁ ਕਿਉ ਕਰਿ ਕੈਸੇ ਜਾਪੈ? ਪਾਵੈ ਸੁ ਕੈਸੇ ਪਾਵੈ? ਇਸ ਕਾ ਸੰਜਮੁ ਸੰਤੋਖੁ ਕਿਉ ਕਰਿ ਹੋਇ?" ਤਬ ਗੁਰੂ ਬਾਬਾ ਨਾਨਕ ਜੀ ਬੋਲਿਆ ਜਿ, "ਹੋ ਭਾਈ ਜੀ! ਤੁਮਹੁ ਭਲੀ ਬਾਤ ਪੂਛੀ"। ਸ੍ਰੀ ਰਾਗ ਮਹਿ ਬਾਨੀ ਬੋਲੀ ਜਿ:-

ਧਾਤੁ ਮਿਲੈ ਫੁਨਿ ਧਾਤੁ ਕਉ, ਸਿਫਤੀ ਸਿਫਤਿ ਸਮਾਇ ॥
ਲਾਲੁ ਗੁਲਾਲੁ ਗਹਬਰਾ, ਸਚਾ ਰੰਗੁ ਚੜਾਉ ॥
ਸਚੁ ਮਿਲੈ ਸੰਤੋਖੀਆ, ਹਰਿ ਜਪਿ ਏਕੈ ਭਾਇ[6] ॥ ੧ ॥
ਭਾਈ ਰੇ! ਸੰਤ ਜਨਾ ਕੀ ਰੇਣੁ[7] ॥
ਸੰਤ ਸਭਾ ਗੁਰ ਪਾਈਐ ਮੁਕਤਿ ਪਦਾਰਥੁ ਧੇਣੁ[8] ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੋ ਭਾਈ ਰਾਮ ਕੇ! ਧਾਤੁ[9] ਕੰਉ ਧਾਤੁ ਮਿਲਤੀ ਹੈ। ਕੈਸੀ ਕੈਸੀ ਧਾਤੁ? ਚੋਰੀ ਕੀ ਧਾਤੁ, ਛਿੰਨਾਹੀ ਕੀ ਧਾਤੁ, ਲੋਭ ਕੀ ਧਾਤੁ, ਮੋਹ ਕੀ ਧਾਤੁ, ਦੁਰਮਤਿ ਕੀ ਧਾਤੁ, ਏ ਧਾਤੂ ਹੈ,

---

[1]ਵਿਹਾਝੀ (ਖ਼ਰੀਦੀ) ਜਾਂਦੀ ਹੈ। [2]ਸੌਦਾ। [3]ਰਾਸ਼ਿ, ਪੂੰਜੀ। [4]ਹੋਰ ਸਾਰੀ ਦੁਨੀਆ ਨੂੰ ਸਜ਼ਾ ਦਿੱਤੀ ਜਾਵੇਗੀ। [5]ਠੌਰ, ਜਗ੍ਹਾ। [6]ਇਕ ਰਸ। [7]ਧੂੜ (ਚਰਣਾਂ ਦੀ)। [8]ਗਊ ਜੋ ਮੱਜਰੀ ਸੂਈ ਹੋਵੇ, ਚੰਗੀ ਸ਼ੁਭ ਲੱਛਣਾਂ ਵਾਲੀ ਲਵੇਰੀ ਗਊ, ਅਰਥਾਤ ਕਾਮਧੇਨ (ਗਊ)। [9]ਧਾਤ-ਭਾਵ ਸੁਭਾਉ, ਪ੍ਰਕ੍ਰਿਤੀ, ਆਦਤ।

ਇਕਨਾ ਮਨੁਖਾ ਮਹਿ। ਚੋਰ ਕੰਉ ਚੋਰੁ ਮਿਲਤਾ ਹੈ। ਛਿਨਾਰ[1] ਕੰਉ ਛਿਨਾਰੁ ਮਿਲਤਾ ਹੈ। ਲੋਭੀ ਕੰਉ ਲੋਭੀ ਮਿਲਤਾ ਹੈ। ਦੁਰਮਤਿ ਕੰਉ ਦੁਰਮਤਿ ਮਿਲਤੀ ਹੈ। ਬਪਾਰੀ ਕੰਉ ਬਪਾਰੀ ਮਿਲਤਾ ਹੈ। ਸੈਸਾਰੀ ਕੰਉ ਸੈਸਾਰੀ ਮਿਲਤਾ ਹੈ। ਏਹੁ ਧਾਤੁ ਕੰਉ ਧਾਤੁ ਮਿਲਤੀ ਹੈ। ਅਰੁ ਸੇਵਕ ਕੰਉ ਸੇਵਕੁ ਮਿਲਤਾ ਹੈ। ਉਨਾ ਸਉਦਿਆਂ ਕੀ ਬਾਤਾ ਕਰਤੇ ਹੈ ਧਾਤੂ ਅਰੁ ਏਕ ਕੀਆ, ਪਰੁ ਏ ਬਾਤਾ ਪਰਮੇਸੁਰ ਕੀਆਂ ਕਰਤੇ ਹੈ, ਸੇਵਕ ਏ ਮਿਲਿ ਕਰਿ ਸਿਫਤਿ ਪਰਮੇਸੁਰ ਕੀ ਕਰਤੇ ਹੈ। ਸੁ ਉਇ ਸਿਫਤਿ ਪਰਮੇਸੁਰ ਕੀ ਕਰਣੈ ਸਾਥਿ ਕੈਸੇ ਹੋਇ ਜਾਤੇ ਹੈ? ਜਿ ਲਾਲ ਗੁਲਾਲ ਗਹਬਰੇ[2] ਹੋਇ ਜਾਤੇ ਹੈ। ਸਦਾ ਸਰਬਦਾ ਉਨ ਕਾ ਰੰਗੁ ਜਿਉ ਜਿਉ ਸਿਫਤਿ ਪਰਮੇਸੁਰ ਕੀ ਕਰਤੇ ਹੈ ਤਿਉ ਤਿਉ ਉਨ ਕਾ ਰੰਗੁ ਚੜ੍ਹਾਉ ਸਦਾ ਰਹਤਾ ਹੈ। ਉਨ ਕੰਉ ਤਤੇ ਹੀ ਸੰਤੋਖੁ ਆਵਤਾ ਹੈ ਜਦਿ ਓਇ ਇਕ ਇਕਤੇ ਰੰਗ ਹੋਇ ਕਰਿ ਕਰਤੇ ਹੈ ਹਰਿ ਹਰਿ। ਤਬ ਉਨ ਕਾ ਮਨ ਨਿਹਾਲੁ ਹੋਇ ਜਾਤਾ ਹੈ। ਜਬ ਇਕਤੁ ਰੰਗ ਹੋਇ ਕਰਿ ਪਰਮੇਸੁਰੁ ਸਿਮਰਹਿ ਤਬ ਓਇ ਖੁਸੀ ਹੋਹਿ। ਪਣੁ ਹੇ ਭਾਈ ਰਾਮ ਕੇ! ਏਹੁ ਜਿ ਜੀਉ ਹੈ ਸੁ ਸੰਤਾ ਕੀ ਰੇਣ ਹੈ। ਸੰਤ ਜਿ ਹੈ ਸੁ ਕੈਸੇ ਹੈ ਜਿਨ ਕੈ ਪ੍ਰਸਾਦਿ[3] ਗੁਰੂ ਪਾਈਐ ਅਰੁ ਮੁਕਤਿ ਪ੍ਰਾਪਤਿ ਹੋਇ? ਮੁਕਤਿ ਸਿ ਹੈ ਸੁ ਕੈਸੀ ਹੈ? ਮੁਕਤਿ ਪਦਾਰਥੁ ਹੈ। ਪਦਾਰਥੁ ਜਿ ਹੈ ਸੁ ਕਿਆ? ਮੁਕਤਿ ਜਿ ਹੈ ਸੁ ਪਰਮੇਸੁਰੁ ਹੈ, ਪਰਮੇਸੁਰੁ ਮਿਲਿਆ ਮੁਕਤਿ ਹੋਆ। ਅਰੁ ਮੁਕਤਿ ਪਰਮੇਸੁਰ ਕਾ ਨਾਉ ਹੈ ਜੈਸੀ ਕਾਮਧੇਣੋ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਭਗਤਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਪਰਮੇਸੁਰ ਕਾ ਮਹਲੁ ਜਿ ਹੈ ਸੁ ਕਹਾਂ ਹੈ? ਅਰੁ ਪਰਮੇਸੁਰ ਕਾ ਮਹਲੁ ਪਾਈਐ ਸੁ ਕਿਉ ਕਰਿ ਪਾਇਆ ਜਾਇ? ਉਹੁ ਜਿ ਪਰਮੇਸੁਰੁ ਹੈ ਸੁ ਕਿਤੁ ਬੀਚਾਰਿ ਪਾਈਐ? ਬਾਬਾ ਜੀ ਕ੍ਰਿਪਾ ਕਰਿ ਕਰਿ ਏਹੁ ਬਤਾਈਐ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

ਊਚਉ ਥਾਨੁ ਸੁਹਾਵਣਾ, ਊਪਰਿ ਮਹਲੁ ਮੁਰਾਰਿ ॥
ਸਚੁ ਕਰਣੀ ਦੇ ਪਾਈਐ, ਦਰੁ ਘਰੁ ਮਹਲੁ ਪਿਆਰਿ ॥
ਗੁਰਮੁਖਿ ਮਨੁ ਸਮਝਾਈਐ ਆਤਮ ਰਾਮ ਬੀਚਾਰਿ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਕੇ ਲੋਕਹੁ! ਜਹਾ ਪਰਮੇਸੁਰੁ ਬਸਤਾ ਹੈ ਉਹ ਊਚਾ ਥਾਨੁ ਹੈ। ਉਸ ਥਾਨ ਊਪਰਿ ਸ੍ਰੀ ਰਾਮ ਜੀ ਕਾ ਮਹਲੁ ਹੈ। ਉਸ ਮਹਿ ਸ੍ਰੀ ਰਾਮ ਜੀ ਬਸਤਾ ਹੈ, ਸੁ ਪਾਈਐ ਕਹਾ ਤੇ? ਕਹੈ: ਜਦਿ ਆਤਮੁ ਰਾਮੁ ਬੀਚਾਰੀਐ ਤਉ ਉਹੁ ਠਾਂਉ ਪਾਈਐ। ਜਬ ਲਗੁ ਆਤਮੁ ਰਾਮੁ ਨ ਬੀਚਾਰੇ ਤਬ ਲਗੁ ਨ ਪਾਵੈ। ਆਤਮੁ ਰਾਮ ਕੈਸਾ ਬੀਚਾਰੇ? ਆਤਮ ਰਾਮ ਕਾ ਇਹੀ ਬੀਚਾਰੁ ਹੈ: ਜਿ ਸਚ ਕੀ ਕਰਣੀ ਕਰਤੂਤਿ ਕਰੈ। ਸਚ ਕੀ ਕਰਣੀ ਚਲੈ ਤਉ ਪਰਮੇਸੁਰ ਕਾ ਦਰੁ ਘਰੁ ਮਹਲੁ ਪਾਵੈ। ਸਚ ਕੀ ਕਰਣੀ ਕਿਉ ਕਰਿ ਚਲੈ? ਜਦਿ ਪੂਰਾ ਗੁਰੂ ਮਿਲੈ, ਉਸ ਕੇ ਉਪਦੇਸਿ ਕਰਿ ਕਰਿ ਸਚ ਕੀ ਕਰਣੀ ਕਮਾਵੈ ਅਰੁ ਪੂਰਾ ਗੁਰੂ ਉਹੁ ਕਰਣੀ ਚਲਾਵੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਭਗਤਹੁ ਕਹਾ ਜਿ, "ਗੁਰੂ ਬਾਬਾ ਨਾਨਕ ਜੀ! ਸੈਸਾਰੁ ਜਿ ਹੈ ਸਿ ਤ੍ਰਿਬਿਧਿ[4] ਹੈ, ਤ੍ਰਿਹੁ ਬਿਧੀ ਕੇ ਕਰਮ[5] ਕਮਾਵਤਾ ਹੈ। ਤ੍ਰਿਕੁਟੀ[6] ਛੂਟੀ ਬਿਨਾ ਏਹੁ ਛੁਟਤਾ ਨਾਹੀ। ਤ੍ਰਿਕੁਟੀ ਛੁਟੈ ਸਿ ਕਿਉ ਕਰਿ ਛੂਟੈ? ਤ੍ਰਿਕੁਟੀ ਛੁਟੀ ਬਿਨਾ ਏਹੁ ਛੁਟਤਾ ਨਾਹੀ। ਏਹੁ ਮਨੁ ਅੰਦੇਸੇ ਆਸਾ ਮਹਿ ਪੜਿਆ ਜਾਤਾ ਹੈ। ਇਸ ਕੀ ਮੈਲੁ ਜਿ ਜਾਇ ਸਿ ਕਿਉ ਕਰਿ ਜਾਇ? ਨਿਜੁ ਘਰੁ ਪਾਏ ਸੁ ਕਿਉ ਕਰਿ ਪਾਏ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,

---

[1]ਆਚਰਣ ਹੀਨ, ਛਲੀਆ। [2]ਗਹਿਰੇ ਰੰਗ ਵਾਲੇ। [3]ਕ੍ਰਿਪਾ ਤੇ ਮਿਹਰਬਾਨੀ ਨਾਲ। [4]ਤਿੰਨ ਤਰ੍ਹਾਂ ਦਾ ਹੈ: ਉੱਤਮ, ਮੱਧਮ ਤੇ ਅਧਮ। [5]ਤਿੰਨ ਤਰ੍ਹਾਂ ਦੇ ਕਰਮ–ਕਾਇਕ, ਵਾਚਕ ਤੇ ਮਾਨਸਿਕ। [6]ਤਿਉੜੀ, ਤਿੰਨਾਂ ਗੁਣਾਂ ਸਾਤ੍ਵਿਕ, ਰਾਜਸ ਤੇ ਤਾਮਸ–ਦੀ ਗੰਢ।

'ਹੈ ਭਾਈ ਰਾਮ ਕੇ ਲੋਗੋ !

> ਤ੍ਰਿਬਧਿ ਕਰਮ[1] ਕਮਾਈਅਹਿ, ਆਸ ਅੰਦੇਸਾ ਹੋਇ ॥
> ਕਿਉ ਗੁਰ ਬਿਨੁ ਤ੍ਰਿਕੁਟੀ[2] ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥
> ਨਿਜ ਘਰਿ[3] ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਭਾਈ ਰਾਮ ਕੇ ਜਨਹੁ, ਤ੍ਰਿਬਿਧਿ ਜਿ ਕਰਮ ਕਮਾਈਤੇ ਹੈ ਤਿਨ ਮਹਿ ਆਸਾ ਅੰਦੇਸਾ ਹੈ। ਸੈਸਾਰੁ ਜਿ ਹੈ ਸਿ ਤ੍ਰਿਬਿਧਿ ਹੈ ਤ੍ਰਿਹੁ ਗੁਣਾ ਕੀ ਤ੍ਰਿਕੁਟੀ ਛੁਟਤੀ ਨਾਹੀ, ਪਣੁ ਜਬ ਗੁਰੂ ਪੂਰਾ ਮਿਲੈ ਤਬ ਤ੍ਰਿਹੁ ਗੁਣਾ ਕੀ ਤ੍ਰਿਕੁਟੀ ਛੁਟੇ। ਜਉ ਸਹਜਿ ਸੁਭਾਇ ਮਿਲੈ ਤਉ ਆਸਾ ਅੰਦੇਸਾ ਮਿਟੈ ਅਰੁ ਏਹੁ ਸੁਖੁ ਪਾਵੈ। ਗੁਰ ਕੈ ਪਰਸਾਦਿ ਤ੍ਰਿਕੁਟੀ ਛੁਟੈ ਤ੍ਰਿਹੁ ਗੁਣਾ ਕੀ ਆਸਾ ਅੰਦੇਸਾ ਭੀ ਗੈਆ ਮਨੁ ਨਿਜ ਘਰਿ ਜਾਇ ਸਮਾਇਆ ਗੁਰ ਕੈ ਪਰਸਾਦਿ। ਜਿ ਪਰਮੇਸੁਰੁ ਨਜਰਿ ਕਰੀ, ਮੈਲੁ ਸਭੁ ਉਤਰਿ ਗਈ, ਨਿਜ ਘਰੁ ਪ੍ਰਾਪਤਿ ਹੋਆ" ਬੋਲਹੁ ਭਾਈ ਜੀ ਰਾਮ ਰਾਮ ਵਾਹੁਗੁਰੂ।

ਤਬ ਭਗਤਹੁ ਕਹਾ ਜਿ, "ਗੁਰੂ ਬਾਬਾ ਜੀ ! ਮਨ ਕੀ ਮੈਲੁ ਕਿਉ ਕਰਿ ਉਤਰੈ ? ਨਿਜ ਘਰਿ ਮਨੁ ਕਿਉ ਕਰਿ ਬਸੈ ? ਆਸਾ ਕਿਉ ਕਰਿ ਮਨ ਤੇ ਛੁਟੈ ? ਨਿਜੁ ਘਰੁ ਕਿਉ ਕਰਿ ਦੇਖੀਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

> ਬਿਨੁ ਗੁਰ ਮੈਲੁ ਨ ਉਤਰੈ, ਬਿਨੁ ਹਰਿ ਕਿਉ ਘਰਿ ਵਾਸੁ ॥
> ਏਕੋ ਸਬਦੁ ਬੀਚਾਰੀਐ, ਅਵਰ ਤਿਆਗੈ ਆਸ ॥
> ਨਾਨਕ ਦੇਖਿ ਦਿਖਾਈਐ, ਹਉ ਸਦ ਬਲਿਹਾਰੈ ਜਾਸੁ[4] ॥ ੪ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮਜਨੋ ! ਗੁਰੂ ਕੇ ਪਰਸਾਦਿ ਮੈਲੁ ਉਤਰਿ ਗਈ, ਹਰਿ ਕਿਰਪਾ ਤੇ ਮਨਿ ਵਸੈ ਅਰੁ ਨਿਜ ਘਰਿ ਵਾਸਾ ਪਾਵੈ। ਜਿ ਕੋਈ ਘਰੁ ਦੇਖੈ ਅਰੁ ਦਿਖਾਵੈ ਹੰਉ ਉਸ ਵਿਟਹੁ[5] ਬਲਿਹਾਰਿ ਬਲਿਹਾਰਿ ਜਾਉ। ਤੁਮ ਉਹੁ ਘਰੁ ਦੇਖਿਆ ਹੈ ਅਰੁ ਤੁਮ ਹੀ ਹਮ ਕੰਉ ਭੀ ਦਿਖਾਇ। ਜਿ ਕਿਛੁ ਹੋਆ ਸੁ ਤੁਮਰੀ ਕਿਰਪਾ ਤੇ ਹੋਆ। ਤੁਮ ਬਿਨਾ ਹਮਾਰਾ ਕੋਈ ਨਾਹੀ। ਹਮਰੀ ਰਖਿਆ ਕੀਜੀਐ ਜੀ। ਹੰਉ ਬਲਿਹਾਰਿ ਬਲਿਹਾਰਿ ਜਾਉ"।

ਤਬ ਉਸੁ ਤਰਫ ਤੇ ਬਾਬੇ ਡੰਡਉਤਿ ਲੰਬੇ ਹੋਇ ਕਰਿ ਕਰੀ। ਉਸੁ ਤਰਫ ਤੇ ਭਗਤਹੁ ਡੰਡਉਤਿ ਲੰਬਿਆ ਹੋਇ ਕਰਿ ਕਰੀ। ਭਗਤਹੁ ਕਹਿਆ ਜਿ, "ਧੰਨੁ ਗੁਰੁ ਬਾਬਾ ਨਾਨਕ ! ਧੰਨੁ ਗੁਰੂ ਬਾਬਾ ਨਾਨਕੁ !" ਗੁਰੂ ਬਾਬੇ ਨਾਨਕ ਕਹਿਆ ਜਿ,"ਧੰਨਿ ਭਗਤ! ਧੰਨ ਭਗਤ ! ਧੰਨਿ ਸਾਧ ! ਧੰਨਿ ਸਾਧ !"ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ"ਜੀ ਤੁਮ ਅਰੁ ਪਰਮੇਸੁਰ ਮਹਿ ਕਿਛੁ ਭੇਦੁ ਨਾਹੀ। ਤੁਮਿ ਜਿ ਮਿਲੇ ਸੇ ਆਪਿ ਹੀ ਮਿਲਿਆ। ਕਿਛੁ ਤੁਮਰੇ ਮਿਲੇ ਬਿਸੇਖੁ ਹੋਇ, ਕਿਛੁ ਅਸੀਰਬਾਦੁ ਦੀਜੀਐ"। ਤਬ ਭਗਤਹੁ ਮਿਲਿ ਕਰਿ ਗੁਰੂ ਬਾਬੇ ਨਾਨਕ ਕੰਉ ਅਸੀਰਬਾਦੁ ਦੀਆ ਜਿ, "ਜੀ, ਤੇਰੀ ਭਗਤਿ ਅਖੰਡ ਹੋਇਗੀ। ਅਰੁ ਜਾਹਿ ਕਿਸੀ ਭਗਤ ਕਾ ਪੰਥੁ ਨਾਹੀ ਚਲਿਆ ਕਲਿ ਕੈ ਬਿਖੈ ਤੇਰਾ ਪੰਥੁ ਚਲੈਗਾ। ਤ੍ਰਿਹੁ ਲੋਆਂ ਮਹਿ[6] ਨਾਨਕੁ ਹੀ ਨਾਨਕੁ ਹੋਇ ਜਾਇਗਾ। ਤੇਰਾ ਪੰਥੁ ਬਡਾ ਹੋਇਗਾ, ਹਮਾਰਾ ਇਹੀ ਅਸੀਰਬਾਦੁ ਹੈ"।

---

[1]ਸਤੋ, ਰਜੋ ਤੇ ਤਮੋਗੁਣੀ ਕਰਮ। [2]ਸਤੋ, ਰਜੋ ਤੇ ਤਮੋ ਗੁਣ ਦੀ ਗੰਢ (ਤਿਉੜੀ)। [3]ਆਪਣੇ ਘਰ, ਭਾਵ-ਆਤਮ ਸਰੂਪ ਵਿਚ। [4]ਜਾਵਾਂ ਅਥਵਾ ਜਾਂਦਾ ਹਾਂ। [5]ਉਸ ਤੋਂ। [6]ਸੁਰਗ, ਮ੍ਰਿਤ ਤੇ ਪਾਤਾਲ ਤਿੰਨਾਂ ਲੋਕ ਵਿਚ।

ਤਬ ਭਗਤ ਬਿਦਾ ਹੋਇ ਕਰਿ ਸਚਖੰਡ ਕੰਉ ਸਿਧਾਰੇ। ਸਤਿਗੁਰੂ ਬਾਬਾ ਨਾਨਕੁ ਧੰਨੁ ਗੁਰੂ ਬਾਬਾ ਨਾਨਕੁ। ਵਾਹੁਗੁਰੂ ਬਾਬਾ ਨਾਨਕੁ। ਅਦੇਸੁ ਅਦੇਸੁ ਅਦੇਸੁ ਬਾਬੇ ਨਾਨਕ ਜੀ ਕਉ ਅਦੇਸੁ। ਸਕਲ ਸਾਧੂਆਂ ਕਉ ਗੁਰ ਗੋਬਿੰਦ ਕੰਉ ਅਦੇਸੁ। ਬੋਲਹੁ ਭਾਈ ਜੀ ਵਾਹੁਗੁਰੂ। ਏਹੁ ਗੋਸਟਿ ਗੁਰੂ ਬਾਬੇ ਅਰੁ ਭਗਤਾ ਕੀ ਜਿ ਕੋਈ ਪੜੈ ਸੁਣੈ ਗਾਵੈ ਤਿਸਕੀ ਪਰਮਗਤਿ ਹੋਇ। ਪਰਮੇਸੁਰ ਜੀ ਕਾ ਧਾਮੁ ਪਾਵੈ।ਇਸੁ ਬਾਤ ਮਹਿ ਸੰਦੇਹੁ ਨਾਹੀ।

**ਸਲੋਕੁ॥**

ਕੁਕਰਮਿ ਕੀਐ ਹੰਉਮੈ ਬਸੈ, ਬਿਨੁ ਕਰਮਾ ਬੇਕਾਰੁ।
ਦਾਸ ਨਾਨਕ ਪਾਪੀ ਜੀਅ ਕਾ ਕਿਉ ਕਰਿ ਹੋਇ ਉਧਾਰ[1] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ਪ੯ ॥

# ਗੁਰੂ ਨਾਨਕ ਦੇਵ ਜੀ ਈਸ਼ਵਰ ਦੇ ਦਰਬਾਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਅਜੋਧਿਆ ਭਗਤਾਂ ਸਾਥਿ ਗੋਸਟਿ ਕਰਿ ਪਹੁੰਚੇ। ਤਬ ਭਗਤ ਸ੍ਰੀ ਪਾਰਬ੍ਰਹਮ ਪਾਸਿ ਗਏ। ਤਬ ਭਗਤ ਪਰਮੇਸੁਰਿ ਜੀ ਪੂਛੇ ਜਿ, "ਨਾਨਕੁ ਮੇਰਾ ਭਗਤੁ ਤੁਮ ਕੇਸਾ ਦੇਖਿਆ ?" ਤਬ ਭਗਤਹੁ ਗੁਰੂ ਬਾਬੇ ਨਾਨਕ ਜੀ ਕੀ ਉਸਤਤਿ ਕਰੀ ਜਿ, "ਧੰਨਿ ਨਾਨਕੁ ਤੇਰਾ ਭਗਤੁ ਜਿਨਿ ਤੇਰੀ ਭਗਤਿ ਜਾਨੀ ਹੈ।" ਤਬ ਸ੍ਰੀ ਪਾਰਬ੍ਰਹਮੁ ਜੀ ਬਹੁਤੁ ਖੁਸੀ ਭੈਆ। ਤਬ ਗੁਰੂ ਬਾਬਾ ਨਾਨਕੁ ਸ੍ਰੀ ਪਾਰਬ੍ਰਹਮ ਆਪਣੇ ਧਾਮਿ[2] ਬੁਲਾਇਆ। ਕਹੇ, "ਜਿਨਿ ਭਗਤ ਗਾਇ ਕਰਿ ਰੀਝਾਏ ਹੈਨਿ ਸੁ ਨਾਨਕੁ ਈਹਾ ਬੁਲਾਵਹੁ ਜਿ ਮੇਰੇ ਹਜੂਰਿ ਮੇਰਾ ਜਸੁ ਕਰੈ"। ਤਬ ਗੁਰੂ ਬਾਬਾ ਨਾਨਕੁ ਪਰਮੇਸੁਰ ਆਪਣੇ ਧਾਮਿ ਬੁਲਾਇ ਕਰਿ ਕਹਿਆ ਜਿ, "ਏ ਨਾਨਕ ! ਤੂੰ ਮੁਝ ਕੰਉ ਗਾਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਹੰਉ ਤੁਮ ਨੋ ਗਾਵਿ ਨਾਹੀ ਸਕਦਾ। ਪਣੁ ਜਿ ਤੁਧਨੋ ਗਾਵਦੇ ਹੈਨਿ ਤਿਨਾ ਕਾ ਮੈ ਨਾਉ ਲੇਤਾ ਹਾਂ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਨਾਨਕ ! ਤੂੰ ਕਿਛੁ ਗਾਉ ਮੈ ਤੇਰਾ ਗਾਵਿਆ ਭਾਵਦਾ ਹੈ, ਤੂੰ ਕਿਛੁ ਗਾਉ"। ਤਬ ਗੁਰੂ ਬਾਬੇ ਨਾਨਕ ਸੋਦਰੁ ਮਾਹਿ ਪਰਮੇਸੁਰ ਕੀ ਉਸਤਤਿ ਕਰੀ ਰਾਗ ਆਸਾ ਮਹਿ ਜਿ, "ਮਿਹਰਵਾਨ !

ਸੋਦਰੁ ਤੇਰਾ ਕੇਹਾ, ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਾਲੇ[3] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਬੇਨਤੀ ਕਰੀ ਜਿ, "ਜੀ ਸ੍ਰੀ ਪਾਰਬ੍ਰਹਮ ! ਸੋਦਰੁ ਤੇਰਾ ਮੈ ਜਾਣਦਾ ਨਾਹੀ ਅਰੁ ਸੋ ਘਰੁ ਤੇਰਾ ਨਾਹੀ ਜਾਣਦਾ ਜਿਤਨੇ ਬੈਠਿ ਕੈ, ਜੀਅ ਲਾਇਕੈ ਸਮਾਲਿ ਕਰਦੇ ਹਹਿ। ਤੁਧ ਨੋ ਜਿ ਗਾਵਾਂ ਸਿ ਕਿਆ, ਕਰਿਕੈ ਗਾਵਾਂ ? ਪਰੁ ਜੀ, ਜਿ ਤੁਧਨੋ ਗਾਵਦੇ ਹੈਨਿ ਤਿਨਾ ਦਾ ਨਾਉ ਲੈਦਾ ਹਾਂ :—

ਵਾਜੇ ਤੇਰੇ ਨਾਦ ਅਨੇਕ ਅਸੰਖਾ, ਕੇਤੇ ਤੇਰੇ ਵਾਵਣ ਹਾਰੇ ॥

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [2]ਘਰ ਵਿਚ, ਭਾਵ—ਸਚ ਖੰਡ ਵਿਖੇ। [3]ਅਰਥਾਤ— ਹੇ ਅਕਾਲ ਪੁਰਖ ! ਤੇਰਾ ਉਹ ਦਰ (ਬੂਹਾ) ਤੇ ਘਰ ਕਿਹੋ ਜਿਹਾ ਹੈ ਜਿਥੇ ਬੈਠ ਕੇ ਤੂੰ ਇਨ੍ਹਾਂ ਸਾਰੇ ਜੀਵਾਂ ਨੂੰ ਸਮਾਲਦਾ ਅਥਵਾ ਬੰਧੇਜ ਵਿਚ ਰਖਦਾ ਹੈਂ।

ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣ ਹਾਰੇ ॥
ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ, ਗਾਵੈ ਰਾਜਾ ਧਰਮ ਦੁਆਰੇ ॥
ਗਾਵਨਿ ਤੁਧਨੋ ਚਿਤ ਗੁਪਤੁ ਲਿਖਿ ਜਾਣਨਿ, ਲਿਖਿ ਲਿਖਿ ਧਰਮੁ ਬੀਚਾਰੇ ॥
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ, ਦਰਿ[1] ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਿਖੀਸੁਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮੰਧਿ[2] ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥਿ ਨਾਲੇ ॥
ਗਾਵਨਿ ਤੁਧਨੋ ਜੋਧ ਮਹਾ ਬਲਿ ਸੂਰਾ, ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਜਨੁ[3] ਨਾਨਕੁ ਕਿਆ ਬੀਚਾਰੇ ॥

ਤਿਸ ਕਾ ਪਰਮਾਰਥੁ:–

ਜਿ, "ਜੀ, ਸ੍ਰੀ ਪਾਰਬ੍ਰਹਮ ! ਏਤੇ ਜਿ ਨਦਰਿ ਆਂਵਦੇ ਥੇ ਸੇ ਤਾਂ ਮੈ ਕਹੇ ਹੋਰੁ ਕਈ ਅਦ੍ਰਿਸਟਿ ਅਗਣਤ ਅਣਸੁਣੇ ਤੈਨੂੰ ਜਿ ਗਾਵਦੇ ਹੈਨਿ ਜੀ ਉਨਾ ਨੋ ਮੈ ਕਿਆ ਵੀਚਾਰੀ ਅਰੁ ਗਾਵਾਂ। ਕਈ ਅਸੰਖ ਨੀਲਧੁਜ ਕੋਟ ਕੋਟਾਨ ਤੇਰਾ ਜਸੁ ਗਾਵਦੇ ਹੈਨਿ ਜੀ। ਏਹ ਤਾਂ ਗਾਵਣਹਾਰੇ ਹੈਨਿ ਤੇਰੇ ਪਾਕੀ ਨਾਂਈ ਪਾਕ, ਪਣੁ ਜਿ ਤੂੰ ਸਾਹਿਬ ਇਨ ਕੇ ਸਿਰਿ ਹੈ ਤੇਰਾ ਸੁਮਾਰੁ[4] ਮੇਰੇ ਬੁਤੇ ਕੀਆ ਨਾਹੀ ਜਾਂਦਾ:—

"ਜੀ ਤੂੰ[5] ਸੋਈ ਸੋਈ ਸਦਾ ਸਚੁ ਮੇਰਾ[6] ਸਾਹਿਬੁ ਸਾਚਾ ਸਾਚੀ ਨਾਂਈ ॥
ਜੋ ਤੂੰ, ਹਹਿ[7] ਭੀ ਹੋਸੀ ਜਾਇ ਨ ਜਾਸੀ, ਸਭ[8] ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ, ਸਭ[8] ਮਾਇਆ ਜਿਸੁ[9] ਉਪਾਈ ॥
ਜੀ ਤੂੰ ਕਰਿ ਕਰਿ ਦੇਖੈ ਕੀਤਾ ਆਪਣਾ, ਜਿਉ ਤੇਰੀ[10] ਵਡਿਆਈ ॥
ਜੋ ਤੁਧਿ ਭਾਵੈ ਸੋ[11] ਕਿਛੁ[12] ਕਰਸੀ, ਫਿਰਿ ਹੁਕਮੁ ਨ ਕਰਣਾ ਜਾਈ ॥
ਤੂੰ[13] ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ" ॥ ੧ ॥

ਤਬ ਸ੍ਰੀ ਪਾਰਬ੍ਰਹਮ ਜੀ ਗੁਰੂ ਬਾਬੇ ਨਾਨਕ ਜੀ ਕੰਉ ਬਹੁਤੁ ਦਇਆ ਨਾਥ[14] ਭਏ ਜਿ, "ਜਾਹਿ ਨਾਨਕ ! ਤੁਝ ਉਪਰਿ ਮੇਰੀ ਕਿਰਪਾ ਹੈ, ਕਲੀ ਕਾਲ ਕੇ ਵਿਖੇ ਮੇਰਾ ਨਾਮੁ ਸਿਮਰਣਾ-ਸਿਮਰਾਵਣਾ, ਮੈ ਤੇਰੇ ਸਦਾ ਸਰਬਦਾ ਸੰਗਿ ਹਾਂ"। ਬੋਲਹੁ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ। ਤਬ ਗੁਰੂ ਬਾਬਾ ਨਾਨਕੁ ਜੀ ਜੁਗ ਨਿਸਤਾਰਣ ਕੰਉ ਫੇਰਿ ਜਗਤੁ ਮਹਿ ਆਏ। ਵਾਹੁਗੁਰੂ, ਧੰਨੁਗੁਰੂ, ਸਤਿਗੁਰੂ।

---

[1]ਗੁਰਬਾਣੀ ਵਿਚ ਏਥੇ 'ਦਰਿ' ਸਬਦ ਨਹੀਂ ਹੈ। [2]ਸਹੀ ਪਾਠ–'ਮਛੁ । [3]ਏਥੇ 'ਜਨੁ' ਸ਼ਬਦ ਗੁਰਬਾਣੀ ਦੇ ਅਨੁਸਾਰ ਵਾਧੂ ਹੈ। [4]ਸ਼ੁਮਾਰ, ਗਿਣਤੀ। [5]ਏਥੇ ਗੁਰਬਾਣੀ ਵਿਚ 'ਜੀ ਤੂੰ' ਵਾਧੂ ਸ਼ਬਦ ਨਹੀਂ ਹੈ। ਇਸੇ ਤਰਾਂ ਅਗੇ ਵੀ ਇਸ ਵਾਧੂ ਸ਼ਬਦ ਦੀ ਵਰਤੋਂ ਹੋਈ ਹੈ। [6]ਏਥੇ ਗੁਰਬਾਣੀ ਦੇ ਅਨੁਸਾਰ 'ਮੇਰਾ' ਸ਼ਬਦ ਵਾਧੂ ਹੈ। [7]ਸਹੀ ਪਾਠ–'ਹੈ'। [8]ਏਥੇ 'ਸਭ' ਸ਼ਬਦ ਵਾਧੂ ਹੈ। [9]ਸਹੀ ਪਾਠ 'ਜਿਨ । [10]ਸਹੀ ਪਾਠ–'ਤਿਸ ਦੀ'। [11]ਸਹੀ ਪਾਠ–ਜੋ ਤਿਸੁ ਭਾਵੈ ਸੋਈ–ਹੈ। [12]ਏਥੇ ਗੁਰਬਾਣੀ ਦੇ ਅਨੁਸਾਰ 'ਕਿਛੁ' ਸ਼ਬਦ ਵਾਧੂ ਹੈ। [13]ਏਥੇ 'ਤੂੰ' ਸ਼ਬਦ ਵਾਧੂ ਹੈ। [14]ਦੈਆ (ਦਯਾ-ਮਿਹਰ) ਨਾਥ (ਸ੍ਵਾਮੀ), ਅਰਥਾਤ ਮਿਹਰਬਾਨ ਦੇ ਮਾਲਿਕ ਦਯਾਲੂ।

ਸਲੋਕੁ[1] ॥

ਜਿਤੁ ਦਰਿ ਸਾਹਿਬੁ ਪਰਗਟੇ, ਤਿਸੁ ਦਰਿ ਕੇ ਬਲਿਹਾਰੁ ॥
ਦਾਸ ਨਾਨਕ ਕਿਰਪਾ ਕੀਜੀਐ, ਦੇਖਾ ਤਿਨਾ ਦੀਦਾਰੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੦ ॥

# ਗੁਰੂ ਜੀ ਜਗੰਨਾਥ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ( ਭਰਥਰੀ[5] ਨਾਲ)

ਤਬ ਦਰਗਾਹ ਤੇ ਅਜੋਧਿਆ ਆਇਆ । ਅਜੋਧਿਆ ਤੇ ਜਗਨ ਨਾਥ ਗਇਆ, ਜਹਾਂ ਠਾਕੁਰ ਕਾ ਦੇਵਾਲਾ ਥਾ ਤਹਾ ਗਇਆ । ਉਹਾ ਜਗਨ ਨਾਥਿ ਗਇਆ, ਉਹਾ ਰਾਜਾ ਭਰਥਰੀ ਮਿਲਿ ਗਇਆ । ਉਹਾ ਅਤੀਤ ਉਦਾਸੀ ਬੈਰਾਗੀ ਗ੍ਰਿਸਤੀਆ ਕਾ ਮੇਲੁ ਬਹੁਤੁ ਥਾ। ਤਬ ਉਹਾ ਗੁਰੂ ਬਾਬੇ ਨਾਨਕ ਜੀ ਭਰਥਰੀ ਪਛਾਤਾ ਅਰੁ ਭਰਥਰੀ ਬਾਬਾ ਨਾਨਕ ਪਛਾਤਾ ਤਬ ਗੁਰੂ ਬਾਬੇ ਨਾਨਕ ਨਮਸਕਾਰੁ ਭਰਥਰੀ ਕਉ ਕੀਆ।ਭਰਥਰੀ ਨਮਸਕਾਰੁ ਬਾਬੇ ਨਾਨਕ ਕਉ ਕੀਆ। ਨਮਸਕਾਰੁ ਕਰਿ ਕਰਿ ਬੈਠਿ ਗਏ। ਕੋਈ ਪਛਾਨਿ ਨ ਸਕੈ ਜਿ ਕਵਨਿ ਹੈ, ਕੋਈ ਸਿਧੁ ਹੋਇ ਸਿ ਪਛਾਨੈ । ਲਾਗੇ ਕੁਸਲ[2] ਪੂਛਣੇ। ਤਬ ਆਗੈ ਭਰਥਰੀ ਕਉ ਜਬ ਬਾਬਾ ਮਿਲਿਆ ਥਾ ਤਬ ਭਰਥਰੀ ਕੈ ਸਾਥਿ ਗੁਰੂ ਬਾਬਾ ਤਰੀਕਤਿ ਕੇ ਘਰਿ[3] ਮਹਿ ਥਾ । ਜਬ ਬਹੁੜਿ ਭਰਥਰੀ ਦੇਖੈ ਤਉ ਤਰੀਕਤਿ ਕੇ ਘਰ ਤੇ ਉਤਰਿਆ ਹੈ ਬਾਬਾ । ਤਬ ਗੁਸਾਂਈ ਭਰਥਰੀ ਦੇਖਿ ਕਰਿ ਖੁਸੀ ਅਨੰਦ ਮਹਿ ਹੋਇ ਗਇਆ । ਤਬ ਗੁਸਾਂਈ ਭਰਥਰੀ ਕਹਿਆ ਜਿ, "ਏ ਬਾਬਾ ਨਾਨਕ ! ਇਬ ਕਿਛੁ ਬਸਤੁ ਪਾਈ ਹੈ" । ਕਹੈ, "ਜੀ, ਤੇਰੇ ਪਰਸਾਦਿ" । ਤਬ ਗੁਸਾਂਈ ਭਰਥਰੀ ਕਹਿਆ ਜਿ, "ਕਹਾਂ ਤੇ ਪਾਈ ਸਾ ਵਸਤੁ ? ਤੇਰਾ ਜਿ ਮਨੁ ਮਾਨਿਆ ਸਿ ਕਹਾਂ ਤੇ ਮਾਨਿਆ ?" ਤਬ ਗੁਰੂ ਬਾਬੇ ਗਵੜੀ ਰਾਗ[4] ਮਹਿ ਹਕੀਕਤਿ ਕੇ ਘਰਿ ਮਹਿ ਬਾਨੀ ਬੋਲਿ ਉਠਾ ਜਿ:–

ਰਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ ॥
ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥
ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥ ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਭਰਥਰੀ ਜੀ ! ਨਵਨਿਧਿ ਜਿ ਕਹੀਤੀ ਥੀ ਅਰੁ ਅਠਾਰਹ ਸਿਧੀ ਜਿ ਕਹੀਤੀਆਂ ਸਿ ਨਾਮ ਕਾ ਬੀਚਾਰੁ ਕੀਆ, ਸਿ ਏ ਸਭਿ ਪਾਈਆਂ । ਓਹੁ ਜਿ ਪੂਰਨੁ ਪੁਰਖੁ ਪਰਮੇਸੁਰੁ ਕਹੀਤਾ ਥਾ ਸਿ ਮੇਰੇ ਮਨ ਕੋ ਬਿਖੈ ਪੂਰ ਰਹਿਆ ਹੈ, ਪਣੁ ਜਬ ਮਨ ਕੀ ਬਿਖੁ ਮਾਰੀ ਅਰੁ ਜਿ ਤ੍ਰਿਹੁ ਗੁਣਾ ਕਾ ਪਰਵੇਸੁ ਥਾ ਸੈਸਾਰ ਮਹਿ ਸਿ ਤ੍ਰਿਹੁ ਗੁਣਾ ਕਾ ਪਰਵੇਸੁ ਭੀ ਛੁਟਕਿ ਗੈਆ, ਚਉਥੇ ਗੁਣ ਮਹਿ ਜਾਇ ਸਮਾਏ । ਪਣੁ ਏਹੁ ਜਿ ਵਸਤੁ ਪਾਈ ਸਿ ਕਿਸੁ ਤੇ ਪਾਈ । ਗੁਰੂ ਜੀ ਕੈ ਉਪਦੇਸਿ ਕਰਿ ਕਰਿ ਏਹੁ ਵਸਤੁ ਹਮਹੁ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਸੁਖ ਆਨੰਦ । [3]ਅੰਤਸ਼ਕਰਣ ਦੀ ਸ਼ੁੱਧੀ, ਭਾਵ–ਸਹਿਜ ਅਵਸਥਾ ਵਿਚ । [4]ਰਾਗੁ ਗਉੜੀ ਅਸਟਪਦੀ ਮਹਲਾ ੧, ਗਉੜੀ ਗੁਆਰੇਰੀ । [5]ਰਾਜਾ ਭਰਥਰੀ ਇਕ ਜੋਗੀ ਸੀ ਜਿਸ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਚਾ ਹੋਈ ਸੀ । "ਕਹੁ ਨਾਨਕ ਸੁਣਿ ਭਰਥਰ ਜੋਗੀ" (ਆਸਾ ਮਹਲਾ ੧) [6]ਰਾਗੁ ਗਉੜੀ ਅਸਟਪਦੀਆ ਮਹਲਾ ੧, ਗਉੜੀ ਗੁਆਰੇਰੀ ।

ਪਾਈ। ਗੁਰੂ ਜੀ ਕੀ ਮਤਿ ਇਸੁ ਜੋਅ ਕੈ ਕਾਮਿ ਆਈ ਜੀ। ਇਸੁ ਬਿਧਿ ਕਰਿ ਕਰਿ ਰਾਮੁ ਰਵਿਆ ਅਰੁ ਗਿਆਨੁ ਕੀਰਤਨੁ ਥਾ ਸਿ ਗੁਰੂ ਕੇ ਸਬਦਿ ਕਰਿ ਕਰਿ ਰਮਹੁ ਪਾਇਆ, ਤਿਸੁ ਤੇ ਪੂਰਨੁ ਦਿਸਟਿ ਹੋਈ–ਮਨੁ ਮਾਨਿਆ ਗੁਰੂ ਜੀ ਕੈ ਪਰਸਾਦਿ" ॥ ਬੋਲਹੁ ਜੀ ਸ੍ਰੀ ਰਾਮ ਰਾਮ ਵਾਹੁਗੁਰੂ ਸਚਾ।

ਤਬ ਭਰਥਰੀ ਕਹਿਆ ਜਿ. "ਏ ਗੁਰੂ ਬਾਬਾ ਨਾਨਕ ਜੀ ! ਪਰਮੇਸੁਰ ਕੇ ਮਿਲਣੇ ਕਾ ਮਾਰਗੁ ਕਵਣੁ ਹੈ ?" ਤਬ ਗੁਰੂ ਬਾਬੇ ਜੀ ਕਹਿਆ ਜਿ :–

ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥ਨਿਰਮਲ ਬਾਣੀ ਭਰਮੁ ਚੁਕਾਇਆ ॥
ਲਾਲ ਭਏ ਸੂਹਾ ਰੰਗੁ ਮਾਇਆ ॥ ਨਦਰਿ ਭਈ ਬਿਖੁ ਠਾਕਿ ਰਹਾਇਆ ॥੨॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਪਰਮੇਸੁਰ ਕੇ ਮਿਲਣੇ ਕਾ ਏਹੁ ਰਾਹੁ ਹੈ ਜਿ ਦੁਖੁ ਸੁਖੁ ਏਕੁ ਕਰਿ ਜਾਨੈ ਤਬ ਸਹਜ ਹੀ ਸਿਉ ਮਿਲੈ। ਅਰੁ ਸਾਧ ਕੀ ਜਿ ਨਿਰਮਲੁ ਬਾਣੀ ਹੈ ਤਿਨਹੁ ਏਹੁ ਮਾਇਆ ਕਾ ਭਰਮ ਥਾ ਸਿ ਚੁਕਾਇ ਦੂਰਿ ਕੀਆ। ਏਹੁ ਜਿ ਮਾਇਆ ਕਾ ਰੰਗੁ ਥਾ ਸਿ ਕਸੁੰਭੇ ਕੀ ਨਿਆਈ ਦ੍ਰਿਸਟਿ ਆਇਆ। ਅੰਤਰਿ ਮਹਿ ਥਾ ਸਚਾ ਰੰਗੁ ਸੁ ਲਾਲੁ ਹੋਇ ਰਹਿਆ। ਸੁ ਐਸਾ ਲਾਲੁ ਜਿਸ ਕਾ ਰੰਗੁ ਕਬਹੂ ਨ ਉਤਰੈ। ਜਬ ਏਸੁ ਕੰਉ ਸਾਹਿਬੁ ਕੀ ਦਿਸਟਿ ਹੋਈ ਤਬ ਜਿਤਨੀ ਬਿਖੁ ਮਾਇਆ ਥੀ ਸਭ ਠਾਕਿ ਰਹਾਈ[1]" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ। ਤਬ ਗੁਰੂ ਬਾਬੇ ਨਾਨਕ ਜੀ ਕੰਉ ਭਰਥਰੀ ਕਹਿਆ ਜਿ, "ਏ ਨਾਨਕ ! ਜਬ ਲਉ ਏਹੁ ਜੀਵਤਾ ਹੈ ਤਬ ਲਉ ਏਸੁ ਕੰਉ ਮਾਇਆ ਛੋਡਤੀ ਨਾਹੀ। ਜਬ ਲਗੁ ਮਾਇਆ ਚਾਹਤਾ ਹੈ ਤਬ ਲਗੁ ਏਸ ਕੰਉ ਜਮ ਕਾ ਭਇ[2] ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਭਰਥਰੀ ਜੀ !

ਉਲਟਿ ਭਈ ਜੀਵਤ ਮਰਿ ਜਾਗਿਆ ॥ ਸਬਦਿ ਰਵੈ ਮਨੁ ਹਰਿ ਸਿਉ ਲਾਗਿਆ ॥
ਹਰਿ[3] ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥ ਭਾਇ ਬਸੇ ਜਮ ਕਾ ਭਉ ਭਾਗਿਆ ॥੩॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਸਾਂਈ ਭਰਥਰੀ ਜੀ ! ਇਕਿ ਪਰਮੇਸੁਰ ਕੈ ਪਰਸਾਦਿ ਅਰੁ ਤੇਰੈ ਪਰਸਾਦਿ ਐਸੀ ਉਲਟੀ ਭਈ ਹੈ[4] ਜਿ ਏਹੁ ਜੀਉ ਮਾਇਆ ਚਾਹਦਾ ਥਾ ਸਿ ਮਰਿ ਗੈਆ। ਅਰੁ ਇਸੁ ਮਾਇਆ ਕੀ ਤਰਫ ਤੇ ਮਰਿ ਕਰਿ ਸਬਦਿ ਸਾਥਿ ਰਵਿਆ। ਮਨੁ ਜਿ ਥਾ ਸਿ ਹਰਿ ਸਾਥਿ ਰਚਿਆ। ਉਸੁ ਮਾਇਆ ਕੀ ਤਰਫ ਤੇ ਤੂਟਾ ਅਰੁ ਏਸੁ ਪਰਮੇਸੁਰ ਕੇ ਅੰਗ ਸੰਉ ਲਾਗਾ। ਰਾਮ ਨਾਮ ਕਾ ਰਸੁ ਸੰਗ੍ਰਹਿਆ[5]। ਅਰੁ ਬਿਖੁ ਮਾਇਆ ਜੁ ਥੀ ਸੁ ਤਿਆਗਿ ਦੂਰਿ ਕਰੀ। ਜਬ ਪਰਮੇਸੁਰ ਕੇ ਭਾਵ ਮਹਿ ਬਸੈ ਤਬ ਜਮ ਕਾਲੁ ਜਿ ਡਰੁ ਥਾ ਸਿ ਭਾਗਿ ਗੈਆ"। ਬੋਲਹੁ ਭਾਈ ਜੀ ਰਾਮ ਰਾਮ। ਤਬ ਗੁਸਾਂਈ ਭਰਥਰੀ ਬਹੁਤੁ ਖੁਸੀ ਹੋਇ ਗੈਆ। ਤਬ ਗੁਸਾਂਈ ਭਰਥਰੀ ਕਹਿਆ ਜਿ "ਏ ਨਾਨਕ ਜੀ ! ਇਬ ਤੁਮਾਰਾ ਮਨੁ ਕਿਸੁ ਘਰਿ ਮਹਿ ਰਹਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਭਰਥਰੀ ਜੀ !

ਸਾਦ[6] ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥
ਜਾਤਿ ਰਹੇ ਪਤਿ ਕੇ ਆਚਾਰਾ ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਜੀ ! ਇਬ ਮਨ ਤੇ ਸਾਦ ਥੇ ਸਿ ਗਏ। ਬਾਦੁ ਅਹੰਕਾਰੁ ਥਾ ਸੁ ਗੈਆ। ਕਾਮੁ ਕ੍ਰੋਧੁ ਲੋਭੁ ਮੋਹੁ ਥਾ ਸੁ ਗੈਆ। ਮਨੁ ਜਿ ਹੈ ਸਿ ਹਰਿ ਜੀ ਸੰਉ ਲਾਗਾ ਹੈ। ਉਸ

---

[1]ਰੋਕ ਕੇ ਰੱਖੀ। [2]ਭਜ, ਡਰ। [3]ਗੁਰਬਾਣੀ ਦੇ ਅਨੁਸਾਰ ਏਥੇ 'ਹਰਿ' ਸਬਦ ਵਾਧੂ ਹੈ। [4]ਤੇਰੀ (ਭਾਵ–ਪਰਮੇਸ਼ਰ ਦੀ) ਕ੍ਰਿਪਾ ਨਾਲ ਜ਼ਿੰਦਗੀ ਨੇ ਅਜਿਹਾ ਪਲਟਾ ਖਾਧਾ ਹੈ। [5]ਸੰਚਿਆ, ਇਕੱਠਾ ਕੀਤਾ। [6]ਸੁਆਦ।

ਕਾ ਹੁਕਮੁ ਜਿ ਹੈ ਸਿ ਆਪਾਰੁ ਹੈ। ਜਿਉ ਜਿਉ ਹੁਕਮੁ ਹੈ ਤਿਉ ਤਿਉ ਹੋਤਾ ਹੈ ਜਾਤਿ ਕਾ ਜਿ ਗੁਮਾਨੁ ਸਾ ਸੁ ਰਹਿਆ। ਕਰਤੂਤਿ ਕੀ ਜਾਤਿ ਜੈਸਾ ਕਮਾਵੈ ਤੈਸਾ ਨਾਮੁ। ਬੁਰਾ ਕਮਾਵੈ ਬੁਰਾ ਨਾਮੁ, ਭਲਾ ਕਮਾਵੈ ਭਲਾ ਨਾਮੁ। ਜਬ ਇਸ ਤੇ ਕੁਪ ਦ੍ਰਿਸਟਿ[1] ਮਿਟਿ ਗਈ ਤਬ ਏਸ ਕੇ ਅੰਤਰ ਤੇ ਸੁਖੁ ਆਇ ਬਸਿਆ। ਜਬ ਜੀ, ਕਿਰਪਾ ਨਾਥ ਜੀ! ਕੁਪ ਦ੍ਰਿਸਟਿ ਮਿਟੀ ਹੈ ਏਹੁ ਆਤਮਾ ਰਾਮੁ ਸੁਖੀ ਹੈ ਤੁਮਰੈ ਪਰਸਾਦਿ"। ਤਬ ਗੁਸਾਂਈ ਭਰਥਰੀ ਕਹਿਆ ਗੁਰੂ ਬਾਬੇ ਜੀ ਕਉ "ਦੇਖਾ ਜੀ, ਤੁਮ ਜਿ ਓਹੁ ਦੇਖਾ ਸੁ ਕਿਉ ਕਰਿ ਦੇਖਾ ਮੀਤੁ? ਕਿਸੁ ਸੇਵਾ ਕਰਿ ਕਰਿ ਤੁਮਹੁ ਚੀਤੁ ਦੀਆ ਪਰਮੇਸੁਰ ਕੰਉ? ਕਿਸੀ ਕੰਉ ਪੂਛਿ ਕਰਿ ਉਸੁ ਕੰਉ ਲਾਗੇ ਹੋਵਹੁਗੇ ਪਾਈ? ਕਿ ਕਿਸੀ ਉਪਦੇਸੁ ਦੀਆ ਹੋਇਗਾ ਜੋ ਤੁਮਹੁ ਉਸ ਹੀ ਕੀ ਲਿਵ ਲਾਗਿ ਰਹੇ ਹੋ?

ਤੁਝ ਬਿਨੁ ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ ਕਿਸੁ ਦੇਵਉ ਚੀਤੁ ॥
ਕਿਸੁ ਪੂਛਉ ਕਿਸੁ ਲਾਗਉ ਪਾਇ[2] ॥ ਕਿਸੁ ਉਪਦੇਸਿ ਰਹਾ ਲਿਵਲਾਇ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਸਾਂਈ ਭਰਥਰੀ ਕਹਿਆ ਜਿ, "ਏ ਨਾਨਕ ਜੀ! ਤੁਝ ਬਿਨੁ ਹਮਰਾ ਕੋਈ ਨਾਹੀ ਜਿਸੁ ਕੰਉ ਪੂਛਉ। ਇਤੁ ਨਿਜ ਘਰਿ ਜਾਈਐ ਸੁ ਕਿਉ ਕਰਿ ਜਾਈਐ? ਅਰੁ ਓਹੁ ਮੀਤੁ ਮੁਝ ਕੰਉ ਬਤਾਇ ਜਿਸੁ ਮੀਤ ਕੰਉ ਮੈ ਸੇਵਾ ਕਰਉ, ਆਪਨਾ ਚਿਤੁ ਲਗਾਇ ਕਰਿ ਸੇਵਾ ਕਰਉ ਤਿਸੇ ਹੀ ਕੀ ਮੈ ਸੇਵਾ ਕਰਉ ਜੋ ਕੋਈ ਏਹੁ ਬਾਤ ਬਤਾਵੈ, ਜਿਸੁ ਕੀ ਸੇਵਾ ਸੰਉ ਨਿਜ ਘਰਿ ਜਾਈਐ। ਸੋ ਐਸਾ ਕਵਣੁ ਹੈ ਜਿਸੁ ਕੇ ਪਗਿ ਲਗਿ ਕਰਿ ਸੇਵਾ ਕਰਉ, ਜਿਸੁ ਕੇ ਉਪਦੇਸਿ ਕਰਿ ਕਰਿ ਮੇਰੀ ਲਿਵ ਪਰਮੇਸੁਰ ਸੰਉ ਲਾਗੈ? ਏ ਨਾਨਕ ਜੀ! ਤੂੰ ਹਮਾਰਾ ਖਰਾ ਪਿਆਰਾ ਮੀਤੁ ਹੈਂ ਇਬ ਤੂੰ ਮੁਝ ਕੰਉ ਬਤਾਇ ਜਿਸੁ ਕੰਉ ਸੇਵਉ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਹੇ ਭਰਥਰੀ ਜੀ! ਸੋ ਉਪਦੇਸ ਕਾ ਦਾਤਾ ਤੂਹੇ ਹੈਂ ਮੈ ਕਿਆ ਕਹੰਉ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:—

ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥
ਸਿਖਿਆ ਦੀਖਿਆ[3] ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥ ੬ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਜੀ! ਗੁਰੂ ਹੀ ਸੇਵੀਐ, ਗੁਰੂ ਹੀ ਕੈ ਪਗਿ ਲਗੀਐ। ਗੁਰੂ ਹੀ ਕੀ ਭਗਤਿ ਕੀਜੀਐ। ਹਰਿ ਜੀ ਕੈ ਨਾਂਇ ਰਚੀਐ। ਗੁਰੂ ਜੀ ਕੀ ਦੀਖਿਆ ਲੀਜੀਐ। ਗੁਰੂ ਹੀ ਕੀ ਸਿਖਿਆ ਲੀਜੀਐ। ਜਬ ਅੰਤਹਕਰਣਿ ਗੁਰੂ ਕੀ ਸੇਵਾ ਕੀਜੀਐ, ਅੰਤਹਕਰਣਿ ਗੁਰੂ ਕਾ ਨਾਮੁ ਲੀਜੀਐ, ਤਬ ਹੁਕਮ ਸੰਜੋਗੀ ਪਰਮੇਸੁਰੁ ਹੋਇ ਤਿਸੁ ਤੇ ਨਿਜ ਘਰਿ ਜਾਈਐ। ਇਸ ਹੀ ਸੰਜੋਗਿ ਨਿਜ ਘਰੁ ਪਾਈਐ ਅਵਰੁ ਕੋਈ ਉਪਾਉ ਨਾਹੀ। ਨਿਜ ਘਰੁ ਪਾਵਣੈ ਕਾ ਇਹੀ ਉਪਾਉ ਹੈ, ਏਕ ਬਾਤ ਹੈ ਜੀ":—

ਗਰਬ ਗਇਓ[4] ਸੁਖੁ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥
ਕਿਰਤੁ ਨ ਮਿਟਈ[5] ਸਬਦੁ ਨੀਸਾਨਾ ॥ ਕਰਤਾ ਕਰਣਾ ਕਰਤਾ ਜਾਨਾ ॥ ੭ ॥
ਨਹ ਪੰਡਿਤ ਨਹ ਚਤੁਰੁ ਸਿਆਨਾ ॥ ਨਹ ਭੂਲੋ ਨਹ ਭਰਮਿ ਭੁਲਾਨਾ ॥
ਕਥਉ ਨ ਕਥਨੀ ਹੁਕਮੁ ਪਛਾਨਾ ॥ ਨਾਨਕ ਗੁਰਮਤਿ ਸਹਜਿ ਸਮਾਨਾ ॥ ੮ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਜੀ! ਜਾਂ ਆਤਮੈ ਦਾ ਗਰਬੁ ਗਤੁ ਹੋਇ ਜਾਇ ਤਬ ਏਸੁ ਕੰਉ ਸੁਖੁ ਆਵੈ, ਤਬ ਜੋਤਿ ਸਮਾਇਆ ਆਤਮੇ ਕਾ ਧਿਆਨੁ ਲਾਗੈ ਪਰਮੇਸੁਰ ਸਿਉ। ਜਬ ਏਸ ਕਾ

---

[1]ਕੋਪ (ਕ੍ਰੋਧ) ਦੀ ਦ੍ਰਿਸ਼ਟਿ (ਨਜ਼ਰ)। [2]ਪੈਰੀਂ ਲੱਗਾਂ, ਚਰਣੀਂ ਹੱਥ ਲਾਵਾਂ। [3]ਗੁਰ ਉਪਦੇਸ਼, ਅਥਵਾ—ਗੁਰਮੰਤ੍ਰ। [4]ਗੁਰਬਾਣੀ ਵਿਚ ਸਹੀ ਪਾਠ "ਗਤੰ" ਹੈ ਪਰ ਸਾਖੀ ਕਰਤਾ ਨੇ "ਗਇਓ" ਲਿਖਿਆ ਹੈ। [5]ਸਹੀ ਪਾਠ—ਲਿਖਤੁ ਮਿਟੈ ਨਹੀ।'

ਗਰਬੁ ਗੈਆ ਤਬ ਏਹੁ ਜੋਤਿ ਪਰਮੇਸੁਰ ਕੀ ਮਹਿ ਸਮਾਇਆ । ਤਬ ਏਸ ਕਾ ਲੇਖੁ ਪੜਿਆ, ਸਬਦ ਕੇ ਨੀਸਾਨ ਕਾ ਮਿਟਾਇਆ ਕਿਸੀ ਕਾ ਨ ਮਿਟਈ। ਤਿਸੁ ਨਾਮੁ ਕੀ ਵਡਿਆਈ ਕੀ ਮਿਤਿ ਹੰਉ ਕਹਤਾ ਨਾਹੀ, ਸੋ ਜਾਨੈ ਜਿਸਕੀ ਦੀਨੀ ਵਡਿਆਈ ਹੋਤੀ ਹੈ। ਅਵਰੁ ਸਮਰਥੁ ਜਾਨਣ ਕਾ ਕੋਈ ਨਾਹੀ ਜਿ ਕਥਿ ਕਰਿ ਸੁਨਾਵੈ ਪਰਮੇਸੁਰ ਕੇ ਨਾਮ ਕੀ ਮਿਤਿ । ਨ ਕੋਈ ਪੰਡਿਤੁ ਹੈ, ਨ ਕੋਈ ਚਤੁਰੁ ਹੈ, ਨ ਕੋਈ ਸਿਆਂਨਾ ਹੈ। ਨ ਕੋਈ ਭੂਲਾ ਹੈ, ਨ ਕੋਈ ਸਮਝਿਆ ਹੈ, ਨ ਕੋਈ ਭਰਮ ਜਿਉ ਭੂਲਾ ਹੈ। ਜੋ ਕਿਛੁ ਹੋਤਾ ਹੈ ਸੁ ਹੁਕਮਿ ਪਰਮੇਸੁਰ ਕੈ ਹੋਤਾ ਹੈ ਇਸ ਕਾ ਕੀਆ ਕਿਛੁ ਨਾਹੀ ਹੋਤਾ ਗੁਰ ਕੀ ਮਤਿ ਬਿਨਾ । ਇਸ ਕੈ ਕਹਿਐ ਕਿਛੁ ਨਾਹੀ ਹੋਤਾ । ਗੁਰ ਕੀ ਮਤਿ ਕਰਿ ਏਹੁ ਸਹਜਿ ਸਮਾਵਤਾ ਹੈ। ਗੁਸਾਂਈ ਭਰਥਰੀ ਜੀ ! ਇਸੁ ਸੰਜਮਿ ਕਰਿ ਕਰਿ ਪਾਇਆ ਹੈ। ਇਸੀ ਸੰਜਮਿ ਜੇ ਕੋਈ ਪਾਵੈਗਾ ਸੁ ਪਾਵੈਗਾ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"।

**ਸਲੋਕੁ**[1]

ਗੁਰੁ ਬਿਨੁ ਰਤਨੁ ਨ ਪਾਇਆ ਜਾਇ ॥ ਗੁਰ ਬਿਨੁ ਬਾਧਾ ਜਮ ਪੁਰਿ ਜਾਇ[2] ॥
ਗੁਰ ਬਿਨੁ ਫਿਰਿ ਫਿਰਿ ਜੂਨੀ ਪਾਇ ॥ ਗੁਰ ਪਰਸਾਦੀ ਸਚਿ ਸਮਾਇ ॥
ਨਾਨਕ ਦਾਸੁ ਕਹੈ ਸਮਝਾਇ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੧ ॥

# ਗੁਰੂ ਜੀ ਦੱਖਣ ਦੇ ਦੇਹੁਰੇ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਦੁਖ ਸੁਖ ਬਾਰੇ)

ਤਬ ਗੁਰੂ ਬਾਬੇ ਨਾਨਕੁ ਜੀ ਤੀਨਿ ਬਰਸ ਪੂਰਬ ਕੀ ਧਰਤੀ ਸਭੁ ਦੇਖੀ, ਫੇਰਿ ਪੂਰਬ ਕੀ ਧਰਤੀ ਤੇ ਦੱਖਣ ਕੀ ਧਰਤੀ ਕੰਉ ਰਮੇ। ਤਬ ਜਾਤੇ ਜਾਤੇ ਬਹੁਤੁ ਦੂਰਿ ਗਏ। ਤਬ ਜਾ ਦੇਖੈ ਤਉ ਊਹਾ ਏਕੁ ਦੇਹੁਰਾ ਹੈ ਗਚਗੀਰੀ, ਅਰੁ ਗਚਗੀਰੀ ਹੀ ਚਉਤਰਾ[3] ਹੈ, ਅਰੁ ਆਸਿ ਪਾਸਿ ਉਜਾੜਿ ਹੈ। ਉਸੁ ਦੇਹੁਰੇ ਵਿਚਿ ਗੁਰੂ ਬਾਬਾ ਨਾਨਕ ਜੀ ਜਾਇ ਵੜਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਮਰਦਾਨਿਆਂ ! ਹੁਣਿ ਈਹਾਂ ਅਸਾਡੀ ਠਵਰ[4] ਬੈਠਣ ਦੀ ਹੈ। ਤੂੰ ਬੈਠਾ ਕੀਰਤਨੁ ਕਰਿ ਅਰੁ ਅਸੀ ਤਪਸਿਆ ਕਰਦੇ ਹਹਿ" । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਭਲਾ ਹੋਵੈ, ਬੈਠੀਐ ਜੀ !" ਤਬ ਊਹਾਂ ਹੀ ਗੁਰੂ ਬਾਬਾ ਨਾਨਕ ਜੀ ਬੈਠਿ ਗੈਆ। ਤਬ ਗੁਰੂ ਬਾਬਾ ਨਾਨਕੁ ਗੋਠਿ ਮਾਰਿ ਕਰਿ[5] ਪਟ ਊਪਰਿ ਪਟੁ ਦੜਾਇ ਕਰ ਬੈਠਾ ਅਰੁ ਮਰਦਾਨਾ ਜਿਵ ਨਿਵਾਜੀ ਬੈਠਦੇ ਹੈਨਿ ਤਿਵ ਬਾਬੇ ਅਗੈ ਕਰਵਾਂ[6] ਚਹੁ ਪੰਜਾਂ ਦੀ ਵਿਥਿ ਬੈਠਾ। ਜਾ ਗੁਰੂ ਬਾਬਾ ਤਪਸਿਆ ਕਰਦਾ ਤਾਂ ਮਰਦਾਨਾ ਕਰਵਾਂ ਪੰਜਾਂ ਦੀ ਵਿਥਿ ਬੈਠਦਾ। ਜਾ ਗੁਰੂ ਬਾਬਾ ਸਹਜ ਦੈ ਘਰਿ ਕੀਰਤਨ ਕਰਦਾ ਤਾਂ ਮਰਦਾਨਾ ਖਰਾ ਨਜੀਕਿ ਬਾਬੇ

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [2]ਭਾਵ–ਗਏ, ਚਲੇ।ਦੂਜੀ ਪ੍ਰਤੀ ਦੇ ਅਨੁਸਾਰ ਏਥੇ ਪਾਠ ਹੈ– "ਗੁਰੁ ਬਿਨੁ ਜਮਪੁਰੁ ਬਾਧਿਆ ਜਾਇ।"
[3]ਚੂਨੇ ਗਚ, ਅਰਥਾਤ–ਪੱਕਾ ਬਣਿਆ ਹੋਇਆ ਚਬੂਤਰਾ। [4]ਠੌਰ, ਜਗਾਂ, ਥਾਂ। [5]ਚੌਕੜੀ ਮਾਰ ਕੇ।
[6]ਕਰੌਂ, ਕਰਮ (ਇਕ ਗਜ਼–ਜ਼ਰੀਬ ਦਾ)।

ਨਾਲਿ ਗੋਡਿਅਹੁ ਗੋਡਾ ਕਰਿ[1] ਬੈਠਦਾ। ਜਿਉ ਗੁਰੂ ਬਾਬਾ ਜੀ ਤਪਸਿਆ ਬੈਠਾ ਤਿਉ ਬਾਬੇ ਬੈਠੇ ਬਰਸੁ ਦਿਨਾ ਗੁਜਰਿ ਗੈਆ ਧਿਆਨਿ ਕੀਤੇ। ਤਬ ਗੁਰੂ ਬਾਬੇ ਨਾਨਕ ਜੀ ਕੀ ਤਾੜੀ ਬਰਸ ਦਿਨਾ ਜਾਇ ਖੁਲੀ। ਜਿਉ ਗੁਰੂ ਬਾਬਾ ਨਾਨਕੁ ਧਿਆਨੁ ਖੋਲਿ ਕਰਿ ਬਾਤ ਕਰਦਾ ਸਾ ਤਿਉ ਗੁਰੂ ਬਾਬੇ ਕਉ ਉਪਰਹੁ ਇਟ ਛੁੜਕਿ ਕਰਿ[2] ਮਥੇ ਊਪਰਿ ਲਾਗਿ ਕਰਿ, ਧਰਤਿ ਊਪਰਿ ਪੜੀ। ਤਬ ਗੁਰੂ ਬਾਬੇ ਨਾਨਕ ਨੋ ਉਸੁ ਇਟ ਲਗੀ ਹੋਈ ਪੀੜ ਹੋਈ। ਤਬ ਗੁਰੂ ਬਾਬੇ ਜੀ ਕਹਿਆ ਜਿ, "ਹਾਇ ਹਾਇ ! ਦੇਖਹੁ, ਭਾਈ! ਅਜੈ ਮੇਰੀ ਦੇਹੀ ਕਚੀ ਹੈ ਜਿ ਅਜੇ ਭੀ ਪੀੜ ਹੋਦੀ ਹੈ, ਸੁ ਮੈ ਅਜੈ ਕਚਾ ਹਾਂ ਜਿ ਮੈਨੋ ਦੁਖੁ ਸੁਖੁ ਅਜੈ ਵਿਆਪਦਾ ਹੈ ਹਾਇ ਹਾਇ ! ਜਾ ਅਜੈ ਦੁਖੁ ਸੁਖੁ ਵਿਆਪਦਾ ਹੈ ਤਾਂ ਮੇਰਾ ਅਰਾਧਿਆ ਸੇਵਾ ਸਭੁ ਨਿਹਫਲ ਗਈ, ਜਦਿ ਅਜੈ ਤੀਕੁ ਫੇਰਿ ਦੁਖੁ ਸੁਖੁ ਲਗਾ ਵਿਆਪਣੇ। ਤਾਂ ਮੈ ਕਾਹੇ ਨੋ ਘਰੁ ਰਾਜੁ ਧਾਣੁ ਛਡਿਆ ਜਾ ਮੈ ਪਰਮੇਸੁਰੁ ਅਰਾਧਿਆ ਅਰੁ ਅਜੈ ਤੋਕੁ ਦੁਖੁ ਸੁਖੁ ਵਿਆਪਦਾ ਹੈ"। ਤਬ ਏਹ ਬਾਤ ਬੂਝਿ ਕਰਿ ਬਾਬਾ ਨਾਨਕੁ ਬੈਰਾਗੁ ਲਾਗਾ ਕਰਣੇ। ਤਬ ਗੁਰੂ ਬਾਬਾ ਨਾਨਕੁ ਜਿਉ ਬੈਰਾਗੁ ਕਰਦਾ ਸਾ ਤਿਉ ਅਵਾਜੁ ਪਰਮੇਸੁਰ ਜੀ ਕਾ ਆਇਆ ਜਿ ਏ ਨਾਨਕ ਤੂੰ ਜਿ ਬੈਰਾਗੁ ਕਰਦਾ ਹੈਂ ਸਿ ਕਿਉਂ ਕਰਦਾ ਹੈਂ ?" ਤਬ ਗੁਰੂ ਬਾਬੇ ਨਾਨਕ ਅਰਦਾਸਿ ਕੀਤੀ ਜਿ, "ਏ ਨਿਰਭਵ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੰਭਵ ਜੀ ਸਾਹਿਬ ! ਜਾ ਮੈ ਤੇਰਾ ਨਾਮੁ ਅਰਾਧਿਆ ਤਾ ਕਿਆ ਜਾ ਭੀ ਅਜੈ ਤੀਕੁ ਦੁਖੁ ਸੁਖ ਦੇਹੀ ਨੋ ਵਿਆਪਦਾ ਹੈ ? ਤਾਂ ਮੇਰਾ ਤੇਰੇ ਨਾਮ ਸਿਮਰੇ ਦਾ ਕਿਆ ਫਲੁ ਹੈ ? ਮੈ ਏਤੁ ਅਰਥਿ ਰੋਂਦਾ ਹਾਂ"। ਤਬ ਹੁਕਮੁ ਸਾਹਿਬ ਦਾ ਆਇਆ ਜਿ, "ਏ ਨਾਨਕ ! ਜਿਤਨਾ ਸੈਸਾਰੁ ਹੈ ਮੈ ਸਭੁ ਦੁਖ ਦੈ ਵਸਿ ਕੀਤਾ ਹੈ। ਜਿ ਕੋਈ ਸੈਸਾਰਿ ਵਿਚਿ ਰਚਿਆ ਹੈ ਸੋ ਸਭੁ ਮੈ ਰੋਵਾਇਆ ਹੈ। ਸਨਕਾਦਿ ਕੀ ਹੂ ਲਾਇ ਕਰਿ, ਬ੍ਰਹਮਾਦਿ ਕੀ ਹੂ ਲਾਇ ਕਰਿ, ਸਿਧੀ ਹੂ ਸਾਧੀ ਹੂ ਲਾਇ ਕਰਿ, ਦੇਵੀ ਦਾਨਵੀ ਹੂ ਲਾਇ ਕਰਿ, ਸੇਖੀ ਹੂ ਪੀਰੀ ਹੂ ਲਾਇ ਕਰਿ, ਰਾਜਿਅਹੁ ਪਰਜਿਅਹੁ ਲਾਇ ਕਰਿ ਜਿ ਕੋਈ ਮੈ ਏਸੁ ਦੇਹੀ ਵਿਚਿ ਆਂਦਾ ਹੈ ਨਾਨਕ ! ਬਿਨਾ ਰੁਆਇਆਂ ਛਡਿਆ ਕੋਈ ਨਾਹੀ। ਸਿ ਕਵਣਿ ਕਵਣਿ ਜੋਧੇ ?

## ਸਲੋਕੁ[3]।

ਸਹੰਸ੍ਰ ਦਾਨ ਦੇ ਇੰਦ੍ਰ ਰੋਆਇਆ[4]। ਪਰਸਰਾਮੁ ਰੋਵੈ ਘਰਿ ਆਇਆ[5] ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰਿ ॥ ਜਿਨ ਕੈ ਸੁਆਮੀ[7] ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏ ਕੀ ਕਾਰਣਿ ਪਾਪੀ ਭਇਆ ॥[8]
ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਰੋਵਹਿ ਬ੍ਰਹਮਣ ਵੇਦ ਗਵਾਇ[9] ॥

---

[1]ਗੋਡੇ ਨਾਲ ਗੋਡਾ ਲਗਾ ਕੇ। [2]ਛੁੱਟ ਕੇ, ਡਿੱਗ ਕੇ। [3]ਰਾਗ ਰਾਮਕਲੀ ਕੀ ਵਾਰ, ਸਲੋਕ ਮ: ੧।
[4]ਇੰਦ੍ਰ (ਸ੍ਵਰਗ ਦੇ ਰਾਜੇ) ਨੂੰ ਰਿਖੀ ਗੋਤਮ ਨੇ ਵਿਭਚਾਰ ਦੇ ਅਪਰਾਧ ਬਦਲੇ ਸਹੰਸ੍ਰ (ਹਜ਼ਾਰ) ਭਗਾਂ ਵਾਲਾ ਹੋਣ ਦਾ ਸਰਾਪ ਦੇ ਕੇ ਡੰਨ ਲਾਇਆ, ਜਿਸ ਕਰਕੇ ਉਹ ਰੋਇਆ ਸੀ। [5]ਪਰਸੁ ਰਾਮ ਦਾ ਬਲ ਸ੍ਰੀ ਰਾਮ ਚੰਦ੍ਰ ਜੀ ਨੇ ਨਿਮ੍ਰਤਾ ਦਿਖਾ ਕੇ ਖਿੱਚ ਲਇਆ ਸੀ। [7]ਸ੍ਰੀ ਰਾਮ ਚੰਦਰ ਜੀ ਦਾ ਦਾਦਾ ਜਿਸਨੇ ਲਿਦ ਭਿਖਿਆ ਵਿਚ ਦਿਤੀ ਪਿਛੋਂ ਆਪ ਨੂੰ ਖਾਣੀ ਪਈ। [7]ਭਾਵ–ਸ੍ਰੀ ਕ੍ਰਿਸ਼ਨ ਜੀ। [8]ਇਕ ਗਲਤੀ ਕਾਰਨ ਜਨਮੇਜੇ ਨੇ ਅਠਾਰਾਂ ਬ੍ਰਾਹਮਣਾਂ ਨੂੰ ਮਾਰ ਦਿਤਾ ਸੀ। [9]"ਪੰਡਿਤ ਰੋਵਹਿ ਗਿਆਨੁ ਗਵਾਇ"। ਸਹੀ ਪਾਠ ਹੈ।

ਬਾਲੀ[1] ਰੋਵੈ ਨਾਹਿ ਭਤਾਰੁ[2] ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥ ੧ ॥

ਤਿਸਕਾ ਪਰਮਾਰਥੁ:–

ਤਬ ਹੁਕਮੁ ਪਰਮੇਸੁਰ ਦਾ ਹੋਆ ਜਿ, "ਏ ਨਾਨਕ ! ਦੇਵਤਿਆਂ ਕੀ ਪਤਿ ਇੰਦ੍ਰ ਹੈ, ਸਹੰਸਰ ਭਗ ਉਸ ਕੰਉ ਗੋਤਮਿ ਤਪੈ ਸ੍ਰਾਪੁ ਦਿਤਾ, ਸਹੰਸਰ ਭਗ ਉਸ ਕੈ ਸਰੀਰਿ ਹੋਏ, ਓਹੁ ਰੁੰਨਾ। ਪਰਸਰਾਮ ਨੋ ਬਲੁ ਹਿਰਿ ਕਰਿ ਭਿਖਿਆ ਦੀਨੀ, ਏਤੁ ਅਵਸਰਿ[3] ਓਹੁ ਰੁੰਨਾ। ਏਹੀ ਸਜਾਇ ਦਰਗਹ ਤੇ ਮਿਲੀਅਸੁ, ਅਜੈ[4] ਤੀਕੁ ਭਿਖਿਆ ਮੰਗਦਾ ਹੈ। ਰਾਮਚੰਦ ਨਾਲਹੁ ਸੀਤਾ ਲਛਮਣੁ ਵਿਛੁੜੇ, ਬਨਬਾਸੁ ਲੀਆ ਤਾਂ ਓਤੁ ਸੰਜੋਗਿ ਓਹੁ ਰੁੰਨਾ। ਦਹਸਰ[5] ਕੀ ਲੰਕਾ ਲੀਨੀ। ਭਾਈ, ਭਤੀਜੇ, ਬੇਟੇ ਮਾਰੇ, ਓਤੁ ਅਵਸਰਿ ਓਹੁ ਰੁੰਨਾ। ਪਾਂਡਵ[6] ਕੰਉ ਬਿਪਤਿ ਪੜੀ, ਓਤੁ ਅਵਸਰਿ ਓਹਿ ਰੁੰਨੇ। ਰਾਜਾ ਜਨਮੇਜਾ[7] ਇਕਸੁ ਇਸਤ੍ਰੀ ਕੈ ਲੀਐ ਅਠਾਰਹ ਬ੍ਰਹਮਣ ਘਾਏ, ਏਤੁ ਅਵਸਰਿ ਅਠਾਰਹ ਕੁਸਟ ਲਾਗੈ, ਏਤੁ ਦੁਖਿ ਓਹੁ ਰੁੰਨਾ। ਸੇਖ ਪੀਰ ਜਿਤਨੇ ਹੈਨਿ ਸਿ ਪਏ ਰੋਂਦੇ ਹੈਨਿ, ਜਿ ਅੰਤਿ ਕਾਲਿ ਹਮਾਰੈ ਸਿਰਿ ਕਿਆ ਹੋਇਗਾ। ਉਸੁ ਅਵਸਰਿ ਓਇ ਸੇਖ ਪੀਰ ਰੋਤੇ ਹੈਂ। ਰਾਜੇ ਜਿਨਹੁ ਰਾਜ ਛੋਡਿ ਕੰਨ ਪੜਾਏ[8] ਰਾਜੁ ਛੋਡਿਆ, ਛੋਡਿ ਗਵਾਇਆ–ਜੋਗੁ ਪਾਇਓ ਨਾਹੀ, ਟੁਕੜੇ ਟੁਕੜੇ ਕਾਰਣਿ ਅਧੀਨ ਹੋਏ, ਉਤੁ ਭਿਖਿਆ ਕੈ ਸਰਾਪਿ ਕਰਿ ਕਰਿ ਓਇ ਰੁੰਨੇ। ਕਿਰਪਨੁ[9] ਮਾਇਆ ਸੰਜਿ ਕਰਿ ਇਕਠੀ ਕਰਦਾ ਹੈ, ਓਹੁ ਮਾਇਆ ਜਬ ਜਾਤੀ ਹੈ ਤਬ ਓਹ ਰੋਤਾ ਹੈ। ਬ੍ਰਹਮਣ ਕੈ ਜਨਮਿ ਆਇ ਕਰਿ ਬੇਦ ਕਰਮ ਨ ਕਰੇ–ਸੂਦਾ ਕੇ ਕਰਮ ਕਰੈ, ਓਨਾ ਤੇ ਬੇਦੁ ਛੁਟਕਿ ਗੈਆ, ਓਤੁ ਕਰਿ ਕਰਿ ਜੂਨੀ ਪੈਆ; ਜੂਨੀ ਵਿਚਿ ਪਏ ਬ੍ਰਹਮਣ ਰੋਤੇ ਹੈ। ਅਰੁ ਜਿਸੁ ਇਸਤ੍ਰੀ ਕੰਉ ਪੁਰਖ ਨਾਹੀ ਹੋਤਾ, ਤਾਂ ਓਹੁ ਰੋਤੀ ਹੈ। ਏ ਨਾਨਕ ਜਿਤਨਾ ਮੈ ਕਿਛੁ ਜੁਗ ਕੈ ਬਿਖੈ ਆਂਦਾ ਹੈ ਸੁ ਸਭੁ ਕੋਈ ਰੋਤਾ ਹੈ। ਪਣੁ ਜਿਨਹੁ ਮੇਰਾ ਨਾਮੁ ਲੀਆ ਹੈ, ਸੇ ਜਿਣਿ ਜਾਹਿਗੇ। ਹੋਰਿ ਕਰਮ ਧਰਮ ਜਿਤਨੇ ਕੋਈ ਕਰੈਗਾ, ਬਿਨਾ ਮੇਰੇ ਨਾਮ ਥੀਂ ਨਾਨਕ ! ਓਇ ਸਭਿ ਬਿਰਥੇ ਜਾਹਿਗੇ, ਕਿਤੈ ਲੇਖੈ ਨ ਹੋਹਿਗੇ। ਤੂ ਮੇਰਾ ਨਾਮੁ ਹੀ ਸਿਮਰਿ-ਸਿਮਰਾਇ, ਅਵਰਿ ਕਰਮ ਧਰਮ ਸਗਲੇ ਛੋਡਿ ਦੇਹਿ। ਬਿਨਾ ਮੇਰੇ ਨਾਮ ਸਿਮਰਨ ਤੇ ਨ ਕਿਛੁ ਤਪੁ ਹੈ, ਨ ਤੀਰਥੁ ਹੈ, ਨ ਬਰਤੁ ਹੈ, ਨ ਨੇਮੁ ਹੈ ਨਾਨਕ ! ਮੇਰੇ ਨਾਮ ਸਿਮਰਨ ਕੈ ਸਮਾਨਿ ਅਵਰੁ ਕਿਛੁ ਨਾਹੀ"। ਤਬ ਗੁਰੂ ਬਾਬਾ ਸੰਤੋਖਿਆ, ਬਾਬੇ ਬੈਰਾਗੁ ਬਿਸਰਿ ਗੈਆ। ਸਹਜ ਕੈ ਘਰਿ ਆਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਸ੍ਰੀ ਮਹਾਰਾਜ ਹਮਾਰੇ ਸਾਥਿ ਬਹੁਤੁ ਭਲੀ ਕਰੀ ਹੈ ਜਿ ਕਲਿ ਕੇ ਕਲੇਸਾ ਤੇ ਰਖਿ ਲੀਏ ਹਾ"। ਤਬ ਮਰਦਾਨੇ ਕਹਿਆ ਜਿ, "ਜੀ, ਤੂੰ ਪਰਮੇਸੁਰੁ ਹੈਂ। ਤੇਰੇ ਨਿਜੀਕ ਕਲਿਜੁਗੁ ਕਹਾਂ ਆਵੈ ! ਤੇਰਾ ਨਾਮੁ ਲੈਨਿਗੇ ਤਿਨ ਕੰਉ ਕਲਿਜੁਗੁ ਪੋਹਿ ਨ ਸਕੈਗਾ"। ਤਬ ਊਹਾ ਤੇ ਗੁਰੂ ਬਾਬਾ ਨਾਨਕੁ ਅਰੁ ਮਰਦਾਨਾ ਅਗੰਮ[10] ਕੰਉ ਚਲੈ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਸਬਾਸਿ ਗੁਰੂ; ਜਿਸੁ ਕੈ ਪਰਸਾਦਿ ਜਨਮੁ ਮਰਨੁ ਕਟੀਐ ਸੋ ਧੰਨੁ ਗੁਰੂ ਬਾਬਾ ਨਾਨਕੁ।

## ਸਲੋਕੁ[11]

ਦੁਖੁ ਸੁਖੁ ਤੇ ਆਪਿ ਅਲੇਪੁ ਹੈ, ਕੋਊ ਬਿਰਲਾ ਬਿਰਲਾ ਸੰਤੁ ॥

---

[1]ਇਸਤ੍ਰੀ। [2]ਭਰਤਾ, ਪਤੀ। [3]ਇਸ ਮੌਕੇ ਤੇ। [4]ਅਜੈ ਸ਼ਬਦ ਦਾ ਸਹੀ ਅਰਥ ਹੈ ਸੂਰਜਵੰਸੀ ਰਾਜਾ ਅਜ, ਜੋ ਸ੍ਰੀ ਰਾਮ ਚੰਦ੍ਰ ਜੀ ਦਾ ਦਾਦਾ ਸੀ, ਰਾਣੀ ਇੰਦੁਮਤੀ ਦੇ ਕਾਰਣ ਜੋਗੀ ਹੋ ਕੇ ਭਿਖਿਆ ਮੰਗਣ ਲਗ ਪਿਆ ਸੀ। [5]ਦਸ ਸਿਰਾਂ ਵਾਲਾ ਰਾਜਾ-ਰਾਵਣ। [6]ਰਾਜਾ ਪੰਡੂ ਦੇ ਪੁਤ੍ਰ–ਯੁਧਿਸ਼ਟਰ, ਭੀਮ, ਅਰਜੁਨ, ਨਕੁਲ ਤੇ ਸਹਿਦੇਵ। [7]ਤੀਜੇ ਪਾਂਡਵ ਅਰਜੁਨ ਦਾ ਪੜਪੋਤ੍ਰਾ। [8]ਰਾਜਾ ਭਰਥਰੀ, ਗੋਪੀ ਚੰਦ ਆਦਿ, ਜੋ ਜੋਗੀ ਬਣ ਗਏ ਸਨ। [9]ਕੰਜੂਸ ਆਦਮੀ। [10]ਜਿਥੇ ਆਮ ਆਦਮੀ ਦੀ ਗੰਮਤਾ ਨਾ ਹੋਵੇ, ਭਾਵ–ਅਪਹੁੰਚ ਥਾਂ। [11]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਜਨਮੁ ਜੀਤਿ ਜਗਿ ਆਇਕੈ, ਜਿਨਿ ਦ੍ਰਿੜਿਆ ਗੁਰੁ ਮੰਤੁ[1] ॥
ਦਾਸ ਨਾਨਕ ਕਲਿਜੁਗੁ ਕਠਨੁ ਹੈ, ਕੋ ਬਾਂਚੇ[2] ਸਾਧੂ ਸੰਤੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ ਸਤਿਗੁਰੂ । ਰਾਮ ਸਤਿਗੁਰੂ, ਸਤਿ ਸਤਿ ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੬੨॥

# ਸਾਖੀ ਦੱਖਣ ਦੀ–ਮਰਦਾਨੇ ਦੀ ਭੁੱਖ-ਤ੍ਰੇਹ ਮਿਟਾਈ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ।

ਤਬ ਦੇਹੁਰੇ ਤੇ ਦੱਖਣ ਕੀ ਧਰਤੀ ਗੁਰੂ ਬਾਬਾ ਨਾਨਕੁ ਜੀ ਅਰੁ ਮਰਦਾਨਾ ਅਗਮ ਕਉ ਚਲੇ । ਤਬ ਜਾਤੇ ਜਾਤੇ ਏਕ ਸਮੁੰਦ੍ਰ ਕੀ ਕਾਛਲ[3] ਮਹਿ ਜਾਇ ਪੜੇ, ਤਹਾਂ ਜਾਇ ਪੜੇ ਜਹਾਂ ਤਾਰੇ ਕੈ ਰੇਤੁ, ਤਹਾਂ ਪਾਣੀ ਪਾਈਐ ਨਾਹੀ । ਤਬ ਮਰਦਾਨੇ ਬਾਲੂ ਰੇਤੁ ਦੇਖਿ ਕਰਿ ਕਾਹਲਿਆ ਪੜਿਆ, "ਜਿ ਹੋਵੈ ਤਾ ਏਥੈ ਬਾਬੇ ਪਾਸਹੁ ਪਾਣੀ ਮੰਗੀਐ । ਏਥੈ ਇਸੁ ਰੋਹੀ ਵਿਚਿ ਬਾਬਾ ਪਾਣੀ ਪੈਦੇ ਕਰੈਗਾ" । ਤਬ ਮਰਦਾਨੇ ਕਹਿਆ, "ਬਾਬਾ ਜੀ ! ਸਲਾਮਤਿ ਤੇਰੀ ਕਿਰਪਾ ਤੇ ਭੂਖ ਪਿਆਸ ਗਈ ਹੈ, ਪਣੁ ਪਾਣੀ ਦਿਸਦਾ ਨਾਹੀ, ਜੀਉ ਥੋੜਾ ਹੋਇ ਗੈਆ ਹੈ । ਬਡੇ ਬਲ ਰੇਤ ਕੇ ਟਿਬੇ ਇਕੈ ਨੀਹਲ[4], ਪਣੁ ਧਰਤੀ ਸਭੁ ਰੇਤ ਕੀ, ਤਹਾ ਪਾਣੀ ਪਾਈਐ ਨਾਹੀ" । ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ ! ਕਿਉ ਕਰਿ ਹੈ ਤੇਰਾ ਜੀਉ ?" ਤਬ ਮਰਦਾਨੇ ਕਹਿਆ ਜਿ, "ਜੀ, ਤੁਹਿ ਵਲਿ ਦੇਖਿ ਕਰਿ ਮਨੁ ਹਿੰਝਾਰਿ[5] ਹੈ । ਪਣੁ ਜੀ ਤ੍ਰਿਖਾ[6] ਮਲਿਆ ਹਾਂ, ਅੰਤਿ ਆਈ ਹੈ ਗਲਿ, ਪ੍ਰਾਨ ਹਤੁ ਹੋਦੇ[7] ਹੈਨਿ ਬਿਨਾ ਪਾਣੀ ਤੇ" । ਤਬ ਗੁਰੂ ਬਾਬੇ ਆਖਿਆ, "ਹੁਸੀਆਰੁ ਹੋਹੁ, ਪਾਣੀ ਭੀ ਹੋਸੀ" । ਤਬ ਗੁਰੂ ਬਾਬਾ ਅਰੁ ਮਰਦਾਨਾ ਚਲੇ ਅਗੰਮ ਨੋ, ਟਿਬੇ ਨੀਹਲ ਲਗੇ ਭਾਲਣੇ ਪਾਣੀ ਦੀ ਨਿਮਿਤਿ[8] ।

ਤਬ ਗਿਦੜਿ ਗੁਰੂ ਬਾਬੇ ਜੀ ਨੋ ਨਜਰਿ ਆਇ ਗਏ । ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆ ! ਪਾਣੀ ਨਾਹੀ ਨਜਰਿ ਆਇਆ, ਪਣੁ ਪਾਣੀ ਦੀਆਂ ਨੀਸਾਂਣੀਆਂ ਨਜਰਿ ਆਈਆਂ ਹੈਂ ।" ਤਬ ਗੁਰੂ ਬਾਬੇ ਥੈ ਮਰਦਾਨੇ ਬੇਨਤੀ ਕੀਤੀ ਜਿ, "ਜੀ, ਤੂੰ ਸਭੁ ਕਿਛੁ ਜਾਣਦਾ ਹੈ, ਪਣੁ ਅੰਤਿ ਆਇਆ ਹੈਂ ਜੀਉ ।" ਤਬ ਗੁਰੂ ਬਾਬੇ ਨਾਨਕ ਜੀ ਦੀ ਪੈਰੀ ਪਏ ਆਇ ਕਰਿ ਗਿਦੜਿ । ਤਬ ਗੁਰੂ ਬਾਬੇ ਨਾਨਕ ਜੀ ਥੈ ਮਰਦਾਨੇ ਕਹਿਆ ਜਿ, "ਜੀ, ਏਹਿ ਕਵਣੁ ਹੈ ?" ਕਹੈ, "ਮਰਦਾਨਿਆਂ ! ਏਹਿ ਜੰਬੂੰ[9] ਹੈ ਗਿਦੜਿ ।" ਕਹੈ, "ਜੀ, ਏਹੁ ਵਡਾ ਅਚਰਜੁ ਹੈ ਜਿ ਏਹਿ ਆਇ ਪੈਰੀ ਪਏ ਹੈਨਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਪਰਮੇਸੁਰਿ ਦੇ ਹੁਕਮਿ ਵਿਚਿ ਏਹਿ ਆਏ ਹੈਨਿ" । ਤਬ ਗੁਰੂ ਬਾਬੇ ਨਾਨਕ ਜੀ, ਕਹਿਆ ਜਿ, "ਹੋ ਦੀਪ ਪਤੀ[10] ! ਪਾਣੀ ਭੀ ਕਿਸੀ ਜਾਹਗਾ ਹੈ ?" ਤਬ ਗੁਰੂ

---

[1]ਦੂਜੀ ਪ੍ਰਤੀ ਅਨੁਸਾਰ ਏਥੇ ਇਹ ਪਾਠ ਹੈ–"ਜਨਮੁ ਜੀਤਾ ਜਗਿ ਆਇਕੈ, ਜਿਨਾ ਦ੍ਰਿੜਿਆ ਗੁਰ ਕਾ ਮੰਤੁ ।" [2]ਦੂਜੀ ਪ੍ਰਤੀ ਦੇ ਅਨੁਸਾਰ–"ਕੋਈ ਬਾਚੈ ਸਾਧੋ ਸੰਤੁ" । ਕੋਈ ਬਚਦਾ ਹੈ ਜਾਂ ਬਚਦੇ ਹਨ । [3]ਕਛਾਰ, ਕਾਛੜਾ ਕਿਨਾਰਾ, ਕੰਢਾ । [4]ਉੱਚੀ ਨੀਵੀਂ ਧਰਤੀ, ਭਾਵ–ਉੱਚ ਨਿਵਾਣ ਵਾਲੀ ਥਾਂ । [5]ਉਤਸ਼ਾਹ ਵਿਚ । [6]ਤ੍ਰੇਹ, ਪਿਆਸ । [7]ਹਤ ਹੋਣਾ, ਨਸ਼ਟ ਹੋਣਾ । [8]ਵਾਸਤੇ । [9]ਸੰਸਕ੍ਰਿਤ ਵਿਚ ਗਿੱਦੜ ਦਾ ਨਾਮ 'ਜੰਬੁਕ' ਅਥਵਾ 'ਸ਼੍ਰਿਗਾਲ' ਹੈ । 'ਜੰਬੂ' ਤੋਂ ਅਰਥ ਜੰਬੂ ਦੀਪ ਦਾ ਗਿੱਦੜ ਵੀ ਹੋ ਸਕਦਾ ਹੈ, ਅਸਲ ਭਾਵ ਜੰਬੂ ਦੀਪ ਦੇ ਉਨ੍ਹਾਂ ਜਾਂਗਲੀ ਲੋਕਾਂ ਤੋਂ ਹੈ ਜੋ ਏਥੇ ਪੁਰਾਣਿਕ ਰੀਤੀ ਨਾਲ ਗਿੱਦੜ ਕਲਪ ਲਏ ਗਏ ਹਨ । [10]ਅਰਥਾਤ–ਹੇ ਜੰਬੂ ਦੀਪ ਦੇ ਸ੍ਵਾਮੀ !

ਬਾਬੇ ਕੈ ਅਾਗੈ ਹੋਇ ਕਰਿ ਪਸਚਮ ਕੂੰਟ ਦੀ ਤਰਫ ਹੋਇ ਚਲਿਆ ਏਕੁ ਗਿਦੜੁ। ਤਬ ਗੁਰੂ ਬਾਬੇ ਆਖਿਆ ਜਿ, "ਏ ਮਰਦਾਨਿਆਂ ! ਗਿਦੜਿ ਸਿਆਂਣੇ ਨੀ, ਏਸੇ ਗਿਦੜਿ ਦੈ ਮਗਰਿ ਚਲੁ ਜਾਹਾ" ਕਹੈ, "ਜੀ, ਭਲਾ ਹੋਵੈ"। ਤਬ ਉਸ ਹੀ ਗਿਦੜ ਕੇ ਪਾਛੈ ਚਲੇ। ਜਾਤੇ ਜਾਤੇ ਅਗੈ ਗਿਦੜੁ ਚਲਿਆ ਜਾਇ ਪੀਛੈ ਪੀਛੈ ਮਰਦਾਨਾ ਅਰੁ ਗੁਰੂ ਬਾਬਾ ਚਲੇ ਜਾਹਿ। ਤਬ ਓਹੁ ਗਿਦੜੁ ਏਕ ਨੀਹਲ ਘਠਰ[1] ਮਹਿ ਜਾਇ ਵੜਿਆ। ਉਸ ਕੈ ਆਸ ਪਾਸ ਟਿਬੇ ਹੈ, ਚਉਗਿਰਦ ਬਡੇ ਊਚੇ ਟਿਬੇ, ਤਿਨ ਕੈ ਬੀਚਿ ਖਗ ਡੂੰਘਾ ਨੀਹਲੁ ਘਠਰੁ, ਉਸੁ ਵਿਚਿ ਦੁਇ ਸੂਹੜੇ[2] ਪਾਣੀ ਕੇ ਥੇ। ਇਕਸੁ ਸੂਹੜੇ ਨੋ ਗਿਦੜੁ ਸੂੰਘਿ ਕੈ ਅਰੁ ਬਾਬੇ ਜੀ ਕੰਉ ਸਿਰੁ ਨਿਵਾਇ ਕਰਿ ਫਿਰਿ ਨਿਕਲਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਏਹਿ ਗਿਦੜਿ ਸਿਆਣੈ ਹੈਨੀ। ਅਸਾ ਨੋ ਪਾਣੀ ਵੇਖਾਲਿ ਗਏ, ਪਰੁ ਮਰਦਾਨਿਆਂ ! ਏਹਿ ਜਿ ਇਕੁ ਛਪੜੀ ਸਿੰਘਿ ਗੈਆ ਅਤੈ ਏਹੁ[3] ਨ ਸਿੰਘੀਅਸੁ[4], ਏਹੁ ਕਿ ਕਰਿ ਗੈਆ ?" ਕਹੈ, "ਜੀ, ਏਹੁ ਗਲਿ ਤੂ ਹੈ ਜਾਣਹਿ, ਮੈ ਕਿਆ ਜਾਣਾ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਅਹਿ ਜਿ ਨਾਹੀ ਸੁ ਸਿੰਘਿਆ ਸੂਹੜਾ ਸੁ ਏਹੁ ਕਉੜਾ ਹੋਇਗਾ। ਅਤੈ ਜਿ ਸਿੰਘਿਆ ਹੈਸੁ ਪਾਣੀ ਸੋ ਮਿਠਾ ਹੋਵੈਗਾ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਮਰਦਾਨਿਆਂ ! ਪੀਊ ਐਦੂ ਪਾਣੀ; ਜੇਹੜਾ ਸੂਹੜਾ ਸਿੰਘਿਆਂਨੁ[5]"। ਤਬ ਮਰਦਾਨੇ ਕਿਤਨਿਆਂ ਦਿਨਾਂ ਪਿਛਹੁ ਪਾਣੀ ਪੀਤਾ। ਤਬ ਫੇਰਿ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਪਾਣੀ ਜਿ ਹੈ ਸੁ ਸਚਖੰਡ ਕਾ ਹੈ, ਐਸੁ ਜਹਾਨ ਵਿਚਿ ਮੈ ਏਹਾ ਪਾਣੀ ਨਾਹੀ ਕਦੇ ਪੀਤਾ। ਪਣੁ ਜੀ ਇਸੁ ਸੂਹੜੇ ਦਾ ਪਾਣੀ ਨ ਚਖਿਓ, ਜਿ ਕੇਹਾ ਹੈ।" ਤਬ ਗੁਰੂ ਬਾਬੇ ਜੀ ਆਖਿਆ ਜਿ, "ਮਰਦਾਨਿਆਂ ! ਅਸੀ ਕਿਛੁ ਜਾਣਦੇ ਨਾਹੀ। ਪਣੁ ਜਿ ਗਿਦੜੀ ਦਸਿਆ ਹੈ ਸੋਈ ਅਸਾਂ ਤੁਧ ਨੋ ਦਸਿਆ ਹੈ।" ਕਹੈ, "ਏਹੁ ਮਿਠਾ ਹੈ ਕਿ ਨਾ ? ਕਹੈ, "ਬਾਬਾ ਜੀ ! ਏਹੁ ਮਿਠਾ ਹੈ"। ਕਹੈ, "ਪਿਛੁ[6] ਛਡਿ ਏਸ ਦਾ ਖਿਆਲ ਕਿ ਜਾਪੈ ਕੇਹਾ ਹੈ ਏਹੁ ਪਾਣੀ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੂੰ ਸਭੁ ਕਿਛੁ ਜਾਣਦਾ ਹੈਂ, ਪਣੁ ਜੀ ਮੇਰੈ ਜੀ ਧੋਖਾ ਰਹੈਗਾ ਏਸੁ ਪਾਣੀ ਦਾ, ਜਿ ਦੇਖਾਂ ਏਸੁ ਦਾ ਸੁਆਦੁ ਕੇਹਾ ਹੈ"। ਤਬ ਗੁਰੂ ਬਾਬੇ ਜੀ ਆਖਿਆ, "ਤੇਰਾ ਜੀਉ ਹੈ ਤਾਂ ਚਖਿ ਦੇਖੁ"। ਤਬ ਮਰਦਾਨੇ ਸੋ ਚਖਿਆ, ਮੁਖਿ ਲਾਇਆ, ਸੋ "ਹਾਇ ! ਹਾਇ !" ਕਰਿ ਉਠਿਆ। ਤਬ ਗੁਰੂ ਬਾਬੇ ਜੀ ਕਹਿਆ ਜਿ, "ਏਹੁ ਮਰਦਾਨਿਆ ! ਕਿ ਹੋਇਓ ?" ਕਹੈ, "ਜੀ, ਜਿਹਬਾ ਛਾਲੇ ਪੈ ਗਏ, ਏਹੁ ਪਾਣੀ ਕਉੜਾ ਹੈ"। ਤਬ ਗੁਰੂ ਬਾਬੇ ਜੀ ਆਖਿਆ ਜਿ, "ਫੇਰਿ ਉਸੁ ਸੂਹੜੇ ਮਿਠੇ ਚਾ ਪਾਣੀ ਪੀਉ, ਜਿ ਜਿਹਬਾ ਚੰਗੀ ਹੋਇ ਜਾਇ"। ਤਬ ਮਰਦਾਨੇ ਫੇਰਿ ਉਸੁ ਸੂਹੜੇ ਦਾ ਪਾਣੀ ਪੀਤਾ ਤਬ ਸੀਤਲੁ ਹੋਇ ਗੈਆ। ਤਬ ਮਰਦਾਨੇ ਆਖਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਜਿਚਰੁ[7] ਪਾਣੀ ਨ ਸੀਓ ਪੀਦਾ ਤਿਚਰੁ[8] ਭੁਖ ਨ ਸੀਆ[9] ਹੁਣਿ ਪਾਣੀ ਪੀਂਦਿਆਂ ਹੀ ਨਾਲਿ ਭੁਖ ਜਾਗਿ ਆਈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਖਰੀ ਭੁਖ ਲਗੀ ਹੀ ?" ਕਹੈ, "ਜੀ, ਖਰੀ ਭੁਖ ਲਗੀ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਪਿਛੁ ਤੂੰ ਏਹਿ ਮੇਰੇ ਬਸਤ੍ਰ ਪਕੜਿ ਕਰਿ ਖੜਾ ਹੋਹੁ, ਹੰਉ ਨਾਵ ਨਿਕਲਾ[10]"। ਤਬ ਗੁਰੂ ਬਾਬਾ ਜੀ ਬਸਤ੍ਰ ਛਡਿ ਕਰਿ ਉਸੁ ਛਪੜੀ ਵਿਚਿ ਨਾਵਣ ਵੜਿਆ। ਤਬ ਜਿਉ ਗੁਰੂ ਬਾਬੇ ਟੁਬਕੀ ਮਾਰੀ ਤਿਵ ਵਿਚਿ ਹੀ ਰਹਿਆ, ਫੇਰ ਨਾ ਨਿਕਲਿਓ। ਮਰਦਾਨਾ ਖੜਾ ਵੇਖੇ, ਜਿ ਹੁਣਿ ਬਾਬਾ ਨਿਕਲਦਾ ਹੈ। ਘੜੀ ਕੁ ਗੁਦਰੀ ਤਬ ਮਰਦਾਨੇ ਜਾਨਿਆਂ ਜਿ, "ਬਾਬਾ ਨਾਨਕੁ ਸੁਖਿ ਨਾ ਰਹਿਆ, ਜਿ ਏਚਰੁ ਤੀਕੁ ਛਪੜੀ ਵਿਚਿ ਰਹਿਆ। ਘੜੀ ਗੁਦਰੀ, ਮੁਹਤੁ[11] ਗੁਦਰਿਆ[12], ਆਖਿਓਸੁ ਜਿ, "ਏ ਪਰਮੇਸੁਰ ! ਸਾਹਿਬੁ ਮੇਰਾ ਗੁਪਤੁ ਹੋਇ ਗੈਆ ਜਿਸਦੈ ਜੋਰਿ ਹੰਉ ਰਹਦਾ ਥੀ, ਦਿਖਾ ਹੰਉ ਜਿ ਜਾਉ ਸਿ ਕਿਸੁ ਜਾਹਗਾ ਬਾਬੇ ਕੰਉ ਢੂਢਣਿ ਜਾਉ ?" ਤਬ ਮਰਦਾਨੇ ਆਖਿਆ, "ਪਹਿਲਾ ਤਾ ਏਹੁ ਛਪੜੀ ਹੀ ਸੋਧਾ ਮਤੁ ਥਲੈ ਬੈਠਾ ਹੋਇ ਅਤੈ ਜੇ ਏਹ ਛਪੜੀ ਅਗਾਹ ਹੈ

---

[1]ਨੀਵੀਂ ਸਖ਼ਤ ਥਾਂ। [2]ਛੱਪੜ। [3]ਅਹੁ, [4]ਉਸ ਨੇ ਨਹੀਂ ਸੁੰਘੀ। [5]ਅਰਥਾਤ—ਜਿਹੜਾ ਸੂਹੜਾ (ਛੱਪੜ) ਸੁੰਘਿਆ ਹੈ, ਐਦੂ (ਇਸ ਤੋਂ) ਪਾਣੀ ਪੀ। [6]ਪਿੱਛਾ। [7]ਜਿਤਨਾ ਚਿਰ। [8]ਉਤਨਾ ਚਿਰ। [9]ਸੀ। [10]ਨ੍ਹਾ ਕੇ ਨਿਕਲਾਂ, ਅਰਥਾਤ—ਨ੍ਹਾ ਲਵਾਂ। [11]ਪਲ। [12]ਗੁਜ਼ਰਿਆ।

ਅਤੇ ਬਾਬਾ ਨਾਨਕੁ ਡੂਬਿ ਗੈਆ ਹੈ ਤਾਂ ਹੰਉ ਭੀ ਏਸੇ ਵਿਚਿ ਡੁਬਾਂ ਹੁਣਿ ਮੇਰਾ ਕਿਤੁ ਕਰਮਿ ਹੈ ਰਹਿਆ" । ਤਬ ਓਸੇ ਵਿਚਿ ਪੈਆ ਮਰਦਾਨਾ । ਤਬ ਮਰਦਾਨੇ ਨੋ ਗਲਿ ਆਇਆ ਪਾਣੀ ਉਹੁ ਛਪੜੀ ਦਾ । ਤਬ ਮਰਦਾਨਾ ਡੂਬਿ ਨਿਕਲਿਆ ਛਪੜੀ । ਤਬ ਮਰਦਾਨੇ ਆਖਿਆ ਜਿ, "ਵਡਾ ਕਹਰੁ ਕੀਤਾ ਬਾਬੇ ਮੈ ਨਾਲਿ ਕੁ ਜਾਹਗਾ ਛਡਿ ਗੈਆ, ਜੇ ਤਾ ਡੁਬਾ ਹੈ ਤਾ ਏਸੇ ਛਪੜੀ ਵਿਚਿ ਹੋਵੈ, ਪਣੁ ਬਾਬਾ ਮੈ ਥਾਂਵਹੁ ਖੇਲੁ ਕਰਿ ਗੈਆ" । ਤਬ ਮਰਦਾਨਾ ਲਗਾ ਬੋੜਾ[1] ਮਾਰਿ ਮਾਰਿ ਰੋਵਣੇ ਜਿ, "ਮੇਰਿਆ ਬਾਬਲਾ ! ਮੈਨੋ ਕੁਥਾਂਇ ਛਡਿ ਜਾਂਦਿਆ । ਬਾਬਾ ਜੀ ! ਹੁਣਿ ਮੇਰਾ ਕਵਣੁ ਹਾਲੁ ? ਹੰਉ ਕਿਥੈ ਪਾਂ ? ਤੁਧ ਨਾਲਿ ਸੀ ਤਾਂ ਜਾਣਦਾ ਸਾ, ਕਈ ਨਗਰ ਕਈ ਸਹੰਸਰ ਸਹਰ, ਕਈ ਦੇਸ, ਕਈ ਸਜਣ-ਮਿਤ੍ਰ, ਕੁਟੰਬ, ਮਾਤਾ-ਪਿਤਾ ਸਰਬ ਸੁਖ ਮੇਰੇ ਸਾਥਿ ਹੈਨਿ, ਬਾਬਾ ! ਹੰਉ ਕਿਆ ਕਰੀ ? ਮੇਰਿਆ ਬਾਬਲਾ ਉਜਾੜਿ ਛਡ ਦਿਆ ਮੈ ਕਿਥੈ ਪਾਂ ? ਬਾਬਾ !" ਤਬ ਏਤਨੇ ਮਰਦਾਨੇ ਦੇ ਰੋਵਣੇ ਨਾਲਿ ਬਾਬਾ ਓਸੇ ਛਪੜੀ ਵਿਚਹੁ ਨਿਕਲਿ ਆਇਆ । ਤਬ ਹਥਾਂ ਉਪਰਿ ਮੈਦੇ ਦਾ ਧੂਗੜ[2] ਅਤੈ ਹਲਵਾ ਖੰਡੁ ਦਾ ਲੈਦੋ ਆਇਆ । ਮਰਦਾਨਾ ਡਡਿਆਇ[3] ਕਰਿ ਬਾਬੇ ਦੈ ਗਲਿ ਚੰਬੜਿਆ ਜਿ, "ਬਾਬਾ ਜੀ ! ਬਾਬਾ ਜੀ ! ਬਾਬਾ ਜੀ ! ਤੂੰ ਮੈਨੂੰ ਕਿਥੈ ਛਡਿ ਗੈਆ ਸਹਿ ਜੀ, ਤੁਧੁ ਬਾਝਹੁ ਮੇਰਾ ਕਵਣੁ ਹੈ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਤੇਰਾ ਲੈਆ[4] ਅਰੁ ਤੇਰੀ ਭੁਖ ਦਾ ਲੈਆ ਹੰਉ ਦਰਗਾਹ ਗੈਆ ਸਾਂ, ਘਣੇ[5] ਸਾਦ[6] ਸਾਲਣੇ[7] ਲੈ ਆਵਾ ਹਾਂ, ਪਣੁ ਤੇਰੇ ਰੋਵਣੇ ਦੇ ਵਾਸੈਤ[8] ਝਬ ਹਲਵਾ ਰੋਟੀਆਂ ਲੈ ਆਇਆ ਹਾ, ਤੂ ਖਾਹਿ" । ਤਬ ਮਰਦਾਨੇ ਆਖਿਆ ਜਿ, "ਜੀ ਭਲਾ ਹੋਵੈ" । ਮਰਦਾਨੇ ਹਥ ਅਡੇ । ਬਾਬੇ ਮਰਦਾਨੇ ਦਿਆ ਹਥਾ ਉਪਰਿ ਹਲਵਾ ਰੋਟੀ ਰਖੇ । ਮਰਦਾਨੇ ਆਖਿਆ, "ਹਾ ਹਾ ਜੀ, ਹਥ ਜਲਿ ਗਏ ਜੀ !" ਤਬ ਫੇਰਿ ਬਾਬੇ ਹਥ ਉਪਰਿ ਲਏ ਧੂਗੜ ਹਲਵਾ । ਬਾਬੇ ਕਹਿਆ, "ਮਰਦਾਨਿਆ ! ਤੂੰ ਸਟਣ ਲਗਾ ਸਹਿਜੇ ਸਟਦੋਹੁ ਤਾਂ ਵਡਾ ਕਹਰੁ ਕਰਦਹੁ ਅੰਨੁ ਨ ਫਤਿ ਹੋਇ ਜਾਂਦਾ ਜਹਾਨ ਤੀ, ਪਣੁ ਤੂੰ ਹੁਣਿ ਮੇਰਿਆਂ ਹੱਥਾਂ ਉਪਰਿ ਖਾਹਿ" । ਤਬ ਮਰਦਾਨੇ ਕਹਿਆ ਜਿ, "ਜੀ, ਹੰਉ ਤੇਰਿਆਂ ਹਥਾਂ ਉਪਰਿ ਜੇਵ[9] ਨਾਹੀ ਸਕਦਾ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਏਹੁ ਕੁਦਰਤੀ ਖਾਣਾ ਦਰਗਾਹ ਦਾ ਹੈ, ਭੁੰਇ ਨਾਹੀ ਰਖਣਾ-ਤੂੰ ਮੇਰਿਆ ਹਥਾਂ ਉਪਰਿ ਖਾਹਿ ।" ਤਬ ਮਰਦਾਨੇ ਨੋ ਗੁਰੂ ਬਾਬੇ ਜੇਵਾਇਆ, ਜੇਵਾਇ ਕਰਿ ਪਾਣੀ ਪੀਆਇ ਕਰਿ ਫੇਰਿ ਸਾਥਿ ਲੈ ਚਲਿਆ ਗੁਰੂ ਬਾਬਾ ਨਾਨਕੁ, ਬੋਲਹੁ ਭਾਈ ਜੀ ਵਾਹੁਗੁਰੂ ।

**ਸਲੋਕੁ[10] ॥**

ਧੰਨਿ ਧੰਨਿ ਗੁਰਦੇਵ ਹਰਿ, ਜਿਸੁ ਮਿਲਿਐ ਜਪਿਓ ਹਰਿ ਨਾਉ ॥
ਜਿਸੁ ਸਿਮਰਤਿ ਸੁਖੁ ਪਾਈਅਹਿ, ਦਾਸ ਨਾਨਕ ਬਲਿ ਜਾਉ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਨਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖ ਸਤਿਗੁਰੂ ਪਰਸਾਦਿ ॥ ੬੩ ॥

---

[1]ਡੁਬਾਂ, ਡਾਡਾਂ । [2]ਮੋਟੀ ਰੋਟੀ ਨੂੰ ਵਿਚ ਧੱਗੜ ਜਾਂ ਧੱਗੜੀ ਕਿਹਾ ਜਾਂਦਾ ਹੈ ।
[3]ਰੋਣ ਹਾਕਾ ਹੋ ਕੇ । [4]ਤੇਰਾ ਮਾਰਿਆ । [5]ਬਹੁਤੇ । [6]ਸੁਆਦਲੇ । [7]ਸਲੂਣੇ ।
[8]ਕਾਰਣ । [9]ਭੋਜਨ ਖਾਣਾ । [10]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ ।

# ਗੁਰੂ ਜੀ ਸਮੁੰਦਰ ਕੰਢੇ ਇਕ ਉਜਾੜ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ( ਮਰਦਾਨੇ ਨਾਲ )

ਤਬ ਗਿਦੜਹੁ ਪਾਣੀ ਦਿਖਾਇਆ ਦਖਣ ਕੀ ਧਰਤੀ ਮਰਦਾਨੇ ਅਰੁ ਗੁਰੂ ਬਾਬੇ ਨਾਨਕ ਜੀ ਕਉ । ਤਬ ਅਗੈ ਕਉ ਚਲੇ । ਦਖਣ ਮਹਿ ਗੁਰੂ ਬਾਬਾ ਨਾਨਕੁ ਜੀ ਏਕ ਸਮੁੰਦ੍ਰ ਕੀ ਕਾਛੁਲ[1] ਮਹਿ ਜਾਇ ਪੜੇ, ਜਹਾ ਰੇਤੁ ਕੈ ਤਾਰੇ ਹੋਰੁ ਕਿਛੁ ਪਾਈਐ ਹੀ ਨਾਹੀ; ਮਰਦਾਨਾ ਅੰਤਿ ਆਇ ਗੈਆ । ਤਬ ਗਿਦੜਹੁ ਪਾਣੀ ਬਾਬੇ ਕੰਉ ਦਿਖਾਇਆ । ਤਬ ਊਹਾ ਥੀ ਪਾਣੀ ਪੀ ਕਰਿ ਅਗੈ ਕੰਉ ਚਲੇ । ਤਬ ਜਾਤੇ ਜਾਤੇ ਤਹਾਂ ਗਏ ਜਹਾਂ ਝਾੜੀ ਨ, ਬੂਟੀ ਨਾ, ਰੋੜਾ ਨ, ਠਿਕਰੀ ਨ, ਸਰਵਾੜੁ ਨ, ਕਖੁ, ਨ ਬੂਟੁ ਨ ਤ੍ਰਿਣੁ, ਨ ਬਿਰਖੁ ਨ ਉਸੁ ਧਰਤੀ ਜਾਇ ਪੜੇ । ਤਬ ਗੁਰੂ ਬਾਬੇ ਉਸ ਹੀ ਧਰਤੀ ਤੇ ਚਲਤੇ ਚਲਤੇ ਕਈ ਦਿਨ ਭਏ । ਤਬ ਮਰਦਾਨੇ ਆਖਿਆ ਜਿ, "ਏ ਪਰਮੇਸੁਰ ! ਆਪਣੇ ਦੇਸ ਦਾ ਮਨੁਖੁ ਕੋਈ ਦਿਸੈ ਤਾਂ ਭੀ ਜੀਵਾਂ; ਜਿ ਕੋਈ ਕੁਤਾ ਬਿਲਾ ਗਿਦੜੁ ਭਘਿਆੜੁ ਦਿਸੈ ਤਾਂ ਭੀ ਜੀਵਾਂ; ਜਿ ਕੋਈ ਮਿਰਗੁ ਪੰਖੀ ਨਜਰਿ ਆਵੈ ਉਸੁ ਵਲਾਇਤ ਦਾ ਤਾਂ ਭੀ ਨਿਹਾਲੁ ਹੋਵਾ । ਜੇ ਕੋਈ ਰੁਖ ਦਰਖਤ ਨਜਰਿ ਆਵੈ ਤਾ ਭੀ ਨਿਹਾਲ ਹੋਵਾਂ । ਜੇ ਕੋਈ ਝਾੜੁ, ਬੂਟੁ, ਕਖੁ ਨਜਰਿ ਆਵੇ ਤਾਂ ਭੀ ਨਿਹਾਲ ਹੋਵਾਂ, ਉਸ ਦੈ ਗਲਿ ਲਗਿ ਕਰਿ ਰੋਵਾਂ । ਪਣੁ ਆਇ ਕਿਤੈ ਵਿਦੇਸਿ ਪਏ ਜਿਥੇ ਕਿਛੁ ਨਾਹੀ ਨਜਰਿ ਆਂਵਦਾ । ਅਕੈ ਤਾਰੇ ਅਕੈ ਰੇਤੁ" । ਜਾ ਏਹੁ ਬਾਤ ਮਰਦਾਨੇ ਚਿਤਵੀ ਤਬ ਗੁਰੂ ਬਾਬਾ ਫਿਰਿ ਖੜਾ ਹੋਆ, ਮਰਦਾਨੇ ਪੁਛਿਓਸੁ ਜਿ, "ਮਰਦਾਨਿਆ ! ਜੀਉ ਕਾਹਲਾ ਹੋਇਆ ਹੀ ?" ਅਖੇ, "ਜੀ ਕਿ ਕਾਹਲਾ ਹੋਵੇ ਨਾਹੀ, ਤਿਤੁ ਧਰਤੀ ਆਇ ਪਏ–ਅਕੇ ਤਾਰੈ ਅਕੇ ਰੇਤੁ, ਜਿਥੈ ਓਹੁ ਧਰਤੀ ਹੀ ਨਾਹੀ ਓਸ ਧਰਤੀ ਦਾ ਜੀਊ ਕੋਈ ਹੀ ਨਾਹੀ, ਕੋਈ ਮਿਰਗੁ ਪੰਖੀ ਨ ਗਿਦੜੁ ਨ ਭਘਿਆੜੁ, ਉਸੁ ਧਰਤੀ ਦਾ ਕੋਈ ਨਾਹੀ, ਰੁਖੁ ਬਿਰਖੁ, ਨ ਝਾੜੁ ਨ ਬੂਟੁ, ਨ ਕਖੁ ਨ ਕਾਂਨੁ, ਨ ਰੋੜੁ ਠਿਕਰੀ–ਜੇ ਤਾਂ ਕਾਈ ਢੀਮ[2] ਠਿਕਰੀ ਹਥਿ ਆਵੈ ਤਾ ਮੈ ਉਸ ਦੈ ਗਲਿ ਲਗਿ ਕਰ ਜੀਵਾ, ਪਣੁ ਜੀ ਤਿਤੁ ਦੇਸਿ ਪਏ ਜਿਥੈ ਕਿਛੁ ਨ ਹੋਵੈ" । ਤਬ ਗੁਰੂ ਬਾਬੇ ਕਹਿਆ ਜਿ, "ਮਰਦਾਨਿਆ ! ਕਿਛੁ ਜਾਣਦਾ ਹੈਂ ਅਸੀ ਏਤੁ ਧਰਤੀ ਕਿਉ ਪਏ ? ਮੇਰਾ ਜਿ ਸਾਹਿਬੁ ਹੈ ਸਿ ਖਰਾ ਖੁਨਸੀ[3] ਹੈ; ਜੇ ਇਕੁ ਤਿਲੁ ਭਰਿ ਉਸੁ ਬਿਨਾ ਹੋਰਥੈ ਚਿਤੁ ਕਿ ਨਜਰਿ ਜਾਇ ਲਗੈ ਤਾ ਮਾਰਿ ਗਰਤ ਗੋਰ ਕਰੈ[4] । ਪਣੁ ਮਰਦਾਨਿਆ ਤਿਥੈ ਆਏ ਹਾਂ ਜਿਥੈ ਕਿਛੁ ਨਾਹੀ ਨਜਰਿ ਆਵਦਾ, ਅਕੈ ਤਾਰੇ ਅਕੈ ਰੇਤੁ । ਏਹੁ ਜੀਉ ਜਿ ਹੈ ਦੇਖੈ ਸਾਂਮ ਸਾਂਮ[5] ਲੋਚੈ, ਪਣੁ[6] ਲੋਚੈ, ਮਰਦਾਨਿਆ ! ਮੈ ਜਿ ਨਠਾ ਹਾਂ ਓਦੂ ਧਰਤੀ ਅਹੁ ਸਿ ਏਤੈ[7] ਵਾਸਤੈ ਨਠਾ ਹਾਂ । ਨ ਕੁਤਾ ਦੇਖੈ ਨ ਭਉਕੈ, ਨ ਏਹੁ ਕਿਸੈ ਨੋ ਦੇਖੈ ਨ ਲੋਚੈ । ਡਰਦਾ ਮੈ ਆਪਣੈ ਸਾਹਿਬ ਥੀਂ ਮੈ ਏਤੁ ਧਰਤੀ ਆਇਆ ਹਾਂ" । ਤਬ ਗੁਰੂ ਬਾਬੇ ਏਹ ਬਾਤ ਕਹੀ । ਤਬ ਮਰਦਾਨੇ ਕਹਿਆ ਜਿ, ਭਲਾ ਜੀ, ਜਾ ਤੇਰੀ ਏਵੈ ਰਜਾਇ ਹੈ ਤਾ ਭਲਾ ਹੋਵੈ ਚਲੀਐ" । ਏਹੁ ਬਾਤ ਚਲਦਿਆ ਹੀ ਕੀਤੀ ਓਤੈ ਫੇਰਿ ਚਲਦੇ ਹੀ ਰਹੈ । ਫੇਰਿ ਕਈ ਦਿਨ, ਕਈ ਮਾਸ ਚਲਦਿਆ ਹੀ ਚਲਦਿਆ ਹੋਇ । ਤਬ ਮਰਦਾਨੇ ਦੇ ਜੀ ਬਸੀ ਜਿ ਮਰਦਾਨੇ ਦੈ ਜਾਂ ਜੀ ਕਾਈ ਬਾਤ ਬਸੀ ਤਾਂ ਗੁਰੂ ਬਾਬਾ ਫੇਰਿ ਕਰਿ ਪੁਛਦਾ ਮਰਦਾਨੇ ਜੋਗੁ ਜਿ, "ਮਰਦਾਨਿਆ ! ਤੇਰੇ ਜੀ ਕਿਛੁ ਕਾਈ ਗਲਿ ਹੈ ਸੁ ਕਹੁ" । ਤਾਂ ਮਰਦਾਨੇ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ ! ਅਸਾਂ ਕਈ ਦਿਨ, ਕਈ ਮਾਸ ਚਲਦਿਆ ਹੀ ਚਲਦਿਆ ਹੋਏ ਹੈ, ਅਸਾਨੋ ਓਹੁ ਬਾਤ ਬਿਸਰਿ ਗਈ ਹੈ । ਦੁਇ ਪਹਰਾਂ ਕਿ ਇਕੁ ਪਹਰੁ ਕਿ ਘੜੀ ਜਿ ਦਿਖਾ ਅਸੀ ਕਦੇ ਬੈਠਦੇ ਥੇ ਕਿ ਨ ਬੈਠਦੇ, ਓਹੁ ਬਾਤ ਹਮ ਕੰਉ ਬਿਸਰੇ ਹੀ ਗਈ ਹੈ" । ਤਬ ਦੁਇ ਪਹਰਾਤਿ ਆਗੈ ਹੈ ਦੁਇ ਪਹਰਾਤਿ ਪਿਛੈ[8] ਹੈ, ਜਿਸੁ ਵਖਤਿ ਏਹੁ ਬਾਬੇ ਨਾਨਕ ਮਰਦਾਨੇ ਪਾਸ ਤੇ ਪੁਛੀ । ਤਬ ਗੁਰੂ ਬਾਬੇ ਆਖਿਆ ਜਿ, "ਏ ਮਰਦਾਨਿਆ ! ਜਿ ਤੇਰੈ ਜੀ ਹੈ ਤਾ ਪਿਛੁ

---

[1]ਕਾਛੜ, ਕਿਨਾਰਾ, ਕੰਢਾ । [2]ਇੱਟ । [3]ਕ੍ਰੋਧੀ, ਜਿੱਦੀ । [4]ਮਾਰ ਕੇ ਗਰਤ ਗੋਰ ਕਰਨਾ, ਅਰਥਾਤ–ਧਰਤੀ ਵਿਚ ਨਿਘਾਰ ਦੇਣਾ । [5]ਸ਼ਰਣ ਹਾਂ, ਸ਼ਰਣ ਹਾਂ । [6]ਪਨਾਹ, ਆਸਰਾ, ਸਹਾਰਾ । [7]ਸਿ । [8]ਦੋ ਪਹਿਰ ਰਾਤ ਅੱਗੇ ਤੇ ਦੋ ਪਹਿਰ ਰਾਤ ਪਿੱਛੇ ।

ਬਹੁ" । ਅਖੈ, "ਜੀ, ਬਿੰਦਕ ਚਿਤਿ ਆਵੈ ਜੇ ਬੈਠਣ ਦੀ ਬਾਤ । ਬਿਸਰਿ ਗਈ ਹੈ ਦਿਖਾ, ਬੈਠਿ ਵੇਖਾ ਹਾ ਜਿ ਬੈਠਣਾ ਕੈਸਾ ਹੋਤਾ ਹੈ" । ਤਬ ਗੁਰੂ ਬਾਬੇ ਜੀ ਕਹਿਆ ਜਿ, "ਹਾ ਮਰਦਾਨਿਆ ! ਪਿਛੁ ਬੈਠੁ" ਤਬ ਪਿੰਨੀਆਂ ਦੇ ਪਰਣੈ ਗੁਰੂ ਬਾਬਾ ਨਾਨਕੁ ਅਰੁ ਮਰਦਾਨਾ ਬੈਠਿ ਗਏ । ਤਬ ਗੁਰੂ ਬਾਬੇ ਦੇ ਮੁਖ ਅਗੈ ਮਰਦਾਨਾ ਰਬਾਬੀ ਬੈਠਾ । ਤਬ ਗੁਰੂ ਬਾਬੇ ਵਲਹੁ ਦੇਖਿ ਕਰਿ ਮਰਦਾਨਾ ਰਬਾਬੀ ਹੈਰਾਨੁ ਹੋਇ ਰਹਿਆ । ਤਬ ਗੁਰੂ ਬਾਬੇ ਦੈ ਤਾਂਈ ਮਰਦਾਨੈ ਆਖਿਆ ਜਿ, "ਏ ਬਾਬਾ ਜੀ ! ਹਉ ਤੁਧੁ ਵੇਖਿ ਕਰਿ ਜੀਵਦਾ ਹਾਂ, ਤੂੰ ਤਾਰਿਆਂ ਦੀ ਤਰਫ ਦੇਖਦਾ ਹੈ, ਹੰਉ ਬਾਬਾ ਜੀ ਸਲਾਮਤਿ ! ਕਿਸੁ ਨਾਲਿ ਬਾਤਾ ਕਰੀ ?" ਤਬ ਗੁਰੂ ਬਾਬੇ ਤਾਰਿਆ ਤੇ ਨਜਰਿ ਉਤਾਰਿ ਕਰਿ ਮਰਦਾਨੇ ਕੀ ਤਰਫਿ ਕੀਤੀ । ਤਬ ਜਦ ਬਾਬਾ ਨਾਨਕੁ ਜੀ ਮਰਦਾਨੇ ਕੀ ਤਰਫ ਦੇਖਿ ਦੇਖਿ ਬਾਤਾ ਲਗਾ ਕਰਣੈ ਤਬ ਮਰਦਾਨੇ ਬੇਨਤੀ ਕਰੀ ਜਿ ਏ, "ਬਾਬਾ ਜੀ ਸਲਾਮਤਿ ! ਦਿਖਾ, ਜਿ ਤੇਰੀ ਨਜਰਿ ਤਾਰਿਆ ਵਿਚਿ ਜਾਇ ਰਹੀ ਸਿ ਏਹਿ ਜਿ ਤਾਰੇ ਹੈਂ ਸਿ ਕਵਣਿ ਹੈਂ ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਏ ਮਰਦਾਨਿਆ ! ਏਹਿ ਜਿ ਤਾਰੇ ਹੈਨਿ ਸਿ ਸਭਿ ਮਨੁਖੁ ਹੈਨਿ" । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹਿ ਜਿ ਮਨੁਖ ਹੋਇ ਕਰਿ ਇਸੁ ਠਵਰ ਤੀ[1] ਊਹਾਂ ਜਾਇ ਪਹੁਚੇ, ਈਹਾ ਏਨ ਕੀ ਜੋਤਿ ਹੋਤੀ ਸੁ ਕਿਉ ਕਰਿ ਹੋਈ ? ਈਹਾ ਜਿਨਹੁ ਵਾਸਾ ਪਾਇਆ ਸੁ ਕਿਉ ਕਰਿ ਪਾਇਆ ?" ਬੋਲਹੁ ਭਾਈ ਜੀ ਗੁਰੂ ਕਿਅਹੁ ਪਿਆਰਿਅਹੁ ਗੁਰੂ ਬਾਬਾ ਨਾਨਕੁ । ਤਬ ਗੁਰੂ ਬਾਬੇ ਜੀ ਕਹਿਆ ਜਿ, "ਏ, ਮਰਦਾਨਿਆ ! ਏਹਿ ਸੇਵਾ ਕਰਿ ਪਹੁਚੇ ਨੀ ਈਹਾਂ" । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਿ ਕਵਣ ਸੇਵਾ ਹੈ ਜਿਤੁ ਕਰਿ ਕਰਿ ਏਹਿ ਈਹਾਂ ਪਹੁਚੇ ਹੈਂ ?" ਤਬ ਗੁਰੂ ਬਾਬਾ ਜੀ ਕਹਿਆ ਜਿ, "ਹਾਂ ਮਰਦਾਨਿਆ ! ਨਾਮੁ ਦਾਨੁ ਇਸਨਾਨੁ ਕਰਿ ਕਰਿ, ਸੀਲੁ ਸੰਜਮੁ ਦੈਆ[2] ਧਰਮ ਕਰਿ ਕਰਿ, ਸਤੁ ਸੰਤੋਖੁ ਕਰਿ ਕਰਿ ਸੇਵਾ, ਭਗਤਿ ਤਪਸਿਆ ਕਰਿ ਕਰਿ ਤਾ ਏਹ ਈਹਾਂ ਪਹੁਚੇ ਨੀ" । ਤਬ ਮਰਦਾਨੇ ਕਹਿਆ ਜਿ, "ਏਹਿ ਕਿਉ ਕਰਿ ਪਹੁਚੇ ?" ਤਬ ਗੁਰੂ ਬਾਬੇ ਜੀ ਕਹਿਆ ਜਿ, "ਏਹਿ ਭਲੇ ਸੁਕ੍ਰਿਤ ਕਰਿ ਕਰਿ ਈਹਾਂ ਪਹੁਚੇ ਨੀ" । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੈ ਏਹਿ ਬਾਤ ਕੀਤੀ ਤਾ ਮੈ ਵਿਸਰਿ ਗਈ । ਏਹੁ ਬਾਤ ਕਿ ਜਾਣੀਐ ਕੂੜੁ ਹੈ ਕਿ ਸਚੁ ਹੈ ?" ਤਬ ਗੁਰੂ ਬਾਬੇ ਆਖਿਆ ਜਿ, "ਏ ਮਰਦਾਨਿਆ ! ਤੇਰਾ ਜੀਉ ਕੀ ਆਖਦਾ ਹੈ ?" ਕਹੈ, "ਬਾਬਾ ਜੀ ਸਲਾਮਤਿ ! ਮੇਰਾ ਜੀਉ ਏਹੋ ਆਖਦਾ ਹੈ ਜਾ ਕਿਛੁ ਆਖੀ[3] ਦੇਖਾ ਤਾ ਮੰਨੀ, ਜਾਂ ਤੂੰ ਮੈਨੋ ਏਨਾ ਨੋ ਅਖੀ ਦੇਖਾ ਲਹਿ ਤਾਂ ਹੀ ਪਰਤੀਤਿ ਆਵੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਏ ਮਰਦਾਨਿਆਂ ! ਤੇਰਾ ਦੇਖਣੇ ਉਪਰਿ ਚਾਉ ਹੈ" । ਕਹੈ, "ਜੀ, ਤੁਧੁ ਭਾਵੈ ਤਾ ਦੇਖਾ ।" ਤਬ ਗੁਰੂ ਬਾਬੇ ਆਖਿਆ ਜਿ, "ਮਰਦਾਨਿਆ ! ਪਿਛੁ ਅਖੀ ਮੀਟਿ ।" ਤਬ ਮਰਦਾਨੇ ਅਖੀ ਮੀਟੀਆਂ ਸੋ ਮੀਟੀਆਂ, ਜਣੁ[4] ਤਾਰਿਆਂ ਵਿਚਿ ਬੈਠਾ ਸੀ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਅਹਿ ਤਾਰੇ ਮੰਡਲੁ ਹੀ । ਅਹਿਧ੍ਰੂ ਹੀ[5], ਅਹਿ ਸੁਕਰੁ ਹੀ, ਅਹਿ ਬੁਧੁ ਹੀ । ਅਹਿ ਸਭੇ ਤਾਰੇ ਨੀ, ਦੇਖ ਏਨਾ ਦੀ ਪੁਰੀ ਹੀ" । ਤਬ ਮਰਦਾਨੇ ਆਖਿਆ ਤਾਰੇ ਮੰਡਲੁ ਦੇਖਿ ਕਰਿ ਜਿ, "ਬਾਬਾ ਜੀ ਸਲਾਮਤਿ ! ਮੈਨੋ ਫਿਰਿ ਉਸ ਹੀ ਜਾਹਗਾ ਲੈ ਜਾਈਐ" । ਤਬ ਗੁਰੂ ਬਾਬੇ ਆਖਿਆ ਜਿ, "ਹਾਂ ਮਰਦਾਨਿਆ ! ਮੀਟਿ ਅਖੀ" । ਤਬ ਮਰਦਾਨੇ ਅਖੀ ਮੀਟੀਆ ਸੁ ਮੀਟੀਆਂ ਜਾਂ ਦੇਖੈ ਤਾ ਓਤੈ[6] ਥਾਇ ਓਵੈ ਬਾਬਾ ਨਾਨਕੁ ਜੀਉ ਬੈਠਾ ਹੈ ਪਿੰਨੀਆਂ ਦੈ ਪਰਣੈ[7], ਓਵੈ ਲਾਇਐ ਰਬਾਬਿ ਮਰਦਾਨਾ ਬੈਠਾ ਹੈ । ਤਬ ਮਰਦਾਨਾ ਦੇਖਿ ਕਰਿ ਚਲਿਤ੍ਰ ਗੁਰੂ ਬਾਬੇ ਨਾਨਕ ਕਾ ਹੈਰਾਨੁ ਹੋਇ ਗੈਆ । ਤਬ ਮਰਦਾਨੇ ਕਹਿਆ ਜਿ, "ਵਾਹੁ ! ਬਾਬਾ ਨਾਨਕੁ ਪਰਮੇਸੁਰੁ[8]" । ਮਰਦਾਨਾ ਪੈਰਾ ਉਪਰਿ ਪੈ ਰਹਿਆ ਬਾਬੇ ਨਾਨਕੁ ਜੀ ਕਿਆ । ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਏ ਮਰਦਾਨਿਆ ! ਤੂੰ ਅਜੁ ਕਿਉ ਪੈਰੀ ਪਵਦਾ ਹੈਂ ?" ਕਹੈ, "ਜੀ ! ਹੰਉ ਕਿ ਪੈਰੀ ਪਵਾਂ ਤੂੰ ਜਗਤ੍ਰ ਕਾ ਕਰਤਾ, ਤੂੰ ਪਰਮੇਸੁਰੁ ਹੈ, ਤੇਰੀ

---

[1]ਇਸ ਠੌਰ (ਥਾਂ) ਤੀ (ਤੋਂ) । [2]ਦਯਾ, ਰਹਿਮ । [3]ਅੱਖਾਂ ਨਾਲ । [4]ਜਾਣੋ, ਮਾਨੋ । [5]ਇਹ ਜਾਂ ਅਹੁ ਧ੍ਰੂ ਹੈ । [6]ਉਸੇ । [7]ਗੋਡਿਆਂ ਪਰਨੇ ਹੋ ਕੇ । ਗੋਡਿਆਂ ਦੀ ਪਿੰਨੀਆਂ ਉਤੇ ਭਾਰ ਦੇ ਕੇ । [8]ਅਰਥਾਤ–ਧੰਨ ਗੁਰੂ ਨਾਨਕ ਜੋ ਪਰਮੇਸੁਰ ਹੈ, ਅਥਵਾ–ਪਰਮੇਸੁਰ ਦਾ ਰੂਪ ਹੈ ।

ਕੀਮਤਿ ਤੂ ਹੈ ਜਾਣਹਿ। ਤੂ ਹੈ ਸਿ ਪਰਮੇਸੁਰੁ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ! ਹਉ ਕਿਰਾੜ ਹਾਂ, ਕਾਲੂ ਵੇਦੀ ਦਾ ਪੁਤ੍ਰ ਜਿ[1] ਤੂ ਸਾਡੇ ਪਿੰਡਿ ਰਹਦੇ ਸੇ। ਮਰਦਾਨਿਆ! ਤੁਧਨੋ ਕੋਈ ਏਵੈ ਭੁਖਲਾਉ[2] ਆਇਆ ਹੈ! ਅਸੀ ਓਹਿ ਕਿਰਾੜ ਹਾਂਹ, ਅਸਾਡਾ ਵਿਚੁ ਕਿਛੁ ਨਾਹੀ"। ਤਬ ਮਰਦਾਨੇ ਆਖਿਆ ਜਿ, "ਸਹੀ ਤਾਂ ਨਾਨਕੁ ਕਾਲੂਆਂਣਿ ਜਿਨਿ ਸਿਰੀ ਫੁਨਿ ਤਿਸਹੀ ਗੋਤੀ। ਜੇ ਤੁਧੁ ਜੇਵਡੁ ਪਰਮੇਸੁਰੁ ਹਇ ਤਾ ਹੋਈ"। ਤਬ ਗੁਰੂ ਬਾਬੇ ਨਾਨਕ ਜੀ ਆਖਿਆ, "ਹੰ ਮਰਦਾਨਿਆਂ! ਕਰਤਾਰ ਦਾ ਨਾਉ ਲਇ, ਬਸਿ ਹੁਣਿ ਏਦੂ[3] ਅਗੈ ਹੋਰੁ ਨਾਹੀ ਆਖਣਾ, ਆਖਣਾ ਸੀ ਸੁ ਆਖਿ ਨਿਬੜਿਆ ਹੈ। ਬਸਿ, ਮਰਦਾਨਿਆਂ! ਮੇਰੀ ਖੁਸੀ ਹੈ, ਹੁਣਿ ਅਗੈ ਨਾਹੀ ਚਲਣਾ ਚਲਾਵਣਾ ਅਖਰੁ ਕੋਈ।" ਤਬ ਮਰਦਾਨਾ ਪੈਰੀ ਪੈਆ ਗੁਰੂ ਬਾਬੇ ਜੀ ਕੀ। ਬੋਲਹੁ ਵਾਹੁਗੁਰੂ।

ਸਲੋਕੁ[4] ॥

ਕਹਾ ਕਹਉ ਮਿਤਿ ਆਪਣੀ, ਪਾਪ ਕਰਉ ਦਿਨ ਰਾਤਿ ॥
ਕਾਮੁ ਕ੍ਰੋਧੁ ਅਰੁ ਲੋਭੁ ਮੋਹੁ ਕਰਉ ਪਰਾਈ ਤਾਤਿ ॥
ਹਰਿ ਸਿਮਰਨਿ ਮਹਿ ਤਉ ਬਸੈ, ਦਾਸ ਨਾਨਕ ਹੋਵੈ ਦਾਤਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੬੪॥

# (ੳ) ਸੇਤੁਬੰਧ ਰਾਮੇਸ੍ਵਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ। (ਆਰਤੀ)

ਤਬ ਜਦਿ ਦਖਣ ਕੀ ਧਰਤੀ ਸੇਤਿਬੰਧਿ ਰਾਮੇਸਰਿ ਗਏ ਤਬ ਦੇਖਿ ਕਰਿ ਸੇਤੁ ਬੰਧੁ ਰਾਮੇਸਰ ਕੰਉ ਗੁਰੂ ਬਾਬਾ ਨਾਨਕੁ ਜੀ ਹੈਰਾਨੁ ਹੋਇ ਗੈਆ। ਹੈਰਾਨੁ ਹੋਇ ਕਰਿ ਕਹਿਆ ਜਿ, "ਏ ਪਰਮੇਸੁਰ ਜੀ! ਦਿਖਾ ਜਿਨ੍ਹੀ ਏਹੁ ਸਾਗਰੁ ਸਮੁੰਦ੍ਰ ਬੰਧੇ ਥੇ ਤੇ ਕਹਾਂ? ਜਿਨਹੁ ਲੰਕਾ ਲੀਨੀ ਸੇ ਕਹਾਂ? ਅਰੁ ਜਿਨਹ ਲੰਕਾ ਪਤੀ ਕਹਾਇਆ ਸੇ ਕਹਾਂ? ਅਰੁ ਜਗੁ ਕਹਾਂ? ਅਰੁ ਓਇ ਜੁਗ ਕੇ ਆਦਮੀ ਕਹਾਂ? ਏਹੁ ਕਿਆ ਤੇਰਾ ਚਲਤੁ ਹੈ ਜੀ ਬਲਿਹਾਰਿ ਜਾਂ, ਜਿਉ ਹੈ ਤਿਉ ਤੂੰ ਹੈ ਜਾਣਹਿ ਜੀ-ਹਮਹੁ ਕੰਉ ਕਿਛੁ ਸੂਝ ਬੂਝ ਨਾਹੀ ਪੜਤੀ ਜੀ"। ਤਬ ਹੈਰਾਨਗੀ ਬਾਬੇ ਨਾਨਕ ਜੀ ਕੀ ਸੁਣਿ ਕਰਿ ਸ੍ਰੀ ਪਾਰਬ੍ਰਹਮ (ਨੇ) ਗੁਰੂ ਬਾਬਾ ਨਾਨਕੁ ਆਪਣੇ ਪਾਸਿ ਬੁਲਾਇਆ। ਬੁਲਾਇ ਕਰਿ ਪੂਛਿਆ ਜਿ, "ਏ ਨਾਨਕ! ਤੁਮ ਕੰਉ ਹੈਰਾਨਗੀ ਲਾਗੀ ਹੈ ਸੁ ਮੈ ਸਮਝੀ ਹੈ। ਪਣੁ ਨਾਨਕ! ਤੂੰ ਕਿਛੁ ਸਮਝਿਆ ਹੈ?" ਕਹੈ, "ਜੀ, ਤੇਰਾ ਸਮਝਣੁ ਤੂਹੈ ਜਾਣਹਿ, ਮੈ ਕਿਆ ਜਾਣਾ ਜੀ! ਮੈ ਕਿਛੁ ਨਾਹੀ ਸਮਝਤਾ-ਇਹੀ ਹੈਰਾਨਗੀ ਆਈ ਹੈ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਤੈ ਜਿ ਆਰਤੀ ਗਾਈ ਹੈ ਓਹੁ ਤੂੰ ਪੜੁ ਅਰੁ ਪੜਿ ਕਰਿ ਉਸਕਾ ਪਰਮਾਰਥੁ[5] ਸਮਝੁ। ਜਿਤੁ ਕਰਿਕੈ ਏਹੁ ਤੇਰੀ ਹੈਰਾਨਗੀ ਮਿਟੈ"। ਤਬ ਗੁਰੂ ਬਾਬੇ ਨਾਨਕ ਜੀ ਆਰਤੀ ਪੜੀ ਧਨਾਸਰੀ ਰਾਗ ਮਹਿ :-

ਗਗਨ ਮੈ ਥਾਲੁ[6] ਰਵਿ ਚੰਦੁ ਦੀਪਕ ਬਨੇ[7], ਤਾਰਿਕਾ ਮੰਡਲ[8] ਜਨਕ[9] ਮੋਤੀ ॥

---

[1]ਜੋ। [2]ਬਹਕਾਉ, ਬਹਿਕਾਵਾ, ਭਾਵ ਭੁਲੇਖਾ। [3]ਇਸ ਤੋਂ। [4]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [5]ਪਰਮ ਅਰਥ, ਭਾਵ-ਸਹੀ ਅਰਥ-ਭਾਵ। [6]ਗਗਨ (ਆਕਾਸ਼) ਥਾਲ ਮਧ (ਰੂਪ) ਹੈ। [7]ਰਵਿ (ਸੂਰਜ) ਚੰਦ ਦੀਪਕ (ਦੀਵੇ) ਦਾ ਰੂਪ ਹਨ। [8]ਤਾਰਿਆਂ ਦਾ ਸਮੂਹ। [9]ਜਾਣੋ।

ਧੂਪੁ ਮਲਆਨ ਲੋ[1] ਪਵਣੁ ਚਵਰੋ ਕਰੇ ਸਗਲ ਬਨਰਾਇ[2] ਫੂਲੰਤ ਜੋਤੀ ॥ ੧ ॥
ਕੈਸੀ ਆਰਤੀ ਹੋਇ ਭਵ ਖੰਡਨਾ[3] ਤੇਰੀ ਆਰਤੀ ਅਨਹਤਾ ਸਬਦ[4] ਵਜੰਤ੍ਰ[5] ਭੇਰੀ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਗਗਨੁ[6] ਅਰੁ ਧਰਤੀ ਜਿ ਹੈ ਸਿ ਏਹਿ ਤੇਰੇ ਥਾਲ ਹੈ। ਸੂਰਜੁ ਅਰੁ ਚੰਦੁ ਜਿ ਹੈ ਸਿ ਏਹਿ ਤੇਰੇ ਦੀਪਕ[7] ਹੈ। ਤਾਰੇ ਮੰਡਲੁ ਜਿ ਹੈ ਸਿ ਏਹਿ ਤੇਰੇ ਮੋਤੀ ਹੈ। ਅਰੁ ਧੂਪੁ ਜਿ ਹੈ ਸਿ ਬਸੰਤਰੁ[8] ਹੈ। ਮਣਿ ਕੀ ਠਵਰ ਮੇਰਾ ਮਨੁ ਤੇਰੇ ਆਗੈ ਹੈ । ਚੰਵਰੁ ਜਿ ਹੈ ਸਿ ਤੇਰਾ ਏਹੁ ਪਵਣੁ ਹੈ। ਅਠਾਰਹ ਭਾਰ-ਵਣਾਸਪਤੀ ਜਿ ਹੈ ਸਿ ਏਹੁ ਤੇਰੀ ਫੁਲਵਾੜੀ ਹੈ, ਏਹਿ ਫੂਲ ਹੈ। ਏ ਸ੍ਰੀ ਪਾਰਬ੍ਰਹਮ ਜੀ ! ਸੂਖ ਦੇਵਣਹਾਰੇ, ਪਾਪ ਖੰਡਣ ਹਾਰੇ ਜੀ ਏਹੁ ਤਉ ਮੈ ਕਹਿਆ ਜਿ ਆਰਤੀ ਹੂਈ। ਪਣੁ ਜੀ, ਏਵ ਨਾਹੀ ਜਾਣਦਾ ਜੀ, ਤੇਰੀ ਆਰਤੀ ਕੈਸੀ ਹੈ। ਜੀ, ਏਹੁ ਬਾਤ ਮੈ ਨਾਹੀ ਜਾਣਦਾ ਜੀ" । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਭਲਾ ਰੇ ਨਾਨਕ ਬੇਦੀ ! ਤੂੰ ਭਲਾ ਨਾਨਕ ! ਤੂੰ ਕਹੁ ਮੇਰੀ ਆਰਤੀ ਤੂੰ ਕਰੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਸਹਸ[9] ਤਵ[10] ਨੈਨ[11] ਨਨ[12] ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕੁ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਗੰਧਰਬ ਤੇਰੈ ਚਲਤ ਮੋਹੀ[13] ॥੨॥

ਤਿਸ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਕਈ ਸਹੰਸ, ਕਈ ਲਖ, ਕਈ ਕਰੋੜੀ, ਕਈ ਪਦਮ, ਕਈ ਨੀਲ, ਕਈ ਧੁਜ, ਕਈ ਅਰਬ, ਕਈ ਖਰਬ, ਕਈ ਕੋਟ, ਕਈ ਕੋਟਾਨ ਜੀਵ ਹੈਂ। ਤਿਨ ਕੇ ਨੈਨ ਮਹਿ ਜੋਤਿ ਤੇਰੀ ਹੈ । ਸਭਨਾ ਮਹਿ ਤੂਹੀ ਸਮਾਇ ਰਹਿਆ ਹੈ। ਅਰੁ ਜਿਤਨੀਆਂ ਮੂਰਤੀ ਹੈ ਏਤਨੀਆਂ ਮੂਰਤੀ ਕੀ ਤੇਰੀ ਏਕ ਮੂਰਤਿ ਹੈ ਜੀ। ਸਭਸ ਦ੍ਰਿਸਟਿ ਕੀ ਤੇਰੀ ਏਕ ਦ੍ਰਿਸਟਿ ਹੈ । ਸਭਨਾ ਮੂਰਤੀ ਕੀ ਤੇਰੀ ਏਕ ਮੂਰਤਿ ਹੈ। ਕਈ ਸਹੰਸ ਤੇਰੇ ਪਦ[14] ਹੈ। ਜੈਸੇ ਇਕਿ ਏਹਿ ਬ੍ਰਹਮਾ ਬਿਸਨੁ ਮਹੇਸੁ ਏਹਿ ਤੀਨਿ ਪਦ ਹੈ ਅਰੁ ਚਉਥਾ ਪਦੁ ਤੇਰਾ ਹੈ। ਐਸੇ ਜੈਸੇ ਕਈ ਪਦ ਹੈ। ਏਤਨੇ ਪਦ, ਏਤਨੀਆਂ ਮੂਰਤੀ, ਏਤਨੇ ਨੈਨਨ ਕਾ ਤੇਰੀ ਏਕੁ ਮੂਰਤਿ ਹੈ, ਏਕੋ ਤੇਰਾ ਨੈਨੁ ਹੈ। ਏਹੁ ਤੇਰਾ ਚਲਤੁ ਦੇਖਿ ਕੈ ਜਿਤਨੇ ਗੰਧ੍ਰਬ ਸੁਰਿ ਨਰ ਦੇਵਤੇ ਥੇ ਏਤਨੇ ਸਭਿ ਮੋਹੇ ਗਏ ਜੀ, ਤਉ ਤੇਰੀ ਆਰਤੀ ਕੋਈ ਕਿਆ ਕਰੈ ਕਹਿ ਕਰਿ। ਜਾਂ ਤੂੰ ਐਸਾ ਹੈ" । ਤਬ ਸ੍ਰੀ ਪਾਰਬ੍ਰਹਮ ਜੀ ਕਹ ਕਹ ਹਸੇ ਜਿ, "ਨਾਨਕ ! ਤੂਹੀ ਚਲਤੁ ਮੇਰਾ ਕਹਦਾ ਹੈ। ਤੂ ਤਬ ਕਿਉ ਕਹਦਾ ਥਾ–'ਜਿਨਹੁ ਏਹੁ ਮੰਤੁ ਬਾਂਧਿਆ, ਲੰਕਾ ਲੀਨੀ, ਲੰਕ ਪਤੀ ਕਹਾਵਤੇ ਥੇ ਤੇ ਕਹਾ ਗਏ' । ਤੈ ਜਿ ਆਰਤੀ ਕਰੀ ਸਿ ਏਸੁ ਮਾਹਿ ਓਹਿ ਕਹਾਂ ਜਾਇ ਰਹੇ ?" ਕਹੈ, "ਜੀ, ਸਭਿ ਤੁਝ ਹੀ ਮਾਹਿ ਸਮਾਏ ਹੈ। ਕਹੈ, ਨਾਨਕ ! ਇਹੀ ਤੂੰ ਮੇਰਾ ਚਲਤੁ ਦੇਖੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਵਾਹੁ ਵਾਹੁ ! ਤੂੰ ਸਚਾ ਪਾਤਿਸਾਹੁ ਏ, ਮੇਰੇ ਪਾਪ ਖੰਡਣਾ ਮੈ ਕਿਛੁ ਨਾਹੀ ਜਾਨਤਾ, ਜਿ ਕਿਛੁ ਤੂੰ ਜਣਾਵਹਿ ਮੁਝ ਕੰਉ ਸਿ ਮੈ ਕਹਾਂ ਜੀ ।" ਤਬ ਸ੍ਰੀ ਪਾਰਬ੍ਰਹਮ ਜੀ ਕਹਾ ਜਿ, "ਏ ਨਾਨਕ ! ਤੁਝ ਮਹਿ ਮੇਰੀ ਕੁਦਰਤਿ ਬੋਲਤੀ ਹੈ ਸਿ ਕੋਈ ਤੇਰੀ ਬਾਤ ਕਹੀ ਸਮਝੈਗਾ ਸਿ ਮੁਝ ਕੰਉ ਪਾਵੈਗਾ। ਤੂ ਕਹੁ ਮੇਟਾ ਜਸੁ–ਆਰਤੀ । ਤੁਧੁ ਊਪਰਿ ਮੇਰੀ ਖੁਸੀ ਹੈ ਜਿ ਕਿਛੁ ਮੰਗਹਿਗਾ ਸਿ ਮੈ ਤੇਰੀ ਤਾਈ ਦੇਉਂਗਾ" ।

---

[1]ਧੁਪ ਮਲਜ ਗਿਰਿ ਦੀ ਸੁਗੰਧੀਦਾਰ ਅਨਿਲ (ਹਵਾ) ਹੈ, ਪਰ ਏਥੈ ਅਰਥ ਕੁਝ ਹੋਰ ਤਰਾਂ ਕੀਤਾ ਹੈ। [2]ਬਨਾਸਪਤੀ। [3]ਜਨਮ-ਮਰਣ ਮਿਟਾਉਣ ਵਾਲਾ। [4]ਅਨਾਹਤ ਸ਼ਬਦ ਜਾਂ ਨਾਦ, ਆਤਮ-ਸੰਗੀਤ, ਜਿਸਨੂੰ ਯੋਗੀਜਨ ਦਸਮ ਦੁਆਰ ਵਿਚ ਸੁਣਦੇ ਹਨ। [5]ਸਹੀ ਪਾਠ ਹੈ–ਵਾਜੰਤ, ਵਾਦਿਤ੍ਰ (ਸੰ:)। ਵਾਜਾ। [6]ਆਕਾਸ਼ (ਅਸਮਾਨ)। [7]ਦੀਵੇ। [8]ਅੱਗ। [9]ਸਹੰਸ੍ਰ, ਹਜ਼ਾਰਾਂ। [10]ਤੇਰੇ। [11]ਅੱਖਾਂ। [12]ਨਹੀਂ। [13]ਸਹੀ ਪਾਠ–ਸਹਸ ਤਵ ਗੰਧ ਇਵ ਚਲਤ ਮੋਹੀ'। [14]ਪੈਰ।

ਤਬ ਗੁਰੂ ਬਾਬਾ ਨਾਨਕੁ ਖੁਸੀ ਹੂਆ ਜਿ, "ਸਾਹਿਬੁ ਮੇਰੇ ਉਪਰਿ ਮਿਹਰਵਾਨੁ ਹੋਆ ਹੈ, ਅਜੁ ਜਿ ਕਿਛੁ ਮੁਝੈ ਚਾਹੀਐ ਸੋਈ ਮਾਂਗਿ ਲੇਉ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਅਰਜੁ ਸਾਹਿਬ ਪਹਿ ਜਿ:-

[1]ਹਰਿ ਚਰਨ ਕਵਲ ਮਕਰੰਦ[2] ਲੋਭਿਤ ਮਨੋ, ਅਨੁਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ[3] ਕਉ ਹੋਇ ਜਾਤੇ ਤੇਰੈ ਨਾਇ ਵਾਸਾ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਏਹਿ ਜਿ ਤੇਰੇ ਚਰਨ ਕਮਲ ਹੈਂ ਜੀ ਸਿ ਏਹੀ ਕਮਲ ਹੋਹਿ ਜੀ । ਅਰੁ ਏਹੁ ਜਿ ਮੇਰਾ ਮਨੁ ਹੈ ਸਿ ਏਹੁ ਭਵਰ ਕੀ ਨਿਆਂਈ ਅਰੁ ਕਮਲ ਕੀ ਨਿਆਂਈ ਤੇਰਿਆਂ ਚਰਨਾ ਕਮਲਾਂ ਸੰਉ ਮੇਰਾ ਮਨੁ ਹੈ ਸਿ ਏਹ ਭਵਰੁ ਕਰਿ ਜੀ । ਰਾਤਿ ਦਿਨਿ ਮੇਰੇ ਮਨਿ ਏਹਾ ਪ੍ਰੀਤਿ ਰਹੈ ਜੀ ਜਿ ਭਵਰ ਕੀ ਨਿਆਂਈ ਅਰੁ ਕਮਲੁ ਕੀ ਨਿਆਂਈ ਤੇਰਿਆ ਚਰਨਾ ਕਮਲਾਂ ਸੰਉ ਮੇਰਾ ਮਨੁ ਲਾਗਾ ਰਹੈ ਜੀ । ਮੇਰੈ ਮਨਿ ਇਹੀ ਸਰਧਾ ਹੈ ਜੀ, ਤੂੰ ਮੇਰੀ ਏਹਿ ਸਰਧਾ ਪੂਰਿ ਜੀ । ਮੈ ਤੁਝ ਤੇ ਏਹੁ ਦਾਨੁ ਮੰਗਤਾ ਹਾਂ ਜੀ, ਤੂ ਮੁਝ ਕੰਉ ਏਹੁ ਦਾਨੁ ਦੇਹਿ ਜੀ । ਕਿਸ ਕੀ ਨਿਆਂਈ ? ਜਿਉ ਚਾਤ੍ਰਕੁ[4] ਬੂੰਦ ਕੰਉ ਪ੍ਰਿਉ ਪ੍ਰਿਉ ਕਰਤਾ ਹੈ ਜੀ, ਤਿਉ ਮੈ ਤੇਰੀ ਕਿਰਪਾ ਚਾਹਦਾ ਹਾਂ ਜੀ, ਤਿਉ ਤੂੰ ਮੁਝ ਕੰਉ ਆਪਣੀ ਕਿਰਪਾ ਦੈਆ[5] ਮਿਹਰ ਕਾ ਜਲੁ ਦੇਹਿ ਜੀ । ਚਾਤ੍ਰਕ ਕੀ ਨਿਆਂਈ ਤੇਰੀ ਕਿਰਪਾ ਕੀ ਮੁਝ ਕਉ ਪਿਆਸ ਹੈ । ਤੂ ਮੁਝੁ ਕੰਉ ਆਪਣੀ ਕਿਰਪਾ ਹੀ ਦਾਨੁ ਦੇਹਿ ਜੀ । ਜਿਸੁ ਤੇਰੀ ਕਿਰਪਾ ਕਰਿ ਕਰਿ ਤੇਰੇ ਨਾਮ ਹੀ ਮਹਿ ਮੇਰਾ ਨਿਵਾਸੁ ਹੋਇ ਜੀ । ਹੰਉ ਤੁਮ ਤੇ[6] ਇਹੀ ਕਿਰਪਾ ਕਾ ਦਾਨੁ ਮੰਗਤਾ ਹਾਂ ਜੀ । ਤੂੰ ਮੁਝ ਕਉ ਏਹੀ ਕਿਰਪਾ ਦੇਹਿ ਜਿਸੁ ਤੇਰੀ ਕਿਰਪਾ ਤੇ ਨਾਉ ਮਨਿ ਬਸੈ" । ਤਬ ਸ੍ਰੀ ਪਾਰਬ੍ਰਹਮੁ ਜੀ ਖੁਸੀ ਭਇਆ, ਕਹਿਆ ਸ੍ਰੀ ਪਾਰਬ੍ਰਹਮਿ ਜਿ, "ਜਾਹਿ ਨਾਨਕ ! ਤੇਰਾ ਜਿ ਨਾਨਕੁ ਨਾਮੁ ਹੈ ਸਿ ਇਹੀ ਮੇਰਾ ਨਾਮੁ ਹੂਆ । ਜਿ ਨਾਨਕੁ ਨਾਨਕੁ ਕਰੈਗਾ ਜੈਸਾ ਮੇਰੈ ਨਾਮ ਲੀਐ ਪੁੰਨੁ ਹੋਤਾ ਹੈ ਤੈਸਾ ਤੇਰੇ ਨਾਮਿ ਲੀਐ ਪੁੰਨੁ ਹੋਇਗਾ" । ਤਬ ਗੁਰੂ ਬਾਬੇ ਨਾਨਕ ਜੀ ਕੰਉ ਸ੍ਰੀ ਪਾਰਬ੍ਰਹਮ ਕਿਰਪਾ ਕਾ ਜਲੁ ਪੀਲਾਇਆ, ਪੀਲਾਇ ਕਰਿ ਗੁਰੂ ਬਾਬਾ ਨਾਨਕੁ ਜੀ ਬਿਦਾ ਕੀਆ । ਫੇਰਿ ਸੇਤਬੰਧਿ ਰਮੇਸਰਿ ਆਇਆ । ਬੋਲਹੁ ਭਾਈ ਜੀ ਵਾਹੁਗੁਰੁ, ਧੰਨੁ ਗੁਰੂ, ਸਤਿਗੁਰੂ ।

## ਸਲੋਕੁ[7] ॥

ਤੁਮਰੇ ਚਲਿਤ੍ਰ ਨ ਜਾਨੀਅਹਿ, ਕਈ ਚਲਿਤ੍ਰ ਬਿਸਮਾਦ ॥
ਕਈ ਰੂਪ ਕਈ ਰੰਗ ਹੈ, ਕਈ ਲੀਲਾ ਗੁਨ ਰਾਗ ॥
ਕਈ ਦੇਸ ਕਈ ਲੋਅ, ਕਈ ਪੁਰੀਆਂ ਕਈ ਖੰਡ ।
ਕਈ ਅਕਾਸ ਪਇਆਲ[8] ਹੈ, ਕਈ ਮੇਰ[9] ਬ੍ਰਹਮੰਡ ।
ਨਾਨਕ ਦਾਸ ਕੀ ਬੇਨਤੀ, ਮਿਹਰਿ ਕਰਹੁ ਦਇਆਲਿ ।
ਆਠ ਪਹਰ ਨ ਬੀਸਰੈ, ਹਿਰਦੈ ਨਾਮ ਸਮਾਲਿ ॥ ੧ ॥

---

[1]ਏਥੇ ਲੇਖਕ ਤੋਂ ਇਸ ਸ਼ਬਦ ਦੀਆਂ ਇਹ ਤੁਕਾਂ ਅਸਲ ਪ੍ਰਤੀ ਵਿਚ ਦਰਜ ਹੋਣੋ ਰਹਿ ਗਈਆਂ ਹਨ:-

"ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥"

[2]ਫੁੱਲਾਂ ਦਾ ਰਸ, ਪੁਸ਼ਪ ਰਜ । [3]ਪਪੀਹਾ, ਬੰਬੀਹਾ । [4]ਬੰਬੀਹਾ, ਪਪੀਹਾ ।
[5]ਦਯਾ, ਦਇਆ । [6]ਤੁਹਾਥੋਂ, ਤੁਹਾਡੇ ਪਾਸੋਂ । [7]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।
[8]ਪਾਤਾਲ । [9]ਪਰਬਤ ।

ਬੋਲਹੁ ਭਾਈ ਜੀ ਵਾਹਗੁਰੂ, ਧੰਨਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ।। ੬੫ ।।

# (ਅ) ਗੁਰੂ ਜੀ ਸੇਤਬੰਧ ਰਾਮੇਸ੍ਵਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਸੇਤੁਬੰਧੁ ਦੇਖਿ ਕਰਿ ਗੁਰੂ ਬਾਬੇ ਜੀ ਕੈ ਜੀ ਬਸੀ ਜਿ, "ਈਹਾ ਕੋਈ ਗੋਬਿੰਦ ਲੋਕੁ ਭੀ ਹੈਂ ?" ਕਹੈ, "ਜੀ, ਹੈਂ ਜੀ ਗੋਬਿੰਦੁ ਲੋਕੁ ।" ਕਹੈ, "ਕਵਨੁ ਠਵਰ ਉਸ ਕਾ ਅਸਥਲੁ ਹੈ[1] ? ਕਹੈ, "ਜੀ, ਉਹੁ ਠਾਕੁਰੁ ਦੁਆਰਾ ਹੈ, ਊਹਾ ਠਾਕੁਰੁ ਜੀ ਕੀ ਸੇਵਾ ਕਰਤਾ ਹੈ, ਊਹਾ ਹੀ ਜਾਈਐ ।" ਤਬ ਗੁਰੂ ਬਾਬੇ ਨਾਨਕ ਜੀ ਕੈ ਸਾਥਿ ਸੇਵਕ ਥੇ ਉਨਹੁ ਕਹਿਆ ਜਿ "ਬਾਬਾ ਜੀ ਸਲਾਮਤਿ ! ਜਹਾਂ ਦੂਜਾ ਭਾਉ ਹੈ ਤਹਾਂ ਕਿਆ ਜਾਣਾ ਹੈ, ਜਾਂ ਏਕੁ ਨਿਰੰਜਨੁ ਨਿਰੰਕਾਰ ਤਾਂ ਦੂਜਾ ਕਵਣੁ ?" ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿ ਉਠਾ, ਸਚ ਖੰਡ ਕੀ ਬਾਣੀ ਸਿਫਤੀ ਉਪਦੇਸੀ ਗਵੜੀ ਰਾਗ ਮਹਿ ਜਿ:–

ਦੂਜਾ ਕਉਣੁ ਕਹਾ ਨਹੀ ਕੋਈ ।। ਸਭ ਮਹਿ ਏਕੁ ਨਿਰੰਜਨੁ ਸੋਈ ।। ੧ ।। ਰਹਾਉ ।।

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸਰ ਕੇ ਪਿਆਰੇ ਭਾਈ ! ਇਉ ਕਹਤੇ ਹਉ ਜਿ ਈਹਾਂ ਕਿਛੁ ਅਵਰੁ ਹੈ ਅਰੁ ਊਹਾ ਕਿਛੁ ਅਵਰੁ ਹੈ । ਨਾ, ਸਭਨੀ ਨਾਂਈ ਏਕੋ ਹੀ ਪਰਮੇਸੁਰੁ ਹੈ । ਸਭਨਾ ਜੀਆਂ ਮਹਿ ਏਕੋ ਹੀ ਨਿਰੰਜਨੁ ਹੈ, ਅਵਰੁ ਕੋਈ ਨਾਹੀ ।" ਬੋਲਹੁ ਭਾਈ ਜੀ ਰਾਮ ਰਾਮ ।

ਤਬ ਉਨਹੁ ਕਹਿਆ ਜਿ, "ਜੀ, ਤੁਮਿ ਜਿ ਕਹਤੇ ਹਉ ਏਕੋ ਹੀ ਨਿਰੰਜਨੁ ਹੈ, ਤਬ ਦੂਜਾ ਜਿ ਮਾਨੁਖੁ ਹੈ ਏਸ ਕੰਉ ਏਕੁ ਕਹਿਆ ਜਾਇ ਕਿ ਏਹ ਦੂਜਾ ਕਹਿਆ ਜਾਇ ?" ਕਹੈ, "ਭਾਈ ਜੀ ! ਏਹੁ ਏਕੁ ਹੀ ਕਹੀਐ ਤਬ ਉਨਹੁ ਕਹਿਆ ਜਿ, "ਮਾਨੁਖ ਕੰਉ ਏਕੋ ਕਿਉ ਕਰਿ ਕਹਿਆ ਜਾਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਦੂਜੀ ਮਾਇਆ ਜਗਤ ਚਿਤ ਵਾਸੁ ।। ਕਾਮੁ ਕ੍ਰੋਧੁ ਅਹੰਕਾਰ ਬਿਨਾਸੁ[2] ।। ੧ ।।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਸ ਕੈ ਸੰਗਿ ਦੂਜੀ ਮਾਇਆ ਜਿ ਹੈ ਚਿੰਤਾ ਕੰਉ ਰੂੰਧਿ[3] ਰਹੀ ਹੈ, ਸਚ ਕੰਉ ਲਗਣੇ ਨਾਹੀ ਦੇਤੀ; ਅਰੁ ਜੀ ਏਹੁ ਸਚੁ ਭੀ ਨਾਹੀ ਬੋਲਣੇ ਦੇਤੀ, ਜਿ ਏਹੁ ਸਚੁ ਬੋਲੈ ਤਉ ਮਾਇਆ

---

[1]ਸਥਾਨ, ਨਿਵਾਸ । [2]ਇਹ ਦੋਵੇਂ ਤੁਕਾਂ ਗੁਰਬਾਣੀ ਦੇ ਅਨੁਸਾਰ "ਦੂਜਾ ਕਉਣੁ ਕਹਾ ਨਹੀ ਕੋਈ" । ਤੋਂ ਪਹਿਲਾਂ ਹਨ, ਪਰ ਏਥੇ ਅੱਗੇ ਪਿੱਛੇ ਹੋ ਕੇ ਲਿਖਣ ਵਿਚ ਆਈਆਂ ਹਨ ।

[3]ਰੁੱਧ ਲੈਣਾ, ਰੋਕ ਪਾ ਦੇਣਾ ।

ਨ ਹੋਇ, ਜੇ ਝੂਠੁ ਬੋਲੈ ਤਉ ਮਾਇਆ ਹੋਇ। ਏਹੁ ਮਾਇਆ ਕੇ ਅਰਥਿ ਕਰਿ ਕਰਿ ਝੂਠੁ ਬੋਲਤਾ ਹੈ ਸਿ ਝੂਠੁ ਹੋਤਾ ਹੈ, ਜੇ ਸਚੁ ਬੋਲੇ ਤਉ ਸਚੁ ਹੋਇ; ਅਰੁ ਜਿ ਏਸ ਕਾ ਨਾਸੁ ਹੋਤਾ ਹੈ ਕਾਮਿ ਅਰੁ ਕ੍ਰੋਧਿ ਅਰੁ ਅਹੰਕਾਰਿ ਕਰਿ ਕਰਿ ਹੋਤਾ ਹੈ, ਅਵਰੁ ਦੂਜਾ ਕਵਣੁ ਹੈ''। ਬੋਲਹੁ ਭਾਈ ਜੀ ਸਚੁ ਨਾਮੁ ਕਰਤਾਰੁ।

ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਰੇ ਭਾਈ ਪਰਮੇਸੁਰ ਕੇ ਪਿਆਰੇ ! ਦੂਜੀ ਜਿ ਹੈ ਸਿ ਏਸੁ ਦੇਹੀ ਮਹਿ ਦੁਰਮਤਿ ਹੈ, ਸਿ ਏਸ ਕੰਉ ਦੂਜਾ ਕਹਾਵਤੀ ਹੈ । ਤਿਸੁ ਦੁਰਮਤਿ ਕਾ ਮਾਰਿਆ ਏਹੁ ਜਮਤਾ ਮਰਤਾ ਹੈ। ਜਦਿ ਜਨਮੈ ਤਬ ਦੂਜੇ ਹੀ ਭਾਇ ਮਾਹਿ ਸਮਾਇਆ । ਦੂਜਾ ਹੀ ਹੋਇ, ਏਕੁ ਕਬਹੂ ਨ ਹੋਇ। ਬੋਲਹੁ ਭਾਈ ਜੀ ਵਾਹੁਗੁਰੂ''।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ !" ਕੰਹੀ[1] ਤੇਰੀ ਦਿਸਟਿ[2] ਮਹਿ ਕੋਈ ਦੂਜਾ ਭੀ ਹੈ ਬਿਨਾ ਭਗਵਾਨ ਥੀਂ ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਨਾ ਨਾਹੀ ਦੇਖਿਆ :

ਧਰਣਿ ਗਗਨਿ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਧਰਨਿ ਕੈ ਬਿਖੈ, ਅਕਾਸ ਕੈ ਬਿਖੈ, ਇਸਤ੍ਰੀ ਪੁਰਖ ਕੈ ਬਿਖੈ, ਸਾਰੇ ਜਗਤ੍ਰ ਪੁਰੀਆ ਕੈ ਬਿਖੈ ਦੂਜਾ ਕੋਈ ਨਾਹੀ, ਏਕੋ ਹੀ ਪਰਮੇਸੁਰੁ ਹੈ। ਭਾਈ ਜੀ ! ਹੈ ਏਕੋ ਹੀ, ਪਣੁ ਏਸੁ ਕੰਉ ਦੁਰਮਤਿ ਕੈ ਅੰਗਿ ਕਰਿ ਕਰਿ ਦੋਇ ਨਜਰਿ ਆਵਤੇ ਹੈਂ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਰਵਿ[3] ਸਸਿ[4] ਦੇਖਉ ਦੀਪਕ[5] ਉਜਿਆਲਾ ॥ ਸਰਬ[6] ਨਿਰੰਤਰਿ[7] ਪ੍ਰੀਤਮੁ ਬਾਲਾ[8] ॥੪॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਰਵਿ ਸੂਰਜੁ ਹੈ ਤਿਸੁ ਮਹਿ ਭੀ ਆਪਿ ਪਰਮੇਸੁਰੁ ਹੈ। ਸਸਿ ਚੰਦ੍ਰਮਾ ਹੈ ਤਿਸੁ ਮਹਿ ਭੀ ਏਕੋ ਹੈ। ਜਹਾਂ ਕਹਾਂ ਦੇਖਾ ਤਹਾਂ ਉਹੀ ਪਰਮੇਸੁਰੁ ਹੈ। ਪ੍ਰੀਤਮ ਨਾਥੁ ਪਰਮੇਸੁਰੁ ਦੂਜਾ ਕਹਾਂ ਹੀ ਕੋਈ ਨਾਹੀ" । ਬੋਲਹੁ ਭਾਈ ਜੀ ਵਾਹੁਗੁਰੂ ਸਚਾ । ਤਬ ਉਨਹੁ ਕਹਿਆ ਜਿ, "ਜੀ ਏਸੁ ਗਲਿ ਊਪਰਿ ਤੇਰਾ ਮਨੁ ਠਹਰਾਇਆ ਹੈ ਤਹ[9] ਤੀਕੁ । ਕਹੈ ਜੀ, ਏਹੁ ਮੰਤੁ ਏਹੁ ਬਾਤ ਤੁਮ ਕੰਉ ਕਿਸੁ ਬਤਾਈ ਹੈ ?" ਤਬ ਗੁਰੂ ਬਾਬੇ ਜੀ ਕਹਿਆ ਜਿ :–

ਕਰਿ ਕਿਰਪਾ ਮੇਰਾ ਮਨੁ ਠਹਰਾਇਆ[10] ॥ ਸਤਿਗੁਰਿ ਮੋਕਉ ਏਕੁ ਬੁਝਾਇਆ ॥੫॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ! ਜਦਿ ਪਰਮੇਸੁਰੁ ਕਿਰਪਾਲ ਭਿਆ[11] ਤਬ ਮੇਰਾ ਮਨੁ ਪਰਮੇਸੁਰਿ ਕਿਆ ਚਰਨਾ ਸਉ[12] ਲਾਗਾ। ਸਤਿ ਪੁਰਖੁ ਗੁਰੂ ਜਿ ਮੁਝ ਕੰਉ ਮਿਲਿਆ ਤਿਨਿ ਮੇਰੈ ਤਾਈ ਏਹੁ ਮੰਤ੍ਰੁ ਦੀਆ ਜਿ ਪਰਮੇਸੁਰੁ ਏਕੋ ਹੈ, ਦੂਜਾ ਕੋਈ ਨਾਹੀ। ਏਹੀ ਮੰਤ੍ਰੁ ਮੁਝ ਕੰਉ ਗੁਰੂ ਸਚੇ ਬਤਾਇਆ ਹੈ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ।

ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਗੁਰ ਸਬੰਦ ਪਛਾਤਾ ॥੬॥

---

[1]ਕਿਤੇ। [2]ਦ੍ਰਿਸ਼ਟੀ, ਨਜ਼ਰ। [3]ਸੂਰਜ। [4]ਚੰਦ੍ਰਮਾ। [5]ਦੀਵਾ [6]ਸਭ।
[7]ਇਕ ਰਸ (ਲਗਾਤਾਰ) ਸਭਨਾਂ ਦੇ ਅੰਦਰ। [8]ਭਰ ਜਵਾਨ। [9]ਤਹਿ ਤਕ, ਗਹਿਰਾਈ ਤਕ।
[10]ਸਹੀ ਪਾਠ–'ਮੇਰਾ ਚਿਤੁ ਲਾਇਆ।' [11]ਭਇਆ, ਹੋਇਆ। [12]ਸੰਗ, ਸਾਥ।

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਾ ! ਗੁਰੂ ਕੈ ਪ੍ਰਸਾਦਿ ਕਰਿਕੈ ਏਕੁ ਪਰਮੇਸੁਰੁ ਬੂਝਿਆ ਹੈ ਦੂਜਾ[1] ਗੁਰੂ ਕੇ ਸਬਦਿ ਸਾਤਿ ਮਾਰਿਆ ਹੈ। ਤਬ ਦੂਜਾ ਮਾਰਿ ਕਰਿ ਏਕੁ ਪਰਮੇਸੁਰੁ ਪਛਾਨਿਆ ਹੈ। ਜਬ ਲਤੁ ਦੂਜੇ ਕੰਤੁ ਨ ਮਾਰੇ ਤਬ ਲਤੁ ਏਕ ਕੰਤੁ ਨ ਪਛਾਨੇ"।

ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ[2] ਹੋਈ ॥੭॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਿਤਨੇ ਲੋਅ ਹੈ ਸਭਨਾ ਮਹਿ ਇਕਸ ਕਾ ਹੁਕਮੁ ਵਰਤਦਾ ਹੈ । ਜਿਤਨੀ ਪੈਦਾਇਸਿ ਹੈ ਸਭੁ ਏਕੁਸ ਤੇ ਹੋਈ ਹੈ । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਦੁਇ ਰਾਹ ਹੋਏ ਹਿੰਦੂ ਅਰੁ ਮੁਸਲਮਾਨੁ, ਤਿਨ ਕਾ ਕਵਨੁ ਬੀਚਾਰੁ ? ਜਿਉ ਰਾਹ ਦੁਇ ਹੈਂ ਤਿਉ ਕਰਣਹਾਰੇ ਭੀ ਦੁਇ ਹੈਂ, ਕਿ ਨਾ,ਏਕੋ ਹੈ ? ਏਹੁ ਬਾਤ ਜਿਉ ਹੈ ਤਿਉ ਬਤਾਈਐ ਜੀ, ਅਪਣੇ ਪਰਮੇਸੁਰ ਕੀ ਨਿਮਿਤਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਪੁਰਖਾ !

ਰਾਹ ਦੋਵੈ[3] ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥ ੮ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਰਾਹ ਦੋਵੈ ਹੈ, ਪਰਮੇਸੁਰੁ ਹਿੰਦੂ ਤੁਰਕ ਕਾ ਖਸਮੁ ਏਕੋ ਹੈ, ਕਰਨੀ ਏਕਾ ਹੈ; ਸਚੁ ਏਕੋ ਹੈ; ਬਿਨਾ ਸਚ ਤੇ ਨ ਹਿੰਦੂ ਛੁਟਤਾ ਹੈ ਨਾ ਮੁਸਲਮਾਨੁ ਹੀ ਛੁਟਤਾ ਹੈ। ਪਣੁ ਪਰਮੇਸੁਰੁ ਏਕੋ ਹੈ"। ਬੋਲਹੁ ਭਾਈ ਜੀ ਵਾਹੁਗੁਰੂ !

ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥ ੯ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਸੁਨਿਹੋ ਪੁਰਖਾ ! ਉਹੁ ਜਿ ਪਰਮੇਸੁਰੁ ਹੈ ਸਿ ਜਿਤਨੇ ਰੂਪ ਹੈਂ ਤਿਤਨਿਆ ਹੀ ਮਾਹਿ ਹੈ। ਜਿਤਨੇ ਵਰਨ ਹੈਂ ਏਤਨਿਆਂ ਵਰਨਾਂ ਮਾਹਿ ਉਹੀ ਏਕੋ ਪਰਮੇਸੁਰੁ ਹੈ। ਅਰੁ ਜਿਤਨੇ ਭੇਖ ਹੈਂ ਓਤਨਿਆਂ ਮਹਿ ਏਕੋ ਪਰਮੇਸੁਰੁ ਹੈ । ਬਿਨਾ ਪਰਮੇਸੁਰੁ ਤੀ ਰੂਪੁ ਨ ਜਾਤਿ, ਨ ਵਰਨੁ ਨ ਭੇਖੁ, ਕੋਈ ਨਾਹੀ ਖਾਲੀ, ਸਭਨਾ ਮਹਿ ਏਕੋ ਠਾਕੁਰੁ ਹੈ। ਅਰੁ ਜਿ ਸਾਲਾਹੀਐ ਸਿ ਉਹੀ ਸਾਲਾਹੀਐ ਨਿਰੰਜਨੁ ਨਿਰੰਕਾਰੁ ! ਉਸੁ ਇਕਸੁ ਬਿਨਾ ਜਿਤਨਾ ਕੋਈ ਹਿੰਦੂ ਮੁਸਲਮਾਨੁ ਦੂਜਾ ਜਾਨੈ ਸਿ ਨਰਕਪਾਤੀ[4] ਹੋਇ। ਏਹੁ ਬੀਚਾਰੁ ਇਉ ਹੈ"। ਭਾਈ ਜੀ ਬੋਲਹੁ ਵਾਹੁਗੁਰੂ।

## ਸਲੋਕੁ[5] ॥

ਏਕੁ ਨਿਰੰਜਨੁ ਨਿਰੰਕਾਰੁ, ਏਕਸ ਕਾ ਬਿਸਥਾਰ ॥
ਏਕਸੁ ਆਗੈ ਕੀਜੀਐ, ਸਦਾ ਸਦਾ ਨਮਸਕਾਰੁ ॥
ਨਾਨਕ ਦਾਸੁ ਕਹੈ ਸਦਾ ਸਦਾ, ਏਕਸ ਕੰਉ ਜੈਕਾਰੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੬੬ ॥

---

[1]ਭਾਵ—ਦ੍ਵੈਤ। [2]ਉਤਪੱਤੀ, ਪੈਦਾਇਸ਼। [3]ਭਾਵ—ਮਜ਼ਹਬ (ਧਰਮ) ਦੋ ਹਨ: ਹਿੰਦੂ ਤੇ ਮੁਸਲਮਾਨ।
[4]ਨਰਕ ਵਿਚ ਪਤਨ ਹੋਣ (ਪੈਣ) ਵਾਲਾ। [5]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# (ੳ) ਗੁਰੂ ਨਾਨਕ ਦੇਵ ਜੀ ਦਖਨ ਦੀ ਧਰਤੀ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਅਕਾਲ ਪੁਰਖ ਦੀ ਉਸਤਤਿ)

ਤਬ ਸੇਤਬੰਧ ਤੇ ਅਗੈ ਕਉ ਚਲੇ। ਜਾਤੇ ਜਾਤੇ ਦਖਣ ਕੀ ਧਰਤੀ ਤਿਸੁ ਵਲਾਇਤਿ ਗਏ ਜਿ ਊਹਾ ਕੀ ਬੋਲੀ ਸਮਝੀ ਨ ਜਾਈ। ਜਾਂ ਦੇਖੈ ਤਾਂ ਉਸੁ ਠਵਰ ਕੀ ਅਵਰ ਬੋਲੀ ਹੈ, ਅਵਰੁ ਰਾਜਾ ਹੈ, ਅਵਰੁ ਜਿਨਸਿ ਹੈ, ਪਣੁ ਊਹਾ ਪਰਮੇਸੁਰੁ ਏਕੋ ਹੈ। ਸਭੁ ਕੋਈ ਉਸ ਹੀ ਤੇ ਮੰਗਤਾ ਹੈ, ਉਸ ਹੀ ਕੰਉ ਅਰਾਧਤਾ ਹੈ। ਊਹਾ ਭੀ ਉਹੀ ਪਰਮੇਸੁਰੁ ਹੈ। ਤਬ ਓਹੁ ਵਲਾਇਤਿ[1] ਛੋਡਿ ਕਰਿ ਅਵਰ ਵਲਾਇਤਿ ਗੈਆ। ਜਬ ਊਹਾਂ ਜਾਇ ਕਰਿ ਦੇਖੈ ਤਉ ਅਵਰੁ ਰਾਜਾ ਹੈ। ਊਹਾਂ ਅਵਰੁ ਰਾਜੁ ਹੈ, ਊਹਾਂ ਅਵਰੁ[2] ਬਿਉਹਾਰੁ ਹੈ, ਊਹਾਂ[3] ਅਵਰੁ[4] ਹੋ ਬੋਲੀ ਹੈ; ਅਵਰੁ ਹੀ ਸੋਭਾਉ[5] ਹੈ, ਪਰਮੇਸੁਰੁ ਉਹੀ ਏਕੋ ਹੀ ਹੈ। ਸਭੁ ਕੋਈ ਉਸ ਹੀ ਕਾ ਨਾਮੁ ਅਰਾਧਤੇ ਹੈਂ ਅਰੁ ਉਸ ਹੀ ਪਾਸ ਤੇ ਮਾਂਗਤੇ ਹੈਂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਏ ਪਰਮੇਸੁਰ ਤੂੰ ਧੰਨਿ ਹੈ। ਕਈ ਦੇਸ ਦੇਖੈ, ਕਈ ਪਰਦੇਸ ਦੇਖੇ: ਕਈ ਵਲਾਇਤਾਂ ਦੇਖੀਆਂ, ਅਵਰ ਰਾਜੇ ਅਵਰਿ ਅਵਰਿ ਦੇਸ, ਅਵਰਿ ਅਵਰਿ ਭੇਸਿ, ਅਵਰਿ ਅਵਰਿ ਮਨੁਖ ਅਵਰਿ ਠਵਰ, ਜਹਾਂ ਜਾਉ ਤਹਾਂ ਏਕੋ ਪਰਮੇਸੁਰੁ। ਪਣੁ ਭਾਈ ਦਿਖਾ ਅਗੈ ਕੰਉ ਜਾਂਉ, ਦਿਖਾ ਅਗੈ ਕਿਆ ਹੈ? ਅਰੁ ਊਹਾ ਜਿ ਭੂਮਿ ਹੈ, ਦੇਸ ਹੈ, ਮੰਡਲ ਹੈ ਦਿਖਾ ਓਇ ਕਿਸੁ ਕੰਉ ਅਰਾਧਤੇ ਹੈਂ? ਤਬ ਊਹਾ ਉਸੁ ਵਲਾਇਤਿ ਜਾਇ ਕਰਿ ਦੇਖੈ ਤਬ ਊਹਾ ਅਵਰ ਰਾਜਾ, ਅਵਰੁ ਰੂਪੁ। ਊਹਾ ਰਾਜਾ ਪਰਜਾ ਕੈਸਾ ਹੈ ਓਇ ਭੀ ਪਰਮੇਸੁਰ ਕੰਉ ਅਰਾਧਤੇ ਹੈਂ ਊਹਾਂ ਤੇ ਆਗੈ ਕੰਉ ਚਲੇ। ਜਬ ਊਹਾਂ ਜਾਇ ਕਰਿ ਦੇਖੈ ਤਉ ਊਹਾਂ ਭੂਤਾਂ ਕੀ ਧਰਤੀ ਹੈ ਊਹਾਂ ਉਸ ਹੀ ਪਰਮੇਸੁਰ ਕਾ ਸਿਮਰਣੁ ਕਰਤੇ ਹੈ ਅਰੁ ਉਸ ਹੀ ਪਾਸ ਤੇ ਮੰਗਤੇ ਹੈਂ,ਉਹੀ ਪਰਮੇਸੁਰੁ ਊਹਾਂ ਹੈ। ਜਬ ਉਹੁ ਧਰਤੀ ਛੋਡਿ ਅਵਰੁ ਧਰਤੀ ਕੰਉ ਗੈਆ।ਜਬ ਊਹਾਂ ਜਾਇ ਤਉ ਊਹਾਂ ਪ੍ਰੇਤਹੁ ਕੀ ਧਰਤੀ ਹੈ, ਊਹਾਂ ਭੀ ਉਹੀ ਠਾਕੁਰੁ ਹੈ, ਊਹਾਂ ਭੀ ਉਸ ਹੀ ਪਾਸ ਤੇ ਮੰਗਤੇ ਹੈ, ਉਸ ਹੀ ਕੰਉ ਅਰਾਧਤੇ ਹੈਂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਵਾਹੁ ਵਾਹੁ ਤੂੰ ਵਡਾ ਸਾਹਿਬੁ! ਈਹਾਂ[6] ਭੀ ਤੂੰ,ਊਹਾਂ ਭੀ ਤੂੰ ਹੈਂ। ਤੇਰਾ ਹੀ ਅਮਰੁ, ਤੂੰ ਧੰਨੁ ਠਾਕੁਰੁ!" ਤਬ ਊਹਾਂ ਤੇ ਜਬ ਗੁਰੂ ਬਾਬਾ ਨਾਨਕੁ ਜਾਇ ਆਗੈ ਊਹਾ[7] ਅਵਰੁ ਧਰਤੀ ਹੈ। ਊਹਾ ਸਰਪ[8] ਹੀ ਸਰਪ ਰਹਤੇ ਹੈਂ। ਊਹਾ ਭੀ ਉਸ ਹੀ ਕਾ ਸਿਮਰਨੁ, ਉਸ ਹੀ ਪਾਸ ਤੇ ਮੰਗਤੇ ਹੈਂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਵਾਹੁ ਵਾਹੁ ਤੂੰ ਦਾਇਆਲੁ[9]! ਇਨ ਮਹਿ ਭੀ ਤੂਹੈ ਹੀ ਹੈਂ, ਤੈ ਬਿਨਾ ਠਵਰ ਕਾਈ ਨਾਹੀ"। ਤਬ ਉਸੁ ਧਰਤੀ ਤੇ ਭੀ ਗੁਰੂ ਬਾਬਾ ਜੀ ਅਗੈ ਕੰਉ ਚਲਿਆ। ਫੇਰਿ ਅਵਰੁ ਧਰਤੀ ਗੈਆ। ਜਬ ਊਹਾ ਉਸੁ ਧਰਤੀ ਦੇਖੈ ਤਬ ਊਹਾਂ ਉਸੁ ਧਰਤੀ ਅਵਰ ਕੋਈ ਨਾਹੀ, ਉਦਿਆਨੁ ਹੀ ਹੈ ਅਰੁ ਰਿਛ, ਬੰਤਰ[10] ਬਨ ਮਹਿ ਸੀਹ[11] ਹੀ ਹੈ, ਅਵਰੁ ਕਿਛੁ ਨਾਹੀ। ਜਦਿ ਊਹਾਂ ਦੇਖੈ ਊਹਾ ਭੀ ਪਰਮੇਸੁਰੁ ਹੈ, ਉਸ ਹੀ ਕੰਉ ਓਇ ਜੀਅ ਅਰਾਧਤੇ ਹੈਂ ਅਰੁ ਉਸ ਹੀ ਕੰਉ ਮੰਗਤੇ ਹੈਂ, ਉਸ ਹੀ ਕਾ ਨਾਮੁ ਲੇਤੇ ਹੈਂ, ਪਣੁ ਅਸੁਰਤਿ ਭਾਂਇ[12] ਕਰਿ ਕਰਿ ਨਾਮੁ ਲੇਤੇ ਹੈਂ, ਪ੍ਰੀਤਿ ਕਰਿ ਕਰਿ ਨਾਹੀ ਲੇਤੇ। ਪਣੁ ਸਭੁ ਕੋਈ ਉਸ ਹੀ ਪਾਸ ਤੇ ਮੰਗਤਾ ਹੈ। ਜਹਾ ਕਹਾ ਜਲਿ ਥਲਿ ਊਭਿ[13] ਅਕਾਸਿ ਪੈਆਲਿ[14] ਜਹਾ ਕਹਾ ਜਾਇ ਬਾਬਾ ਨਾਨਕੁ ਤਹਾਂ ਉਹੀ ਏਕੋ ਪਰਮੇਸੁਰ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਵਾਹੁ ਵਾਹੁ! ਤੂੰ ਵਡਾ ਸਾਹਿਬੁ! ਜਹਾ ਕਹਾ ਤੂੰਹੈ ਹੀ ਹੈਂ, ਤੈ ਬਿਨਾ ਹੋਰੁ ਕੋਈ ਨਾਹੀ"। ਤਬ ਉਸੁ ਧਰਤੀ ਤੇ ਆਗੇ ਕੰਉ ਚਲਿਆ। ਤਬ ਜਬ ਅਗੰਮ ਧਰਤੀ ਕੰਉ ਜਾਇ ਤਬ ਊਹਾ ਭੀ ਅਵਰੁ ਕੋਈ ਨਾਹੀ ਜੀਉ ਜੰਤੁ, ਏਕੋ ਪਰਮੇਸੁਰੁ ਹੈ–ਧਰਤੀ ਅਕੈ ਅਕਾਸੁ ਹੈ। ਅਵਰੁ ਵਣੁ ਤ੍ਰਿਣੁ ਨ ਦਿਨੁ

---

[1]ਦੇਸ, ਮੁਲਕ। [2]ਹੋਰ। [3]ਵਹਾਂ, ਉਥੇ। [4]ਹੋਰ ਹੀ। [5]ਸੁਭਾਉ, ਖ਼ਸਲਤ। [6]ਯਹਾਂ, ਏਥੇ। [7]ਵਹਾਂ, ਉਥੇ। [8]ਸੱਪ, ਨਾਗ। [9]ਦਯਾਲੂ। [10]ਬਾਂਦੁਰ। [11]ਸ਼ੇਰ, ਸਿੰਘ। [12]ਸੁਰਤਿ ਤੋਂ ਰਹਿਤ ਹੋ ਕੇ, ਅਥਵਾ–ਬੇਪਰਵਾਹੀ ਨਾਲ। [13]ਊਭ (ਊਰਧ੍ਵ, ਅਰਥਾਤ–ਸੁਰਗਲੋਕ)। [14]ਪਾਤਾਲ।

ਰਾਤਿ ਕਿਛੁ ਨਾਹੀ ਬੂਝੀਤਾ ਜਿ ਕਹਾਂ ਤੇ ਆਏ, ਕਹਾ ਤੇ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਵਾਹੁ ਵਾਹੁ ! ਕੁਦਰਤਿ ਤੇਰੀ। ਤਿਤੁ ਧਰਤੀ ਆਣਿ ਬਾਹੇ ਜਿਥੈ ਕਿਛੁ ਦਿਨੁ ਰਾਤਿ ਨ ਦੀਸੈ, ਨ ਕਿਛੁ ਸੁਣੀਐ, ਅੰਧੇਰੀ ਮਹਿ ਆਣਿ ਬਾਹੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਤਾਂ ਈਹਾ ਭੀ ਹੈ ਜਿਸੁ ਸਾਥਿ ਮੈ ਵਿਓਹਾਰੁ ਹੈ ਸੋ ਤਾਂ ਸਭਨੀ ਥਾਈ ਹੈ। ਹੰਉ ਕਿਉ ਕਾਹਲਾ ਪਾਦਾ ਹਾ"। ਤਬ ਗੁਰੂ ਬਾਬੇ ਨਾਨਕ ਜੀ ਸਿਫਤਿ ਬਾਨੀ ਬੋਲਿ ਉਠਾ ਆਸਾ ਰਾਗ[1] ਮਹਿ ਜਿ :—

> ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥
> ਸਭਨਾ ਕਾ ਦਾਤਾ, ਕਰਮਿ ਬਿਧਾਤਾ ਦੂਖ ਬਿਸਾਰਣਹਾਰੁ ਜੀਉ ॥
> ਦੂਖ ਬਿਸਾਰਣ ਹਾਰੁ ਸੁਆਮੀ ਕੀਤਾ ਜਾਕਾ ਹੋਵੈ ॥
> ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥
> ਹੰਸ ਸਿ ਹੰਸਾ ਬਗਿ ਸਿ ਬਗਾ ਘਟਿ ਘਟਿ ਕਰੇ ਬੀਚਾਰੁ ਜੀਉ ॥
> ਤੂੰ ਸਭਨੀ ਥਾਈ, ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰੁ ! ਜਹਾ ਕਹਾ ਹੰਉ[2] ਜਾਤਾ ਹੰਉ[3] ਤਹਾ ਤੂੰਹੇ ਹੈਂ", ਤੈ ਬਿਨਾ ਕਾਈ ਠਉਰ ਨਾਹੀ। ਜਿਵ ਜਾਣਹਿ ਤਿਵ ਕਰਿ। ਜਿਤਨੇ ਜੀਵ ਹੈਂ ਏਤਨਿਆਂ ਕਾ ਕਰਮੁ ਲਿਖਣਹਾਰਾ ਤੂੰਹੈ ਹੈਂ। ਬਿਧਾਤਾ ਪੁਰਖੁ ਹੈ, ਤੈ ਬਿਨਾ ਹੋਰੁ ਕੋਈ ਨਾਹੀ, ਜਿਵ ਜਾਣਹਿ ਤਿਵ ਤਾਰਿ ! ਤੂੰ ਜਿ ਹੈਂ ਸਿ ਦੁਖ ਕਾ ਨਾਸੁ ਕਰਤਾ ਹੈਂ। ਤੇਰੈ ਸਮਾਨਿ ਹੋਰੁ ਕੋਈ ਨਾਹੀ। ਜੇ ਕਿਛੁ ਕਰਹਿ ਸਿ ਤੂੰ। ਹੰਉ ਬਲਿਹਾਰਿ ਜਾਈ ਇਸੁ ਤੇਰੇ ਕਾਰਣ ਵਿਟਹੁ[4] ਜੋ ਕਿਛੁ ਤੂੰ ਕਰਦਾ ਹੈਂ, ਕੀਤਾ ਤੇਰਾ ਹੋਦਾ ਹੈ। ਜੇ ਕਿਛੁ ਤੂੰ ਕਰਹਿ ਸੁ ਸਹੀ। ਕੋਈ ਕੋਟ ਕੋਟਾਨ ਪਾਪੀ ਹੋਹਿ ਤੂ ਐਸਾ ਦਾਤਾ ਦੈਆਲੁ ਪੁਰਖੁ ਹੈ। ਤਿਸ ਕੇ ਪਾਪ ਏਕ ਪਲਕ ਚਸੇ ਮਹਿ ਖੋਇ ਦੂਰਿ ਕਰਹਿ, ਜੈ ਤੁਧੁ ਭਾਵੈ। ਪਣੁ ਕਿਛੁ ਨਾਹੀ ਕਿ ਜਾਣਦਾ ਨਾ ਜੇਡਾ ਈ ਜੇਹਾ ਕਿਛੁ ਕਿਸੀ ਕੈ ਅੰਤਰਿ ਹੈ ਅਰੁ ਨਾਹੀ ਜਾਣਦਾ ਨਾ ਜੇਹਾ ਜੇਹਾ ਕਿਸੀ ਕੈ ਅੰਤਰਿ ਹੈ ਤੇਹਾ ਤੇਹਾ ਸਭਨਾ ਦਾ ਜਾਣਦਾ ਹੈ। ਏਹਾ ਪਰਮੇਸੁਰ ਅੰਤਰਜਾਮੀ ਹੈ। ਜੀਅ ਜੀਅ ਕੀ ਜਾਣਤਾ ਹੈ ਜਿ ਏਹੁ ਹੰਸੁ ਹੈ, ਸੁ ਏਸ ਨੋ ਹੰਸ ਮਤਿ ਹੈ। ਅਰੁ ਏਹੁ ਬਗੁ[5] ਹੈ, ਇਸਨੋ ਕਾਗ[6] ਮਤਿ ਹੈ। ਜੇਹੀ ਜੇਹੀ ਮਤਿ ਹੈ ਪਰਮੇਸੁਰ ਪਾਈ ਤੇਹੋ ਤੇਹਾ ਕੋਈ ਕਮਾਵਦਾ ਹੈ। ਸੁ ਪਰਮੇਸੁਰੁ ਸਭਨੀ ਥਾਂਈ ਸਭਨੀ ਜਾਂਈ ਅਰੁ ਸਭਨਾ ਜੀਆਂ ਦੀ ਜਾਣਦਾ ਹੈ। ਬੋਲਹੁ ਵਾਹੁਗੁਰੂ। ਏਹਾ ਪਰਮੇਸੁਰੁ ਹੈ ਜੇਹਾ ਜੇਹਾ ਕਿਸੀ ਕੈ ਅੰਦਰਿ ਹੈ ਤੇਹਾ ਤੇਹਾ ਬੀਚਾਰੁ ਕਰਤਾ ਹੈ। ਘਟਿ ਘਟਿ ਕਾ ਬੀਚਾਰੁ ਕਰਤਾ ਹੈ। ਏਹਾ ਪਰਮੇਸੁਰੁ ਹੈ"। ਤਬ ਗੁਰੂ ਬਾਬੇ ਜੀ ਕਹਿਆ, "ਪਰਮੇਸੁਰ ! ਤੂ ਕੈਸਾ ਜੀਆਂ ਕਾ ਤਪਾਵਸੁ[7] ਕਰਤਾ ਹੈਂ।

> ਜਿਨ੍ਹ ਇਕ ਮਨਿ ਧਿਆਇਆ ਤਿਨ੍ਹਾ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥
> ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੂ ਨ ਆਵੈ ਹਾਰਿ ਜੀਉ ॥
> ਤੇ ਕਬਹੁ ਨ ਹਾਰਹਿ, ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ॥
> ਜੰਮਣੁ ਮਰਣੁ ਤਿਨ੍ਹਾ ਕਾ ਚੂਕਾ ਜੋ ਹਰਿ ਲਾਗੇ ਪਾਵੈ ॥
> ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ ਹਰਿਹਰਿ ਨਾਮੁ ਉਰਧਾਰਿ ਜੀਉ ॥
> ਜਿਨ੍ ਇਕ ਮਨਿ ਧਿਆਇਆ, ਤਿਨ੍ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥੨॥

---

[1]ਰਾਗ ਆਸਾ ਮਹਲਾ ੧, ਛੰਤ ਘਰੁ ੨। [2]'ਅਹੰ' ਦਾ ਅਪਭ੍ਰੰਸ਼, ਅਰਥਾਤ–ਮੈਂ। [3]ਹਾਂ।
[4]ਤੋਂ, ਉਤੋਂ। [5]ਬਗਲਾ। [6]ਕਾਂ। [7]ਨਿਆਇ, ਇਨਸਾਫ਼।

ਤਿਸੁ ਕਾ ਪਰਮਾਰਥੁ—

ਜਿ, 'ਏ ਪਰਮੇਸੁਰ ਜੀ ! ਤੂੰ ਐਸਾ ਜੀਆ ਕਾ ਜਾਣੀ ਹੈ ਜਿਨਹੁ ਤੂੰ ਇਕ ਮਨਿ ਕਰਿ ਧਿਆਇਆ ਹੈ ਤਿਨ ਕਉ ਅਖੈ ਨਿਧਿ[1] ਸੁਖ ਨਿਧਾਨ ਦੇਦਾ ਜਾਂਦਾ ਹੈਂ । ਬਡੇ ਬਡੇ ਪਰਤਾਪ ਤੂ ਤਿਨ ਕੇ ਕਰਤਾ ਹੈਂ ਜਿ ਤੁਝ ਕੰਉ ਇਕ ਮਨਿ ਹੋਇ ਕਰਿ ਅਰਾਧਤੇ ਹੈਂ ਤਿਨ ਕੰਉ ਤੂੰ ਨਿਹਾਲੁ ਕਰਤਾ ਹੈਂ । ਪਰੁ ਜਿਨਹੁ ਤੂ ਇਕ ਮਨਿ ਕਰਿ ਕਰਿ ਧਿਆਇਆ ਹੈ ਸਿ ਕੇਈ ਵਿਰਲੇ ਹੈਨਿ ਏਸੁ ਸੈਸਾਰ ਮਹਿ, ਸਭੇ ਨਾਹੀ, ਤੇ ਕੇਈ ਵਿਰਲੇ ਹੈਨਿ ਜਿਨਹੁ ਤੇਰਾ ਨਾਮੁ ਲੀਆ ਹੈ, ਅਰ ਤੂੰ ਇਕ ਮਨਿ ਧਿਆਇਆ ਹੈ । ਤਿਨ ਕੰਉ ਜਮੁ ਨੇੜੇ ਨਾਹੀ ਆਵਦਾ ਜਿਨਹੁ ਤੇਰਾ ਨਾਮੁ ਸਚਾ ਕਰਿ ਕੈ ਲੀਆ ਹੈ ਅਰੁ ਗੁਰੂ ਜੀ ਕਾ ਸਬਦੁ ਕਮਾਇਆ ਹੈ ਤਿ ਈਹਾ ਨ ਊਹਾ ਕਬਹੂ ਨਾਹੀ ਹਾਰਤੇ । ਓਇ ਸੁਰਖਰੂ[2] ਪੁਰਖ ਹੈ ਜਿਨਾ ਹਰਿ ਜੀ ਕੇ ਗੁਣ ਸਾਰੇ[3] ਹੈ । ਤਿਨ ਕੇ ਨਿਕਟਿ[4] ਜਮੁ ਨਾਹੀ ਅਇ ਸਕਦਾ, ਜਿਨਹੁ ਹਰਿ ਕੇ ਚਰਨ ਪਕੜੇ ਹੈਂ ਸਿ ਫਿਰਿ ਜੰਮਣਿ-ਮਰਣਿ ਨਾਹੀ ਆਵਤੇ । ਪਣੁ ਗੁਰੂ ਜੀ ਕੀ ਮਤਿ ਕਰਿ ਕਰਿ, ਹਰਿ ਨਾਮੁ ਲੀਏ ਕਰਿ ਕਰਿ ਫਲੁ ਲਗਤਾ ਹੈ । ਜਾਂ ਹਿਰਦੇ ਕੈ ਬਿਖੈ ਹਰਿ ਜੀ ਕਾ ਨਾਮੁ ਵਸੈ ਤਬ ਸਰਬ ਫਲ ਪ੍ਰਾਪਤਿ ਹੋਹਿ । ਪਣ ਤੇ ਕੇਈ ਵਿਰਲੇ ਹੈਨਿ ਜਿਨਹੁ ਇਕ ਮਨਿ ਹੋਇ ਕਰਿ ਗੁਰੂ ਪਰਮੇਸੁਰ ਕਾ ਨਾਮੁ ਲੀਆ ਹੈ" । ਤਬ ਬਹੁੜਿ ਗੁਰੂ ਬਾਬਾ ਨਾਨਕੁ ਜੀ ਸਿਫਤਿ ਸਾਹਿਬੁ ਕੀ ਕਰਤਾ ਹੈ, ਜਿ "ਤੂੰ ਕੈਸਾ ਸਾਹਿਬੁ ਹੈ" ।

ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ ॥
ਤਾਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥
ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ॥
ਓਹੁ ਨਵਨਿਧਿ ਪਾਵੈ ਗੁਰਮਤਿ ਹਰਿ ਧਿਆਵੈ ਹਰਿ ਗੁਣ ਆਖਿ ਵਖਾਣੈ ॥
ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਉਤਮੁ ਪੁਰਖੁ ਪਰਧਾਨੁ ਜੀਉ ॥
ਜਿਨਿ ਜਗਤੁ ਉਪਾਇਆ ਧੰਧੈ ਲਾਇਆ ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, "ਏ ਪਰਮੇਸੁਰ ਜੀ ! ਹੋਰੁ ਤੇਰੀ ਸਿਫਤਿ ਕੀ ਗਹਣਗਤਿ[5] ਕਿਛੁ ਨਾਹੀ ਪੜਤੀ ਜਿ ਤੂੰ ਕੇਸਾ ਹੈਂ ਅਰੁ ਕਹਾ ਬਸਤਾ ਹੈਂ ਅਰੁ ਕਹਾ ਰਹਤਾ ਹੈਂ ਅਰੁ ਤੂੰ ਕਿਆ ਹੈ ਜਿਸੁ ਦਖਿ ਕਰਿ ਤੇਰੀ ਸਿਫਤਿ ਕੀਜੀਐ, ਹੋਰ ਬਾਤ ਮੁਝ ਕੰਉ ਕਾਈ ਨਾਹੀ ਆਵਤੀ । ਪਣੁ ਜਿ ਏਹੁ ਜਗਤੁ ਉਪਾਇਆ ਹੈ ਹਉ ਤਿਸੈ ਵਿਟਹੁ ਕੁਰਬਾਣੁ ਕੀਤਾ । ਜਿਸ ਕੀ ਏਹੁ ਪੈਦਾਇਸਿ ਹੈ ਉਸੁ ਹੀ ਕੀ ਸੇਵਾ ਕੀਜੀਐ । ਤਿਸੁ ਤੇ ਲਾਹਾ ਪ੍ਰਾਪਤਿ ਹੋਇ, ਹੋਰੁ ਸੇਵਾ ਕਿਛੁ ਨਾਹੀ ਬਿਨਾ ਤੇ ਰਚਨਹਾਰੇ ਕੀ ਸੇਵਾ (ਤੇ) ਸੇਵਾ ਪਰਮੇਸੁਰ ਜੀ ਕੀ ਕੀਜੀਐ, ਤਬ ਦਰਗਾਹ ਮਾਣੁ ਪਾਈਐ । ਜਿਨਾ ਗੁਰੂ ਕੀ ਮਤਿ ਕਰਿ ਕਰਿ ਨਾਮੁ ਅਰਾਧਿਆ ਹੈ ਤਿਨ ਕਉ ਨਵਨਿਧਿ ਪ੍ਰਾਪਤਿ ਹੂਈ ਹੈ । ਸਭਸ ਤੇ ਜਿ ਉਤਮੁ ਪੁਰਖੁ ਹੈ ਦਿਨ ਰਾਤਿ ਤਿਸ ਕੀ ਹੀ ਸੇਵਾ ਅਰੁ ਨਾਉ ਹੰਉ ਲੇਤਾ ਹੰਉ । ਅਵਰੁ ਬਾਤ ਬੁਝਿ ਕਰਿ ਮੈ ਕਿਆ ਉਸਤਤਿ ਕਰਉ । ਜਿ ਪਰਧਾਨੁ ਪੁਰਖੁ ਹੈ ਸਭਸ ਤੇ, ਤਿਸ ਹੀ ਕਾ ਨਾਮੁ ਲੇਉ, ਜਿਸ ਕੀ ਏਹੁ ਪੈਦਾਇਸਿ ਹੈ ਰਚੀ ਹੋਈ । ਹੰਉ ਉਸ ਹੀ ਕੰਉ ਕੁਰਬਾਨੁ ਜਾਉ" । ਤਬ ਅੰਧਿਆਰੇ ਮਹਿ ਬਾਬੇ ਨਾਨਕ ਕਾ ਮਨੁ ਸੁਕਚਿ ਗਇਆ । ਬਹੁਤੁ ਸਰੀਰ ਮਹਿ ਬਾਬੇ ਕਉ ਪੀੜ ਚਲੀ, ਜੀਓ ਸੰਕੋਚਕੁ ਹੋਇ ਚਲਿਆ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾ ਹਾ ਮਹਾਰਾਜ ! ਤੈ ਇਵ[6] ਨੀ ਭਾਣਾ । ਮੈ ਜਾਣਤਾ ਥਾ ਜਿ ਮੈ ਕਿਛੁ ਕਮਾਈ ਹੈ, ਮੈ ਏਹੁ ਦੁਖੁ ਵਸਿ ਕੀਆ ਹੈ । ਏ ਸ੍ਰੀ ਪਾਰਬ੍ਰਹਮ ! ਤੂ ਜਿ ਮੁਝ ਕਉ ਦੁਖੁ ਦੇਤਾ ਹੈ ਮੇਰਾ ਕਿਆ ਚਾਰਾ ਹੈ, ਮੈ ਬੰਦਾ ਤੇਰਾ ਹਾਂ" । ਤਬ ਇਤਨੀ ਚਿਤਵਨੀ ਸਾਥਿ ਸ੍ਰੀ ਪਾਰਬ੍ਰਹਮ ਦੈਆਲੁ ਹੋਇਆ ਜਿ, "ਏ ਨਾਨਕ ! ਬੋਲਿ ਹਰਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਰਿ ਹਰਿ ਹਰਿ !" ਕਹੈ,

---

[1]ਖੈ (ਨਸ਼ਟ) ਨਾ ਹੋਣ ਵਾਲੀ ਨਿਧਿ (ਖਜ਼ਾਨਾ) । [2]ਸੁਰਖ (ਲਾਲ) ਹੈ ਰੂ (ਮੂੰਹ) ਜਿਨ੍ਹਾਂ ਦਾ, ਭਾਵ—ਉੱਜਲ ਮੁਖ ਵਾਲੇ । [3]ਸਿਮਰੇ । [4]ਨੇੜੇ । [5]ਗੰਭੀਰਤਾ । [6]ਇਉਂ, ਇਸਤਰਾਂ ।

"ਨਾਨਕ ! ਭੀ ਬੋਲਿ ਹਰਿ ਹਰਿ ਹਰਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਰਿ ਹਰਿ ਹਰਿ" ਤੀਨ ਬਾਰ ਹੁਕਮੁ ਆਇਆ ਜਿ, "ਨਾਨਕ ! ਹਰਿ ਹਰਿ ਹਰਿ ਤੂ ਕਹੁ ਹਰਿ ਹਰਿ ਹਰਿ"। ਤਬ ਫੇਰ ਗੁਰੂ ਬਾਬੇ ਨਾਨਕ ਕਹਿਆ ਜਿ, "ਹਰਿ ਹਰਿ ਹਰਿ"। ਤੀਨ ਬਾਰ ਕੇ ਕਹਣੇ ਸਾਥਿ ਜਾਂ ਦੇਖੈ ਤਾਂ ਬਾਬਾ ਗੰਗਾ ਕੇ ਉਪਕੰਠਿ[1] ਖੜਾ ਹੈ। ਸਾਧ ਬੈਠੇ ਹੈਂ, ਪੁਰਬੁ ਲਗਾ ਹੈ; ਚਾਂਦਨਾ ਹੈ, ਦੂਖ ਸਾਰੇ ਮਿਟਿ ਗਏ; ਅੰਧਿਆਰੇ ਤੇ ਚਾਂਦਨਾ ਹੋਇ ਆਇਆ। ਬਾਬਾ ਆਇ ਗੰਗਾ ਖੜਾ ਹੋਇਆ। ਤਬ ਗੁਰੂ ਬਾਬੇ ਕੇ ਮੁਖ ਤੇ ਇਹੀ ਸਬਦੁ ਨਿਕਲਾ ਜਿ, "ਹਰਿ ਹਰਿ ਹਰਿ।" ਤਬ ਹਰਿ ਕੇ ਨਾਮ ਕੀ ਬਾਬਾ ਨਾਨਕੁ ਸਿਫਤਿ ਕਰਤਾ ਹੈ ਜਿ ਹਰਿ ਕੈਸਾ ਹੈ ਅਰੁ ਹਰਿ ਕੇ ਨਾਮ ਕਾ ਪ੍ਰਤਾਪੁ ਕੈਸਾ ਹੈ:–

ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥
ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥
ਜੇ ਜੁਗ ਕੇਤੇ ਜਾਹਿ ਸੁਆਮੀ ਤਿਨ੍ਹ ਫਲ ਤੋਟਿ ਨ ਆਵੈ ॥
ਤਿਨ ਜਗ ਨ ਮਰਣਾ, ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ ॥
ਹਰਿ ਹਰਿ ਕਰਹਿ ਸੇ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥
ਨਾਮ ਲੈਨਿ ਸੇ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ, "ਵਾਹੁਵਾਹੁ ਪਰਵਦਗਾਰੁ ! ਧੰਨੁ ਹੈ ਤੇਰਾ ਨਾਉ, ਜਿਨਹੁ ਲੀਆ ਹੈ, ਤੇਰਾ ਨਾਮੁ ਧਿਆਇਆ ਹੈ ਓਇ ਧੰਨਿ ਹੈ ! ਪਰੁ ਜੀ, ਜਿਨਹੁ ਤੇਰਾ ਨਾਮੁ ਅਰਾਧਿਆ ਹੈ ਤਿਨ ਕੋ ਸੁਖ ਪ੍ਰਾਪਤ ਹੋਹਿਗੇ ਅਰ ਜਿਨਹੁ ਸੁਣ ਕਰ ਤੇਰਾ ਨਾਮੁ ਮੰਨਿਆ ਹੈ ਤਿਨਹੁ ਜਨਮ ਜਰਾ[2] ਜੀਤਾ ਹੈ। ਅਰੁ ਜਿਨਹੁ ਤੇਰਾ ਨਾਉ ਸੁਣਿ ਕਰਿ ਮੰਨਿਆ ਹੈ ਤਿਨ ਕਉ ਫਲਹੁ ਕੀ ਤੋਟਿ ਹੀ ਨਾਹੀ। ਕਾਈ ਜੁਗ ਜਾਹਿਗੇ ਓਇ ਸਦਾ ਸਰਬਦਾ ਸੁਖ ਰਾਜ ਕਰਹਿਗੇ, ਐਸਾ ਹੈ ਤੇਰਾ ਨਾਉ। ਓਹਿ ਜਨਮਿ ਮਰਹਿਗੇ ਨਾਹੀ ਤੇਰਾ ਨਾਮੁ ਜਪਣਹਾਰੇ। ਬੋਲਹੁ ਭਾਈ ਜੀ ਹਰਿ ਹਰਿ ਹਰਿ ਵਾਹੁਗੁਰੂ। ਅਰੁ ਜੀ ਤਿਨ ਕਉ ਜਰਾ ਰੋਗੁ ਪਹੁਚੈਗਾ ਨਾਹੀ, ਸਦਾ ਸਰਬਦਾ[3] ਓਹਿ ਅਬਿਨਾਸੀ ਹੋਹਿਗੇ ਜਿ ਸ੍ਰੀ ਪਾਰਬ੍ਰਹਮ ਤੇਰਾ ਨਾਮੁ ਲੇਹਿਗੇ। ਤੇਰੇ ਨਾਮ ਕਾ ਪ੍ਰਤਾਪੁ ਐਸਾ ਹੈ। ਸੁ ਕਵਣੁ ਨਾਮੁ ਤੇਰਾ ਜੇ ਕਰਹਿਗੇ ਹਰਿ ਹਰਿ ਹਰਿ ਹਰਿ ਹਰਿ, ਤੇ ਸੂਕਹਿਗੇ ਨਾਹੀ, ਸਦਾ ਸਰਬਦਾ ਅਸਥਿਰੁ ਹੋਹਿਗੇ। ਪਾਪ ਅਰੁ ਪੀੜ ਨਠਿ ਜਾਇਗੀ ਜਿ ਹਰਿ ਹਰਿ ਕਰਹਿਗੇ। ਸ੍ਰੀ ਪਾਰਬ੍ਰਹਮ ਜੀ ਤੇਰਾ ਨਾਮੁ ਐਸਾ ਹੈ। ਤੂੰ ਐਸਾ ਹੈਂ।" ਤਬ ਉਹਾ ਇਸੁ ਸਮੇ ਬਾਬੇ ਨਾਨਕ ਜੀ ਏਹੁ ਸਬਦੁ ਕੀਆ ਹੈ। ਜੇ ਕੋਈ ਗਾਵੈ, ਜਿ ਸਿਖੈ, ਜਿ ਕਮਾਵੈ ਸੁ ਨਿਹਾਲੁ ਹੋਵੈ। ਸੋ ਧੰਨੁ ਗੁਰੂ ਬਾਬਾ ਨਾਨਕੁ, ਵਾਹੁਗੁਰੂ ਨਾਨਕੁ। ਜਿਨਿ ਅੰਧਿਰੇ ਮਹਿ[4] ਚੰਦਨੁ[5] ਕੀਆ। ਬੋਲਹੁ ਵਾਹੁਗੁਰੂ।

**ਸਲੋਕੁ[6] ॥**

ਗੁਰ ਜੀ ਕਾ ਜਪੀਐ ਨਾਮੁ ॥ ਨਿਹਚਲੁ ਜਿਸ ਕਾ ਧਾਮੁ ॥
ਸੀਤਲੁ ਹੋਵੈ ਘਾਮੁ[7] ॥ ਜਪਿ ਜਪਿ ਗੁਰੁ ਜੀ ਕਾ ਨਾਮੁ ॥
ਜਪੀਐ ਨਾਨਕ ਦਾਸਾ ॥ ਪੂਰਨ ਹੋਵੈ ਆਸਾ[7] ॥ ੧ ॥

ਬੋਲਹੁ ਭਾਈ ਜੀ ਵਾਹਗੁਰੂ, ਧੰਨਿ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥ ੬੧ ॥

---

[1]ਕਿਨਾਰੇ ਪਰ, ਕੰਢੇ ਉਤੇ। [2]ਬੁਢੇਪਾ। [3]ਹਮੇਸ਼ਾ। [4]ਅਨ੍ਹੇਰੇ ਵਿਚ। [5]ਚਾਨਣ, ਪ੍ਰਕਾਸ਼। [6]ਇਹ ਸ਼ਲੋਕ ਸੋਢੀ ਮਿਹਰਵਾਨ ਜੀ ਦੀ ਰਚਨਾ ਹੈ। [7]ਗਰਮੀ।

# (ਅ) ਗੁਰੂ ਨਾਨਕ ਦੇਵ ਜੀ ਦੱਖਣ ਦੀ ਧਰਤੀ ਵਿਚ

## ਗੋਸਟਿ[1] ਗੁਰੂ ਬਾਬੇ ਨਾਨਕ ਜੀ ਕੀ (ਕਲਿਜੁਗ ਨਾਲ)

ਤਬ ਸੇਤਬੰਮੁ ਰਮੇਸਰ ਅਰੁ ਉਸ ਅੰਧਿਆਰੇ ਕੀ ਧਰਤੀ ਦਖਣ ਮਹਿ ਦੂਰਿ ਜਾਇ ਪੜੇ। ਤਬ ਜਾਤੇ ਜਾਤੇ ਏਕ ਏਹ ਪਰਮੇਸਰ ਕੀ ਰਚਨਾ ਕਾ ਅੰਤੁ ਨਾਹੀ ਕੋਈ; ਕੋਈ ਦੇਸੁ ਥੋੜਾ ਨਾਹੀ; ਕੋਈ ਮੁਲਖੁ ਥੋੜਾ ਨਾਹੀ; ਭੂਮੀ ਕੋਈ ਥੋੜੀਆ ਨਾਹੀ, ਜਿ ਕੋਈ ਹੈ ਸਿ ਉਸ ਹੀ ਕਉ ਅਰਾਧਤਾ ਹੈਇ ਜੀਉ ਜੰਤੁ। ਤਬ ਏਕ ਸਮੁੰਦ ਕੀ ਕਾਛਲ[2] ਜਿ ਪੜੇ। ਜਾਤੇ ਜਾਤੇ ਜਾ ਦੇਖਨਿ ਤਬ ਏਕੁ ਬਡਾ ਪਹਾੜੁ ਚਲਿਆ ਆਵਦਾ, ਤਬ ਮਰਦਾਨਾ ਦੇਖ ਕਰਿ ਕਰਿ ਡਰਿ ਗਇਆ। ਤਬ ਮਰਦਾਨੇ ਕਹਿਆ ਜਿ, "ਬਾਬਾ ਨਾਨਕ ਜੀ ਸਲਾਮਤਿ ! ਘਣੀਆ[3] ਥਾਈ ਉਬਰੇ[4] ਸੇ, ਪਰੁ ਹੁਣਿ ਜੇ ਪਰਮੇਸਰ ਕਢੈ ਤਾ ਨਿਕਲਹਿ। ਅਹਿ ਜਿ ਕੋਈ ਪਹਾੜੁ ਜੇਵਡੁ[5] ਚਲਿਆ ਆਵਦਾ ਹੈ। ਸਿ ਅਸਾ ਨੂ ਨਾਹੀ ਜਾਣ ਦੇਦਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਏਹੁ ਜਿ ਹੈ ਸਿ ਕੋਈ ਸਕਤਾ[6] ਹੈਇ। ਏਸ ਅਸਾਥੈ ਹੀ ਆਵਣਾ ਹੈ, ਤੁਧੁ ਓਦਰਣਾ ਨਾਹੀ। ਏਹੁ ਜਿ ਆਵਗੁ[7] ਤਾ ਤਾਹੀ ਆਵਗੁ। ਜਾ ਏਦੂ ਰੂਪਹੁ[8] ਮਨੁਖ ਦੈ ਰੂਪ ਹੋਇ ਆਵੈਗਾ। ਏਸੁ ਅਸਾ ਸਾਥਿ ਬਾਤਾ ਕਰਣੀਆ ਹੈਨਿ। ਏਦੂ ਡਰਣਾ ਨਾਹੀ"। ਤਬ ਮਰਦਾਨਾ ਚੁਪ ਕਰ ਗਇਆ। ਵਾਹੁਗੁਰੂ ਵਾਹੁਗੁਰੂ ਜੀਅ ਵਿਚ ਕਰਦਾ ਆਵੈ ਪਿਛੇ ਬਾਬੇ ਨਾਨਕ ਜੀ ਦੇ। ਬੋਲਣ ਤੂਰਤਿ ਗਇਆ ਡੈ ਦਾ ਮਾਰਿਆ। ਤਬ ਗੁਰੂ ਬਾਬੈ ਨਾਨਕ ਜੀ ਪਾਸਿ ਬਾਤਿ ਕਾਈ ਚਲਾਇ ਸਕੇ ਨਾਹੀ। ਤਾਂ ਤਾਂ ਤੇੜੀ ਕਲਜੁਗ ਨੇੜੇ ਆਇਆ। ਉਦੂ ਰੂਪਹੁ[8] ਲਗਾ ਨਿਵਰਦਾ[9] ਆਵਣ। ਨਿਵਰਦਾ ਨਿਵਰਦਾ ਨਿਵਰ ਕੈ ਰੂਪੁ ਮਨੁਖ ਦਾ ਰੂਪੁ ਕਰਿ ਕਰਿ ਬਾਬੈ ਨਾਨਕ ਜੀ ਨੋ ਮਿਲਿਆ। ਹਥਿ ਅਗਨਿ, ਮੁਖ ਮਾਸੁ ਕਚਾ, ਦੇਹੀ ਕਚ ਕੀ। ਤਬ ਗੁਰੂ ਬਾਬਾ ਨਾਨਕ ਜੀ ਦੇਖ ਕਰਿ ਹੋਇ ਹੈਰਾਨੁ ਗਇਆ, "ਏ ਪਾਰਬ੍ਰਹਮ ਪਰਮੇਸਰ ! ਦਿਸੇ ਰੂਪੁ ਮਨੁਖ ਕਾ, ਕਹੀ ਕਚਾ ਹੀ ਮੁਖ ਮਾਸੁ, ਹਥਿ ਬੈਸੰਤਰੁ ਅਗਨਿ। ਏਹੁ ਰੂਪੁ ਕਿਆ ਹੈ ? ਏ ਪਰਮੇਸਰ ! ਏਹੁ ਰੂਪੁ ਕਿਆ ਹੈ ? ਏਹ ਕਵਣੁ ਹਇ ?" ਤਬ ਗੁਰੂ ਬਾਬਾ ਨਾਨਕ ਜੀ ਬੋਲਿਆ। ਜਿ, "ਹੇ ਪਰਮੇਸਰ ਕੇ ਪਿਆਰੇ ! ਤੂ ਕਵਣੁ ਹੈਂ ?" ਤਬ ਕਲਿਜੁਗ ਕਰਿਆ ਜਿ, "ਏ ਨਾਨਕ ! ਤੂੰ ਮੈਨੋ ਨਾਹੀ ਜਾਣਦਾ"। ਕਹੈ, "ਜੀ ਨਾਹੀ ਜਾਣਦਾ"। ਤਬ ਕਲਜੁਗ ਕਹਿਆ ਜਿ, "ਏ ਨਾਨਕ ! ਹਉ ਕਲਿਜੁਗ ਹਾਂ"। ਤਬ ਗੁਰੂ ਬਾਬੈ ਨਾਨਕ ਜੀ ਨਮਸਕਾਰੁ ਕੀਤਾ। ਆਗੈ ਥੀਂ ਕਲਿਜੁਗ ਭੀ ਨਮਸਕਾਰੁ ਕੀਆ। ਤਬ ਕਲਿਜੁਗੁ ਬੋਲਿਆ ਜਿ, "ਏ ਨਾਨਕ ! ਤੂ ਬਡਾ ਭਗਤੁ ਹੈਂ, ਹਉ ਤੁਮ ਨੋ ਮਿਲਣੈ ਆਇਆ ਹਾਂ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਹਉ ਤੇਰੀ ਵਾੜੀ ਵਿਚਿ ਅੰਗੂਰੁ ਹਾਂ। ਤੂੰ ਸਾਰ ਕਰੇ ਨਾਹੀ ਤਾ ਹੋਰੁ ਕਵਣੁ ਕਰੈ"। ਤਬ ਕਲਿਜੁਗ ਬਾਬੈ ਨਾਨਕ ਉਪਰਿ ਬਹੁਤੁ ਦਇਆਨਾਬੁ ਹੋਇਆ। ਤਬ ਕਲਿਜੁਗ ਕਹਿਆ ਜਿ, "ਏ ਨਾਨਕ ! ਤੂ ਜਿ ਆਗੇ ਹੀ ਆਗੈ ਚਲਿਆ ਜਾਂਦਾ ਹੈਂ। ਦਿਖਾ, ਤੂੰ ਅਗਮ ਅਗਮ ਕਿਆ ਦੇਖਦਾ ਢੂਢਦਾ ਜਾਂਦਾ ਹੈਂ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ, ਹਉ ਪਰਮੇਸਰ ਢੂਢਦਾ ਜਾਦਾ ਹਾਂ"। ਕਹੈ, "ਪਰਮੇਸਰ ਤੂੰ ਜਿ ਪਾਇਆ ਅਰੁ ਦੇਖਿਆ ਚਾਂਹਦਾ ਹੈ ਤਾਂ ਦੇਖਣ ਸਾਰਖਾ ਪਰਮੇਸਰ ਨਾਹੀ। ਜਿ ਤੂ ਦੇਖਿਆ ਚਾਹਦਾ ਹੈਂ। ਤਿਸੁ ਦਾ ਥਾਉ ਥੇਹੁ ਪਾਈਐ"। ਤਬ ਕਲਿਜੁਗ ਹਸਿਆ, ਕਹੈ, "ਨਾਨਕ ! ਤੈ ਪਿਛੈ ਉਸਦਾ ਥਾਉ ਠਵਰ ਕਾਈ ਕਿਛੁ ਪਾਈਆ ਨਾਹੀ"। ਤਬ ਕਲਿਜੁਗ ਹਸਿ ਕਰਿ ਭੀ ਕਹਿਆ। ਕਹੈ ਜਿ, "ਆਗੈ ਆਗੈ ਜਾਹਿਗਾ ਤਾ ਆਗੇ ਭੀ ਐਵੇ ਹਈ, ਨ ਪਿਛਲੀ

---

[1]ਇਹ ਪੰਨੇ ਖਾਲਸਾ ਕਾਲਜ ਦੀ ਪਹਿਲੀ ਪੋਥੀ ਵਿਚੋਂ ਪਾਟੇ ਹਨ ਤੇ ਇਹ ਹਸਾ–ਗੋਸਟੀ ਨੰਬਰ ੬੮ ਤੇ ੬੯ ਦੂਜੀ ਲੱਭੀ ਪ੍ਰਤੀ ਵਿਚੋਂ ਦਿਤਾ ਹੈ। [2]ਕਾਛੜ, ਸਮੁੰਦਰ ਦੇ ਕਿਨਾਰੇ ਦਾ ਦੇਸ਼। [3]ਬਹੁਤੀ। [4]ਬਚੇ। [5]ਜੇਡਾ, ਜੇਹਾ। [6]ਸ਼ਕਤੀ ਵਾਲਾ, ਜ਼ੋਰਾਵਰ। [7]ਆਵੇਗਾ। [8]ਉਸ ਰੂਪ ਤੋਂ, ਉਸ ਸ਼ਕਲ ਤੋਂ। [9]ਨਿੱਬੜਦਾ, ਨਿਕਲਦਾ।

ਜੁਗੀ ਕਿਨੈ ਖੋਜ ਕੈ ਡਿਠਾ ਨਾਹੀ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ, ਜਿ, "ਜੀ, ਜਿਚਰੁ ਜੀਵਦਾ ਹਾਂ ਤਿਚਰੁ ਢੂਢਦਾ ਹਾਂ। ਜਾ ਮਰਿ ਜਾਊਂਗਾ ਤਾ ਮਰਿ ਜਾਊਂਗਾ। ਜੀਵਦਾ ਉਸੀ ਕੀ ਢੂਢ ਕਰੀਗਾ"। ਤਬ ਕਲਿਜੁਗ ਕਹਿਆ ਜਿ, "ਏ ਨਾਨਕ ਜੀ! ਬੁਰਾ ਹਠੁ ਬਧਾ ਹੈ"। ਤਉ ਨਾਨਕ ਕਉ ਸਮਝਾਈ। ਤਬ ਕਲਿਜੁਗ ਕਹਿਆ ਰਾਮਕਲੀ ਰਾਗ[1] ਮਹਿ ਜਿ:-

ਸੋਈ ਚੰਦੁ ਚੜਹਿ ਸੇਈ[2] ਤਾਰੇ ਸੋਈ ਦਿਨੀਅਰੁ ਤਪਤੁ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥

ਤਿਸੁ ਕਾ ਪਰਮਾਰਥੁ:—

ਤਬ ਕਲਿਜੁਗ ਕਹਿਆ, ਜਿ, "ਏ ਨਾਨਕ! ਤੂ ਪਰਮੇਸਰ ਕਉ ਢੂਢਤਾ ਢੂਢਤਾ ਆਗੈ ਹੀ ਕਉ ਚਲਿਆ ਜਾਤਾ ਹੈ। ਜਿ ਦਿਖਾ ਤੂੰ ਜਿ ਪਿਛੈ ਛੋਡਿ ਆਇਆ ਹੈ ਸੋਈ ਆਗੇ ਹੈ। ਸੋਈ ਚੰਦੁ ਹੈ ਊਹਾ, ਸੋਈ ਈਹਾ, ਸੋਈ ਆਗੇ ਹੈ। ਸੋਈ ਸੂਰਜ ਸੋਈ ਤਾਰੇ। ਪਉਣ ਸੋਈ ਪਾਣੀ। ਸਾਈ ਧਰਤੀ ਆਗੈ ਸਾਈ ਪਿਛੈ। ਸਾਈ, ਈਹਾ ਤੂ ਢੂਢਤਾ ਕਿਆ ਹੈ? ਕਈ ਜੁਗ, ਕਈ ਜੀਅ ਇਸ ਧਰਤੀ ਉਪਰਿ ਹੋਇ ਹੋਇ ਗਏ ਹੈਨਿ ਅਰੁ ਕਈ ਜਾਹਿਗੇ, ਤਿਨ ਕਾ ਅੰਤੁ ਨਾਹੀ। ਹੋਇਆਂ ਕਾ ਨਾ ਅੰਤੁ ਹੈ ਨ ਹੋਵਣ ਹਾਰਿਆਂ ਕਾ ਅੰਤ ਹੈ। ਹੋਇ ਜਿ ਨਿਬੜੇ ਹੈ ਜੀਵ ਤਿਨਾ ਦੀ ਠਵਰ ਨਾਹੀ ਪਾਈ ਜਾਂਦੀ; ਜਿ ਕਈ ਜੀਵ ਕਹਾ ਹੀ ਹੋਇ ਨਿਬੜੇ ਅਰੁ ਅਵਰ ਜੀਅ ਕਹਾ ਹੀ ਹੋਇ ਗਏ। ਠਵਰ ਨਾਹੀ ਪਾਈ ਜਾਤੀ ਜਿ ਜੀਅ ਕਹਾ ਕਹਾ ਹੋਇ ਹੋਇ ਗਏ ਹੈਂ। ਜਿਨ ਕੀ ਲਖ ਲਖ ਬਰਸਾ ਅਵਰਦਾ[3] ਥੀ ਤੇ ਹੋਇ ਹੋਇ ਗਏ। ਉਨਹੁ ਪਰਮੇਸਰ ਕੀ ਗਹਨ[4] ਗਤਿ[5] ਪਾਇ ਨ ਸਕੀ ਅਰੁ ਪਰਮੇਸਰ ਕੀ ਰਚਨਾ ਤੂ ਕਿਆ ਪਾਇਆ ਚਾਂਹਦਾ ਹੈ। ਅਬ ਅਵਰਦਾ ਹੀ ਛੋਟੀ ਹੈਇ।" ਤਬ ਬਾਬਾ ਨਾਨਕ ਜੀ ਬੋਲਿਆ ਜਿ, "ਜੋ ਉਨ ਕੀ ਅਵਰਦਾ ਕਿਉ ਬਡੀ ਥੀ, ਇਸ ਜੀਵ ਕੀ ਕਿਉਂ ਥੋੜੀ ਭਈ?" ਤਾਂ ਕਲਿਜੁਗ ਬੋਲਿਆ ਜਿ:-

ਜੀਵਨ ਤਲਬ ਨਿਵਾਰਿ॥ ਹੋਇ[6] ਪਰਵਾਣਾ ਕਰਹਿ ਧਿਙਾਣਾ,
ਕਲਿ ਲਖਣ ਵੀਚਾਰਿ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

"ਏ ਨਾਨਕ! ਤੂ ਕਲਿਜੁਗ ਕੀ ਆਰਜਾ[7] ਤਲਬ[8] ਜੀਵਣ ਕੀ ਛੋਡਿ ਦੇਹਿ। ਕਲਜੁਗ ਕੀ ਏਕ ਪਲਕ ਭਰ ਭੀ ਅਵਰਦਾ ਨਾਹੀ।" ਕਹੈ, "ਜੀ, ਕਿਉ ਕਲਜੁਗ ਮਹਿ ਕਿਆ ਹੂਆ ਜਿ ਅਵਰਦਾ ਨਾਹੀ"? ਤਬ ਕਲਿਜੁਗ ਕਹਿਆ ਜਿ,"ਏ ਨਾਨਕ! ਤੂ ਜਿ ਧਿਙਾਣਾ ਕਰਦਾ ਹੈ ਸੁ ਕਿਉਂ ਧਿਙਾਣਾ ਕਰਦਾ ਹੈਂ ਹੁਕਮੁ ਦਰਗਾਹੁ ਲਿਖਿ ਪਰਵਾਨਾ ਮਿਲਿਆ ਹੈ ਇਸ ਬਾਤ ਕਾ। ਤੂ ਕਲ ਕੇ ਲਖਣ ਵੀਚਾਰ ਕਰਕੇ ਦੇਖੁ। ਦਿਖਾ ਕਲਜੁਗ ਮਹਿ ਕਿਆ ਬਾਪਰਦਾ ਹੈ।" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ, ਏਹ ਜਿ ਸੈਸਾਰੁ ਹੈ ਸਿ ਪਰਮੇਸਰ ਪਰਮੇਸਰ ਕਰਦਾ ਹੋਇ, ਸਿ ਕਿਥੇ ਹੈ। ਸੈਸਾਰੁ ਕਰਮ ਧਰਮ ਕਰਤਾ ਹੈ, ਸਿ ਕਿਆ ਕਰਤਾ ਹੈ। ਤਟੀਂ ਤੀਰਥੀਂ ਜਾਤਾ ਹੈ, ਪੁੰਨ ਦਾਨ ਕਰਤਾ ਹੈਇ, ਸਿ ਪਾਵਣੇ ਕਉ ਕਰਤਾ ਹੈ। ਪਰਮੇਸਰ ਕੀ ਠਵਰ ਕਵਣ ਹੈ। ਜਹਾ ਤੇ ਪਾਇਐ?" ਤਬ ਕਲਿਜੁਗ ਕਹਿਆ, ਜਿ:-

ਕਿਤੈ ਦੇਸਿ ਨ ਆਇਆ ਸੁਣੀਐ, ਤੀਰਥਿ ਪਾਸਿ ਨ ਬੈਠਾ॥
ਦਾਤਾ ਦਾਨੁ ਕਰੇ ਤਹ ਨਾਹੀ, ਮਹਲਿ ਉਸਾਰਿ ਨ ਉਠਾਂ[9] ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਕਲਿਜੁਗ ਕਹਿਆ ਜਿ, "ਏ ਨਾਨਕ! ਤਿਹੀ ਦੇਸ ਪਰਮੇਸੁਰੁ ਨਾਹੀ ਸੁਣੀਤਾ ਜਿ ਅਮੁਕੇ ਦੇਸ ਅਮੁਕੀ

---

[1]ਰਾਗ ਰਾਮਕਲੀ ਮਹਲਾ ੧, ਅਸਟਪਦੀਆ। [2]ਸਹੀ ਪਾਠ–'ਸੇ'। [3]ਆਯੂ, ਉਮਰ। [4]ਗੰਭੀਰ। [5]ਚਾਲ। [6]ਸਹੀ ਪਾਠ–'ਹੋਵੈ।' [7]ਆਯੂ,ਉਮਰ। [8]ਚਾਹ, -ਇੱਛਾ। [9]ਸਹੀ ਪਾਠ–'ਮਹਲ ਉਸਾਰਿ ਨ ਬੈਠਾ।'

ਵਿਲਾਇਤ ਪਰਮੇਸਰ ਆਇਆ ਹੈ"[7]। ਅਜੋ ਕਿਆ ਦਿਨਾਂ ਵਿਚਿ ਤਾਂ ਨਾਹੀ ਕਿ ਨਾ ਸੁਣੀਤਾ ?" ਕਹੈ, "ਜੀ, ਨਾਹੀ ਸੁਣੀਤਾ। ਕਿਸੇ ਤੀਰਥਿ ਕੇ ਪਾਸਿ ਨਾਹੀ ਕਿ ਨਾ ਬੈਠਾ ਸੁਣੀਤਾ, ਜਿ ਅਮੁਕੇ ਤੀਰਥ ਆਇ ਬੈਠਾ ਹੈ"। ਕਹੈ, "ਜੀ, ਨਾਹੀ ਸੁਣੀਦਾ ? ਸੇਵ ਭੀ ਨਾਹੀ ਜਿ ਅਮੁਕਾ ਦਾਤਾ ਦਾਨ ਵਡੇ ਵਡੇ ਕਰਦਾ ਹੈ। ਪਰਮੇਸਰ ਸਾਵਧਾਨ ਬੈਠਾ ਹੈ। ਏਵ ਭਿ ਨਾਹੀ ਜਿ ਕਿਤੇ ਭਲੇ ਨਗਰ ਮਹਲ ਉਸਾਰਿ ਵੁਠਾ ਹੈ। ਪਰਮੇਸਰ ਜੀ ਉਹਾ ਜਾਇ ਦੇਖੀਐ,ਜਾਈਅਹਿ। ਅਜੋਕਿਆ ਦਿਨਾ ਮਹਿ ਤਉ ਈਵ ਨਾਹੀ ਸੁਣੀਤਾ, ਪਰੁ ਛਿਪਿਆ ਹੈ। ਕਲ ਕੇ ਲਖਣ ਛਪਿਆ ਦੇਖਦਾ ਹੈ। ਅਰੁ ਕਲ ਕਿਆ ਲਖਣਾ ਥੀ ਨਿਰਾਲਾ ਹੋਇ ਛਪਿ ਬੈਠਾ ਹੈ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ, ਸੁ ਕਲ ਕੇ ਲਖਣ ਕਵਣ ਹੈਂ ?" ਤਬ ਕਲਜੁਗ ਕਹਿਆ ਜਿ :-

> ਸਤੀਆ[1] ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਹੋਈ ॥
> ਜੇ ਕੋ ਨਾਉ ਲਏ ਬਦਨਾਵੀ, ਕਲਿ ਕੇ ਲਖਣ ਏਈ ॥੩॥

ਤਿਸੁ ਕਾ ਪਰਮਾਰਥੁ :—

ਤਬ ਕਲਜੁਗ ਕਹਤਾ ਹੈ ਜਿ, "ਏ ਨਾਨਕ ! ਕਲ ਕੇ ਲਖਣ ਏਈ ਹੈਂ ਜਿ ਜਹਾਂ ਕੋਈ ਸਤ ਕਰਤਾ ਹੈ ਤਹਾਂ ਸਤੁ ਉਸ ਕਾ ਚਲਣ ਨਾਹੀ ਦੇਤਾ। ਜਿ ਕੋਈ ਸਤੁ ਕਰਤਾ ਹੈਇ ਤਿਸੁ ਕਾ ਕਲਜੁਗ ਧਰਮੁ ਖੋਇ ਦੇਤਾ ਹਉ[2]। ਅਰੁ ਤਪਸੀ ਕਉ ਤਪੁ ਨਹੀ ਕਰਨ ਦੇਤਾ। ਤਪਸੀ ਕਾ ਤਪੁ ਟਾਰਿ ਦੂਰਿ ਕਰਤਾ ਹਉ। ਅਰੁ ਜੇ ਕੋਈ ਨਾਉ ਸਿਮਰਤਾ ਹੈ ਤਿਸ ਕੋ ਬਦਿਨਾਵੀ ਦੇਤਾ ਹਉ। ਉਸਕੀ ਸਭ ਕੋ ਨਿੰਦਾ ਕਰਤਾ ਹੈ ਜਿ ਏਹੁ ਵਡਾ ਠਗੁ ਹੈ, ਚੋਰ ਜਾਰੁ ਹੈ, ਬੁਰਾ ਹੈ। ਸਭ ਕੋ ਉਸ ਕੀ ਨਿੰਦਾ ਕਰਤਾ ਹੈ, ਸੰਸਾਰ ਭੀ ਪਰਤਾ ਹੈ ਅਰੁ ਉਹ ਭੀ ਸ਼ਰਮਿੰਦਾ ਹੋਤਾ ਹੈ ਬੁਰੇ ਕਹੇ। ਜੇ ਕੋਈ ਪਰਮੇਸਰ ਕਾ ਨਾਮੁ ਸਿਮਰਤਾ ਹੈ ਤਿਸ ਕੋ ਐਸੀ ਬਦਨਾਵੀ ਹੋਤੀ ਹੈ। ਏ ਨਾਨਕ ਜੀ ! ਕਲ ਕੇ ਲਖਣ ਏਹ ਹੈਂ। ਜਿਨਹੁ ਲਖਣਹੁ ਕਰਿ ਕਰਿ ਪਰਮੇਸਰ ਕਉ ਕੋਈ ਪਾਇ ਨਾਹੀ ਸਕਤਾ, ਇਨਹੁ ਲਖਣਹੁ ਕਰਿ ਕਰਿ ਪਰਮੇਸਰ ਛਪ ਬੈਠਾ ਹੈ। ਸਿਕਦਾਰੀ[3] ਕਲਜੁਗ ਕਉ ਪਰਮੇਸਰ ਦੀਨੀ ਹੈ। ਅਰੁ ਐਸਾ ਅਮਰੁ[4] ਕਰਤਾ ਹੈ। ਆਪਣੀ ਸਿਕਦਾਰੀ ਮਹਿ ਕਲਜੁਗ"। ਤਬ ਗੁਰੂ ਬਾਬਾ ਨਾਨਕ ਜੀ ਈਹਾ ਤਮਕ ਗਇਆ[5] ਜਿ ਏਹ ਜਿ ਕਹਤਾ ਹੈ ਜਿ ਮੈ ਸਿਕਦਾਰੁ ਹਾਂ, ਚਲਣ ਕਿਸੀ ਕੀ ਨਾਹੀ ਦੇਤਾ, ਇਨ ਆਪਣਾ ਜੋਰੁ ਦਿਖਲਾਇਆ; ਪਰੁ ਜੈਸਾ ਭਗਤਾਂ ਕਾ ਜੋਰੁ ਹੈ ਸਿ ਮੈਂ ਇਸ ਕਉ ਦਿਖਾਵਾਂ"। ਤਬ ਗੁਰੂ ਬਾਬਾ ਨਾਨਕ ਜੀ ਬਾਨੀ ਬੋਲਿਆ:--

> ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
> ਜਾ ਸਿਕਦਾਰੈ ਗਲਿ ਪਵਨਿ ਜੰਜੀਰ[6] ਤਾ ਚਾਕਰ ਹਥਹੁ ਮਰਣਾ ॥੪॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਕਲੀ ਕਾਲ ਜੀ ! ਜਿਸ ਕਉ ਸਿਕਦਾਰੀ ਮਿਲਤੀ ਹੈ ਤਿਸੁ ਏਕ ਦਿਨ ਸਿਕਦਾਰੀ ਕਾ ਲੇਖਾ ਹਿਸਾਬੁ ਭਿ ਦੇਣਾ ਹੋਇ ਕਿ ਨਾਹੀ ਦੇਣਾ ?" ਕਹੈ, "ਆਇ ਸਿਕਦਾਰੀ ਕਮਾਈਐ ਤਉ ਲੇਖਾ ਹਿਸਾਬੁ ਦੇਣਾ"। ਕਹੈ, "ਜੀ, ਜਾ ਸਿਕਦਾਰੁ ਹਿਸਾਬ ਕਉ ਪਕੜੀਐਗਾ ਤਬ ਚਾਕਰਾਂ ਕੇ ਹਵਾਲੇ ਹੋਇਗਾ। ਮਉਤ ਚਾਕਰ ਕੈ ਹਥਿ ਹੈ ਸਿਕਦਾਰਾਂ ਦੀ। ਪਹਿਲੇ ਸਿਕਦਾਰਹ ਕਉ ਮਾਰ ਹੋਤੀ ਹੈ। ਜਦਿ ਹਿਸਾਬ ਕਉ ਪਕੜੀਤੇ ਹੈਂ, ਮਾਰਣ ਕਉ ਪਹਲੇ ਮਾਰੀਤੇ ਹੈਂ, ਪਿਛੇ ਜਾਇ ਬੁਲਾਈਤੇ ਹੋਇ। ਜਦਿ ਪਕੜੀਤੇ ਹੈਂ ਮਾਰਣੇ ਕਉ, ਤਬ ਸਾਹਬ ਦੀਬਾਨ ਉਨ ਕਉ ਹੁਕਮੁ ਕਰਤਾ ਹੈ ਜਿ ਐ ਮਾਰਿ ਇਸ ਕਉ। "ਤਬ ਮਾਰਿ ਮਾਰਿ ਮਾਰਿ ਮਾਰਿ ਮਾਰਿ ਕਰਿ ਹਵਾਲੇ ਚਾਕਰਹੁ ਕੇ ਹੋਤਾ ਹੈ, ਜਿ ਜਾਹੁ ਬੰਦੀਖਾਨੇ ਦੇਹੁ, ਅਰੁ ਇਸ ਪਾਸ ਤੇ ਹਿਸਾਬੁ ਸਿਕਦਾਰੀ ਲੇ ਛੋਡਹੁ"।

---

[1]ਸਹੀ ਪਾਠ–'ਜੇ ਕੋ'। [2]ਹਾਂ। [3]ਸਰਦਾਰੀ। [4]ਹੁਕਮ। [5]ਅਰਥਾਤ-ਗ਼ਮ ਖਾ ਗਇਆ। [6]ਸਹੀ ਪਾਠ–'ਜਾ ਸਿਕਦਾਰੈ ਪਵੈ ਜੰਜੀਰੀ'।

ਆਖੁ ਗੁਣਾ ਕਲਿ ਕੇਹੀ[1] ਅਈਅਹਿ[2] ॥

ਤ੍ਰਿਹੁ ਗੁਣਾ ਕਾ[3] ਰਹਿਆ ਤਪਾਵਸੁ ਗੁਣੁ ਹੋਵਨਿ ਤਾ ਪਾਈਅਹਿ[4] ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

"ਕਲਿ ਕੇ ਗੁਣ ਆਖੁ ਦੇਖਾ ਕੈਹੇ ਆਏ। ਤ੍ਰਿ ਗੁਣਾ ਕਾ ਤਪਾਵਸੁ[5] ਰਹਿਆ। ਤ੍ਰਿਹੁ ਗੁਣਾ ਵਿਚਿ ਜਿ ਕਰਮ ਹੈ ਓਤ ਪਰਮੇਸਰ ਪਾਇਆ ਨਹੀਂ ਜਾਤਾ। ਚਉਥਾ ਗੁਣੁ ਪਾਏ ਤਾਂ ਹੀ ਪਰਮੇਸੁਰ ਪਾਈਐ। ਤ੍ਰਿਹੁਗੁਣਾਂ ਵਿਚ ਕਲਿ ਹੈ, ਤ੍ਰਿਹੁ ਗੁਣੀ ਹੂ ਬਾਹਰਿ, ਚਉਥੇ ਗੁਣ ਵਿਚ ਪਰਮੇਸੁਰੁ ਹਇ"। ਤਬ ਫੇਰਿ ਕਲਜੁਗ ਬੋਲਿਆ ਜਿ, "ਨਾਨਕ! ਤੂ ਜਿ ਭਾਲਦਾ ਹਇ ਚਉਥਾ ਗੁਣ, ਸਿ ਕਲਜੁਗ ਵਿਚ ਏਹ ਗਲ ਨਾਹੀ। ਕਲ ਵਿਚ ਹੋਰ ਵਰਤਾਰਾ ਵਰਤਿਆ ਹਇ"। ਕਹੈ, "ਜੀ, ਹੋਰ ਕਿ ਵਰਤਿਆ ਹੈ?" ਕਲਿਜੁਗ ਕਹਿਆ ਜਿ:-

ਕਲਿ ਕਲ ਵਾਲੀ[6] ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥

ਬਾਣੀ ਬ੍ਰਹਮਾ ਬੇਦੁ ਅਥਰਬਣ ਕਰਣੀ ਕੀਰਤਿ ਰਹਿਆ[7] ॥ ੫ ॥

ਤਿਸ ਕਾ ਪਰਮਾਰਥੁ: —

ਤਬ ਕਲਿਜੁਗ ਕਹਿਆ ਜਿ, "ਏ ਨਾਨਕ! ਤੂੰ ਸਮਝ ਦੇਖ, ਹਉ ਕਲਜੁਗ ਹਾਂ। ਸਿ ਸਰਾ ਨਿਬੇੜਦਾ ਹਾਂ। ਕਜਾਇ ਉਪਰਿ ਬਿਸਨੁ ਬੈਠਾ ਹੈ। ਬਾਣੀ ਜਿ ਹਇ ਸੁ ਬ੍ਰਹਮਾ ਬੋਲਦਾ ਹੈ। ਬੇਦੁ ਅਥਰਬਣੁ ਹੈ। ਬੇਦੁ ਅਥਰਬਣ ਕਿਆ ਕਿਆ ਕਹਦਾ ਹੈ, ਜਿ ਕਰਣੀ ਕਰਤੂਤ ਭਿ ਰਹੀ ਅਰੁ ਕੀਰਤ ਪਰਮੇਸਰ ਕੀ ਭੀ ਰਹੀ। ਨਾਹੀ ਕੀਰਤ ਅਰੁ ਕਰਣੀ ਕਰਤੂਤਿ ਭਿ ਨਾਹੀ ਕਰਣੀ ਮਿਲਤੀ। ਤੂ ਜਿ ਜੋਰੁ ਕਰਤਾ ਹਇ ਸਿ ਜੋਰੁ ਬਣਤਾ ਨਾਹੀ। ਏਹੁ ਜਿ ਤੂ ਭਾਲਤਾ ਹੈ, ਸਿ ਏਹ ਬਾਤਿ ਕਲਜੁਗ ਮਹਿ ਨਾਹੀ ਚਲਤੀ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੂ ਕਹਦਾ ਹਇ ਜਿ ਕਲਜੁਗ ਵਿਚ ਹਉ ਬੇਦੁ ਚਲਣ ਨਾਹੀ ਦੇਂਦਾ, ਕਰਣੀ ਅਤੇ ਪੂਜਾ ਤਾਂ ਬੇਸਨੋ ਪੰਡਤ ਕਰਦੇ ਹੈਨਿ। ਅਜੇ ਤਪਸਿਆ ਬੈਸਨੋ ਕਰਦੇ ਹੈਨਿ। ਅਜੇ ਖਤ੍ਰੀ ਬ੍ਰਾਹਮਣਾਂ ਦੇ ਗਲਿ ਜਨੇਊ ਹੈ। ਅਜੇ ਤਾਂ ਤੁਰੁਕ ਰੂਪ ਨਾਹੀ ਚਲਿਆ। ਤੂ ਕਿਉਂ ਮੈਨੂੰ ਕਹਦਾ ਹੈਂ ਜਿ ਏਹ ਗਲ ਨਾਹੀ। ਅਜੇ ਤਾਂ ਇਸਨਾਨੁ ਹੋਂਦਾ ਹੈ। ਅਜੇ ਤਾਂ ਤਿਲਕੁ ਮਾਲਾ ਹਇ। ਅਜੇ ਤਾਂ ਲੋਕ ਚੜ੍ਹਾਵਦੇ ਹੈਨਿ। ਅਜੇ ਤਾਂ ਸੋਚ ਸੰਜਮ ਕਲ ਵਿਚਿ ਸਤਜੁਗ ਕੀ ਨਿਆਂਈ ਹੈ। ਤੂ ਕਿਉਂ ਮੈਨੋ ਮਨਹਿ ਕਰਦਾ ਹਇ। ਅਜੇ ਤਾਂ ਪੰਡਤ ਪੋਥੀਆਂ ਵਾਚਦੇ ਹੈਨਿ। ਰਾਮ ਨਾਮ ਕਹੀਦਾ ਹੈ"। ਤਬ ਕਲਜੁਗ ਕਹਿਆ ਜਿ, "ਏ ਨਾਨਕ! ਤੂੰ ਜਿ ਕਹਦਾ ਹੈਂ ਸਿ ਏਹ ਏਤਨੀਆਂ ਵਸਤੂ ਮਨਹਿ ਭਿ ਹੋਈਆਂ ਹੈਂ"। ਕਹੈ, "ਜੀ, ਕਿਉਂ ਕਰਿ ਮਨਹਿ ਹੋਈਆਂ ਹੈਂ। ਕਹੈ:-

ਪਤਿ ਵਿਣੁ ਪੂਜਾ ਸਤਿ ਵਿਣ ਸੰਜਮੁ, ਜਤ ਵਿਣੁ ਕਾਹੇ ਜਨੇਊ ॥

ਨਾਵਹੁ ਧੋਵਹੁ ਤਿਲਕੁ ਚੜ੍ਹਾਵਹੁ, ਸੁਚ ਵਿਣੁ ਸੋਚ ਨਾ ਹੋਊ[8] ॥ ੬ ॥

ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਤੇ ਪੁਰਾਣ ॥

ਨਾਨਕ ਨਾਮੁ[9] ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥ ੭ ॥

ਤਿਸ ਕਾ ਪਰਮਾਰਥੁ:—

ਤਬ ਕਲਜੁਗ ਕਹਿਆ ਜਿ, "ਏ ਨਾਨਕ! ਪੂਜਾ ਕਰਦੇ ਹੈਨਿ, ਪਰੁ ਪਤਿ ਨਾਹੀ ਜਿ ਥਾਂਇ ਪਾਇ ਤਾਂ ਕਿਸ ਕਾਮ ਹਠ ਕੀ ਪੂਜਾ। ਅਰੁ ਸੰਜਮ ਕੀਆ ਕਿਸ ਕਾਮ ਜਾਂ ਸਤ ਨ ਹੋਆ। ਸਤੁ ਕਲਜੁਗ ਲੀਆ ਹੈ। ਜਨੇਊ ਬਾਹਿਆ[10] ਪਰੁ ਕਿਸ ਕਾਮ ਜਾਂ ਜਤੁ ਨਾਹੀ ਰਹਣੇ ਦੇਤਾ। ਕਲਜੁਗ ਜਨੇਊ ਤਾਂ ਜਉ ਜਤੁ ਅਰੁ ਨਾਤਾ ਧੋਤਾ ਤਟੀ

---

[1]ਗੁਰਬਾਣੀ ਵਿਚ ਏਥੇ 'ਕੇਹੀ' ਸ਼ਬਦ ਨਹੀਂ ਹੈ। [2]ਸਹੀ ਪਾਠ—'ਆਈਐ'। [3]ਸਹੀ ਪਾਠ—'ਤਿਹੁ ਜੁਗ ਕੇਰਾ'! [4]ਸਹੀ ਪਾਠ—'ਜੈ ਗੁਣ ਦੇਹਿ ਤ ਪਾਈਐ'। [5]ਇਨਸਾਫ਼, ਨਿਆਇ। [6]ਕਲਹ ਵਾਲੀ। [7]ਸਹੀ ਪਾਠ—'ਲਹਿਆ'। [8]ਗੁਰਬਾਣੀ ਦੇ ਅਨੁਸਾਰ ਏਥੇ 'ਹੋਈ' ਪਾਠ ਹੈ। [9]ਸਹੀ ਪਾ—'ਨਾਉ'। [10]ਪਾਇਆ।

ਤੀਰਥੀ ਇਸਨਾਨੁ ਕੀਆ, ਤਿਲਕੁ ਚੜ੍ਹਾਇਆ ਕਿਸ ਕਾਮ, **ਸੋਚ ਕੀਤੀ ਜਾਂ ਸਚੁ ਨ ਬੋਲੈ**। ਓਹ ਜਬਿ ਝੂਠ ਬੋਲਿਆ ਤਬ ਸੁਚ ਸਭ ਗਈ। ਪਲੀਤ ਹੂਆ, ਸੂਚਾ ਨਾ ਹੂਆ। ਜਬ ਸਚ ਬੋਲੈ ਤਬ ਸੂਚਾ ਹੋਇ। ਸਚ ਬਿਨਾ ਸੂਚਾ ਨਾਹੀ ਹੋਤਾ। ਪਰੁ ਕਿਉਂ ਨ ਹੂਆ ? ਕਲ ਕੇ ਬਿਖੇ ਕਤੇਬ ਕੁਰਾਨ ਪਰਵਾਣ ਹੈਨਿ। ਨ ਪੋਥੀ ਹੀ ਚਲਤੀ ਹੈ ਅਰੁ ਨ ਪੁਰਾਣ ਹੀ ਚਲਤਾ ਹੈ। ਏ ਸਭ ਰਹੈ, ਇਨ ਕਾ ਅਮਰੁ[1] ਰਹਿਆ[2] ਸਭਿ ਰਹੈ। ਕਲ ਵਿਚ ਅਮਰੁ ਹੂਆ ਕਤੇਬ ਕਾ ਕੁਰਾਣ ਕਾ। ਏ ਨਾਨਕ ! ਜਿਸ ਕਉ ਤੂ ਰਾਮ ਕਹਤਾ ਹੈ ਤਿਸਕਾ ਨਾਮੁ ਰਹਮਾਨੁ ਭਇਆ। ਤੂ ਕਾਹੇ ਕਉ ਜੋਰੁ ਕਰਤਾ ਹੈ। ਤੂ ਰਾਮ ਕਉ ਅਰੁ ਰਹੀਮ ਕਉ ਏਕੋ ਕਰਿ ਜਾਣੁ, ਜਿ ਕਰਤਾ ਪੁਰਖੁ ਏਕੋ ਹੈ, ਦੂਇ ਨਾਹੀ। ਸੋ ਹਿੰਦੂ, ਸੋਈ ਮੁਸਲਮਾਨੁ। ਹਿੰਦੂ ਤਉ ਥੋੜੇ ਹੈਂ ਅਬ ਤੁਰਕ ਰੂਪ ਹੈ"। ਤਬ ਫੇਰ ਗੁਰੂ ਬਾਬੈ ਨਾਨਕ "ਜੀ, ਕਹਿਆ ਜਿ, ਜੀ, ਤੂੰ ਮੈਨੂੰ ਮਿਲਿਆ ਸਿ ਕਿਛੁ ਮੈਨੋ ਉਪਦੇਸ ਦੇਹਿ, ਜਿ ਹੁਣ ਹਉ ਕਿਆ ਕਮਾਵਾਂ, ਜਿਸ ਵਸਤੂ ਸਾਥਿ ਮੇਰੀ ਪਰਮਗਤਿ ਹੋਇ,ਹਉ ਪਰਮੇਸਰ ਕਉ ਮਿਲਾਂ।" ਤਬ ਕਲਜੁਗ ਕਹਿਆ, ਜਿ, "ਏ ਨਾਨਕ ! ਮੁਕਤ ਚਾਹਦਾ ਹੈਂ ਤਾਂ ਪਰਮੇਸਰ ਦਾ ਨਾਉ ਤਕੜਾ ਕਰਿ"। ਤਬ ਗੁਰੂ ਬਾਬਾ ਨਾਨਕ ਜੀ ਕਹਤਾ ਹਇ, ਕਹੈ ਜੀ ਸੁ ਤੂਹੈ ਹੈ। ਜਿਸੁ ਨਾਉ ਸੁਭਿਤਾ ਹੈ। ਤੂੰ ਮੇਰੇ ਤਾਈ ਏਹ ਦਾਨੁ ਦੇਹਿ। ਬਾਬਾ ਨਾਨਕ ਏਹ ਦਾਨ ਮੰਗ ਲੇਤਾ ਹੈ। ਕੈਸਾ ਦਾਨੁ ਮੰਗ ਲੇਤਾ ਹੈ ?"

ਨਾਨਕ ਨਾਮੁ ਮਿਲੈ ਵਡਿਆਈ ਹੋਰੁ ਏਦੂ ਉਤੇ ਕਾਮੁ ਨਾਹੀ[3] ॥
ਜੇ ਘਰਿ ਹੋਦੈ ਮੰਗਣ ਜਾਈਐ ਫਿਰਿ ਓਲਾਮਾ ਮਿਲੈ ਤਹੀ ॥ ੮ ॥ ੧ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ 'ਮੈਨੋ ਤੂੰ ਏਹੋ ਦਾਨੁ ਦੇਹਿ ਜਿਸ ਤੇ ਮੇਰੀ ਪਰਮਗਤਿ ਹੋਇ, ਮੈ ਹੋਰੁ ਨਾਹੀ ਮੰਗਦਾ। ਨਾਮ ਦੈ ਸਮਾਨ ਹੋਰੁ ਕਿਛੁ ਨਾਹੀ" ਤਬ ਕਲਜੁਗ ਕਹਿਆ ਜਿ,"ਏ ਨਾਨਕ ! ਜਿਸ ਦੈ ਘਰਿ ਮਾਲੁ ਹੋਵੈ, ਅਰੁ ਪਰਾਇਐ ਘਰਿ ਮੰਗਣਿ ਜਾਇ ਖੜਾ ਹੋਇ ਤਾਂ ਉਸ ਨੂ ਉਲਾਮਾ ਮਿਲੈ ਕੈ ਨ ਮਿਲੈ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਘਰਿ ਹੋਵੈ ਜਾਇ ਤਿਸ ਨੋ ਉਲਾਮਾ ਮਿਲੈ"। ਤਬ ਕਲਜੁਗ ਕਹਿਆ ਜਿ, "ਏ ਨਾਨਕ ! ਤੂੰ ਜਿ ਦਰਗਾਹਹੁ ਲਿਖਾਇ ਨਾਉ ਲੈ ਆਇਆ ਹੈਂ, ਸੁ ਨਾਉ ਤੇਰੇ ਪਾਸਿ ਹੈ ਤੂ ਮੰਗਦਾ ਕਿਸ ਪਾਸਹੁ ਹੈ, ਸੁ ਨਾਮ ਤੇਰੇ ਪਾਸਿ ਹਇ, ਤੂੰ ਅਵਰ ਕਿਸ ਤੀ ਨਾਉ ਮੰਗਦਾ ਹਇ। ਜਿਸ ਕਉ ਨਾਉ ਪਰਮੇਸਰ ਕਾ ਕਹੀਤਾ ਹਇ, ਸਿ ਨਾਉ ਤੇਰੇ ਘਰਿ ਹੈ।" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ, ਏਕ ਦਾਨ ਤੂੰ ਮੁਝ ਕਉ ਦੇਹਿ। ਜਿ ਜੀ ਕੋਈ ਨਾਨਕ ਪੰਥੀ ਹੋਇਗਾ ਅਰੁ ਪਰਮੇਸਰ ਕੇ ਨਾਮ ਲਗੇਗਾ ਤਿਸ ਕਉ ਤੂ ਬਿਆਪੀਅਹੁ ਨਾਹੀ, ਉਸ ਕਉ ਨਾਮੁ ਸਿਮਰਣ ਦੇਣਾ।" ਤਬ ਕਲਜੁਗ ਕਹਿਆ ਜਿ, "ਨਾਨਕ ! ਜਾਹਿ ਮੇਰਾ ਬਚਨੁ ਹੈ ਜਿ ਕੋਈ ਨਾਨਕ ਪੰਥੀ ਹੈ ਤਿਸ ਕਉ ਮੈ ਸਰਾਪਉਗਾ ਨਾਹੀ। ਉਸ ਕਉ ਗ੍ਰਿਹਸਤ ਮਹਿ ਧਨ, ਸੁਤ[4], ਬੰਧਪ,[5] ਸੰਪਉ[6] ਮਹਿ ਨਾਮੁ ਸਿਮਰਾਵਉਗਾ, ਜੁ ਕੋਈ ਨਾਨਕ ਪੰਥੀ ਹੋਇਗਾ ਤਿਸ ਕੇ ਮੈ ਨਿਕਟਿ ਨਾ ਆਵਉਗਾ"। ਕਲਿਜੁਗ ਬਚਨੁ ਕੀਆ। ਗੁਰੂ ਬਾਬੈ ਨਾਨਕ ਜੀ ਬਚਨੁ ਮੰਨਿ ਲੀਆ। ਕਲਿਜੁਗ ਸਚਾ ਬਚਨੁ ਦੀਆ। ਤਬ ਗੁਰੂ ਬਾਬੈ ਨਾਨਕ ਜੀ ਕਉ ਕਲਜੁਗ ਕਹਿਆ ਜਿ, "ਤੂ ਆਗੇ ਮਤੁ ਜਾਹਿ। ਜਾਇ ਕਰਿ ਰਵੰਤਕਾ[7] ਕੇ ਕਨਾਰੇ ਬੈਠ,ਊਹਾ ਹੀ ਤੇਰੇ ਤਾਈ ਸਰਬ ਸਿਧਿ ਹੋਇਗੀ। ਊਹਾ ਹੀ ਤੇਰਾ ਪੰਥੁ ਚਲੇਗਾ"। ਕਹੈ, "ਜੀ, ਮੈ ਗੁਰੂ ਨਾਹੀ ਕੀਆ,ਗੁਰੂ ਕਉ ਢੂਢਉ ਜੇ ਆਗਿਆ ਹੋਇ"[8]। ਤਬ ਕਲਿਜੁਗ ਕਹਿਆ ਜੇ, "ਏ ਨਾਨਕ ! ਮੈ ਰਹਣ ਕਿਸੀ ਕੀ ਨਾਹੀ ਦਈ ਕਲਜੁਗ ਕੇ ਬਿਖੈ। ਜਿ ਤੇਰਾ ਗੁਰੂ ਹੋਇ ਜਿ ਕੋਈ ਤੁਮ ਹੀ ਤੇ ਹੋਗੁ। ਸੁ ਤੇਰਾ ਗੁਰੂ ਹੋਗੁ"। ਤਬ ਕਲਜੁਗ ਕਹਿਆ ਜਿ,"ਜਾਹਿ ਊਹਾ ਹੀ। ਤੇਰੇ ਤਾਈ ਗੁਰੂ ਮਿਲੈਗਾ।ਤੂ ਜਾਹਿ ਊਹਾ ਹੀ ਟਿਕੁ"। ਤਬ ਜੁਗ ਨਿਸਤਾਰਣ ਕਉ ਗੁਰੂ ਬਾਬਾ ਨਾਨਕ ਜੀ ਫਿਰਿ ਆਇਆ ਊਹਾ ਥੀ। ਕਲਜੁਗ ਕਉ ਨਮਸਕਾਰੁ ਕੀਆ।ਕਲਜੁਗ ਬਾਬੈ ਨਾਨਕ ਕਉ ਨਮਸਕਾਰੁ ਕੀਆ। ਨਮਸਕਾਰੁ ਕਰਤੇ ਹੀ ਗੁਰੂ ਬਾਬੇ ਨਾਨਕ ਜੀ ਫਿਰਿ ਪਛਮ ਕਉ ਦਿਸਟਿ ਧਾਰੀ। ਤਬ ਕਲਜੁਗ ਹਥ ਜੋੜਿ ਕਰਿ ਖੜਾ ਰਹਿਆ ਜਿ, "ਹਾ ਨਾਨਕ ਜੀ ! ਤੂ ਜਿ ਹੈ ਸਿ ਖੁਦਾਇ ਪਾਤਿਸਾਹ ਅਕਾਲ

---

[1]ਹੁਕਮ। [2]ਚਲਣੋ ਰਹਿਆ, ਹਟ ਗਇਆ। [3]ਸਹੀ ਪਾਠ–'ਏਦੂ ਉਪਰਿ ਕਰਮੁ ਨਹੀ'।
[4]ਪੁਤ੍ਰ। [5]ਬੰਧੂ, ਭਾਈ। [6]ਸੰਪੱਤੀ, ਧਨ-ਪਦਾਰਥ, ਮਾਲ-ਧਨ। [7]ਇਕ ਨਦੀ।
[8]ਇਹ ਲਿਖਾਰੀ ਦੀ ਭੁਲ ਹੈ। ਫੁਟ ਨੋਟ ਵੇਖੋ ਪੰਨਾ ੧੧੧ ਦਾ ਪੰਜਵਾਂ।

ਭੁਲ ਤਿਹੈ ? ਚਾਕਰ ਹੈ। ਓਸ ਵਕਤ ਅਸਾਂ ਨਾਲ ਮਦਤ ਕਰਣੀ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਜੀ, ਉਸ ਵਖਤ ਕਿਛੁ ਆਖਿਆ ਸੁਣੀਅਗੁ ਤਾ ਬਹੁਤੁ ਲੋਚਹਗੇ"। ਤਬ ਕਲਗੁਗ ਕਹਿਆ ਜਿ, "ਜੀ ਕਿਛੁ ਪੇਸਕਸੀ[1] ਲੀਜੀਐ ਜਿ ਅਸਾਡਾ ਭਰੋਸਾ ਹੋਵੈ ਤੇਰੇ ਬਚਨ ਦਾ"। ਤਬ ਗੁਰੂ ਬਾਬੈ ਨਾਨਕ ਜੀ ਆਖਿਆ ਜਿ, "ਜੀ, ਅਸੀ ਸੁਖ ਛਡਿ ਦੁਖ ਤਕੜਾ ਕੀਤਾ ਹੈ, ਹੁਣ ਕਿ ਮੰਗਣਾ ਹੈ, ਜਿ ਅਸੀ ਜੀ ਪੇਸਕਸੀ ਲੇਹਿ"। ਤਬ ਕਲਿਜੁਗ ਕਹਿਆ ਜਿ, "ਜੀ, ਸਾਧ ਧਰਤੀ ਨਾਲਹੁ ਹੈਨਿ। ਜਿਉ ਧਰਤੀ ਬੀਜੁ ਨਾਹੀ ਸੁਟਦੀ ਤਿਉ ਸਾਧ ਭੇਟ ਨਾਹੀ ਸੁਟਦੇ, ਮੇਰੀ ਕਿਛੁ ਭੇਟ ਲੀਜੀਐ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ। ਜਿ, "ਜੀ, ਉਹੀ ਭੇਟ ਜਿ ਮੰਗੀ ਹੈ ਜਿ ਕੋਈ ਮੇਰਾ ਹੋਇ ਤਿਸ ਕਉ ਨਾਹੀ ਦੁਖੁ ਦੇਣਾ"। ਕਹੈ, "ਜੀ, ਏਹੁ ਮੈ ਹੀ ਵਚਨੁ ਕੀਆ ਹੈ, ਅਬ ਬਾਰ ਬਾਰ ਕਿਆ ਕਹਉ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਉਹੀ ਬਾਤ ਮੇਰੀ ਭੇਟ ਏਹ ਬਾਤ ਮੇਰੇ ਤਾਈ ਬਖਸਣੀ"। ਕਹੈ, "ਜੀ, ਭਲੀ ਬਾਤ"। ਤਬ ਗੁਰੂ ਬਾਬਾ ਨਾਨਕ ਜੀ ਵਿਦਿਆ ਹੋਇ ਕਰਿ ਰਮੇ। ਬੋਲਹੁ ਭਾਈ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਵਾਹਗੁਰੂ, ਗੁਰੂ ਸਤਿ, ਰਾਮੁ ਸਤਿ।

**ਸਲੋਕੁ[2] ॥**

ਕਲਿਜੁਗੁ ਜੁਗੁ ਮਹਿ ਕਠਨੁ ਹੈ, ਬਿਰਲਾ ਬਾਚੈ ਕੋਇ ॥
ਸਾਧ ਭਗਤ ਤੇ ਜੋਰ ਕਰਿ ਜੁਗ ਕੀ ਪਹੁਚ ਨ ਹੋਇ॥
ਦਾਸ ਨਾਨਕ ਬਾਬਾ ਧੰਨਿ ਹੈਇ, ਲੜਿ ਲਗ ਗੁ ਬਚਗੁ ਸੋਇ ॥੧॥

ਬੋਲਹੁ ਭਾਈ ਵਾਹਗੁਰੂ। ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ॥੬੯॥

## ਗੁਰੂ ਜੀ ਨੇ ਕਾਲ ਪਕੜਿਆ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਭਾਈ ਮਰਦਾਨੇ ਨਾਲ)

ਤਬ ਕਲਜੁਗ ਕਉ ਮਿਲਿ ਕਰਿ ਫਿਰਿ ਫਿਰੇ। ਤਬ ਗੁਰੂ ਬਾਬੈ ਨਾਨਕ ਜੀ ਕਹਿਆ, "ਅਗਮ[3] ਨੋ ਚਲੀਐ" ? "ਹਾਂ, ਬਾਬਾ ਜੀ ! ਚਲੀਐ"। ਤਬ ਬਾਬਾ ਨਾਨਕ ਜਾਂ ਉਠਿ ਚਲਿਆ। ਪਿਛੈ ਲਗਾ ਮਰਦਾਨਾ ਚਲਿਆ ਜਾਇ। ਚਲਤੇ ਚਲਤੇ ਅਗਮ ਉਜਾੜਿ ਜਾਇ ਪਏ, ਤਬ ਰਾਤਿ ਮੁਹਿ ਆਈ। ਸਾਰੀ ਰਾਤਿ ਤੁਰਦੇ ਚਲਤੇ ਰਹੇ। ਬਾਬੈ ਨਾਨਕ ਬਹੁਤੁ ਸਰਸੁ[4] ਹੋਇ ਦਿਖਾਇਆ। ਸਬਲੁ[5] ਅਕਾਰੁ[6] ਕੀਆ। ਤਬ ਮਰਦਾਨੇ ਕਹਿਆ, "ਜੀ, ਬਾਬਾ ਨਾਨਕ ਜੀ ਸਚੇ ਪਾਤਿਸਾਹ ਸਲਾਮਤਿ ! ਅਜੁ ਕਿਛੁ ਤੇਰੀ ਚੇਸਟਾ[7] ਸਬਲੁ[8] ਹੈ। ਅਜੁ ਕਿਆ ਹਇ ਤੇਰੇ ਮਨ ਮਹਿ" ? ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਮਰਦਾਨਿਆਂ ! ਅਜੁ ਮੇਰੇ ਮਨ ਮਹਿ ਇਹੀ ਹੈ। ਜਿ ਕਿਛੁ ਮੈ ਅਜੁ ਨਜਰਿ ਆਵੈ। ਸੁ ਹਉ ਖਾ[9]"। ਤਬ ਮਰਦਾਨੇ ਕਹਿਆ ਜਿ, "ਹਾਂ ਬਾਬਾ ਨਾਨਕ ਜੀ ! ਜੀਵੈ[10] ਜਾ[11] ਤੇਰਾ ਮਨੁ ਖਾਵਣਿ ਵਿਚਿ ਆਇਆ ਤਾ ਜਹਾਨ ਦਾ ਭਲਾ ਹੋਵਣਾ। ਜਹਾਨ ਨੋ ਕਿਛੁ ਖਾਣ ਦੀ ਉਮੈਦ

---

[1]ਪੇਸ਼ਕਸ਼, ਭੇਟਾ। [2]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [3]ਭਾਵ-ਅੱਗੇ, ਅਗਾਂਹ। [4]ਰਸ (ਆਨੰਦ) ਸਹਿਤ, ਅਰਥਾਤ-ਪ੍ਰਸੰਨ। [5]ਬਲ (ਤਾਕਤ) ਵਾਲਾ, ਬਲਵਾਨ। [6]ਸ਼ਕਲ, ਰੂਪ। [7]ਜਤਨ, ਉੱਦਮ। [8]ਜ਼ੋਰਦਾਰ, ਤਾਕਤਵਰ, [9]ਸੋ (ਉਹ) ਹਉ (ਮੈਂ) ਖਾ (ਖਾਵਾਂ)। [10]ਜਿਵੇਂ, ਜਿਸ ਤਰਾਂ। [11]ਜਦ।

ਹੋਈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਮਰਦਾਨਿਆਂ ! ਅਜੁ ਜਿ ਕਛੁ ਮੈ ਨਜਰਿ ਆਵੈ ਸੁ ਨ ਛੋਡਉ" ! ਤਬ ਮਰਦਾਨੇ ਕਹਿਆ ਜਿ, "ਜੀ, ਬਾਬਾ ਨਾਨਕ ਜੀ ਸਲਾਮਤਿ ! ਜਿ ਕੋਈ ਜੀਉ ਜੰਤੁ ਹਥਿ ਆਵੈ ਤਾਂ ਖਾਇ ਜਾਹਿ" । ਅਖੈ, "ਮਰਦਾਨਿਆ ! ਜਿ ਕਿਛੁ ਨਜਰਿ ਆਵੈ ਸੁ ਖਾਹਿ" । ਤਬ ਮਰਦਾਨੇ ਕਹਿਆ ਜਿ, "ਭਲਾ ਹੋਵੈ ਜੀ ! ਜਿਉ ਤੁਵਾਡੀ ਰਜਾਇ" । ਫਿਰ ਚਲਤੇ ਹੀ ਰਹੇ । ਚਲਦੇ ਚਲਦੇ ਜਾ ਦੇਖਨਿ ਤਾਂ ਇਕੁ ਵਡਾ ਪਹਾੜੁ ਹੈ । ਤਿਸੁ ਉਪਰਿ ਭਲੀਆ ਜਾਈ[1] ਹਇਨਿ[2] । ਤਬ ਮਰਦਾਨੇ ਕਹਿਆ ਜਿ, "ਬਾਬਾ ਨਾਨਕ ਜੀ ਸਲਾਮਤਿ ! ਅਸੀ ਏਹ ਪਹਾੜੁ ਚੜ ਕਰਿ ਕਰਿ ਦੇਖਹਿ ਜੇ ਤੁਧੁ ਭਾਵੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਭਲਾ ਹੋਵੈ" । ਤਬ ਜਾ ਉਸ ਪਹਾੜ ਦੇ ਨਜੀਕ ਗਏ ਤਾ ਉਹੁ ਜੁ ਪਹਾੜੁ ਥਾ ਸਿਉ ਥਲਿ[3] ਪੜਿਆ, ਲਗਾ ਥਰ ਥਰਾਵਣਿ । ਪਰੁ ਕਿਤਨਿਆ ਕੋਹਾ ਉਪਰਿ ਪਇਆ ਹੈ । ਤਾ ਮਰਦਾਨੈ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਏਹੁ ਜਿ ਪਹਾੜੁ ਹਇ ਸੁ ਉਥਲਿ ਪੜਿਆ ਹਇ । ਹੁਣ ਥਰ ਥਰਾਦਾ ਏਹੁ ਕਿ ਹੈ" ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਏਹੁ ਭਿ ਕੋਈ ਜੀਉ ਹੈ" । ਤਬ ਮਰਦਾਨੇ ਕਹਿਆ । ਜਿ "ਗੁਰੁ ਬਾਬਾ ਨਾਨਕ ਜੀ ਸਲਾਮਤਿ ! ਤੂ ਜਿ ਕਹਦਾ ਸਹਿ ਜਿ ਮੈ ਕੋਈ ਜੀਉ ਨਜਰਿ ਆਵੈ ਸੁ ਖਾਇ ਜਾਇ । ਬਾਬਾ ਨਾਨਕ ਜੀ ਏਹੋ ਜੀਉ ਏਹੋ ਤੂੰ । ਏਸੈ ਨੋ ਤੂ ਖਾਹਿ ਜਾਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੈਨੋ ਖਾਇ ਜਾ" । ਤਬ ਗੁਰੂ ਬਾਬਾ ਨਾਨਕ ਜੀ ਫਿਰਿਆ, ਫਿਰਿ ਕਰਿ ਕਰਿ ਗੁਰੂ ਬਾਬੈ ਨਾਨਕ ਬਡਾ ਅਕਾਰੁ ਕੀਆ । ਕਰਿ ਕਰਿ ਬਾਬਾ ਨਾਨਕ ਜੀ ਨਜੀਕ ਆਇਆ । ਉਸ ਜੀਅ ਦੇ । ਜਿਉ ਜਿਉ ਬਾਬਾ ਨਾਨਕ ਜੀ ਨਜੀਕ ਨਜੀਕ ਆਵੈ ਤਿਉ ਤਿਉ ਓਹੁ ਜੀਵ ਨਿਹਾਲੁ ਹੋਦਾ ਜਾਇ, ਗੁਰੂ ਬਾਬਾ ਨਾਨਕ ਜੀ ਸਬਲੁ ਹੋਦਾ ਜਾਇ । ਗੁਰੂ ਬਾਬਾ ਨਾਨਕ ਜੀ ਨਜੀਕਿ ਆਇਆ । ਨਜੀਕ ਆਇਆ । ਤਬ ਗੁਰੂ ਬਾਬੈ ਨਾਨਕ ਜੀ ਦੇਹੀ ਸਬਲੁ ਕੀਤੀ । ਤਉ ਜੀਉ ਥੋੜਾ[4] ਹੋਇ ਗਇਆ । ਜਿਤਨਾ ਕੁ ਸਮਾਂ[5] ਹੋਤਾ ਹਇ । ਏਤਨਾ ਕੁ ਆਇ ਰਹਿਆ । ਤਬ ਫੇਰ ਗੁਰੂ ਬਾਬੇ ਨਾਨਕ ਜੀ ਪਕੜ ਹਥ ਲੀਤਾ । ਮੁਹਿ ਪਾਵਣ ਲਗਾ ਬਾਬਾ । ਜਿਉ ਉਹੁ ਜੀਉ ਗੁਰੂ ਬਾਬੇ ਨਾਨਕ ਜੀ ਪਕੜਿਆ ਅਤੇ ਮਰਦਾਨੇ ਨੋ ਨਜਰਿ ਆਇਆ ਲਿੜਬੜਾ[6] ਜੇਹਾ । ਅਤੇ ਓਹੁ ਜੀਉ ਜਿ ਹਾਇ ਹਾਇ ਲਗਾ ਕਰਣਿ । ਸੁ ਮਰਦਾਨਾ ਪਾਸਹੁ ਪੁਕਾਰਿ ਉਠਿਆ ਜਿ, "ਹਾਇ ਜੀ ! ਹਾਇ ਜੀ ! ਜੀਉ ਏਹੁ ਬਕਸੀਐ ਜੀ ! ਖਾਜੈ ਨਾਹੀ, ਰਖੀਏ ਜੀ !" ਤਬ ਗੁਰੂ ਬਾਬੇ ਨਾਨਕ ਜੀ ਲੈ ਕਰਿ ਗਿਰਾਹ[7] ਵਾਰ । ਮੁਹਿ ਥੇ ਆਦਾ ਤਾ ਮਰਦਾਨਾ ਖਾਣ ਨ ਦੇਈ । "ਬਾਬਾ ਨਾਨਕ ਜੀ ! ਗੁਰੂ ਜੀ ਸਚੇ ਪਾਤਿਸਾਹ ! ਏਹ ਜੀਉ ਬਕਸੀਐ ਜੀ !" ਤਾਂ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਏ ਮਰਦਾਨਿਆ ! ਇਸ ਨੋ ਖਾਇ ਲੈਣ ਦੇਇ, ਛੁਡਾਇ ਨਾਹੀ । ਤਾਂ ਫਿਰਿ ਮਰਦਾਨੇ ਆਖਿਆ ਜਿ, "ਨਾ ਬਾਬਾ ਨਾਨਕ ਜੀ ! ਸਚੇ ਪਾਤਿਸਾਹ ! ਤੁਧੁ ਏਹੁ ਨਾਹੀ ਮਾਰਣਾ" । ਤਾਂ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ । ਕਹੈ, "ਰੇ ਮਰਦਾਨਾ ! ਮਾਰਣੇ ਦੇਹਿ" । ਤਾ ਫਿਰਿ ਮਰਦਾਨੇ ਕਹਿਆ ਜਿ, "ਜੀ, ਤੁਧੁ ਨੋ ਕਰਤਾਰ ਦੀ ਦੋਹੀ ਹੈ, ਇਸ ਜੀਵ ਨੂੰ ਮਾਰਿ ਨਾਹੀ" । ਤਾਂ ਫਿਰਿ ਗੁਰੂ ਬਾਬੈ ਨਾਨਕ ਜੀ ਹਥਹੁ ਛੋਡਿ ਦਿਤਾ । ਜਾਂ ਮਰਦਾਨੇ ਕਹਿਆ ਤਾਂ ਫਿਰਿ ਉਥਹੁ ਚਲੇ । ਮਰਦਾਨਾ ਹੈਰਾਨੁ ਹੋਇ ਗਇਆ ਜਿ ਪਰਮੇਸਰ ਅਚਰਜੁ ਨਜਰਿ ਆਇਆ ਹੈ, ਜਿ ਏਹੁ ਕਿ ਹੋਇ ਵਰਤਿਆ । ਜਦਿ ਓਦੂ ਰੂਪਹੁ ਗੁਰੂ ਬਾਬਾ ਨਾਨਕ ਉਤਰਿਆ । ਤਾਂ ਫਿਰਿ ਮਰਦਾਨੇ ਨੋ ਆਖਿਆ ਨੁ ਜਿ, "ਏ ਮਰਦਾਨਿਆਂ ! ਤੂ ਕਿਛੁ ਗਾਉ" । ਫਿਰਿ ਗੁਰੂ ਬਾਬੇ ਨਾਨਕ ਜੀ ਨਾਲਿ ਜਾ ਮਰਦਾਨਾ ਲਗਾ ਬਾਤਾਂ ਕਰਣਿ । ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ਸਚੇ ਪਾਤਿਸਾਹ ! ਮੇਰੇ ਮਨ ਮਹਿ ਵਡਾ ਸਹਸਾ ਹਇ ਇਸ ਬਾਤ ਦਾ ਜਿ ਕਹੀਐ ਤਾਂ ਸੰਤੋਖੁ ਆਵੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਹੁ ਮਰਦਾਨਿਆਂ ! ਜਿ ਤੇਰੇ ਜੀਅ ਹਇ । ਸੁ ਤੂ ਕਹੁ" । ਤਾਂ ਮਰਦਾਨੇ ਕਹਿਆ ਜਿ, "ਏ ਬਾਬਾ ਨਾਨਕ ਜੀ ਸਲਾਮਤਿ ! ਏਹੁ ਜੀਉ ਜਿ ਥਾ ਸੁ ਕਿਆ ਥਾ ਜਿ ਇਸਦਾ ਇਤਨਾ ਅਕਾਰੁ ਤਕਿਆ ? ਜਿ

---

[1]ਜਗਾਂ, ਥਾਵਾਂ । [2]ਹਨ । [3]ਉਲਟ । [4]ਭਾਵ–ਛੋਟਾ । [5]ਸਹਿਆ (ਸ਼ਸ਼ਕ) । ਖ਼ਰਗੋਸ਼ ਨਾਮੀ ਇਕ ਛੋਟਾ ਜਿਹਾ ਜਾਨਵਰ । [6]ਛੋਟਾ ਨਾਜ਼ਕ ਤੇ ਕੋਮਲ । [7]ਬੁਰਕੀ ।

ਇਸ ਦੀ ਇਤਨੀ ਸੂਖਮਾਈ ਤਾਂ ਕਿਆ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਤੂ ਨਾਹੀ ਜਾਣਦਾ ਜਿ ਏਹ ਕਿਆ ਥਾ" । ਤਬ ਮਰਦਾਨੇ ਕਹਿਆ ਜਿ, "ਬਾਬਾ ਨਾਨਕ ਜੀ, ਸਚੇ ਪਾਤਿਸਾਹ ਸਲਾਮਤਿ ! ਤੈ ਬਿਨਾ ਹੋਰੁ ਕਿਆ ਜਾਣੈ ਕੋਈ" । ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਏਹ ਕਾਲੁ ਥਾ । ਏਹੁ ਜਿ ਜਗਤ੍ਰ ਵਿਚ ਕਾਲੁ ਵਰਤਦਾ ਹੋਦਾ ਹਇ । ਕਹਤੁ[1] ਪਾਵਦਾ[3] ਹੈ । ਏਹ ਓਹੋ ਕਾਲੁ ਸੀ" । ਤਾਂ ਮਰਦਾਨੇ ਕਹਿਆ ਜਿ, "ਜਾਹਿ ਜਾਂਦੀਐ[3], ਜਾ ਜਾਣਾ ਏਹੁ ਕਾਲੁ ਸੀ ਤਾਂ ਹਉ ਕਿਉ ਆਖਾ ਹੈ[4] ਜਿ ਜੀ ਨ ਮਾਰਿ ਏਸ ਨੋ । ਵਡੋ ਚਾਲਾ ਹੋਆ । ਬਾਬਾ ਨਾਨਕ ਜੀ ਸਲਾਮਤਿ ! ਓਹ ਮਾਰਣਾ ਸੀ, ਰਖਣਾ ਨਾਹ ਸੀ ਓਹ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਜੇ ਤੂ ਖਾਣ ਦੇ ਦੇਹਿ ਤਾ ਕਾਲ ਜਗ ਵਿਚ ਕਦੇ ਪਤੁੋਦੋ ਨਾਹੀ"। ਤਬ ਲਗਾ ਮਰਦਾਨਾ ਹਥ ਫਾਟਣ, "ਹਾਇ ! ਹਾਇ ! ਜਿ ਜਾਹਿ ਜਾਹਿ ਜਾਦੀਏ ! ਵਡੇ ਅਵਸਰ ਤੇ ਚੂਕਾ । ਮੈ ਕੀ ਏਹ ਗਲ ਆਖੀ ਜਿ ਬਾਬਾ ਨਾਨਕ ਜੀ, ਏਸ ਨੋ ਖਾਹਿ । ਵਡਾ ਜੁਲਮ ਹੋਆ ।" ਤਬ ਫਿਰਿ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਹੇ ਮਰਦਾਨਿਆ ! ਤੇਰੇ ਵਿਚਿ ਆਪ ਪਰਮੇਸਰ ਸੀ ਆਇ ਬੋਲਿਆ । ਮੁਹਿ ਤੂੰ ਧਰਿਆਸਨੁ ਅਤੈ ਪਰਮੇਸਰ ਜੀਆ ਹਇਸੀ ਬੋਲਦਾ, ਹਾਇ ਹਾਇ । ਕਰਦਾ, ਜਾ ਜਾਤੋ ਨੁ ਤਾਂ ਜਿ ਨਾਹੀ ਛਡਦਾ ਤਾਂ ਆਪੇ ਲਗਾ ਧੋਹੀ ਦੇਣਿ । ਕਰਤਾਰ ਦੀ ਧੋਹੀ ਦੇ ਕਰ ਕਰ ਛੁਟਕਾਇਓਨੁ । ਮਰਦਾਨਿਆ ! ਤੁਧ ਵਿਚ ਆਪ ਬੋਲਿਆ ਆਇ" । ਤਾਂ ਮਰਦਾਨਾ ਆਇ ਪਇਰੀ[5] ਪਇਆ ਜਿ, "ਬਾਬਾ ਨਾਨਕ ਜੀ ! ਤੂੰ ਹੈਂ ਤੂੰ ਹੈਂ ਪਰਮੇਸਰ ਹੈ, ਤੂ ਹੈ ਤੂ ਹੈ ਕਰਤਾਰੁ ਹੈ । ਤੂ ਆਖ ਦਾਤਾਰੁ ਜਿ ਕਿਛੁ ਹਇ ਸੁ ਤੂ ਆਪੇ ਹੈ । ਸਭ ਏਹੁ ਖੇਲੁ ਤੇਰਾ ਹੀ ਹੈ । ਤੂ ਜਿ ਹੈ ਸਿ ਕਰਣ ਕਾਰਣ ਹੈ । ਸਮਰਥ ਹੈ" । ਫਿਰਿ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਜੇ ਕੋਈ ਮੇਰਾ ਹੋਇਗਾ ਤਿਸ ਨੋ ਕਾਲੁ ਨ ਪੋਹਿ ਸਕੈਗਾ । ਉਸ ਦੈ ਸਦਾ ਸਰਬਦਾ ਅਨੰਦ ਹੀ ਹੋਨਗੇ" । ਮਰਦਾਨਾ ਫਿਰਿ ਪਇਰੀ ਪਇਆ ਜਿ "ਸਤਿ ਤੇਰਾ ਵਚਨੁ । ਏਹੋ ਜੇਹਾ ਤੂ ਬਾਬਾ ਨਾਨਕ ਜੀ ! ਸਮਰਥ ਪੁਰਖੁ ਹੈ ।"

ਬੋਲਹੁ ਭਾਈ ਵਾਹਗੁਰੂ । ਧੰਨਗੁਰੂ । ਸਤਿਗੁਰੂ, ਸਾਬਾਸਿ ਗੁਰੂ ।

## ਸਲੋਕੁ[6]

ਜੋ ਸਨਮੁਖ ਹਰਿ ਸੇਵਦਾ ਤਿਨ ਕਉ ਪ੍ਰਭ ਕਿਰਪਾਲੁ ॥
ਤਿਨ ਜਮ ਕੰਕਰ ਨੇੜਿ ਨ ਆਵਈ ਪੋਹਿ ਨ ਸਕੈ ਕਾਲੁ ॥
ਦਾਸ ਨਾਨਕ ਤਿਨ ਕਾ ਸੰਗੁ ਦੇਹਿ ਕਾਟਹੁ ਮਾਇਆ ਜਾਲਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਗੁਰੂ ਸਤਿ, ਸਤਿਗੁਰੂ, ਰਾਮ ਸਤਿ, ਗੁਰੂ ਸਤਿ । ਸਤਿ । ਧਨਗੁਰੂ । ਸਤਿਗੁਰੂ । ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ॥ ੬੯ ॥[7]

---

[1]ਕਾਲ, ਭੈੜਾ ਸਮਾਂ । [2]ਪੈਂਦਾ । [3]ਭਾਵ–ਜਾਹ ਉਸਦਾ ਨਾਸ਼ ਹੋਵੇ । [4]ਕਹਿੰਦਾ
[6]ਪੈਰਾਂ ਉਤੇ, ਚਰਨਾਂ ਉਤੇ । [6]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [7]ਇਹ ਦੋ ਗੋਸ਼ਟੀਆ-
ਗੋਸਟੀ ਨੰਬਰ ੬੮ ਤੇ ੬੯ ਖਾਲਸਾ ਕਾਲਜ ਦੀ ਪਹਿਲੀ ਪੋਥੀ ਵਿਚ ਨਹੀਂ ਹਨ । ਪਤਰੇ ਪਾਟੇ ਹਨ ਸੋ ਇ
ਦੂਜੀ ਲੱਭੀ ਪੋਥੀ ਵਿਚੋਂ ਇਹ ਦੋਵੇਂ ਗੋਸਟੀਆਂ ਦਿਤੀਆਂ ਹਨ ।

# ਅਕਾਲ ਪੁਰਖ ਦਾ ਵਾਸਾ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਕਾਲ ਪਕੜੇ ਤੇ ਆਗੈ ਦਖਣ ਕੀ ਧਰਤੀ ਕੰਉ ਰਮੇ ਗੁਰੂ ਬਾਬਾ ਨਾਨਕੁ ਅਰੁ ਮਰਦਾਨਾ। ਤਬ ਮਰਦਾਨੇ ਪ੍ਰਸਨੁ ਕੀਆ ਜਿ, "ਗੁਰੂ ਬਾਬਾ ਨਾਨਕ ਜੀ ! ਦਿਖਾ ਜੀ, ਉਹੁ ਜਿ ਸਾਹਿਬੁ ਹੈ ਸੁ ਕਹਾਂ ਬਸਤਾ ਹੈ ਜਹਾਂ ਉਸ ਕੇ ਬੰਦੇ ਜਾਇ ਖੜੇ ਹੋਤੇ ਹੈਂ ਅਰੁ ਬੰਦਗੀ ਕਰਤੇ ਹੈਂ ਜੀ ? ਓਹੁ ਜਿ ਸਾਹਿਬੁ ਹੈ ਸਿ ਕਿਆ ਹੈ, ਕੈਸਾ ਜੈਸਾ ਹੈ ? ਜੈਸਾ ਹੈ ਤੈਸਾ ਸੁਨਾਈਐ ਜੀ ? ਦਿਖਾ, ਉਸ ਕੀ ਕੀਮਤਿ ਕਿਉ ਕਰਿ ਹੈ ? ਕੋਈ ਐਸਾ ਭੀ ਹੈ ਜਿ ਉਸੁ ਸਾਹਿਬ ਕਾ ਬੀਚਾਰੁ ਕਰੈ, ਜਿਸੁ ਬੀਚਾਰਿ ਸੰਉ ਇਸ ਕਾ ਮਕਸੂਦ[1] ਹੋਵੈ ? ਦਿਖਾ ਜੀ, ਓਹੁ ਠਵਰ ਕਵਣੁ ਹੈ ਜਹਾਂ ਸਾਹਿਬੁ ਬਸਤਾ ਹੈ ? ਗੁਰੂ ਬਾਬਾ ਨਾਨਕ ਜੀ ਜਿਉਂ ਹੈ ਤਿਉਂ ਸਮਝਾਈਐ ਜੀ ਕਿਰਪਾ ਕਰਿ ਕਰਿ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ:–

**ਸਲੋਕੁ[2] ॥**

ਕੁਦਰਤਿ ਕਰਿ ਕੈ ਵਸਿਆ ਸੋਇ ॥ ਵਖਤੁ ਵੀਚਾਰੈ[3] ਸੁ ਬੰਦਾ ਹੋਇ ॥
ਕੁਦਰਤਿ ਹੈ ਕੀਮਤਿ ਨਹੀ ਪਾਇ ॥ ਜਾ ਕੀਮਤਿ ਪਾਇ ਤ ਕਹੀ ਨ ਜਾਇ ॥
ਸਰੈ ਸਰੀਅਤਿ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥
ਸਿਦਕੁ ਕਰਿ ਸਿਜਦਾ[4] ਮਨੁ ਕਰਿ ਮਖਸੂਦੁ[5] ॥
ਜਿਹ ਧਿਰਿ[6] ਦੇਖਾ ਤਿਹ ਧਿਰਿ[7] ਮਉਜੂਦੁ ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਜਿ ਦੇਖਹਿ ਸਿ ਕੁਦਰਤਿ ਦੇਖੁ, ਕੁਦਰਤਿ ਹੀ ਮਹਿ ਉਸ ਕਾ ਘਰੁ ਹੈ ਸਾਹਿਬ ਕਾ ਅਰੁ ਕੁਦਰਤਿ ਹੀ ਮਹਿ ਰਹਤਾ ਹੈ, ਕੁਦਰਤਿ ਹੀ ਮਹਿ ਬਸਤਾ ਹੈ, ਕੁਦਰਤਿ ਹੀ ਮਹਿ ਚਲਤਾ ਹੈ; ਸਾਹਿਬ ਕਾ ਘਰੁ ਸਭੁ ਕੁਦਰਤਿ ਹੈ। ਜੀਅ ਜਹਾਨ ਕੰਉ ਭੀ ਕੁਦਰਤਿ ਸਾਥਿ ਸਮਾਲਤਾ ਹੈ। ਜਿ ਦੇਖਹਿ ਸਿ ਸਭੁ ਕੁਦਰਤਿ ਹੀ ਦੇਖੁ। ਜਿਨਿ ਸਾਹਿਬ ਕੀ ਕੁਦਰਤਿ ਜਾਨੀ ਤਿਨਿ ਸਾਹਿਬੁ ਜਾਨਿਆ, ਤਿਨ ਹੀ ਦੀਦਾਰੁ[8] ਦੇਖਿਆ। ਉਹੁ ਜਿ ਸਾਹਿਬੁ ਹੈ ਤਿਸ ਕਾ ਘਰੁ ਹੈ, ਕੁਦਰਤਿ ਕੇ ਘਰਿ ਮਹਿ ਸਾਹਿਬੁ ਬਸਤਾ ਹੈ। ਉਸ ਕਾ ਜਿ ਵਖਤੁ ਹੈ ਸਿ ਸਚੁ ਬੋਲਣਾ, ਸਿਦਕੁ ਰਖਣਾ, ਹਲਾਲੁ ਖਾਣਾ, ਸਿਫਤਿ ਕਰਣੀ, ਦਿਨ ਰਾਤਿ ਵਡੇ ਵਖਤਿ ਗਾਵਣਾ, ਸਚ ਉਪਰਿ ਕਦਮੁ[9] ਰਖਣਾ। ਏਹੁ ਇਕੁ ਸਾਹਿਬ ਕਾ ਕੀਆ ਵਖਤੁ ਹੈ। ਇਸੁ ਵਖਤ ਉਪਰਿ ਖੜਾ ਹੋਇ ਸੋਈ ਸਾਹਿਬ ਕਾ ਵਖਤੁ ਪਛਾਣੈ ਸੋਈ ਬੰਦਾ ਕਹੀਐ, ਉਸੁ ਸਾਹਿਬ ਕੀ ਕੁਦਰਤਿ ਹੀ ਸਭੁ ਵਾਪਰਦੀ ਹੈ। ਤਿਸੁ ਕੁਦਰਤਿ ਕੀ ਕੀਮਤਿ ਕੋਈ ਨਾਹੀ ਜਾਣਦਾ ਜਿ ਕਿਆ ਹੈ, ਕਿਆ ਕਰਦਾ ਹੈ। ਚਸੇ[10] ਮਹਿ ਕਈ ਰੰਗ ਤਰੰਗ[11] ਕਰਿ ਦਿਖਾਂਵਦਾ ਹੈ, ਤਿਸ ਕੀ ਕਿਛੁ ਕੀਮਤਿ ਕਹੀ ਨਹੀ ਜਾਂਦੀ। ਸੁ ਕੋਈ ਨਾਹੀ ਜੋ ਸਾਹਿਬ ਕੀ ਕੀਮਤਿ ਕਰਿ ਸਕੈ। ਜੋ ਐਸਾ ਕਿਛੁ ਹੈ ਸੁ ਐਸਾ ਕੋਈ ਨਾਹੀ"। ਤਬ ਮਰਦਾਨੇ ਕਹਿਆ ਜਿ, "ਜੀ, ਸਭੁ ਕਿਛੁ ਕੁਦਰਤਿ ਹੀ ਹੋਈ। ਕੁਦਰਤਿ ਕੀ ਕੀਮ[12] ਪਾਈਆ ਕਿਸ ਹੀ ਨਾਹੀ, ਏਹੁ ਜਿ ਕਿਛੁ ਕਰਦਾ ਹੈ ਸਿ ਏਹੁ ਕਿਆ ਕਰਦਾ ਹੈ"। ਤਬ ਗੁਰੂ ਬਾਬੇ ਨਾਨਕ ਜੀ, ਕਹਿਆ ਜਿ

---

[1]ਲੱਭ ਜਾਵੇ, ਭਾਲ ਪੂਰੀ ਹੋ ਜਾਵੇ, ਮਨੋਰਥ ਪੂਰਾ ਹੋ ਜਾਵੇ। [2]ਸਿਰੀ ਰਾਗ ਕੀ ਵਾਰ, ਸ਼ਲੋਕ ਮ: ੧। [3]ਗੁਰਬਾਣੀ ਵਿਚ ਇਥੇ "ਵੀਚਾਰੈ" ਪਾਠ ਹੈ, ਪਰ ਸਾਖੀ ਕਰਤਾ ਨੇ ਪਛਾਨੈ ਲਿਖਿਆ ਹੈ। [4]ਨਿਮਾਜ਼ ਸਮੇਂ ਜ਼ਮੀਨ ਉਤੇ ਝੁਕ ਕੇ ਮੱਥਾ ਟੇਕਣਾ। [5]ਮਕਸੂਦ, ਮਨ ਭਾਉਂਦੀ ਵਸਤੁ। [6]ਜਿੱਧਰ, ਜਿਸ ਪਾਸੇ। [7]ਤਿਧਰ, ਉਧਰ, ਉਥੇ ਹੀ। [8]ਦਰਸ਼ਨ। [9]ਪੈਰ। [10]ਪਲਕ ਵਿਚ। [11]ਰੰਗਾਂ ਦੀਆਂ ਲਹਿਰਾਂ। [12]ਕੀਮਤ, ਮੁੱਲ।

"ਕਹਤੇ ਹੈਂ ਸਿ ਸਰੀਅਤਿ[1] ਕਹਤੇ ਹੈਂ। ਸਰੀਅਤਿ ਸਿਰਪੋਸੁ[2] ਹੈ ਸਭਨਾ ਬਾਤਾਂ ਕਾ। ਸਰੀਅਤਿ ਕਾ ਕਹਿਆ ਕਰੀਐ, ਛੋਡੀਐ ਨਾਹੀ; ਸਰੀਅਤਿ ਕੁਦਰਤਿ ਕਉ ਪਹੁਚਤੀ ਹੈ। ਸਰੀਅਤਿ ਛੋਡੀ ਕੁਦਰਤਿ ਕਉ ਨਾਹੀ ਪਹੁਚਤਾ। ਪਾਰਿ ਤਉ ਪੜੈ ਜਉ ਸਰੀਅਤਿ ਮਹਿ ਚਲੈ। ਸਰੀਅਤਿ ਉਪਰਿ ਸਿਦਕ ਰਖੈ; ਸਿਦਕ ਕਾ ਸਿਜਦਾ ਦੇਇ। ਸਾਹਿਬ ਅਗੈ ਨਾਮੁ ਸਾਹਿਬ ਕਾ ਲੇ, ਏਸ ਕਾ ਮਕਸੂਦੁ ਸਭੁ ਹੋਇ। ਜਬ ਏਨਿ ਸਿਦਕੁ ਸਰੀਅਤਿ ਉਪਰਿ ਰਖਿਆ, ਤਬ ਏਹੁ ਸਾਹਿਬੁ ਦੇਖੈ, ਇਸ ਤੇ ਦੂਰਿ ਕਬਹੂ ਨ ਹੋਵੈ, ਜਹਾਂ ਸਿਮਰੈ ਤਹਾਂ ਦੇਖੈ। ਤਬ ਹੀ ਏਸ ਕਉ ਦਰੁ ਦੀਦਾਰੁ ਮਉਜੂਦੁ ਹੋਵੈ। ਏ ਮਰਦਾਨਿਆਂ !ਸਾਹਿਬ ਕਾ ਦਰਬਾਰੁ ਐਸਾ ਹੈ ਜਿ ਸਾਹਿਬ ਕੀ ਕੁਦਰਤਿ ਦੇਖਣੀ; ਜੇ ਕੋਈ ਸਮਝੈ ਤਉ ਇਉ ਹੀ ਹੈ। ਜਹਾਂ ਕਹਾਂ ਠਵਰ ਠਵਰ ਸਾਥਿ ਹੀ ਹੈ, ਸਮਝਿਆ ਚਾਹੀਐ"। ਤਬ ਮਰਦਾਨੇ ਕਹਿਆ ਜਿ, "ਜੀ, ਤੂੰਹੈ ਸਚੁ ਹੈਂ ਨਾਨਕੁ ਕਾਲੂਆਣਿ[3], ਜਿਨਿ ਏਹੁ ਕੁਦਰਤਿ ਜਾਨੀ ਹੈ ਸਿ ਤੂੰ ਵਾਹੁ ਵਾਹੁ ਨਾਨਕ ਕਾਲੂ ਆਣਿ, ਜੰਮਿਆਂ ਤੂੰ ਪਰਵਾਣੁ ਜਿਨਿ ਸਾਹਿਬੁ ਜਾਤਾ"। ਲਗਾ ਮਰਦਾਨਾ ਕਲਾਣ[4] ਕਰਣੇ। ਤਬ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ ! ਪੂਰਾ ਹੋਹਿ ਡੂਮਾਂ ਅਗੈ ਡੂਮੁ ਕਿ ਕਲਾਣੇ ਅਰੁ ਕਿ ਕਲਾਣ ਕਰੇ[5]"। ਤਬ ਮਰਦਾਨੇ ਕਹਿਆ ਜਿ, "ਜੀ, ਤੂੰ ਖੁਦਾਇ ਦਾ ਡੂਮੁ ਹੈ, ਹੰਉ ਤੇਰਾ ਡੂਮੁ ਹਾਂ; ਤੈ ਖੁਦਾਇ ਪਾਇਆ ਹੈ, ਤੈ ਖੁਦਾਇ ਦੇਖਿਆ ਹੈ ਤੇਰਾ ਕਹਿਆ ਖੁਦਾਇ ਕਰਦਾ ਹੈ, ਤੂੰ ਮੇਰੀ ਬੇਨਤੀ ਸੁਣਿ"। ਤਬ ਗੁਰੂ ਬਾਬੇ ਆਖਿਆ ਜਿ, "ਆਖੁ ਮਰਦਾਨਿਆ ! ਕੇ ਆਖਦਾ ਹੈਂ ?" ਕਹੈ, "ਜੀ, ਏਹਾ ਬੇਨਤੀ ਹੈ ਜਿ ਤੁਧੁ ਅਤੈ ਖੁਦਾਇ ਵਿਚਿ ਬਾਕੀ ਕਾਈ ਨਹੀ ਰਹਦੀ। ਤੂੰ ਖੁਦਾਇ ਨੋ ਸਿੰਞਾਣਿ ਮੁਕਾ ਹੈਂ ਜਿ ਖੁਦਾਇ ਹੈ। ਤੂੰ ਖੁਦਾਇ ਦਾ, ਖੁਦਾਇ ਤੇਰਾ"। ਕਹੈ, "ਮਰਦਾਨਿਆ ! ਖੁਦਾਇ ਜਿ ਹੈ ਸੁ ਵੇਪਰਵਾਹੁ ਹੈ, ਉਸ ਨੋ ਕਵਣੁ ਪਹੁਚਿ ਮੁਕਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, ਆਖੁ ਮਰਦਾਨਿਆਂ ! ਜੋ ਕਿਛੁ ਤੇਰੇ ਜੀ ਹੈ ਸੁ ਆਖੁ"। ਤਬ ਮਰਦਾਨੇ ਬੇਨਤੀ ਕਰੀ, ਜੇ, "ਜੀ, ਤੂੰ ਹੁਣਿ ਉਤੁ ਜਨਮਿ ਭੂਮਿ ਜਾਹਿ ਤਾਂ ਤੁਧਨੋ ਦੀਦਾਰੁ ਦੇ ਕਿ ਨ ਦੇਈ ?" "ਨਾ ਮਰਦਾਨਿਆਂ ! ਜਹਾਂ ਕਹਾਂ ਦੀਦਾਰੁ ਉਸੁ ਸਾਹਿਬ ਕਾ ਹਜੂਰਿ ਹੈ ਜੀ। ਪਿਛਿ ਚਲੁ ਜਨਮ ਅਸਥਾਨਿ ਅਤੈ ਜੋ ਕਿਛੁ ਖੁਦਾਇ ਸਕ ਹੈ ਤਾਂ ਕੋਈ ਥਾਉਂ ਭੀ ਦਿਸੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ ! ਖੁਦਾਇ ਨਾਲਿ ਨਿਹਸੰਕ ਹੋਇ ਮਿਲੇ ਹਹ, ਸੰਕ ਸਭੁ ਉਤਰੀ ਹੈ"। ਤਬ ਮਰਦਾਨੇ ਕਹਿਆ ਜਿ, "ਜੀ, ਤੂੰ ਮੇਰਾ ਆਖਿਆ ਸੁਣਿ"। ਕਹੈ, "ਆਖੁ"। "ਏਕੁ ਮੈਨੋ ਵਿਛੋੜਣਾ ਨਾਹੀ ਆਪ ਨਾਲਹੁ, ਨ ਐਥੈ ਨ ਓਥੈ, ਅਤੈ ਜੀ, ਹੁਣ ਚਲੀਐ ਜਨਮ ਧਰਤੀ"। ਤਬ ਗੁਰੂ ਬਾਬਾ ਹਸਿਆ, ਹਸਿ ਕਰਿ ਕਹਿਆ ਜਿ, "ਆਉ, ਮਰਦਾਨਿਆਂ ! ਪਾਹਿ ਪੈਰੀ[6] ਤੂੰ ਸਦਾ ਸਰਬਦਾ[7] ਐਥੈ ਓਥੈ[8] ਮੇਰੈ ਨਾਲਿ ਹੈ, ਤੇਰੈ ਕਹੈ ਜਨਮ ਸਥਾਨ ਕੀ ਧਰਤੀ ਬਖਸੀ। ਉਸ ਹੀ ਧਰਤੀ ਜਾਹਗੇ"। ਬੋਲਹੁ ਵਾਹੁਗੁਰੂ।

## ਸਲੋਕੁ[9] ॥

ਕਰਣ ਕਾਰਣ ਸਮਰਥੁ ਪ੍ਰਭੁ ਕਹਾਂ ਕਰਉ ਬੀਚਾਰੁ ॥
ਦਾਸ ਨਾਨਕ ਸੋ ਆਰਾਧੀਐ ਜਾਕਾ ਅੰਤੁ ਨ ਪਾਰਾਵਾਰੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੭੦॥

---

[1]ਸ਼ਰੀਅਤ ਦਾ ਭਾਵ ਹੈ ਰਬ ਦਾ ਕਾਨੂੰਨ-ਵੱਡਾ ਰਸਤਾ–ਗਾਡੀ ਰਾਹ। [2]ਸਰਪੋਸ਼ ਦਾ ਅਰਥ ਹੈ–ਕੱਜਣ ਵਾਲਾ ਕੱਪੜਾ ਜਾਂ ਢੱਕਣ। [3]ਕਾਲੂ ਦਾ ਪੁਤ੍ਰ। [4]ਕਲਿਆਣ (ਭਲਾਈ) ਲਈ ਬੇਨਤੀ ਕਿ ਰੱਬ ਤੇਰੀ ਕਲਿਆਣ ਕਰੇ। [5]ਭਾਵ–ਡੂਮਾਂ ਅਗੇ ਡੂਮ ਕੀ ਕਲਿਆਣਿਆ ਜਾਵੇ ਤੇ ਕੀ ਉਹ ਕਿਸੇ ਦੀ ਕਲਿਆਣ ਕਰੇ। [6]ਪੈ ਪੈਰੀਂ ਅਰਥਾਤ–ਪੈਰਾਂ ਉਤੇ ਮੱਥਾ ਟੇਕ। [7]ਹਮੇਸ਼ਾ। [8]ਏਥੇ ਉਥੇ, ਭਾਵ–ਲੋਕ ਪਰਲੋਕ ਵਿਚ। [9]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ।

# ਗੁਰੂ ਜੀ ਨੇ ਰਾਖਸ ਤਾਰੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ॥

ਤਬ ਮਰਦਾਨੇ ਕੀ ਬੇਨਤੀ ਸੁਣਿ ਕਰਿ ਗੁਰੂ ਬਾਬਾ ਨਾਨਕੁ ਦਖਣ ਕੀ ਭੂਮਿ, ਰਾਖਸਾਂ ਕੀ ਧਰਤੀ[1] ਆਏ। ਰਾਖਸ ਫੜਿ ਲੈ ਗਏ ਮਰਦਾਨੇ ਅਰੁ ਬਾਬੇ ਕਉ। ਲੈ ਜਾਇ ਕਰਿ ਬਾਬੇ ਨਾਲਹੁ (ਵਿਛੋੜ ਕੇ) ਮਰਦਾਨੇ ਨੋ ਕੜਾਹੇ[2] ਵਿਚਿ ਘਤਿਓਨੈ, ਕੜਾਹਾ ਠੰਢਾ ਹੋਇ ਗੈਆ[3]। ਤਬ ਗੁਰੂ ਬਾਬੇ ਆਖਿਆ ਜਿ, "ਏਹੁ ਫਕੀਰਾਂ ਦਾ ਰਬਾਬੀ ਹੈ, ਤੁਸੀ ਕਿਆ ਕਹਦੇ ਅਹਹੁ ?" ਤਬ ਰਾਖਸਾਂ ਕਹਿਆ ਜਿ, "ਜੀ, ਤੁਸੀ ਅਸਾਡਾ ਭਖੁ ਅਹਹੁ"। ਤਬ ਕੜਾਹੇ ਹੇਠਿ ਅਗਿ ਬਾਲਿ ਰਹੇ, ਕੜਾਹਾ ਤਪੈ ਨਾਹੀ। ਸਾਰਾ ਦਿਨ ਲੋਚਿ ਰਹੇ, ਅਗਿ ਬਲੇ ਨਾਹੀ ਮੂਲੇ। ਤਬ ਰਾਖਸ ਆਇ ਪੈਰੀ ਪਏ ਗੁਰੂ ਬਾਬੇ ਨਾਨਕ ਜੀ ਕੀ। ਤਬ ਗੁਰੂ ਬਾਬੇ ਉਨਾ ਪਾਸਹੁ ਪਰਮੇਸੁਰੁ ਸਿਮਰਾਇਆ। ਓਇ ਰਾਖਸ ਕੀਤੇ ਸਿਖ-ਨਾਨਕ ਪੰਥੀ ਹੂਏ[4]। ਗੁਰੂ ਗੁਰੂ ਲਾਗੇ ਜਪਣੇ। ਸੁ ਧੰਨੁ ਗੁਰੂ ਬਾਬਾ ਨਾਨਕੁ, ਵਾਹੁਗੁਰੂ ਬਾਬਾ ਨਾਨਕ।

**ਸਲੋਕੁ[5]।**

ਧੰਨੁ ਧੰਨੁ ਪ੍ਰਭੁ ਆਪਿ ਹੈ, ਜਿਨਿ ਰਚਿਆ ਜਗੁ ਸਾਜੁ[6] ॥
ਮਾਨਸ ਕਿਸ ਕੇ ਬਪੁੜੇ, ਰਾਕਸ ਭਜਹਿ ਮਹਾਂਰਾਜੁ[7] ॥
ਨਾਨਕ ਦਾਸ ਉਧਾਰਿਆ, ਸਿਆਮੁ ਗਰੀਬ ਨਿਵਾਸੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੭੧॥

# ਸ਼ਾਕਤ ਲੋਕਾਂ ਦਾ ਉਧਾਰ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਦਖਣ ਦੀ ਧਰਤੀ ਵਿਚ)

ਤਬ ਰਾਖਸਾਂ ਕੀ ਧਰਤੀ ਦੇਖ, ਦਖਣ ਕੀ ਧਰਤੀ ਦੇਖੀ ਸ੍ਰੀ ਗੁਰੂ ਬਾਬੇ ਨਾਨਕ ਜੀ। ਗੁਰੂ ਬਾਬਾ ਨਾਨਕੁ

---

[1]ਦੱਖਣ ਦੀ ਧਰਤੀ ਨੂੰ ਰਾਖਸ਼ਾਂ ਦੀ ਧਰਤੀ ਇਸ ਕਰਕੇ ਕਹਿਆ ਹੈ ਕਿ ਉਥੇ ਦ੍ਰਾਵਿੜ ਜਾਤੀ ਦੇ ਲੋਕ, ਜੋ ਰੰਗ ਦੇ ਕਾਲੇ ਹੁੰਦੇ ਹਨ, ਵਧੀਕ ਗਿਣਤੀ ਵਿਚ ਰਹਿੰਦੇ ਹਨ। ਪਹਿਲੇ ਪਹਿਲ, ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਉਥੇ ਗਏ, ਦ੍ਰਾਵਿੜ ਲੋਕ ਦੇਵਤਾ ਅੱਗੇ ਸ਼ਾਕਤ ਮਤ ਦੇ ਅਨੁਸਾਰ ਇਨਸਾਨੀ ਕੁਰਬਾਨੀ ਦਿਆ ਕਰਦੇ ਸਨ। [2]ਜਨਮ ਸਾਖੀ ਭਾਈ ਬਾਲਾ ਵਿਚ ਕੇਵਲ ਕੌਡੇ ਰਾਖਸ ਦਾ ਹੀ ਜ਼ਿਕਰ ਹੈ, ਪਰ ਸੋਢੀ ਮਿਹਰਵਾਨ ਜੀ ਨੇ ਏਥੇ ਅਨੇਕ ਰਾਖਸ ਦੱਸੇ ਹਨ। [3]ਹੋਇ ਗਇਆ। [4]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਇਹ ਪਾਠ ਹੈ—"ਉਥੇ ਰਾਖਸ ਸਿਖ ਕੀਤੇ। ਪਰਮੇਸਰ ਸਿਮਰਾਇਓਨਿ ਓਨ੍ਹਾ ਬਾਵਹੁ। ਨਾਨਕ ਪੰਥੀ ਹੋਏ"।
[5]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ।[6] ਦੂਜੀ ਪ੍ਰਤੀ ਦੇ ਅਨੁਸਾਰ ਪਾਠ ਹੈ—'ਜਿਨਿ ਰਚਿਆ ਸਾਜੁ ਮਨਿ ਮਾਜੁ'।
[7]ਦੂਜੀ ਪ੍ਰਤੀ ਵਿਚ ਏਥੇ ਇਹ ਤੁਕ ਨਹੀਂ ਹੈ।

ਕਰਣ ਕਾਰਣ ਸਮਰਥੁ, ਬਾਬੇ ਨਾਨਕ ਕੰਉ ਧਰਤੀ ਭੇਟ ਦੇਤੀ। ਜਿ ਕੋਈ ਫਕੀਰੁ, ਕਿ ਕੋਈ ਮੰਗਤਾ, ਕਿ ਕੋਈ ਡੂਮੁ ਆਇ ਸਿਰੁ ਨਿਵਾਇਦਾ ਪੇਟਾਰਥੁ[1] ਤਿਸ ਨੋ ਕਹਦਾ ਜਿ, "ਇਸੁ ਠਾਂਇ ਮੈ ਵਸਤੁ ਕਿਛੁ ਰਖੀ ਸੀ ਬਚਾ! ਲੇ ਜਾਹਿ!" ਉਹੁ ਦਉੜਿ ਕਰਿ ਜਾਇ ਲਏ। ਜੋ ਕਿਛੁ ਵਸਤੁ ਗੁਰੂ ਬਾਬਾ ਨਾਨਕੁ ਜੀ ਕਹੈ, ਸਾਈ ਹੋਇ। ਤਬ ਉਇ ਸਿਫਤਿ ਬਾਬੇ ਨਾਨਕ ਜੀ ਕੀ ਕਰਦੇ ਜਾਨਿ, ਕਹਨਿ ਜਿ, "ਵਾਹੁ ਬਾਬਾ ਨਾਨਕੁ! ਧੰਨੁ ਬਾਬਾ ਨਾਨਕੁ! ਵਡਾ ਬੁਜਰਕਵਾਰੁ[2], ਵਡਾ ਸੇਖੁ ਹੈ, ਵਡਾ ਸਾਦਕੁ ਹੈ, ਵਡਾ ਅਉਲੀਆ ਹੈ, ਵਡਾ ਫਕੀਰੁ ਹੈ, ਵਡਾ ਪੀਰੁ ਹੈ। ਕੋਈ ਕਹੈ; ਵਡਾ ਦਰਵੇਸੁ ਹੈ, ਕੋਈ ਕਹੈ ਵਡਾ ਭਗਤੁ ਹੈ; ਵਡਾ ਸੰਤੁ ਹੈ, ਵਡਾ ਸਾਧੂ ਹੈ, ਜਹਾਂਨ ਦਾ ਜਿ ਕੋਈ ਪਾਰਖੂ ਫਕੀਰੁ ਸੀ; ਸੁ ਉਸਤਤਿ ਗੁਰੂ ਬਾਬੇ ਨਾਨਕ ਜੀ ਕੀ ਲਾਗਾ ਸੈਸਾਰੁ ਕਰਣੇ ਜਿ, "ਵਾਹੁ ਬਾਬਾ ਨਾਨਕੁ ਪੁਰਖੁ! ਮਾਨੁ ਭੰਗੁ ਕਿਸੈ ਦਾ ਨ ਕਰਈ"। ਅਰੁ ਮਨਸਾਰੂਕੀ ਚਾਲਿ ਗੁਰੂ ਬਾਬੇ ਨਾਨਕ ਜੀ ਕੀ। ਜੇ ਹਿੰਦੁਸਤਾਨਿ ਜਾਣਾ ਹੋਇ ਤਾਂ ਧਿਆਨੁ ਕੀਆ, ਊਹਾਂ ਹੀ ਜਾਇ ਖੜਾ ਹੋਇ। ਜੇ ਖੁਰਾਸਾਨਿ ਜਾਣਾ ਹੋਇ ਤਾਂ ਖੁਰਾਸਾਨਿ ਜਾਇ ਖੜਾ ਹੋਇ। ਜੇ ਕਿਸੀ ਵਲਾਇਤਿ ਜਾਣਾ ਹੋਇ ਤਾਂ ਮਨਸਾ ਕਰੈ, ਊਹਾਂ ਹੀ ਜਾਇ ਖੜਾ ਹੋਇ। ਜਿਸੁ ਵਲਾਇਤਿ ਜਾਣਾ ਹੋਇ ਅਰੁ ਮਨਸਾ ਕਰੈ ਬਾਬਾ ਨਾਨਕੁ ਉਤੁ ਵਲਾਇਤਿ ਡੰਡਿਡੋਲੀ[3] ਪਵੈ, ਸਭੁ ਕੋਈ ਲੋਚੈ ਉਸਤਤਿ ਲੇ ਖੜੇ ਹੋਨਿ। ਫਿਰਿ ਉਹੁ ਵਲਾਇਤਿ ਛੋਡੀ, ਚੁਬਕੀ ਮਾਰੀ ਹੋਰ ਥੈ, ਹੋਰਤੁ ਵਲਾਇਤਿ ਜਾਇ ਨਿਕਲੈ, ਪਿਛੈ ਲੋਕ "ਨਾਨਕੁ ਨਾਨਕੁ" ਕਰਦੇ ਰਹਿ ਜਾਨਿ। ਤਬ ਦੇਸ ਫਿਰਦਾ ਬਾਬਾ ਨਾਨਕੁ ਤਿਤੁ ਵਲਾਇਤਿ ਜਾਇ ਪਇਆ ਜਿਥੈ ਪਰਮੇਸੁਰੁ ਕਾ ਨਾਮੁ ਕੋਈ ਨ ਲੇਈ। ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰੁ! ਘਣੇ ਘਣੇ ਦੇਸ ਦਿਸੰਤਰ ਦੇਖੇ ਸੇ, ਪਣੁ ਐਸਾ ਮੁਨਾਫਕੁ[4] ਦੇਸੁ ਕੋਈ ਨ ਥਾ ਦੇਖਾ, ਜਹਾਂ ਪਰਮੇਸੁਰ ਕਾ ਨਾਮੁ ਕੋਈ ਨ ਲੇ। ਇਸ ਤੀ[5] ਅਵਰੁ ਬੁਰਾ ਦੇਸੁ ਕੋਈ ਨਾਹੀ, ਜੋ ਕਿਛੁ ਮੁਨਾਫਕੁ ਦੇਸੁ ਇਹੀ ਹੈ"। ਤਬ ਗੁਰੂ ਬਾਬੈ ਨਾਨਕ ਉਸੁ ਦੇਸ ਕਾ ਨਾਉ "ਮੁਨਾਫਕੁ" ਧਰਿਆ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, ਏ ਪਰਮੇਸੁਰ ਪਾਰਬ੍ਰਹਮ! ਤੈਂ ਜਿ ਅਸੀਂ ਇਸ ਧਰਤੀ ਆਂਦੇ ਹਹ[6], ਸਿ ਤੂੰ ਸਾਈ[7] ਮਿਹਰ ਕਰਿ ਜਿ ਨਾਵ ਦਾ ਪ੍ਰਸੰਗੁ ਏਥੈ ਹੋਇ"। ਤਬ ਸ੍ਰੀ ਪਾਰਬ੍ਰਹਮ ਕਾ ਹੁਕਮੁ ਆਇਆ ਬਾਬੇ ਨਾਨਕ ਕੰਉ ਜਿ, "ਏ ਨਾਨਕ! ਤੂੰ ਜਿ ਮੈਂ ਈਹਾਂ ਆਣਿਆ ਹੈ ਸਿ ਇਸ ਹੀ ਨਾਮ ਹੀ ਸਿਮਰਣ ਕੰਉ ਭੇਜਿਆ ਹੈ ਜਿ ਮੇਰਾ ਨਾਮੁ ਈਹਾਂ ਤੂੰ ਸਿਮਰਾਵਹਿ ਇਨਾਂ ਪਾਸ ਤੇ"। ਤਬ ਉਸ ਮੁਲਖ ਵਲਾਇਤਿ ਕਿਆ ਲੋਕਾਂ ਕੀ ਕਵਨੁ ਪਰਕਿਰਤਿ[8] ਹੋਤੀ ਜਿ ਕੋਈ ਪਰਮੇਸੁਰ ਕਾ ਨਾਮੁ ਨ ਲੇਨ ਦੇ। ਊਹਾਂ ਨ ਖੁਦਾਇ ਨ ਰਾਮੁ, ਨ ਕ੍ਰਿਸਨੁ; ਕੋਈ ਪਰਮੇਸੁਰ ਕਾ ਨਾਮੁ ਨ ਸਿਮਰੈ। ਉਸ ਦੇਸ ਕੀ ਪਰਕਿਰਤਿ ਜਿ ਕਿਸੀ ਨੋ ਦੁਖ ਲਗੈ ਸਿ ਰਾਜੇ ਪਹਿ ਜਾਇ ਬੇਨਤੀ ਕਰਨਿ। ਰਾਜ ਆਗੈ ਤੇ ਅਸੀਰਬਾਦੁ ਦੇ ਜਿ, "ਤੇਰਾ ਦੁਖ ਜਾਇ"। ਜਬ ਉਨਹੁ ਮੀਹੁ ਚਾਹੀਐ ਤਬ ਰਾਜੇ ਕੰਉ ਜਾਇ ਕਹਹਿ ਜਿ, "ਰਾਜਾ ਜੀ, ਮੀਹੁ ਚਾਹੀਤਾ ਹੈ"। ਤਬ ਰਾਜਾ ਕਹੈ ਜਿ, "ਮੀਹੁ ਬਰਸੈਗਾ"। ਤਬ ਉਨ ਕੰਉ ਮੀਹੁ ਬਰਸੈ। ਇਹੀ ਉਨਕੀ ਪਰਕਿਰਤਿ। ਤਬ ਬਾਬਾ ਨਾਨਕੁ ਉਸੁ ਧਰਤੀ ਜਾਇ ਪੈਦਾ ਹੂਆ। ਤਬ ਬਾਬਾ ਨਾਨਕ ਉਸੁ ਸਾਥਿ ਲੰਗੋਟਿਬੰਦ[9] ਥੇ ਅਰੁ ਮਰਦਾਨਾ ਰਬਾਬੀ ਥਾ। ਤਬ ਊਹਾ ਜਾਇ ਪੈਦਾ ਹੋਇਆ। ਤਬ ਲੰਗੋਟਿ ਬੰਦਾਂ ਧੂਏ ਊਹਾਂ ਜਾਇ ਬਾਹੇ[10]। ਤਬ ਗਿਰਾਂਵ ਤੇ ਕੋਹਾਂ ਦੁਹੁ ਉਪਰਿ ਧੂਏ ਪਾਏ। ਤਬ ਉਸੁ ਵਲਾਇਤਿ ਜਿ ਮੀਹੁ ਬਰਸਦਾ ਸੁ ਮੀਹੁ ਰਹਿ ਗਿਆ। ਤਬ ਅਗੈ ਜਿਉਂ ਬਰਸਦਾ ਤਿਉਂ ਬਰਸੈ ਨਾਹੀ। ਤਬ ਲੋਕ ਮਿਲਿ ਕਰਿ ਰਾਜੇ ਪਹਿ ਗਏ। ਉਨਹੁ ਲੋਕਹੁ ਕਹਿਆ ਜਿ, "ਰਾਜਾ ਜੀ! ਅਗੈ ਜਿਉਂ ਲੋਕੁ ਤੇਰੈ ਪਾਸਿ ਆਂਵਦਾ ਤਬ ਤੂ ਕਹਦਾ ਜਿ ਮੀਹੁ ਬਰਸੈਗਾ, ਅਬ ਜੀ ਬਰਸਣੇ ਤੇ ਰਹਿਆ, ਮੀਹੁ ਅਰੁ ਲੋਕੁ ਬਹੁਤ ਦੁਖੀ ਹੋਇਆ

---

[1]ਪੇਟ ਦੇ ਅਰਥ, ਪੇਟ ਦੇ ਵਾਸਤੇ। [2]ਬੁਜ਼ੁਰਗਵਾਰ, ਬੁੱਢਾ। [3]ਇਸ ਸ਼ਬਦ ਦੇ ਏਥੇ ਦੋ ਅਰਥ ਹੋ ਸਕਦੇ ਹਨ: (੧) ਡੰਡ ਪੈਣੀ, ਰੌਲਾ ਪੈਣਾ, ਭਾਵ-ਮਸ਼ਹੂਰੀ ਹੋਣੀ, ਤੇ (੨) ਡੰਡਾ ਡੋਲੀ, ਅਰਥਾਤ-ਪਾਲਕੀ ਦਾ ਪ੍ਰਬੰਧ ਹੋਣਾ ਗੁਰੂ ਜੀ ਦੇ ਸੁਾਗਤ ਲਈ। [4]ਨਫ਼ਾਕ ਰੱਖਣ ਵਾਲਾ, ਜੋ ਬਾਹਰੋਂ ਹੋਰ ਹੋਵੇ ਤੇ ਅੰਦਰੋਂ ਕੁਝ ਹੋਰ ਹੀ ਹੋਵੇ। [5]ਤੋਂ, ਥੋਂ, ਨਾਲੋਂ। [6]ਹਾਂ। [7]ਸੋਈ, ਉਹੋ। [8]ਪ੍ਰਕ੍ਰਿਤੀ, ਸੁਭਾਉ, ਰੀਤੀ, ਮਰਯਾਦਾ। [9]ਲੰਗੋਟ ਬੰਦ ਸਾਧੂ। [10]ਲਾਏ, ਲਗਾਏ।

ਹੈ ਬਿਨਾਂ ਬਰਸੇ ਤੇ, ਲੋਕੁ ਬਹੁਤੁ ਮਰੈਗਾ"। ਤਬ ਰਾਜੇ ਕਹਿਆ ਜਿ, "ਜਾਹੁ ਬਰਸੈਗਾ ਮੇਹੁ"। ਤਬ ਓਹਿ ਲੋਕ ਉਠਿ ਘਰੀ ਆਏ, ਮੀਹੁ ਬਰਸਣੇ ਤੇ ਰਹਿ ਗੈਆ। ਤਬ ਕਈਕੁ ਦਿਨ ਹੂਏ ਬਹੁੜਿ ਲੋਕ ਜਾਇ ਖੜੇ ਹੂਏ ਰਾਜੇ ਪਾਸਿ ਜਿ, "ਜੀ, ਤੈ ਜੋ ਕਹਿਆ ਥਾ ਜਿ ਮੀਹੁ ਬਰਸੈਗਾ, ਤਾਂ ਜੀ, ਮੀਹੁ ਵੁਠੋ ਨਾਹੀ, ਜੀ ਹੁਣਿ ਮੀਹੁ ਬਰਸੈ ਹੈ ਤਾਂ ਅਨਾਜ ਕੀ ਓਪਤਿ ਹੋਤੀ; ਮਨੁਖ ਜੀਵਤੇ; ਰਾਜਾ ਜੀ ! ਮੀਹੁ ਮਿਲੈ"। ਤਬ ਰਾਜੇ ਕਹਿਆ ਜਿ, "ਏ ਲੋਕਹੁ ! ਤੁਮ ਅਬ ਜਾਹੁ, ਹੰਉ ਆਪਣਾ ਜੋਰੁ ਲਾਇ ਰਹਿਆ ਹਾਂ, ਮੀਹੁ ਬਰਸਦਾ ਨਾਹੀ, ਮੈਂ ਕਿਆ ਕਰਾਂ ?" ਤਬ ਲੋਕ ਬੇਉਮੈਦ ਹੋਇ ਕਰਿ ਜਾਇ ਘਰੀ ਬੈਠੇ, ਨ ਕੋਈ ਵਾਹੇ ਨ ਕੋਈ ਬੀਜੇ। ਲੋਕ ਬੇਉਮੈਦ ਹੋਇ ਬੈਠੇ। ਜਹਾਂ ਗੁਰੂ ਬਾਬੇ ਨਾਨਕ ਧੂਆਂ ਬਾਹਿਆ ਥਾ ਓਹੁ ਜਿਸ ਕਾ ਖੇਤੁ ਥਾ ਸੁ ਖੇਤ ਕੰਉ ਉਹੁ ਜਾਇ ਕਦੇ ਫੇਰਾ ਕਰਤਾ। ਜਦਿ ਉਹੁ ਊਹਾਂ ਜਾਇ ਖੜਾ ਹੂਆ,ਤਬ ਊਹਾਂ ਫਕੀਰ ਧੰਏਂ ਬਾਹੀ ਬੈਠੇ ਹੈਂ, ਦੇਖਿ ਕਰਿ ਉਨ ਕੰਉ ਓਹੁ ਭੀ ਉਨਕੈ ਪਾਸਿ ਜਾਇਬੈਠਾ। ਤਬ ਉਨਿ ਕਹਿਆ ਜਿ, "ਜੀ, ਤੁਮ ਕਵਨੁ ਹਹੁ ?"ਕਹੈ, "ਜੀ,ਮੈਂ ਪੂਛਤਾ ਹਾਂ, ਤੁਮ ਕਵਨ ਹਹੁ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਹਮ ਪਰਮੇਸੁਰ ਕੇ ਲੋਕ ਹਾਂ"। ਕਹੈ, "ਜੀ, ਜਉ ਤੁਮ ਪਰਮੇਸੁਰ ਕੇ ਲੋਕ ਹਹੁ, ਤਉ ਇਬ ਬਡਾ ਤਮਾਸਾ ਹੋਆ। ਜਾਂ ਮੀਹੁ ਬਰਸਦਾ ਥਾ ਤਬ ਸਭੁ ਦੇਸੁ ਵਸਦਾ ਥਾ। ਅਬ ਮੀਹੁ ਬਰਸਣ ਤੇ ਰਹਿਆ, ਲੋਕੁ ਸਭੁ ਮਰੈਗਾ। ਅਬ ਸਭ ਲੋਕ ਓਦਰਿ ਬੈਠੇ ਹੈ"। ਤਬ ਗੁਰੂ ਬਾਬਾ ਨਾਨਕੁ ਕਰਣ ਕਾਰਣ ਸਮਰਥੁ ਪੁਰਖੁ ਪਰੁ ਬਾਲ ਸੁਭਾਇ ਕਰਿ ਪੁਛਦਾ ਹੈ ਲੋਕਾ ਨੋ ਜਿ, "ਤੂੰ ਕਿਉ ਕਰਿ ਹੈਂ, ਤੇਰਾ ਰੁਜਗਾਰੁ ਕਿਉ ਕਰਿ ਹੈ, ਰਹਦਾ ਕਿਉ ਕਰਿ ਹੈ ?" ਸੁਭਾਇ ਕਰਿ ਕਰਿ ਲੋਕਾਂ ਥਾਵਹੁ ਬਾਤ ਪੁਛਦਾ। ਸਿ ਓਸਿ ਸਾਥਿ ਬਾਬਾ ਨਾਨਕੁ ਬਾਤਾਂ ਲਾਗਾ ਕਟਨੇ। ਪਰ ਸੁਭਾਵ ਕਰਿ ਕਰਿ ਲਾਗਾ ਉਸੁ ਪਾਸ ਤੇ ਪੂਛਣੇ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਗੇ ਤੁਮ ਕੰਉ ਕਵਣੁ ਬਸਾਵਦਾ ਸਾ ?" ਤਬ ਉਨਿ ਕਹਿਆ ਜਿ, "ਜੀ, ਅਗੈ ਰਾਜਾ ਵਸਾਵਦਾ ਥਾ"। ਤਬ ਗੁਰੂ ਬਾਬੇ ਕਹਿਆ ਜਿ, "ਜੀ ਹੁਣ ਭੀ ਰਾਜੇ ਪਾਸਿ ਜਾਹੁ"। ਤਬ ਉਨਿ ਕਹਿਆ ਜਿ, "ਜੀ, ਰਾਜੇ ਪਾਹਿ ਜਾਇ ਰਹੇ, ਜੀ ਹੁਣਿ ਰਾਜਾ ਭੀ ਨਾਹੀ ਵਸਾਇ ਸਕਦਾ। ਰਾਜੇ ਭੀ ਜਬਾਬੁ ਦਿਤਾ ਜਿ ਮੈ ਤੇ ਰਹੀ ਬਾਤ ਬਰਸਾਵਣੇ ਦੀ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਜੀ, ਪਰਮੇਸੁਰੁ ਹੁਣੁ ਭੀ ਮੀਹੁ ਬਰਸਾਵੈ ਜਿ ਤੁਮਿ ਪਰਮੇਸੁਰ ਕੰਉ ਸਿਮਰਹੁ"। ਤਬ ਉਨਿ ਕਹਿਆ ਜਿ, "ਜੀ ਪਰਮੇਸੁਰੁ ਕਿਸੁ ਗਾਂਇ ਰਹਦਾ ਹੈ ?" ਕਹੈ, "ਪਰਮੇਸੁਰੁ ਜਿਸ ਕਾ ਨਾਉ ਹੈ ਸਿ ਘਟ ਘਟ ਰਹਦਾ ਹੈ, ਦੇਸਿ ਦੇਸਿ ਰਹਦਾ ਹੈ, ਜੀਅ ਜੀਅ ਸਾਥਿ ਹੈ, ਅਕਾਸਿ ਪੈਆਲਿ ਸਭਨੀ ਥਾਂਈ ਰਹਦਾ ਹੈ। ਜਿਥੈ ਜਿਥੈ ਸਿਮਰੀਐ ਤਿਥੈ ਤਿਥੈ ਹਾਜਰੁ ਹੈ"। ਕਹੈ, "ਜੀ, ਇਬਿ[1] ਤੇਰੇ ਮੁਹੰਡੇ[2] ਥੀ ਸੁਣਿਆ ਹੈ ਪਰਮੇਸੁਰੁ, ਅਗੈ ਕਬਹੂ ਨਾਹੀ ਸੁਣਿਆ ਜਿ ਪਰਮੇਸੁਰੁ ਕਹਾਂ ਹੈ"। ਤਬ ਗੁਰੂ ਬਾਬੇ ਨਾਨਕ ਆਖਿਆ ਜਿ, "ਹੁਣਿ ਤੁਸੀਂ ਪਰਮੇਸੁਰੁ ਸਿਮਰਹੁ ਤਾਂ ਹੀ ਮੀਹੁ ਬਰਸੈ, ਨਾਂਹੀ ਤਾਂ ਮੀਹੁ ਕਿਥਾਊ[3] ਨਾਹੀ"। ਤਬ ਉਨਿ ਕਹਿਆ, ਜਿ, "ਜੀ ਬਿਨਾ ਦੇਖੇ ਤੇ ਕਿਉ ਕਰਿ ਜਾਣੀਐ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੇਖਣ ਸਾਰਖਾ ਅਰੁ ਦੇਖਣ ਗੋਚਰਾ ਪਰਮੇਸੁਰੁ ਨਾਹੀ"। ਤਬ ਉਨਿ ਆਖਿਆ ਜਿ, "ਜੀ, ਸੁ ਪਰਮੇਸੁਰੁ ਕਿਉ ਕਰਿ ਜਾਣੀਐ ?" ਤਬ ਗੁਰੂ ਬਾਬੇ ਆਖਿਆ ਜਿ; "ਕੁਦਰਤਿ ਤੇ ਜਾਣੀਐ"। ਕਹੈ, "ਜੀ, ਕੁਦਰਤਿ ਕਿਆ ਹੋਦੀ ਹੈ ?" ਤਬ ਗੁਰੂ ਬਾਬੇ ਨਾਨਕ ਆਖਿਆ ਜਿ, ਕੁਦਰਤਿ ਏਹਾ ਹੋਦੀ ਹੈ ਜਿ ਏਹੁ ਤੇਰਾ ਖੇਤੁ ਹੈ, ਏਸ ਨੋ ਤੂ ਹਲੁ ਜੋਇ[4]। ਜੇ ਸੁਕੀ ਜਿਮੀ ਬੀਉ ਦਿਤਾ ਉਗਵਿ ਪਵੈ ਤਾਂ ਪਰਮੇਸੁਰੁ ਸਚੁ ਹੈ ਅਰੁ ਜੇ ਨ ਉਗਵੈ ਤਾਂ ਝੂਠੁ ਕਰਿ ਜਾਣੀ, ਆਪਣਾ ਬੀਉ ਮਸਕਤਿ ਧਰਿ ਲਈ ਅਸਾਂ ਪਾਸਹੁ"। ਤਬ ਓਨਿ ਆਖਿਆ ਜਿ, "ਜੀ, ਤੂੰ ਆਖਦਾ ਹੈਂ ਸਿ ਭਲੋ ਹੀ ਆਖਦਾ ਹੈਂ, ਪਣੁ ਬਿਨਾ ਭੁੰਇ ਭਿਨੀ[5] ਤੇ ਕਿਉ ਕਰਿ ਹਲੁ ਲਗੈ ?" ਤਬ ਗੁਰੂ ਬਾਬੇ ਆਖਿਆ ਜਿ, "ਤੂੰ ਹਲੁ ਜੋਇ, ਆਪੇ ਲਗਗੁ[6]"। ਤਬ ਉਹੁ ਪੈਰ ਫੜਦੋ ਗੁਰੂ ਬਾਬੇ ਦੈ ਘਰ ਆਇਆ। ਘਰਿ ਆਇ ਕਰਿ ਵਸਦੀਨੋ[7] ਗਲਿ ਸੁਣਾਈਅਸੁ ਜਿ, "ਏਕੁ ਜਿ ਬਾਹਰਿ ਦੈਠਾ ਹੈ। ਭਲਾ ਹੀ ਕਹਤਾ ਹੈ ਜਿ ਆਣਿ ਕਰਿ ਹਲੁ ਖੇਤ੍ਰ ਮਹਿ ਜੋਤਿ,

---

[1]ਅਬ, ਹੁਣ। [2]ਮੁਖੜਾ, ਜ਼ਬਾਨ। [3]ਕਿਸੇ ਥਾਂ ਵੀ। [4]ਜੋੜ। [5]ਭਿੱਜੀ, ਗਿੱਲੀ, ਸਿੰਜੀ ਹੋਈ। [6]ਲੱਗੇਗਾ। [7]ਵਸਤੀ (ਆਬਾਦੀ) ਦੇ ਲੋਕਾਂ ਨੂੰ।

ਪਰਮੇਸੁਰ ਕਾ ਨਾਮੁ ਲੇ ਕਰਿ ਤੂੰ ਹਲੁ ਜੋੜੁ; ਇਉਂ ਕਰਿ ਮੇਰੈ ਤਾਂਈ ਮੈਂਨੋ ਕਹਦਾ ਹੈ-ਬੈਠਾ ਪਰਮੇਸੁਰੁ ਪਰਮੇਸੁਰੁ ਕਰਤਾ ਹੈ"। ਤਬ ਉਨਹੁ ਲੋਕਹੁ ਕਹਿਆ ਜਿ, "ਏ ਮੂਰਛ[1] ਬਾਵਰੇ ਕਹਾ ਹੀ[2] ਹਲ ਜੋਤੀਤੇ ਹੈਂ, ਬਿਨਾਂ ਬਰਸੇ ਬਿਨਾਂ ਜਿਮੀਂ ਭੀਗੀ ਤੇ"। ਓਹੁ ਜਿ ਲੋਕਹੁ ਉਦਰਾਇਆ ਸਿ ਬਹੁੜਿ ਗੁਰੂ ਬਾਬੇ ਪਾਸਿ ਗੈਆ ਕਹੈ, "ਜੀ, ਲੋਕ ਮੇਰੈ ਤਾਂਈ ਬਹੁਤੁ ਉਦਰਾਇ ਲੇ ਗਏ, ਰੇ ਬਾਵਰੇ! ਕਹਾਹੀ ਬਿਨਾਂ ਮੇਘ ਖੇੜ੍ਹੀ ਹੋਤੀ ਹੈ"। ਤਬ ਗੁਰੂ ਬਾਬੈ ਨਾਨਕ ਆਖਿਆ ਜਿ, "ਏ ਪਰਮੇਸੁਰ ਕੇ ਪਿਆਰੇ! ਜਮਾਵਣ ਦਾ ਪਰਮੇਸੁਰੁ ਜਮਾਨੁ[3] ਹੈ। ਤੂ ਲੈ ਆਉ ਹਲੁ, ਢਿਲਿ ਕਰੁ ਨਾਹੀ"। ਤਬ ਓਹੁ ਗੈਆ, ਜਾਇ ਕਰਿ ਹਲੁ ਬਲਦ ਬੀਜੁ ਲੈ ਆਇਆ। ਤਬ ਗੁਰੂ ਬਾਬੇ ਨਾਨਕ ਆਖਿਆ ਜਿ, "ਪੁਰਖਾ! ਇਕੁ ਜਣਾ ਅਗੇ ਬੀਜਦਾ ਜਾਇ, ਇਕੁ ਜਣਾ ਪਿਛੈ ਹਲ ਵਾਹਿਦਾ ਜਾਹੁ"। ਤਬ ਜਿਉ ਜਿਉ ਬੀਜਦੇ ਜਾਨਿ ਤਿਵ ਤਿਵ ਉਗਵਦਾ ਜਾਇ। ਤਬ ਜਿਤਨੇ ਲੋਕ ਥੇ ਗਾਂਵ ਕੇ ਸਭਿ ਦੇਖਣੇ ਆਏ। ਤਬ ਜਿ ਕੋਈ ਆਵੈ ਸੁ ਆਇ ਪੈਰੀ ਪਵੈ। ਤਿਸਨੋ ਬਾਬਾ ਨਾਨਕੁ ਕਹੈ ਜਿ, "ਪੁਰਖਹੁ! ਹਲੁ ਲੈ ਆਵਹੁ"। ਸਭੁ ਕੋਈ ਦਉੜਿ ਦਉੜਿ ਲੈ ਲੈ ਹਲ ਆਏ, ਆਇ ਲਗੈ ਬੀਜਣੇ। ਜਿਨਿ ਜਿਨਿ ਬੀਜਿਆ, ਤਿਸਕੀ ਉਗਵੀ ਜੰਮੀ। ਏਹੀ ਜੰਮੀ ਜਿ ਬਹੁਤੁ ਖਰੀ ਜੰਮੀ-ਜੰਮਹਿ ਮਣਿ ਹੋਇ ਜੰਮੀ। ਹੋਰਿ ਜਿਤਨੇ ਦੇਸ ਕੇ ਲੋਕ ਥੇ ਸਭਿ ਬਾਬੇ ਜੀ ਨੋ ਆਇ ਮਿਲੈ ਤਬ ਗੁਰੂ ਬਾਬੇ ਨਾਨਕ ਜਿਤਨੇ ਦੇਸ ਕੇ ਲੋਕ ਥੇ ਇਤਨੇ ਸਭਿ ਸੰਤੋਖੇ। ਤਬ ਗੁਰੂ ਬਾਬੇ ਨਾਨਕ ਉਨਾ ਨੋ ਕਹਿਆ ਜਿ, "ਪੁਰਖਹੁ! ਪਰਮੇਸੁਰੁ ਪਰਮੇਸੁਰੁ, ਪਰਮੇਸੁਰੁ ਭਲਾ ਕਰੈਗਾ"। ਸਭਿ ਲੋਕ ਸੰਤੋਖੇ ਗਏ। ਤਬ ਕਣਕ ਜੰਮੀ ਪਕੀ। ਤਬ ਲੋਕ ਆਏ ਖੜੇ ਹੋਏ ਜਿ, "ਬਾਬਾ ਜੀ ਸਲਾਮਤਿ! ਅਬ ਕਣਕ ਪਕੀ ਹੈ, ਕਿਆ ਆਗਿਆ ਹੈ?" ਕਹੈ, "ਪੁਰਖਹੁ! ਕਣਕ ਕਟਹੁ ਪਰਮੇਸੁਰ ਕੀ ਆਗਿਆ ਹੈ, ਪਰੁ ਪਹਿਲੇ ਇਕੁ ਬੂਟਾ ਪੁਟਿ ਦੇਖਣਾ। ਦਿਖਾ ਕੇਹੈ ਰੰਗਿ ਪਰਮੇਸੁਰ ਕੈ ਜੰਮੀ ਹੈ"। ਤਬ ਓਹਿ ਪਰਮੇਸੁਰ ਦਾ ਨਾਉਂ ਲੈ ਕਰਿ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੈ ਕਰਿ ਜਾਇ ਲਗੈ ਕਟਣੈ। ਤਬ ਉਨੀ ਬੂਟਾ ਪੁਟਿ ਦੇਖਿਆ, ਬੂਟਾ ਪੁਟਿ ਕਰਿ ਦੇਖਨਿ ਤਾਂ ਹੇਠਹੁ ਅੰਗਿਆਰ ਨਿਕਲਨਿ। ਜਿ ਬੂਟਾ ਪੁਟਿ ਦੇਖਨਿ ਤਿਸਹੀ ਹੇਠਹੁ ਅੰਗਾਰ ਨਿਕਲਿ ਆਵਨਿ ਜੀਵਦੇ। ਤਬ ਓਹਿ ਕੁਦਰਤਿ ਦੇਖਿ ਕਰਿ ਹੈਰਾਨਿ ਹੋਇ ਰਹੇ ਜਿ, "ਵਾਹੁ ਪਰਮੇਸੁਰੁ! ਅਰ ਵਾਹੁ ਹੋ ਬਾਬਾ ਨਾਨਕੁ! ਜਿਸਕੈ ਵਚਨਿ ਕਰਿ ਕਰਿ ਅੰਗਾਰਾਂ ਉਪਰਿ ਕਣਕ ਜਮਾਈ"। ਕਣਕ ਵਢਿ ਕਢਿ ਖਲਵਾੜੇ ਕੀਤੇ। ਤਬ ਉਨਹੁ ਕਾ ਜਿ ਰਾਜਾ ਥਾ ਉਨਿ ਭੀ ਸੁਣਿ ਪਾਈ ਬਾਤ; ਉਹ ਭੀ ਆਇ ਮਿਲਿਆ ਬਾਬੇ ਨਾਨਕ ਜੀ ਕੰਉ। ਨਮਸਕਾਰੁ ਕੀਆ, ਨਮਸਕਾਰੁ ਕਰਿਕੈ ਆਇ ਚਰਨੀਂ ਲਗਾ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਆਉ ਰਾਜਾ! ਪਰਮੇਸਰੁ ਤੇਰਾ ਭਲਾ ਕਰੈਗਾ"। ਤਬ ਗੁਰੂ ਬਾਬੇ ਕਹਿਆ ਜਿ, "ਤੇਰਾ ਭਲਾ ਹੋਇਗਾ, ਤੂੰ ਪਰਮੇਸੁਰ ਕਾ ਨਾਮੁ ਲੇਹਿ"। ਤਬ ਉਹੁ ਰਾਜਾ ਗੁਰੂ ਬਾਬੇ ਨਾਨਕ ਕਾ ਸਿਖੁ ਹੂਆ, ਦੀਖਿਆ ਸਬਦੁ ਲੀਆ। ਰਾਜੇ ਕੰਉ ਗੁਰੂ ਬਾਬੇ ਨਾਨਕ 'ਭਗਤ ਰਾਜੁ' ਦੀਆ। ਉਸੁ ਧਰਤੀ ਕੇ ਦੇਸ ਕਾ ਨਾਮੁ "ਸਾਦਿਕੁ[4]" ਰਖਿਆ। ਤਬ ਉਸੁ ਵਲਾਇਤਿ ਕੇ ਲੋਕ ਬਾਬਾ ਜੀ ਉਸੁ ਧਰਤੀ ਤੇ ਆਗੈ ਕੰਉ ਰਮੇ। ਓਇ ਲੋਕ ਵਿਲੀਪਾਤ[5] ਕਰਤੇ ਹੀ ਰਹਿ ਗਏ ਜਿ, "ਈਹਾਂ ਥਾ ਬਾਬਾ ਨਾਨਕੁ ਜੀ, ਹਮ ਕਿਛੁ ਸੇਵਾ ਕਰਿ ਨ ਸਕੀ ਬਾਬੇ ਜੀ ਕੀ। ਹਮਹੁ ਕਿਆ ਕੀਆ?" ਉਸੁ ਧਰਤੀ ਨਿਸਤਾਰਨ ਕੰਉ ਗੁਰੂ ਬਾਬਾ ਨਾਨਕੁ ਊਹਾਂ ਗੈਆ ਥਾ। ਤਬ ਗੁਰੂ ਕੇ ਓਹਿ ਲੋਕ ਸਾਰੇ ਸਿਖ ਹੋਏ। ਗੁਰੂ ਉਨ ਕੰਉ ਨਾਮੁ ਦਾਨੁ ਇਸਨਾਨੁ ਦਿੜਾਇਆ, ਸਾਰੇ ਦੇਸ ਕੰਉ ਪਰਮੇਸੁਰੁ ਜਪਾਇਆ। ਗਾਂਇ ਗਾਂਇ[6] ਧਰਮਸਾਲਾ ਬਾਂਧੀਆਂ, ਆਰਤੀ ਕੀਰਤਿ ਸੋਹਿਲਾ ਬਤਾਇਆ। ਰਾਤਿ ਸਮੇ ਬੈਠਿ ਕਰਿ ਕੀਰਤਨੁ ਕਰਣਾ ਪਰਮੇਸੁਰ ਕਾ, ਆਰਤੀ ਸੋਹਿਲਾ ਕੀਰਤਿ ਗਾਂਵਿ ਕਰਿ ਉਠਿ ਸਵਣਾ। ਵਡੀ ਪ੍ਰਾਤਿ ਇਸਨਾਨੁ ਕਰਿ ਕਰਿ, ਕੀਰਤਨੁ ਕਰਿ ਕਰਿ, ਬਹੁੜਿ ਸੰਸਾਰ ਕੀ ਕਿਰਤਿ ਕਰਣੀ। ਉਸ ਦੇਸ ਕੰਉ ਨਿਸਤਾਰਿ ਕਰਿ ਗੁਰੂ ਬਾਬਾ ਨਾਨਕੁ ਅਗੈ ਕੰਉ ਰਮੇ। ਓਹਿ ਲੋਕ ਸਭਿ 'ਨਾਨਕ ਪੰਥੀ' ਭਏ, ਗੁਰੂ ਗੁਰੂ ਲਾਗੇ ਜਪਣੈ। ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

---

[1]ਮੂਰਖ। [2]ਬਾਵਰੇ (ਮੂਰਖਾਂ) ਦੇ ਕਹਿਣ ਤੇ। [3]ਜ਼ਾਮਨ। [4]ਸਿਦਕ ਵਾਲੀ, ਸਾਦਿਕਾਂ ਦੀ ਧਰਤੀ। [5]ਵਿਰਲਾਪ, ਹਾਇ ਕੁਰਲਾਪ। [6]ਪਿੰਡ ਪਿੰਡ।

**ਸਲੋਕੁ[1] ॥**

ਜਿਤੁ ਘਟਿ ਹਰਿ ਕਾ ਨਾਮੁ ਨਹੀ[2] ਸੋਈ ਮੁਨਾਫਕੁ ਦੇਸੁ ॥
ਦਾਸ ਨਾਨਕ ਤਿਤੁ ਘਟਿ ਕੀਜੀਐ ਸਿਮਰਨਿ ਨਾਮੁ ਪਰਵੇਸੁ[3] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ **ਸਤਿ,** ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੭੨॥

# ਸੱਜਣ ਠੱਗ[4] ਨਿਸਤਾਰਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ॥

ਤਬ ਗੁਰੂ ਬਾਬਾ ਨਾਨਕੁ ਦੱਖਣ ਕੀ ਧਰਤੀ ਸਾਦਕ[5] ਦੇਸ ਤੇ ਆਗੈ ਕੰਉ ਰਮੇ । ਤਬ ਜਾਤੇ ਜਾਤੇ ਠਗਹੁ ਕੀ ਧਰਤੀ ਆਇਆ[6] । ਤਬ ਗੁਰੂ ਬਾਬਾ ਨਾਨਕੁ ਜੀ ਜਾਂ ਦੇਖੈ ਤਾਂ ਰਾਹ ਊਪਰਿ ਬੈਠਾ ਧਰਮਸਾਲਾ ਚਲਾਵਤਾ ਹੈ । ਕੋਰੇ ਘੜੇ ਪਾਣੀ ਦੇ ਭਰੇ ਹੈਨਿ । ਉਪਰਿ ਧੋਣੇ ਬਗੇ ਕੋਰੇ ਘੜੇ ਭਰੇ ਹੋਏ, ਇਕਿ ਹਿੰਦੂਆਂ ਨੋ, ਆਪਣੀ ਆਪਣੀ ਠਵਰੀ[7] ਹਿੰਦੂ ਆਇ ਪਾਣੀ ਪੀਵਨਿ, ਆਪਣੀ ਠਵਰੀ ਮੁਸਲਮਾਨ ਆਇ ਪੀਵਨਿ । ਪਾਸਿ ਨਗਰੁ ਭਲੇ ਮਹਲ ਵਿਚਿ ਪਰਾਹੇ ਭੁੰਇ ਹਰੇ[8] ਜਿ ਕੋਈ ਆਵੈ, ਪਾਣੀ ਪੀਵੈ–ਪੀ ਕਰਿ ਬੈਠੇ, ਤਿਸਨੋ ਉਹੁ ਜਿ ਧਰਮ ਸਾਲਾ ਬੈਠਾ ਚਲਾਵੈ ਸਿ ਕਹੈ ਜਿ, "ਬਾਬਾ ! ਜੇ ਰਹਣਾ ਹੋਇ, ਟਿਕਣਾ ਹੋਇ, ਰੋਟੀ ਪੋਵਣੀ ਹੋਇ ਤਾਂ ਅਗੈ ਘਰ ਹੈਨਿ, ਨਗਰੁ ਹੈ, ਜਾਇ ਬੈਠੀਐ, ਭਾਵੈ ਰਹੀਐ" । ਜੇ ਕੋਈ ਭੁਖਾ ਹੋਇ–ਆਵੈ, ਆਇ ਉਸੁ ਨਗਰ ਵਿਚਿ ਵੜੈ–ਚਟ ਫਾਹਾ ਦਿਤਾ, ਲਕੁ ਝੁਕੁ[9] ਲੀਤਾ, ਲੇ ਕਰਿ ਲੇ ਜਾਇ ਮਹਲ ਕੇ ਭੁਇ ਹਰੇ ਉਨ ਹੀ ਵਿਚਿ ਸਟਿ ਪਾਇਆ । ਸੁਟਿ ਕਰਿ ਫਿਰਿ ਹੋਰੁਸੁ ਆਂਵਦੇ ਦੈ ਖਿਆਲਿ ਹੋਇਆ । ਏਤੈ ਜਿਨਸਿ ਜੇ ਕੋਈ ਆਵੈ ਤਿਸਨੋ ਮਾਰਿ ਦੂਰਿ ਕਰੈ । ਪਰਮੇਸੁਰੁ ਕਾ ਹੁਕਮੁ ਹੋਆ ਉਸ ਹੀ ਰਾਹਿ ਬਾਬਾ ਨਾਨਕੁ ਆਇ ਨਿਕਲਿਆ । ਜਦਿ ਬਾਬਾ ਨਾਨਕੁ ਉਸ ਹੀ ਧਰਮਸਾਲਾ ਵਾਲੇ ਪਾਸਿ ਆਇਆ ਤਾਂ ਓਹੁ ਉਠਿ ਖੜਾ ਭੈਆ ਜਿ, "ਆਵਹੁ ਸਾਹ ਜੀ ! ਬੈਸੀਐ, ਆਈਐ ਜੀ ! ਬੈਸੀਐ ਜੀ ! ਕਿਛੁ ਪਾਣੀ ਪੀਵਣ ਦੀ ਚਾਹਿ ਹੋਵੈ ਤਾਂ ਬੈਠੀਐ, ਪਾਣੀ ਪੀਚੈ" । ਤਬ ਗੁਰੂ ਬਾਬਾ ਨਾਨਕੁ ਜੀ ਦੇਖਿ ਕਰਿ ਉਸ ਕੇ ਮੁਹੰਡੇ ਦੀ ਤਰਫ ਹਸਿਆ, ਹਸਿ ਕਰਿ ਕਹਿਆ ਜਿ, "ਤੇਰਾ ਨਾਮੁ ਕਿਆ ਹੈ ?" ਤਬ ਉਨਿ ਕਹਿਆ ਜਿ, "ਜੀ, ਮੇਰਾ ਨਾਮੁ ਸਜਣੁ ਹੈ" । ਤਬ ਗੁਰੂ ਬਾਬੇ ਕਹਿਆ ਜਿ ਤੇਰਾ ਨਾਮੁ ਸਜਣੁ ਹੈ ?" ਕਹੈ, "ਜੀਆਇ[10], ਸਜਣੁ ਹੈ" । ਤਬ ਗੁਰੂ ਬਾਬਾ ਉਸਦੇ ਕਰਮ ਦੇਖਿ ਕਰਿ ਸੂਹੀ ਰਾਗ[11] ਮਹਿ ਬਾਨੀ ਬੋਲਿ ਉਠਾ ਜਿ:–

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ । [2]ਦੂਜੀ ਪ੍ਰਤੀ ਦੇ ਅਨੁਸਾਰ 'ਨਾਹਿ' ਪਾਠ ਹੈ ।
[3]ਦੂਜੀ ਪ੍ਰਤੀ ਦੇ ਅਨੁਸਾਰ ਏਥੇ ਇਹ ਤੁਕ ਇਸ ਪ੍ਰਕਾਰ ਹੈ—
"ਦਾਸ ਨਾਨਕ ਸਿ ਘਟੁ ਕੀਜੀਏ, ਜਿਤੁ ਰਾਮੁ ਨਾਮੁ ਪਰਵੇਸੁ" ॥
[4]ਇਸੇ ਤਰਾਂ ਠੱਗਾਂ ਦੀ ਇਕ ਸਾਖੀ–ਗੋਸਟੀ ਨੰਬਰ ੯੦ ਵਿਚ ਹੈ । [5]ਸਿਦਕ ਵਾਲਾ । [6]ਏਥੇ ਤਲੁੰਬੇ (ਮੁਲਤਾਨ ਦੇ ਨੇੜੇ) ਦਾ ਨਾਮ, ਜਿਥੇ ਕਿ ਸੱਜਣ ਠੱਗ ਰਹਿੰਦਾ ਸੀ, ਲੇਖਕ ਨੇ ਨਹੀਂ ਦਿੱਤਾ । ਇਹ ਸਜਨ ਠੱਗ ਦੱਖਣ ਦੀ ਧਰਤੀ ਦਾ ਵਸਨੀਕ ਹੈ । [7]ਥਾਂ ਤੇ । [8]ਲਾਗੇ ਨਗਰ ਵਿਚ ਇਕ ਮਹਲ (ਸੋਹਣਾ ਮਕਾਨ) ਸੀ ਤੇ ਉਸ ਮਹਲ ਵਿਚ ਭੁਇੰ ਹਰੇ (ਭੋਰੇ) ਪਰਾਹੇ (ਪੁੱਟੇ ਹੋਏ)ਸਨ । [9]ਤੋੜ ਲੀਤਾ । [10]ਜੀ ਅਥਵਾ ਜੀਆਂ ਦਾ ਅਪਭ੍ਰੰਸ਼ । [11]ਸੂਹੀ ਮਹਲਾ ੧ ਘਰੁ ੬ ।

ਉਜਲੁ ਕੈਹਾ[1] ਚਿਲਕਣਾ ਘੋਟਿਮੁ ਕਾਲੜੀ ਮਸੁ[2] ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੨॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ[3] ॥ ੧ ॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥ ੨ ॥
ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ੍ ॥
ਘੁਟਿ ਘੁਟਿ ਜੀਆ ਖਾਵਣੇ, ਬਗੇ ਨ ਕਹੀਅਨਿ੍ ॥ ੩ ॥
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖ ਭੁਲੰਨਿ੍ ॥
ਸੇ ਫਲ ਕੰਮਿ ਨ ਆਵਨ੍ਹੀ, ਤੇ ਗੁਣ ਮੈ ਤਨਿ ਹੰਨਿ੍ ॥ ੪ ॥
ਅੰਧੁਲੈ ਭਾਰੁ ਉਠਾਇਆ ਡੂਗਰ ਵਾਤ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥ ੧ ॥ ੩ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਏਹੁ ਸਬਦੁ ਗਾਵਿਆ ਤਾਂ ਉਸ ਦਾ[4] ਮਨੁ ਫਿਰਿ ਗੈਆ। ਉਸੁ ਪਾਪ ਦਿਸਟਿ[5] ਤੇ ਦੈਆ ਵਿਚਿ ਆਇ ਗੈਆ। ਗੁਰੂ ਦੇ ਦਰਸਨ ਨਾਲਿ ਜਿ ਲਗਾ, ਸਿ ਸਬਦ ਦੇ ਉਜਾਲੇ ਹੇਠ ਜਿ ਆਇਆ, ਸਿ ਧਰਮ ਕਥਾ ਵਿਚਿ ਜੀਉ ਆਇ ਗਇਓਸੁ, ਪਾਪ ਮਤਿ ਛਪਿ ਗਈ; ਜਾਇ ਗੁਰੂ ਬਾਬੇ ਨਾਨਕ ਜੀ ਕੀ ਪੈਰੀ ਪੈਆ। ਤਬ ਪੈਰੀ ਪੈ ਕੇ ਹਥ ਬੰਧਿ ਖੜਾ ਹੋਆ ਜਿ, "ਜੀ, ਤੈਂ ਕਿਛੁ ਏਹੁ ਕਹਿਆ ਸੁ ਏਹੁ ਕਿਆ ਕਹਿਆ ? ਇਸੁ ਬੋਲਣੇ ਸਾਥਿ ਅਰੁ ਤੇਰੇ ਦਰਸਨ ਸਾਥਿ ਮੇਰਾ ਮਨੁ ਫਿਰਿਆ ਹੈ। ਪਾਪ ਦਿਸਟਿ ਮਿਟਿ ਗਈ ਹੈ, ਧਰਮ ਦਿਸਟਿ ਭਈ ਹੈ ਜੀ, ਤੂੰ ਮੇਰੇ ਤਾਂਈ ਹਿੰਝਾਰਿ[6] ਸਮਝਾਇ ਜਿ ਤੈਂ ਕਿਆ ਕਹਿਆ"। ਤਬ ਗੁਰੂ ਬਾਬਾ ਹਸਿ ਕਰਿ ਬੋਲਿਆ ਜਿ, "ਤੇਰਾ ਨਾਉ ਸਜਣੁ ਹੈ ਤਾਂ ਤੂੰ ਦੁਸਮਨਾ ਦੇ ਕਰਮ ਕਿਉਂ ਕਰਦਾ ਹੈਂ ? ਤੂ ਮਤੁ ਜਾਣਹਿ ਸਹਿਜੇ ਏਹਿ ਕਰਮ ਤੈਨੋ ਇਥਾਂਊ ਰਹਨਿਗੇ। ਨਾ ਏਹਿ ਕਰਮ ਤੇਰੇ ਨਾਲਿ ਦਰਗਾਹ ਹਜੂਰਿ ਤੇਰਾ ਲੜੁ ਫੜਿ ਖੜੇ ਹੋਨਗੇ, ਤਾਂ ਤੂੰ ਦਰਗਾਹ ਵਿਚਿ ਕਿਆ ਜਬਾਬੁ ਕਰਹਿਗਾ ? ਜਿ ਤੇਰਾ ਲੇਖਾ ਕਮਾਏ ਦਾ ਮੰਗੀਐਗਾ ਤਾਂ ਤੂੰ ਕੇ ਆਖਹਿੰਗਾ ਜਿ ਏਹਿ ਦੁਸਮਨਾਂ ਦੇ ਕਰਮ ਕਰਦਾ ਹੈਂ ? ਬਾਹਰਹੁ ਜਿ ਤੂੰ ਵੇਸੁ ਖੁਦਾਇ ਦਿਆਂ ਪਿਆਰਿਆਂ ਦਾ ਕਰਿ ਬੈਠਾ ਹੈਂ ਧਰਮਸਾਲਾ ਪਾਪਾਂ ਨੋ ਚਲਾਈ ਆ। ਜਿਉਂ ਉਜਲਾ ਕੈਹਾਂ ਹੋਂਦਾ ਹੈ ਅਰੁ ਜਦਿ ਹਥੁ ਮਲੀਦਾ ਹੈ ਤਾਂ ਕਾਲਾ ਨਿਕਾਲੁ ਨਿਕਲਿ ਪਵੈ। ਤੇਰਾ ਏਹੁ ਬਾਹਰੰਹੁ ਭੇਖੁ ਕੀਆ ਕਿਸੁ ਕਾਮਿ ਹੈ ? ਜਾਂ ਤੇਰੈ ਅੰਦਰਿ ਕਾਲਖ ਹੈ ਠਗਣ ਦੀ। ਅਤੇ ਤੈਂ ਜਿ ਏਹਿ ਕੋਠੇ ਮੰਡਪ ਧਵਲਹਰ[7] ਉਸਾਰੇ ਹੈਨਿ, ਖਰੇ ਭਲੇ ਚੰਗੇ ਤੈਂ ਜਿ ਕੀਏ ਹੈਨਿ ਸਿ ਠਗਣ ਨੋ ਕੀਤੇ ਹੈਨਿ, ਪਾਸਹੁ ਚਿਤੇ[8], ਪਰੁ ਵਿਚਿ ਏਨਾ ਦੈ ਉਜਾੜਿ ਹੈ। ਵਿਚਿ ਮਾਰਿ ਮਾਰਿ ਆਦਮੀਆਂ ਨੋ ਜਿ ਤੂੰ ਘਤਦਾ ਹੈਂ ਸਿ ਏਹਿ ਤੇਰੇ ਪਾਪ ਕਦਿ ਲਹਨਿਗੇ ? ਤੇਰੇ ਏਹਿ ਮਹਲ ਮਾਲੁ ਕਿਸੁ ਕਾਮਿ ਆਵਗੁ[9] ? ਤੂੰ ਏਹਿ

---

[1]ਕਾਂਸੀ ਵੇਖਣ ਨੂੰ ਚਿੱਟੀ ਹੁੰਦੀ ਹੈ, ਪਰ ਘੋਟਣ ਤੇ ਵਿਚੋਂ ਕਾਲੀ ਸਿਆਹੀ ਜੇਹੀ ਨਿਕਲ ਆਉਂਦੀ ਹੈ।
[2]ਕਾਲੀ ਮਿਰਚ। [3]ਅਸਲ ਲਿਖਤ ਵਿਚ ਇਥੇ ਅਖਰ "ਤਿਥੈ" ਦੀ ਥਾਂ "ਹਾਜਰ" ਤੇ "ਧੋਵਾਂ" ਦੀ ਥਾਂ "ਮਾਂਜੀ" ਹਨ। ਸਾਖੀ ਕਰਤਾ ਨੇ ਦੂਜੀਆਂ ਦੋ ਤੁਕਾਂ ਪਹਿਲਾਂ ਲਿਖੀਆਂ ਹਨ। [4]ਅਰਥਾਤ—ਸੱਜਣ ਠੱਗ ਦਾ। [5]ਪਾਪ ਦੀ ਦ੍ਰਿਸ਼ਟੀ (ਨਜ਼ਰ)। [6]ਹਜ਼ਾਰ। [7]ਮਹਲ ਮਾੜੀਆਂ ਤੇ ਧੌਲਰ। [8]ਕੋਲੋਂ ਚਿਤ੍ਰੇ ਹੋਏ ਲਗਦੇ ਹਨ। [9]ਆਉਣਗੇ।

ਪਾਪ ਕਿਉਂ ਕਰਦਾ ਹੈਂ ? ਨ ਤੇਰੇ ਕੰਮਿ ਏਹਿ ਮਹਲ ਉਸਾਰਿਆ, ਕੰਮਿ ਨ ਢਾਹਿਆ-ਕੰਮਿ ਤੇਰੇ ਨਿ, ਸੋਈ ਕਮਾਉ ਜਿ ਤੇਰੈ ਕੰਮਿ ਆਵੈ । ਬਗੁਲੇ ਜਿ ਰੰਗਿ ਉਜਲੇ ਹੈਨਿ ਅਰੁ ਤੀਰਥਾਂ ਉਪਰਿ ਰਹਦੇ ਹੈਨਿ ਨ ਕਿਛੁ ਓਨ੍ਹਾ ਦੀ ਮੁਕਤਿ ਹੋਂਦੀ ਹੈ, ਨਾ ਓਹਿ ਜੀਆਂ ਨੋ ਘੁਟਿ ਘੁਟਿ ਖਾਂਦੇ ਹੈਨਿ, ਸਿ ਕਿਆ ਹੋਆ ਜੇ ਤੀਰਥਾਂ ਵਿਚਿ ਰਹੇ ਤਾਂ, ਓਹਿ ਭੀ ਚੋਰ-ਪਾਪੀ । ਤੂੰ ਜਿ ਏਹਿ ਬਗੁਲੇ ਦੀ ਨਿਆਂਈ ਬਜਾਰੁ ਲਾਇ ਬੈਠਾ ਹੈਂ ਅਰੁ ਜੀਆਂ ਨੋ ਮਾਰਦਾ ਹੈਂ ਸਿ ਇਹ ਤੇਰੇ ਕਰਮ ਕਿਛੁ ਪਰਮੇਸੁਰੁ ਨਾਹੀ ਕਿਆ ਜਾਣਦਾ ? ਤੂੰ ਕਿਉਂ ਪਰਮੇਸੁਰ ਦੀ ਵਾਟ[1] ਮਾਰਦਾ ਹੈਂ ? ਸਮਝਦਾ ਨਾਹੀਂ, ਤੂੰ ਕੀ ਏਸੁ ਸੈਸਾਰ ਤੇ ਲੈ ਜਾਹਿਗਾ ? ਜਿਉਂ ਸਿੰਮਲੁ ਰੁਖੁ ਸੋਹਣਾ ਦਿਸਦਾ ਹੈ ਓਸੁ ਵਲਹੁ ਵੇਖਿ ਕਰਿ ਮਨੁਖੁ ਭੁਲਦਾ ਹੈ ਜਿ ਏਹੁ ਜਿ ਕੋਈ ਰਾਹ ਉਪਰ ਧਰਮਸਾਲਾ ਬੈਠਾ ਚਲਾਇਦਾ ਹੈ, ਸਿ ਏਸ ਦੇ ਜੀ ਘਰਿ ਬਾਹਰਿ ਸਭੁ ਤੇ ਧਰਮੁ ਹੈ । ਜਿਉਂ ਉਹੁ ਸਿੰਮਲੁ ਚਖਿਆ ਹੋਆ ਫਲੁ ਨਿਹਫਲੁ ਹੋਂਦਾ ਹੈ ਸੋਈ ਕਰਮ ਤੇਰੇ ਹੈਨਿ । ਤੂੰ ਕਿਉਂ ਏਸੁ ਮਾਇਆ ਦੇ ਕਰਮ ਕਰਦਾ ਹੈਂ ? ਸਜਣਾਂ ! ਤੂੰ ਜਿ ਹੈਂ ਸਿ ਅੰਧਾ ਹੈਂ ਭਾਰੁ ਬਹਲਾ ਉਠਾਇਦਾ ਹੈਂ, ਤੂੰ ਤਾਂ ਭਾਰੁ ਉਠਾਇਦਾ ਹੈਂ ਪਰੁ ਅਗੈ ਡੂੰਗਰ ਪਹਾੜ ਹੈ ? ਜਿਥੈ ਸਖਣਿਆਂ ਭੀ ਨਾਹੀ ਜਾਇਆ ਜਾਂਦਾ । ਤੂੰ ਜਿ ਇਤਨਾ ਭਾਰੁ ਉਠਾਇਦਾ ਹੈ ਸਿ ਲੰਘਹਿਗਾ ਕਿਉਂ ਕਰਿ ? ਅਗੈ ਡੂੰਗਰ ਵਾਟ[2] ਬਹੁਤ ਹੈ । ਮੈਂ ਤਾਂ ਸਾ ਵਸਤੁ ਕਾਈ ਨਾਹੀ ਨਜਰਿ ਆਵਦੀ ਜਿਤੁ ਕਰਿ ਕਰਿ ਲੰਘਹਿਗਾ । ਕਿਉਂ ਏ ਕਰਮ ਕਰਦਾ ਹੈਂ ਤੈਂ ਤਾਂ ਮਰਣਾ ਹੈ ? ਹੋਰੁ ਸਿਆਣਪ ਪੁੰਨ ਦਾਨ ਦੀਆ, ਹੋਮ ਦੀਆ ਜਿ ਕਰਦਾ ਹੈਂ ਸਿ ਤੇਰੈ ਕਿਤੈ ਕੰਮਿ ਨਾਹੀ । ਜਦਿ ਤੂੰ ਮਰਹਿਗਾ ਗਲਿ ਘਤਿ ਕਰਿ ਰੇਸਟਾ[3] ਬੰਧਿ ਚਲਾਈਅਹਿਗਾ ਦਰਗਾਹ ਪਰਮੇਸੁਰ ਦੀ, ਤਾਂ ਤੇਰੀ ਹੋਰੁ ਠਵਰ ਕਾਈ ਨਾਹੀ ਛੁਟਣੈ ਦੀ । ਤੂੰ ਤਾਂ ਹੀ ਛੁਟਹਿਗਾ ਜਾਂ ਪਰਮੇਸੁਰ ਕਾ ਨਾਮੁ ਸਿਮਰਹਿਗਾ, ਨਾਹੀ ਤਾਂ ਤੇਰੀ ਠਵਰ ਕਾਈ ਨਾਹੀ, ਬਧਾ ਮਾਰੀਅਹਿਗਾ" । ਤਬ ਉਸ ਕੇ ਕਪਾਟ ਖੁਲਿ ਗਏ, ਉਹੁ ਉਠਿ ਪੈਰੀ ਪੜਿਆ ਗੁਰੂ ਬਾਬੇ ਨਾਨਕ ਜੀ ਕੀ । ਹਾਇ ਹਾਇ ਪੈਆ ਕਰੇ, ਪੈਰਾਂ ਊਪਰਿ ਪੜਿ ਰਹਿਆ । ਜਾਰਿ ਜਾਰਿ ਰੋਵਣ ਲਗਾ, ਬੋੜਾਂ[4] ਮਾਰਿ ਰੁੰਨਾ ਜਿ, "ਬਾਬਾ ਜੀ ਸਲਾਮਤਿ ! ਤੂੰ ਜਿ ਹੈਂ ਸਿ ਪਰਮੇਸੁਰ ਕਾ ਰੂਪੁ ਹੈਂ । ਮੇਰੇ ਕਰਮ ਬੇਈ ਹੈਨਿ, ਪਣੁ ਤੂੰ ਜਿ ਹੈਂ ਸਿਆਂ ਦਾ ਜਾਨੀ ਹੈਂ । ਜਿਮੀ ਅਸਮਾਨ ਤ੍ਰਿਹੁ ਲੋਆਂ ਖੰਡਾਂ ਵਰਭੰਡਾਂ ਦਾ ਤੂੰਹੈਂ ਧਣੀ ਹੈਂ । ਬਾਬਾ ਜੀ ਸਲਾਮਤਿ ! ਕਿਵੈਂ ਮੇਰਾ ਲੜੁ ਇਨ੍ਹਾਂ ਪਾਪਾਂ ਤੇ ਛੁਡਾਇ । ਬਾਬਾ ਜੀ ਸਲਾਮਤਿ ! ਤੂੰ ਜਿ ਆਇਆ ਹੈਂ ਸਿ ਮੇਰੈ ਭਾਗਿ ਕਰਿ ਕਰਿ ਆਇਆ ਹੈਂ ਅਤੇ ਮੇਰੇ ਕਰਮ ਤੈ ਵਿਣੁ ਪੁਛੇ ਕਹੇ ਨੀ, ਤਿਉ ਬਾਬਾ ਜੀ ਸਲਾਮਤਿ ! ਮੇਰੀ ਤੂੰ ਰਖੁ, ਮੈਨੋ ਆਪਣੀ ਚਰਨੀਂ ਲਾਇ । ਮੈਂ ਮਹਾਂ ਪਾਪੀ ਹਤਿਆਰਾ ਹਾਂ । ਜੇ ਤੂੰ ਸੂਰਾ ਹੈਂ ਤਾਂ ਮੈਨੋ ਤੁਧੁ ਨਿਸਤਾਰਣਾ ਹੈ, ਅਤੇ ਜੀ, ਤੂੰ ਮੈਨੋ ਆਪਣਿਆਂ ਚਰਨਾਂ ਨਾਲਿ ਲੈ ਚਲੁ । ਜੀ, ਮੈਨੋ ਤੇਰੈ ਦਰਸਨਿ ਲਗੈ, ਸਭੁ ਕਿਛੁ ਬਿਖੁ ਲਗਾ ਹੈ[5] । ਜੀ ਤੂੰ ਜਿਵਜਾਣਹਿ ਤਿਵ ਮੇਰੀ ਰਖੁ । ਮੈਨੋ ਪਾਪਹੁ ਤੈ ਰਖੁ ਜਾਂ, ਪਰਮੇਸੁਰ ਦੈ ਅਰਥਿ" । ਤਬ ਗੁਰੂ ਬਾਬੈ ਅਗੈ ਬੇਨਤੀ ਕੀਤੀਅਸੁ ਜਿ, "ਜੀ ਤੂੰ ਸਭੁ ਕਿਛੁ ਜਾਣਦਾ ਹੈਂ, ਪਰੁ ਜੀ, ਇਕੇਰਾਂ ਇਹਿ ਘਰਿ ਦੇਖੁ ਜਿ ਜੀ ਹੰਉ ਕਿ ਕਮਾਂਵਦਾ ਹਾਂ" । ਤਬ ਗੁਰੂ ਬਾਬਾ ਓਸੁ ਕੋਟ ਵਿਚਿ ਆਇ ਵੜਿਆ । ਜਾਂ ਦੇਖੈ ਤਾਂ ਭਲੇ ਦਰਿ, ਭਲੀਆਂ ਇਸਤ੍ਰੀਆਂ, ਹਰ ਕੋਈ ਭਲੀ ਠਵਰ ਵੇਖਿ ਵੇਖਿ ਕੈ ਆਇ ਵੜੈ, ਸਿ ਮਾਰਿ ਕਰਿ ਅੰਦਰਿ ਭੁਇਹਰੇ[6] ਭਰੀਦੇ ਜਾਨਿ, ਤਾਂ ਗੁਰੂ ਅਗੈ ਹਥਿ ਜੋੜਿ ਕਰਿ ਖੜਾ ਹੋਆ ਜਿ "ਜੀ, ਏ ਮੇਰੇ ਕਰਮਿ ਹੈਨਿ । ਹੁਣਿ ਤੁਧੁ ਡਿਠੈ ਮੇਰਾ ਮਨ ਫਿਰਿਆ ਹੈ ਬਾਬਾਂ ਜੀ ਸਲਾਮਤਿ ! ਨਾਂਹ ਤਾਂ ਏ ਮੇਰੇ ਕਰਮ ਹੈਨਿ, ਜਿਵ ਜਾਣਹਿ ਤਿਵ ਕਰਿ" । ਤਬ ਗੁਰੂ ਬਾਬੇ ਕਹਿਆ ਜਿ, "ਹੁਣਿ ਤੇਰਾ ਆਤਮਾ ਕਿ ਆਖਦਾ ਹੈ ?" ਕਹੈ, "ਜੀ, ਹੁਣਿ ਮੇਰਾ ਆਤਮਾ ਏਹੋ ਕਹਦਾ ਹੈ ਜਿ ਪੁਤ੍ਰ, ਧੀਆਂ, ਭਾਈ ਭਤੀਜੇ, ਸਭਿ ਜਹਰੁ ਲਗੈ ਹੈਨਿ ਬਿਨਾਂ ਤੇਰੇ ਦਰਸਨ ਤੀ[7] । ਹੁਣਿ ਤੂੰ ਮੈਨੋ ਆਪਣੀ ਚਰਨੀਂ ਲਾਇ ਰਖੁ । ਆਪਣੈ ਨਾਲਿ ਲੈ ਚਲੁ । ਤਬ ਗੁਰੂ ਬਾਬੇ ਕਹਿਆ ਜਿ, "ਹੁਣਿ ਤੇਰੈ ਜੀ ਵਸੀ ਹੈ ਜਿ ਘਰੁ ਛਡੀਐ, ਏਸਦੈ ਨਾਲਿ ਜਾਈਐ ?" ਕਹੈ, "ਜੀ, ਏਵੈ ਹੈ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੇਰਾ ਕਹਿਆ ਮੰਨਹਿਗਾ ?"

---

[1]ਰਾਹ (ਭਾਵ-ਧਾੜਾ) । [2]ਔਖਾ ਪਹਾੜੀ ਰਸਤਾ । [3]ਝਗੜਾ । [4]ਡਾਡਾਂ (ਧਾਹਾਂ) ।
[5]ਅਰਥਾਤ–ਗੁਰੂ ਜੀ ! ਤੁਹਾਡੇ ਦਰਸ਼ਨ ਕਰਨ ਤੇ ਮੈਨੂੰ ਇਹ ਸਾਰਾ ਸਾਜ–ਸਮਾਨ ਵਿਹੁ ਵਰਗਾ ਲਗਦਾ ਹੈ ।
[6]ਭੋਰੇ, ਤਹਿਖ਼ਾਨੇ । [7]ਤੋਂ ।

ਕਹੈ "ਜੀ, ਤੇਰੇ ਆਖੇ ਬਿਨਾਂ ਹੋਰੁ ਕਿਛੁ ਨਾਹੀ ਸੁਹਾਂਵਦਾ" । ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਪੁਰਖਾ ! ਏਹਿ ਮਹਲ ਢਾਹਿ" । ਖੜੇ ਬਾਬੇ ਨਾਨਕ ਜੀ ਓਹਿ ਮਹਲ ਢਹਾਇ ਦੂਰਿ ਕੀਤੇ। ਉਨਾਂ ਦੇ ਹੋਰਿ ਫੇਰਿ ਘਰਿ ਉਸਰਾਇ ਘਤਾਇਅਨੁ[1] । ਜਿਥੈ ਖੂਨ ਹੋਦੇ ਉਥੈ ਧਰਮਸਾਲਾ ਬੰਧਾ ਆਨੁ ! ਜਿਥੈ ਬੂ ਬੂ ਪਹਰਿਆ[2] ਹੋਦਾ ਸਾ ਓਥੈ ਬੈਠਿ ਕਰਿ ਕੀਰਤਨੁ ਪਰਮੇਸੁਰ ਕਾ ਲਗਾ ਕਰਣ । ਜਿ ਜੀਅ ਜੀਅ ਨੋ ਮਾਰਦੇ ਸੇ । ਸਿ ਲਗੇ ਜੀਆਂ ਦੀ ਰਖਿਆ ਕਰਨ । ਜਿ ਖੋਹਿ ਲੈਂਦੇ ਸੇ ਹਥਹੁ, ਲਗੇ ਧਰਮੁ ਕਰਨ, ਜਿ ਕੋਈ ਆਇ ਲਹੈ ਸੁ ਸੁਖਾਲਾ ਰਖੀਐ । ਜੇਵਾਲਿ ਪਿਆਲਿ ਕਰਿ ਸੁਖਾਲਾ ਅਭੜਵੰਜਿ[3] ਛੁਟੇ । ਗੁਰੂ ਬਾਬੇ ਦੈ ਦਰਸਨਿ ਲਗਿਆਂ ਨਾਮੁ ਦਾਨੁ ਇਸਨਾਨੁ ਕਮਾਵਣੇ ਲਗੇ । ਓਹਿ ਸਭਿ ਸਿਖ ਹੋਏ ਗੁਰੂ ਬਾਬੇ ਦੇ, ਉਹਾਂ ਸੰਗਤਿ ਹੋਈ, ਵਿਚਿ ਸਜਣੁ ਸਨਮੁਖੁ ਹੋਆ । ਧਰਮਸਾਲਾ ਉਜਾਹਗਾ[4] ਗੁਰੂ ਬਾਬੇ ਬਧੀ । ਧੰਨਿ ਗੁਰੂ ਬਾਬਾ ਨਾਨਕੁ ! ਜਿ ਇਸੁ ਕਲੀ ਕਾਲ ਵਿਚਿ ਜਿ ਜੀਉ ਆਇਆ ਹੈ, ਸਿ ਆਪੋ ਆਪਣੀ ਪਹੁਚ ਵਿਚਿ ਘਟਿ ਕੋਈ ਨਾਹੀ ਲੋਚਦਾ ਪਾਪ ਨੋ । ਪਣੁ ਜੋ ਕਿਛੁ ਧਰਮੁ ਦਿੜਾਇਆ ਹੈ ਸਿ ਗੁਰੂ ਬਾਬੇ ਸੈਂਸਾਰ ਵਿਚਿ ਦਿੜਾਇਆ ਹੈ ! ਵਾਹੁਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ ! ਜਿਸੁ ਕੈ ਪਰਸਾਦਿ ਕਲੀ ਕਾਲ ਵਿਚਿ ਨਾਂਉ ਪਾਇਆ । ਜਿ ਸੰਗਤਿ ਹੈ ਏਹੁ ਧਰਮਸਾਲਾ ਹੈ । ਜਿਸੁ ਕੈ ਪਰਸਾਦਿ ਕਲੀ ਕਾਲਿ ਵਿਚਿ ਲੋਕ ਲਗੇ ਕੀਰਤਨੁ ਕਰਣੇ, ਸੁਨਣੈ, ਸਮਝਣੈ ਗੁਰੂ ਬਾਬੇ ਕੈ ਪਰਸਾਦਿ । ਬੋਲਹੁ ਵਾਹੁਗੁਰੂ, ਧੰਨੁ ਗੁਰੁ ।

**ਸਲੋਕੁ[5] ॥**

ਚਿਟੇ ਜਿਨ ਕੇ ਕਪੜੇ ਦਿਸਨਿ ਖਰੇ ਸੁਪੇਦੁ ॥
ਅੰਦਰ ਤਿਨ ਕੇ ਖੋਟੁ ਹੈ ਜਿਨ ਸਹ ਸੇਤੀ ਭੇਦੁ ॥
ਦਾਸ ਨਾਨਕ ਸਿਮਰਨੁ ਸਰਸੁ ਹੈ ਕਹਦੇ ਸੰਤ ਸੁਬੇਦੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਨਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੭੩ ॥

# ਨਾਮ ਦੀ ਮਹਿਮਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ । (ਪਾਰਬ੍ਰਹਮ ਨਾਲ)

ਤਬ ਗੁਰੂ ਬਾਬਾ ਨਾਨਕੁ ਦਖਣ ਕੀ ਧਰਤੀ ਅਰੁ ਠਗਹੁ ਕੇ ਨਗਰ ਮਹਿ ਸੁਮਾਰ[6] ਕੇ ਘਰਿ ਮਹਿ ਹੋਆ । ਤਬ ਪਰਮੇਸੁਰ ਆਪਣੈ ਧਾਮਿ ਬੁਲਾਇਆ । ਤਬ ਹੱਥ ਜੋੜਿ ਕਰਿ ਖੜਾ ਹੋਆ । ਤਬ ਗੁਰੂ ਬਾਬੇ ਨਾਨਕ ਜੀ ਕੰਉ ਜਿ ਮਿਹਰਵਾਨੁ ਹੋਇ ਕਰਿ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਇਬ ਕਿਆ ਮੰਗਤਾ ਹੈਂ ਤੂੰ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਿਹਰਵਾਨ ! ਤੇਰਾ ਨਾਉ ਮੰਗਤਾ ਹਾਂ, ਹੰਉ ਅਵਰੁ ਕਿਛੁ ਨਾਹੀ ਮੰਗਤਾ" । ਤਬ ਸ੍ਰੀ ਪਾਰਬ੍ਰਹਮ ਜੀ ਹਸਿ ਪੜੇ ਜਿ, "ਏ ਨਾਨਕ ! ਕਿਛੁ ਸਾ ਵਸਤੁ ਮੰਗਿ ਲੇ ਜਿਸ ਤੇ ਤੇਰਾ ਪਸਾਰਾ ਚਲੈ । ਇਸੁ ਨਾਮ ਥੀਂ ਕਿਆ ਲੇਹਿਗਾ ?" ਕਹੈ, "ਜੀ, ਮੁਝ ਕੰਉ ਸਭੁ ਕਿਛੁ ਤੇਰਾ ਹੀ ਨਾਮੁ ਹੈ, ਮੁਝ ਕੰਉ ਆਪਨਾ ਨਾਮੁ ਹੀ ਦੇਹਿ" । "ਤਬ ਸ੍ਰੀ ਠਾਕੁਰ ਜੀ ਹਸੈ ਜਿ, "ਏ ਨਾਨਕ ! ਲੋਕ ਕਹਤੇ ਹੈਂ ਜਿ ਫਲਾਨੇ ਕੈ ਕਿਛੁ ਨਾਹੀ, ਏਕੁ ਪਰਮੇਸੁਰ ਕਾ ਨਾਮੁ

---

[1]ਉਨ੍ਹਾਂ ਦੀ ਥਾਵੇਂ ਫੇਰ ਹੋਰ ਘਰ ਉਸਰਾਇ ਛੱਡੇ । [2]ਹਾਲ ਪਾਹਰਿਆ । [3]ਅਭੜਵਾਹੇ ਉਠ ਕੇ ਜਾਣਾ । [4]ਉਸ ਥਾਵੇਂ । [5]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [6]ਬੰਦਗੀ, ਸਿਮਰਨ, ਭਾਵ—ਸਹਿਜ ਸਮਾਧੀ ।

ਹੈ, ਅਵਰੁ ਕਿਛੁ ਨਾਹੀ। ਜਹਾਂ ਕਿਛੁ ਨਹੀਂ ਹੋਤਾ ਤਹਾਂ ਕਹਤੇ ਹੈਂ ਜਿ ਇਸੁ ਕੈ ਪਰਮੇਸੁਰ ਕਾ ਨਾਮ ਹੈ ਅਵਰੁ ਕਿਛੁ ਨਹੀਂ। ਅਰੁ ਜਿ ਜਿਸੁ ਕੈ ਛਾਇਆ ਹੋਤੀ ਹੈ ਤਿਸੁ ਕਉ ਕਹਤੇ ਹੈਂ ਜਿ ਇਸ ਕੈ ਸਭੁ ਕਿਛੁ ਹੈ। ਤੂੰ ਇਸ ਨਾਵ ਕਉ ਕਿਆ ਕਰਹਿੰਗਾ ? ਤੂੰ ਧਨੁ ਛਾਇਆ ਮਾਇਆ ਲੇਹਿ ਜਿਸ ਥੀਂ ਭਲੀ ਜਗ ਮਹਿ ਪਤਿਸਟਾ[1] ਹੋਇ"। ਤਬ ਗੁਰੂ ਬਾਬਾ ਨਾਨਕੁ ਜੀ ਪਰਮੇਸੁਰ ਕੇ ਨਾਮ ਕੀ ਉਸਤਤਿ ਲੇ ਉਠਾ ਜਿ, "ਤੇਰਾ ਨਾਮੁ ਕੈਸਾ ਹੈ ?" ਤਬ ਬਿਭਾਸ[2] ਮਹਿ ਬਾਨੀ ਬੋਲੀ ਜਿ:-

ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ ਮਤਿ ਮਕਸੂਦੁ ॥
ਨਾਇ ਤੇਰੈ ਨਾਉ ਮੰਨੈ ਸਭ ਕੋਇ ॥ ਵਿਣੁ ਨਾਵੈ ਪਤਿ ਕਬਹੁ ਨ ਹੋਇ ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਅਰਦਾਸਿ ਕੀਤੀ ਜਿ, "ਜੀ, ਮਿਹਰਵਾਨ ! ਤਰਨ ਸਮਰਥੁ ਤੇਰਾ ਨਾਮਾ ਪਤਿਸਟਾ ਜਿ ਹੋਤੀ ਹੈ ਸਿ ਤੇਰੈ ਨਾਮਿ ਹੋਤੀ ਹੈ। ਪਤਿ ਜਿ ਰਹਤੀ ਹੈ ਸਿ ਤੇਰੈ ਨਾਮਿ ਲੀਐ ਰਹਤੀ ਹੈ ਅਰੁ ਪੂਜਾ ਜਿ ਹੋਤੀ ਹੈ ਸਿ ਤੇਰੈ ਨਾਮਿ ਹੋਤੀ ਹੈ। ਗਹਣਾ ਜਿ ਹੋਤਾ ਹੈ ਸੁ ਤੇਰਾ ਨਾਮੁ ਹੈ। ਜਿ ਕਿਛੁ ਮਕਸੂਦੁ ਮਨਕਾ ਹੈ ਸੁ ਤੇਰੈ ਨਾਮ ਹੀ ਤੇ ਹੋਤਾ ਹੈ। ਤੇਰੇ ਨਾਮ ਬਿਨਾ ਸਭ ਬਾਤ ਝੂਠੀ ਹੈ। ਜੇ ਕੋਈ ਤੇਰਾ ਨਾਮੁ ਲੇਤਾ ਹੈ ਸਭੁ ਸੈਂਸਾਰੁ ਉਸ ਹੀ ਕੰਉ ਮਾਨਤਾ ਹੈ। ਜਿਸ ਕੰਉ ਆਪਣਾ ਨਾਮੁ ਦੀਆ ਹੈ ਤਿਸ ਕੀ ਪਤਿ ਤੈਂ ਰਖੀ ਹੈ। ਜਿਸੁ ਕੰਤੁ ਤੈਂ ਨਾਮੁ ਨਾਹੀ ਦੀਆ ਤਿਸ ਕੀ ਪਤਿ ਗਈ ਹੈ। ਉਸ ਕੰਉ ਕਬਹੂ ਪਤਿ ਨਾਹੀ ਤ੍ਰੈਇ ਲੋਕ[3] ਮਹਿ, ਬੇਪਤਾ[4] ਉਹੀ ਹੈ ਜਿਸੁ ਕੰਉ ਤੇਰਾ ਨਾਮੁ ਨਾਹੀ:-

ਅਵਰ ਸਿਆਣਪ ਸਗਲੀ ਪਾਜੁ। ਜੇ ਬਖਸੇ ਤੈ ਪੂਰਾ ਕਾਜੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਜਿ, "ਜੀ ਮਿਹਰਵਾਨ ! ਜੇ ਕੋਈ ਬਿਨਾ ਤੇਰੇ ਨਾਮ ਥੀਂ ਅਵਰ ਕਾਈ ਸਿਆਂਣਪ ਕਰਦਾ ਹੈ ਸਭੁ ਝੂਠੁ ਹੈ, ਪਾਜੁ[5] ਹੈ। ਜਿਉ ਭਾਂਡੇ ਖੋਰੇ ਕੰਉ ਪਾਜੁ ਲਗਤਾ ਹੈ ਅਰੁ ਉਘੜਿ ਸੇਕ ਲਗਤੇ ਹੀ ਜਾਤਾ ਹੈ ਤਿਉ ਤੇਰੇ ਨਾਮ ਥੀਂ ਜਿ ਕਿਛੁ ਸਿਆਣਪ ਹੈ ਸਭੁ ਪਾਜੁ ਝੂਠੁ ਹੈ। ਅਰੁ ਜਿਸ ਕੰਉ ਤੂੰ ਬਕਸਹਿ ਤਿਸ ਕੈ ਪੂਰੇ ਭਾਗ ਹੈਂ। ਉਸ ਕੇ ਸਾਰੇ ਕਾਰਜ ਪੂਰੇ ਹੋਹਿ, ਜਿਸ ਕੰਉ ਤੂੰ ਬਕਸਹਿ ਤਿਸ ਕੀ ਕਿਛੁ ਨਾਹੀ ਕਹੀ ਜਾਤੀ। ਪਣੁ ਜੀ, ਜਿ ਕਿਛੁ ਹੈ ਸੁ ਤੇਰੋ ਹੀ ਨਾਮੁ ਹੈ, ਅਵਰੁ ਸਭੁ ਕਿਛੁ ਬਾਦਿ ਹੈ"। ਬੋਲਹੁ ਭਾਈ ਜੀ ਵਾਹੁਗੁਰੂ।

ਨਾਉ ਤੇਰਾ ਤਾਣੁ ਨਾਉ ਦੀਬਾਣੁ ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥
ਨਾਉ ਤੇਰੈ ਮਾਣੁ ਮਹਤ ਪਰਵਾਣੁ ॥ ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥ ੨ ॥

ਤਿਸ ਕਾ ਪਰਮਾਰਥੁ:—

"ਜੀ, ਮਿਹਰਵਾਨ ! ਸੈਂਸਾਰ ਮਹਿ ਬਡੇ ਬਡੇ ਬਲੀ ਸੋਧੇ, ਦੀਬਾਨ ਹੈਂ, ਪਾਤਸਾਹ ਹੈਂ, ਤਿਨ ਕੈ ਸਾਥਿ ਲਸਕਰ ਹੈ ਅਰੁ ਸੁਲਤਾਨ ਖਾਨ ਮੀਰ ਮਲੂਕ[6] ਉਮਰਾਵ[7] ਕਹਾਵਤੇ ਹੈਂ, ਤੇਤੇ ਸਭਿ ਝੂਠੁ ਬਿਨਾ ਤੇਰੇ ਨਾਮ ਥੀ। ਮਾਣੁ ਜਿ ਹੋਤਾ ਹੈ ਸੁ ਤੇਰੈ ਨਾਮਿ ਲੀਐ ਹੋਤਾ ਹੈ ਅਰੁ ਨੀਸਾਣੁ ਜਿ ਪੜਤਾ ਹੈ ਸੁ ਤੇਰੀ ਨਜਰਿ ਕਰਿ ਕਰਿ ਪੜਤਾ ਹੈ। ਭੀ ਤੇਰਾ ਨਾਮੁ ਕੈਸਾ ਹੈ ਸ੍ਰੀ ਮਹਾਰਾਜ !

ਨਾਇ ਤੇਰੈ ਸਹਜੁ ਨਾਇ ਸਲਾਹਿ ॥ ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥
ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ॥ ਬਿਨੁ ਨਾਵੇ ਬਾਧੀ ਜਮ ਪੁਰਿ ਜਾਇ ॥ ੩ ॥

ਤਿਸੁ ਕਾ ਪਰਮਾਰਥੁ :-

ਜਿ, "ਜੀ, ਦੈਆਲ ਪੁਰਖ ! ਜੋ ਕਿਛੁ ਸਹਜੁ ਸੁਖ ਰਾਜੁ, ਭੋਗੁ, ਜੋਗੁ ਸਿਫਤਿ ਸਾਲਾਹ ਹੈ ਸਿ ਤੇਰੇ ਨਾਮ

---

[1]ਪ੍ਰਤਿਸਟਾ, ਇਜ਼ਤ। [2]ਰਾਗੁ ਪਰਭਾਤੀ ਬਿਭਾਸ ਮਹਲਾ ੧, ਚਉਪਦੇ ਘਰੁ ੧। [3]ਸੁਰਗ, ਮ੍ਰਿਤ ਤੇ ਪਾਤਾਲ ਲੋਕ ਵਿਚ। [4]ਕੁੱਪਤਾ, ਬੇ-ਇੱਜ਼ਤ। [5]ਪਾਖੰਡ, ਮੁਲੰਮਾ। [6]ਮਲਕ (ਬਾਦਸ਼ਾਹ) ਦਾ ਬਹੁ ਵਚਨ। [7]ਅਮੀਰ ਦਾ ਬਹੁ ਵਚਨ।

ਵਿਚਿ ਹੈ। ਅੰਮ੍ਰਿਤੁ ਤੇਰਾ ਨਾਮੁ ਹੈ। ਬਿਖੁ ਜਿ ਹੈ ਸਿ ਇਸੁ ਮਹਿ ਪਾਪਾਂ ਕੀ ਲਹਰਿ ਹੈ, ਤੇਰੈ ਨਾਮਿ ਲੀਏ ਕਰਿ ਕਰਿ ਸਾਰੀ ਬਿਖੁ ਉਠਿ ਜਾਤੀ ਹੈ। ਜਿਤਨੇ ਸੁਖ ਹੈਂ ਇਤਨੇ ਮਨਿ ਆਇ ਵਸਤੇ ਹੈਂ ਅਰੁ ਦੂਖ ਨਠੇ ਜਾਤੇ ਹੈਂ। ਸਰਬ ਸੁਖ ਮਨ ਕੇ ਬਿਖੇ ਆਇ ਬਸਤੇ ਹੈਂ ਤੇਰੇ ਨਾਮ ਕਰਿ ਕਰਿ। ਸ੍ਰੀ ਵਾਸਦੇਵ! ਤੇਰਾ ਨਾਮੁ ਐਸਾ ਹੈ॥ ਤੂੰ ਮੁਝ ਕਉ ਆਪਣਾ ਨਾਮੁ ਹੀ ਦੇਹਿ, ਮੈਂ ਅਵਰੁ ਕਿਛੁ ਨਾਹੀਂ ਮੰਗਤਾ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ! ਕਿਛੁ ਨਾਰੀ ਬੇਰੀ, ਘਰੁ ਭੰਡਾਰੁ, ਦੇਸੁ, ਰਾਜੁ ਪਾਟੁ ਕਿਛੁ ਏਹੁ ਲੇਹਿ, ਜਿਸ ਥੀਂ ਕਿਛੁ ਤੂੰ ਸੁਖੁ ਪਾਵਹਿ, ਨਾਮ ਥੀਂ ਕਿਆ ਲੇਹਿੰਗਾ?"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਮਿਹਰਵਾਨ!

ਨਾਰੀ ਬੇਰੀ[1] ਘਰ ਦਰ ਦੇਸ॥ ਮਨ ਕੀਆ ਖੁਸੀਆ ਕੀਚਹਿ ਵੇਸ॥
ਜਾਂ ਸਦੇ ਤਾਂ ਢਿਲ ਨ ਪਾਇ॥ ਨਾਨਕ ਕੂੜੁ ਕੂੜੋ ਹੋਇ ਜਾਇ॥੪॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ਸਾਹਿਬ! ਨਾਰੀ ਭੀ ਹੋਇ, ਰਾਜ ਪਾਟੁ ਭੀ ਹੋਇ, ਘਰ ਦਰ ਦੇਸੁ ਭੀ ਹੋਇ,ਪਣੁ ਜਦਿ ਤੂ ਬੁਲਾਵਹਿਂ ਤਬ ਹੱਥ ਕੀ ਹਥਿ ਰਹੈ, ਪੈਰਿ ਕੀ ਪੈਰਿ ਰਹੈ,ਇਕ ਸਾਇਤ ਸਾਹੁ ਲੈਣਾ ਮਿਲੈ ਨਾਹੀ, ਰਾਜੁ-ਪਾਟੁ ਧਨੁ ਸਭੁ ਈਹਾਂ ਹੀ ਰਹਿ ਜਾਇਗਾ ਅਰੁ ਜੀਅ ਕੈ ਸੰਗਿ ਕਿਛੁ ਨ ਹੋਇ, ਕੂੜ ਕਾ ਕੂੜੁ ਹੋਇ ਜਾਇ, ਮੇਰੇ ਜੀਅ ਕੈ ਕਾਮਿ ਕਿਛੁ ਨ ਹੋਇ ਬਿਨਾਂ ਤੇਰੇ ਨਾਮ ਥੀਂ। ਮੈਂ ਬੀਚਾਰਿ ਕਰਿ ਦੇਖਿਆ ਹੈ ਜਿ ਬਿਨਾਂ ਤੇਰੇ ਨਾਮ ਹੋਰੁ ਜੀਅ ਕਾ ਸਹਾਈ ਕੋਈ ਨਾਹੀ। ਤੂੰ ਜਿਵ ਜਾਨਹਿ ਤਿਵ ਕਰਿ। ਜਹਾਂ ਜਾਣਾ ਹੈ ਤਹਾਂ ਤੇਰਾ ਨਾਮੁ ਕੰਮਿ ਆਵੈਗਾ। ਮੁਝ ਕੰਉ ਤੂੰ ਆਪਣਾ ਨਾਮੁ ਦੇਹਿ"! ਤਬ ਸ੍ਰੀ ਪਾਰਬ੍ਰਹਮ ਜੀ ਕੀ ਆਗਿਆ ਹੂਈ ਗੁਰੂ ਬਾਬੇ ਨਾਨਕ ਜੀ ਕਉ ਜਿ, "ਏ ਨਾਨਕ! ਮੇਰਾ ਨਾਮੁ ਕੈਸਾ ਹੈ?" ਤਬ ਗੁਰੂ ਬਾਬੇ ਨਾਨਕ ਕਹਿਆ[2] ਜਿ, ਜੀ:—

ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ॥
ਅੰਧੇਰੁ ਅੰਧੀ ਵਾਪਰੈ ਸਗਲਿ ਲੀਜੈ ਖੋਇ॥ ੧॥
ਇਹੁ ਸੈਸਾਰੁ ਸਗਲ ਬਿਕਾਰੁ॥
ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ॥ ੧॥ ਰਹਾਉ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਵੇਨਤੀ ਕਰੀ, "ਜਿ ਏ ਸ੍ਰੀ ਪਾਰਬ੍ਰਹਮ! ਤੇਰਾ ਜਿ ਨਾਮੁ ਹੈ ਸੁ ਰਤਨੁ ਹੈ, ਕਰਮ ਤੇਰੇ ਕਾ ਉਸ ਕੰਉ ਉਜਾਲਾ-ਚਾਨਣੁ ਹੋਇ। ਜਿਸੁ ਅਗਿਆਨ ਅੰਧੇਰੇ ਮਹਿ ਜਗਤੁ ਸੈਸਾਰੁ ਲੂਟਿਆ ਨ ਜਾਈ, ਉਸ ਕੰਉ ਤੇਰੇ ਨਾਮ ਕੇ ਉਜਾਰੇ ਮਹਿ ਸਭੁ ਕਿਛੁ ਨਜਰਿ ਆਵੈ। ਅਰੁ ਏਹੁ ਜਿ ਸੈਂਸਾਰੁ ਹੈ ਸੁ ਵਿਕਾਰਹੁ ਭਰਿਆ ਹੈ, ਇਨਹੁ ਵਿਕਾਰਹੁ ਕਰਿ ਕਰਿ ਏਹੁ ਲੂਟਿਆ ਜਾਤਾ ਹੈ। ਸੈਂਸਾਰ ਕੰਉ ਦੀਰਘੁ ਰੋਗੁ ਇਨਹੁ ਵਿਕਾਰਹੁ ਕਾ ਲਾਗਾ ਹੈ। ਤਿਸ ਕਾ ਦਾਰੂ[3] ਤੇਰਾ ਨਾਮੁ ਹੈ, ਅਵਰੁ ਕਾਈ ਵਸਤੁ ਨਾਹੀ ਜਿਤੁ ਸੈਂਸਾਰੁ ਛੂਟੈ। ਬਿਨਾ ਤੇਰੇ ਨਾਮੁ ਥੀਂ ਹੋਰੁ ਅਵਖਦੁ[4] ਕੋਈ ਨਾਹੀ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, ਏ ਨਾਨਕ! ਤੈ ਨਾਮ ਕੀ ਕੀਮਤਿ ਪਾਈ ਹੈ ਜਿ ਨਾਮੁ ਨਾਮੁ ਪੁਕਾਰਤਾ ਹੈ"। ਕਹੈ, "ਜੀ ਹੰਉ ਤਉ ਏਕੁ ਜੀਉ ਹੰਉ। ਹੰਉ ਕਿਆ ਜਾਨਉ, ਪਣੁ ਜੀ:—

ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ॥
ਤੇਰੇ ਨਾਮ ਕੀਮਤਿ ਨਾ ਪਵੈ, ਜੇ ਸਿਰੈ ਹੋਵਹਿ ਹੋਰਿ॥ ੨॥

ਤਿਸੁ ਕਾ ਪਰਮਾਰਥੁ:—

ਜਿ,"ਏ ਸ੍ਰੀ ਪਾਰਬ੍ਰਹਮ ਜੀ! ਹੰਉ ਏਕ ਜਿਹਬਾ ਸੰਉ[5] ਤੇਰੇ ਨਾਮ ਰਤਨ ਕੀ ਕੀਮਤਿ ਕਿਆ ਕਹੰਉ। ਜੇ ਜਿਤਨੇ

---

[1]ਇਸਤ੍ਰੀ ਰੂਪ ਬੇੜੀ (ਬੰਧਨ)। [2]ਪ੍ਰਭਾਤੀ ਮਹਲਾ ੧। [3]ਦਵਾਈ। [4]ਔਖਧੀ, ਦਵਾਈ। [5]ਇਕ ਜੀਭ ਨਾਲ।

ਪਾਤਾਲ ਆਕਾਸ ਪੁਰੀਆਂ ਖੰਡ ਬ੍ਰਹਮੰਡ ਤੈਸਾ ਜੇ ਹੈ ਅਰੁ ਏਤਨਿਅਹੁ ਕਾ ਮਿਲਿ ਮਿਲਾਇ ਕਰਿ ਏਕੁ ਭਾਰੁ ਕਰੀਐ, ਸੋ ਜੈਸੇ ਕਈ ਲਖ ਕਰੋਰਿ ਪਦਮ ਨੀਲ ਧੁਜਾ ਅਰਬ ਖਰਬ ਐਸੇ ਜੈਸੇ ਹੋਰਿ ਭਾਰ ਹੋਹਿ ਤਾਂ ਤੇਰੇ ਨਾਮ ਕੀ ਕੀਮਤਿ ਨ ਪੜਈ ਮੇਰੇ ਬੁਤੈ। ਯਾ ਮਿਹਰਵਾਨ ! ਕਿਆ ਤੇਰੇ ਨਾਮ ਕੀ ਕੀਮਤਿ ਕੀਨੀ ਜਾਤੀ ਹੈ, ਹੰਉ ਕਉਣੁ ਚੀਟੀ ਜਿ ਤੇਰੇ ਨਾਮ ਕੀ ਕੀਮਤਿ ਕਰਿ ਸਕੰਉ ? ਪਣੁ ਇਤਨੀ ਕਿ ਬਾਤ ਮੈ ਭੀ ਪਾਈ ਹੈ ਜਿ:–

ਦੂਖਾਂ ਤੇ ਸੁਖ ਊਪਜਹਿ, ਸੂਖੀ ਹੋਵਹਿ ਦੂਖ ॥
ਜਿਤੁ ਮੁਖਿ ਤੂੰ ਸਲਾਹੀਅਹਿ ਤਿਤੁ ਮੁਖਿ ਕੈਸੀ ਭੂਖ[1] ॥ ੩ ॥

ਤਿਸ ਕਾ ਪਰਮਾਰਥ:—

ਜਿ, "ਜੋ, ਸ੍ਰੀ ਪਾਰਬ੍ਰਹਮ ਜੀ ! ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ, ਖੁਧਿਆ, ਤ੍ਰਿਸਨਾ, ਨੀਂਦ ਏਈ ਸੈਂਸਾਰੁ ਕੇ ਸੁਖ ਹੈਨਿ। ਇਨਾਂ ਸੂਖਾਂ ਸੰਗਿ ਸੰਸਾਰੁ ਰਵਿ ਰਹਿਆ ਹੈ, ਏਈ ਸੈਂਸਾਰ ਕੇ ਸੂਖ ਹੈਂ। ਅਰੁ ਜੀ ਨਾਮੁ, ਦਾਨੁ, ਇਸਨਾਨੁ, ਸੀਲੁ, ਸੰਜਮੁ, ਸੰਤੋਖੁ, ਦੈਆ ਭਾਉ[2] ਏਹੁ ਸੈਂਸਾਰ ਕੰਉ ਦੂਖ ਹੈਂ; ਏਹਿ ਕਰਮ ਕਰਿ ਨਾਹੀ ਸਕਦੇ। ਇਨਾ ਕਰਿ ਦੁਖ ਪਾਵਤਾ ਹੈ ਸੈਂਸਾਰੁ। ਏਹਿ ਕਰਮ ਇਸੁ ਮਨੁਖ ਕੰਉ ਦੁਖ ਹੈ ਜੀ, ਅਰੁ ਓਇ ਕਰਮ ਸੁਖ ਹੈ ਸੈਂਸਾਰ ਕਉ। ਸਿ ਇਨਾਂ ਕਰਮਾਂ ਕਰਿ ਕਰਿ ਏਹੁ ਮਨੁਖੁ ਇਬਿ ਸੁਖੀਆ ਹੈ, ਆਗੈ ਇਨਾਂ ਤੇ ਦੁਖੁ ਪਾਵੈਗਾ। ਅਰੁ ਜਿਨਾਂ ਕਰਮਾਂ ਕਰਿ ਕਰਿ ਏਹੁ ਇਬ ਦੁਖੁ ਮਾਨਤਾ ਹੈ, ਏਨੀ ਕਰਮੀ ਕਰਿ ਕਰਿ ਏਹੁ ਮਨੁਖੁ ਸੁਖੁ ਪਾਵੈਗਾ। ਅਰੁ ਸਾਰੇ ਕਰਮ ਧਰਮ ਬੀਚ ਥੀਂ ਜੇ ਕੋਈ ਪਾਪੀ ਪੁੰਨਿਆਤਮਾ ਤੇਰਾ ਨਾਮੁ ਲੇਤਾ ਹੈ ਸੁ ਉਸੁ ਕੰਉ ਨਾ ਈਹਾਂ ਨ ਊਹਾਂ ਭੂਖ ਕਾਈ ਨ ਹੋਇਗੀ, ਨ ਈਹਾਂ ਨ ਊਹਾਂ। ਉਸ ਕੰਉ ਸਦਾ ਸਰਬਦਾ ਸੂਖ ਪ੍ਰਾਪਤਿ ਹੋਹਿੰਗੇ"। ਤਬ ਸ੍ਰੀ ਠਾਕੁਰ ਜੀ ਕਹ ਕਹ ਹਸੇ। ਤਬ ਸ੍ਰੀ ਠਾਕੁਰ ਜੀ ਕਹਾ ਜਿ, "ਨਾਨਕੁ ! ਮੇਰਾ ਭਗਤੁ ਭਲਾ ਸਿਆਣਾ ਹੈ, ਜੈਸਾ ਕਹਤਾ ਹੈ ਤੈਸਾ ਕਮਾਵਤਾ ਹੈ। ਭਲਾ ਭਲਾ, ਨਾਨਕੁ ਸਿਆਨਾ ਹੈ"। ਤਬ ਬਾਬਾ ਨਾਨਕੁ ਜੀ ਡਰਿ ਗੈਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਮੈਂ ਕਉਨੁ ਜਿ ਸਿਆਨਾ ਹੋਵੰਉ ?

ਨਾਨਕ ਮੂਰਖੁ ਏਕੁ ਤੂੰ ਅਵਰੁ ਭਲਾ ਸੈਸਾਰ ॥
ਜਿਤੁ ਤਨਿ ਨਾਮੁ ਨ ਊਪਜੈ ਸੋ ਤਨੁ ਹੋਹਿ ਖੁਆਰੁ ॥੪॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਮੈਂ ਇਆਂਨਾ ਹੰਉ, ਤੇਰਾ ਸੈਸਾਰੁ ਸਭੁ ਭਲਾ ਹੈ। ਜਿ ਕਿਛੁ ਇਆਨਾ ਮੂਰਖੁ ਹਾਂ ਸੁ ਹੰਉ ਹੀ ਹਾਂ। ਪਣੁ ਜੀ ਜਿ ਤਨੀ ਜਿ ਤਨੀ[3] ਤੇਰਾ ਨਾਮੁ ਨਾਹੀ, ਓਹਿ ਤਨ ਖਰਾਬੁ ਹੋਹਿੰਗੇ। ਸੈਸਾਰੁ ਸਭ ਤਉ ਤੇਰੋ ਹੀ ਹੈ ਅਰੁ ਸਿਆਂਨਾ ਹੈ, ਭਲਾ ਹੈ। ਪਣੁ ਜੀ ਸੇਈ ਭਲੈ, ਸੇਈ ਸਿਆਨੇ ਜਿਨਾਂ ਮਾਹਿ ਤੇਰਾ ਨਾਮੁ ਹੈ। ਤੇਰੇ ਨਾਮ ਬਿਨਾਂ ਜੀਵਨਾ ਸਭੁ ਬਰਬਾਦਿ ਹੈ ਜੀ। ਸੈਂਸਾਰੁ ਤੇਰਾ ਹੈ, ਜਿਵ ਜਾਣਹਿ ਤਿਵ ਕਰਿ। ਜੀ ਤੇਰੇ ਹੈਂ ਤੂੰ ਜੀਆਂ ਕਾ ਹੈਂ, ਜਿਉਂ ਜਾਨਹਿ ਤਿਵ ਕਰਿ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੂੰ ਇਬ ਕਿਆ ਮੰਗਤਾ–ਕਹਤਾ ਹੈਂ ?" ਕਹੈ, "ਜੀ, ਕਿਛੁ ਏਕੁ ਦਖਨਾ ਮੰਗਤਾ ਹੰਉ"। ਕਹੈ, "ਨਾਨਕ ! ਤੂੰ ਮੰਗਤਾ ਹੂਆ ਹੈਂ ਜਿ ਦਖਨਾ ਮੰਗਤਾ ਹੈਂ ?" ਕਹੈ, "ਹਾਂ ਜੀ ! ਸ੍ਰੀ ਮਹਾਰਾਜ ! ਹੰਉ ਤੇਰਾ ਮੰਗਤਾ ਹੰਉ ਅਰੁ ਜੀ ਤੂੰ ਮੇਰਾ ਜਜਮਾਨੁ ਹੈਂ, ਮੈਂ ਦਖਨਾਂ ਮੰਗਤਾ ਹੰਉ"। ਕਹੈ, ਨਾਨਕ ! ਕਿਆ ਦਖਨਾਂ ਮੰਗਤਾ ਹੈਂ ?" ਕਹੈ, "ਜੀ–

---

[1]ਸਾਖੀ ਕਰਤਾ ਨੇ ਏਥੇ ਇਉਂ ਲਿਖਿਆ ਹੈ:–

"ਸੁਖਾ ਤੇ ਦੁਖ ਉਪਜਹਿ ਦੂਖੀ ਹੋਵਹਿ ਸੂਖ ॥ ਜਿਤੁ ਮੁਖਿ ਤੂੰ ਸਲਾਹਣਾ ਤਿਤੁ ਮੁਖਿ ਕੈਸੀ ਭੂਖ" ॥

[2]ਦਯਾ ਭਾਵ। [3]ਜਿਨ੍ਹਾਂ ਜਿਨ੍ਹਾਂ ਤਨਾਂ (ਸਰੀਰਾਂ) ਵਿਚ।

ਕਰਤਾ ਤੂ ਮੇਰਾ ਜਜਮਾਨੁ[1] ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਕਹਿਆ, ਕਹੈ, "ਜੀ, ਇਹੀ ਦਖਨਾਂ ਮੰਗਤਾ ਹੰਉ, ਤੂੰ ਆਪਨਾ ਨਾਮੁ ਦੇਹਿ ਮੁਝ ਕੰਉ, ਅਵਰੁ ਕਿਛੁ ਨਾਹੀਂ ਮੰਗਤਾ। ਤੂ ਬਡਾ ਦਾਤਾ ਜਜਮਾਨੁ ਹੈਂ, ਮੁਝ ਕੰਉ ਇਹੀ ਦਖਨਾ ਦਾਨੁ ਦੇਹਿ"। ਤਬ ਸ੍ਰੀ ਪਾਰਬ੍ਰਹਮ ਕਰਤੇ ਪੁਰਖਿ ਕਹਿਆ ਜਿ, "ਏ ਨਾਨਕ! ਏਹਿ ਬਿਦਿਆ ਤੁਮ ਕੰਉ ਕਿਸੁ ਬਤਾਈ ਹੈ। ਜਿ ਤੂੰ ਬ੍ਰਹਮ ਗਿਆਨੁ ਮੰਗਤਾ ਹੈਂ ਕਿ ਨਾਮੁ ਮੰਗਤਾ ਹੈਂ? ਜੇ ਨਾਮੁ ਚਾਹੈਂ ਤਾਂ ਨਾਮੁ ਦੇਉਂ। ਜੇ ਬ੍ਰਹਮ ਗਿਆਨੁ ਮੰਗਤਾ ਹੈਂ ਤਾਂ ਬ੍ਰਹਮ ਗਿਆਨ ਦੇਉਂ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਜੀ:-

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ[2] ਮਾਨੁ ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥ ੧ ॥

ਤਿਸੁ ਕਾ ਪਰਮਾਰਥੁ:—

ਜਿ, "ਜੀ, ਸ੍ਰੀ ਪਾਰਬ੍ਰਹਮ ਜੀ! ਗੁਰ ਕੈ ਪਰਸਾਦਿ[3] ਏਹੁ ਬਿਦਿਆ ਪਾਈ ਹੈ ਜਿ ਪਰਮੇਸੁਰ ਕੇ ਨਾਮ ਪੜੇ ਕਰਿ ਕਰਿ ਮਾਨੁ ਦਰਗਾਹ ਪਾਈਤਾ ਹੈ। ਤੂੰ ਦੈਆਲ! ਇਹੀ ਦਾਨੁ ਦੇਹਿ ਜਿ ਆਪ ਹੀ ਮਾਂਹਿ ਪ੍ਰਗਾਸੁ ਤੇਰੇ ਨਾਮ ਕਾ ਹੋਇ ਆਵੈ ਅਰੁ ਤੇਰਾ ਨਾਮ ਜਪੈ, ਏਹੁ ਤੇਰਾ ਅੰਮ੍ਰਿਤੁ ਨਾਮੁ ਹੰਉ ਪਾਵਉ, ਮੁਝ ਕੰਉ ਇਹੀ ਨਾਮੁ ਹੀ ਤੂੰ ਦੇਹਿ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਤੂੰ ਬ੍ਰਹਮ ਗਿਆਨ ਚਾਹਤਾ ਹੈਂ ਕਿ ਨਾਮੁ ਚਾਹਤਾ ਹੈਂ?" ਕਹੈ, "ਜੀ, ਸ੍ਰੀ ਮਹਾਰਾਜ! ਹੰਉ ਨਾਹੀ ਜਾਨਤਾ ਜਿ ਬ੍ਰਹਮ ਗਿਆਨ ਕਿਆ ਹੋਤਾ ਹੈ ਅਰੁ ਨਾਮੁ ਕਿਆ ਹੋਤਾ ਹੈ?" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਨਾਨਕ! ਨਾਮੁ ਮੇਰਾ ਹਰਿ ਕੋਈ ਲੇਤਾ ਹੈ, ਪਾਪੀ ਲੇਤਾ ਪਵਿਤ੍ਰ ਹੋਤਾ ਹੈ ਅਰੁ ਪੁੰਨਿਆਤਮਾਂ ਲੇਤਾ ਹੈ ਸੁ ਮੁਕਤਿ ਹੋਤਾ ਹੈ। ਅਰੁ ਜੇ ਬ੍ਰਹਮ ਗਿਆਨੁ ਪਾਵਤਾ ਹੈ ਸੁ ਮੁਝ ਕੰਉ ਪਾਵਤਾ ਹੈ, ਮੇਰੈ ਧਾਂਮਿ[4] ਪਹੁਚਤਾ ਹੈ ਅਰੁ ਮੁਝ ਕੰਉ ਪਹੁੰਚਤਾ ਹੈ"। ਕਹੈ, ਜੀ, ਸ੍ਰੀ ਮਹਾਰਾਜ! ਸੋ ਬ੍ਰਹਮ ਗਿਆਨੁ ਕੈਸਾ ਹੋਤਾ ਹੈ ਜਿ ਤੁਮ ਕੰਉ ਅਰੁ ਤੇਰੇ ਧਾਮਿ ਕੰਉ ਪਹੁੰਚਤਾ ਹੈ? ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ:-

ਪੰਚ ਤਸਕਰ[5] ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥

ਤਿਸ ਕਾ ਪਰਮਾਰਥੁ:—

ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਏਹੁ ਬ੍ਰਹਮ ਗਿਆਨੁ ਹੈ ਜਿ ਪੰਚ ਤਸਕਰ ਕੰਉ ਰਾਖੈ। ਧਾਵਣੇ ਨ ਦੇਈ ਦੁਰਮਤਿ ਉਪਰਿ ਅਰੁ ਕਰਮ ਭਲੇ ਕਰੈ ਤਿਨ ਕਾ ਅਭਿਮਾਨੁ ਨ ਕਰਈ ਅਰੁ ਜਿਤਨੀ ਦੁਰਮਤਿ ਹੈ ਅਰੁ ਜਿਤਨੀ ਦੁਸਟਾਈ ਹੈ, ਜਿਤਨੀ ਬੇਕਾਰੁ ਵਸਤੁ ਹੈ ਏਤਨੀ ਕੈ ਨਿਕਟਿ ਨ ਆਵੈ, ਤਿਸ ਕਾ ਨਾਮੁ ਬ੍ਰਹਮ ਗਿਆਨੀ ਹੋਇ। ਨਾਨਕ! ਏਹੁ ਬ੍ਰਹਮ ਗਿਆਨੁ ਹੈ। ਜੈਸਾ ਤੂੰ ਚਾਹਹਿ ਤੈਸਾ ਮੈਂ ਤੁਝ ਕੰਉ ਦੇਉਂ"। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀ, ਸ੍ਰੀ ਮਹਾਰਾਜ! ਹੰਉ ਭੂਖਾ ਪਿਆਸਾ ਤੇਰੈ ਦਰਬਾਰਿ ਆਇ ਪੜਿਆ ਹਾਂ, ਮੁਝ ਕੰਉ ਸਾਈ ਵਸਤੁ ਦੇਹਿ ਜਿ ਖਾਵੰਉਂ, ਪੀਵੰਉਂ ਅਰੁ ਮੇਰੀ ਭੂਖ ਜਾਇ। ਅਉਰ ਮੈ ਕਿਆ

---

[1]ਇਹ ਸ਼ਬਦ ਪ੍ਰਭਾਤੀ ਮਹਲਾ ੧ ਦਾ ਹੈ ਤੇ ਇਸ ਸ਼ਬਦ ਦੀਆਂ ਮੁਢਲੀਆਂ ਤੁਕਾਂ "ਗੁਰ ਪਰਸਾਦੀ ਵਿਦਆ ਵੀਚਾਰੈ" ਅੱਗੇ ਜਾ ਕੇ ਦਿੱਤੀਆਂ ਗਈਆਂ ਹਨ ਜੋ ਲੇਖਕ ਦੀ ਗ਼ਲਤੀ ਹੈ। ਤੇ ਇਹ ਤੁਕ "ਇਕ ਦਖਨਾ ਹਉ ਤੈ ਪਾਸਹੁ ਮਾਂਗਉ ਦੇਹਿ ਆਪਣਾ ਨਾਮੁ" ਵੀ ਉਲਟਾ ਕੇ ਅਰੰਭ ਵਿਚ ਲਿਖੀ ਹੈ। [2]ਸਾਖੀ ਕਰਤਾ ਨੇ "ਪਾਇਆ" ਲਿਖਿਆ ਹੈ ਤੇ ਅਗੇ ਦੂਸਰੀ ਤੁਕ ਵਿਚ "ਪਾਵੈ" ਲਿਖਿਆ ਹੈ। [3]ਕ੍ਰਿਪਾ ਤੇ। [4]ਘਰ, ਅਰਥਾਤ-ਬੈਕੁੰਠ ਵਿਚ। [5]ਪੰਜ ਚੋਰ-ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ।

ਜਾਨਉਂ ਕਿ ਤੇਰਾ ਨਾਮੁ ਅਰੁ ਬ੍ਰਹਮ ਗਿਆਨੁ ਕੈਸਾ ਹੈ" । ਕਹੈ, "ਨਾਨਕ ! ਜੋ ਕਿਛੁ ਤੂ ਮਾਂਗਹਿ ਸੋ ਮੈਂ ਦੇਉਂ ਤੁਕਉ[1]" । ਤਬ ਗੁਰੂ ਬਾਬਾ ਨਾਨਕੁ ਦਾਨੁ ਮਾਂਗਤਾ ਹੈ ਅਪਨੇ ਜਜਮਾਨ ਥੀਂ, ਕਿਆ ਮਾਂਗਤਾ ਹੈ ? ਕਹੈ, ਜੀ :-

ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥

ਤਿਸੁ ਕਾ ਪਰਮਾਰਥੁ:—

ਜਿ, "ਏ ਸ੍ਰੀ ਪਾਰਬ੍ਰਹਮ ਜੀ ! ਮੁਝ ਕੰਉ ਜੇ ਤੂੰ ਦਾਨੁ ਦੇਹਿ ਦੈਆਲ ਹੋਇ ਕਰਿ, ਤਉ ਜਤੁ ਸਤੁ ਚਾਵਲ ਦੇਹਿ ਅਰੁ ਦੈਆ ਕੀ ਕਨਕ ਦੇਹਿ । ਅਪਨੀ ਕਿਰਪਾ ਕਾ ਧਾਨੁ ਮੁਝ ਕੰਉ ਦੇਹਿ । ਧਾਨ ਕਾ ਅਰਥੁ ਸਭੇ ਅੰਨ ਦੇਹਿ । ਅਪਨੇ ਕਰਮ ਕਾ ਦੂਧੁ ਮੁਝ ਕੰਉ ਦੇਹਿ । ਸੰਤੋਖ ਕਾ ਘੀਉ ਦੇਹਿ । ਜੇ ਤੂੰ ਮੇਰਾ ਜਜਮਾਨੁ ਹੈਂ ਤਉ ਮੈ ਭੂਖਾ ਪਿਆਸਾ ਤੇਰੈ ਦਰਿ ਪੜਾ ਹੰਉਂ, ਮੁਝ ਕੰਉ ਇਹੀ ਦਾਨੁ ਤ੍ਰਿਆਗੁ ਤੂੰ ਮੁਝ ਕੰਉ ਦੇਹਿ । ਅਰੁ ਜੀ, ਸ੍ਰੀ ਮਹਾਰਾਜ ! ਏਕੁ ਅਵਰੁ ਭੀ ਦਾਨੁ ਮਾਂਗਤਾ ਹਉ ਜੇ ਤੂੰ ਦੇਹਿ" । ਕਹੈ, "ਨਾਨਕ ! ਜੇ ਕਿਛੁ ਤੂੰ ਮਾਂਗਹਿਗਾ ਸੋਈ ਹੀ ਦੇਉਂਗਾ" । ਕਹੈ "ਜੀ, ਏਕ ਗਊ ਦੇਹਿ, ਪਰੁ ਕੈਸੀ ਗਊ:-

ਖਿਮਾ ਧੀਰਜੁ ਕਰਿ[2] ਗਊ ਲਵੇਰੀ ਸਹਜੇ ਬਛੁਰਾ ਖੀਰੁ ਪੀਐ ॥
ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥੪॥

ਤਿਸੁ ਕਾ ਪਰਮਾਰਥੁ—

ਕਹੈ, "ਜੀ, ਸ੍ਰੀ ਮਹਾਰਾਜ ! ਖਿਮਾ ਅਰੁ ਧੀਰਜ ਕੀ ਏਕ ਗਊ ਮੁਝ ਕੰਉ ਦੇਹਿ ਅਰੁ ਜੀ ਤੇਰਾ ਜਸੁ ਨਿਤਪ੍ਰਤਿ ਗਾਵਉਂ, ਮੁਝ ਕੰਉ ਏਹੀ ਦਾਨੁ ਦੇਹਿ । ਤੂ ਸਮਰਥੁ ਕਰਤਾ ਪੁਰਖੁ ਹੈਂ, ਮੈਂ ਭੂਖਾ ਪਿਆਸਾ ਹੰਉ ਤੇਰੀ, ਸਰਨੀ ਪਰਿਆ ਹੰਉ, ਮੁਝ ਕੰਉ ਇਹੀ ਖਾਇਬੇ ਕੰਉ ਦੇਹਿ ਜਿ ਇਹੀ ਪਰਸਾਦੁ ਖਾਇ ਖਾਇ ਤੇਰਾ ਜਸੁ ਬਿਰਾਜੰਉ । ਮੁਝ ਕੰਉ ਤੂੰ ਇਹੀ ਸਿਫਤਿ ਦਾਨੁ ਦੇਹਿ ਜਿ ਤੇਰੀ ਅਠੇ ਪਹਰ ਸਿਫਤਿ ਕਰੰਉ । ਅਰੁ ਜੀ, ਮੇਰੀ ਸਰਮਾ ਤੇਰੈ ਨਾਲਿ ਰਹੈ, ਇਹੀ ਮੁਝ ਕੰਉ ਕਪੜੇ ਦੇਹਿ" । ਤਬ ਸ੍ਰੀ ਮਹਾਰਾਜ ਹਸਿ ਪੜੇ ਜਿ, "ਹੇ ਨਾਨਕ ! ਤੂੰ ਭੇਦੀ ਹੂਆ, ਰੇ ਤੈ ਮੇਰੇ ਨਾਮ ਕਾ ਭੇਉ ਜਾਨਿਆ । ਜਿ ਮੇਰੇ ਘਰ ਮਹਿ ਭਲੀ ਵਸਤੁ ਥੀ ਸਾਤੈ ਮੰਗਿ ਲਈ । ਏ ਨਾਨਕ ! ਮੇਰੇ ਘਰਿ ਮਹਿ ਜੀਵਨਿ[3] ਇਹੀ ਹੈ ਜਿ ਤੈਂ ਮਾਂਗਿ ਲੀਨੀ ਹੈ" । ਕਹੈ, "ਬਲਿਹਾਰ ਜਾਉਂ, ਮੈ ਕਉਨੁ ਜਿ ਤਰੇ ਘਰਿ ਕਾ ਭੇਉ ਜਾਨਉ, ਜਿ ਤੇਰੇ ਘਰਿ ਮਹਿ ਕਿਆ ਹੈ, ਤੇਰਾ ਭੇਉ ਕਿਨੇ ਹੀ ਪਾਇ ਨਾਹੀ ਸਕਿਆ । ਹੰਉ[4] ਕਉਨੁ ਚੀਟੀ[5] ਹੰਉ ਜਿ ਤੇਰੇ ਨਾਮ ਕੀ ਕੀਮਤਿ ਕਰਿ ਸਕੰਉ । ਜਿ ਬਡੇ ਬਡੇ ਪੁਰਖ ਤੈ ਕੀਏ ਹੈਂ ਤਿਨਾਂ ਭੀ ਭੇਉ ਤੇਰਾ ਪਾਇ ਨਾਹੀਂ ਸਕਿਆ" । ਤਬ ਗੁਰੂ ਬਾਬਾ ਨਾਨਕੁ ਉਸਤਤਿ ਕਹਿ ਉਠਾ ਜਿ, "ਜੀ :-

ਜੈ[6] ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥
ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥੧॥

ਤਿਸੁ ਕਾ ਪਰਮਾਰਥੁ:—

ਜਿ, "ਜੀ ਸ੍ਰੀ ਪਾਰਬ੍ਰਹਮ ! ਹੰਉ ਕਉਨੁ ਚੀਟੋ ਜਿ ਤੇਰਾ ਭੇਉ ਪਾਵਉ । ਇਸੁ ਤੇਰੇ ਭੇਵ[7] ਕੰਉ ਬ੍ਰਹਮੇ ਬੇਦ ਉਚਰਤੇ ਹੀ ਹੈਂ, ਸੰਕਰੁ ਮਹਾਂ ਦੇਉ ਮਾਇਆ ਛਡਿ ਕਰਿ ਅਜਹੂੰ ਉਦਾਸੁ ਹੀ ਫਿਰਤਾ ਹੈ, ਤਿਨਹੁ ਏਕੁ ਤਿਲੁ ਰਾਈ ਸਮਾਨਿ ਤੇਰੀ ਗਹਨਗਤਿ ਨਾਹੀਂ ਪਾਇ ਸਕੀ । ਉਨਹੁ ਤੇਰਾ ਭੇਉ-ਮਰਮੁ ਪਾਇ ਨ ਸਕਿਆ, ਹੰਉ ਕਉਣੁ

---

[1]ਤੈ ਕਉ, ਅਰਥਾਤ—ਤੈਨੂੰ । [2]ਇਥੇ ਅਸਲ ਲਿਖਤ ਵਿਚ "ਦੋਹਿ" ਲਿਖਿਆ ਹੈ । [3]ਜੀਵਨ ਦਾਤੀ ਅਥਵਾ ਜੀਵਨ ਬੂਟੀ । [4]ਮੈਂ । [5]ਕੀੜਾ । [6]ਰਾਗ ਪ੍ਰਭਾਤੀ ਮਹਲਾ ੧। [7]ਭੇਵ (ਭੇਤੁ) ਅਰਥਾਤ—ਭੇਦ ।

ਜਿ ਪਾਵਉ । ਪਣੁ ਤੂੰ ਕਿਰਪਾਲੁ ਹੋਇ ਕਰਿ ਅਪਨਾ ਨਾਮੁ ਦੇਹਿ ਜਿ:

ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥
ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥ ਰਹਾਉ ॥

ਤਿਸ ਕਾ ਪਰਮਾਰਥੁ:—

ਜਿ, "ਜੀ, ਸ੍ਰੀ ਪਾਰਬ੍ਰਹਮ ਜੀ ! ਹੰਉ ਤਉ ਜੀਵਉਂ ਜੇ ਤੂੰ ਅਪਨਾ ਨਾਮੁ ਦੇਹਿ । ਤੂੰ ਸਚਾ ਮੇਰੈ ਮਨਿ ਅਰੁ ਮੁਖਿ ਬਸੈ ਤਬ ਨ ਕੋਈ ਦੂਖੁ ਹੀ ਬਿਆਪ ਸਕੈ ਨ ਕੋਈ ਜਮੁ ਹੀ ਨਿਕਟਿ ਆਇ ਸਕੈ । ਮੈਂ ਤੇਰੇ ਨਾਮ ਮਨਿ ਬਸਨੇ ਸਾਥਿ ਨਿਸਤਰੰਉ, ਜਿ ਤੇਰਾ ਨਾਮੁ ਮੁਖਿ ਅਰੁ ਮਨਿ ਬਸੈ । ਏਹੁ ਪ੍ਰਤਾਪੁ ਤੇਰੇ ਨਾਮ ਕਾ ਹੈ— ਤੂੰ ਮੇਰੈ ਤਾਂਈ ਇਹੀ ਨਾਮੁ ਹੀ ਦੇਹਿ । ਅਰੁ ਜੀ, ਜਿ ਤੇਰੇ ਨਾਮ ਬਿਨਾਂ ਜਿ ਜੀਉ ਹੈ ਸੁ ਤਿਸੁ ਕੀ ਗਤਿ ਨਾਹੀ" ।

ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥
ਤੇ ਤਸਕਰ ਜੋ ਨਾਮੁ ਨ ਲੇਵਹਿ[1] ਵਾਸਹਿ ਕੋਟ ਪੰਚਾਸਾ ॥੨॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਅਗਨਿ ਪਾਣੀ ਪਵਣੁ ਏਹਿ ਤ੍ਰਏ ਪਰਮੇਸੁਰ ਕੇ ਨਾਮ ਕੇ ਦਾਸ ਹੈਂ । ਜੇ ਏਹੁ ਜੀਉ ਭੀ ਏਵੈ ਦਾਸੁ ਹੋਵੈ ਤਾਂ ਪਰਮੇਸੁਰ ਕੰਉ ਮਿਲੈ । ਪਰਮੇਸੁਰ ਕੰਉ ਨ ਸਿਮਰੈ ਤਾਂ ਜੂਨੀ ਪਵੈ । ਜਿ ਤੇਰਾ ਨਾਮੁ ਨਾਹੀ ਸਿਮਰਤੇ ਸਿ ਚੋਰ ਹੈਂ, ਦੀਨ ਅਰੁ ਦੁਨੀਆਂ ਮਹਿ ਤਿਨ ਕੰਉ ਠਵਰ ਕਾਈ ਨਾਹੀਂ । ਲਖ ਚਉਰਾਸੀਹ ਜੀ ਜੂਨਿ ਮਹਿ ਪੜੇ ਭਰਮਹਿਗੇ, ਟਿਕਣੁ ਨ ਪਾਵਹਿਗੇ, ਨ ਰਹਨੁ ਪਾਵਹਿਗੇ, ਮਰਿ ਮਰਿ ਜਨਮਹਿਗੇ, ਤੂੰ ਦਿਆਲੁ ਹੈਂ ਮੁਝ ਕੰਉ ਅਪਨਾ ਨਾਮੁ ਹੀ ਦੇਹਿ ਜਿ ਤੇਰੇ ਨਾਮ ਕਰਿ ਕਰਿ ਮੇਰੀ ਇਹੁ ਜੂਨਿ ਮਿਟੈ । ਏਹੁ ਗੁਣੁ ਤੇਰੇ ਨਾਮ ਕਾ ਹੈ ਤੂੰ ਐਸਾ ਦਾਤਾ ਹੈਂ, ਭੀ ਤੂੰ ਕੈਸਾ ਦਾਤਾ ਹੈਂ ?

ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥
ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥ ੩ ॥

ਤਿਸੁ ਕਾ ਪਰਮਾਰਥੁ:-

"ਏ ਸ੍ਰੀ ਪਾਰਬ੍ਰਹਮ ! ਤੇਰੇ ਦੀਏ ਬੀਚ ਥੀਂ ਕੋਈ ਏਕੁ ਤਿਲ ਕਾ ਧਰਮੁ ਕਰਤਾ ਹੈ ਤਉ ਗਰਬੁਮਾਨ[2] ਹੋਤਾ ਹੈ ਜਿ ਮੈ ਐਸਾ ਧਰਮੁ ਕੀਆ, ਅਰੁ ਤੂੰ ਐਸਾ ਦੈਆਲੁ ਪੁਰਖੁ ਹੈਂ ਜਿ ਦਿਨਿ ਰਾਤਿ ਦੇਤਾ ਹੀ ਰਹਤਾ ਹੈਂ, ਸੁਖ ਰਾਜ ਪਾਟ ਪਟੰਬਰ ਸਰਬ ਸੁਖਾਂ ਕਾ ਦਾਤਾ ਤੂੰ ਸਦਾ ਸਰਬਦਾ ਐਸਾ ਹੈਂ । ਜੇਤੇ ਗੁਨ ਹੈਂ, ਜੇਤੀਆਂ ਚੰਗਿਆਈਆਂ ਹੈਂ ਸਿ ਤੂਹੈਂ ਦੇਤਾ ਹੈਂ ਅਰੁ ਏਹੁ ਤੁਮਰੀ ਦਾਤਿ ਕੰਉ ਨਾਹੀ ਜਾਨਤਾ ਤਉ ਭੀ ਤੂੰ ਦੇਤਾ ਹਹਿ, ਪਣੁ ਨ ਤੂੰ ਮੈਨੋ ਨਾਮੁ ਹੀ ਦੇਹਿ ਜਿਤੁ ਮੇਰਾ ਭਲਾ ਹੋਇ । ਜੀ, ਸ੍ਰੀ ਪਾਰਬ੍ਰਹਮ ! ਮੈ ਪਾਇਆ ਹੈ ਜਿ ਬਿਨਾ ਤੇਰੇ ਨਾਮ ਥੀਂ ਅਵਰੁ ਵਸਤੁ ਕਾਈ ਭਲੀ ਨਾਹੀ । ਜਿ ਕਿਛੁ ਸੁਖ ਨਿਧਾਨ ਹੈ ਸੁ ਤੇਰਾ ਨਾਮੁ ਹੀ ਹੈ । ਜਿ ਕੋਈ ਤੇਰਾ ਨਾਮੁ ਸਿਮਰਤਾ ਹੈ ਸੋਈ ਧਨ ਪਾਤ੍ਰ ਹੈ ਮੈ ਭਲੇ ਕਰਿ ਕਰਿ ਪਾਈ ਹੈ ਏਹੁ ਬਾਤ ਜਿ:—

ਤੁਧੁ ਸਾਲਾਹਨਿ ਤਿਨ੍ ਧਨੁ ਪਲੈ ਨਾਨਕ ਕਾ ਧਨੁ ਸੋਈ ॥
ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥ ੪ ॥ ੩ ॥

ਤਿਸੁ ਕਾ ਪਰਮਾਰਥੁ :—

ਜਿ, "ਜੀ, ਮਿਹਰਵਾਨ ! ਸੇਈ ਧੰਨਿ ਹੈਂ ਜਿ ਤੁਝ ਕੰਉ ਸਾਲਾਹਦੇ ਹੈਨਿ ਅਰੁ ਹੰਉ ਭੀ ਤੁਝ ਪਾਹ ਤੀ[3] ਉਹੀ ਧਨੁ ਮੰਗਤਾ ਹੰਉ ਜਿ ਮੁਝ ਕੰਉ ਇਹੀ ਨਾਮੁ ਧਨੁ ਦੇਹਿ । ਅਰੁ ਜੇ ਕੋਈ ਤੇਰੇ ਨਾਮ ਕੰਉ ਜਪਤਾ ਹੈ ਅਰੁ ਉਸ ਕੰਉ

---

[1]ਇਥੇ ਸਾਖੀ ਕਰਤਾ ਨੇ "ਤੇ ਤਸਕਰ ਤੇਰਾ ਨਾਮੁ ਨ ਜਪ ਹੀ" ਲਿਖਿਆ ਹੈ । [2]ਗਰਬ (ਹੰਕਾਰ) ਵਾਲਾ । [3]ਪਾਸ ਤੇ, ਪਾਸੋਂ, ਕੋਲੋਂ ।

ਜੀਉ ਕਹਤਾ ਹੈ ਉਸ ਕੰਉ ਭੀ ਜਮ ਕੀ ਤਲਬ ਨਾਹੀ ਹੋਤੀ। ਜੀ, ਮਿਹਰਵਾਨ! ਐਸਾ ਤੇਰਾ ਨਾਮੁ ਹੈ। ਤੂੰ ਇਹੀ ਨਾਮੁ ਅਪਨਾ ਮੁਝ ਕੰਉ ਦੇਹਿ ਜੇ ਤੁਧੁ ਭਾਵੈ"। ਕਹੈ, "ਜਾਹਿ ਨਾਨਕ! ਮੇਰਾ ਨਾਂਉ ਤੈਂ ਪੈਛਾਨਿਆ[1] ਹੈ, ਜਾਹਿ ਜਿ ਤੇਰਾ ਨਾਮੁ ਕੋਈ ਲੇਗਾ ਮੈਂ ਤਿਸੁ ਕੰਉ ਬਕਸੰਉਗਾ[2]। ਤੂੰ ਖਾਲਸੁ ਮੁਖਲਾਸੁ ਮੈ ਕੀਆ ਹੈ। ਜਿ ਤੇਰੇ ਸਾਥਿ ਲਗੈਗਾ ਮੈ ਉਸ ਕੰਉ ਭੀ ਨਿਹਾਲੁ ਕਰੰਉਗਾ"। ਤਬ ਬਾਬੇ ਨਾਨਕ ਪਸਾਉ[3] ਕੀਆ; ਨਾਮੁ ਖਜਾਨਾ ਪਾਇਆ, ਜਗਤ੍ਰ ਬਕਸਾਇਆ। ਜਗਤ੍ਰ ਤਾਰਨ ਕੰਉ ਜਗਿ ਆਇਆ। ਬੋਲਹੁ ਵਾਹੁਗੁਰੂ।

**ਸਲੋਕੁ[4] ॥**

ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥ ੩ ॥ ੬ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੭੪ ॥

# ਰਾਜਾ ਮਿਤ੍ਰ ਸੈਨ-ਨਿਸਤਾਰਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਦਖਣ ਦੀ ਧਰਤੀ)

ਤਬ ਗੁਰੂ ਬਾਬਾ ਦਰਗਾਹ ਤੇ ਦਖਣ ਕੀ ਧਰਤੀ ਆਇਆ। ਉਦਿਆਨ[5] ਕੈ ਬਿਖੈ ਬੈਠਾ ਥਾ। ਏਕੁ ਰਾਜਾ ਉਸੁ ਰਾਹਿ ਆਇ ਨਿਕਲਿਆ। ਤਬ ਉਹੁ ਰਾਜਾ ਦੇਖੈ ਤਉ ਏਕੁ ਅਤੀਤੁ[6] ਓਦਿਆਨ ਕੈ ਬਿਖੈ ਬੈਠਾ ਹੈ। ਰਾਜਾ ਉਤਰਿ ਕਰਿ ਘੋੜੇ ਥੀਂ ਬਾਬੇ ਨਾਨਕ ਪਾਸਿ ਆਇ ਬੈਠਾ। ਤਬ ਗੁਰੂ ਬਾਬੇ ਜੀ ਕਹਿਆ, "ਆਵਹੁ ਜੀ, ਆਈਐ ਜੀ, ਬੈਠੀਐ ਜੀ, ਜਾਹਗਾ ਪਰਮੇਸੁਰ ਕੀ ਹੈ ਜੀ, ਬੈਠੀਐ"। ਤਬ ਕਾਈ ਕਾਈ ਬਾਤ ਰਾਜੇ ਬਾਬੇ ਨਾਨਕ ਪਾਸਹੁ ਪੁਛੀ। ਤਬ ਗੁਰੂ ਬਾਬੇ ਨਾਨਕ ਪੂਛਿਆ ਜਿ, "ਰਾਜਾ! ਤੁਮਰਾ ਗਿਆਨੁ ਕਰਣਾ ਭਲਾ ਨਾਹੀਂ, ਤੁਮ ਗਿਆਨੁ ਨ ਕੀਆ ਕਰਹੁ"। ਤਬ ਰਾਜੇ ਕਹਿਆ, ਕਹੈ ਜੀ, ਜੇਵਿ[7] ਕਰਿ ਚੁਲੀ ਕੀਚਦੀ[8] ਹੈ ਤਾਂ ਮੁਖੁ ਪਵਿਤ੍ਰ ਹੋਤਾ ਹੈ, ਜੇ ਨਾਹੀ ਕੀਚਦੀ ਤਾਂ ਮੁਖੁ ਅਪਵਿਤ੍ਰ ਹੋਂਦਾ ਹੈ। ਹਮ ਜਿ ਹੈਂ ਸਿ ਪਰਮੇਸੁਰ ਕਾ ਦਿਤਾ ਖਾਤੇ ਹਹਾ[9]; ਸੁ ਏਹੁ ਪਰਸਾਦੁ ਹੈ ਪਰਮੇਸੁਰ ਕਾ। ਹਮ ਜਿ ਹੈਂ ਸਿ ਪਰਸਾਦੀ ਹੈਂ, ਜਾਂ ਅਸਾਨੋ ਭੇਜਤਾ ਹੈ ਤਾਂ ਹਮ ਖਾਤੇ ਹੈਂ, ਜੇ ਨ ਭੇਜੈ ਤਉ ਨ ਖਾਹ। ਪਣੁ ਗੁਸਾਂਈ! ਜਦਿ ਪਰਮੇਸੁਰ ਕਾ ਭੇਜਿਆ ਪਰਸਾਦੁ ਲੀਤਾ ਤਬ ਜਉ ਪਰਮੇਸੁਰ ਕਾ ਦੀਆ ਕਿਛੁ ਗਿਆਨੁ-ਕਥਾ ਕੀਜੀਐ। ਤਉ ਪਰਸਾਦੁ ਲੀਏ ਕੁਲੀਲੁ[10] ਨ ਹੋਈ ਜਿ ਪਰਸਾਦੁ ਲੀਆ ਚੁਲੀ ਬਿਨਾਂ ਮਨੁ ਗੰਦਾ ਹੋਇ ਜਾਤਾ ਹੈ; ਤਿਉਂ ਪਰਮੇਸੁਰ ਕੇ ਨਾਮ ਬਿਨਾਂ ਮਨੁ ਅਰੁ ਮੁਖੁ ਗੰਦਾ ਹੋਇ ਜਾਤਾ ਹੈ। ਪਰਮੇਸੁਰ ਕੇ ਗਿਆਨ ਕੀ ਚੁਲੀ ਕੀਜੀਐ ਤਉ ਭਲਾ ਹੈ"। ਤਬ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਰਾਜਾ! ਏਹੁ ਚੁਲੀ ਕੀਤੀ ਮੁਖੁ ਹਛਾ ਨਾਹੀ ਹੋਤਾ, ਤੁਮਨੋ ਗਿਆਨੁ ਕੀ ਚੁਲੀ ਕੀਜੀਐ ਤਉ ਭਲਾ ਹੈ"। ਤਬ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ, "ਰਾਜਾ! ਤੁਮਨੋ ਗਿਆਨ ਕੀ ਚੁਲੀ ਨਾਹ

---

[1]ਪਹਿਚਾਨਿਆ, ਪਛਾਣਿਆ। [2]ਬਖ਼ਸ਼ਾਂਗਾ। [3]ਪ੍ਰਸਾਦ, ਕ੍ਰਿਪਾ। [4]ਭੈਰਉ ਮਹਲਾ ੫। ਸਾਖੀ ਦੇ ਅੰਤ ਵਿਚ ਏਥੇ ਇਹ ਤੁਕਾਂ ਸ੍ਰੀ ਗੁਰੂ ਅਰਜੁਨ ਦੇਵ ਜੀ ਪੰਜਵੇਂ ਗੁਰੂ ਦੀਆਂ ਲੇਖਕ ਨੇ ਆਪਣਾ ਸ਼ਲੋਕ ਦੇਣ ਦੀ ਥਾਵੇਂ ਉਦਾਹਰਣ ਵਜੋਂ ਵਰਤੀਆਂ ਜਾਪਦੀਆਂ ਹਨ। [5]ਜੰਗਲ। [6]ਫ਼ਕੀਰ, ਸਾਧੂ। [7]ਜੀਵ ਕੇ, ਪ੍ਰਸ਼ਾਦ ਛਕ ਕੇ। [8]ਕਰੀਦੀ। [9]ਹਾਂ। [10]ਕੁਚੀਲ, ਅਪਵਿਤ੍ਰ।

ਚੁਲੀ ਨਾਹੀ ਬਰਨੀ, ਹੁਕਮੁ ਪਰਮੇਸੁਰ ਕਾ ਹੈ, ਤੁਮਨੋ ਗਿਆਨੁ ਨਾਹੀ ਕਰਣਾ। ਜਿ ਤੁਮਨੋ ਹੁਕਮੁ ਹੋਇ ਸੁ ਕਰਹੁ, ਤਉ ਭਲਾ ਹੋਇ"। ਤਬ ਰਾਜੇ ਕਹਿਆ ਜਿ, "ਸਾਹ ਜੀ! ਫੁਰਮਾਈਐ ਜਿ ਕਿਆ ਆਗਿਆ ਹੈ?" ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ:-

### ਸਲੋਕੁ[1]

ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥
ਸੁਰਾਂ ਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
ਬ੍ਰਹਮਣ ਚੁਲੀ ਸੰਤੋਖ ਕੀ ਗਿ੍ਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ[2] ॥
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥
ਮੁਹੁ ਫੇਰਿਐ ਮੁਹੁ ਜੂਠਾ ਹੋਇ[3] ॥ ੧ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਸੁਣਿਹੋ ਰਾਜਾ! ਸੁਚੀ ਚੁਲੀ ਸਾਈ[4] ਹੈ ਅਰੁ ਉਤ[5] ਹੀ ਮਾਨੁਖੁ ਸੁਚਾ ਜਿ ਪਰਮੇਸੁਰ ਆਗਿਆ ਕਰੀ ਹੈ ਅਰੁ ਉਹੁ ਕਮਾਵੈ"। ਤਬ ਰਾਜੇ ਕਹਿਆ ਜਿ, "ਜੀ, ਸੁਨਾਈਐ"। ਕਹੈ, "ਰੇ ਰਾਜਾ! ਬ੍ਰਹਮਣੁ ਹੈ ਉਸ ਕੰਉ ਹੋਰੁ ਸੇਵਾ ਨਾਹੀ ਕਰਨੀ। ਉਸ ਕੀ ਸੇਵਾ ਸਭ ਕੋ ਕਰਤਾ ਹੈ। ਉਸੁ ਬ੍ਰਹਮਨ ਕੰਉ ਸੇਵਾ ਵਰਨੀ ਹੈ ਜਿ ਸੰਤੋਖ ਮਹਿ ਰਹੈ। ਸੰਤੋਖੁ ਕੈਸਾ ਕਰੈ? ਜਿ ਦਸ ਹੀ ਇੰਦ੍ਰੀਆਂ[6] ਕੰਉ ਸੰਤੋਖੁ ਦੇ, ਬ੍ਰਹਮਨ ਕੰਉ ਇਹੀ ਚੁਲੀ ਵਰਨੀ ਹੈ। ਜੋਗੀ ਕੰਉ ਇਹੀ ਜਤ ਕੀ ਚੁਲੀ ਵਰਨੀ ਹੈ ਜਿ ਜਤੁ ਹੀ ਰਖੈ ਅਵਰੁ ਸੇਵਾ ਕਾਈ ਨਾਹੀ ਉਸ ਕੰਉ ਵਰਨੀ। ਜਿ ਪਰਮੇਸੁਰ ਕੇ ਭਗਤ ਹੈਂ ਤਿਨ ਕੰਉ ਗਿਆਨ ਕੀ ਚੁਲੀ ਵਰਨੀ ਹੈ। ਗਿਆਨੁ ਹੀ ਕਹਹਿ, ਗਿਆਨੁ ਹੀ ਕਮਾਵਹਿ। ਅਰੁ ਜਿ ਗ੍ਰਿਸਤੀ ਹੈ ਤਿਨ ਕੰਉ ਗਿਆਨੁ ਨਾਹੀਂ ਵਰਨਿਆ, ਉਨ ਕੰਉ ਪੁੰਨੁ ਹੀ ਵਰਨਿਆਂ ਹੈ; ਦਾਨੁ ਹੀ ਵਰਨਿਆ ਹੈ, ਜਿ ਗ੍ਰਿਸਤੀ ਹੋਇ ਕਰ ਦਾਨੁ ਪੁੰਨ ਕਰੰਉ। ਰਾਜੇ ਕੰਉ ਅਵਰੁ ਪੁੰਨੁ ਕੋਈ

---

[1]ਵਾਰ ਸਾਰੰਗ ਕੀ, ਸਲੋਕ ਮਹਲਾ ੧। [2]ਇਸ ਤੋਂ ਅਗੇ ਇਹ ਤੁਕਾਂ ਏਥੇ ਮੂਲ ਪੁਸਤਕ ਵਿਚ ਦਰਜ ਨਹੀਂ ਹਨ—

ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥ ੨ ॥

[3]ਇਹ ਦੋਵੇਂ ਤੁਕਾਂ ਇਸੇ ਵਾਰ ਸਾਰੰਗ ਕੀ ਵਿਚੋਂ ਇਸ ਤੋਂ ਪਹਿਲੇ ਸ਼ਲੋਕ ਦੀਆਂ ਹਨ, ਜੋ ਲੇਖਕ ਨੇ ਏਥੇ ਅੱਗੇ-ਪਿਛੇ ਕਰਕੇ ਲਿਖੀਆਂ ਹਨ, ਅਸਲ ਲਿਖਤ ਵਿਚ ਇਹ ਤੁਕਾਂ ਇਉਂ ਲਿਖੀਆਂ ਹਨ:-

"ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥
ਬ੍ਰਹਮਨ ਚੁਲੀ ਸੰਤੋਖ ਕੀ ਜੋਗੀ ਕਾ ਜਤੁ ਹੋਇ ॥
ਭਗਤਾ ਚੁਲੀ ਗਿਆਨ ਕੀ ਗਿ੍ਹੀ ਕਾ ਸਤੁ ਦਾਨੁ ॥
ਰਾਜੇ ਚੁਲੀ ਨਿਆਇ ਕੀ ਪੜਿਆ ਸਚੁ ਧਿਆਨੁ ॥
ਨਾਨਕ ਨਿਗੁਰਿਆ ਕਉ ਨਹੀ ਠਾਉ ਕੋਇ ॥
ਮੁਹੁ ਫੇਰੇ ਮੁਹੁ ਜੂਠਾ ਹੋਇ ॥'

[4]ਸੋਈ ਉਹੋ। [5]ਤਦ ਹੀ। [6]ਪੰਜ ਕਰਮ ਇੰਦ੍ਰੀਆਂ-ਮੂੰਹ, ਹੱਥ, ਪੈਰ, ਲਿੰਗ ਅਤੇ ਗੁਦਾ। ਪੰਜ ਗਿਆਨ ਇੰਦ੍ਰੀਆਂ-ਕੰਨ, ਤੁਚਾ, ਨੇਤ੍ਰ, ਜੀਭ ਤੇ ਨੱਕ।

ਨਾਹੀ ਬਰਨਿਆ, ਉਸਨੋ ਹੁਕਮੁ ਹੈ ਜਿ ਕਿਸੀ ਕਾ ਤਪਾਵਸੁ[1] ਕਰੈ ਉਹੀ ਉਸ ਕਾ ਭਲਾ ਹੋਇ ਅਰੁ ਜੇ ਨ ਕਰੈ ਤਉ ਉਸ ਕੰਉ ਬਦਹਗਾਰੀ[2] ਹੈ। ਅਰੁ ਰਾਜੇ ਕੀ ਸੇਵਾ ਪੁੰਨੁ ਜਪੁ ਤਪੁ ਸਿ ਕਿਛੁ ਇਹੀ ਹੈ ਜਿ ਤਪਾਵਸੁ ਨਿਆਉਂ ਕਿਸੀ ਕਾ ਕਰੈ। ਅਰੁ ਜਿਸੁ ਕਾ ਮੁਖੁ ਪਰਮੇਸੁਰ ਤੇ ਫਿਰਿਆ ਹੈ ਉਸ ਕਾ ਭਲਾ ਕਹਾਹੀ ਨਾਹੀ; ਉਹੁ ਜਿ ਹੈ ਸਿ ਨ ਸਿਰਖਰੂ ਹੈ ਜਿ ਕੋਈ ਗੁਰੂ ਤੇ ਬੇਮੁਖੁ ਹੈ ਸੁ ਸੁਚਾ ਕਿਤ ਹੀ ਉਪਾਇ ਨਾਹੀ"। ਤਬ ਉਹੁ ਰਾਜਾ ਗੁਰੂ ਜੀ ਪਾਈ[3] ਪੜਿ ਰਹਿਆ ਜਿ, "ਜੀ, ਤੂੰ ਕਿਛੁ ਕਹੁ ਜਿ ਹੰਉ ਤੇਰੈ ਤਾਂਈ ਦਿਲਾਈ[4], ਤੂੰ ਕਿਛੁ ਮੰਗੁ ਜਿ ਹੰਉ ਦਿਲਾਈ। ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਸ੍ਰੀ ਰਾਗ[5] ਮਹਿ, ਜਿ, "ਏ ਰਾਜਾ ! ਤੇਰੇ ਵਸਿ ਕਿਛੁ ਨਾਹੀ ਜਿ ਹੰਉ ਮਾਂਗਾ ਅਰੁ ਤੂ ਦੇਹਿ"। ਕਹੈ, "ਜੀ, ਮੇਰੇ ਵਸਿ ਸਭੁ ਕਿਛੁ ਹੈ, ਸੁ ਕਿਹੈ ਜਿ ਨਾਹੀ[6]"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਰਾਜਾ ! ਤੇਰੈ ਵਸਿ ਕਿਛੁ ਨਾਹੀ।

ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥
ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥ ੧ ॥

ਤਿਸਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਰਾਜਾ ! ਦੇਣਹਾਰੁ ਜਿ ਹੈ ਸੁ ਸਾਹ ਅਰੁ ਪਾਤਸਾਹ ਅਰੁ ਗਰੀਬ ਮਾੜੇ ਰੰਕ ਥੀਂ ਲੇ ਕਰਿ, ਚੀਟੀ ਹਸਤੀ ਤੇ ਲੇ ਕਰਿ, ਪਰਮੇਸੁਰ ਬਗੈਰਿ ਦੇਣਹਾਰੁ ਹੋਰੁ ਕੋਈ ਨਾਹੀ ਜਿ ਕਿਸੈ ਨੋ ਕੋਈ ਦੇ। ਦੇਣਹਾਰੁ ਪਰਮੇਸੁਰੁ ਹੈ; ਹੋਰੁ ਕੋਈ ਹੈ ਨਾਹੀ, ਅਰੁ ਜਿ ਕਹੈ ਜਿ ਹੰਉ ਕਿਛੁ ਦੇਈਗਾ ਸੁ ਸਭੁ ਝੂਠੁ। ਮਨੁਖ ਕੈ ਵਸਿ ਕਿਛੁ ਨਾਹੀ, ਜੇ ਕਿਛੁ ਕੋਈ ਕਾਈ ਬਾਤ ਦੇਵੈ। ਮਨੁਖੁ ਜਿ ਏਹੁ ਬਾਤ ਕਹਦਾ ਹੈ ਸੁ ਸਭੁ ਝੂਠੁ ਕਹਦਾ ਹੈ, ਮਨੁਖੁ ਕਿਛੁ ਨਾਹੀ ਦੇ ਸਕਦਾ। ਮਨੁਖ ਦੈ ਵਸਿ ਕਿਛੁ ਨਾਹੀ, ਏਵੈ ਮਾਣੁ ਕਰਦਾ ਹੈ ਜੇ ਕਿਛੁ ਮੈ ਭੀ ਹੋਦਾ ਹੈ। ਉਸੁ ਸਾਹਿਬ ਕੈ ਹਥਿ ਬਾਤ ਹੈ ਦੇਣੈ ਅਰੁ ਲੈਣੇ ਕੀ ਭਾਵੈ ਦੇ ਭਾਵੈ ਨ ਦੇਈ; ਕੀਤਾ ਹੋਆ ਮਨੁਖੁ ਕਿਛੁ ਨਾਹੀ, ਕਰਣਹਾਰੁ ਹੋਰੋ ਕੋਈ ਹੈ। ਕੀਤੇ ਦੇ ਕਹਿਐ ਕਿਆ ਹੋਦਾ ਹੈ ਜਾਂ ਕਰਣਹਾਰ ਨ ਭਾਵੀ, ਕਰਣਹਾਰੇ ਹਥਿ ਹੈ ਦੇਣੁ ਲੈਣੁ, ਦੁਖੁ ਸੁਖੁ, ਹਾਣੁ ਮਿਰਤੁ ਕਿਛੁ ਹੈ ਸਾਸ ਗਿਰਾਸ ਕਾ ਸਿ ਸਭਿ ਪਰਮੇਸੁਰ ਕੈ ਵਸਿ ਹੈ, ਇਸ ਕੈ ਵਸਿ ਕਿਛੁ ਨਾਹੀ"। ਬੋਲਹੁ ਭਾਈ ਵਾਹੁਗੁਰੂ।

ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁ ਨਿਕਚੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਹੋ ਰਾਜਾ ! ਮਨੁਖੁ ਜਿ ਹੈ ਸੁ ਝੂਠੁ ਹੈ, ਪਰਮੇਸੁਰੁ ਸਚੁ ਹੈ ਅਰੁ ਜੇ ਉਸੁ ਭਾਵੈ ਉਹੁ ਭੀ ਸਚੁ। ਏਹੁ ਜਿ ਮਨੁਖੁ ਹੈ ਸੁ ਅੰਧਾ ਹੈ, ਕੱਚ ਕਾ ਭਾਂਡਾ ਹੈ। ਸੁ ਏਹੁ ਕੱਚ ਨਿਕਚੁ ਹੋਇਗਾ ਇਸ ਕਾ ਵਿਚੁ ਕਿਛੁ ਨਾਹੀ। ਬੋਲਹੁ ਰਾਜਾ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"। ਤਬ ਰਾਜੇ ਕਹਿਆ ਜਿ, "ਜੀ ਕਿਛੁ ਇਸੁ ਕੈ ਵਸਿ ਹੈ ਭੀ ? ਏਹੁ ਜਿ ਮਾਨੁਖੁ ਹੈ ਰੁਖੁ ਬਿਰਖ ਜੜਾਇਦਾ, ਬਾਗ ਖੇਤ੍ਰੀ ਕਰਤਾ ਹੈ, ਰਾਹਕੀ[7] ਸਉਦਾਗਰੀ ਕਰਤਾ ਹੈ, ਸਉਦਾ ਮਾਇਆ ਕੀ ਕਿਰਤਿ ਕਰਤਾ ਹੈ, ਦਿਖਾ, ਏਹੁ ਆਪ ਬੀ ਕਰਤਾ ਹੈ ਕਿ ਕਿਛੁ ਕਰਾਇਆ ਕਰਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੋ ਰਾਜਾ !

ਜਾ ਕੇ ਰੁਖ ਬਿਰਖ ਆਰਾਉ[8] ॥ ਜੇਹੀ ਧਾਤੁ[9] ਤੇਹਾ ਤਿਨ ਨਾਉ ॥

---

[1]ਨਿਆਉ, ਇਨਸਾਫ, ਪੁਰਾਣੇ ਸਮੇਂ ਤਤੇ ਤੇਲ ਵਿਚ ਹੱਥ ਪਾ ਕੇ, ਅੱਗ ਨਾਲ ਲਾਲ ਲੋਹੇ ਦੇ ਗੋਲੇ ਉਠਾ ਕੇ ਅਤੇ ਅੱਗ ਵਿਚ ਪ੍ਰਵੇਸ਼ ਕਰਕੇ ਜੋ ਬੇਦਾਗ ਰਹੇ ਉਹ ਸਚਾ ਸਮਝਿਆ ਜਾਂਦਾ ਸੀ; ਇਸ ਤੋਂ ਹੀ ਨਿਆਂ ਲਈ ਤਪਾਵਸ ਸ਼ਬਦ ਹੋ ਗਿਆ ਹੈ। [2]ਬੁਰੇ ਕੰਮ ਕਰਨ ਵਾਲਾ, ਬਦਕਾਰੀ। [3]ਚਰਨੀਂ, ਪੈਰਾਂ ਉਤੇ। [4]ਦਿਵਾਵਾਂ। [5] ਸਿਰੀ ਰਾਗੁ ਮਹਲਾ ੧, ਘਰੁ ੪ ॥ [6]ਸੋ (ਉਹ) ਕਿ (ਕਿਹੜੀ ਗੱਲ) ਹੈ ਜਿ (ਜੋ ਮੇਰੇ ਵਸ) ਨਹੀਂ। [7]ਜ਼ਿਮੀਨ ਦੀ ਵਾਹ-ਵਹਾਈ ਦਾ ਕੰਮ। [8]ਉਪਬਨ, ਬਾਗ। [9]ਸਿਫ਼ਤ, ਗੁਣ, ਕਈ ਵਿਦਵਾਨ ਧਾਤੁ ਦਾ ਅਰਥ ਧਤ (ਆਦਤ) ਵੀ ਕਰਦੇ ਹਨ।

ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪੇ ਬੀਜਿ ਆਪੇ ਹੀ ਖਾਇ ॥ ੨ ॥

ਤਿਸ ਕਾ ਪਰਮਾਰਥੁ:–

"ਜਿਨਿ ਪਰਮੇਸੁਰ ਰੁਖ ਕੀਏ, ਬਿਰਖ ਕੀਏ; ਆਗਊ[1] ਬਾਗ ਕੀਏ, ਜੇਹਾ ਜੇਹਾ ਅਕਾਰੁ ਹੋਆ, ਤੇਹਾ ਤੇਹਾ ਤਿਨਾਂ ਦਾ ਨਾਉਂ ਹੈ, ਜਿਤੁੰ ਜਿਤੁੰ ਸਾਖਾ ਨੋ ਫੁਲੁ ਅਰੁ ਫਲੁ ਪਾਂਦਾ ਹੈ, ਜਿਤੁੰ ਜਿਤੁੰ ਤਰਕਾਰੀ ਕਉ, ਮੇਵਿਆਂ ਕੰਉ ਫੁਲੁ ਫਲੁ ਲਗਤਾ ਹੈ, ਰੁਖ ਬਿਰਖ ਕਉ ਫੁਲੁ ਫਲੁ ਲਗਤਾ ਹੈ। ਤਿਤੁ ਮਨੁਖ ਕਉਂ ਭੀ ਫੁਲੁ ਫਲੁ ਲਗਤਾ ਹੈ। ਫੁਲੁ ਜਿ ਹੈ ਸੁ ਇਸਕਾ ਭਾਉ ਹੈ। ਫਲੁ ਜਿ ਹੈ ਸੁ ਲਿਖਿਆ ਮਿਟਤਾ ਹੈ, ਆਪੇ ਬੀਜਣਾ ਆਪੇ ਖਾਣਾ। ਜੇਹੇ ਜੇਹੇ ਕਰਮ ਕਰੈਗਾ ਤੇਹੇ ਤੇਹੇ ਇਸ ਕੇ ਕੰਮਿ ਆਵਹਿਗੇ, ਇਸੁ ਕੰਉ ਆਪਣਾ ਹੀ ਬੀਜਿਆ ਆਪੇ ਹੀ ਕੰਮਿ ਆਵਤਾ ਹੈ"। ਬੋਲਹੁ ਭਾਈ ਵਾਹੁਗੁਰੂ।

ਤਬ ਰਾਜੇ ਕਹਿਆ ਜਿ, "ਬਾਬਾ ਜੀ! ਏਹੁ ਜਿ ਮਨੁਖੁ ਹੈ ਸੁ ਕਿਆ ਹੈ? ਕਿਤ ਹੀ[2] ਏਹੁ ਭੀ ਸੁਰਖਰੂ ਹੋਇ ਸਾਹਿਬ ਤੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ!

ਕਚੀ ਕੰਧ ਕਚਾ ਵਿਚਿ ਰਾਜੁ[3] ॥ ਮਤਿ ਅਲੂਣੀ ਫਿਕਾ ਸਾਦੁ ॥
ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥੩॥੩੨॥

ਤਿਸੁ ਕਾ ਪਰਮਾਰਥੁ:—

"ਹੇ ਰਾਜਾ! ਦੇਹੀ ਹੈ ਸੁ ਕਚੀ ਹੈ, ਅਰੁ ਇਸੁ ਮਹਿ ਜਿ ਰਾਜਾ ਹੈ ਜੀਉ ਸੋ ਭੀ ਕਚਾ ਹੈ। ਇਸ ਕੀ ਮਤਿ ਜਿ ਹੈ ਸੁ ਫਿਕੀ ਹੈ। ਇਸ ਕੀ ਸਾਜ ਸੁ ਜਨਾਨੀ ਹੈ। ਸਭਾ ਕਚੀ ਹੈ ਜੇ ਤਾਂ ਆਪੇ ਹੀ ਰਾਸਿ ਲਿਆਵੈ ਤਾਂ ਆਵੈ, ਨਾਹੀਂ ਤਾਂ ਇਸ ਕੀ ਠਵਰ ਕਾਈ ਨਾਹੀਂ। ਜੇ ਤਾਂ ਰਾਸਿ ਲਿਆਵੈ ਤਾਂ ਕਿਤੁ ਗਲ ਲਿਆਵੈ? ਜੇ ਏਸ ਨੋ ਆਪਣਾ ਨਾਉਂ ਦੇ। ਏਤੁ ਕਰਿ ਕਰਿ ਏਸ ਨੋ ਰਾਸਿ ਲਿਆਵੈ। ਏਹੁ ਪਰਮੇਸੁਰ ਕੈ ਸਿਮਰਨਿ ਲਗੈ ਤ੍ਰਿਹੀ ਲੋਈ, ਚਉਦਹੀਂ ਭਵਣੀ, ਇਸ ਦੀ ਸਬਾਸਿ ਹੋਇ। ਦਰਗਾਹ ਪਰਮੇਸੁਰ ਦੀ ਸਿਰਖਰੂ ਏਹੁ ਹੋਇ; ਬਿਨਾਂ ਨਾਮ ਥੀਂ ਇਸ ਕੰਉ ਸਾਬਾਸਿ ਕੋਈ ਨਾਹੀਂ ਕਹਤਾ। ਤਬ ਬਹੁੜਿ ਏਹੁ ਕਚ ਕਾ ਕਚੁ। ਬੋਲਹੁ ਰਾਜਾ ਜੀ! ਹਰਿ ਹਰਿ"।

ਤਬ ਉਹੁ ਰਾਜਾ ਖੁਸੀ ਹੋਇ ਕਰਿ ਗੁਰੂ ਬਾਬੇ ਜੀ ਕੀ ਚਰਨੀ ਲਾਗਾ। ਤਬ ਗੁਰੂ ਬਾਬੇ ਉਸ ਕੰਉ ਅਪਣਾ ਸਿਖੁ ਕੀਆ। ਤਬ ਉਨਿ ਰਾਜੇ ਕਹਿਆ, "ਕਹੈ ਜੀ, ਅਬ ਤੈਂ ਮੈਨੋ ਸਿਖੁ ਕੀਆ, ਅਬ ਮੈਂ ਤੂੰ ਗੁਰੂ ਕੀਆ"। ਰਾਜਾ ਮਿਤ੍ਰ ਸੈਣੁ[4] ਉਸੁ ਰਾਜੇ ਕਾ ਨਾਮੁ ਥਾ। ਤਬ ਉਨਿ ਰਾਜੇ ਕਹਿਆ ਜਿ, "ਜੀ, ਤੂੰ ਅਬ ਪਰਮੇਸੁਰੁ ਮੇਰੈ ਤਾਈਂ ਮੇਲੁ ਜਿਸ ਕੈ ਲੀਐ ਮੈਂ ਤੂੰ ਗੁਰੂ ਕੀਆ ਹੈ, ਸਾ ਵਸਤੁ ਤੂੰ ਮੁਝ ਕੰਉ ਦੇਹਿ"। ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ, "ਏ ਰਾਜਾ!"

## ਰਾਗੁ ਸ੍ਰੀ ਰਾਗੁ (ਮਹਲਾ ੧)

ਗੁਣਵੰਤੀ ਗੁਣ ਵੀਥਰੈ ਅਉਗੁਣ ਵੰਤੀ ਝੂਰਿ ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥
ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ! ਜਿਨ ਕੰਉ ਗੁਣ ਹੈਨਿ ਤਿਨ ਕੰਉ ਈਹਾਂ ਭੀ

---

[1]ਉਪਬਨ, ਬਾਗ। [2]ਕਿਸੇ ਤਰ੍ਹਾਂ। [3]ਕੰਧ ਅਥਵਾ ਮਕਾਨ ਉਸਾਰਨ ਵਾਲਾ ਮਿਸਤਰੀ (ਰਾਜ), ਪਰ ਅਗੇ ਲੇਖਕ ਨੇ 'ਰਾਜੁ' ਦਾ ਅਰਥ ਕੀਤਾ ਹੈ ਤੇ ਕੰਧ ਦਾ ਅਰਥ ਕੀਤਾ ਹੈ ਦੇਹੀ (ਸ਼ਰੀਰ ਅਥਵਾ ਜਿਸਮ)। [4]ਜਨਮ ਸਾਖੀ ਭਾਈ ਬਾਲਾ ਵਿਚ ਰਾਜਾ ਸੁਧਰ ਸੈਨ, ਮਧੁਰ ਬੈਨ ਕਵਲ ਨੈਨ ਆਦਿ ਦੇ ਨਾਂ ਤਾਂ ਆਉਂਦੇ ਹਨ ਪਰ ਰਾਜਾ ਮਿਤ੍ਰ ਸੈਨ ਦਾ ਜ਼ਿਕਰ ਕਿਤੇ ਨਹੀਂ ਆਇਆ।

ਸੁਖੁ ਹੈ ਅਰੁ ਪਰਮੇਸੁਰੁ ਭੀ ਮਿਲਤਾ ਹੈ। ਅਰੁ ਜਿਨ ਕੰਉ ਅਉਗੁਣ ਹੈਨਿ ਤਿਨ ਕੰਉ ਈਹਾਂ ਭੀ ਝੁਰਣਾ ਹੈ ਅਰੁ ਅਗੈ ਭੀ ਝੁਰਣਾ ਹੈ। ਨ ਈਹਾਂ ਪਰਮੇਸੁਰੁ ਮਿਲਤਾ ਹੈ ਅਰੁ ਨਾ ਅਗੈ ਪਰਮੇਸੁਰੁ ਮਿਲਤਾ ਹੈ। ਅਰੁ ਜੇ ਪਰਮੇਸੁਰੁ ਕੋਈ ਦੇਖਿਆ ਚਾਹੈ ਤਾਂ ਕੂੜਿ, ਪਰਮੇਸੁਰੁ ਮਿਲਤਾ ਨਾਹੀ। ਓਹੁ ਪਰਮੇਸੁਰ ਤੇ ਦੂਰਿ ਜਾਇ ਪੜੇ, ਤਹਾਂ ਜਾਇ ਪੜੇ ਤਿਸੁ ਅਸਗਾਹੁ[1] ਵਿਚਿ, ਜਹਾਂ ਬੇੜੀ ਨ ਤੁਲਹਾ, ਨ ਹਾਥ, ਵਹਣ ਕੇ ਮਾਰੇ ਇਵ ਹੀ ਲੁੜਿ ਗਏ। ਕਹਾਂ ਹੀ ਗਏ ? ਕਿਛੁ ਨ ਜਾਣੀਅਹਿ ਜਿ ਕਹਾਂ ਹੀ ਜਾਇ ਪੜੇ। ਪਰਮੇਸੁਰੁ ਦੂਰਿ ਰਹਿ ਗੈਆ, ਉਹਿ ਦੂਰਿ ਕਹਾਂ ਹੀ ਗਏ''। ਬੋਲਹੁ ਰਾਜਾ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਰਾਜੇ ਕਹਿਆ ਕਹੈ, ''ਗੁਰੂ ਜੀ! ਕਾਈ ਪਰਮੇਸੁਰ ਕੀ ਭੀ ਠਵਰ ਥੀ, ਕਹਾਂਹੀ[2] ਆਸਣੁ ਬੈਸਣੁ ਪਰਮੇਸੁਰ ਕਾ, ਹੈ ਕਿ ਨਾਹੀ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਨਾ ਰਾਜਾ !

ਮੇਰੇ ਠਾਕੁਰੁ ਪੂਰੈ ਤਖਤਿ ਅਡੋਲੁ ॥
ਗੁਰਮੁਖਿ ਪੂਰਾ ਜੇ ਕਰੈ ਪਾਈਐ ਸਾਚੁ ਅਤੋਲੁ ॥੧॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿਹੋ ਰਾਜਾ ! ਉਹੁ ਠਾਕੁਰੁ ਜਿ ਹੈ ਸੁ ਸਚੈ ਤਖਤਿ ਬੈਠਾ ਹੈ। ਉਹੁ ਜਿ ਹੈ ਸੁ ਅਡੋਲ ਪੁਰਖੁ ਹੈ, ਆਵਣ ਜਾਣ ਵਿਚਿ ਨਾਹੀ। ਉਸ ਕੀ ਗਹਨਗਤਿ[3] ਉਹੀ ਜਾਨੈ, ਹੋਰੁ ਉਸ ਕਾ ਅੰਤੁ ਕੋਈ ਨਾਹੀ ਜਾਨਤਾ। ਉਹੁ ਪਰਮੇਸੁਰੁ ਜਿ ਹੈ ਸਿ ਪੂਰਾ ਹੈ ਅਰੁ ਜੇ ਪਰਮੇਸੁਰੁ ਇਸਨੋ ਗੁਰੂ ਪੂਰਾ ਮਿਲੈ, ਗੁਰੂ ਮਿਲਿ ਕਰਿ ਏਹੁ ਭੀ ਪੂਰਾ ਹੋਇ ਤਾਂ ਉਸ ਕੰਉ ਜਾਇ ਪਹੁਚੈ। ਏਹੁ ਭੀ ਪੂਰਾ ਹੋਵੈ, ਅਮਰ ਪਦਵੀ ਪਾਵੈ''। ਬੋਲਹੁ ਵਾਹੁਗੁਰੂ।

ਤਬ ਰਾਜੇ ਕਹਿਆ ਜਿ, ''ਜੀ, ਤੁਸੀਂ ਜਿ ਕਹਤੇ ਹਉ ਜਿ ਸਚੇ ਤਖਤਿ ਠਾਕੁਰੁ ਬੈਠਾ ਹੈ ਤਾਂ ਕਿਛੁ ਕੋਟੁ ਗੜੁ ਹੈ ਕਿ ਨਾਹੀ ? ਕਿਛੁ ਊਹਾਂ ਮਹਲ ਮੰਦਰ, ਮਾਲੁ ਖਜੀਨਾ, ਕਿਛੁ ਭਲੀਆਂ ਵਸਤੂੰ ਕੰਚਨ ਝਾਲ, ਕਿਛੁ ਠਾਕੁਰ ਕੇ ਹੈ ਕਿ ਵਿਵਹੀ[4] ਹੈ ਕਿ ਕਿਛੁ ਨਾਹਿ''। ਤਬ ਗੁਰੂ ਬਾਬੇ ਨਾਨਕ ਜੀ ਕਿਹਾ ਜਿ, ''ਨਾ ਰਾਜਾ ! ਸਭੁ ਕਿਛੁ ਹੈ, ਕਿਆ ਹੈ ਜਿ :-

ਪ੍ਰਭੁ ਹਰਿ ਮੰਦਰੁ ਸੋਹਣਾ, ਤਿਸੁ ਮਹਿ ਮਾਣਕ ਲਾਲ ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਨਿਹੋ ਰਾਜਾ ! ਹਰਿ ਪ੍ਰਭ ਜੀ ਕਾ ਜਿ ਮੰਦਰੁ ਹੈ ਸੋ ਖਰਾ ਸੋਹਣਾ ਹੈ, ਤਿਸ ਕੀ ਸੋਭਾ ਕਿਛੁ ਕਹੀ ਨਾਹੀ ਜਾਤੀ, ਉਸਕੀ ਮਤਿ ਉਹੀ ਜਾਣੈ। ਜਿਸ ਕਾ ਉਹੁ ਮੰਦਰੁ ਹੈ, ਤਿਸੁ ਮਹਿ ਜਿ ਮੰਦਰੁ ਹੈ ਅਰੁ ਤਿਸੁ ਮਹਿ ਜਿ ਮਾਣਕ ਲਾਲ ਜਿ ਲਗੇ ਹੈਂ ਤਿਸ ਕੀ ਕਿਛੁ ਕੀਮਿ ਬਰਨਤਾ ਸੋਭਾ ਕਿਛੁ ਕਹੀ ਨਹੀ ਜਾਤੀ। ਕਈ ਉਸੁ ਮਹਿ ਮੋਤੀ ਜਵੇਹਰ ਲਾਲਿ ਜੋ ਹੈਨਿ ਸੁ ਨਿਰਮਲੇ ਚਮਕਤੇ ਹੈਂ ਅਰੁ ਕੰਚਨ ਕਈ ਕੋਟ ਕੋਟਾਨ ਹੈ। ਰੀਸਾਲ[5] ਸੋਭਾਮਾਨ ਕਿਛੁ ਕਹਿਆ ਨਾਹੀਂ ਜਾਤਾ। ਅਰੁ ਏਕ ਬਾਤ ਅਵਰੁ ਹੈ ਰਾਜਾ ! ਓਹੁ ਜਿ ਗੜੁ ਹੈ, ਉਤੁ ਚੜਿਆ ਨਾਹੀਂ ਜਾਤਾ''। ਕਹੈ, ''ਜੀ, ਕਿਵੇਂ ਹੀ ਚੜਿਆ ਭੀ ਜਾਇ ?'' ਕਹੈ, ''ਰਾਜਾ ! ਤਉ ਹੀ ਚੜਿਆ ਜਾਇ, ਜਉ ਗੁਰੂ ਕੰਉ ਮਿਲੈ ਅਰੁ ਅਠੇ ਪਹਰ ਪਰਮੇਸੁਰ ਜੀ ਕੇ ਧਿਆਨ ਮਹਿ ਰਹੈ, ਤਉ ਹੀ ਚੜਿਆ ਜਾਇ। ਉਸੁ ਗੜੁ ਕੀ ਪਉੜੀ ਇਹੀ ਹੈ ਤਾਂ ਹੀ ਚੜਿਆ ਜਾਇ। ਉਸੁ ਗੜ ਕੀ ਪਉੜੀ ਇਹੀ ਨਾਉਂ

---

[1]ਬਹੁਤ ਡੂੰਘਾ, ਜਿਸ ਦੀ ਥਾਹ (ਤਹਿ) ਦਾ ਪਤਾ ਨਾ ਲੱਗੇ। [2]ਕਿੱਥੇ। [3]ਗਹਿਰਾਈ, ਗੰਭੀਰਤਾ। [4]ਐਵੇਂ ਹੀ। [5]ਰਸ ਦਾ ਘਰ, ਅਨੰਦ ਦਾ ਸੋਮਾਂ।

ਹੈ ਪਰਮੇਸੁਰ ਜੀ ਕਾ । ਨਾਤਰ ਹੋਰੁ ਉਪਾਉ ਕਿਤੈ ਚੜਿਆ ਨ ਜਾਈ" । ਬੋਲਹੁ ਰਾਜਾ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ।

ਤਬ ਰਾਜੇ ਕਹਿਆ ਜਿ, "ਜੀ, ਗੁਰ ਬਿਨਾਂ ਜਿ ਪਉੜੀ ਨ ਚੜਿਆ ਸੋ ਗੁਰੂ ਪਰਮੇਸੁਰ ਤੇ ਵਡਾ ਹੈ, ਕਿਆ ਜਿ ਪਰਮੇਸੁਰ ਤੇ ਵਡਾ ਹੈ ਕਿਆ ਜਿ ਪਰਮੇਸੁਰ ਸਿਮਰੈ ਕਰਿ ਕਰਿ ਨ ਚੜੀਐ ਅਰੁ ਗੁਰੂ ਸਿਮਰੈ ਕਰਿ ਕਰਿ ਚੜੀਐ, ਸੁ ਗੁਰੂ ਕੀ ਮਹਮਾ ਐਸੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਰਾਜਾ ! ਗੁਰੂ ਕੀ ਮਹਮਾ ਐਸੀ ਹੀ ਹੈ" । ਤਬ ਗੁਰੂ ਬਾਬਾ ਨਾਨਕੁ ਬਾਨੀ ਬੋਲਿ ਉਠਾ ਜਿ:-

ਗੁਰ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥<br>ਗੁਰੂ ਸਰ ਸਾਗਰੁ ਗੁਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥<br>ਜੇ ਤਿਸੁ ਭਾਵੈ ਉਜਲੀ ਸਤਿਸਰਿ[1] ਨਾਵਣ ਜਾਉ ॥੩॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਰਾਜਾ ! ਗੁਰੂ ਜਿ ਹੈ ਸੁ ਸਰਬ ਕਲਾ ਸਮਰਥੁ ਹੈ, ਗੁਰੁ ਅਰੁ ਪਰਮੇਸੁਰ ਮਹਿ ਭੇਦੁ ਕਿਛੁ ਨਾਹੀ । ਗੁਰੂ ਪਰਮੇਸੁਰ, ਗੁਰੁ ਪਵੜੀ, ਗੁਰੁ ਕੋਠਾ, ਗੁਰੁ ਦਰੀਆਉ, ਗੁਰੁ ਬੋਹਿਥਾ, ਗੁਰੁ ਸਾਗਰੁ, ਗੁਰੁ ਬੇੜਾ, ਗੁਰੁ ਤੁਲਹਾ, ਗੁਰੁ ਸੇਵਕੁ, ਗੁਰੁ ਸਾਹਿਬ, ਗੁਰੂ ਸਰਬ ਕਲਾ ਸਮਰਥੁ । ਗੁਰ ਬਿਨਾਂ ਕਾਈ ਵਸਤੁ ਪ੍ਰਾਪਤਿ ਨਾਹੀ ਹੋਤੀ, ਰਾਜਾ ! ਪਣੁ ਜਿ ਗੁਰੂ ਪੂਰਾ ਹੋਇ । ਰਾਜਾ ! ਗੁਰੂ ਜਿ ਹੈ ਸੁ ਤੀਰਥੁ ਹੈ । ਕੈਸਾ ਤੀਰਥੁ ਹੈ ? ਜਿ ਅਠਿਸਠਿ ਤੀਰਥ ਜਾਇ ਤਾਂ ਉਜਲਾ ਨ ਹੋਈ, ਜੇ ਤਾਂ ਗੁਰੁ ਭਾਵੈ ਤਾਂ ਕੋਟ ਕੋਟਾਨ ਤੇ ਵਡਾ ਪਾਪੀ ਹੋਇ ਗੁਰੁ ਕਿਰਪਾ ਹੀ ਸੰਉ ਉਜਲਾ ਹੋਇ । ਬਿਨਾਂ ਸੇਵਾ, ਬਿਨਾਂ ਜਪ, ਬਿਨਾਂ ਤਪ, ਬਿਨਾਂ ਸੰਜਮ, ਬਿਨਾਂ ਸੀਲ ਬੀਂ ਜੇ ਗੁਰ ਕੀ ਕਿਰਪਾ ਹੋਇ ਤਉ ਪਾਪੀ ਹੀ ਮੁਕਤਾ ਹੋਇ ਹੈ । ਰਾਜਾ ! ਗੁਰੂ ਐਸਾ ਹੈ, ਜੇਤਾ ਹੈ ਜੇ ਪੂਰਾ ਹੋਇ ਗੁਰੂ" । ਤਬ ਰਾਜੇ ਕਹਿਆ ਜਿ, "ਜੀ ਕੈਸਾ ਪੂਰਾ ਹੋਇ । ਪੂਰੇ ਕਾ ਪਰਵਾਨੁ ਕਿਉਂ ਕਰਿ ਜਾਨੀਐ ? ਬੋਲਹੁ ਭਾਈ ਜੀ ਵਾਹੁਗੁਰੂ ਪੂਰਾ ਸਚਾ ।

ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਪੂਰਾ ਪੂਰਾ ਆਖੀਐ ਪੂਰੇ ਤਖਤਿ ਨਿਵਾਸੁ ॥<br>ਪੂਰੈ ਥਾਨਿ ਸੁਹਾਵਣੈ ਪੂਰੈ ਆਸਿ ਨਿਰਾਸ ॥<br>ਨਾਨਕ ਪੂਰਾ ਜੇ ਮਿਲੈ ਤਾ ਕਿਉ ਘਟੈ ਗੁਣ ਤਾਸੁ ॥੪॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਰਾਜਾ ਗੁਰੂ ਪੂਰਾ ਕਿਸੁ ਪਹਿ ਕਹੀਐ ਜਿ ਪੂਰੈ ਤਖਤਿ ਚੜਿਆ ਹੋਇ । ਆਠ ਪਹਰ ਸਚਖੰਡ ਮਹਿ ਨਿਵਾਸੁ ਜਿਸ ਕਾ ਹੋਇ ਸੋ ਪੂਰਾ ਗੁਰੂ ਕਹੀਐ, ਜਿ ਗੁਰੂ ਪੂਰੈ ਤਖਤਿ ਚਾੜਿਆ ਹੈ । ਤਿਸੁ ਕੀ ਸੋਭਾ ਕਿਆ ਹੈ ? ਆਸਾ ਤੇ ਨਿਰਾਸੁ ਹੋਆ । ਜਿ ਐਸਾ ਪੂਰਾ ਗੁਰੂ ਮਿਲੈ ਤਾਂ ਪਰਮੇਸੁਰੁ ਮਿਲੈ । ਕਿਸੁ ਜੁਗਤਿ ਕਰਿ ਕਰਿ ਜਾਣੀਐ ? ਜਿਸੁ ਮਿਲਿਆਂ ਕਰਿ ਕਰਿ ਅਵਗਣ ਮਿਟਿ ਜਾਹਿ, ਗੁਣਾਂ ਕਾ ਪਰਗਾਸੁ ਹੋਇ, ਪਰਮੇਸੁਰ ਨ ਬਿਸਰੈ । ਤਿਸ ਕਾ ਨਾਮੁ ਪੂਰਾ ਇਤੁ ਜੁਗਤਿ, ਇਤੁ ਪਰਵਾਣਿ ਜਾਣੀਐ ਜਿ ਗੁਰੂ ਏਹੁ ਜਿ ਹੈ ਸਿ ਪੂਰਾ ਪਰਮੇਸੁਰੁ ਹੈ ਐਸਾ ਗੁਰੂ ਜਉ ਮਿਲੈ ਤਬ ਉਸੁ ਪਰਮੇਸੁਰ ਕੀ ਸੋਭਾ ਅਰੁ ਪਰਮੇਸੁਰ ਕੇ ਪਦ ਕੰਉ ਪ੍ਰਾਪਤਿ ਹੋਇ" । ਤਬ ਰਾਜਾ ਗੁਰੂ ਬਾਬੇ ਕਉ ਲਗਿ ਪੜਿਆ । ਤਬ ਗੁਰੂ ਬਾਬੇ ਕਹਿਆ ਜਿ, "ਜਾਹਿ ਰਾਜਾ ! ਤੇਰੀ ਭੀ ਪਰਮਗਤਿ ਹੋਈ" । ਰਾਜਾ ਸਿਖੁ ਹੂਆ, 'ਨਾਨਕੁ ਪੰਥੀ 'ਹੂਆ ।

---

[1]ਸਚੇ ਗੁਰੂ ਰੂਪ ਸਰੋਵਰ (ਤਲਾਉ) ਵਿਚ ।

**ਸਲੋਕੁ[1] ॥**

ਪੂਰਾ ਸਤਿਗੁਰੁ ਜਿਸੁ ਮਿਲੈ, ਪੂਰਾ ਸੋ ਪਰਧਾਨੁ ॥
ਦਾਸ ਨਾਨਕ ਪੂਰਾ ਪਾਈਐ ਜਿਸੁ ਧਨੁ ਨਵਨਿਧਿ ਨਾਮੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੭੫॥

# ਸੰਗਤ ਦਾ ਅਸਰ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਕਮਲ ਫੁਲਾਂ ਨਾਲ)

ਤਬ ਦੱਖਣ ਕੀ ਧਰਤੀ ਉਸ ਰਾਜੇ ਸਾਥਿ[2] ਗੋਸਟਿ ਕਰਿ, ਉਸੁ ਠਵਰ ਤੇ ਰਮੇ[3]। ਦੇਖਤੇ ਦੇਖਤੇ ਉਦਿਆਨ ਬਿਖੈ ਜਾਇ ਪੜੇ। ਤਬ ਉਦਿਆਨ ਕੈ ਬਿਖੈ ਏਕੁ ਪਾਣੀ ਕਾ ਤਲਾਉ ਕੋਸਾਂ ਦੁਹੁ ਉਪਰਿ ਹੈ, ਆਸਿ ਪਾਸਿ ਸਫਾਉ ਉਸੁ ਧਰਤੀ ਸਬਜੀ ਵਿਚਿ ਪਾਣੀ ਕਾ ਦਰੀਆਉ, ਛੋਟਾ ਹਬਾਲਾ[4] ਬਡਾ ਤਲਾਉ, ਦਰੀਆਉ, ਪਾਣੀ ਕਾ ਬਹੁਤੁ ਬਾਜੇ ਬਾਜੇ[5] ਡੂੰਘਾ ਬਾਜੇ ਬਾਜੇ ਹਬਾਲਾ, ਖਰਾ ਸੋਭਾਮਾਨੁ ਤਲਾਉ, ਵਿਚਿ ਪਬਣਾਲੀ[6] ਉਪਰਿ ਕਮਲ ਕੇ ਫੂਲ, ਬਿਚਿ ਡੋਡੇ। ਤਬ ਉਹੁ ਜਾਹਗਾ[7] ਗੁਰੂ ਬਾਬੇ ਜੀ ਕਉ ਖੁਸੀ ਆਇ ਗਈ। ਤਬ ਗੁਰੂ ਬਾਬਾ ਉਸੁ ਵਿਚਿ ਰਹਿਆ। ਬੈਠਾ ਪਰਮੇਸੁਰ ਕਾ ਸਿਮਰਣੁ ਕਰੈ। ਉਸ ਕਉ ਲਾਲੀ[8] ਕੈ ਪਾਸਿ ਕਦੇ ਜਾਇ, ਧਿਆਨੁ ਖੋਲੈ ਤਾਂ ਕਵਲਾਲੀ ਕੀ ਤਰਫ ਦੇਖੈ, ਤਾਂ ਦੇਖਿ ਦੇਖਿ ਖੁਸੀ ਹੋਇ। ਤਬ ਗੁਰੂ ਬਾਬੇ ਨਾਨਕ ਓਹੁ ਕਵਲਾਲੀ ਕੇ ਪਬਣ[9] ਲੈ ਕਰਿ ਦੇਖੈ। ਜਾਂ ਦੇਖੈ ਤਾਂ ਸਬਜ਼ ਪਤ੍ਰ ਹੈ। ਫਿਰਿ ਕਮਲੁ ਹਥਿ ਲੈ ਦੇਖਿਆ, ਜਾਂ ਦੇਖੈ ਤਾਂ ਕਮਲ ਦਲ ਜਿ ਹੈ ਸਿ ਬਹੁਤੁ ਸੋਭਾਮਾਨ ਹੈ, ਸੁਇਨੇ ਕੀ ਜੈਸੀ ਚਮਕ ਲਗਤੀ ਹੈ। ਤਬ ਦੇਖਿ ਕਰਿ ਖੁਸੀ ਹੋਆ, ਖੁਸੀ ਹੋਇ ਕਰਿ ਫਿਰਿ ਜਿ ਪਬਣਾਲੀ ਕੈ ਵਿਚਿ ਕਮਲ ਕੈ ਪੇਡਿ ਕੁੰਨੀ[10] ਹੈ, ਫਿਰਿ ਉਹੁ ਕੁੰਨੀ ਲੈ ਦੇਖੀ। ਜਾਂ ਦੇਖੈ ਤਾਂ ਉਹੁ ਖਰੀ ਭਲੀ ਹੈ, ਫਿਰਿ ਜਾਂ ਦੇਖੈ ਤਾਂ ਵਿਚਿ ਕਮਲ ਡੋਡੇ ਹੈਨਿ। ਤਬ ਗੁਰੂ ਬਾਬੇ ਆਖਿਆ ਜਿ, "ਭਾਈ ! ਇਸੁ ਪਬਣਾ[11] ਕੇ ਕਮਲ ਕਾ ਫਲੁ ਜਿ ਹੈ ਜੀ ਉਸਿ ਏਹੀ ਡੋਡੇ ਪੁਛਾ ਦੇਖਾ ਤਲਾਉ। ਭਲਾ ਆਸ ਪਾਸਿ ਹਰੀਆਵਲੀ, ਭਲੀ ਜਾਹਗਾ, ਭਲਾ ਪਾਣੀ, ਭਲਾ ਬਹੁਤੁ ਭਰਿਆ ਤਲਾਉ। ਪਬਣ ਭਲੇ ਰੰਗਿ ਰਹੈ, ਕਮਲ ਕੇ ਫੁਲ ਭਲੈ ਰੰਗਿ ਬਹੁਤੁ ਅਪਾਰ, ਜਿਨ ਕੀ ਕਿਛੁ ਸੋਭਾ ਬਰਨੀ ਨ ਜਾਈ। ਏ ਪਰਮੇਸੁਰ ਜੀ ! ਦਿਖਾ, ਏਸੁ ਕਾ ਜਿ ਉਹੁ ਫਲੁ ਹੈ ਸਿ ਕਿਆ ਹੈ ਅਰੁ ਸਿਆਹੁ ਕਿਉਂ ਹੈ ? ਜਿ ਪਬਣ ਕਮਲ ਕਾ ਜਿ ਜੀਉ ਹੈ ਸਿ ਕਾਲਾ ਹੈ ਏਹੁ ਗਲਿ ਕਿਉਂ ਕਰਿ ਹੋਈ ? ਏਹੁ ਬਾਤ ਪੁਛੀ ਲੋੜੀਐ"। ਤਬ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ, "ਜਿਨਿ ਸੈ ਮਨੁਖ ਪੰਡਿਤ ਨੋ ਪੁਛਾ ਜਿ ਏਹੁ ਅਰਥੁ ਦੇਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਣਸ ਸਿਆਣੇ ਕਿਆ ਕਹਹਿ ਏਸ ਕੀ ਸਾਰ। ਏਹੁ ਉਦਿਆਨ ਕੈ ਬਿਖੈ ਦਰੀਆਵ ਵਿਚਿ ਰਹੈ, ਏਸ ਕੀ ਸਾਰ ਏਹੀ ਜਾਣੈ ਕਮਲੁ। ਹੋਰਸੁ ਕਿਸੁ ਕੰਉ ਪੂਛਾ ? ਜਿ ਹੈ ਸਿ ਏਹੋ ਜਾਣਦਾ ਹੈ, ਏਹੋ ਕਹੈਗਾ"। ਤਬ ਗੁਰੂ ਬਾਬੇ ਪਰਮੇਸੁਰੁ ਸਿਮਰਿ ਕਰਿ ਕਹਿਆ ਜਿ,

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਰਾਜਾ ਮਿਤ੍ਰ ਸੈਨ ਨਾਲ। [3]ਠਵਰ (ਠੌਰ-ਥਾਂ) ਤੇ (ਤੋਂ) ਗਏ (ਚੱਲੇ)। [4]ਥੋੜਾ ਡੂੰਘਾ ਪਾਣੀ, ਹੱਥ ਕੁ ਭਰ ਡੂੰਘਾਈ ਹੋਵੇ ਜਿੱਥੇ। [5]ਬਾਜੇ (ਕਈ) ਥਾਵੀਂ। [6]ਨੀਲੋਫਰ, ਕੰਮੀਆਂ, ਭੰਮੂਲ। [7]ਜਗ੍ਹਾ, ਥਾਂ। [8]ਕਮਲਾਵਲੀ, ਜਿਥੇ ਬਹੁਤ ਕਮਲ ਹੋਣ। [9]ਕਮਲਾਵਲੀ ਦੇ ਪਬਣ (ਭੰਮੂਲ ਅਥਵਾ ਨੀਲ ਕਮਲ)। [10]ਨਾਪਾ। [11]ਭੰਮੂਲ, ਕੰਮੀ।

ਏ, ਪਰਮੇਸੁਰ ਜੀ ! ਤੂੰ ਏਸੁ ਕੰਉ ਹੁਕਮੁ ਦੇਹਿ ਜਿ ਏਹੁ ਪਬਣੁ ਕਮਲੁ ਮੁਝ ਕੰਉ ਏਹੁ ਅਰਥੁ ਦੇਇ" । ਤਬ ਗੁਰੂ ਬਾਬੇ ਉਸੁ ਪਬਣ ਕੰਉ ਪੁਛਿਆ ਜਿ :–

## ਸਲੋਕੁ ॥

ਪਬਣ[1] ! ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥
ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥
ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥ ੩੦ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਬਣ[2] ! ਤੂੰ ਤਉ ਖਰਾ ਹਰਿਆ ਹੈਂ ਅਰੁ ਤੇਰਾ ਜਿ ਫੁਲੁ ਹੈ ਕਮਲੁ ਸੁ ਏਹੁ ਭੀ ਖਰਾ ਭਲਾ ਅਨੂਪੁ ਹੈ । ਪਣੁ ਜੀ ਦਿਖਾ ਤੇਰਾ ਜਿ ਫਲੁ ਕਾਲਾ[3] ਹੈ ਸਿ ਕਿਤੁ ਦੋਖਿ ਕਾਲਾ ਹੈ ?" ਤਬ ਉਨਿ ਪਬਣ ਆਗੈ ਤੇ ਜਬਾਬੁ ਦਿਤਾ ਜਿ : "ਏ ਪਰਮੇਸੁਰ ਜੀ ! ਉਹੁ ਬੁਲਾਇਆ ਉਨਿ ਗੁਰੂ ਬਾਬੇ ਕੰਉ, ਆਗੈ ਥੀਂ ਜਬਾਬੁ ਦੀਆ ਜਿ, "ਏ ਨਾਨਕ ਜੀ ! ਮੈਨੂੰ ਸਭਿ ਗਲਾਂ ਭਲੀਆਂ ਹੈਨਿ ਜਿ ਪਾਣੀ ਭੀ ਬਹੁਤੁ ਹੈ, ਹੰਉ ਹਰਿਆ ਭੀ ਹਾਂ, ਪਰਵਾਰੁ ਭੀ ਮੇਰਾ ਉਪਰਿ ਹੈ ਬਹੁਤੁ, ਪਣੁ ਏਕੁ ਮੈਂ ਵਿਚਿ ਵਡਾ ਦੋਖੁ ਹੈ । ਪਣੁ ਜਿਸ ਕਾ ਸਦਕਾ ਹੰਉ ਹੋਇਆ ਹਾਂ ਅਤੇ ਜਿਸ ਦੈ ਵਿਚਿ ਹੰਉ ਰਹਦਾ ਹਾਂ ਅਰੁ ਜਿ ਸਦਾ ਸਰਬਦਾ ਮੇਰੀ ਪ੍ਰਤਪਾਲਾ ਕਰਦਾ ਹੈ ਤਿਸੁ ਨਾਲਿ ਮੇਰੀ ਗਣਤੀ ਹੈ, ਮੇਰਾ ਜੀਉ ਰਲਦਾ ਨਾਹੀ । ਏਤੁ ਦੋਖਿ ਕਰਿ ਕਰਿ ਹੰਉ ਕਾਲਾ ਹਾਂ । ਏਤੁ ਦੋਖਿ ਹੰਉ ਸੜਿਆ, ਜਿਤੁ ਜਾਇ ਹੰਉ ਕਾਲਾ ਹੋਆ । ਤਿਸੁ ਕਮਲ ਕੇ ਪਾਣੀ ਕਾ ਭਾਉ ਕਵਣੁ ਹੈ । ਸਿ ਕਮਲੁ ਅਰੁ ਪਬਣੁ ਮਨੁਖੁ, ਅਰੁ ਪਾਣੀ ਪਰਮੇਸੁਰੁ ਜਿਉਂ ਪਾਣੀ ਕਮਲ ਪਬਣ ਕੀ ਪ੍ਰਤਪਾਲਿਕਾ ਸਿੰਉ[4] ਜੀਵਤਾ ਹੈ, ਤਿਉਂ ਮਨੁਖੁ ਪਰਮੇਸੁਰ ਕੀ ਪ੍ਰਤਪਾਲਕਾ ਸਿੰਉ ਜੀਵਤਾ ਹੈ । ਜਿਉਂ ਪਬਣੁ ਕਮਲ ਕੀ ਗਣਤੀ ਹੈ ਪਾਣੀ ਸਾਥਿ, ਤਿਉਂ ਮਨੁਖ ਕੀ ਗਣਤੀ ਹੈ ਪਰਮੇਸੁਰ ਸਾਥਿ । ਕਦੇ ਨਾਂਹੀ ਪਰਮੇਸੁਰ ਸੰਉ ਮਿਲਤਾ ਜਿ ਪਾਣੀ ਕੀ ਗਣਤੀ ਕੈ ਦੋਖਿ ਕਮਲ ਕੇ ਡੋਡੇ ਕਾ ਮੁਖੁ ਕਾਲਾ ਹੂਆ, ਦੁਖੁ ਆਇ ਲਾਗਾ । ਪਰਮੇਸੁਰ ਮਿਲੇ ਕਾ ਭਾਉ ਕਿਉਂ ਕਰਿ ਜਾਣੀਐ ? ਜਿ ਪਰਮੇਸੁਰ ਕੰਉ ਸਿਮਰਤੇ ਹੈਂ; ਜਿਨ ਕਾ ਮਨ ਮਿਲਿਆ, ਨਾਮੈ, ਜੈਦੇਵ, ਤਿਲੋਚਨ, ਕੰਬੀਰ, ਰਵਿਦਾਸ, ਸੈਨ, ਸਧਨੈ, ਧੰਨੇ, ਬੇਣੀ, ਏਨੀ ਪਰਮੇਸੁਰੁ ਜਿ ਪਾਇਆ ਉਹਿ ਪਰਮੇਸੁਰ ਸੰਉ ਮਿਲੇ । ਉਨ ਕਾ ਨਾਮੁ ਜਪਿ ਜਪਿ ਜਗਤੁ ਨਿਹਾਲੁ ਹੋਤਾ ਹੈ; ਈਹਾਂ ਸੁਖੁ ਪਾਵਤਾ ਹੈ, ਅਗੈ ਜੀਉ ਮੁਕਤਾ ਹੋਤਾ ਹੈ । ਤਿਨਕੈ ਨਾਮਿ ਲੀਐ ਜਿਨ ਕਾ ਚਿਤੁ ਪਰਮੇਸੁਰ ਸੰਉ ਮਿਲਿਆ ਹੈ । ਹੋਰਿ ਜੀਵ ਸਾਹ ਪਾਤਿਸਾਹ ਰੰਕ ਰਾਵ ਹੈਂ, ਇਤੁ ਦੁਖ ਕਾਲੇ ਹੈਂ ਜਿ ਹਾਂ । ਜਿ ਕੋਈ ਹਮਸਰਿ[5] ਭੀ ਹੈ–ਐਸੇ ਕਹਾਵਤੇ ਹੈਂ ਤੇ ਕਾਲੇ ਹੈਂ । ਜਿ ਕੋਈ ਪਰਮੇਸੁਰ ਜੀ ਕਾ ਨਾਮੁ ਸਿਮਰੈ, ਹਰਿ ਕੰਉ ਸਿਮਰੈ ਸੋ ਸੁਖੁ ਪਾਵੈ । ਸੋਈ ਨਿਹਾਲੁ, ਤਿਸੁ ਕੰਉ ਨਾਹਿ ਜੰਜਾਲੁ । ਉਹੁ ਮੁਕਤਾ ਸਦਾ ਗੁਲਾਲੁ" । ਬੋਲਹੁ ਵਾਹੁਗੁਰੂ ।

## ਸਲੋਕੁ[6] ॥

ਗਣਤੀ ਕਾਟਹੁ ਮਨੈ ਕੀ ਦੇਇ ਦਰਸੁ[7] ਹਰਿ ਆਪਿ ॥
ਨਾਨਕ ਦਾਸ ਕੰਉ ਦਾਨੁ ਦੇਹਿ ਜਨ ਕੇ ਬੰਧਨ ਕਾਪਿ[8] ॥ ੧ ॥

---

[1]ਗੁਰਬਾਣੀ ਵਿਚ ਏਥੇ 'ਪਬਰ' ਪਾਠ ਹੈ (ਦੇਖੋ, ਸ਼ਲੋਕ ਵਾਰਾਂ ਤੇ ਵਧੀਕ ਮਹਲਾ ੧) ਤੇ ਇਹ ਸਿੰਧੀ ਬੋਲੀ ਦਾ ਸਬਦ ਹੈ ਜਿਸ ਦਾ ਅਰਥ ਹੈ–ਭੰਮੂਲ ਅਥਵਾ ਕਮਲਿਨੀ (ਕੰਮੀ), ਵਧੀਕ ਵੇਰਵੇ ਲਈ ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ (ਕ੍ਰਿਤ ਸ: ਕਾਨ੍ਹ ਸਿੰਘ, ਨਾਭਾ) । [2]ਭੰਮੂਲ ਅਥਵਾ ਕਮਲਿਨੀ । [3]ਭੰਮੂਲ ਦਾ ਨਾਪਾ (ਫਲ ਪੱਕ ਕੇ ਕਾਲਾ ਹੋ ਜਾਂਦਾ ਹੈ । [4]ਪਾਲਣਾ ਕਰਨ ਨਾਲ, ਪਾਲਣਾ ਦੇ ਸਹਾਰੇ । [5]ਸਾਡੇ ਬਰਾਬਰ ਮੁਕਾਬਲੇ ਤੇ । [6]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [7]ਦਰਸ਼ਨ । [8]ਕੱਟ ਕੇ ।

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੭੯ ॥

# ਬਾਬਾ ਸਚਖੰਡ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਉਸੁ ਪਬਣ ਕੇ ਤਲਾਵ[1] ਊਪਰਿ ਗੁਰੂ ਬਾਬਾ ਸੁਮਾਰਿ ਮਾਹਿ[2] ਪੜਿ ਗਇਆ, ਪਰਮੇਸੁਰ ਕੇ ਸੁਮਾਰਿ ਮਹਿ ਵੈਇ ਗਇਆ। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਸੇਵਕਾ ਕੰਉ ਜਿ, "ਜਾਹੁ ਰੇ ! ਜਾਇ ਕਰਿ ਨਾਨਕ ਕੰਉ ਮੇਰੇ ਪਾਸਿ ਲੇ ਆਵਹੁ"। ਤਬ ਗੁਰੂ ਬਾਬੇ ਨਾਨਕ ਜੀ ਕੰਉ ਆਇ ਪਰਮੇਸੁਰ ਕੇ ਲੋਗ ਲੇ ਗਏ। ਤਬ ਗੁਰੂ ਬਾਬਾ ਨਾਨਕ ਜੀ ਸਚਖੰਡਿ ਗਏ। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਆਉ, ਹੋ ਨਾਨਕ ! ਆਗੈ ਆਉ"। ਤਬ ਗੁਰੂ ਬਾਬੇ ਨਾਨਕ ਜੀ ਡੰਡਉਤਿ ਕਰਿ ਕਰਿ ਜਾਇ ਨਮਸਕਾਰੁ ਕੀਆ, ਆਗੈ ਖੜਾ ਹੋਇ ਰਹਿਆ। ਫੇਰਿ ਬਹੁੜਿ ਦੁਆਇ[3] ਕੀਨੀ, ਸ੍ਰੀ ਪਾਰਬ੍ਰਹਮ ਕੰਉ ਦੁਆਇ:-

ਜਿਸ ਕੀ ਵਡੀ ਰਜਾਇ ॥ ਸਿਧ ਸਾਧਕ ਰਹੇ ਕਮਾਇ ॥
ਓੜਕੁ ਕੀਮ ਨ ਪਾਇ ॥ ਜੇ ਭਾਵਸੁ[4] ਤਾ ਲਏ ਮਿਲਾਇ ॥
ਜੀ ਤੇਰੇ ਨਾਨਕੁ ਬਲਿ ਬਲਿ[5] ਜਾਇ ॥ ੧ ॥

ਤਬ ਸ੍ਰੀ ਪਾਰਬ੍ਰਹਮ ਜੀ ਹਸੇ, ਹਸਿ ਕਰਿ ਕਹਿਆ ਜਿ, "ਏ ਨਾਨਕ ! ਤੈ ਕਿਛੁ ਮੇਰੀ ਕੀਮ[6] ਨ ਜਾਨੀ ਕਿ ਨਾ ?" ਕਹੈ, "ਜੀ, ਕਿਛੁ ਨਾਹੀ ਜਾਨੀ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ, "ਕਹੈ ਤੂੰ ਵਾਦੀ ਕੈਸਾ, ਜਉ ਮੇਰੀ ਕੀਮਤਿ ਤੈ ਨ ਜਾਨੀ ?" ਕਹੈ, "ਜੀ, ਮਿਹਰਵਾਨ ! ਕੀਮਤਿ ਤੰਉ ਕੀਜੀਐ ਜਾਂ ਏਕ ਵਡਾ ਹੋਇ, ਏਕੁ ਲਹੁੜਾ[7] ਹੋਇ ਤਾਂ ਕ਼ੀਮਤਿ ਕੀਜੀਐ। ਜੀ, ਮਿਹਰਵਾਨ ! ਕੀਮਤਿ ਤਾਂ ਜਾਨੀਐ ਜਾਂ ਏਕੁ ਚੰਗਾ ਹੋਇ, ਇਕੁ ਬੁਰਾ ਹੋਇ। ਜੀ, ਮਿਹਰਵਾਨ ! ਕੀਮਤਿ ਤਾਂ ਜਾਣੀਐ ਜਾਂ ਇਕੁ ਸਚਾ ਹੋਇ, ਇਕੁ ਕੂੜਾ ਝੂਠਾ ਹੋਇ"। ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਪਹਿ ਬੇਨਤੀ ਕਰੀ:-

### ਸਲੋਕੁ[8]

ਜਾ ਤੂੰ ਵਡਾ ਸਭਿ ਵਡਿਆਈਆ ਚੰਗੈ ਚੰਗਾ ਹੋਈ ॥
ਜਾ ਤੂੰ ਸਚਾ ਤਾ ਸਭੁ ਕੋ ਸਚਾ, ਕੂੜਾ ਕੋਇ ਨ ਕੋਈ ॥
ਆਖਣੁ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ[9] ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਨਾਨਕ ਸਚਾ ਆਪਿ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਸ੍ਰੀ ਪਾਰਬ੍ਰਹਮ ਪਹਿ ਜਿ, "ਏ ਸ੍ਰੀ ਮਹਾਰਾਜ ਨਾਰਾਇਣ ਜੀ !

---

[1]ਭੰਮੂਲਾ ਦਾ ਤਲਾਉ। [2]ਭਗਤੀ ਭਾਵ ਸਹਿਤ, ਸਹਿਜ ਸਮਾਧੀ ਵਿਚ, ਅਖਰੀ ਅਰਥ ਹਨ ਪਿਆਰ (ਫਾਰਸੀ)। [3]ਦੁਆਇ ਬੰਦਗੀ (ਪ੍ਰਣਾਮ ਸਹਿਤ ਅਰਦਾਸ ਅਥਵਾ ਪ੍ਰਾਰਥਨਾ) ਜੋ ਸੋਢੀ ਮਿਹਰਵਾਨ ਦੀ ਰਚਨਾ ਹੈ। [4]ਜੇ ਉਸ ਨੂੰ ਭਾਵੇ ਤਾਂ। [5]ਬਲਿਹਾਰ, ਬਲਿਹਾਰ। [6]ਕੀਮਤ, ਭਾਵ-ਕਦਰ। [7]ਛੋਟਾ (ਲਘੂ)। [8]ਵਾਰ ਮਾਝ ਕੀ, ਸਲੋਕ ਮਹਲਾ ੧। [9]ਤਰੀਕਾ, ਬੰਧਨ।

ਤੂੰਹੈ ਏਕੁ ਆਪਿ ਵਡਾ ਹੈਂ ਦੂਜਾ ਹੋਰੁ ਕੋਈ ਰਚਨਹਾਰੁ ਨਾਹੀ, ਜਿਸ ਕੰਉ ਕਹੀਐ ਜਿ ਮੇਰਾ ਸਾਹਿਬੁ ਵਡਾ ਹੈ, ਏਹੁ ਲਹੁੜਾ ਹੈ। ਦੂਜਾ ਰਚਨਹਾਰੁ ਕੋਈ ਨਾਹੀ, ਜੋ ਕਿਛੁ ਤੈਂ ਕੀਆ ਹੈ ਸਿ ਆਪਣੀ ਵਡਿਆਈ ਕੀਆ ਹੈ। ਤੇਰੀ ਵਡਿਆਈ ਦਾ ਓੜਕੁ ਕਿਆ ਕੀਆ ਜਾਇ। ਜੋ ਤੁਧੁ ਕੀਤਾ ਹੈ, ਵਡੇ ਦੀ ਵਡਿਆਈ ਸਭ ਵਡੀ। ਜਿ ਕਿਛੁ ਤੂੰ ਕਰਹਿ ਸੁ ਸਭੁ ਸਹੀ ਹੈ। ਜਾਂ ਤੂੰ ਚੰਗਾ ਹੈਂ ਤਾਂ ਸਭ ਤੇਰੀ ਪੈਦਾਇਸ ਚੰਗੀ ਹੈ ਜੀ, ਤੇਰਾ ਕੀਤਾ ਸਭੋ ਚੰਗਾ। ਜਿ ਤੁਹਿ ਕੀਤਾ ਹੈ ਸਿ ਸਭੁ ਚੰਗਾ ਹੈ। ਜਿ ਤੂੰ ਕਰਹਿਗਾ ਸਿ ਸਭੁ ਚੰਗਾ ਹੋਇਗਾ। ਤੂੰ ਸਚੁ ਹੈਂ ਤੇਰਾ ਕੀਤਾ ਸਭੁ ਸਚੁ ਹੈ, ਝੂਠੁ ਕਿਛੁ ਨਹੀਂ। ਸਚੇ ਕਰਣਹਾਰ! ਸਭੁ ਸਚੁ, ਕੂੜਾ ਕਹੈ ਸਿ ਕੂੜਾ। ਜੇ ਕਿਛੁ ਕੋਈ ਬੋਲਦਾ ਹੈ ਸਿ ਤੇਰਾ ਬੁਲਾਇਆ ਬੋਲਦਾ ਹੈ। ਜੇ ਕੋਈ ਕਿਛੁ ਚਿਤਵਦਾ ਹੈ ਸਿ ਤੇਰਾ ਚਿਤਵਾਇਆ ਚਿਤਵਦਾ ਹੈ। ਜੇ ਕੋਈ ਕਿਛੁ ਵੇਖਦਾ ਹੈ ਸਿ ਸਭੁ ਤੇਰਾ ਵੇਖਾਇਆ ਵੇਖਦਾ ਹੈ, ਤਾਂ ਬੁਰਾ ਕਿਸ ਕੰਉ ਕਹੀਐ? ਜਿਤਨਾ ਕੋਈ ਚਲਦਾ ਹੈ ਸਿ ਤੇਰਾ ਚਲਾਇਆ ਚਲਦਾ ਹੈ। ਜਿਸੁ ਰਾਹਿ ਕੋਈ ਚਲਦਾ ਹੈ ਸਿ ਸਾਹ ਜੀ! ਤੇਰਾ ਚਲਾਇਆ ਚਲਦਾ ਹੈ। ਤਾਂ ਜੀ, ਹੰਉ ਬੁਰਾ ਚੰਗਾ ਕਿਸੁ ਕੰਉ ਕਹਾਂ, ਜਾਂ ਸਭੁ ਕਿਛੁ ਤੇਰਾ ਕੀਤਾ ਹੋਂਦਾ ਹੈ। ਜਹਾਂ ਕਹਾਂ ਤੂੰ ਹੈਂ ਤੂੰ ਹੈਂ, ਤੇਰਾ ਕੀਆ ਵਰਤੈ ਜੀ ਸਾਹਿਬ! ਜਿਤਨਾ ਕੋਈ ਜੀਵਦਾ ਹੈ, ਜਿਤਨੇ ਕੋਈ ਸਾਹ ਲੈਂਦਾ ਹੈ, ਜਿਤਨੇ ਕੋਈ ਗਿਰਾਹ ਲੈਂਦਾ ਹੈ ਸਿ ਤੇਰੇ ਬੰਧਾਨ ਵਿਚ ਲੈਂਦਾ ਹੈ। ਜਿਤਨਾ ਕੋਈ ਜੀਂਵਦਾ ਹੈ ਸਿ ਤੇਰਾ ਜੀਵਾਲਿਆ ਜੀਂਵਦਾ ਹੈ। ਜੇ ਕੋਈ ਮਰਦਾ ਹੈ ਤਾਂ ਤੇਰੇ ਹੁਕਮ ਵਿਚਿ ਮਰਦਾ ਹੈ। ਏਹੁ ਬੰਧਾਨੁ ਸਭੁ ਤੇਰਾ ਹੈ। ਤੇਰਾ ਕੀਆ ਮਰਣੁ ਜੀਵਣੁ ਹੈ, ਸਭੁ ਤੇਰਾ ਥਾਪਿਆ ਹੋਆ ਹੈ, ਜੋ ਕਿਛੁ ਇਤਨਾ ਜੀਵੈਗਾ ਫੇਰਿ ਬਹੁੜਿ ਮਰੈਗਾ। ਤੇਰੀ ਪੈਦਾਇਸਿ ਤੈਂ ਜਾਣਿ ਜਾਣਿ ਕੀਨੀ ਹੈ, ਤੇਰੇ ਹੁਕਮ ਵਿਚਿ ਸਭ ਕੋਈ ਤੇਰਾ ਚਲਾਇਆ ਚਲੈ ਤਾਂ ਜੀ ਮੈਂ ਕਿਆ ਕਹਾਂ। ਕਹਾਂ ਤਾਂ ਜੇ ਕਿਛੁ ਤੈ ਥੀਂ ਬਾਹਰਾ ਹੋਵੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਨਾਨਕ! ਸਾਬਾਸਿ! ਸਾਬਾਸਿ! ਨਾਨਕ! ਮੇਰਾ ਕਹਣਾ ਇਹੀ ਹੈ, ਸੋਈ ਮੁਝ ਕੰਉ ਜਾਣੈ ਜਿ ਇਉਂ ਸਮਝੈ। ਏ ਨਾਨਕ! ਜੁ ਇਉਂ ਜਾਣੈ ਸਿ ਮੇਰਾ ਖੋਜੀ ਖੋਜੈ ਸਿ ਪਾਵੈ। ਏ ਨਾਨਕ! ਏਵ ਨ ਜਾਣੈ ਸਿ ਮੇਰਾ ਵਾਦੀ, ਮੇਰਾ ਸਮਝਣਾ ਜਿ ਕੋਈ ਸਮਝੈ ਤਉ ਏਵੈਂ ਹੀ ਸਮਝੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਜਿ ਕੋਈ ਇਉਂ ਸਮਝੈ ਸਿ ਮੇਰੀ ਸਿਫਤਿ ਕਿਆ ਕਹੈ?" ਕਹੈ, "ਜੀ, ਤੇਰੀ ਸਿਫਤਿ ਕਿਆ ਕੋਈ ਕਰੈ, ਤੂੰ ਅਪਾਰੁ, ਤੇਰੀ ਸਿਫਤਿ ਅਪਾਰੁ। ਜਿਉਂ ਜਿਉਂ ਤੂੰ ਕਿਸੀ ਕੰਉ ਕਿਰਪਾਲੁ ਹੋਹਿ ਤਿਉਂ ਤਿਉਂ ਕੋਈ ਵਾਹੁ ਵਾਹੁ, ਧੰਨੁ ਧੰਨੁ, ਸਤਿ ਸਤਿ ਕਹੈ ਤਾਂ ਤੇਰੀ ਕੁਦਰਤਿ ਵੇਖਿ ਵੇਖਿ ਹੈਰਾਨੁ ਹੋਇ ਰਹੀਐ ਅਰੁ ਕਹੀਐ ਸੁ ਕਿਆ ਕਹੀਐ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਜਿ ਕਿਛੁ ਤੂੰ ਕਹੈਂਗਾ ਸਿ ਮੈ ਮਾਨਿ ਲੇਊਂਗਾ, ਤੂੰ ਮੇਰਾ ਸੁਧੁ ਬਾਲਕੁ ਹੈਂ"। ਤਬ ਗੁਰੂ ਬਾਬੇ ਨਾਨਕ ਜੀ ਤਸਲੀਮ[1] ਕਰੀ। ਤਬ ਜਗਤੁ ਨਿਸਤਾਰਨ ਕੰਉ ਗੁਰੂ ਬਾਬਾ ਨਾਨਕੁ ਜੀ ਫੇਰਿ ਮਾਤ ਲੋਕ ਭੇਜਿਆ ਵਾਹੁਗੁਰੂ ਪਾਕੀ ਨਾਈ ਪਾਕੁ, ਸਾਹਿਬੁ ਬੇਸੁਮਾਰ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ ਸਤਿਗੁਰੂ।

**ਸਲੋਕੁ**[2]

ਸਿਫਤਿ ਕਰਹੁ ਸ੍ਰੀ ਰਾਮ ਕੀ, ਬੂਝਹੁ ਹਰਿ ਹਰਿ ਰਾਇ॥
ਨਾਨਕ ਦਾਸ ਹਰਿ ਹਰਿ ਭਜਹੁ, ਜਨਮ ਮਰਣ ਦੁਖ ਜਾਇ॥ ੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ॥ ੧੧॥

---

[1]ਨਮਸਕਾਰ, ਪ੍ਰਣਾਮ। [2]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਰਾਜਾ ਜਗਨ ਨਾਥ ਨਿਸਤਾਰਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਦਖਣ ਦੀ ਧਰਤੀ)

ਤਬ ਦਰਗਾਹ ਤੇ ਦਖਣ ਕੀ ਧਰਤੀ ਆਇਆ। ਇਕਤੁ ਨਗਰਿ ਆਇ ਬੈਠਾ। ਤਬ ਉਹਾ ਦਖਣ ਮਹਿ ਬਹੁਤੁ ਗਉਗਾ[1] ਉਠਿਆ ਬਾਬੇ ਨਾਨਕ ਜੀ ਕਾ ਜਿ, "ਇਕੁ ਐਸਾ ਐਸਾ ਫਕੀਰੁ ਪਛਮ ਕੀ ਧਰਤੀ ਥੀਂ ਈਂਹਾਂ ਆਇ ਪ੍ਰਗਟਿਆ ਹੈ, ਤਿਸ ਕੀ ਕਿਛੁ ਮਿਤਿ ਮਿਰਜਾਦਾ ਕਹੀ ਨਾਹੀ ਜਾਤੀ, ਉਸ ਕੇ ਦਰਸਨ ਕੀ ਮਿਤਿ ਕਿਛੁ ਕਹੀ ਨਾਂਹੀ ਜਾਂਦੀ ਅਰੁ ਸਬਦੁ ਸੁਧਿ ਹੈ। ਜੋ ਕਿਛੁ ਕਹਤਾ ਹੈ ਸੁ ਹੋਤਾ ਹੈ, ਜੋ ਕਿਛੁ ਬਾਤ ਕੋਈ ਪੂਛਤਾ ਹੈ ਸਾ ਬਾਤ ਪਰਵਾਨੁ ਕਰਿ ਦੇਤਾ ਹੈ, ਬਡਾ ਮਹਾਂ ਪੁਰਖੁ ਹੈ, ਨਾਨਕੁ ਨਾਮੁ, ਜਾਤਿ ਕਾ ਬੇਦੀ ਖਤ੍ਰੀ ਹੈ। ਜੋ ਕੋਈ ਦਰਸਨੁ ਕਰਤਾ ਹੈ ਸੋ ਨਿਹਾਲੁ ਹੋਤਾ ਹੈ, ਐਸੀ ਉਸਤਤਿ ਦੱਖਣ ਦੀ ਮਾਹਿ ਚਲੀ"। ਤਬ ਦੱਖਣ ਕਾ ਰਾਜਾ ਜਗਨ ਨਾਥੁ[2], ਉਸੁ ਪਾਸਿ ਬਾਤ ਚਲੀ। ਤਬ ਰਾਜੇ ਕਹਿਆ ਜਿ, "ਕਿਵ ਹੀ ਉਸ ਕਾ ਦਰਸਨੁ ਭੀ ਹੋਇ"। ਕਹੈ, "ਜੀ, ਭਾਗਿ ਪੜੀ ਹੋਇ[3] ਤਉ ਉਸ ਕਾ ਦਰਸਨੁ ਹੋਇ"। ਤਬ ਉਨਹੁ ਲੋਕਹੁ ਕਹਿਆ, ਕਹੈ "ਜੀ, ਉਹੁ ਬਡਾ ਪੁਰਖੁ ਹੈ, ਤੀਰਥ ਕੈ ਊਪਰਿ ਬੈਠਾ ਹੈ, ਉਸ ਕਉ ਉਹਾਂ ਹੀ ਜਾਇ ਮਿਲੀਐ"। ਕਹੈ, "ਜੀ, ਭਲੀ ਬਾਤ, ਉਹਾਂ ਹੀ ਚਲੀਐ"। ਤਬ ਉਹੁ ਰਾਜਾ ਉਹਾਂ ਤੇ ਅਸਵਾਰੁ ਹੋਇ ਕਰਿ ਉਹਾਂ ਹੀ ਗਇਆ ਜਹਾਂ ਗੁਰੂ ਬਾਬਾ ਜੀ ਥਾ, ਤਹਾਂ ਜਾਇ ਰਹਿਆ। ਤਬ ਅਸਵਾਰ ਅਰੁ ਅਵਰੁ ਲੋਕ ਸਗਲੇ ਹਟਾਏ, ਇਕੋ ਰਾਜਾ, ਇਕੋ ਗੁਰੂ ਬਾਬਾ, ਕੋਈ ਕੋਈ ਜਿ ਸਮਝਤੇ ਥੇ ਲੋਕ ਤੇ ਭੀ ਬੁਲਾਇ ਲੀਏ। ਤਬ ਰਾਜੇ ਨਮਸਕਾਰੁ ਕੀਆ ਜਿ, "ਗੁਰੂ ਜੀ! ਰਾਮ ਰਾਮ ਹੈ"। ਤਬ ਗੁਰੂ ਬਾਬੇ ਜੀ ਕਹਿਆ ਜਿ, "ਆਵਹੁ ਜੀ, ਰਾਮ ਸਤਿ, ਗੁਰੂ ਸਤਿ"। ਤਬ ਰਾਜੇ ਕਿਛੁ ਏਕੁ ਮੇਵਾ ਅਗੈ ਲਿਜਾਇ ਰਖਿਆ। ਤਬ ਗੁਰੂ ਬਾਬੇ ਜੀ ਸਕਲ ਜੀਆਂ ਕਉ ਬਾਂਟਿ ਦੀਆ। ਤਬ ਰਾਜੇ ਏਕੁ ਪ੍ਰਸ਼ਨੁ ਕੀਆ ਜਿ, "ਹਾਂ, ਗੁਰੂ ਜੀ! ਦੈਆਲੁ ਹੋਹਿ ਇਕੁ ਪ੍ਰੀਛਾ ਹੈ ਹਮਾਰੈ ਅੰਤਰਿ, ਜੇ ਤੁਮ ਦੈਆਲੁ ਹੋਹੁ ਤਬ ਹਮ ਕਹਹ?" ਤਬ ਗੁਰੂ ਬਾਬੇ ਜੀ ਕਹਿਆ ਜਿ, ਰਾਜਾ! ਜੈਸੀ ਤੇਰੀ ਮਨਸਾ ਹੈ ਸੁ ਤੂ ਪੂਛੁ"। ਤਬ ਰਾਜੇ ਕਹਿਆ ਜਿ, "ਏਹੁ ਸੈਂਸਾਰੁ ਜਿ ਹੈ ਸੁ ਕਿਆ ਹੈ ਅਰੁ ਪਰਮੇਸੁਰੁ ਜਿ ਹੈ ਸੁ ਕਿਆ ਹੈ? ਏਹ ਗਹਨਗਤਿ[4] ਕਿਛੁ ਪਾਈ ਨਾਹੀ ਜਾਤੀ, ਏਹਿ ਜਿ ਪਰਮੇਸੁਰਿ ਜੀਵ ਕੀ ਏਸੁ 'ਕੋਈ ਕੈਸਾ ਹੈ, ਕੋਈ ਕੈਸਾ ਹੈ–ਕੋਈ ਸਾਧੁ, ਕੋਈ ਚੋਰੁ' ਪਰਮੇਸੁਰ ਕੀ ਗਹਨਗਤਿ ਕਿਆ ਹੈ?" ਤਬ ਗੁਰੂ ਬਾਬਾ ਨਾਨਕੁ ਜੀ ਆਸਾ ਰਾਗ ਮਹਿ ਬਾਨੀ ਬੋਲੀ ਜਿ:–

ਏਕੋ ਸਰਵਰੁ[5] ਕਮਲ ਅਨੂਪ ॥ ਸਦਾ ਬਿਗਾਸਹਿ ਪਰਮਲ[6] ਰੂਪ ॥
ਊਜਲ ਮੋਤੀ ਚੂਗਹਿ ਹੰਸ ॥ ਸਰਬ ਕਲਾ ਜਗਦੀਸੈ ਅੰਸ ॥੧॥

ਤਿਸੁ ਕਾ ਪਰਮਾਰਥੁ–

"ਸੁਨਹੋ, ਰਾਜਾ! ਏਕੋ ਹੀ ਸਰੋਵਰੁ ਹੈ, ਜਿਤਨਾ ਜਗਤੁ ਹੈ ਸੁ ਪਰਮੇਸੁਰ ਕਾ ਸਰਵਰੁ ਹੈ ਅਰੁ ਜਿਤਨਾ ਸਰਵਰੁ ਹੈ ਤਿਸ ਮਹਿ ਜਿ ਜੀਵ ਹੈਂ, ਸੇ ਕਵਲ ਜੀਵ ਹੈਂ, ਅਤਿ ਅਨੂਪ ਹੈਂ। ਤਿਸੁ ਮਹਿ ਪਰਮਲ ਕਾ ਰੂਪੁ ਪਰਮੇਸੁਰੁ ਹੈ, ਬਿਗਾਸਮਾਨ ਹੋਇ ਰਹਿਆ ਹੈ। ਰੂਪੁ ਪਰਮੇਸੁਰ ਕੇ ਕੀ ਸੋਭਾ ਕੈਸੀ, ਜੈਸੇ ਪਰਮਲੁ ਹੈ ਐਸੀ ਸੋਭਾ ਪਰਮੇਸੁਰ ਕੇ ਨਾਮ ਕੀ ਹੈ। ਤਿਸੁ ਸਰਵਰ ਮਹਿ ਜਿ ਮੋਤੀ ਹੈਂ ਜਿ ਪਰਮੇਸੁਰ ਅਤਿ ਅਨੂਪੁ ਨਿਰਮਲੇ ਊਜਲੇ ਮੋਤੀ ਕੀਏ ਹੈਂ। ਮੋਤੀ ਕਵਨ ਕਹੀਅਹਿ? ਮੋਤੀ ਜਿ ਹੈਂ ਜਿ ਪਰਮੇਸਰ ਕਾ ਨਾਮੁ ਹੈ, ਸਾਗਰੁ[7] ਸਰਵਰੁ ਜਿ ਹੈ ਸੁ ਸੈਂਸਾਰੁ ਹੈ। ਤਿਸੁ ਸਰਵਰ ਮਹਿ ਜੀਵ ਤਾਂ ਅਨੇਕ ਅਸੰਖ[8] ਹੈਂ, ਪਰੁ ਮੋਤੀ ਕਉ ਉਸ

---

[1]ਗੋਗਾ, ਸ਼ੋਰ ਗੁਲ, ਰੌਲਾ। [2]ਰਾਜਾ ਜਗਨਨਾਥ ਦਾ ਨਾਮ ਵੀ ਭਾਈ ਬਾਲੇ ਦੀ ਜਨਮ ਸਾਖੀ ਵਿਚ ਕਿਤੇ ਨਹੀਂ ਆਉਂਦਾ। [3]ਅਰਥਾਤ–ਕਿਸਮਤ ਚੰਗੀ ਹੋਵੇ। [4]ਗਹਿਰੇ ਭੇਤ ਦੀ ਗੱਲ। [5]ਸਰੋਵਰ, ਤਲਾਉ। [6]ਸੁਗੰਧਿਤ ਪਦਾਰਥ। [7]ਸਮੁੰਦ੍ਰ। [8]ਅਨਗਿਣਤ।

ਸਰਵਰ ਬਿਚ ਥੀਂ ਕੋਈ ਨਾਹੀ ਚੁਗ ਸਕਦਾ। ਉਹਾਂ ਤੇ ਜਿ ਮੋਤੀ ਚੁਗਤੇ ਹੈਂ ਸਿ ਕਵਣਿ ਜੀਅ ਚੁਗਤੇ ਹੈਂ ? ਮੋਤੀਅਹੁ ਕੰਉ ਜਿ ਚੁਗਤੇ ਹੈਂ ਸਿ ਹੰਸ ਚੁਗਤੇ ਹੈਂ। ਸਿ ਹੰਸ ਕਵਨ ਹੈਂ ? ਹੰਸ ਜਿ ਹੈਂ ਸੁ ਪਰਮੇਸੁਰ ਕੇ ਸਾਧ ਹੈਂ, ਮੋਤੀ ਪਰਮੇਸੁਰ ਕਾ ਨਾਮੁ ਹੈ, ਤਿਸ ਕਉ ਸਾਧ ਹੰਸ ਚੁਗਤੇ ਹੈਂ। ਜੀਆਂ ਮਹਿ ਤਉ ਸਭਨਾਂ ਮਹਿ ਪਰਮੇਸੁਰ ਕੀ ਅੰਸ ਹੈ, ਖਾਲੀ ਕੋਈ ਨਾਹੀ, ਪਣੁ ਮੋਤੀ ਜਿ ਹੈਂ ਸਿ ਹੰਸ ਹੀ ਚੁਗਤੇ ਹੈਂ। ਅੰਸੁ ਕਲਾ ਜਿ ਹੈ ਸੁ ਪਰਮੇਸੁਰ ਕੀ ਹੈ ਸੁ ਸਭਨਹੁ ਜੀਅਹੁ ਮਹਿ ਹੈ। ਜਿਉਂ ਅਵਰ ਜੀਆਂ ਸਰੋਵਰ ਕਿਆ ਮਹਿ ਹੰਸ ਹੈ ਤਿਉਂ ਪ੍ਰਿਥਵੀ ਕਿਆਂ ਸਾਰਿਆਂ ਜੀਆਂ ਮਹਿ ਇਹੀ ਸਾਧ ਹੈਂ। ਸਭਨਹੁ ਮਹਿ ਪਰਮੇਸੁਰ ਕੀ ਅੰਸ ਹੈ"। ਤਬ ਰਾਜੇ ਕਹਿਆ ਜਿ, "ਜੀ, ਏਹੁ ਬਾਤ ਕਿਨੇਹੀ ਜਾਨੀ ਭੀ ਹੈ? ਕਿਵ ਹੀ ਏਹੁ ਬਾਤ ਪਾਈਐ ਭੀ, ਕੋਈ ਪਾਇ ਭੀ ਸਕੈ ? ਇਸ ਬਾਤ ਕੰਉ ਜਿ ਇਨਾਂ ਜੀਆਂ ਮਹਿ ਪਰਮੇਸੁਰੁ ਹੈ ਤਾਂ ਏਹਿ ਜੀਅ ਮਰਤੇ ਕਿਵ ਹੈਂ ?" ਕਹੈ, "ਹੇ ਰਾਜਾ ! ਤੈਂ ਭਲੀ ਬਾਤ ਸਮਝੀ ਬੂਝੀ ਕਹੀ"। ਤਬ ਫੇਰਿ ਗੁਰੂ ਬਾਬੇ ਜੀ ਕਹਿਆ ਜਿ :-

ਜੋ ਦੀਸੈ ਸੋ ਉਪਜੈ ਬਿਨਸੈ ॥ ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥੧॥ ਰਹਾਉ ॥

ਤਿਸ ਕਾ ਪਰਮਾਰਥੁ:-

"ਸੁਨਿਹੋ, ਰਾਜਾ ! ਜਿਉਂ ਦੇਖਹਿ ਜਲ ਬਿਨਾਂ ਕਵਲ ਨਾਹੀਂ ਹੋਤਾ, ਤਿਉਂ ਸੈਂਸਾਰ ਕਿਆਂ ਜੀਆਂ ਬਿਨਾਂ ਪਰਮੇਸੁਰੁ ਭੀ ਨਾਹੀ ਹੋਤਾ। ਜਿਉਂ ਪਾਣੀ ਬਿਨਾਂ ਕਮਲ ਨ ਹੋਇ, ਜਬ ਲਉ ਪਾਣੀ ਤਬ ਲਉ ਕਮਲੁ। ਨ ਕਮਲੁ ਨ ਪਾਣੀ। ਤਿਉਂ ਜਉ ਲਉ[1] ਜੀਉ, ਤਉ ਲਉ[2] ਪਰਮੇਸੁਰੁ। ਜਬ ਰਮੈ ਤਬ ਸਾਥਿ ਹੀ ਜੀਉ ਸਾਥਿ ਹੀ ਪੀਉ"। ਬੋਲਹੁ ਵਾਹੁਗੁਰੂ। ਤਬ ਰਾਜੇ ਕਹਿਆ ਜਿ, "ਜੀ, ਕਿਵ ਹੀ ਪਰਮੇਸੁਰੁ ਪਾਇਆ ਭੀ ਜਾਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਬਿਰਲਾ ਬੂਝੈ ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤਿ ਬੇਦੁ ॥
ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ ਪਰਮਪਦੁ ਪਾਇ ॥੨॥

ਤਿਸੁ ਕਾ ਪਰਮਾਰਥੁ-

ਇਸੁ ਬਾਤ ਪਰਮੇਸੁਰ ਕੀ ਕੰਉ ਕੋਈ ਵਿਰਲਾ ਬੂਝਤਾ ਹੈ। ਬੇਦੁ ਜਿ ਹੈ ਸੁ ਤੀਨਿ ਗੁਣ ਕਾ ਬੀਚਾਰ ਕਰਤਾ ਹੈ। ਇਸੁ ਬਾਤ ਕਾ ਕੋਈ ਕੋਟ ਮੰਧੇ ਵਿਰਲਾ ਭੇਦੁ ਪਾਵਤਾ ਹੈ। ਨਿਤ ਸਾਖੀਆਂ ਬੇਦੁ ਸਮਝਾਵਤਾ ਹੈ ਅਰੁ ਜਿਸੁ ਕੰਉ ਰਾਗ ਕੀ ਅਰੁ ਬੇਦ[3] ਕੀ ਸੁਰਤਿ ਅੰਤਰਿ ਆਤਮੈ ਆਵੈ ਅਰੁ ਸਤਿਗੁਰ ਕੀ ਸੇਵਾ ਕਰੈ ਸਿ ਪਰਮੇਸੁਰ ਕੰਉ ਰਾਜਾ ! ਪਾਵੈ"। ਬੋਲਹੁ ਵਾਹੁਗੁਰੂ।

ਤਬ ਰਾਜੇ ਕਹਿਆ ਜਿ, "ਬਾਬਾ ਜੀ ! ਕਿਛੁ ਏਹੁ ਆਪਿ ਪਾਵਤਾ ਹੈ ਸੇਵਾ ਕਰਿ ਕਰਿ ਕਿ ਆਪ ਹੀ ਪਰਮੇਸੁਰੁ ਮਿਲਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਮੁਕਤੇ ਰਾਤਉ ਰੰਗਿ ਰਵਾਂਤਉ ॥ ਰਾਜਨ ਰਾਜਿ ਸਦਾ ਬਿਗਸਾਂਤਉ ॥
ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥ ਬੂਡਤ ਪਾਹਨ ਤਾਰਹਿ ਤਾਰਿ ॥੩॥

ਤਿਸੁ ਕਾ ਪਰਮਾਰਥੁ :-

ਸੁਨਿਹੋ, ਰਾਜਾ ! ਜੋ ਉਸੁ ਪਰਮੇਸੁਰ ਸਥਿ ਰਚੇ ਹੈਂ ਅਰੁ ਪਰਮੇਸੁਰ ਕੈ ਰੰਗਿ ਰਤੇ ਹੈਂ, ਤੇ ਤਉ ਮੁਕਤਿ ਭਏ

---

[1]ਜਬ ਲਗ, ਜਦ ਤਕ। [2]ਤਬ ਲਗ, ਤਦ ਤਕ। [3]ਏਥੇ ਲੇਖਕ ਨੇ 'ਸਾਖਾ ਤੀਨ' ਦਾ ਅਰਥ 'ਸਾਖੀਆਂ ਬੇਦ ਸਮਝਾਵਤਾ' ਕੀਤਾ ਹੈ ਤੇ 'ਨਾਦ ਬਿੰਦ' ਨੂੰ 'ਰਾਗ ਤੇ ਬੇਦ ਦੀ ਸੁਰਤਿ' ਕਲਪਿਆ ਹੈ, ਪਰ 'ਸਾਖਾ ਤੀਨ' ਦੇ ਕੋਸ਼ੀ ਅਰਥ ਵੇਦਾਂ ਦੀਆਂ ਤਿੰਨ ਸ਼ਾਖਾਂ—ਮਾਧਜੰਦਿਨੀ, ਸ਼ੋਨਕੀ ਤੇ ਅਸੂਲਾਯਨ—ਜਾਂ ਕਰਮ, ਉਪਾਸ਼ਨਾ ਤੇ ਗਜਾਨ ਅਥਵਾ ਨਾਦ, ਬਿੰਦ ਦੇ ਅਰਥ ਸ਼ਬਦ ਤੇ ਉਸ ਦੀ ਧੁਨੀ (ਗੂੰਜ) ਅਥਵਾ ਬੀਜ ਰੂਪ ਪ੍ਰਣਵ (ਓਅੰ) ਵੀ ਹੋ ਸਕਦੇ ਹਨ।

ਸਿ ਸਦਾ ਰਾਜੇ ਹੈਂ, ਬਿਗਾਸਮਾਨ ਸਦਾ ਸਰਬਦਾ ਹੈ। ਉਇ ਤਉ ਐਸੇ ਪਣੁ ਰਾਜਾ ! ਜਿਸ ਨੋ ਕਿਰਪਾ ਕਰਿ ਕੈ ਰਖੇ ਤਿਸੁ ਕੰਉ ਬੂਡਤੇ ਜਾਤੇ ਕੰਉ ਕਾਢਿ ਲਏ, ਜੇ ਉਸੁ ਭਾਵੈ ਤਉ ਕਿਆ ਨ ਕਰੇ, ਜੇ ਉਸੁ ਠਾਕੁਰ ਭਾਵੈ ਤਉ ਪਥਰ ਹੀ ਕੰਉ ਤਾਰੇ"। ਬੋਲਹੁ ਭਾਈ ਜੀ ਵਾਹੁਗੁਰੂ। ਤਬ ਰਾਜੇ ਕਹਿਆ ਜਿ, ਬਿਰਾਨੀ[1] ਬਾਤ ਕਿਛੁ ਨਾਹੀ, ਜਿਉਂ ਤੁਮ ਪਾਇਆ ਹੈ ਤਿਉਂ ਕਹਹੁ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :–

ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥
ਉਲਟਿ ਭਈ ਘਰੁ ਘਰਿ ਮਹਿ ਆਣਿਆ ॥
ਅਹਿਨਿਸਿ ਭਗਤਿ ਕਰੇ ਲਿਵ ਲਾਇ ॥
ਨਾਨਕੁ ਤਿਨ ਕੈ ਲਾਗੈ ਪਾਇ ॥੪॥੧੨॥

ਤਿਸੁ ਕਾ ਪਰਮਾਰਥੁ –

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਤ੍ਰਿਭਵਣੁ[2] ਪਰਮੇਸੁਰੁ ਤਿਸੁ ਕੀ ਸੋਭਾ ਜੋਤਿ[3] ਤ੍ਰਿਭਵਣ ਮਹਿ ਛਾਇ ਰਹੀ ਹੈ, ਸੋਈ ਤ੍ਰਿਭਵਣ ਮਹਿ ਨਾਥੁ ਹੈ ਮੈ ਹਿਰਦੈ ਕੇ ਬਿਖੇ ਪਛਾਤਾ, ਉਲਟਿ ਕਰਿ ਤ੍ਰਈ ਭਵਣ ਮਹਿ[4] ਛਾਇ ਰਹਿਆ। ਜਿਸ ਕਾ ਤੀਨਿ ਭਵਣ ਮਹਿ ਘਰੁ ਸਾ ਸੁ ਏਸੁ ਆਤਮੇ ਘਰਿ ਮਹਿ ਆਣਿ ਬਸਾਇਆ। ਜਦਿ ਤ੍ਰਈ ਨਾਥੁ[5] ਆਤਮੈ ਆਇ ਬਸਿਆ ਤਬ ਰਾਤਿ ਦਿਹਾ[6] ਉਸ ਕੀ ਭਗਤਿ ਲਗਾ ਕਰਣੇ। ਜਿਨਹੁ ਸੰਤਹੁ ਐਸੀ ਭਗਤਿ ਕਰੀ, ਹਉਂ ਤਿਨ ਕੀ ਚਰਨੀ ਲਾਗਉਂ। ਜਿਉਂ ਜਿਨਹੁ ਇਉਂ ਕਰਿ ਕਰਿ ਪਰਮੇਸੁਰੁ ਜਾਣਿਆ, ਇਉਂ ਉਲਟਿ ਕਰਿ ਮਨੁ ਪਰਮੇਸੁਰ ਸੰਉ ਸਮਾਏ।" ਤਬ ਰਾਜੇ ਕਹਿਆ ਜਿ, "ਤੂੰ ਪਰਮੇਸੁਰੁ ਹੈਂ।" ਤਬ ਰਾਜੇ ਨਮਸਕਾਰੁ ਕੀਆ, ਡੰਡਉਤਿ ਕਰਿ ਕੈ ਲੰਬਾ ਹੋਇ ਕਰਿ ਪਗਹੁ[7] ਉਪਰਿ ਪੜਿ ਰਹਿਆ। ਤਬ ਗੁਰੂ ਬਾਬੇ ਨਾਨਕ ਕਹਿਆ ਜਿ, ਹੋ ਰਾਜਾ ! ਗੋਬਿੰਦੁ ਤੇਰਾ ਭਲਾ ਕਰੈਗਾ। ਤੂੰ ਇਬ ਸਿਰੁ ਉਠਾਇ"। ਤਬ ਰਾਜੇ ਕਹਿਆ ਜਿ, "ਜੀ, ਸੋ ਹੰਉ ਪਾਹੁਨੁ ਹੰਉ, ਪਥਰੁ ਹਾਂ, ਜਿਉਂ ਜਾਨਹਿ ਤਿਉਂ ਮੁਕਤਿ ਮੁਝ ਕੰਉ ਦੇਹਿ"। ਤਬ ਗੁਰੂ ਬਾਬੇ ਕਹਿਆ ਜਿ, "ਰਾਜਾ ! ਜਾਹਿ ਮੇਰੈ ਬਚਨਿ ਕਰਿ ਕੈ ਤੂੰ ਮੁਕਤਾ ਹੋਇੰਗਾ"। ਤਬ ਰਾਜੇ ਕਹਿਆ, "ਕਹੈ ਜੀ, ਤੁਮਰਾ ਬਚਨੁ ਹੈ ਸੁ ਸਤਿ ਹੈ, ਪਣੁ ਜੀ ਮੇਰੇ ਮਨ ਕੰਉ ਸਾਂਤਿ ਨਾਹੀ ਆਵਤੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰੁ ਤੇਰਾ ਭਲਾ ਕਰੈਗਾ"। ਕਹੈ, "ਜੀ, ਜਬ ਲਉ ਗੁਰੂ ਆਪਣੀ ਦੀਖਿਆ[8] ਨ ਮੁਝ ਕੰਉ ਦੇਹਿ, ਤਬ ਲਉ ਮੇਰੈ ਮਨਿ ਸਾਂਤਿ ਨਾਹੀ ਆਵਤੀ"। ਤਬ ਗੁਰੂ ਬਾਬੇ ਨਾਨਕ ਉਹੁ ਰਾਜਾ ਸਿਖੁ ਕੀਆ, ਗੁਰੂ ਕੀ ਸਿਖ[9] ਸਮਝਾਈ, ਉਹਾਂ ਧਰਮਸਾਲਾ ਬਧੀ। ਸਾਰਾ ਨਗਰੁ ਗੁਰੂ ਬਾਬੇ ਜੀ ਕਾ ਨਾਮੁ ਲਾਗਾ ਸਿਮਰਣੇ, ਨਾਨਕ ਪੰਥੀ ਹੋਆ। ਗੁਰੂ ਗੁਰੂ ਲਾਗਾ ਜਪਣੈ। ਬੋਲਹੁ ਭਾਈ ਜੀ ਵਾਹੁਗੁਰੂ।

## ਸਲੋਕੁ[10] ॥

ਜਿਸੁ ਊਪਰਿ ਕਿਰਪਾ ਕਰੈ ਤਾ ਕੇ ਕਾਰਜ ਰਾਸਿ ॥
ਦਾਸ ਨਾਨਕ ਜਿਨੀ ਪਛਾਣਿਆ ਦਰ ਸਚੈ ਸਾਬਾਸਿ ॥ ੧ ॥

ਬੋਲਹੁ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੭੮॥

---

[1]ਬਿਗਾਨੀ, ਪਰਾਈ, ਓਪਰੀ। [2]ਤਿੰਨ ਲੋਕ-ਸੁਰਗ, ਮ੍ਰਿਤ ਤੇ ਪਾਤਾਲ ਲੋਕ। [3]ਸੋਭਾ ਰੂਪ ਪ੍ਰਕਾਸ਼ ਦੀ ਕਿਰਣ। [4]ਤਿੰਨਾਂ ਲੋਕਾਂ ਵਿਚ। [5]ਤਿੰਨਾਂ ਲੋਕਾਂ ਦਾ ਨਾਥ (ਸੁਆਮੀ, ਅਥਵਾ ਮਾਲਿਕ)। [6]ਦਿਨ। [7]ਪੈਰਾਂ। [8]ਗੁਰਮੰਤ੍ਰ। [9]ਸਿਖਿਆ, ਉਪਦੇਸ਼, ਗੁਰਮਤਿ ਦੀ ਰਹੁ ਰੀਤਿ।
[10]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਸਚੇ ਨਾਮ ਦੀ ਮਹਿਮਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਹੁਜਤੀਆਂ ਨਾਲ)

ਤਬ ਉਸੁ ਰਾਜੇ ਸਾਥਿ ਗੋਸਟਿ ਕਰਿ ਕੈ ਦੱਖਣ ਦੀ ਧਰਤੀ ਗੁਰੂ ਬਾਬਾ ਤੀਰਥ ਉਪਰਿ ਆਇ ਬੈਠਾ। ਇਕਿ ਲੋਕ ਹੁਜਤਿ ਜਾਨਣ ਵਾਲੇ ਗੁਰੂ ਬਾਬੇ ਨਾਨਕ ਜੀ ਨੋ ਆਇ ਮਿਲੇ। ਤਬ ਉਇ ਅਪਨੀ ਹੁਜਤਿ ਕੀਆਂ ਬਾਤਾਂ ਲਾਗੇ ਕਰਣੇ। ਬਾਬੇ ਨੋ ਅਗਾਹ[1] ਮਲੂਮ, ਦਿਲ ਕੀ ਗੁਰੂ ਬਾਬਾ ਨਾਨਕੁ ਜਾਣੇ ਜਿ ਇਨ ਕੈ ਅੰਦਰਿ ਇਹੁ ਬਾਤ ਨਾਹੀਂ, ਹੁਜਤਿ ਕੀਆਂ ਬਾਤਾਂ ਕਰਤੇ ਹੈਂ। ਤਬ ਗੁਰੂ ਬਾਬਾ ਨਾਨਕੁ ਜੀ ਬਾਨੀ ਬੋਲਿ ਉਠਾ ਗਵੜੀ ਰਾਗ[2] ਮਹਿ :-

ਗੁਰਮਤਿ ਸਾਚੀ ਹੁਜਤਿ ਦੂਰਿ ॥ ਬਹੁਤੁ ਸਿਆਣਪ ਲਾਗੈ ਧੂਰਿ ॥
ਲਾਗੀ ਮੈਲੁ ਮਿਟੈ ਸਚ ਨਾਇ ॥ ਗੁਰ ਪਰਸਾਦਿ ਰਹੈ ਲਿਵ ਲਾਇ ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੇ ਪਿਆਰਿਅਹੁ! ਹੁਜਤਿ ਕਰਿ ਕਰਿ ਪਰਮੇਸੁਰੁ ਨਾਹੀ ਪਾਇਆ ਜਾਤਾ। ਜੇ ਗੁਰਮਤਿ ਆਵੈ ਤਾਂ ਗੁਰਮਤਿ ਸਚੁ ਹੈ, ਸਚੁ ਹੋਇ ਤਬ ਸਾਚਾ ਪਾਏ, ਏਵ ਨਾਹੀ ਪਾਇਆ ਜਾਤਾ। ਹੁਜਤਿ ਕੀਤੀ ਪਰਮੇਸੁਰ ਤੇ ਦੂਰਿ ਪੜੀਤਾ ਹੈ। ਗੁਰੂ ਬਿਨਾ ਗਿਆਨੁ ਨਾਹੀ ਹੋਤਾ ਹੈ। ਜੇ ਤਉ ਗੁਰੂ ਬਿਨਾ ਸਿਆਣਪ ਕੀ ਬਾਤ ਜਿਤਨੀ ਕਰੈ ਇਤਨੀ ਮਹਿ ਧੂੜਿ ਪੜਤੀ ਹੈ। ਗੁਰੂ ਬਿਨਾ ਮਨੁ ਬਿਕਰਮੀ ਹੈ, ਮੈਲੁ ਭਰੀਤਾ ਹੈ, ਉਹੁ ਮੈਲੁ ਕਿਉਂ ਕਰਿ ਉਤਰੈ? ਜਬ ਗੁਰ ਕੰਉ ਮਿਲਿ ਕਰਿ ਪਰਮੇਸੁਰ ਕੰਉ ਜਪੈ ਤਬ ਮੈਲੁ ਉਤਰੈ, ਨਾਤਰ[3] ਨਾ ਉਤਰੈ, ਪਣੁ ਜੀ ਜਾਂ ਗੁਰੂ ਕੈ ਧਿਆਨਿ ਹੋਇ ਕਰਿ ਪਰਮੇਸੁਰ ਕੀ ਲਿਵ ਲਾਵੈ, ਤਉ ਹੀ ਪਾਵੈ"। ਬੋਲਹੁ ਸ੍ਰੀ ਰਾਮ ਕ੍ਰਿਸਨ ਵਾਹਗੁਰੂ।

ਤਬ ਉਨਹੁ ਕਹਿਆ, "ਕਹੈ ਜੀ, ਤੁਮਿ ਜਿ ਕਹਤੇ ਹਉ ਸੁ ਸਚੁ ਹੈ, ਪਣੁ ਜੀ, ਉਹੁ ਪਰਮੇਸੁਰੁ ਦਿਸਦਾ ਨਾਹੀ, ਸੁਣੀਦਾ ਨਾਹੀ, ਜਿ ਫਲਾਨੈ ਦੇਸਿ ਹੈ ਜਿ ਜਾਇ ਮਿਲੀਐ, ਅਰਦਾਸਿ ਕੀਜੀਐ। ਏਹੁ ਬਾਤ ਕੋਈ ਨਾਹੀ ਬਤਾਵਤਾ ਸਿ ਕਿਉਂ ਕਰਿ ਏਹੁ ਬਾਤ ਜਾਣੀਐ, ਜਿ ਅਦ੍ਰਿਸਟਿ ਵਸਤੁ ਕਿਉਂ ਕਰਿ ਜਾਣੀਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਹੈ ਹਜੂਰਿ ਹਾਜਰੁ ਅਰਦਾਸਿ ॥ ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੈ ਹਜੂਰਿ ਹਾਜਰੁ ਅਰਦਾਸਿ" ਹੇ ਬਾਬਾ! ਪਰਮੇਸੁਰ ਕੰਉ ਦੂਰਿ ਜਿ ਕਹਣਾ ਹੈ ਸੁ ਹੈਫੁ[4] ਹੈ। ਦੇਖਤਾ ਸੁਨਤਾ ਜਿ ਹੈ ਸੁ ਹਜੂਰਿ ਹੈ; ਜਿ ਕਿਛੁ ਕਹਣਾ ਹੈ ਸੁ ਪਰਮੇਸੁਰੁ ਸਭੁ ਸੁਣਤਾ ਭੀ ਹੈ ਅਰੁ ਦੇਖਤਾ ਭੀ ਹੈ। ਜੇ ਤਾਂ ਪਰਮੇਸੁਰ ਪਾਸਿ ਅਰਦਾਸਿ ਕੀਚੈ ਤਬ ਜੀਅ ਜੀਅ ਕਾ ਬੋਲਿਆ ਪਰਮੇਸੁਰੁ ਸੁਨਤਾ ਹੈ। ਜੇ ਤਉ ਪਰਮੇਸੁਰ ਏਹ ਬਾਤ ਨ ਹੋਈ ਜਾਨਤਾ ਤਬ ਕਿਉਂ ਕਰਿ ਆਖਰਿ ਵਖਤਿ ਜੀਆਂ ਕਾ ਹਿਸਾਬੁ ਲੇਤਾ ਹੈ। ਨਾ[5], ਜਾਂ ਸਾਹਿਬੁ ਜੀ ਕੀ ਸਾਰ ਜਾਨਤਾ ਹੈ ਤਾਂ ਹੀ ਜੀਆਂ ਕਾ ਹਿਸਾਬੁ ਲੇਤਾ ਹੈ। ਜੇ ਕਿਛੁ ਬੋਲੀਤਾ ਹੈ ਸੁ ਸਭੁ ਬੰਦੇ ਕੀ ਅਰਦਾਸਿ ਹੈ। ਜੇ ਕਹਿ ਜਾਣੈ ਤਉ ਅਰਦਾਸਿ ਉਹੁ ਸਾਹਿਬੁ ਸੁਨਤਾ ਹੈ। ਇਸ ਕਾ ਸਾਸ ਗਿਰਾਸ ਕਾ ਦੁਖੁ ਸੁਖੁ ਸਭੁ ਉਸ ਹੀ ਕੈ ਪਾਸਿ ਹੈ"। ਤਬ ਉਨਹੁ ਕਹਿਆ ਜਿ, "ਜੀ, ਏਹੁ ਜਾਂ ਪਰਮੇਸੁਰ ਕਾ ਰੂਪੁ ਹੈ ਤਉ ਏਹੁ ਕਿਉਂ ਆਵਤਾ ਜਾਤਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

---

[1]ਅਗਾਊਂ, ਪਹਿਲਾਂ ਹੀ। [2]ਇਹ ਆਸਾ ਮਹਲਾ ੧ ਦਾ ਸ਼ਬਦ ਹੈ, ਰਾਗ ਗਉੜੀ ਦਾ ਨਹੀਂ। [3]ਨਹੀਂ ਤਾਂ। [4]ਅਫ਼ਸੋਸ, ਸਿਤਮ। [5]ਦੇਖੋ ਨਾ।

ਕੂੜੁ ਕਮਾਵੈ ਆਵੈ ਜਾਵੈ ॥ ਕਹਣਿ ਕਥਣਿ ਵਾਰਾ ਨਹੀ ਆਵੈ ॥
ਕਿਆ ਦੇਖਾ ਸੂਝ ਬੂਝ ਨ ਪਾਵੈ ॥ ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ "ਸੁਨਿਹੋ, ਭਾਈ ! ਏਹੁ ਜਿ ਆਵਤਾ ਹੈ, ਜਾਤਾ ਹੈ ਸੁ ਕੂੜ ਕੈ ਵਾਸਤੈ ਆਵਤਾ ਜਾਵਤਾ ਹੈ। ਸੁ ਸਚੁ ਜਿ ਹੈ ਸਿ ਅਸਥਿਰੁ ਹੈ। ਜੇ ਏਹੁ ਸਚ ਘਰਿ ਰਹੇ ਤਾਂ ਇਸ ਨੋ ਕਾਲੁ ਨ ਖਾਈ, ਜਿ ਕੂੜੁ ਬੋਲਤਾ ਹੈ ਤਤੁ ਜਨਮਤਾ ਮਰਤਾ ਹੈ। ਜੇ ਏਨਿ ਕਹਿਆ, ਸੁਣਿਆ ਅਰੁ ਸਚੁ ਨ ਕਮਾਵੈ ਤਬ ਏਹੁ ਝੂਠਿ ਕਹਿਆ ਅਰੁ ਸੁਨਿਆ ਵਾਰੇ ਨਾਹੀ ਆਵਤੀ। ਨਾ ਜਬ ਸਾਚਾ ਹੋਇ ਤਬ ਪਾਵੈ। ਦੇਖੀਐ ਸੁ ਕਿਆ ਦੇਖੀਐ, ਸੂਝ ਬੂਝ ਕਿਛੁ ਨਾਹੀ ਪੜਤੀ ਉਸ ਪਰਮੇਸੁਰ ਕੀ ਗਹਨਗਤਿ। ਪਰੁ ਭਾਈ ਜੀ, ਇਤਨਾ ਹੈ ਜਿ ਬਿਨਾ ਪਰਮੇਸੁਰ ਕੇ ਨਾਮ ਸਿਮਰੇ ਤੇ ਮਨ ਕੈ ਬਿਖੈ ਤ੍ਰਿਪਤਿ ਨਾਹੀ ਆਵਤੀ"। ਬੋਲਹੁ ਭਾਈ ਜੀ ਵਾਹਗੁਰੂ।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਕੋਈ ਬਾਚੀਤਾ[1] ਹੈ ਇਸੁ ਸੈਸਾਰ ਤੇ, ਕਿ ਸਭ ਕਾਲਿ ਵਿਆਪੀ[2] ਹੈਂ। ਕੋਈ ਇਸੁ ਕਾਲ-ਰੋਗਾ[3] ਤੇ ਬੰਚੀਐਗਾ ?" ਤਬ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਹੁ !

ਜੋ ਜਨਮੇ ਸਿ ਰੋਗਿ ਵਿਆਪੇ ॥ ਹਉਮੈ ਮਾਇਆ ਦੂਖ ਸੰਤਾਪੇ ॥
ਸੇ ਜਨ ਬਾਂਚੇ ਜੋ ਪ੍ਰਭਿ ਰਾਖੇ ॥ ਸਤਿਗੁਰ ਸੇਵਿ ਅੰਮ੍ਰਿਤ ਰਸੁ ਚਾਖੇ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਜੋ ਜਨਮਿਆ ਹੈ ਸੁ ਹੰਉਮੈ ਕੇ ਰੋਗਿ ਵਿਆਪਿਆ ਹੈ, ਮਾਇਆ ਕੈ ਦੁਖਿ ਏਹਿ ਜੀਅ ਸਭਿ ਸੰਤਾਪੇ ਹੈਂ। ਪਰੁ ਇਕਿ ਬਾਂਚੇ ਭੀ ਜਿ ਪਰਮੇਸੁਰ ਰਖੇ। ਕਉਣਿ ? ਜਿਨਹੁ ਸਤਿਗੁਰੁ ਸੇਵਿਆ, ਅੰਬ੍ਰਿਤੁ ਜਿ ਹੈ ਸਿ ਉਨਹੁ ਚਾਖਿਆ, ਸੋਈ ਹੀ ਬਾਂਚੇ ਗੁਰੂ ਜੀ ਕੈ ਪਰਸਾਦਿ"। ਬੋਲਹੁ ਭਾਈ ਜੀ ਵਾਹਗੁਰੂ। ਤਬ ਉਨਹੁ ਕਹਿਆ, "ਬਾਬਾ ਜੀ ਸਲਾਮਤਿ ! ਅੰਬ੍ਰਿਤੁ ਜਿ ਹੈ ਸਿ ਤਿਸੁ ਪੀਏ ਕਾ ਗੁਣੁ ਕਿਉਂ ਕਰਿ ਜਾਣੀਤਾ ਹੈ ਜਿ ਏਨਿ ਪੀਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਕਰਤੂਤ ਤੇ ਜਾਨੀਤਾ ਹੈ"। ਕਹੈ, ਜੋ, ਅੰਬ੍ਰਿਤੁ ਪੀਏ ਕੀ ਕਰਤੂਤਿ ਕਿਆ ਪ੍ਰਗਟਿ ਆਵਤੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਫੇਰਿ ਬਾਨੀ ਬੋਲੀ ਜਿ:–

ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥ ਸਤਿਗੁਰ ਸੇਵਿ ਅੰਮ੍ਰਿਤੁ ਸਬਦੁ ਭਾਖੈ ॥
ਸਾਚੈ ਸਬਦਿ ਮੁਕਤਿ ਗਤਿ ਪਾਏ ॥ ਨਾਨਕ ਵਿਚਹੁ ਆਪੁ ਗਵਾਏ ॥ ੪ ॥ ੧੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕਿਅਹੁ ! ਅੰਬ੍ਰਿਤੁ ਚਾਖੇ ਕਾ ਗੁਣੁ ਏਹੁ ਹੈ ਜਿ ਮਨੁ ਦਹਦਿਸਿ ਚਲਤਾ ਹੈ ਸਿ ਥਾਂਇ ਆਵਤਾ ਹੈ, ਚਲਣੇ ਤੇ ਰਹਤਾ ਹੈ। ਅਰੁ ਸਤਿਗੁਰ ਕੀ ਸੇਵਾ ਕਰਤਾ ਹੈ ਅਰੁ ਅੰਬ੍ਰਿਤੁ ਸਬਦੁ ਮੁਖ ਤੇ ਭਾਖਤਾ ਹੈ। ਸਚ ਕੈ ਸਬਦਿ ਕਰਿ ਕਰਿ ਉਹ ਮੁਕਤਿ ਜਾਤਾ ਹੈ, ਫਿਰਿ ਗਰਭਿ ਵਾਸਿ ਨਾਹੀ ਆਂਵਦਾ, ਅਰੁ ਆਪਸ ਕੀ ਹੰਉਮੈ ਖੋਇ ਦੂਰਿ ਕਰਤਾ ਹੈ; ਹੰਉਮੈ ਵਿਚਿ ਬੀ ਉਸ ਕੀ ਦੂਰਿ ਹੋਇ ਜਾਤੀ ਹੈ। ਜਿਸ ਕੰਉ ਸਤਿਗੁਰੁ ਮਿਲਤਾ ਹੈ, ਅੰਬ੍ਰਿਤੁ ਗੁਰ ਕੈ ਪਰਸਾਦਿ ਪੀਤਾ ਹੈ, ਤਿਸੁ ਕੰਉ ਏਹੁ ਵਸਤੁ ਪ੍ਰਾਪਤਿ ਹੋਤੀ ਹੈ। ਇਤੁ ਕਰਿ ਕਰਿ ਉਹਿ ਜੀਅ ਬਾਂਚੀਤੇ[4] ਹੈ। ਨਾਤਰ ਅਵਰੁ ਜੀਅ ਜੂਨੀ ਕੇ ਫੇਰਿ[5] ਮਹਿ ਸਭਿ ਆਵਹਿਗੇ ਅਰੁ ਸਭਨਾ ਕੰਉ ਕਾਲੁ ਗਿਰਾਸੈਗਾ, ਕੋਈ ਗੁਰ ਕੈ ਪਰਸਾਦਿ ਬਾਂਚੀਐ ਸੁ ਬਾਂਚੀਐ"। ਬੋਲਹੁ ਭਾਈ ਜੀ ਵਾਹਗੁਰੂ।

---

[1]ਬਚੀਂਦਾ ਜਾਂ ਬਚਦਾ। [2]ਅਰਥਾਤ–ਸਭ ਦੇ ਸਿਰ ਉਤੇ ਕਾਲ ਹੀ ਵਿਆਪ ਜਾਂਦਾ ਹੈ। [3]ਕਾਲ ਰੂਪ ਰੋਗਾਂ ਤੋਂ। [4]ਬਚੀਦੇ ਜਾਂ ਬਚਾਈਂਦੇ। [5]ਚਕ੍ਰ।

ਤਬ ਉਨਹੁ ਹੁਜਤੀਅਹੁੰ ਨਮਸਕਾਰੁ ਕੀਆ "ਧੰਨੁ ਹੋ, ਬਾਬਾ ਨਾਨਕੁ ਜੀ ! ਜਿਸ ਕੈ ਪਰਸਾਦਿ ਨਾਮੁ ਸੁਣਿਆ ਸੁ ਧੰਨਿ ਗੁਰੂ ਬਾਬਾ ਨਾਨਕੁ ! ਵਾਹੁਗੁਰੂ ਬਾਬਾ ਨਾਨਕੁ !"

**ਸਲੋਕੁ[1] ॥**

ਜਿਨਾ ਹਰਿ ਹਰਿ ਅੰਮ੍ਰਿਤੁ ਚਾਖਿਆ ਦਰਗਹ ਤੇ ਪਰਵਾਣੁ ॥
ਤਿਨ ਕੀ ਮਹਮਾ ਕਿਆ ਗਣੀ, ਜਨ ਨਾਨਕ ਦਰਿ ਨੀਸਾਣੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੭੯ ॥

# ਗੁਰੂ ਜੀ ਦਖਣ ਕੀ ਧਰਤੀ ਇਕ ਨਗਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਉਨਹੁ ਹੁਜਤੀਆਂ ਤੇ ਅਗੈ ਦਖਣ ਕੀ ਧਰਤੀ ਏਕ ਨਗਰ ਮਹਿ ਜਾਇ ਬਸਿਆ । ਤਬ ਊਹਾਂ ਏਕਿ ਗੋਬਿੰਦ ਲੋਕ[2] ਮਿਲਿ ਗਏ । ਉਨਹੁ ਆਇ ਕਰਿ ਕਹਿਆ ਜਿ "ਰਾਮ ਕ੍ਰਿਸਨ, ਬਾਬਾ ਨਾਨਕ ਜੀ ! ਰਾਮ ਕ੍ਰਿਸਨ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸਤਿ ਰਾਜਾ ਰਾਮੁ, ਆਈਐ ਜੀ ! ਬਲਿਹਾਰ ਜਾਉਂ, ਆਈਐ ਜੀ" ! ਤਬ ਉਹਿ ਗੋਬਿੰਦ ਲੋਕ ਰਾਮ ਰਾਮ ਕਰਿ ਕਰਿ, ਡੰਡਉਤਿ ਕਰਿ ਕਰਿ ਬੈਠਿ ਗਏ । ਤਬ ਘੜੀ ਏਕ ਸਸਤਾਇ ਕਰਿ ਕਹਿਆ ਜਿ; "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਜੇ ਆਗਿਆ ਹੋਇ ਤਬ ਕਹਹਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ, ਜਿ ਕਿਛੁ ਜੀ ਹੈ ਸੁ ਕਹੀਐ" । ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਹਮਰੈ ਜੀ ਇਹੀ ਹੈ ਜਿ ਕੋਈ ਗੋਬਿੰਦ ਲੋਕੁ ਹੋਤਾ ਹੈ ਸਿ ਏਸੁ ਸੈਂਸਾਰ ਕੀ ਪਰਕਿਰਤਿ[3] ਕਉਂ ਛੋਡਿ ਬੈਠਤਾ ਹੈ । ਅਰੁ ਬਾਬਾ ਜੀ ! ਏਹੁ ਜਿ ਮਾਇਆ ਛੋਡਿ ਕਰਿ ਜਿ ਉਦਾਸੀ ਪਕੜਦਾ ਹੈ ਤਿਨ ਕੰਉ ਕਵਨੁ ਸੁਖੁ ਨਜਰਿ ਆਵਤਾ ਹੈ ? ਸਾਵਧਾਨ ਸੁਖ ਤਉ ਮਾਇਆ ਮਹਿ ਨਜਰਿ ਆਵਤਾ ਹੈ ਜਿ ਇਸਤ੍ਰੀ ਕਾ ਸੁਖੁ ਹੈ, ਪੁਤ੍ਰ ਕਾ ਸੁਖੁ ਹੈ; ਸੋਵਣ ਕਪੜੇ ਪੈਨਣ ਕਾ ਸੁਖੁ ਹੈ; ਘੋੜੇ ਚੜ੍ਹਣ ਕਾ ਸੁਖੁ ਹੈ; ਠਕੁਰਾਇਤਿ[4] ਭੂਮਚਾਰੀ[5] ਕਾ ਸੁਖੁ ਹੈ; ਘਰ ਭੰਡਾਰ ਕਾ ਸੁਖੁ ਹੈ; ਕੁਟੰਬ ਪਰਵਾਰ ਕਾ ਸੁਖੁ ਹੈ; ਮਾਤਾ ਪਿਤਾ ਕਾ ਸੁਖੁ ਹੈ; ਦੇਸ ਜਨਮ ਧਰਤੀ ਕਾ ਸੁਖੁ ਹੈ; ਸੈਂਸਾਰ ਕਿਰਤਿ ਕਾ ਸੁਖੁ ਹੈ; ਦੇਣੇ ਲੈਣੇ ਕਾ ਸੁਖੁ ਹੈ; ਹੋਰੁ ਅਨੇਕ ਸੁਖ ਸਾਵਧਾਨ ਸੈਂਸਾਰ ਕੇ ਦੀਸਤੇ ਹੈਂ । ਤਿਨਾਂ ਵਸਤੂੰ ਕੰਉ ਜਿ ਛੋਡਿ ਕਰਿ ਉਠਿ ਉਦਾਸੀ ਹੋਤੇ ਹੈਂ ਅਰੁ ਗੋਬਿੰਦ ਲੋਕ ਕਹਾਵਤੇ ਹੈਂ । ਬਾਬਾ ਜੀ ! ਸੁ ਉਸ ਕਉ ਕਵਨੁ ਸੁਖੁ ਉਪਜਤਾ ਹੈ ? ਕਵਨੁ ਸੁਆਦੁ ਲਗਤਾ ਹੈ, ਬਾਬਾ ਜੀ ! ਦਇਆਲੁ ਹੋਇ ਕਰਿ ਏਹੁ ਬਾਤ ਸਮਝਾਇ ਦੀਜੀਐ ?" ਤਬ ਗੁਰੂ ਬਾਬੇ ਨਾਨਕ ਜੀ ਸਾਰੰਗ ਰਾਗ ਮਹਿ ਬਾਨੀ ਬੋਲੀ ਜਿ:-

ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥
ਜਿਹਵਾ ਸਾਦੁ[6] ਨ ਫੀਕੀ ਹਰਿ[7] ਬਿਨੁ ਬਿਨੁ ਪਿਰੁ[8] ਕਾਲੁ ਸੰਤਾਪੈ ॥੧॥ ਰਹਾਉ ॥
ਜਬ ਲਗੁ ਦਰਸੁਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਸਾਈਂ ਲੋਕ, ਸਾਧੂ, ਫਕੀਰ ।
[3]ਮਾਇਆ । [4]ਠਕੁਰਾਈ, ਮਾਲਿਕੀ । [5]ਜ਼ਿਮੀਂਦਾਰੀ, ਬਿਸਵੇਦਾਰੀ । [6]ਸੁਆਦ, ਲੁਤਫ਼ ।
[7]ਸਹੀ ਪਾਠ-'ਰਸ' । [8]ਸਹੀ ਪਾਠ-'ਪ੍ਰਭੁ ।'

ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, 'ਜਿ ਸੁਨਿਹੋ ਪੁਰਖਹੁ ! ਭਾਈ ਰਾਮ ਜਨਹੁ ! ਜਿਨ ਕੰਉ ਹਰਿ ਜੀ ਕੀ ਪਿਆਸ ਲਗਤੀ ਹੈ ਤੇ ਹਰਿ ਕੇ ਦਰਸਨ ਬਿਨਾਂ ਰਹਤੇ ਨਾਂਹੀ, ਉਨ ਕੰਉ ਮਾਇਆ ਕੇ ਸੁਖ ਸਭਿ ਦੁਖ ਸਮਾਨਿ ਲਗਤੇ ਹੈਂ। ਉਹ ਬਿਨਾਂ ਹਰਿ ਜੀ ਰਹਿ ਨਾਂਹੀ ਸਕਤੇ। ਉਇ ਕਹਤੇ ਹੈਂ ਜਿ ਏਸੁ ਸੈਸਾਰ ਕੇ ਜਿ ਸੁਖ ਹੈਂ ਸਿ ਹਮ ਕੰਉ ਦੁਖ ਸਮਾਨਿ ਹੈਂ, ਬਿਨਾਂ ਹਰਿ ਜੀ ਥੀਂ ਜਿ ਹਮ ਏਨਾ ਸੈਂਸਾਰ ਕਿਆ ਸੁਖਾਂ ਮਹਿ ਪੜੇ ਤਬ ਹਮਿ ਏਨੀ ਰਸੀਂ ਬਿਆਪੇ, ਏ ਸਭਿ ਦੁਖ ਹੈਂ, ਮਾਇਆ ਕੇ ਜਿ ਸੁਖ ਹੈਂ; ਅਰੁ ਉਇ ਕਹਤੇ ਹੈਂ ਜਿ ਏਹਿ ਜਿਹਬਾ ਬਿਨਾਂ ਹਰਿ ਤੇ ਕਿਛੁ ਅਵਰੁ ਬੋਲੇ, ਤਬ ਉਨ ਕੰਉ ਏਹੁ ਆਪਣੀ ਜਿਹਬਾ ਹੀ ਫੀਕੀ ਲਗਤੀ ਹੈ ਬਿਨਾਂ ਹਰਿ ਹਰਿ ਨਾਮ ਸਿਮਰਣੇ ਤੇ। ਉਇ ਕਹਤੇ ਹੈਂ ਗੋਬਿੰਦ ਲੋਕ, ਜਿ ਬਿਨਾਂ ਹਰਿ ਤੇ ਹਮ ਕਿਛੁ ਅਵਰੁ ਖੋਜਿਆ ਤਬ ਹਮਰੈ ਤਾਂਈ ਜਮ ਕਾਲੁ ਹਮ ਨੋ ਮਾਰਿ ਸੰਤਾਵੈਗਾ[1] ਬਿਨਾਂ ਹਰਿ ਤੇ ਹਮਰੈ ਬੁਤੈ[2] ਰਹਿਆ ਨਾਹੀ ਜਾਤਾ। ਇਸੁ ਕਰਿ ਕਰਿ ਉਹਿ ਗੋਬਿੰਦ ਲੋਕ ਏਸੁ ਮਾਇਆ ਸੈਸਾਰ ਤੇ ਉਦਾਸੁ ਹੋਇ ਜਾਤੇ ਹੈਂ ਭਾਈ ਰਾਮ ਜਨਹੁ ! ਏਹੁ ਕਥਾ ਏਵ[3] ਹੈ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰ ਜਾਉ, ਕਹਤੇ ਹੈਂ ਜਿ ਠਾਕੁਰ ਕਾ ਦਰਸਨੁ ਦੁਲੰਭੁ[4] ਹੈ: ਦੇਖਿਆ ਨਾਹੀ ਜਾਤਾ। ਓਹਿ ਜਿ ਦਰਸਨੁ ਦੇਖਤੇ ਹੈਂ ਸਿ ਕਿਉਂ ਕਰਿ ਦੇਖਤੇ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਉਂ ਇਉਂ ਕਰਿ ਦਰਸਨੁ ਦੇਖਤੇ ਹੈਂ, ਜਬ ਲਗ ਪਰਮੇਸੁਰ ਕਾ ਦਰਸਨੁ ਨਾਹੀ ਹੋਤਾ ਤਬ ਲਗੁ ਮਨੁਖ ਕੰਉ ਭੁਖ ਅਰੁ ਪਿਆਸ ਬਹੁਤੁ ਹੋਤੀ ਹੈ। ਤਬ ਉਸ ਕੰਉ ਦਰਸਨ ਦੇਖੇ ਏਹੀ ਨੀਸਾਨੀ ਹੈ: ਜਿਸ ਕੀ ਭੂਖ ਪਿਆਸ ਕੀ ਕਲਪਨਾ–ਤਿਸਨਾ ਮਿਟਿ ਜਾਇ ਤਿਸੁ ਕੰਉ ਜਾਨਣਾ ਜਿ ਏਸ ਕੰਉ ਦਰਸਨੁ ਭਿਆ ਹੈ। ਕਿਸੁ ਕੀ ਨਿਆਂਈ ? ਕਮਲ ਕੀ ਨਿਆਂਈ। ਜਿਉਂ ਕਮਲੁ ਕੰਉ ਜਲ ਹੀ ਤੇ ਪਰਗਾਸੁ ਹੋਤਾ ਹੈ, ਕਿਉਂ ਕਮਲੁ ਜਿ ਰਹਿਆ ਸਿ ਪਾਣੀ ਕੈ ਜੋਗਿ ਬਿਗਸਤਾ ਹੈ, ਜੇ ਪਾਣੀ ਨ ਹੋਇ ਤਬ ਸੂਕਿ ਜਾਇ ਤਿਉਂ ਗੋਬਿੰਦ ਲੋਕ ਜਿ ਮਾਇਆ ਤਿਆਗਿ ਕਰਿ ਹਰਖਮਾਨ[5] ਹੋਤੇ ਹੈਂ, ਬਿਗਸਤੇ ਹੈਂ ਸਿ ਜਾਣੀਐ ਜਿ ਏਨ ਕੰਉ ਪਰਮੇਸੁਰ ਮਿਲਿਆ ਹੈ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਗੁਰੂ ਸਚਾ।

ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਬਲਿਹਾਰ ਜਾਉਂ ਗੁਰੂ ਬਾਬਾ ਜੀ ! ਦਿਖਾ, ਪਰਮੇਸੁਰ ਕਹੀਂ ਦੂਰਿ ਕਹੀਤਾ ਹੈ। ਏਸ ਕੰਉ ਜਿ ਮਿਲਤਾ ਹੈ ਸਿ ਕਿਉਂ ਕਰਿ ਮਿਲਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਊਨਵਿ ਘਨਹਰੁ ਗਰਜੈ ਬਰਸੈ ਕੋਇਲ ਮੋਰ ਬੈਰਾਗੈ ॥
ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ, ਭਾਈ ਰਾਮ ਜਨਹੁ ! ਜਿਉਂ ਮੇਘੁ ਉਨਮਿ ਕਰ[6] ਬਰਸਤਾ ਹੈ, ਤਿਉਂ ਪਰਮੇਸੁਰੁ ਸਭੁ ਊਪਰਿ, ਸਭ ਮੰਧਿ[7] ਬਰਸਤਾ ਹੈ। ਜਿਉਂ ਮੇਘ ਕੇ ਬਰਸਣੇ ਸਾਥਿ ਕਈ ਜੀਵ ਖੁਸੀ ਹੋਤੇ ਹੈਂ। ਕਵਣਿ ਕਵਣਿ ਜੀਅ ਖੁਸੀ ਹੋਤੇ ਹੈਂ ? ਏਕ ਕੋਕਲ[8] ਖੁਸੀ ਹੋਤੀ ਹੈ; ਇਕੁ ਮੋਰੁ ਖੁਸੀ ਹੋਤਾ ਹੈ; ਇਕੁ ਧਰਤੀ ਖੁਸੀ ਹੋਤੀ ਹੈ; ਧਰਤੀ ਕੇ ਰੋਮ ਹੈਂ ਅਠਾਰਹ ਭਾਰ ਵਣਾਸਪਤੀ–ਬਿਰਖ ਬਿਹੰਗ[9] ਤਰਵਰ[10] ਖੁਸੀ ਹੋਤੇ ਹੈਂ; ਅਰੁ ਇਕਿ ਬਿਹੰਗਮ ਬਬੀਹੇ ਖੁਸੀ ਹੋਤੇ ਹੈਂ; ਇਕਿ ਭੁਇਅੰਗਮ ਸਰਪ ਖੁਸੀ ਹੋਤੇ ਹੈਂ ਅਰੁ ਜਿਨ ਕੈ ਘਰਿ ਧਨੁ[11] ਹੈ, ਇਸਤ੍ਰੀ

---

[1]ਦੁੱਖ ਦੇਵੇਗਾ। [2]ਪਾਸੋਂ। [3]ਇਸ ਤਰਾਂ, ਇਉਂ, ਇਸ ਪ੍ਰਕਾਰ। [4]ਦੁਰਲੱਭ। ਜੋ ਔਖਾ ਪ੍ਰਾਪਤ ਹੋਵੇ। [5]ਖੁਸ਼, ਪ੍ਰਸੰਨ। [6]ਉਮੰਡ ਕੇ। [7]ਸਾਰਿਆਂ ਦੇ ਮੱਧ (ਵਿਚਕਾਰ)। [8]ਕੋਇਲ। [9]ਬਿਹੰਗਮ, ਪੰਛੀ। [10]ਦਰਖਤ। [11]ਇਸਤ੍ਰੀ, ਪਤਨੀ।

ਘਰਿ ਪਿਰ[1] ਸੰਗ ਰਹਤੀ ਹੈ ਉਹੁ ਇਸਤ੍ਰੀ ਖੁਸੀ ਹੋਤੀ ਹੈ। ਜਿ ਏਹਿ ਖਸਮ ਸੰਉ ਖੁਸੀ ਹੋਤੀ ਹੈ। ਜਿਵ ਏਤਨੇ ਜੀਵ ਤਿਵ ਹਰਿ ਜਨ ਹਰਿ ਸਿਮਰਿਐ ਖੁਸੀ ਹੋਤੇ ਹੈਂ। ਜੋ ਉਹੁ ਪਰਮੇਸੁਰੁ ਦੂਰਿ ਹੈ ਤਿਉਂ ਮੇਘੁ ਭੀ ਦੂਰਿ ਹੈ। ਜਿਉਂ ਬਰਸਤਾ ਮੇਘੁ ਨਜੀਕਿ ਹੈ, ਜਾਣੀਤਾ ਹੈ, ਤਿਉਂ ਸਿਮਰੇ ਤੇ ਪਰਮੇਸੁਰੁ ਨਿਕਟਿ ਜਾਣਤਾ ਹੈ। ਜਿ ਉਹਿ ਜੀਅ ਬਰਸਿਐ ਖੁਸੀ ਹੋਤੇ ਹੈਂ ਤਿਉਂ ਹਰਿ ਜਨ ਸਿਮਰਿਐ ਖੁਸੀ ਹੋਤੇ ਹੈਂ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, ਗੁਰੂ ਬਾਬਾ ਨਾਨਕ ਜੀ! ਖਾਲੀ ਜਿ ਰਹੀ, ਕਵਣਿ ਰਹੀ? ਉਨਕਾ ਜਿ ਬੀਚਾਰੁ ਹੈ ਸੁ ਸੁਨਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:–

ਕੁਚਿਲ ਕਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥ ੩ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ, ਭਾਈ ਰਾਮ ਜਨਹੁ ਜੀ! ਖਾਲੀ ਜਿ ਰਹੀ ਸਿ ਸਾਈ ਰਹੀ ਜਿ ਦਰਮਤਿ ਕਰਿ ਕਰਿ ਕੁਚੀਲ ਰਹੈ ਅਰੁ ਪਰਮੇਸੁਰ ਕੇ ਨਾਮ ਕੰਉ ਆਤਮਾ ਨ ਭੀਨਾ, ਸਦਾ ਕਠੋਰੁ ਹੀ ਰਹਿਆ; ਅਰੁ ਅਭਿਮਾਨੁ ਕਰਿ ਕਰਿ ਕਠੋਰਿ ਭਈ, ਜੋ ਕਿਛੁ ਕੁਲਖਣੁ[2] ਸਾ ਸੋਈ ਕੀਆ। ਪਰਮੇਸੁਰ ਕੇ ਭੈ ਮਹਿ ਕਬਹੂ ਨ ਰਹਿਆ, ਹੰਉਮੈ[3] ਹੀ ਮਹਿ ਰਹਿਆ, ਤਿਤੁ ਜਾਇ ਕਰਿ ਖਾਲੀ ਰਹਿਆ ਪਰਮੇਸੁਰ ਕੇ ਨਾਮ ਸਿਮਰਣ ਥੀਂ, ਪ੍ਰੇਮ ਭਗਤਿ ਥੀਂ, ਪਰਮੇਸੁਰ ਕੀ ਮਿਹਰ ਥੀਂ ਨਾਮ ਖਜਾਨੇ ਥੀਂ, ਖਾਲੀ ਰਹੈ ਉਹਿ ਜੀਵ। ਪਰਮੇਸੁਰ ਕੇ ਨਾਮ ਰਸਿ ਸਾਥਿ ਉਨਕੀ ਰਸਨਾ ਕਬਹੂ ਨ ਰਹੀ ਤ੍ਰਿਪਤਾਸੀ[4], ਦੁਰਮਤਿ ਹੀ ਕੇ ਦੁਖ ਮਹਿ ਪਚੇ[5] ਉਹਿ ਜੀਵ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ਮਿਹਰਵਾਨ! ਕਿਵੇਂ ਹੀ ਏਸ ਕੇ ਆਵਣ ਜਾਣੇ[6] ਕਾ, ਹੰਉਮੈ ਕਾ, ਦੁਰਮਤਿ ਕਾ ਦੁਖੁ ਕਟੀਐ ਭੀ? ਦੈਆ ਕਰਿ ਕਰਿ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ॥
ਨਾਨਕ ਪ੍ਰਭ ਤੇ ਸਹਜਿ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ ॥੪॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ! ਏਹੁ ਆਵੈ ਜੂਨੀ ਮਾਹਿ, ਨ ਜਾਵੈ, ਜੂਨੀ ਮਾਹਿ। ਨਾ ਇਸ ਕੰਉ ਕੋਈ ਦੁਖ ਭੂਖ ਬਿਆਪਿ ਸਕੇ। ਏਸੁ ਕੰਉ ਦੁਖੁ ਕੋਈ ਨ ਹੋਇ। ਇਸ ਕੈ ਸਰੀਰ ਸਦਾ ਸਰਬਦਾ ਸੁਖੀ ਹੋਇ ਜਿ ਏਸ ਕੰਉ ਪਰਮੇਸੁਰੁ ਚਿਤਿ ਆਵੈ। ਤਬ ਪਰਮੇਸੁਰ ਕੇ ਨਾਮ ਲੈਣੇ ਸਾਥਿ ਏਸ ਕਾ ਆਵਣੁ ਜਾਣਾ ਕਟੀਐ। ਜਿ ਏਸ ਕੰਉ ਨਾਮੁ ਪਰਮੇਸੁਰ ਕਾ ਚਿਤਿ ਆਵੈ ਸਾਰੇ ਦੂਖ ਅਰੁ ਭੂਖ ਕਾ ਨਾਸੁ ਹੋਇ। ਇਸ ਕੰਉ ਸਹਜੁ ਸੁਖੁ ਆਇ ਜਾਇ। ਏਹੁ ਸੁਧਾਰੀਐ ਪਰਫੁਲਤੁ ਹੋਇ, ਨਿਹਾਲੁ ਹੋਇ ਜਾਇ"। ਤਬ ਉਹਿ ਗੋਬਿੰਦ ਲੋਕ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਤਬ ਉਨਹੁ ਕਹਿਆ ਜਿ, "ਬਾਬਾ ਜੀ! ਤੂਹੀ ਹਮਾਰਾ ਗੁਰੂ! ਤੂਹੀ ਹਮਾਰਾ ਪਰਮੇਸੁਰੁ! ਤੇਰੀ ਹਮਿ ਸਰਣਿ ਪੜੇ ਹੈਂ। ਹਮ ਕੰਉ ਤੂ ਨਾਮੁ ਹੀ ਸਿਮਰਾਉ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਭਾਈ ਰਾਮ ਜਨਹੁ! ਤੁਮਰਾ ਗੁਰੂ ਭਲਾ ਕਰੈਗਾ, ਤੁਮ ਪਰਮੇਸਰੁ ਅਰਾਧਹੁ"। ਤਬ ਉਹਿ ਗੁਰੂ ਬਾਬੇ ਨਾਨਕ ਜੀ ਕੇ ਸਿਖ ਹੂਏ, ਨਾਨਕ ਪੰਥੀ ਭਏ। ਉਨ ਕੈ ਮਨਿ ਸੰਤੋਖੁ ਆਇਆ, ਕਹਣੈ ਲਾਗੇ, ਜੋ, "ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ! ਵਾਹੁਗੁਰੂ ਬਾਬਾ ਨਾਨਕੁ!"

---

[1]ਪ੍ਰੀਤਮ, ਪਤੀ। [2]ਬੁਰਾ ਲੱਛਣ। [3]ਹੰਕਾਰ, ਅਭਿਮਾਨ, ਗ਼ਰੂਰ। [4]ਤ੍ਰਿਪਤ ਹੋਈ, ਰੱਜੀ। [5]ਸੜੇ। [6]ਜੰਮਣ-ਮਰਨ ਦਾ ਗੇੜ।

ਸਲੋਕੁ[1] ॥

ਜੇ ਕੋ ਨਾਮੁ ਸੁਨਾਵੈ ਰਾਮ ਕਾ ਤਾਕੀ ਚਰਨ ਧੂਰਿ ਮੈ ਲੇਉਂ ॥

ਤਨੁ ਧਨੁ ਰਾਖਉਂ ਸੀਸੁ ਕਾਟਿ ਬਿਨੁ ਸਿਰ ਸੇਵ ਕਰੇਉਂ ॥

ਨਾਨਕ ਦਾਸੁ ਸਹੰਸੈ[2] ਪਰਿਆ ਹਾ ਹਾ ਕਿਛ ਨਾਹੀ ਕਿਆ ਦੇਉ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੮੦॥

## (ੳ) ਗੁਰੂ ਜੀ ਦੱਖਣ ਕੀ ਧਰਤੀ ਇਕ ਹੋਰ ਨਗਰ ਵਿਚ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਉਸੁ ਨਗਰ ਤੇ ਗੁਰੂ ਬਾਬਾ ਨਾਨਕੁ ਜੀ ਦੱਖਣ ਕੀ ਧਰਤੀ ਏਕਸ ਹੋਰਸ ਨਗਰਿ ਮਹਿ ਜਾਇ ਬਸਿਆ, ਅਰੁ ਏਕਿ ਗੋਬਿੰਦ ਲੋਕ ਆਇ ਗਏ, ਤਿਨਹੁ ਆਇ ਰਾਮ ਰਾਮ ਕਰੀ ਜਿ "ਰਾਮ ਰਾਮ, ਗੁਰੂ ਬਾਬਾ ਨਾਨਕ ਜੀ ! ਰਾਮ ਰਾਮ" ! ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸਤਿ ਰਾਜਾ ਰਾਮੁ, ਆਵਹੁ ਜੀ ! ਬਲਿਹਾਰਿ ਜਾਂਉ, ਆਈਐ ਜੀ ! ਬੈਸੀਐ ਜੀ !" ਤਬ ਉਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ ਬੈਠਿ ਗਏ । ਤਬ ਘੜੀ ਏਕ ਸਸਤਾਇ ਕਰਿ[3] ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਜੇ ਸੁਨੀਐ ਤਬ ਬੇਨਤੀ ਕਹਹ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਕਹੀਐ ਜੀ, ਬਲਿਹਾਰ ਜਾਉਂ, ਜੇ ਕਿਛ ਤੁਮਰੈ ਜੀ ਹੈ ਸਿ ਕਹੀਐ ਜੀ" । ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਏਹੀ ਬੇਨਤੀ ਹੈ ਜੀ, ਤੁਮਿ ਜੇ ਪਰਮੇਸੁਰ ਕੀ ਭਗਤਿ ਕਰਤੇ ਹਉ, ਸਿ ਅਠੇ ਪਹਰ ਕਰਤੇ ਹਉ ਕਿ ਕੋਈ ਇਕੁ ਦਿਨੁ–ਦੁਇ ਦਿਨ ਨਾਹੀਂ ਭੀ ਕਰਤੇ ? ਜਿਉਂ ਤੁਮ ਸਿਮਰਨੁ ਕਰਤੇ ਹਉ ਜੀ, ਪਰਮੇਸੁਰ ਕੀ ਨਿਮਿਤਿ ਤਿਵ ਹੀ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਸਾਰੰਗ ਰਾਗ[4] ਮਹਿ ਬਾਨੀ ਬੋਲੀ ਜਿ:–

ਹਰਿ ਬਿਨੁ ਕਿਉ ਰਹੀਐ[5] ਮੇਰੀ ਮਾਈ ॥

ਜੈ ਜਗਦੀਸ ਸਦਾ ਜਸੁ ਚਾਹਉ[6] ਮੈ ਹਰਿ ਬਿਨੁ ਰਹਨੁ ਨ ਜਾਈ ॥੧॥ ਰਹਾਉ ॥

ਤਿਸੁ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ, ਭਾਈ ਰਾਮ ਜਨਹੁ ! ਤੁਮ ਤਾਂ ਕਹਤੇ ਹੋ ਜਿ ਕੋਈ ਦਿਨੁ ਰਹਤੇ ਹਉ, ਪਣੁ ਜੇ ਦੇਹੀ ਮਹਿ ਸਾਸੁ ਨ ਆਵੇ ਤਉ ਦੇਹੀ ਕੇਤਾ ਕੁ ਜੀਵੈ ?" ਕਹੈ, "ਜੀ, ਸਾਸ ਨਿਕਲਤੇ ਹੀ ਦੇਹੀ ਮਰਿ ਜਾਤੀ ਹੈ" । ਕਹੈ, "ਪੁਰਖਾ ! ਤਿਉਂ ਹਰਿ ਜੀ ਹੈ ਸਿ ਮੇਰਾ ਸਾਸੁ ਹੈ, ਹੰਉ ਜਿ ਹਾਂ ਸਿ ਦੇਹੀ ਹਾਂ, ਹਰਿ ਬਿਨੁ ਜਿ ਜੀਵੰਉ ਸਿ ਕਿਉਂ ਕਰਿ ਜੀਵੰਉ । ਮੈਂ ਏਹੀ ਚਾਂਹਦਾ ਹਾਂ ਜਿ ਏ ਜਗਦੀਸ ! ਤੇਰੀ ਜੈ ਹੋਵੈ ਮੇਰੈ ਤਾਈਂ ਤੂੰ ਏਹੋ ਜਸੁ ਹੀ ਕਰਾਇ । ਅਵਰੁ ਬਾਤ ਮਤੁ ਦੇਹਿ । ਮੈਂ ਤੇਰੇ ਸਿਮਰਨ ਬਿਨਾਂ ਨਾਹੀਂ ਰਹਿ ਸਕਤਾ । ਤੂੰ ਮੁਝ ਕੰਉ ਸਿਮਰਨ ਹੀ ਦੇਹਿ" । ਬੋਲਹੁ ਭਾਈ ਜੀ ਵਾਹਗੁਰੂ ।

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਸੰਸੇ ਵਿੱਚ, ਚਿੰਤਾ ਵਿਚ । [3]ਆਰਾਮ ਕਰਕੇ ! [4]ਰਾਗੁ ਸਾਰੰਗ ਅਸਟਪਦੀਆ ਮਹਲਾ ੧ ਘਰੁ ੧ । [5]ਸਹੀ ਪਾਠ–'ਜੀਵਾ । [6]ਸਹੀ ਪਾਠ–'ਜੈ ਜਗਦੀਸ ਤੇਰਾ ਜਸੁ ਜਾਚਉ ।'

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਲਿਹਾਰ ਜਾਉ ਇਤੁ ਕਰਿ ਕਰਿ ਅਠੇ ਪਹਰ ਤੁਮਰਾ ਮਨੁ ਕਿਉਂ ਕਰਿ ਲਗਤਾ ਹੈ ਪਰਮੇਸੁਰੁ ਸਾਥਿ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ ॥
ਸ੍ਰੀ ਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ ॥੧॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ, ਪੁਰਖਾ ! ਜਿਉਂ ਇਸਤ੍ਰੀ ਭਰਤੇ ਕੰਉ ਸੀਂਗਾਰੁ ਕਰਿ ਰਖਤੀ ਹੈ ਆਵਣੈ ਕੀ ਨਿਮਿਤਿ, ਇਬ ਆਵੈਗਾ। ਉਸ ਕੰਉ ਬਿਨਾਂ ਭਰਤੇ ਨੀਂਦ ਨਾਹੀਂ ਪੜਤੀ, ਤਿਉਂ ਮੁਝ ਕੰਉ ਬਿਨਾਂ ਠਾਕੁਰ ਨ ਨੀਂਦ, ਨ ਭੂਖ, ਨ ਪਿਆਸ, ਅਵਰੁ ਕਿਛ ਨਾਹੀਂ ਸੁਹਾਤਾ ਬਿਨਾਂ ਠਾਕੁਰ ਜੀ । ਏਹੁ ਮੇਰੇ ਮਨ ਕੀ ਪ੍ਰੀਤਿ ਉਹੀ ਸ੍ਰੀ ਠਾਕੁਰੁ ਹੀ ਜਾਨਤਾ ਹੈ, ਹੋਰੁ ਕੋਈ ਨਾਹੀ ਜਾਨਤਾ। ਜੈਸੀ ਮੇਰੇ ਮਨਿ ਉਪਜੀ ਹੈ ਹੋਰੁ ਕਉਨੁ ਜਾਨੈ ਬਿਨਾਂ ਠਾਕੁਰ ਜੀ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਲਿਹਾਰਿ ਜਾਉਂ ਗੁਰੂ ਬਾਬਾ ਨਾਨਕ ਜੀ ! ਦਿਖਾ ਏਹੁ ਬਸਤੁ ਤੁਮਹੁ ਜਿ ਪਾਈ ਸਿ ਕਿਉਂ ਕਰਿ ਪਾਈ ? ਏਸੁ ਮਨ ਕੰਉ ਤਉ ਗਣਤੀ ਕਬਹੂ ਨਾਹੀ ਛੋਡਤੀ; ਅਰੁ ਜੀ, ਤੁਮਰੀ ਜਿ ਗਨਤੀ ਮਿਟੀ ਅਰੁ ਏਹੁ ਪ੍ਰੀਤਿ ਠਾਕੁਰ ਸੰਉ ਉਪਜੀ, ਸਿ ਕਿਸ ਤੇ ਉਪਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਈ ॥
ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀਉ ਹਰਿ ਸਿਉ ਰਹਾ ਸਮਾਈ ॥੨॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਿਹੋ ਪੁਰਖਾ ਭਾਈ ਰਾਮ ਜਨਹੁ ! ਬਿਨਾਂ ਪਰਮੇਸੁਰ ਤੇ ਏਸੁ ਸਰੀਰ ਮਹਿ ਸਦਾ ਹੀ ਗੁਮਾਨ ਕੀ ਪੀਰ ਹੈ। ਸਿ ਏਹ ਗਣਤੀ ਗੁਮਾਨੁ ਦਾ ਦੁਖੁ ਗੁਰੂ ਕੈ ਪਰਸਾਦਿ ਮਿਟਿਆ । ਜਬ ਦੈਆਲਿ ਪੁਰਖਿ ਦੈਆ ਕਰਿ ਕਰਿ ਗੁਰੂ ਮੇਲਿਆ ਤਬ ਗੁਰੂ ਕੈ ਪ੍ਰਸਾਦਿ ਗਣਤੀ ਗਈ । ਤਬ ਮਨੁ ਹਰਿ ਸੰਉ ਸਮਾਇ ਗੈਆ, ਗੁਰੂ ਕੀ ਕਿਰਪਾ ਤੇ ਪਰਮੇਸੁਰ ਦੈਆਲੁ ਭੈਆ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸ਼ਨ ਵਾਹੁਗੁਰੂ ਸਚਾ ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਜੀ ! ਕਿਵ ਹੀ ਇਨ੍ਹਾਂ ਚਰਨਾਂ ਸਾਥਿ ਮਨੁ ਲਾਗੈ ਭੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ ॥
ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਭਾਈ ਰਾਮ ਜਨਹੁ ! ਤੁਮ ਐਸਾ ਪਰਮੇਸੁਰੁ ਸਿਮਰਹੁ ਮਨ ਕੇ ਬਿਖੈ ਜੋ ਅਠੇ ਪਹਰ ਸਾਸਿ ਸਾਸਿ ਠਾਕੁਰ ਕਿਆ ਚਰਨਾਂ ਹੀ ਸਾਥਿ ਮਨੁ ਰਾਖਹੁ, ਉਨ ਹੀ ਚਰਨਾਂ ਹੀ ਸਾਥਿ ਲਿਵ ਲਾਇ ਰਹਹੁ। ਜਿਉਂ ਜਿਉਂ ਠਾਕੁਰ ਕੇ ਗੁਨ ਪ੍ਰੀਤਿ ਕਰਿ ਕਰਿ ਗਾਵਹੁਗੇ, ਤਿਉਂ ਤਿਉਂ ਮਨ ਮਹਿ ਬਿਸਮਾਦੁ[1] ਲਗੈਗਾ, ਸਹਜੁ ਉਪਜੈਗਾ, ਤੁਮਰਾ ਮਨੁ ਲਗਿ ਆਵੈਗਾ ਪਰਮੇਸੁਰ ਸਾਥਿ, ਨਿਰਭਉ ਹੋਇਗਾ ਗੁਰੂ ਕੈ ਪਰਸਾਦਿ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"। ਤਬ ਫੇਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਜਿਉਂ ਇਸ ਕੀ ਧੁਨਿ ਪਰਮੇਸੁਰ ਸੰਉ ਨਿਹਚਲੁ ਰਹੈ ਅਰੁ ਕਬਹੂ ਘਟਿ ਨ ਜਾਈ ਤਿਵ ਹੀ ਕਹੀਐ ਜੀ। ਦੈਆਲੁ ਹੋਇ ਕਰਿ ਇਵ ਹੀ ਕਹੁ ਜਿ ਮਤਿ ਫਿਰਿ ਨ ਜਾਈ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

---

[1]ਅਸਚਰਜ ।

ਹਿਰਦੈ ਨਾਮੁ ਸਦਾ ਧੁਨਿ ਨਿਹਚਲੁ ਘਟੈ ਨ ਕੀਮਤਿ ਪਾਈ ॥
ਬਿਨੁ ਨਾਵੈ ਸਭ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥੪॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਜਬ ਸਤਿਗੁਰੂ ਪੁਰਖੁ ਦੈਆਲੁ ਹੋਇ ਕਰਿ ਮਤਿ ਦੇਇਗਾ, ਤਬ ਤੁਮਰੀ ਧੁਨਿ ਸਦਾ ਸਰਬਦਾ ਚਰਨਾਂ ਸਾਥਿ ਨਿਹਚਲੁ ਹੋਇਗੀ, ਉਹੁ ਮਤਿ ਜਾਇਗੀ ਨਾਹੀ। ਅਰੁ ਗੁਰੂ ਕਹਤਾ ਹੈ ਜਿ ਬਿਨਾਂ ਪਰਮੇਸੁਰ ਕੇ ਨਾਮ ਧਨ ਥੀਂ ਜਿਤਨਾ ਸੰਸਾਰੁ ਸਾਹ ਪਾਤਸਾਹ ਤੇ ਲੈ ਕਰਿ ਸਭ ਕੋ ਨਿਰਧਨੁ ਹੈ, ਜਿ ਏਈ ਮਨੁਖ ਜਾਨਤੇ ਹੈਂ, ਤਬ ਏਹੁ ਨਾਮੁ ਧਨੁ ਆਵਤਾ ਹੈ ਦ੍ਰਿਸਟਿ; ਤਬ ਛੋਡਿਆ ਨਾਹੀ ਜਾਤਾ। ਏਸੁ ਕੈ ਸਮਾਨਿ ਹੋਰੁ ਧਨੁ ਕੋਈ ਨਾਹੀ।" ਬੋਲਹੁ ਭਾਈ ਜੀ ਵਾਹਗੁਰੁ ਨਿਰਭਉ।

ਤਬ ਫੇਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਹਮ ਕੰਉ ਜਬ ਦੈਆ ਕਰਿ ਕਰਿ ਦੇਹੁ, ਤਬ ਹੀ ਪਾਵਹਿ। ਪਣੁ ਜੀ, ਤੁਮਹੁ ਜਿ ਏਹੁ ਪ੍ਰੇਮੁ ਲਾਗਸਿ ਏਹਿ ਜਿ ਪੰਚਦੂਤ[1] ਥੇ ਸਿ ਤਿਨ ਕੀ ਕਵਣੁ ਗਤਿ ਭਈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ॥
ਜਬ ਕੀ ਉਪਜੀ ਤਬ ਕੀ ਤੈਸੀ ਰੰਗੁ ਲਾਗਾ[2] ਮਨਿ ਭਾਈ ॥ ੫ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਏਹਿ ਜਿ ਪ੍ਰਾਨ ਥੇ, ਸਿ ਪ੍ਰੀਤਮ ਕੇ ਭਏ, ਇਨ ਮਹਿ ਪ੍ਰੀਤਮੁ ਬਸਿਆ; ਅਰੁ ਇਨਾ ਪ੍ਰਾਨਾਂ ਮਾਹਿ ਜੋ ਦੂਤਿ ਥੇ ਸੇ ਮਾਰਿ ਗਏ। ਏਹੁ ਜੁ ਅੰਬ੍ਰਿਤੁ ਥਾ ਸੁ ਉਨਹੁ ਦੂਤਹੁ ਕੰਉ ਬਿਖੁ ਹੋਇ ਲਾਗਾ। ਜਬ ਕੀ ਏਹੁ ਪ੍ਰੀਤਿ ਮੇਰੈ ਮਨਿ ਉਪਜੀ ਹੈ ਤਬ ਕੀ ਐਸੀ ਹੀ ਹੈ; ਉਹੁ ਪ੍ਰੀਤਿ ਘਟਤੀ ਨਾਹੀ, ਜਿਸੁ ਮਾਹਿ ਕਿਛੁ ਅਵਰੁ ਸਮਾਇ। ਮਨ ਕੰਉ ਜਿ ਰੰਗੁ ਲਾਗਾ ਹੈ ਸਿ ਤਬ ਕਾ ਉਸ ਹੀ ਰੰਗ ਮਹਿ ਹੈ।" ਬੋਲਹੁ ਭਾਈ ਜੀ ਰਾਮ ਵਾਹੁਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਇਕੁ ਬੇਨਤੀ ਹੈ ਜੀ, ਬਲਿਹਾਰਿ ਜਾਂ, ਗੁਰੂ ਬਾਬਾ ਜੀ ! ਕੋਈ ਅਮਲ ਖਾਤਾ ਹੈ ਤਿਸੁ ਕੰਉ ਤੈਸਾ ਹੀ ਰੰਗੁ ਲਗਤਾ ਹੈ। ਬਾਬਾ ਜੀ ! ਤੁਮ ਕੰਉ ਜਿ ਰੰਗੁ ਲਾਗਾ ਸਿ ਕਿਸੁ ਬਸਤੁ ਕਾ ਲਾਗਾ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

ਸੁੰਨਿ[3] ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥ ੬ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਮੇਰੈ ਮਨਿ ਜਿ ਹਰਿ ਕਾ ਸਹਜੁ[4] ਉਪਜਿਆ ਹੈ ਸਿ ਸਦਾ ਸਮਾਧਿ ਲਾਗੀ ਰਹਤੀ ਹੈ। ਹਰਿ ਕੇ ਜੇ ਗੁਣ ਗਾਇ ਗਾਇ ਸਮਾਧਿ ਲਗਾਵਤ ਹੰਉ ਅਰੁ ਗਾਵਤਾ ਹੰਉ ਸਿ ਅਮਲੀ ਜਿਉਂ ਅਮਲ ਸੰਉ ਜੀਵਤਾ ਹੰਉ[5]; ਅਰੁ ਜੀ ਤਿਉਂ ਹਰਿ ਕੇ ਲੋਕ ਭੀ ਹਰਿ ਕੇ ਗੁਣ ਗਾਇ ਗਾਇ ਜੀਵਤੇ ਹੈਂ: ਅਰੁ ਜੀ ਗੁਰੂ ਕੈ ਸਬਦ ਸੰਉ ਜੇ ਮਨੁ ਰਚਿਆ ਹੈ ਸਿ ਮਨੁ ਬੈਰਾਗੀ ਹੋਆ ਹੈ। ਜਹਾਂ ਪਰਮੇਸੁਰ ਕਾ ਨਿਜ ਘਰੁ ਹੈ ਤਹਾਂ ਹੀ ਤਾੜੀ ਲਗੀ ਹੈ, ਸਿ ਭਾਈ ਜੀ, ਉਹੁ ਤਾਰੀ[6] ਉਘਰਤੀ ਨਾਹੀ ਉਸ ਕੇ ਦਰਸਨ ਕੀ। ਐਸਾ ਅਮਲੁ ਹੈ ਉਸ ਕੇ ਸਬਦ ਕਾ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹਗੁਰੂ"।

---

[1]ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। [2]ਸਹੀ ਪਾਠ–ਰੰਗਲ ਭਈ। [3]ਸਹੀ ਪਾਠ–ਸਹਜ। [4]ਸਹਜ ਅਵਸਥਾ ਦਾ ਗਿਆਨ। [5]ਅਰਥਾਤ–ਜਿਵੇਂ ਅਮਲੀ ਅਮਲ ਖਾ ਕੇ ਜੀਉਂਦਾ ਹੈ ਤਿਵੇਂ, ਮੈਂ ਹਰਿ ਦੇ ਗੁਣ ਗਾ ਕੇ ਜੀਉਂਦਾ ਹਾਂ। [6]ਤਾੜੀ, ਸਮਾਧੀ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਉਸੁ ਨਿਜ ਘਰਿ[1] ਕਉ ਤੁਮ ਜਿ ਪਹੁਚੇ ਸਿ ਕਿਉਂ ਕਰਿ ਪਹੁਚੇ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸੁਧ ਰਸ ਨਾਮੁ ਮਹਾ[2] ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈ ॥
ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥੭॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਭਾਈ ਰਾਮ ਜਨਹੁ ਜੀ ! ਜਿਹਬਾ ਕੈ ਬਿਖੈ ਨਾਮੁ ਪਰਮੇਸੁਰ ਕਾ ਸਿਮਰੀਐ, ਜਿਉਂ ਜਿਉਂ ਸਿਮਰੀਐ ਤਿਉਂ ਤਿਉਂ ਮੀਠਾ ਲਾਗੈ ਨਾਮੁ ਪਰਮੇਸੁਰ ਕਾ । ਤਹਾਂ ਹੀ ਪਰਮੇਸੁਰ ਕਾ ਜਿ ਨਿਜ ਘਰੁ ਹੈ, ਜਹਾਂ ਨਾਮੁ ਸਾਥਿ ਮਨੁ ਰਚਤਾ ਹੈ, ਤਹਾਂ ਹੀ ਪਰਮੇਸੁਰੁ ਤਤ ਸਰੂਪੁ ਬਸਤਾ ਹੈ । ਏਹੁ ਬਾਤ ਤਬ ਹੀ ਪਾਈਐ ਜਬ ਗੁਰਮਤਿ ਦੇ, ਤਬ ਹੀ ਏਹੁ ਮਤਿ ਪਾਈਐ ਗੁਰੂ ਜੀ ਕੈ ਪਰਸਾਦਿ" । ਬੋਲਹੁ ਭਾਈ ਜੀ ਵਾਹੁਗੁਰੂ ਸਚਾ ।

ਤਬ ਫੇਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ : ਇਕ ਸਨਕਾਦਿਕ[3] ਭਏ, ਇਕਿ ਬ੍ਰਹਮਾਦਿਕ[4] ਭਏ, ਇਕਿ ਇਦ੍ਰਾਦਿਕ[5] ਭਏ, ਗੁਰੂ ਜੀ, ਉਹਿ ਕਿਸੁ ਭਗਤਿ ਕਰਿ ਕਰਿ ਐਸੇ ਭਏ ? "ਬਲਿਹਾਰਿ ਜਾਉਂ ਏਹੁ ਬਿਧਿ ਜਿਉਂ ਹੈ ਤਿਉਂ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ॥
ਨਾਨਕ ਹਰਿ ਬਿਨੁ ਘਰੀ ਨ ਜੀਵਾ ਹਰਿ ਕਾ ਨਾਮੁ ਵਡਾਈ ॥੮॥੧॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਸਨਕਾਦਿਕ ਤੇ ਲੈ ਕਰਿ, ਬ੍ਰਹਮਾਦਿਕ ਤੇ ਲੈ ਕਰਿ, ਇੰਦ੍ਰਾਦਿਕ ਤੇ ਲੈ ਕਰਿ ਸਭਿ ਇਸ ਹੀ ਭਗਤਿ, ਇਸ ਹੀ ਨਾਮੁ ਸਿਮਰਣਿ ਕਰਿ ਕਰਿ ਐਸੇ ਭਏ । ਤਿਸ ਹੀ ਨਾਮ ਸੰਉ ਮੇਰੀ ਪ੍ਰੀਤਿ ਲਾਗੀ ਹੈ, ਇਕੁ ਤਿਲੁ ਭਰਿ, ਘਰੀ, ਤਿਸ ਬਿਨ ਮੈਂ ਜੀਵ ਨਾਹੀਂ ਸਕਤਾ । ਇਹੁ ਜਿ ਹਰਿ ਜੀ ਕਾ ਨਾਮੁ ਹੈ ਸਿ ਜਹਾਂ ਕਹਾਂ ਜੀਆਂ ਕਾ ਸਹਾਈ ਹੈ । ਭਾਈ ਜੀ ! ਬਿਨਾਂ ਨਾਮ ਬੀਂ ਅਵਰੁ ਕਾਈ ਟੇਕ[6] ਨਾਹੀ "। ਬੋਲਹੁ ਵਾਹਗੁਰੂ ।

ਤਬ ਉਨਹਿ ਗੋਬਿੰਦ ਲੋਕ ਉਠਿ ਕਰਿ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ ਜਿ, "ਬਲਿਹਾਰਿ ਜਾਂ, ਤੈਂ ਐਸੀ ਨਾਮ ਸੰਉ ਬਨਿਆਈ ਹੈ, ਤੂ ਹਮ ਕੰਉ ਭੀ ਐਸੀ ਕਿਰਪਾ ਕਰਿ ਜਿ ਹਮ ਕੰਉ ਭੀ ਏਹੀ ਪ੍ਰੀਤਿ ਉਪਜੈ ਤੇਰੈ ਪਰਸਾਦਿ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਤੁਮ ਨਾਮੁ ਹੀ ਸਿਮਰਹੁ, ਤੁਮਾਰਾ ਪਰਮੇਸੁਰੁ ਭਲਾ ਕਰੈਗਾ ।" ਤਬ ਉਹਿ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ, ਗੁਰੂ ਗੁਰੂ ਲਾਗੇ ਜਪਣੈ, ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ, ਕਹਣੇ ਲਾਗੇ ਜਿ, "ਧੰਨੁ ਗੁਰੂ ਬਾਬਾ ਨਾਨਕ ! ਸਤਿਗੁਰੂ ਬਾਬਾ ਨਾਨਕ !"

**ਸਲੋਕੁ[7] ।**

ਪ੍ਰੀਤਿ ਲਗੀ ਹਰਿ ਨਾਮ ਕੀ ਬਿਸਰਿ ਨ ਮਨ ਤੇ ਜਾਇ ॥
ਨਾਨਕ ਦਾਸ ਤੇਈ ਭਲੇ ਜਿ ਹਰਿ ਸੰਉ ਰਹੇ ਸਮਾਇ ॥੧॥

---

[1]ਆਤਮਾ ਪਰਮਾਤਮਾ ਦੀ ਏਕਤਾ ਦਾ ਦਰਜਾ । [2]ਅਸਲ ਲਿਖਤ ਵਿਚ ਏਥੇ 'ਸਦਾ' ਹੈ, ਅਗੇ ਦੂਸਰੀ ਸਤਰ ਵਿਚ "ਜਹਾ ਹੀ ਨਾਮ ਤਹਾ ਹੀ ਦੇਖਿਆ ਐਸੀ ਗੁਰਮਤਿ ਪਾਈ" ਲਿਖਿਆ ਹੈ । [3]ਬ੍ਰਹਮਾ ਦੇ ਚਾਰ ਪੁਤਰ-ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ । [4]ਬ੍ਰਹਮਾ ਤੋਂ ਲੈ ਕੇ ਸਭ ਦੇਵਤੇ । [5]ਇੰਦਰ ਤੇ ਹੋਰ ਦੇਵਤੇ । [6]ਆਸਰਾ, ਸਹਾਰਾ, ਓਟ । [7]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੯੧॥

# (ਅ) ਗੁਰੂ ਜੀ ਦੱਖਣ ਕੀ ਧਰਤੀ ਇਕ ਹੋਰ ਨਗਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਉਸੁ ਨਗਰ ਤੇ ਗੁਰੂ ਬਾਬਾ ਨਾਨਕੁ ਜੀ ਅਗੰਮ[1] ਕੋ ਚਲੇ। ਦੱਖਣ ਕੀ ਧਰਤੀ ਦੇਖਤੇ ਦੇਖਤੇ ਏਕਸੁ ਹੋਰਸੁ ਨਗਰ ਮਹਿ ਜਾਇ ਟਿਕੇ। ਇਕਿ ਗੋਬਿੰਦ ਲੋਕ ਆਇ ਗਏ। ਉਨਹੁ ਆਇ 'ਰਾਮ ਰਾਮ' ਕਹਿਆ ਜਿ, "ਰਾਮ ਰਾਮ, ਬਾਬਾ ਨਾਨਕ ਜੀ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ ਜੀ! ਬੈਸੀਐ ਜੀ!" ਤਬ ਉਹਿ ਰਾਮ ਰਾਮ ਕਰਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹਉ ਜੀ, ਗੋਬਿੰਦ ਲੋਕਹੁ"। ਕਹੈ, "ਜੀ, ਤੇਰੇ ਪਰਸਾਦਿ[2] ਅਨੰਦੁ ਹੈ"। ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਉ ਕਹਹਿ ਜੀ!" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਜਿ ਕਿਛੁ ਤੁਮਾਰੈ ਜੀ ਹੈ ਸਿ ਕਹੀਐ ਜੀ!" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ! ਏਹੀ ਬੇਨਤੀ ਹੈ, ਏਹੁ ਜਿ ਪਰਮੇਸੁਰੁ ਪਰਮੇਸੁਰੁ ਕਹੀਤਾ ਹੈ ਸਿ ਕਹਾਂ ਹੈ? ਦੂਰਿ ਹੈ ਕਿ ਨੇੜੇ ਹੈ? ਅਰੁ ਕਿਸ ਤੇ ਜਾਨੀਐ? ਕਿਸ ਤੇ ਮਨੁ ਮਾਨੀਐ?" ਤਬ ਗੁਰੂ ਬਾਬੇ ਨਾਨਕ ਜੀ ਸਾਰੰਗ ਰਾਗ[3] ਮਹਿ ਬਾਣੀ ਬੋਲੀ ਜਿ :-

> ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥
> ਸਤਿਗੁਰ ਬਚਨਿ ਮੇਰਾ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਉਹੁ ਜਿ ਪਰਮੇਸੁਰੁ ਹੈ ਸਿ ਦੂਰਿ ਨਾਹੀ, ਨੇੜਾ ਹੈ। ਕਿਉਂ ਕਰਿ ਨੇੜਾ ਹੈ? ਜਿ ਸਤਿਗੁਰ ਕਹਿਆ ਹੈ ਸਿ ਦੂਰਿ ਨਾਹੀ। ਤਿਸੁ ਸਤਿਗੁਰੂ ਕੈ ਬਚਨਿ ਕਰਿ ਕਰਿ ਮੇਰਾ ਮਨੁ ਮਾਨਿਆ ਹੈ। ਭਾਈ ਰਾਮ ਜਨਹੁ! ਜਿ ਪਰਮੇਸੁਰੁ ਨੇੜਾ ਹੈ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਤਿਸੁ ਪਰਮੇਸੁਰ ਕੰਉ ਜਿ ਮਿਲੀਐ ਸਿ ਕਿਉਂ ਕਰਿ ਮਿਲੀਐ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

> ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ ॥
> ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥੧॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਭਾਈ ਰਾਮ ਜਨਹੁ ਜੀ! ਹਰਿ ਕੰਉ ਜਿ ਮਿਲੀਐ ਸਿ ਇਉਂ ਮਿਲੀਐ, ਜਿਉਂ ਇਸਤ੍ਰੀ ਪੁਰਖ ਕਾ ਸਨਬੰਧੁ ਹੈ, ਇਕੁ ਨਾਰਿ ਹੈ, ਇਕ ਛਿਨਾਰਿ[4] ਹੈ। ਜਿ ਗਰੀਬ ਨਾਰਿ ਹੈ ਖਸਮ ਹੀ ਕੰਉ ਜਾਣਤੀ ਹੈ, ਉਸ ਹੀ ਕੈ ਭੈ ਮਹਿ ਰਹਤੀ ਹੈ, ਉਹੁ ਖਸਮ ਕੰਉ ਭਾਵਤੀ ਹੈ ਅਰੁ ਉਸ ਹੀ ਕੰਉ ਖਸਮੁ ਸੁਹਾਗੁ ਦੇਤਾ

---

[1]ਭਾਵ-ਅੱਗੇ, ਹੋਰ ਅਗਾਂਹ। [2]ਕ੍ਰਿਪਾ ਨਾਲ। [3]ਸਾਰਗ ਮਹਲਾ ੧। [4]ਬਦਮਾਸ਼ ਨਾਰਿ, ਭੈੜੇ ਖ਼ਿਆਲਾਂ ਵਾਲੀ (ਵਿਭਚਾਰਨੀ) ਔਰਤ।

ਹੈ, ਉਸ ਕਾ ਕੁਲੁ ਨਾਹੀ ਬੀਚਾਰਤਾ, ਉਹੁ ਖਸਮ ਕੈ ਸਾਥਿ ਬਸਤੀ ਹੈ। ਅਰੁ ਏਕ ਜਿ ਛਿਨਾਰਿ ਹੋਤੀ ਹੈ ਅਰੁ ਕੁਲ ਕੀ ਭਲੀ ਹੈ ਤਉ ਖਸਮ ਕੰਉ ਨਾਹੀ ਭਾਵਤੀ, ਸਜਾਇ ਪਾਵਤੀ ਹੈ। ਮਰਿ ਨਾ ਜਾਤੀ, ਪਣੁ ਦੁਸਟਾਈ ਕਰਿ ਕਰਿ ਦੂਖ ਸਹਤੀ ਹੈ। ਸੈਂਸਾਰ ਮਹਿ ਅਪਜਸੁ ਹੋਤਾ ਹੈ। ਤਿਉਂ ਉਸ ਕੀ ਨਿਆਈ ਜਿ ਗੁਰ ਕੇ ਬਚਨ ਕੈ ਬੀਚਾਰਿ ਚਲੈ ਸਿ ਠਾਕੁਰ ਕੰਉ ਭਾਵਤਾ ਹੈ, ਮੁਕਤਿ ਹੋਤਾ ਹੈ, ਬੈਕੁੰਠ ਵਾਸੀ ਹੋਤਾ ਹੈ। ਹੋਰੁ ਜਿ ਮਨ ਕੇ ਬਿਖੈ ਅਹੰਕਾਰ ਦੁਰਮਤਿ ਕੈ ਰਾਹਿ ਚਲੈ ਸਿ ਠਾਕੁਰ ਕੰਉ ਨਾਹੀ ਭਾਵਤਾ, ਉਹੁ ਨਰਕ ਵਾਸੀ ਹੈ"। ਬੋਲਹੁ ਭਾਈ ਜੀ ਵਾਹਗੁਰੂ ਸਚਾ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਬਲਿਹਾਰਿ ਜਾਂ, ਜਿ ਗੁਰ ਕੈ ਸਬਦਿ[1] ਕਹਿਆ ਸਿ ਕਿਆ ਕਹਿਆ? ਏਨਿ ਜਿ ਕਹਿਆ ਕੀਆ ਸਿ ਕਿਆ ਕੀਆ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਜਿਸੁ ਮਨੁ ਮਾਨੈ ਅਭਿਮਾਨੁ ਨ ਤਾਕਉ ਹਿੰਸਾ ਲੋਭੁ ਵਿਸਾਰੇ॥
ਸਹਜਿ ਰਵੈ ਵਰੁ ਕਾਮਣਿ ਪ੍ਰਿਅ ਕੀ ਗੁਰਮਤਿ ਰੰਗਿ ਸਵਾਰੇ॥ ੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ਭਾਈ ਰਾਮ ਜਨਹੁ! ਜਿਸ ਕਾ ਮਨੁ ਗੁਰੂ ਕੇ ਸਬਦਿ ਸੰਉ ਮਾਨੀਐ ਸਿ ਨਾਮ ਸਾਥਿ ਰਚਿਆ। ਜਬ ਏਹੁ ਨਾਮ ਸਾਥਿ ਰਚਿਆ ਤਬ ਇਸ ਕਾ ਮਨੁ ਨਾਮ ਸਾਥਿ ਰਾਤਾ। ਜਬ ਏਹੁ ਪਰਮੇਸੁਰ ਸਾਥਿ ਰਹੈ ਤਬ ਪਰਮੇਸੁਰੁ ਏਸ ਕਾ ਹੋਵੈ। ਜਬ ਏਸ ਕੈ ਆਤਮੈ ਗੁਰਮਤਿ ਆਈ ਤਬ ਪ੍ਰਾਨ ਪਿਆਰੇ ਸੰਉ ਸਮਾਇ। ਇਉਂ ਕਰਿ ਕਰਿ ਗੁਰੂ ਕਹਿਆ, ਇਉਂ ਕਰਿ ਕਰਿ ਏਹੁ ਪਰਮੇਸੁਰ ਕੰਉ ਮਿਲਿਆ; ਗੁਰ ਕਾ ਕਹਿਆ ਸਮਝੈ ਅਰੁ ਕਮਾਵੈ, ਸੋਈ ਪਾਵੈ"। ਬੋਲਹੁ ਜੀ ਵਾਹਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ! ਇਕ ਬੇਨਤੀ ਹੈ ਜੀ, ਬਲਿਹਾਰਿ ਜਾਂ, ਜਿਨ ਕੀ ਪ੍ਰੀਤਿ ਪਰਮੇਸੁਰ ਸੰਉ ਨ ਉਪਜੀ ਅਰੁ ਕੁਟੰਬ ਸੰਉ ਰਚੇ, ਤਿਨ ਕੀ ਕਵਣ ਗਤਿ? ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ[2] ਕਾਰ ਬਿਕਾਰੀ॥ ੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ! ਜਿਨ ਕੀ ਪ੍ਰੀਤਿ ਨਾਮ ਭਗਤਿ ਸਿਉਂ ਨਾਹੀ ਅਰੁ ਸੈਸਾਰ ਸਾਥਿ ਪ੍ਰੀਤਿ ਹੈ, ਇਸਤ੍ਰੀ ਸਿਉਂ ਪ੍ਰੀਤਿ, ਪੁਤ੍ਰ ਕਲਤ੍ਰ[3] ਸਿਉਂ ਪ੍ਰੀਤਿ ਹੈ, ਮਾਇਆ ਮੋਹ ਸਿਉਂ ਪ੍ਰੀਤਿ ਹੈ, ਸੰਸਾਰ ਸਨਬੰਧੀ ਸਿਉਂ ਪ੍ਰੀਤਿ ਹੈ ਅਰੁ ਦੁਬਿਧਾ ਸਿਉਂ ਪ੍ਰੀਤ ਹੈ, ਅਰੁ ਪਰਮੇਸੁਰ ਸਿਉਂ ਪ੍ਰੀਤਿ ਨਾਹੀ, ਪਰਮੇਸੁਰ ਕੇ ਸਿਮਰਨਿ ਸਿਉਂ ਪ੍ਰੀਤਿ ਨਾਹੀ, ਪਰਮੇਸੁਰ ਕਿਆਂ ਸੰਤਾਂ ਸਿੰਉ ਪ੍ਰੀਤਿ ਨਾਹੀਂ, ਤਿਨਾਂ ਹੀ ਕੰਉ ਬਹੁਤੁ ਬਿਕਾਰੁ ਹੋਇਗਾ, ਉਹਿ ਨਰਕ ਜਾਹਿਗੇ, ਮਹਾਂ ਦੁਖ ਸਹਹਿਗੇ, ਉਨ ਕੀ ਗਤਿ ਕਹਾਂ ਹੀ ਨ ਹੋਇਗੀ। ਉਹਿ ਅਵਸਿ ਨਰਕਿ ਜਾਹਿਗੇ"। ਬੋਲਹੁ ਭਾਈ ਜੀ ਵਾਹਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ ਜਿ ਏਹੁ ਭਲੀ ਵਸਤੁ ਪਾਈਐ ਹੀਰੇ ਸਾਰਖੀ[4] ਸਿ ਕਿਉਂ ਕਰਿ ਪਾਈਐ? ਜਿਤੁ ਨਾਰ ਕੰਤ ਕੰਉ ਮਿਲੈ ਸਾਈ ਬਿਧਿ ਬਤਾਈਐ ਕਿਰਪਾ ਕਰਿ ਕੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਅੰਤਰਿ ਰਤਨ ਪਦਾਰਥ ਹਿਤ ਕੋ ਦੁਰੈ ਨ ਲਾਲ ਪਿਆਰੀ॥
ਨਾਨਕ ਗੁਰਮੁਖਿ ਨਾਮੁ ਅਮੋਲਕੁ, ਜੁਗਿ ਜੁਗਿ ਅੰਤਰਿ ਧਾਰੀ॥੪॥੩॥

---

[1]ਅਰਥਾਤ-ਗੁਰੂ ਦੇ ਸ਼ਬਦ ਜਾਂ ਬਚਨ ਕਰਕੇ। [2]ਦੁਚਿੰਤਾ ਪਨ, ਕਿਸੇ ਇਕ ਗੱਲ ਤੇ ਮਨ ਨਾ ਟਿਕਣਾ। [3]ਇਸਤ੍ਰੀ। [4]ਸਰੀਖੀ, ਜੇਹੀ, ਵਰਗੀ।

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਭਾਈ ਰਾਮ ਜਨਹੁ ! ਜੇ ਇਸੁ ਮਨ ਕੀ ਪ੍ਰੀਤਿ ਪਰਮੇਸੁਰ ਸੰਉ ਲਾਗੈ ਹਿਤੁ ਕਰਿ, ਤਬ ਏਸੁ ਮਨ ਮਹਿ ਏਸ ਕੇ ਏਹਿ ਰਤਨ ਹੈ, ਪਦਾਰਥ ਹੀਰੇ ਹੈਂ। ਜੇ ਏਸ ਕੀ ਪ੍ਰੀਤਿ ਪਰਮੇਸੁਰ ਸੰਉ ਲਾਗੇ ਹਿਤੁ ਕਰਿ ਕਰਿ ਤਬ ਏਸ ਤੇ ਪਰਮੇਸੁਰੁ ਦੂਰਿ ਨ ਹੋਇ, ਏਸ ਕੈ ਸੰਗਿ ਹੀ ਬਸੈ। ਭਾਈ ਜੀ ! ਅਰੁ ਜਿ ਏਹੁ ਪਰਮੇਸੁਰ ਜੀ ਕਾ ਨਾਮੁ ਹੈ ਹਿਤੁ ਕਰਿ ਕਰਿ ਸਿਮਰੈ, ਪਣੁ ਗੁਰਮੁਖਿ ਹੋਇ ਕਰਿ; ਤਬ ਹੀ ਏਹੁ ਪਾਵੈ ਇਤੁ ਕਰਿ ਕਰਿ ਭਾਈ ਜੀ ! ਏਹੁ ਅਮੋਲਕੁ ਵਸਤੁ ਹੀਰੇ ਰਤਨ ਲਾਲਾਂ ਕੀ ਪਾਵੈ । ਜਬ ਗੁਰਮੁਖਿ ਹੋਇ ਕਰਿ ਹਰਿ ਜੀ ਕਾ ਨਾਮੁ ਸਿਮਰੈ ਤਬ ਹੀ ਏਹੁ ਪਾਵੇ। ਜੁਗਹੁ ਜੁਗੁ ਇਵ ਹੀ ਹੋਤੀ ਆਈ ਹੈ, ਪਾਛੈ ਭੀ ਪਾਵਣ ਕਾ ਰਾਹੁ ਇਵ ਹੀ ਹੂਆ ਹੈ। ਮਨ ਮਾਨੇ ਕਾ ਸਉਦਾ ਹੈ, ਜਿਸ ਕਾ ਮਨੁ ਮਾਨੀਐ ਸੋਈ ਲੇਉ"। ਤਬ ਉਹਿ ਗੋਬਿੰਦ ਲੋਕ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੇ। ਉਨਹੁ ਕਹਿਆ ਜਿ, "ਗੁਰੂ ਬਾਬਾ ਜੀ ! ਸੋ ਗੁਰੂ ਤੁਹੀ ਹੈਂ। ਜਿਸ ਕੈ ਪਰਸਾਦਿ[1] ਪਰਮੇਸੁਰੁ ਪਾਈਅਤਾ[2] ਹੈ। ਹਮ ਤੇਰੀ ਸਰਣਿ ਹੈ। ਜਿਉਂ ਜਾਣਹਿ ਤਿਉਂ ਰਖੁ, ਹਿਤੁ ਕਰਿ ਨਾਮੁ ਸਿਮਰਾਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭਾਈ ਰਾਮ ਜਨਹੁ ! ਪਰਮੇਸੁਰੁ ਤੁਮਾਰਾ ਭਲਾ ਕਰੈਗਾ। ਤੁਮ ਪਰਮੇਸੁਰੁ ਅਰਾਧਹੁ"। ਤਬ ਉਹਿ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ, ਗੁਰੂ ਗੁਰੂ ਲਾਗੇ ਜਪਣੇ, ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ, ਕਹਣੈ ਲਾਗੇ ਜਿ, "ਧੰਨਿ ਗੁਰੂ ਬਾਬਾ ਨਾਨਕੁ ! ਵਾਹੁਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ !"

**ਸਲੋਕੁ[3] ॥**

ਹੀਰੇ ਰਤਨ ਪਦਾਰਥਾ ਪਾਈਅਹਿ ਗੁਰ ਪਰਸਾਦਿ ॥
ਨਾਨਕ ਦਾਸ ਹਰਿ ਸੇ ਜਪਹਿ ਜਿਨ ਕੰਉ ਕਿਰਪਾ ਆਦਿ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੬੨ ॥

# ਗੁਰੂ ਜੀ ਇਕ ਬਾਗ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮੌਤ ਕੀ ਹੈ)

ਤਬ ਉਸੁ ਨਗਰ ਤੇ ਗੁਰੂ ਬਾਬਾ ਜੀ ਰਮੇ[4]। ਦੱਖਣ ਕੀ ਧਰਤੀ ਦੇਖਤੇ ਦੇਖਤੇ ਏਕਸ ਬਾਗ ਮਹਿ। ਏਤਕੁ ਮਾਨਿ[5] ਅੰਧੀ[6] ਆਈ ਅਰੁ ਮੇਘੁ ਬਹੁਤੁ ਆਇਆ। ਤਿਤੁ ਅੰਧੀ ਸਾਥਿ ਜਿਤਨੇ ਬਾਗ ਮਹਿ ਪੰਖੀ ਥੇ ਤਿਤਨੇ ਸਭਿ ਮਰ ਗਏ। ਮੇਘ ਅਰੁ ਅੰਧੀ ਕੇ ਮਾਰੇ ਪੰਖੀ ਪਟ ਪਟ ਧਰਤੀ ਊਪਰਿ ਗਿਰਿ ਪੜੇ। ਤਬ ਗੁਰੂ ਬਾਬੇ ਨਾਨਕ ਜੀ ਕੇ ਮਨਿ ਬਹੁਤੁ ਦੈਆ ਪੜੀ, ਉਹੁ ਜਿ ਪੰਖੀ ਮੁਏ ਪੜੇ ਥੇ ਤੇ ਸਭਿ ਜੀਵਾਲੇ। ਜੀਵਾਲਿ ਜੀਵਾਲਿ ਉਡਾਇ ਦੀਏ। ਤਬ ਗੁਰੂ ਬਾਬੇ ਨਾਨਕ ਜੀ ਕੈ ਮਨਿ ਹੈਰਾਨਗੀ ਬਸੀ ਜਿ, "ਏ ਪਰਮੇਸੁਰ ! ਏ ਜੀਵ ਪਰਮੇਸੁਰ ਕੇ ਅਰੁ ਪਰਮੇਸੁਰ ਹੀ ਮਾਰੇ। ਪਰਮੇਸੁਰੁ ਹੀ ਮਾਰਣਹਾਰਾ, ਪਰਮੇਸੁਰੁ ਹੀ ਜੀਵਾਲਣ ਹਾਰਾ। ਪਣੁ ਹੰਉ ਕਉਣੁ ਜਿ ਮਾਰੀ ਕਿ ਜੀਵਾਲੀ, ਮੇਰਾ ਨਾਉਂ ਕਿਆ ?" ਤਬ ਗੁਰੂ ਬਾਬਾ ਨਾਨਕੁ ਆਤਮੇ ਊਪਰਿ ਖਿਝਿਆ, ਆਇ ਕਰਿ ਦਰੀਆਵ ਵਿਚਿ ਬੈਠਾ; ਜਿਤਨੀ ਦੇਹੀ ਸੀ ਤਿਤਨੀ ਸਭੁ ਪਾਣੀ ਸਾਥਿ ਭਰੀ। ਏਹੁ ਜਿ ਸਾਸੁ ਥਾ ਸਿ ਬਾਹਰਿ ਨਿਕਲਿ ਕਰਿ

[1]ਕ੍ਰਿਪਾ ਨਾਲ। [2]ਪਾਈਦਾ। [3]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [4]ਚਲੇ।
[5]ਇਤਨੇ ਸਮੇਂ ਵਿਚ। [6]ਅਨ੍ਹੇਰੀ, ਝੱਖੜ।

ਦਰੀਆਵ ਵਿਚਿ ਬੈਠਿ ਰਹਿਆ । ਤਬ ਆਤਮੈ ਬਹੁਤੁ ਦੁਖੁ ਪਾਇਆ । ਜਬ ਆਤਮਾ ਰਾਮੁ ਦੁਖਿਆ ਤਬ ਸ੍ਰੀ ਪਾਰਬ੍ਰਹਮੁ ਗੁਰੂ ਬਾਬੈ ਨਾਨਕ ਪਾਸਿ ਆਇਆ । ਤਬ ਗੁਰੂ ਬਾਬੇ ਕੰਉ ਸ੍ਰੀ ਪਾਰਬ੍ਰਹਮ ਸਾਵਧਾਨੁ ਕਰਿ ਬੈਠਾਇਆ । ਤਬ ਉਹੁ ਪਰ ਆਤਮਾ[1] ਪਰਮੇਸੁਰ ਫੇਰਿ ਨਾਨਕ ਮਹਿ ਸਮਾਇਆ । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੈਂ ਕਿਉਂ ਮੁਝ ਕੰਉ ਦੁਖੁ ਦੀਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਏਹੁ ਕਉਣੁ ਜਿ ਤੇਰੇ ਹੁਕਮ ਅਗੈ ਫਿਰੈ ?' ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਏਹੁ ਹੰਉ ਹਾਂ, ਤੇਜੁ ਤੇਜੁ ਹੋਂਦਾ ਹੈ, ਅਣੁ ਤੇਜੁ ਤੇ ਤੇਜੁ ਨਾਹੀ ਹੋਂਦਾ । ਮੇਰੇ ਹੀ ਤੇਜ ਕਰਿ ਤੁਮ ਕੰਉ ਤੇਜੁ ਹੈ" । ਤਬ ਫਿਰਿ ਸ੍ਰੀ ਪਾਰਬ੍ਰਹਮ ਕਹਿਆ ਜਿ,"ਏ ਨਾਨਕ ! ਤੂ ਬੂਝੁ ਜਿ ਮਾਰਤਾ ਕਉਣੁ ਹੈ ਅਰੁ ਜੀਵਾਲਤਾ ਕਉਣੁ ਹੈ" । ਕਹੈ, "ਜੀ, ਤੈਂ ਆਗੈ ਮੈਂ ਕਿਆ ਕਹਾਂ, ਤੂੰ ਅੰਤਰਜਾਮੀ ਹੈਂ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੂੰ ਕਹੁ ਜਿ ਕਿਉਂ ਕਰਿ ਮੈਂ ਰਚੀ ਹੈ" । ਤਬ ਗੁਰੂ ਬਾਬਾ ਨਾਨਕ ਜੀ ਬੇਨਤੀ ਕਰਤਾ ਹੈ ਸ੍ਰੀ ਮਹਾਰਾਜ ਆਗੈ :–

### ਸਲੋਕੁ[2] ॥

ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ[3] ਪਇਆਲਿ[4] ॥
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥
ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ ॥
ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ ॥੧॥ ਮ: ੧॥
ਹੰਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਫਤਿ ਸਾਹਿਬ ਕੀ ਕੀਨੀ ਜਿ ਵਾਹੁ ਵਾਹੁ ਤੂੰ ਸਾਹਿਬੁ ਵਾਹੁ ਵਾਹੁ, ਏ ਸਾਹਿਬੁ ਪਾਕੀ ਨਾਈ ਪਾਕ ਪਰਵਰਦਗਾਰ ਜੀ ! ਸੁਰਗਿ ਭੀ ਤੂਹੇਂ ਹੈਂ ਏਕੋ ਸਾਹਿਬੁ, ਅਰੁ ਮਿਰਤ ਲੋਕ ਭੀ ਤੂੰਹੇਂ ਹੈਂ ਏਕੋ ਸਾਹਿਬੁ, ਅਰੁ ਪਇਆਲਿ[5] ਭੀ ਤੂੰ ਏਕੋ ਸਾਹਿਬੁ ਸੁਣੀਦਾ ਹੈਂ । ਤ੍ਰਿਹੁ ਲੋਆਂ ਵਿਚਿ, ਚਉਦਹਾਂ ਭਉਣਾਂ, ਚਉਹਾਂ ਖਾਣੀਆਂ, ਚਉਰਾਸੀਹ ਲਖ ਜੀਆਂ ਕੀ ਜੂਨਿ ਵਿਚਿ ਤੇਰੋ ਹੀ ਲੇਖੁ ਵਰਤਦਾ ਹੈ, ਮੇਟਿਆ ਜਾਤਾ ਨਾਹੀਂ । ਜੇਹਾ ਜੇਹਾ ਤੈਂ ਲਿਖਿਆ ਹੈ ਜੀਆਂ ਕੈ ਬਾਬਿ, ਤੇਹਾ ਤੇਹਾ ਜੀਆਂ ਦੈ ਨਾਲਿ ਪਹੁਚਦਾ ਹੈ । ਹੋਰੁ ਨ ਕੋਈ ਮਾਰਣਹਾਰਾ ਹੈ ਨ ਕੋਈ ਜੀਵਾਲਣਹਾਰਾ ਹੈ । ਜੇ ਕਿਛੁ ਹੋਆ ਹੈ ਸੁ ਤੁਝ ਤੇ ਹੋਆ ਹੈ । ਏਸੁ ਆਤਮੇ ਕਾ ਮਰਤਾ ਕਿਛੁ ਨਾਹੀਂ । ਏਸ ਕਾ ਜਿ ਮਰਤਾ ਹੈ ਸਿ ਕਿਆ ਹੈ ਮਰਤੀ, ਹਉਮੈ ਇਸ ਕੀ ਮਰਤੀ ਹੈ । ਜਿ ਕਹਤੇ ਹੈਂ ਹੰਉ ਮਾਰੀ, ਹੰਉ ਮਰਾ, ਏਹੀ ਏਸ ਕੀ ਬਸਤੁ ਬਕਬਾਦੁ ਮਰਤਾ ਹੈ । ਨਾਤਰ[6] ਏਹੁ ਤਤ ਮਹਿ ਤਤੁ ਸਮਾਇ ਜਾਤਾ ਹੈ[7], ਏਸ ਕਾ ਮਰਤਾ ਕਿਛੁ ਨਾਹੀਂ । ਏਹੁ ਪਉਣੁ ਕਾ ਜਿ ਦਰੀਆਉ ਹੈ ਸਿ ਚਲਤਾ ਹੀ ਰਹਤਾ ਹੈ । ਏਸਿ ਕਾ ਮਰੈ ਸਿ ਕਿਆ ਮਰੈ ? ਇਸ ਕੈ ਅੰਤਰਿ ਜਿ ਤ੍ਰਿਸਨਾ ਹੈ ਸਿ ਏਸ ਕੰਉ ਬਿਨਾਸਤੀ[8]

---

[1]ਜੀਵ । [2]ਮਾਰੂ ਕੀ ਵਾਰ, ਸਲੋਕੁ ਮਹਲਾ ੧ । [3]ਮ੍ਰਿਤ ਲੋਕ, ਅਥਵਾ ਮਾਤ ਲੋਕ ਵਿਚ । [4]ਪਾਤਾਲ ਲੋਕ ਵਿਚ । [5]ਭਾਵ–ਇੰਦ੍ਰ ਪੁਰੀ (ਸੁਰਗ) ਮਰਨ ਵਾਲੇ ਮਨੁਖ ਦੇ ਦੇਸ਼ (ਮਿਰਤ ਲੋਕ) ਤੇ ਪਾਤਾਲ (ਪਿਆਲ) ਵਿਚ ਉਹ ਅਕਾਲ ਪੁਰਖ ਹੀ ਹੈ । [6]ਨਹੀਂ ਤਾਂ । [7]ਅਰਥਾਤ–ਜਦ ਪ੍ਰਾਣੀ ਮਰਦਾ ਹੈ ਤਾਂ ਸ਼ਰੀਰ ਦੇ ਪੰਜੇ ਤੱਤ (ਪਾਣੀ, ਤੇਜ, ਹਵਾ ਧਰਤੀ ਤੇ ਆਕਾਸ਼) ਆਪੋ ਆਪਣੇ ਤੱਤਾਂ ਵਿਚ ਸਮਾ ਜਾਂਦੇ ਹਨ । [8]ਬਿਨਾਸ ਕਰਦੀ, ਮਾਰਦੀ ਹੈ ।

ਹੈ। ਜਬ ਏਸ ਕਾ ਮਨੁ ਨਾਮ ਸੰਗਿ ਰਚਿਆ ਤਬ ਏਸ ਕੀ ਤ੍ਰਿਸਨਾ ਗਈ। ਤਬ ਤੇ ਏਹੁ ਬਿਨਸਣ, ਮਰਣ ਜੰਮਣ ਤੇ ਰਹਿਆ, ਏਹੁ ਅਜੂਨੀ ਹੂਆ, ਏਹੁ ਜਿ ਏਸ ਕੀ ਚੰਮ ਦ੍ਰਿਸਟਿ ਸੀ ਸਿ ਮਿਟ ਗਈ, ਦਿਬ ਦ੍ਰਿਸਟਿ ਹੋਈ। ਸਮਦ੍ਰਿਸਟਿ ਮਾਹਿ ਏਹੁ ਹੋਰ ਕਾ ਹੋਰ ਜਾਣਤਾ। ਅਰੁ ਜਬ ਏਸ ਕਉ ਦਿਬ ਦ੍ਰਿਸਟਿ ਆਈ ਤਬ ਏਹੁ ਸਗਲ ਜੋਤਿ ਕਉ ਏਕ ਹੀ ਜੋਤਿ ਲਾਗਾ ਜਾਨਣੇ। ਜਬ ਦਿਬ ਜੋਤਿ ਹੋਈ ਪਰਮੇਸੁਰ ਕੀ ਕਿਰਪਾ ਤੇ ਏਸ ਕਉ ਦਿਬ ਦ੍ਰਿਸਟਿ[1] ਹੋਇ ਆਈ। ਜੋਤਿ ਸੰਉ ਜੋਤਿ ਮਿਲੀ, ਕੰਨੀ ਕਰਿ ਕਰਿ ਸੁਰਤਿ ਸਮਾਈ ਆਤਮੇ ਪਰਮੇਸੁਰ ਕੇ ਨਾਮ ਕੀ। ਜਿਹਬਾ ਜਿ ਸੀ ਸਿ ਰਾਮ ਰਸਾਇਣ ਸੰਗਿ ਰਾਤੀ, ਐਸੀ ਰਾਤੀ ਪਰਮੇਸੁਰ ਕੇ ਨਾਮਿ ਸਾਥਿ ਜਿ ਲਾਲ ਹੀ ਲਾਲੁ ਹੋਇ ਗਈ, ਐਸੀ ਰਸੀ ਪਰਮੇਸੁਰ ਕੇ ਨਾਮ ਪਰ ਲਾਗੀ ਨਾਮੁ ਰਸਾਇਣ, ਚੂਸਣੈ। ਬਿਨਾਂ ਨਾਮ ਰਸਾਇਣ ਤੀ ਅਵਰਿ ਅਵਰਿ ਬਿਖੁ ਹੀ ਸੁਆਦਿ ਮਿਟਿ ਗਏ। ਅਰੁ ਏਹੁ ਜਿ ਅੰਦਰਿ ਆਤਮਾ ਸਾ ਏਹੁ ਪਰਮੇਸੁਰ ਕੇ ਪਰਮ ਮੁਸਕ ਸੰਉ ਝਕੋਲਿਆ ਜਿ ਹੈ ਸਿ ਹੈਰਾਨਿ ਹੋਇ ਰਹਿਆ ਹੈ। ਪਰਮੇਸੁਰ ਕੀ ਇਹੁ ਛਬਿ[2] ਹੈ ਸਿ ਕਹੀ ਕਿਛੁ ਨਾਹੀ ਜਾਤੀ ਜਿ ਐਸਾ ਤੂੰ ਸਾਹਿਬ ਹੈ"। ਤਬ ਪਰਮੇਸੁਰੁ ਖੁਸੀ ਹੂਆ ਬਾਬੇ ਨਾਨਕ ਜੀ ਕੈ ਊਪਰਿ; "ਏ ਨਾਨਕ! ਜਬ ਤੈਂ ਐਸੀ ਬੂਝੀ ਤਬ ਤੂੰ ਏਸੁ ਆਤਮੇ ਕਉ ਕਿਉਂ ਦੁਖੁ ਦੇਤਾ ਹੈਂ? ਸੁ ਕ੍ਰਿਤੀ ਜਿ ਆਤਮਾ ਹੈ ਸਿ ਮੇਰਾ ਰੂਪੁ ਹੈ ਤਿਸੁ ਕਉ ਤੂੰ ਕਿਉਂ ਦੁਖ ਦੇਹਿ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹਿ ਜੀ! ਮੈਂ ਤੈਂ ਥੀਂ ਡਰਤਾ ਹੰਉ, ਤੂੰ ਮਨ ਹੀ ਤੇ ਨੇਰੈ[3] ਹੈਂ, ਤੂੰ ਸਭਨਾਂ ਤੇ ਨੇਰਾ ਹੈਂ, ਤੇਰਾ ਮੈਂ ਭਰੋਸਾ ਕਿਛੁ ਨਾਂਹੀ; ਕਿਆ ਜਾਨਉ ਤੂੰ ਕਿਆ ਕਰਹਿ ਮੇਰੇ ਬਾਬਿ?" ਕਹੈ, ਨਾਨਕ! ਡਰ ਹੀ ਕਰਿ ਕਰਿ ਤੂੰ ਪਹੁਚਿਆ ਹੈ ਮੁਝ ਕਉ, ਡਰੈ ਸੁ ਨ ਮਰੈ। ਮਰਤਾ ਸੋਈ ਹੈ ਜਿ ਮੁਝ ਤੀ[4] ਡਰਤਾ ਨਾਂਹੀ। ਜੀਵਤਾ ਸੋਈ ਹੈ ਜਿ ਮੁਝ ਤੀ ਡਰਤਾ ਹੈ। ਏ ਨਾਨਕ! ਏਹੁ ਬਾਤ ਮੈਂ ਤੁਝ ਕਉ ਬਖਸੀ ਹੈ, ਤੂੰ ਕਿਸੀ ਕਉ ਮਾਰਿ ਭਾਵੈ ਛੋਡੁ! ਨਾਨਕ! ਮੈਂ ਤੂੰ ਮੁਕਤਾ ਕੀਆ ਹੈ, ਤੂੰ ਕਰਹਿ ਸਿ ਮੈਂ ਬਖਸਿਆ"। ਤਬ ਗੁਰੂ ਬਾਬੇ ਨਾਨਕ ਨਮਸਕਾਰੁ ਕੀਆ। ਉਸੁ ਬਾਤ ਤੇ ਆਤਮਾ[5] ਪਾਰਬ੍ਰਹਮ ਬਖਸਿਆ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

**ਸਲੋਕੁ ॥**

ਜੋ ਬਖਸੇ ਪ੍ਰਭਿ ਦਇਆ ਕਰਿ ਤਿਨਕੀ ਪੂਰੀ ਪਾਇ ॥
ਨਾਨਕ ਦਾਸ ਕਉ ਦੈਆ ਕਰਿ ਤਿਨ ਕੈ ਸੰਗਿ ਮਿਲਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੯੩ ॥

# ਪਾਰਬ੍ਰਹਮ ਦੀ ਦਰਗਾਹ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਉਸੁ ਬਾਗ ਤੇ ਦਖਣ ਦੀ ਧਰਤੀ ਪੰਖੀ ਜੀਵਾਂਏ ਤੇ ਗੁਰੂ ਬਾਬਾ ਨਾਨਕੁ ਸੁਮਾਰਿ[6] ਹੋਇ ਗੈਆ। ਤਬ ਗੁਰੂ ਬਾਬੇ ਨਾਨਕ ਜੀ ਕੇ ਮਨਿ ਉਪਜੀ ਜਿ, "ਏ ਪਰਮੇਸੁਰ! ਤੂੰ ਸਭ ਦਿਨ ਸਾਥਿ ਹੀ ਹੈਂ, ਪਣੁ ਸਾਵਧਾਨੁ ਦਰਸਨੁ ਦੇਹਿ ਤਬ ਜੀ, ਮੈਂ ਨਿਹਾਲੁ ਹੋਵਉ। ਬਹੁਤੁ ਦਿਨ ਭਏ ਹੈ ਦਰਸਨੁ ਦੇਹਿ ਜਿ ਮੈਂ ਦੇਖਾਂ ਅਰੁ ਮਿਲਉ, ਤਉ ਮਨ ਕੀ

[1]ਭਾਵ–ਆਤਮਾਂ ਪਰਮਾਤਮਾਂ ਦੀ ਸੂਝ। [2]ਸੁਹਣਪ। [3]ਨੇੜੇ। [4]ਮੁਝ ਥੀਂ, ਮੈਥੋਂ, ਮੈਥੋਂ। [5]ਜੀਵ, ਭਾਵ–ਪ੍ਰਾਣ। [6]ਸਹਜ ਸਮਾਧੀ ਵਿਚ।

ਬੇਨਤੀ ਕਰਉਂ, ਸ੍ਰੀ ਪਾਰਬ੍ਰਹਮ ਜੀ ! ਜੇ ਤੁਧੁ ਭਾਵੈ ਤਾਂ ਜੀ, ਦਰਸਨੁ ਦੇਹੁ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਨਾਨਕੁ ਸੇਵਕੁ ਮੇਰਾ ਦਰਸਨੁ ਦੇਖਿਆ ਚਾਂਹਦਾ ਹੈ, ਰੇ ਭਗਤਹੁ ! ਤੁਮ ਜਾਇ ਕਰਿ ਮੇਰੇ ਧਾਮਿ ਮਹਿ ਲੇ ਆਵਹੁ" । ਤਬ ਉਹਿ ਭਗਤ ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਭਗਤ ਗੁਰੂ ਬਾਬੇ ਕਉ ਲੇ ਗਏ ਸ੍ਰੀ ਪਾਰਬ੍ਰਹਮ ਕੈ ਦੁਆਰਿ, ਲਿਜਾਇ ਖੜਾ ਕੀਆ । ਤਬ ਉਨਹੁ ਭਗਤਹੁ ਕਹਿਆ ਜਿ, "ਏ ਸ੍ਰੀ ਠਾਕੁਰ ਜੀ ! ਤੇਰੀ ਆਗਿਆ ਥੀਂ ਨਾਨਕ ਕਉ ਲੇ ਆਵਹਿ, ਸਿ ਨਾਨਕ ਕਉ ਹਮਿ ਲੇ ਆਏ ਹੈਂ । ਅਬ ਤੇਰੀ ਆਗਿਆ ਕਿਉਂ ਕਰਿ ਹੈ ?" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ, "ਨਾਨਕ ਕਉ ਅੰਤਰਿ ਲੇ ਆਵਹੁ" । ਤਬ ਸ੍ਰੀ ਪਾਰਬ੍ਰਹਮ ਗੁਰੂ ਬਾਬੇ ਨਾਨਕ ਜੀ ਕਉ ਅੰਤਰਿ ਬੁਲਾਇ ਲੀਆ । ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਕੀ ਉਸਤਤਿ ਪੜ੍ਹੀ ਜਿ:-

**ਸਲੋਕੁ**[1]

ਵਡੀ ਵਡਿਆਈ ਜਾ ਵਡਾ ਨਾਉ ॥ ਵਡੀ ਵਡਿਆਈ ਜਾ ਸਚੁ ਨਿਆਉ ॥
ਵਡੀ ਵਡਿਆਈ ਜਾ ਨਿਹਚਲੁ ਥਾਉ ॥ ਵਡੀ ਵਡਿਆਈ ਜਾਣੈ ਆਲਾਉ ॥
ਵਡੀ ਵਡਿਆਈ ਬੁਝੈ ਸਭਿ ਭਾਉ ॥
ਵਡੀ ਵਡਿਆਈ ਜਾ ਪੁਛਿ ਨ ਦਾਤਿ ॥ ਵਡੀ ਵਡਿਆਈ ਜਾ ਆਪੇ ਆਪਿ ॥
ਨਾਨਕ ਕਾਰ ਨ ਕਥਨੀ ਜਾਇ ॥ ਕੀਤਾ ਕਰਣਾ ਸਰਬ ਰਜਾਇ ॥ ੧ ॥

ਤਿਸੁ ਕਾ ਪਰਮਾਰਥੁ:—

ਜਬ ਏਹੁ ਉਸਤਤਿ ਗੁਰੂ ਬਾਬੇ ਨਾਨਕ ਜੀ ਪਰਮੇਸੁਰ ਆਗੈ ਪੜ੍ਹੀ ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਨਾਨਕ ! ਭਲੇ ਹੰਉ ?" ਕਹੈ, "ਜੀ, ਤੇਰੈ ਦਰਸਨਿ ਦੇਖਿਆ ਜੁ ਭਲੇ ਹਾਂ" । ਕਹੈ, "ਨਾਨਕ ! ਨੀਕੇ[2] ਹਉ[3] ?" ਕਹੈ, "ਜੀ, ਤੇਰੈ ਦਰਸਨਿ ਦੇਖੈ ਨੀਕੇ ਜੀ !" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਨਾਨਕ ! ਤੂੰ ਜਿ ਇਛਾ ਕਰਤਾ ਥਾ ਸਿ ਪਾਰਬ੍ਰਹਮ ਕਉ ਮਿਲਿ ਕਰਿ ਕਿਛੁ ਮਾਂਗਉ, ਸਿ ਕਿਆ ਮਾਂਗਤਾ ਥਾ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਗੂਜਰੀ ਰਾਗ[4] ਮਹਿ, ਜਸੁ ਗਾਇਆ ਸ੍ਰੀ ਪਾਰਬ੍ਰਹਮ ਕਾ, ਜਿ:-

ਕਵਨਿ ਕਵਨ ਜਾਚਹਿ ਪ੍ਰਭ ਦਾਤੇ ਤਾਕੇ ਅੰਤ ਨ ਪਰਹਿ ਸੁਮਾਰੁ ॥
ਜੈਸੀ ਭੂਖ ਹੋਇ ਅਭ ਅੰਤਰਿ[5] ਤੂੰ ਸਮਰਥੁ ਸਚੁ ਦੇਵਣਹਾਰੁ ॥ ੧ ॥
ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰੁ ॥
ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਮੈਂ ਕਿਆ ਜਾਚਕੀ ਕਹਉ[6], ਕਈ ਕਈ ਜਾਚਕ[7] ਤੇਰੇ ਦਰਿ ਊਪਰਿ ਖੜੇ ਮੰਗਤੇ[8] ਹੈਂ, ਕਈ ਲਖ ਕਰੋੜੀ ਧੁਜਾ ਕਈ ਕੋਟ ਕੋਟਾਨ ਜਾਚਕ ਮੰਗਤੇ ਹੈਂ, ਤਿਨ ਕਾ ਸੁਮਾਰੁ ਨਾਂਹੀ, ਸ੍ਰੀ ਪਾਰਬ੍ਰਹਮ ਜੀ ! ਅਰ ਜੀ, ਐਸਾ ਤੂੰ ਸਮਰਥੁ ਪੁਰਖ ਦਾਤਾ ਹੈਂ, ਜੈਸੀ ਜੈਸੀ ਕਿਸੀ ਕੀ ਮਨਸਾ[9] ਹੈ ਤੈਸੀ ਤੈਸੀ ਤੂ ਤਿਸ ਕੀ ਮਨਸਾ ਪੂਰਨੁ ਕਰਤਾ ਹੈਂ, ਇਛਾ ਭੋਜਨੁ ਸਭਸ ਕਉ ਦੇਤਾ ਹੈਂ, ਜਿ ਕੋਈ ਤੇਰੈ ਨਾਮਿ ਲਗਾ ਹੈ ਤਿਸੁ ਕਉ ਤੂ ਮਨ ਇਛਿਆ ਫਲੁ ਦੇਤਾ ਹੈਂ । ਪਨੁ ਜੀ, ਮੈ ਤੈਂ ਥੀਂ ਏਹੋ ਦਾਨ ਮੰਗਤਾ ਹੰਉ ਜਿ ਮੁਝ ਕਉ ਤੂੰ ਆਪਨਾ ਜਪੁ ਦੇਹਿ, ਜਿਤੁ ਜਪਿ ਕਰਿ ਕਰਿ ਤੂੰ ਖੁਸੀ ਹੋਹਿ; ਮੁਝ ਕਉ ਤੂੰ ਇਹੀ ਸੰਜਮੁ ਦੇਹਿ, ਜਿਤੁ ਸੰਜਮਿ ਤੂੰ ਖੁਸੀ ਹੋਹਿਂ; ਮੁਝ ਕਉ ਤੂ ਇਹੀ ਤਪੁ ਦੇਹਿ, ਜਿਤੁ ਤੂੰ ਖੁਸੀ ਹੋਹਿ: ਤੂੰ ਮੁਝ ਕਉ ਇਹੀ ਸਚੁ ਦੇਹਿ, ਜਿਸਤੇ ਮੈਂ ਅਘਾਵਾਂ[10] । ਏਹੀ ਸਚ ਕਾ ਅਧਾਰ ਮੁਝ ਕਉ ਦੇਹਿ, ਸਰਬ ਸੁਖ ਕਾ ਦਾਤਾ ਤੇਰਾ ਨਾਮੁ । ਤੂੰ ਮੁਝ ਕਉ ਏਹੀ ਆਪਣਾ ਨਾਮੁ ਦੇਹਿ ਜਿ ਹਰਿ ਹਰਿ ਹਰਿ ਰਾਮ ਰਾਮ ਰਾਮ ਸਿਮਰਾਂ ਅਰੁ ਜੀ, ਤੂੰ ਆਪਣੀ ਏਹੀ ਭਗਤਿ ਮੁਝ ਕਉ ਦੇਹਿ ਜਿ

---

[1]ਵਾਰ ਆਸਾ, ਸਲੋਕ ਮ: ੧ । [2]ਚੰਗੇ । [3]ਹੋ । [4]ਗੂਜਰੀ ਅਸਟਪਦੀਆਂ ਮਹਲਾ ੧, ਘਰੁ ੧ । [5]ਹਿਰਦੇ ਵਿਚ, ਅੰਤਰਆਤਮੇ ਵਿਚ । [6]ਜਾਚਕ ਕਹਾਂ (ਕਰਾਂ) । [7]ਮੰਗਤੇ । [8]ਮੰਗਦੇ । [9]ਖ੍ਵਾਹਿਸ਼ । [10]ਰੱਜਾਂ ।

ਤੇਰੀ ਭਗਤਿ ਕਰਤਾ ਰਹਉ, ਬਿਨਾਂ ਭਗਤਿ ਥੀਂ ਅਵਰੁ ਕਿਛੁ ਮਨ ਮਹਿ ਨ ਆਵੈ ਸ੍ਰੀ ਠਾਕੁਰ ਜੀ ! ਏਹੀ ਆਪਣੀ ਭਗਤਿ ਹੀ ਮੁਝ ਕੰਉ ਦੇਹਿ, ਤੇਰੈ ਭਗਤਿ ਕੇ ਭੰਡਾਰ ਭਰੇ ਪੜੇ ਹੈਂ। ਇਕੁ ਨਿਮਖ ਭਰਿ ਤੂ ਮੁਝ ਕੰਉ ਆਪਣੀ ਭਗਤਿ ਦੇਹਿ ਜੀ !" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੂੰ ਜਿ ਕਹਤਾ ਹੈਂ ਜਿ ਅਨੇਕ ਅਨੇਕ ਤੇਰੇ ਦਰਿ ਖੜੇ ਹੈਂ ਮਾਂਗਣਹਾਰੇ, ਓਇ ਤੈਂ ਦੇਖੇ ਹੈਂ ਕਿ ਨਾਂਹੀ ?" "ਬਲਿਹਾਰ ਜਾਂ ਸ੍ਰੀ ਠਾਕੁਰ ਜੀ, ਤੇਰੈ ਪ੍ਰਸਾਦਿ[1] ਦੇਖੇ ਹੈਂ"। ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਓਇ ਜਿ ਜਿਤਨੇ ਤੈਂ ਦੇਖੇ ਸਿ ਕਿਉਂ ਕਰਿ ਦੇਖੇ ? ਓਇ ਕਿਆ ਕਰਤੇ ਹੈਂ ਅਰ ਕਿਆ ਮੰਗਤੇ ਹੈਂ ? ਉਨ ਕੀ ਬਾਤ ਕਹੁ ਦਿਖਾਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਸੁੰਨਿ ਸਮਾਧਿ[2] ਰਹਹਿ ਲਿਵ ਲਾਗੇ ਏਕੀ ਏਕੀ ਸਬਦੁ ਬੀਚਾਰ ॥
ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥ ੨ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਸ੍ਰੀ ਮਹਾਰਾਜ ਜੀ ! ਓਇ ਜਿ ਤੇਰੇ ਭਗਤ ਸੰਤ ਸੇਵਕ ਹਹਿ, ਓਹਿ ਇਹੀ ਕਰਤੇ ਹੈਂ, ਜਿ ਤੇਰੈ ਬਿਖੇ ਅਠੇ ਪਹਰ ਉਨ ਕਾ ਧਿਆਨੁ ਹੈ। ਅਰੁ ਜੀ, ਏਕ ਹੀ ਸਬਦ ਕਾ ਬੀਚਾਰੁ ਕਰਤੇ ਹੈਂ, ਜਿ ਜਹਾਂ ਨ ਜਲੁ ਹੈ, ਜਹਾਂ ਨ ਥਲੁ ਹੈ, ਜਹਾਂ ਨ ਧਰਨਿ ਹੈ, ਜਹਾਂ ਨ ਅਕਾਸੁ ਹੈ, ਤਹਾਂ ਆਪੇ ਆਪਿ ਨਿਰੰਜਨੁ ਨਿਰੰਕਾਰੁ ਹੈ, ਹੋਰੁ ਕੋਈ ਨਾਹੀ। ਸ੍ਰੀ ਪਾਰਬ੍ਰਹਮ ਜੀ ! ਤੇਰੇ ਭਗਤਿ ਇਉਂ ਹੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਭਲੀ ਕਹੀ ਤੈਂ, ਨਾਨਕ ! ਭਲੀ ਕਹੀ। ਹਾਂ, ਨਾਨਕ ! ਮੇਰੀ ਖੁਸੀ ਹੈ, ਅਵਰੁ ਕਿਆ ਕਹਤੇ ਹੈਂ ਮੇਰੇ ਭਗਤ ?" ਤਬ ਗੁਰੂ ਬਾਬੇ ਉਸਤਤਿ ਕਹੀ ਜਿ, "ਏ ਸ੍ਰੀ ਠਾਕੁਰ ਜੀ !

ਨਾ ਤਦਿ ਮਾਇਆ ਮਗਨੁ ਨ ਛਾਇਆ[3] ਨਾ ਸੂਰਜੁ ਚੰਦੁ ਨ ਜੋਤਿ ਅਪਾਰ ॥
ਸਰਬ ਦ੍ਰਿਸਟਿ ਲੋਚਨ[4] ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ[5] ਸਾਰ ॥ ੩ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਤੇਰੇ ਭਗਤ ਏਵ ਕਹਤੇ ਹੈਂ ਜਿ ਏਹੁ ਜਿ ਮਾਇਆ ਹੈ ਸਿ ਤਿਸ ਤੇ ਨਿਰਬਲੁ ਹੈ। ਸ੍ਰੀ ਮਹਾਰਾਜ ਜੀ ! ਮਾਇਆ ਮੋਹ ਤੀ[6] ਤੂ ਬਾਹਰਾ ਹੈਂ। ਅਰੁ ਜਹਾਂ ਸ੍ਰੀ ਠਾਕੁਰੁ ਹੈ ਤਹਾਂ ਨ ਸੂਰਜੁ ਨ ਚੰਦੁ ਹੈ, ਇਨ ਕੀ ਛਾਇਆ ਊਹਾ[7] ਨਾਹੀ। ਸਰਬ ਜੋਤਿ ਜਿਤਨੀ ਹੈ ਤਿਤਨੀ ਪਰਮੇਸੁਰ ਹੀ ਮੰਧਿ[8] ਹੈ; ਊਹਾ ਅਵਰੁ ਜੋਤਿ ਕਾਈ ਨਾਹੀ, ਪਰਮੇਸੁਰ ਹੀ ਕੀ ਜੋਤਿ ਹੈਂ। ਤ੍ਰਿਹੁ ਲੋਆ ਮਹਿ ਜੋਤਿ ਸ੍ਰੀ ਠਾਕੁਰ ਹੀ ਜੀ ਕੀ ਹੈ, ਤ੍ਰਈ ਲੋਕ ਮਹਿ ਆਪਣੀ ਦ੍ਰਿਸਟਿ ਕਰਤਾ ਹੈ। ਤਿਸੁ ਠਾਕੁਰ ਜੀ ਕੀ ਸੁਦ੍ਰਿਸਟਿ ਸਾਥਿ ਤ੍ਰਿਹੁ ਲੋਆ ਕੈ ਮਾਹਿ ਉਜਿਆਰਾ ਹੋਤਾ ਹੈ।" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਏ ਨਾਨਕ ! ਏ ਜਿ ਭਗਤ ਮੇਰੀ ਉਸਤਤਿ ਕਰਤੇ ਹੈਂ ਸਿ ਅੰਕੁਰ[9] ਕੀ ਬਾਤ ਕਿਉਂ ਕਰਿ ਸਮਝਤੇ ਹੈਂ ਜਿ ਅੰਕਰੁ ਪਰਮੇਸੁਰਿ ਕਿਉਂ ਕਰਿ ਕੀਆ, ਕਿਸ ਤੇ ਕਰਾਇਆ, ਅੰਕੁਰੁ ਕੰਉ ਦੇਤਾ ਕਿਉਂ ਕਰਿ ਹੈ, ਦੇਣਹਾਰੁ ਕਉਣੁ ਹੈ ? ਤੁਮ ਸਮਝਾਇਆ ਕਿਉਂ ਕਰਿ ਹੈ ? ਜਿਉਂ ਸਮਝਿਆ ਹੈ ਤਿਉਂ ਕਹਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ !

ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸੁ ਅਕਾਰ ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਠਾਕੁਰ ਨਿਰੰਜਨ ਦੇਵ ! ਬਲਿਹਾਰਿ ਜਾਂਉ, ਤੇਰੀ ਗਹਨ ਗਤਿ ਤੂਹੈਂ ਜਾਨਹਿ, ਹੋਰੁ ਕੋਈ ਕਿਆ ਜਾਣੈ ਤੇਰੀ ਸਾਰ ਜੀ। ਪਣੁ ਤੇਰੇ ਭਗਤ ਇਉਂ ਕਹਤੇ ਹੈਂ, ਏਹੁ ਜਿ

---

[1]ਤੇਰੀ ਕ੍ਰਿਪਾ ਨਾਲ। [2]ਸਹਜ ਸਮਾਧਿ, ਅਫੁਰ ਅਵਸਥਾ। [3]ਛਾਂ। [4]ਸਭ ਨੂੰ ਦੇਖਣ ਵਾਲੀਆਂ ਅੱਖਾਂ। [5]ਸੁਰਗ, ਮ੍ਰਿਤ ਅਤੇ ਪਾਤਾਲ (ਲੋਕ)। [6]ਥੀਂ, ਤੋਂ। [7]ਉਥੇ। [8]ਵਿਚ। [9]ਅੰਗੂਰ, ਬੀਜ, ਮੂਲ, ਭਾਵ–ਭਾਗ, ਨਸੀਬ।

ਬ੍ਰਹਮ ਅਰੁ ਬਿਸਨੁ ਮਹੇਸੁ ਹੈਂ ਏ ਠਾਕੁਰ ਜੀ ਕੀਏ ਹੈਂ, ਇਨ ਤੇ ਰਤਨਾ ਰਚਾਵਤਾ ਹੈ, ਸ੍ਰਿਸਟਿ ਕੇ ਕਰਤੇ ਏਈ ਕੀਏ ਹੈਂ ਅਰੁ ਜੀ ਏ ਜਿ ਰਮਤੇ[1] ਹੈਂ ਸਿ ਪਵਣ ਪਾਣੀ ਬੈਸੰਤਰ[2] ਕੈ ਰੂਪਿ ਰਮਤੇ ਹੈਂ, ਤਿਨ ਮਹਿ ਜੋਤਿ ਪਰਮੇਸੁਰ ਕੀ ਹੈ, ਆਕਾਰ ਸਭੁ ਇਨਾਂ ਤੇ ਹੈ, ਸਭਿ ਤੇਰਾ ਨਾਮੁ ਜਪਤੇ ਹੈਂ। ਬ੍ਰਹਮੇ ਬਿਸਨੁ ਮਹੇਸ ਤੇ ਲੇ ਕਰਿ, ਸਭ ਆਕਾਰ ਤੇ ਲੈ ਕਰਿ, ਸਾਹ ਪਾਤਸਾਹ ਤੀ ਲੈ ਕਰਿ ਰਾਜੇ ਅਰੁ ਰੰਕ ਤੀ ਲੈ ਕਰਿ ਸਭਿ ਤੇਰਾ ਨਾਮੁ ਸਿਮਰਤੇ ਹੈਂ, ਤੇਰੀ ਉਸਤਤਿ ਕਰਤੇ ਹੈਂ। ਸਭਿ ਤੁਮ ਹੀ ਤੇ ਮਾਂਗਤੇ ਹੈਂ, ਪਣੁ ਜੀ ਦਾਤਿ ਤੇਰੇ ਵਸਿ ਹੈ, ਹੋਰਸਿ ਕੈ ਵਸਿ ਨਾਹੀ। ਜਿਉਂ ਜਿਉਂ ਤੁਝ ਕੰਉ ਭਾਵਤਾ ਹੈ, ਤਿਉਂ ਹੀ ਤੂ ਕਰਤਾ ਹੈਂ, ਤੈਂ ਬਿਨਾ ਹੋਰੁ ਕੋਈ ਨਾਹੀ ਦੇਣਹਾਰੁ। ਕਰਣ ਹਾਰੁ ਕਾਰਣ ਸਮਰਥੁ ਤੂ ਐਸਾ ਹੈਂ, ਤੇਰੇ ਭਗਤ ਇਉਂ ਕਹਤੇ ਹੈਂ "ਨਿਰੰਜਨ ਜੀ !" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੁਮ ਕੰਉ ਮੇਰੀ ਨਜਰਿ ਹੈ, ਕਰਮਿ ਕੀ ਉਸਤਤਿ ਸਾਈ ਜਿ ਸੇਵਕੁ ਕਰੈ, ਤੂ ਮੇਰਾ ਸੇਵਕੁ ਹੈਂ। ਕਹੁ ਦਿਖਾ ਮੈਂ ਜਿ ਦੇਤਾ ਹੰਉ ਸਿ ਕਿਉਂ ਕਰਿ ਦੇਤਾ ਹੰਉ, ਕਿਉਂ ਕਰਿ ਪਹੁਚਾਵਤਾ ਹੰਉ, ਕਹੁ ਦਿਖਾ ? ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ:-

ਕੋਟਿ ਤੇਤੀਸ ਜਾਚਹਿ ਪ੍ਰਭੁ ਨਾਇਕ ਦੇ ਦੇ ਤੋਟਿ ਨਾਹੀ ਭੰਡਾਰ ॥
ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥ ੫ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਨਾਰਾਇਣ ਜੀ ! ਤੇਰੀ ਗਹਨਗਤਿ ਤੂਹੈਂ ਜਾਣਹਿ ਜੀ, ਹੋਰੁ ਕਵਣੁ ਜਾਣੈ ਜੀ, ਪਣੁ ਮੈਂ ਗਰੀਬੁ ਕਿਆ ਕਹਾਂ ਜੀ। ਤੇਰੀ ਸੋਭਾ ਤੇਤੀਸ ਕਰੋੜਿ ਦੇਵਤਾ ਕਰਤੇ ਹੈਂ ਜੀ, ਉਇ ਕਹਤੇ ਹੈਂ ਜਿ ਬਡਾ ਦਾਤਾ ਹੈ, ਸ੍ਰੀ ਠਾਕੁਰੁ ਤ੍ਰਈ ਲੋਕ ਨਾਥੁ ਹੈਂ, ਘਟ ਘਟ ਕੀ ਜਾਣਤਾ ਹੈ, ਘਟ ਘਟ ਸਾਥਿ ਬਸਤਾ ਹੈ; ਜੀਅ ਜੀਅ ਕੰਉ ਦੇਤਾ ਹੈ, ਉਸ ਕੀ ਦਾਤਿ ਤੇ ਬਾਹਰਾ ਕੋਈ ਨਾਹੀ, ਉਹੁ ਪਰਮੇਸੁਰੁ ਪੂਰਾ ਭੰਡਾਰੀ ਹੈ, ਉਸ ਕੇ ਭੰਡਾਰ ਮਹਿ ਤੋਟਿ ਨਾਹੀ, ਉਸ ਕੇ ਪੂਰੇ ਭੰਡਾਰੇ ਹੈਂ। ਉਸ ਕੇ ਭੰਡਾਰੇ ਬਡੇ, ਉਸੁ ਠਾਕੁਰ ਦੀ ਦਾਤਿ ਬਡੀ ਹੈ, ਜਿਸੁ ਕੰਉ ਦੇਇ ਤਿਸੁ ਕੰਉ ਬਹੁਤੁ ਹੀ ਦੇਇ। ਪਣੁ ਜੀ ਜਿਸ ਕਾ ਤੈਂ ਉਧਾ ਕਮਲ ਕੀਆ ਹੈ ਤਿਸੁ ਮਹਿ ਅੰਬ੍ਰਿਤੁ[3] ਨਾਮੁ ਤੇਰਾ ਬਸਤਾ ਹੈ, ਪਣੁ ਨਜਰਿ ਨਾਹੀ ਆਵਤਾ, ਸਿ ਉਹੁ ਤੇਰੀ ਦਾਤਿ ਉਸ ਮਹਿ ਸਮਾਵਤੀ ਨਾਹੀ, ਊਧੈ[4] ਕਮਲ[5] ਮਹਿ। ਅਰੁ ਜਿਸ ਕਾ ਤੈਂ ਸੀਧਾ ਕਮਲੁ ਕੀਆ ਹੈ ਤਿਸੁ ਮਹਿ ਅੰਬ੍ਰਿਤੁ ਤੇਰਾ ਨਾਮੁ ਬਸਤਾ ਹੈ, ਤਿਸੁ ਕੰਉ ਸਰਬ ਸੁਖ ਨਿਧਾਨ ਹੋਤੇ ਹੈਂ। ਸ੍ਰੀ ਪਾਰਬ੍ਰਹਮ ਜੀ ! ਤੇਰੀ ਉਪਮਾ ਤੂ ਹੈ ਜਾਣਹਿ, ਹਮਰੀ ਮਤਿ ਥੋਰੀ ਹੈ, ਹਮ ਜਿ ਕਹਹ ਸਿ ਕਿਆ ਕਹਹ ?" ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਏ ਨਾਨਕ ! ਜਾਚਕ ਮੇਰੇ ਸਭਿ ਹੈਂ, ਪਣੁ ਆਗਿਆ ਤੁਮ ਹੀ ਕੰਉ ਹੈ, ਤੂਹੀ ਕਹੁ।" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ:-

ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥
ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥ ੬ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸ੍ਰੀ ਮਹਾਰਾਜ ! ਬਲਿਹਾਰ ਜਾਉਂ। ਕਰਤਾ ਪੁਰਖ ਜੀ ! ਤੇਰੀ ਗਹਿਨਗਤਿ ਤੂਹੈਂ ਜਾਣਹਿ, ਮੈ ਕਉਨੁ ਰੰਕੁ[6] ਬਿਚਾਰਾ ਹਾਂ ਜਿ ਤੇਰੀ ਸੋਭਾ ਕਹਉਂ ਜੀ। ਸਿਧ ਪੁਰਖ ਜਿ ਹੈਂ ਸਿ ਧਿਆਨ ਲਾਇ ਰਹੇ ਹੈਂ। ਉਹਿ ਸਿਧਾ ਮਹਿ ਤੇਰੀ ਉਸਤਤਿ ਜਾਚਤੇ ਹੈਂ, ਉਹਿ ਤੈਂ ਥੀਂ ਰਿਧਿ ਸਿਧਿ ਪਾਵਤੇ ਹੈਂ ਅਰੁ ਉਹਿ ਤੇਰੀ ਉਸਤਤਿ ਕਰਤੇ ਹੈਂ, ਤੇਰਾ ਜੈਕਾਰੁ ਕਰਤੇ ਹੈਂ। ਸ੍ਰੀ ਠਾਕੁਰ ਜੀ ! ਜੈਸੀ ਜੈਸੀ ਕਿਸੇ ਕੀ ਪਿਆਸ ਹੈ ਕਿਸੀ ਪਰਕਾਰ ਕੀ ਕਉ ਤਿਸੀ ਕੀ ਤੈਸੀ ਹੀ ਪਿਆਸ ਨਿਵਾਰਤਾ ਹੈ ਜਿਸ ਜਿਸ ਪਰਕਾਰ ਕੀ ਕਿਸੀ ਕੰਉ ਪਿਆਸ ਹੈ ਤੂੰ ਤੈਸਾ ਹੀ ਉਸ ਕੰਉ ਜਲੁ ਦੇਤਾ ਹੈਂ। ਏ ਸ੍ਰੀ ਨਰਿੰਜਨ ਦੇਵ ਜੀ ! ਤੇਰੀ ਗਹਨਗਤਿ ਤੂੰਹੈਂ

---

[1]ਚਲਦੇ। [2]ਅਗਨੀ। [3]ਅਮ੍ਰਿਤ, ਆਬਿਹਯਾਤ। [4]ਮੂਧੇ, ਉਲਟੇ।
[5]ਭਾਵ-ਹਿਰਦਾ। [6]ਕੰਗਾਲ, ਗ਼ਰੀਬ।

ਜਾਨਹਿ, ਪਣੁ ਜੀ, ਤੇਰੇ ਭਗਤ ਇਉਂ ਕਹਤੇ ਹੈਂ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਏਹ ਬਾਤ ਤੈਂ ਕਿਸ ਤੇ ਜਾਨੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਬਡੇ ਭਾਗਿ ਗੁਰ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥

ਤਾਕੰਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥ ੭ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਬੇਨਤੀ ਕਰੀ ਜਿ, "ਏ ਸ੍ਰੀ ਨਰਾਇਣ ਜੀ ! ਹਮਾਰੇ ਭਾਗ ਥੇ, ਤਿਤੁ ਭਾਗਿ ਕਰਿ ਪੂਰਾ ਗੁਰੂ ਮਿਲਿਆ। ਤਿਨਿ ਏਹੁ ਬਿਧਿ ਹਮ ਕੰਉ ਬਤਾਈ ਜਿ ਪਰਮੇਸੁਰੁ ਹੈ ਸਿ ਬੇਸੁਮਾਰੁ ਹੈ। ਏਸੁ ਬਾਤ ਮਹਿ ਭੇਦੁ ਨਾਹੀ ਜੀ। ਸ੍ਰੀ ਠਾਕੁਰੁ ਅਪਾਰੁ ਹੈਂ, ਅਵਗਨੁ[1] ਹੈ, ਅਗੋਚਰੁ ਹੈ। ਪਰਮੇਸੁਰ ਕਾ ਅੰਤੁ ਪਾਵਣ ਸਰੀਖਾ[2] ਕੋਈ ਨਾਹੀ, ਉਹੁ ਬੇਅੰਤੁ ਹੈ, ਜਿ ਕੋਈ ਅੰਤਰਿ ਗੁਰੂ ਕੇ ਸਬਦੁ ਕਾ ਬੀਚਾਰੁ ਬੂਝੈ ਤਿਸੁ ਕੰਉ ਜਮ ਕਾਲੁ ਨਿਕਟਿ[3] ਆਇ ਨ ਸਕਈ"। ਤਬ ਸ੍ਰੀ ਪਾਰਬ੍ਰਹਮ ਗੁਰੂ ਬਾਬੇ ਨਾਨਕ ਊਪਰਿ ਦੈਆਲੁ ਭਇਆ ਜਿ, "ਏ ਨਾਨਕ ! ਜੇ ਕਿਛੁ ਤੈ ਮੰਗਣਾ ਹੈਂ ਸਿ ਤੂੰ ਮੰਗਿ ਲੇਹਿ, ਜਿ ਤੂੰ ਇਬ ਮੰਗਹਿ ਸੁ ਤੁਮ ਕੰਉ ਦੇਉਂ। ਜਿ ਤੂੰ ਊਹਾਂ ਗੈਆ ਜੇ ਕਿਛੁ ਮੰਗਹਿ, ਕਿਛੁ ਚਿਤਵਹਿ ਜਿ ਊਹਾ[4] ਦੇਉ। ਜੇ ਕਿਛੁ ਤੂੰ ਮੰਗਹਿ ਸਿ ਦੇਊਂ। ਤੈਂ ਜੇ ਕਿਛੁ ਮੰਗਣਾ ਹੈ ਸਿ ਮਾਂਗੁ"। ਤਬ ਗੁਰੂ ਬਾਬੇ ਨਾਨਕ ਜੀ ਪਰਮੇਸੁਰ ਤੇ ਦਾਨੁ ਮਾਂਗਿਆ ਜਿ:-

ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨੁ ਦੀਜੈ ਪਿਆਰਿ ॥

ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥ ੨ ॥

ਤਿਸ ਕਾ ਪਰਮਾਰਥੁ:—

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਠਾਕੁਰ ਜੀ ! ਨਾ ਹਉਂ ਇਬ ਤੈਂ ਥੀਂ ਕਿਛੁ ਅਵਰੁ ਮਾਂਗਤਾ ਹੰਉ, ਦੈਆਲ ਜੀ ! ਜਬ ਕਬ ਹੰਉ ਮਾਂਗਉ, ਤਬ ਹੰਉ ਤੇਰਾ ਨਾਮੁ ਹੀ ਮਾਂਗਉ, ਅਵਰੁ ਕਿਛੁ ਨ ਮਾਂਗਉ। ਦੈਆਲ ਜੀ ! ਜਦਿ ਕਦਿ ਮੁਝ ਕੰਉ ਦੇਹਿ ਤਬ ਏਹੀ ਆਪਣਾ ਨਾਮੁ ਹੀ ਦੇਹਿ, ਸ੍ਰੀ ਪਾਰਬ੍ਰਹਮ ਜੀ ! ਆਪਣਾ ਨਾਮੁ ਹੀ ਦੇਹਿ। ਇਉਂ ਕਰਿ ਤੂੰ ਆਪਣਾ ਨਾਮੁ ਦੇਹਿ ਜਿ ਪ੍ਰੀਤਿ ਕਰਿ ਕਰਿ ਤੇਰਾ ਨਾਮੁ ਸਿਮਰਾਂ। ਕਿਸ ਕੀ ਨਿਆਈ ? ਜਿਉਂ ਚਾਤ੍ਰਿਕੁ ਬੂੰਦ ਹੀ ਕੰਉ ਚਾਹਤਾ ਹੈ, ਬਿਨਾ ਮੇਘ ਕੀ ਬੂੰਦ ਤੇ ਚਾਤ੍ਰਿਕ ਕੰਉ ਅਵਰੁ ਕਿਛੁ ਨਾਹੀ ਸੁਹਾਤਾ, ਤਿਉਂ ਤੂੰ ਮੁਝ ਕੰਉ ਇਹੀ ਪ੍ਰੀਤਿ ਨਾਮ ਕੀ ਦੇਹਿ, ਜਿ ਦਿਨਿ ਰੈਨਿ ਤੇਰਾ ਜਸੁ ਹੀ ਕਰਉਂ। ਤੂੰ ਮੁਝ ਕੰਉ ਕਿਰਪਾ ਕਰਿ ਕਰਿ ਏਹੁ ਆਪਣਾ ਨਾਮੁ ਜਸੁ ਦੇਹਿ ਸ੍ਰੀ ਠਾਕੁਰ ਜੀ" ! ਤਬ ਸ੍ਰੀ ਠਾਕੁਰ ਜੀ ਕਹਿਆ ਜਿ, "ਧੰਨਿ ਹੋ ਨਾਨਕ ! ਤੈਂ ਭਲੀ ਵਸਤੁ ਮੰਗੀ ਜਾਹਿ, ਮੈ ਤੁਮ ਕੰਉ ਆਪਣਾ ਪ੍ਰੇਮੁ ਨਾਵ[5] ਕਾ ਦੀਆ, ਤੂੰ ਨਾਮ ਸਿਮਰਿ ਭੀ ਅਰੁ ਸਿਮਰਾਇ ਭੀ। ਤੁਮ ਕੰਉ ਮੇਰੀ ਆਗਿਆ ਹੈ ਜਿ ਕੋਈ ਤੇਰਾ ਨਾਮੁ ਲੇਇਗਾ ਨਾਨਕ ! ਮੈਂ ਤਿਸ ਕਉ ਸੁਖੀ ਈਹਾਂ ਭੀ ਅਰੁ ਊਹਾਂ ਭੀ ਕਰਉਂਗਾ"। ਤਬ ਗੁਰੂ ਬਾਬੇ ਨਾਨਕ ਜੀ ਨਮਸਕਾਰੁ ਕੀਆ। ਨਮਸਕਾਰ ਕਰਿ ਚਰਨ ਬੰਦਨਾ ਕਰਿਕੈ ਪਰਮੇਸੁਰ ਤੇ ਬਿਦਾ ਭਏ। ਜੁਗ ਮਹਿ ਨਾਮੁ ਸਿਮਰਣਾ, ਸਿਮਰਾਵਣ ਕੀ ਨਿਮਿਤਿ ਆਇਆ ਗੁਰੂ ਬਾਬਾ ਨਾਨਕੁ ਜੀ। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਸ੍ਰੀ ਰਾਮ ਕ੍ਰਿਸਨ।

## ਸਲੋਕੁ[6] ॥

ਨਾਮੁ ਬਿਨਾ ਕਿਛੁ ਗੁਣ ਨਾਹੀ ਇਹੁ ਬਿਧਿ ਪਾਇਓ ਬਿਉਹਾਰੁ ॥

ਦੀਜੈ ਨਾਨਕ ਦਾਸ ਕੰਉ ਅਪਨਾ ਨਾਮੁ ਅਧਾਰੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੯੪॥

---

[1]ਵਰਨ, ਚਿੰਨ੍ਹ ਤੋਂ ਰਹਿਤ। [2]ਜੇਹਾ। [3]ਨੇੜੇ। [4]ਉਹੋ। [5]ਨਾਮ ਦਾ ਪ੍ਰੇਮ।
[6]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਪਸੂ-ਪੰਖੀ ਹੁਕਮ ਮੰਨ ਕੇ ਸ਼ਰਣ ਆਏ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ ॥ (ਸਾਖੀ ਚਲੀ)

ਤਬ ਦਰਗਾਹ ਤੇ ਸ੍ਰੀ ਗੁਰੂ ਬਾਬਾ ਨਾਨਕੁ ਜੀ ਉਦਿਆਨ[1] ਮਹਿ ਦੱਖਣ ਕੀ ਧਰਤੀ ਆਇ ਪਰਗਟੇ। ਤਬ ਜਾਂ ਦੇਖੈ ਤਉ ਨ ਕੋਈ ਗਾਉਂ ਹੈ ਨਾ ਨਗਰੁ ਹੈ, ਦ੍ਰਿਸਟਿ ਕਿਛੁ ਨ ਪਰੈ, ਅਰੁ ਨ ਕੋਈ ਕਹੀਂ ਮਨੁਖ ਹੀ ਦ੍ਰਿਸਟਿ ਆਵਤਾ ਹੈ, ਮਹਾਂ ਉਦਿਆਨ[1] ਹੈ। ਜਾਂ ਦੇਖੈ ਤਉ ਊਹਾਂ ਮਿਰਗੁ ਅਰੁ ਪੰਖੀ ਦ੍ਰਿਸਟਿ ਪਰੇ, ਅਉਰੁ ਕਿਛੁ ਨਾਹੀਂ। ਤਬ ਗੁਰੂ ਬਾਬੇ ਨਾਨਕ ਜੀ ਕੇ ਮਨਿ ਉਪਜੀ ਜਿ, "ਏ ਸ੍ਰੀ ਪਾਰਬ੍ਰਹਮ ਜੀ! ਏਹ ਮਿਰਗੁ ਅਰੁ ਪੰਖੀ ਭੀ ਕਿਛੁ ਤੇਰੇ ਨਾਮ ਕਾ ਪਰਤਾਪੁ ਜਾਨਤੇ ਹੈਂ ਕਿ ਕਿਛੁ ਨਾਹੀ ਸਮਝਤੇ?" ਤਬ ਏਤਨੀ ਬਾਤ ਸ੍ਰੀ ਗੁਰੂ ਬਾਬੇ ਨਾਨਕ ਜੀ ਕੇ ਜੀਅ ਮਹਿ ਉਪਜਣੇ ਸਾਥਿ ਜਿਤਨੀ ਮਿਰਗਾਵਲੀ ਅਰੁ ਪੰਖੀ ਜਿਤਨੇ ਥੇ ਤੇ ਸਭਿ ਗੁਰੂ ਬਾਬੇ ਨਾਨਕ ਜੀ ਕੈ ਨਜੀਕਿ ਆਇ ਕੈ, ਦਰਸਨੁ ਦੇਖਿ ਕੈ, ਲਾਗੇ ਚਰਨ ਬੰਦਨਾ[3] ਕਰਨੇ, ਪਰਦਖਨਾ ਦੇਹਿ ਅਰੁ ਸਭਿ ਚਰਨ ਬੰਦਨਾ ਕਰਹਿ। ਤਬ ਗੁਰੂ ਬਾਬਾ ਨਾਨਕੁ ਜੀ ਉਨ ਕੀ ਤਰਫ ਦੇਖਿ ਕੈ ਖੁਸੀ ਭੈਆ, ਕਹਿਆ, "ਵਾਹ ਵਾਹ! ਸਚੇ ਪਾਤਸਾਹ! ਤੇਰੇ ਨਾਮ ਕਾ ਪਰਤਾਪੁ ਜਿ ਏਹਿ ਜੀਅ ਭੀ ਤੇਰਾ ਨਾਮੁ ਮਾਨਤੇ ਹੈਂ"। ਜਬ ਇਤਨੀ ਬਾਤ ਬਾਬੇ ਕੇ ਮਨ ਮਹਿ ਬਸੀ, ਤਬ ਆਕਾਸ ਬਾਣੀ ਹੋਈ ਜਿ, ਏ ਨਾਨਕ! ਇਨ ਕੀ ਮੈਂ ਬਹੁਤੁ ਪ੍ਰਤਪਾਲਾ ਕਰਤਾ ਹਉ, ਇਨ ਕਉ ਮੈਂ ਬਿਨਾਂ[4] ਹੋਰੁ ਟੇਕ ਕਾਈ ਨਾਹੀਂ। ਏਹਿ ਤਉ ਪਸੂ ਹੈਂ, ਪਣੁ ਮੇਰੇ ਬਚਨ ਕਰਿ ਕੈ ਤੇਰੀ ਚਰਨੀਂ ਲਾਗੇ ਹਹਿ[5]"। ਤਬ ਗੁਰੂ ਬਾਬਾ ਨਾਨਕ ਜੀ ਬਹੁਤੁ ਭੈਮਾਨੁ ਭੈਆ ਜਿ, "ਏ ਸ੍ਰੀ ਨਿਰੰਜਨੁ ਨਿਰੰਕਾਹ! ਮੈਂ ਕਵਨੁ ਹਾਂ ਜਿ ਏਤਨੀ ਕਹਾਂ; ਨਾ ਜੀ ਤੇਰੀ ਕੁਦਰਤਿ ਤੂਹੈਂ ਜਾਨਹਿ। ਸਭਨਾ ਘਟਾਂ ਮਹਿ ਤੂਹੈਂ ਵਰਤਦਾ ਹੈਂ, ਮੈਨੂੰ ਤੂ ਏਸੁ ਬਾਤ ਤੇ ਬਖਸਿ ਲੈ, ਮੈਂ ਤੇਰਾ ਹਾਂ"। ਤਬ ਸਿਫਤਿ ਦੀਨਤਾ ਕਰਿਕੈ ਸ੍ਰੀ ਗੁਰੂ ਬਾਬਾ ਨਾਨਕੁ ਜੀ ਆਗੈ ਕਉ ਚਲੈ। ਬੋਲਹੁ ਵਾਹਗੁਰੂ।

**ਸਲੋਕੁ ॥**

ਲਖ ਚਉਰਾਸੀਹ ਜੀਅ ਜੰਤ੍ਰ ਸਭਿ ਚਲਹਿ ਹੁਕਮਿ ਰਜਾਇ ॥
ਜੋ ਕਿਛੁ ਕੀਆ ਸੁ ਕਰਿ ਰਹਿਆ ਕਿਛੁ ਆਪਹੁ ਕੀਆ ਨ ਜਾਇ ॥
ਦਾਸ ਨਾਨਕ ਹੁਕਮੁ ਪਛਾਨੀਐ ਤਾ ਕਿਛੁ ਪਲੈ ਪਾਇ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੯੫॥

# (ੲ) ਗੁਰੂ ਜੀ ਇਕ ਤਲਾਉ ਦੇ ਕੰਢੇ (ਦਖਨ ਕੀ ਧਰਤੀ)

## ਗੋਸਟਿ ਗੁਰੂ ਬਾਬੇ ਨਾਨਕ ਜੀਕੀ (ਮਨ ਦੇ ਨਾਲ)

ਤਬ ਉਸੁ ਉਦਿਆਨ ਤੇ ਦਖਣ ਕੀ ਧਰਤੀ ਗੁਰੂ ਬਾਬਾ ਨਾਨਕੁ ਆਵਤਾ ਆਵਤਾ ਤਿਉਂ ਇਕੁ ਦਰੀਆਉ ਉਦਿਆਨ ਕੇ ਬਿਖੈ ਨਜਰਿ ਆਇ ਗੈਆ। ਤਿਉਂ ਜਾਂ ਦੇਖੈ ਤਾਂ ਬਡਾ ਤਲਾਉ ਹੈ; ਆਸ ਪਾਸ ਸਬਜੀ ਹੈ; ਬੀਚਿ ਕਮਲ ਕੇ ਫੂਲ ਬਿਸਥਾਰਿ ਰਹੈ ਹੈ; ਬਡਾ ਤਲਾਉ ਕਵਲਾਲੀ ਕਾ ਹੈ; ਤਿਸ ਕਾ ਬਿਸਥਾਰਿ ਬਡਾ ਹੈ ਅਰੁ ਬਹੁਤੁ

---

[1]ਜੰਗਲ। [2]ਘੋਰ ਜੰਗਲ। [3]ਮੱਥਾ ਟੇਕਣਾ। [4]ਮੈਥੋਂ ਬਿਨਾਂ। [5]ਹਨ।

ਉਸੁ ਮਹਿ ਪਾਨੀ ਤਾਰੂ ਹੈ; ਤਿਨ ਕੀ ਨਿਰਤਿ ਕਿਛੁ ਕਹੀ ਨਾਹੀਂ ਜਾਤੀ। ਦੇਖਿ ਕਰਿ ਬਿਰਖ, ਬਾਗ, ਤਲਾਉ; ਕਵਲਾਲੀ, ਸਬਜੀ, ਛਾਇਆ ਗੁਰੂ ਬਾਬਾ ਨਾਨਕ ਜੀ ਬਹੁਤੁ ਖੁਸੀ ਹੋਆ; ਊਹਾਂ ਟਿਕਿ ਗੈਆ। ਫਕੀਰਹੁੰ ਕਾ ਸੁਭਾਉ ਹੈ ਜਹਾਂ ਉਦਿਆਨ ਮਹਿ ਭਲੀ ਠਵਰ ਨਜਰਿ ਆਈ; ਬਾਗ ਬਿਸਥਾਰਿ ਕੈ ਦਰੀਆਵ ਜਹਾਂ ਦੇਖਦੇ ਹੈਂ ਤਹਾਂ ਟਿਕਿ ਜਾਤੇ ਹੈਂ ਉਸੁ ਜਾਹਗਾ। ਗੁਰੂ ਬਾਬੇ ਨਾਨਕ ਜੀ ਕੰਉ ਸਭੁ ਕਿਛੁ ਨਜਰਿ ਆਇਆ; ਖੁਸਹਾਲੀ ਕੀ ਠਵਰ ਨਜਰਿ ਆਇ ਗਈ; ਊਹਾ ਹੀ ਬੈਠਾ ਲਾਗਾ ਤਮਾਸਾ ਦੇਖਣੈ। ਤਬ ਤਲਾਵ ਕੈ ਬੀਚਿ ਇਕੁ ਦਾਦਰੁ[1] ਬੋਲਿ ਉਠਾ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਏ ਸ੍ਰੀ ਪਾਰਬ੍ਰਹਮ! ਦਿਖਾ, ਏਹੁ ਕਿਆ ਖਾਤਾ ਹੈ ਏਸੁ ਜਲ ਮਹਿ, ਏਹੁ ਕਿਆ ਪੀਤਾ ਹੈ, ਇਸੁ ਕੰਉ ਦਿਖਾ'' ? ਜਬ ਗੁਰੂ ਬਾਬਾ ਨਾਨਕੁ ਧਿਆਨੁ ਹੋਇ ਕਰਿ ਦੇਖੈ ਤਬ ਕਵਲ ਕੈ ਸਾਥਿ ਰਹਤਾ ਹੈ ਅਰੁ ਬਿਲਾਸ ਕਰਤਾ ਹੈ ਪਰ ਸਬਾਲੁ[2] ਖਾਤਾ ਹੈ''। ਤਬ ਗੁਰੂ ਬਾਬਾ ਨਾਨਕੁ ਉਸੁ ਦਾਦਰ ਕੀ ਓਰਿ[3] ਦੇਖਿ ਕਰਿ ਹੈਰਾਨੁ ਹੋਆ। ਤਬ ਉਸ ਦਾਦਰ ਕੰਉ ਸਮਝਾਵਤਾ ਹੈ ਗੁਰੂ ਬਾਬਾ ਨਾਨਕ। ਕਿਆ ਕਹਤਾ ਹੈ ? ਮਾਰੂ ਰਾਗ ਮਹਿ ਬਾਣੀ ਬੋਲਿ ਉਠਾ ਜਿ:–

ਦਾਦਰ ਤੂ ਕਬਹਿ ਨ ਜਾਨਸਿ[4] ਰੇ॥
ਭਖਸਿ[5] ਸਿਬਾਲੁ ਬਸਸਿ[6] ਨਿਰਮਲ ਜਲ ਅੰਮ੍ਰਿਤੁ ਨ ਲਖਸਿ[7] ਰੇ॥ ੧॥ ਰਹਾਉ॥

ਤਿਸੁ ਕਾ ਪਰਮਾਰਥੁ:–

"ਦਾਦਰੁ ਕਹੀਐ ਡਡੂ, ਜਿ ਰੇ ਦਾਦਰ! ਨਿਰਮਲ ਜਲ ਮਹਿ ਤੂ ਬਸਤਾ ਹੈਂ ਅਰੁ ਕਮਲ ਸਾਥਿ ਤੂ ਰਹਤਾ ਹੈਂ ਅਰੁ ਸਿਬਾਲ ਤੂ ਖਾਤਾ ਹੈਂ। ਰੇ ਦਯ[8] ਕੇ ਸਵਾਰੇ! ਤੇਰੈ ਤਾਈਂ ਕਿਆ ਹੂਆ ਹੈ ਜਿ ਤੂ ਏਸੁ ਸਿਬਾਲ ਕੰਉ ਭਖਤਾ ਹੈਂ, ਤੇਰੇ ਸਾਥਿ ਕਮਲ ਹੈਂ, ਕਵੀਆਂ ਹੈਂ, ਭਿਹ[9] ਡੋਡੇ ਹੈਂ, ਤੂ ਏ ਵਸਤੂ ਛੋਡਿ ਕਰਿ ਸਿ ਬਾਲੁ ਭਖਤਾ ਹੈਂ ਸਿ ਤੁਮ ਕੰਉ ਕਉਨੁ ਦੋਖੁ ਹੈ ?'' ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

[10]ਬਿਮਲ ਮੰਝਾਰ ਬਸਸਿ ਨਿਰਮਲ ਜਲ ਪਦਮਨਿ[11] ਜਾਵਲ[12] ਰੇ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖੁ ਨਹੀ ਰੇ॥ ੧॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਦਾਦਰ! ਬਿਮਲੁ[13] ਕਹੀਐ ਤਾਰੂ ਅਰੁ ਮੰਝਾਰੁ ਕਹੀਏ ਵਿਚੁ, ਬਾਸਾ ਕਹੀਐ ਰਹਤਾ ਨਿਰਮਲੁ ਜਲੁ ਕਹੀਐ ਪਾਣੀ, ਤਿਸੁ ਮਹਿ ਤੂੰ ਰਹਤਾ ਹੈਂ, ਏਹੁ ਕਮਲੁ ਅਰੁ ਪਾਣੀ ਛੋਡਿ ਕਰਿ ਸਿਬਾਲੁ ਤੂੰ ਖਾਤਾ ਹੈਂ ਤੇਰੇ ਤਾਈਂ ਸਰਾਪੁ ਹੈ ਜੇ ਤੁਧਿ ਕਮਲ ਕੀ ਸੰਗਤਿ ਹੋਹਿ ਕਰਿ; ਦਾਦਰਿ! ਸਿਬਾਲੁ ਖਾਇਆ ਤਾਂ ਕਿਛੁ ਕਮਲ ਕੀ ਸੰਗਤਿ ਕੰਉ ਦੋਖੁ ਨਾਹੀਂ, ਉਸੁ ਦਾਦਰ ਹੀ ਕੰਉ ਦੋਖੁ ਹੈ,ਜਿਸ ਕੈ ਭਾਗਿ ਨਾਹੀਂ ਏਹੁ ਵਸਤੁ ਪੜੀ। ਤਬ ਓਹੁ ਭਾਉ ਕਿਸੁ ਊਪਰਿ ਹੋਆ ? ਦਾਦਰੁ ਕਹੀਐ ਮਨੁ ਕਮਲੁ ਕਹੀਐ ਠਾਕੁਰ ਕੇ ਚਰਨ ਕਮਲ, ਅੰਬ੍ਰਿਤੁ ਨੀਰੁ ਨਾਮੁ ਪਰਮੇਸੁਰ ਕਾ ਅਰੁ ਬਿੰਬਲ ਕਹੀਐ ਮਾਇਆ ਦੁਕ੍ਰਿਤ ਕੀ। ਦੁਕ੍ਰਿਤ ਕੀ ਮਾਇਆ ਕਵਨੁ ਕਹੀਐ ? ਚੁਰਾਇ ਲੀਜੀਐ, ਠਗਾਇ ਲੀਜੀਐ, ਅਮਾਨ ਧੁਹੀਐ, ਬਿਸਾਸਘਾਤੀ ਕੀਜੀਐ, ਤਿਸ ਕਾ ਨਾਮੁ ਦੁਕ੍ਰਿਤੁ[14] ਕਮਾਇਆ। ਇਨ ਤੇ ਭੀ ਭਿੰਨਿ ਜਿ ਬੇਪਾਰੁ ਕੀਜੀਐ, ਨੌਕਰੀ ਕੀਜੀਐ, ਸਉਦਾਗਰੀ ਕੀਜੀਐ, ਧਰਮ ਕੀ ਮਾਇਆ ਹੈ, ਏਹੁ ਏਸੁ ਮਾਇਆ ਦੋਖੁ ਕਿਛੁ ਨਾਹੀ। ਏਹੁ ਜਿ ਮਨੁ ਪਰਮੇਸੁਰ ਕਾ ਨਾਮੁ ਛੋਡਿ ਕਰਿ ਕਿਛੁ ਅਵਰੁ ਮੁਖਿ ਭਖਤਾ ਹੈ ਸਿ ਸਭੁ ਸਿਬਾਲੁ ਭਖਤਾ ਹੈ; ਅਰੁ ਪਰਮੇਸੁਰ ਕੇ ਜਿ ਚਰਨ ਪਦਮ[15] ਛੋਡਿ ਕਰਿ ਔਰੁ ਧਿਆਨੁ ਕਰਤਾ ਹੈ ਸਿ ਏਹੁ ਸਿਬਾਲੁ[16]

---

[1]ਡੱਡੂ। [2]ਸ਼ੈਵਾਲ, ਅਰਥਾਤ–ਜਾਲਾ। [3]ਤਰਫ਼, ਵੱਲ। [4]ਤੂੰ ਨਹੀਂ ਜਾਣਦਾ। [5]ਤੂੰ ਖਾਂਦਾ ਹੈਂ। [6]ਤੂੰ ਵਸਦਾ ਹੈਂ। [7]ਤੂੰ ਨਹੀਂ ਜਾਣਦਾ (ਲਖਦਾ)। [8]ਦੈਵ, ਬਿਧਾਤਾ। [9]ਕਮਲ ਦੀ ਭੇਂਹ (ਜੜ), ਜਿਸ ਦੀ ਸਬਜ਼ੀ ਬਣਦੀ ਹੈ। [10]ਇਹ ਦੋਵੇਂ ਤੁਕਾਂ ਗੁਰਬਾਣੀ ਦੇ ਅਨੁਸਾਰ ਉਪਰੋਕਤ ਦੋਹਾਂ ਤੁਕਾਂ-'ਦਾਦਰ ਤੂੰ ਕਬਹਿ ਨ ਜਾਨਸਿ ਰੇ' ਤੋਂ ਪਹਿਲਾਂ ਹਨ। [11]ਕੰਮੀ, ਕਮਲਿਨੀ। [12]ਜਾਲਾ। [13]ਅਸਲ ਪ੍ਰਤੀ ਵਿਚ ਇਥੇ 'ਬਿੰਬਲੁ' ਸ਼ਬਦ ਹੈ। [14]ਦੁ (ਬੁਰਾ) ਕ੍ਰਿਤ (ਕਰਮ)। [15]ਕਮਲ। [16]ਜਾਲਾ, ਕਾਈ।

ਹੈ। ਪਰਮੇਸੁਰ ਕੇ ਚਰਨ ਕਮਲ ਇਸੁ ਮਨ ਕੈ ਸਾਥਿ ਹੈਂ। ਨਾਮੁ ਪਰਮੇਸੁਰ ਕਾ ਭੀ ਇਸ ਕੈ ਸਾਥਿ ਹੈ। ਜੇ ਤਉ ਏਹੁ ਨ ਸਿਮਰੈ, ਨ ਧਿਆਨੁ ਕਰੈ ਚਰਨ ਕਮਲ ਕਾ, ਕਿਛੁ ਪਰਮੇਸੁਰ ਕੰਉ ਦੋਖੁ ਨਾਹੀਂ, ਇਸ ਹੀ ਕੀ ਕਰਤੂਤਿ ਕੰਉ ਦੋਖੁ ਹੈ"। ਤਬ ਫਿਰਿ ਗੁਰੂ ਬਾਬਾ ਨਾਨਕੁ ਆਤਮੇ ਕੰਉ ਸਮਝਾਵਤਾ ਹੈ। ਕਿਆ ਕਹਤਾ ਹੈ ?

ਬਸੁ ਜਲ ਨਿਤ ਨਵਸਤੁ[1] ਅਲੀਅਲ[2] ਮੇਰੁ ਚਚਾ[3] ਗੁਨ ਰੇ ॥
ਚੰਦ ਕੁਮੁਦਨੀ ਦੂਰਹੁ ਨਿਵਸਸਿ[4] ਅਨਭਉ ਕਾਰਨਿ ਰੇ ॥ ੨ ॥

ਤਿਸੁ ਕਾ ਪਰਮਾਰਥੁ :—

"ਕਮਲੁ ਕਾ ਬਾਸਾ ਜਲ ਮਹਿ ਨਿਤ ਪ੍ਰਤ ਨਵਸਤ ਸੋਲਹ ੧੬, ਰਾਸੀ ਚੰਦ੍ਰਮਾ, ਅਲੀਅਲ ਕਹੀਐ ਭਵਰੁ, ਰੇ ਦਾਦਰ ! ਤੂੰ ਅਰ ਕਮਲੁ ਨਿਤਪ੍ਰਤ ਜਲ ਮਹਿ ਬਸਤੇ ਹਉ ਅਰੁ ਭਵਰੁ ਤਹਾਂ ਹੀ ਰਹਤਾ ਹੈ, ਚੰਦ੍ਰਮਾ ਆਕਾਸਿ ਰਹਤਾ ਹੈ, ਭਵਰੁ ਫਿਰਤਾ ਫਿਰਤਾ ਆਇ ਬਾਸਨਾ ਕੀ ਪ੍ਰੀਤਿ ਕਾ ਲੀਆ ਕਮਲ ਕਾ ਮੇਰੁ ਕਹੀਐ ਸਿਰੁ ਕਮਲ ਕੇ ਸਿਰਿ ਬੈਠਤਾ ਹੈ ਭਵਰ ਉਸ ਕੀ ਚੰਚਲਾਈ ਦੇਖੁ। ਅਰੁ ਚੰਦ੍ਰਮਾ ਜਿ ਸਤਵੈਂ ਅਸਮਾਨ ਥੀਂ ਆਇ ਕਮਲ ਕਾ ਧਿਆਨੁ ਕਰਤਾ ਹੈ ਸੁ ਕਿਸੁ ਕੈ ਅਰਥਿ ? ਕਮਲਹੁ ਕੀ ਜਿ ਸੋਭਾ ਹੈ ਜਿ ਕਮਲ ਨੈਨ ਸਿ ਏਈ ਕਮਲ ਹੈ ਜਿਨ ਕੀ ਸੋਭਾ ਦੀਜੀਤੀ[5] ਹੈ। ਅਰ ਚਰਨ ਕਮਲ ਭੀ ਦੇਈ ਹੈ ਜਿਨ ਕੀ ਸੋਭਾ ਦੀਜੀਤੀ ਹੈ। ਚੰਦ੍ਰਮਾ ਜਿ ਈਹਾ ਧਿਆਨੁ ਰਖਤਾ ਹੈ ਸਿ ਅਨਭਉ ਕਹੀਐ ਪਰਮੇਸੁਰੁ ਅਰੁ ਪਰਸੁਮੇਰ ਕਾ ਜਨੁ। ਰੇ ਦਾਦਰ ! ਏਹੁ ਇਨ ਕੀ ਚੰਚਲਾਈ ਤੂੰ ਦੇਖੁ। ਜਿ ਏ ਇਸੁ ਪਦ ਕੈ ਧਿਆਨਿ ਤੂੰ ਇਨ ਕੈ ਸੰਗਿ ਜਿ ਬਸਤਾ ਨਿਹਫਲੁ ਰਹਤਾ ਹੈ, ਕਿਉਂ ਨਾਹੀ ਸਮਝਤਾ-ਕਦੇ ਤਉ ਜਾਨੁ, ਫਿਰੁ ਤੇਰੈ ਸੰਗਿ ਬਸਤੁ ਰਹੀ"। ਬਹੁੜਿ ਭੀ ਬਾਬਾ ਨਾਨਕੁ ਭਾਉ ਲਗਾਵਤਾ ਹੈ ਇਸੁਮਨ ਕੰਉ, ਕਿਆ ਕਹਤਾ ਹੈ ?

ਅੰਮ੍ਰਿਤੁ ਖੰਡੁ ਦੂਧਿ ਮਧੁ ਸੰਚਸਿ ਤੂੰ ਬਨ ਚਾਤੁਰ ਰੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥ ੩ ॥

ਤਿਸ ਕਾ ਪਰਮਾਰਥੁ:—

"ਰੇ ਮਨੁ ! ਤੂ ਅਪਨੀ ਪਰਕਿਰਤਿ ਛੋਡਤਾ ਨਾਹੀਂ ਸਰਪ ਕੀ ਨਿਆਈਂ, ਪਿਸਨੁ ਕਹੀਐ ਸਰਪੁ। ਜੇ ਭਾਵੈ ਅੰਬ੍ਰਿਤੁ ਵਸਤੁ ਖਲਾਈਐ, ਭਾਵੈ ਦੂਧੁ ਪੀਲਾਈਐ, ਭਾਵੈ ਕਿਛੁ ਭਲੀ ਹੀ ਵਸਤੁ ਖਲਾਈਐ, ਪਣੁ ਉਸੁ ਸਰਪ ਕੀ ਪਰਕਿਰਤਿ ਨ ਛੋਡੈ, ਫੇਰਿ ਉਸ ਥੀਂ ਬਿਖੁ ਹੀ ਪਰਗਾਸੈ। ਉਸੁ ਸਰਪ ਕੀ ਨਿਆਈਂ ਮਨ ਤੇ ਸਤਿ ਤੇਰੈ ਤਾਈਂ ਭਲਿਆਈ ਕੀਜੀਐ, ਉਪਦੇਸੁ ਦੀਜੀਐ, ਤਉ ਭੀ ਤੂੰ ਆਤਮੇ ਤੇ ਬੁਰਿਆਈ ਛੋਡਤਾ ਨਾਹੀ। ਭਾਵੈ ਅਨੇਕ ਅਨੇਕ ਉਪਦੇਸ ਸੁਨਹਿ, ਸਿਖਹਿ, ਪਣੁ ਆਤਮੇ ਤੇ ਬੁਰਿਆਈ ਨ ਛੋਡਹਿ"। ਬੋਲਹੁ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ। ਬਹੁੜਿ ਭਾਉ ਕਰਿ ਕਰਿ ਗੁਰੂ ਬਾਬਾ ਨਾਨਕੁ ਆਤਮੇ ਤੇ ਬੁਰਿਆਈ ਛੋਡਤਾ ਹੈ ਅਰੁ ਆਤਮੇ ਕਉ ਸਮਝਾਵਤਾ ਹੈ । ਕਿਆ ਕਹਤਾ ਹੈ ਜਿ ?

ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ[6] ਸੁਨੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ[7] ਪੂਛਿ ਜਿਉ ਰੇ ॥੪॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਆਤਮੇ ਕੰਉ, "ਜੇ ਤਉ ਮੂਰਖਹੁੰ ਕਾ ਪੰਡਿਤਹੁ ਸੰਗਿ ਨਿਵਾਸੁ ਹੋਇਆ ਅਰੁ ਆਗਮ ਨਿਗਮ ਬੇਦ ਸਾਸਤ੍ਰ ਸੁਣੇ ਤਾਂ ਉਹਿ ਪੰਡਿਤ ਨਾਹੀਂ ਹੋਇ ਜਾਤੇ, ਭੀ ਓਹਿ ਮੂਰਖਹੁ ਕੇ ਮੂਰਖ ਕਹੇ ਜਾਂ ਓਹਿ ਮੂਰਖਾ ਹੀ ਰਹੇ, ਪੰਡਿਤ ਨ ਹੂਏ ਤਾਂ ਕਿਛੁ ਪੰਡਤਹੁ ਕੇ ਸੰਗ ਮਹਿ ਦੋਖੁ ਨਾਹੀਂ, ਨ ਉਨ ਕੀ ਮੂਰਖਾਈ ਮਾਂਹ ਦੋਖੁ ਹੈ। ਜਿਉਂ ਕੂਕਰ[8] ਕੀ ਪੂਛਿ ਦਿਨੁ ਰਾਤਿ ਬਾਂਧੀ ਰਖੀਐ, ਜਬਿ ਛੂਟੈ ਤਬ ਵੈਸੀ

---

[1]ਨੌਂ ਤੇ ਸੱਤ—ਸੋਲਾਂ। [2]ਅਲਿ (ਭੌਰਾ) ਅਲ (ਅਲਿਨੀ-ਭੌਰੀ)। [3]ਚਰਚਾ ਅਥਵਾ ਚੰਚਲਤਾ ਦਾ ਸੰਖੇਪ। [4]ਨਿਉਂਦਾ ਹੈ, ਨਮਸਕਾਰ ਕਰਦਾ ਹੈ। [5]ਦੇਈਂਦੀ, ਦਿਤੀ ਜਾਂਦੀ। [6]ਵੇਦ ਸ਼ਾਸਤ੍ਰ, ਮੂਲ ਪੁਸਤਕ ਵਿਚ ਇਥੇ 'ਆਗਮ ਨਿਗਮ' ਪਾਠ ਹੈ। [7]ਸ੍ਵਾਨ, ਕੁੱਤਾ। [8]ਕੁੱਤਾ।

ਹੀ ਹੋਇ ਜਾਇ। ਤਿਸ[1] ਸੁਆਨ ਕੀ ਪੂਛਿ ਕੀ ਨਿਆਈਂ ਮੂਰਖੁ ਭਾਵੈ ਚਤੁਰ ਪੰਡਿਤਹੁ ਕੇ ਸਾਥਿ ਰਹੇ, ਪਣੁ ਆਪਣੀ ਮੂਰਖਾਈ ਨ ਛੋਡੈ; ਤਿਉਂ ਰੇ ਮਨ ! ਤੂ ਅਪਨੀ ਪਾਪਹੁ ਕੀ ਪਰਕਿਰਤਿ ਨਾਹੀਂ ਛੋਡਤਾ"। ਤਬ ਬਹੁੜਿ ਗੁਰੂ ਬਾਬਾ ਨਾਨਕੁ ਮਨ ਕਉ ਸਮਝਾਵਤਾ ਹੈ, ਕਿਆ ਕਹਤਾ ਹੈ:–

ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ॥

ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੫ ॥

ਤਿਸੁ ਕਾ ਪਰਮਾਰਥੁ:–

ਇਕਿ ਪਾਖੰਡ ਕਰਤੇ ਹੈਂ ਅਰੁ ਗੁਸਾਈਆਂ ਕਾ ਨਾਮੁ ਨਾਹੀਂ ਜਪਤੇ, ਉਇ ਪਾਖੰਡਿ ਹੀ ਕਰਤੇ ਫਿਰਤੇ ਹੈਂ। ਇਕਿ ਸਦਾ ਸਰਬਦਾ ਗੁਸਾਈਆਂ ਕੇ ਨਾਮੁ ਮਹਿ ਰਹਤੇ ਹੈਂ। ਇਕਿ ਸਾਧ ਹੀ ਸੰਗਿ ਰਹਤੇ ਹੈਂ, ਪਣੁ ਜਿਉਂ ਜਿਉਂ ਉਨ ਕੇ ਭਾਗਿ ਪੂਰਬਿ ਜਨਮਿ ਪੜੀ ਹੈ ਤਿਉਂ ਤਿਉਂ ਪਾਵਤੇ ਹੈਂ; ਤਿਉਂ ਕਰਿ ਕਰਿ ਤੁਮਿ ਸੋਈ ਪਾਵਹੁਗੇ, ਜਿਤੁਂ ਜਿਉਂ ਤੁਮ ਨੋ ਲਿਖਿਆ ਹੈ ਰੇ ਮੇਰੇ ਮਨਿ ! ਪਣੁ ਰੇ ਮੇਰੇ ਮਨਿ ! ਸਰਬ ਸੁਖਾਂ ਮਹਿ ਰਾਜ ਭੋਗ ਮਹਿ ਇਹੋ ਭਲੀ ਸਰਬ ਰੰਗਹਿ, ਇਹੀ ਗੁਣੁ ਬਿਸੇਖੁ ਹੈ ਜਿ ਰਾਮ ਰਾਮ ਰਾਮ ਰਾਮ ਸਿਮਰਣਾ। ਤਿਸੁ ਵਸਤੁ ਕਉ ਆਲਸੁ ਮਤੁ ਕਰਹੁ। ਸਰਬ ਨਿਧਾਨ ਇਹੀ ਰਾਮ ਨਾਮ ਮਹਿ ਹੈ, ਪਰੁ ਜਿਸਨੋ ਦੈਆਲੁ ਹੋਇ ਕਰਿ ਅਪੁਨਾ ਕਰਮੁ ਕਰੈ ਸੋਈ ਹੀ ਰਾਮੁ ਨਾਮੁ ਜਿਮਰੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸ਼ਨ ਵਾਹੁਗੁਰੂ। ਬੋਲਹੁ ਰਾਮ। ਸਵਰਹਿ ਕਾਮ। ਬਿਸਰਿ ਮਤੁ ਜਾਇ। ਖਤਾ ਮਤੁ ਖਾਇ।

**ਸਲੋਕੁ[2] ॥**

ਜਾਕਉ ਨਜਰਿ ਕਰੈ ਮੇਰਾ ਸਤਿਗੁਰੁ ਤਾ ਕੇ ਕਰਮ ਰੇਖਾ ਸਗਲੇ ਬਿਸਰੇ ॥

ਤਾਕੀ ਸੇਵਾ ਮਾਂਗੈ ਦਾਸੁ ਨਾਨਕੁ ਬਿਖੁ ਭਵਜਲੁ ਤੇ ਪਾਰਿ ਪਰੇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯੬ ॥

# ਸ੍ਰੀ ਗੁਰੂ ਨਾਨਕ ਦੇਵ ਜੀ ਉਜੈਨ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਉਸੁ ਕਵਲ ਸਰੋਵਰ ਦੱਖਣ ਕੀ ਧਰਤੀ ਤੇ ਗੁਰੂ ਬਾਬਾ ਨਾਨਕੁ ਉਜੈਨ[3] ਆਏ। ਭਰਥਰੀ ਕਉ ਮਿਲਿ ਕਰਿ ਸੁਮਾਰਿ[4] ਹੋਇ ਗੈਆ। ਤਬ ਗੁਰੂ ਬਾਬੇ ਨਾਨਕੁ ਕਉ ਦਰਗਾਹ ਤੇ ਆਵਾਜੁ ਆਇਆ ਜਿ, "ਏ ਨਾਨਕ ! ਤੂੰ ਬਿਸਮੁ[5] ਕਿਉਂ ਹੋਇ ਗੈਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਕਿਆ ਬਿਸਮਾਦੀ ਨਾ ਹੋਵਉਂ ਜਿ ਸਿਧ ਸਾਧਿਕ, ਦੇਵਾਲੇ ਸਭਿ ਦੇਖੇ, ਤੇਰੀ ਗਹਨਗਤਿ ਕਿਛੁ ਨਾਹੀਂ ਪੜਤੀ। ਜਿ ਪਰਮੇਸੁਰੁ ਦੇਖੀਐ ਤਉ ਹਜੂਰਿ, ਸੁਨੀਐ ਤਉ ਦੂਰਿ ਏ ਪਰਮੇਸੁਰ ! ਕਿਵ ਹੀ ਮੈਨੋ ਉਹੁ ਠਵਰ ਭੀ ਪਰਾਪਤਿ ਹੋਇ ਜਹਾਂ ਨਿਰੰਜਨ ਨਿਰੰਕਾਰ ਸ੍ਰੀ ਠਾਕੁਰ ਜੀ ਕਾ ਬਾਸਾ ਹੈ ? ਕਿਵ ਕਰਿ ਉਹੁ ਠਵਰ ਪਾਈਐ ? ਕਿਸੁ ਸੰਜਮਿ, ਕਿਸੁ ਉਪਾਇ ਊਹਾਂ ਜਾਈਐ ?" ਤਬ ਗੁਰੂ ਬਾਬੇ ਨਾਨਕ ਕਉ ਆਗਾਸ ਬਾਣੀ ਪਰਮੇਸੁਰ ਜੀ ਕੀ ਆਈ ਜਿ, "ਆਪ ਤੇ ਪਾਈਐ ਨਾਨਕ ! ਗੁਰੂ ਤੇ ਦਿਖਾਈਐ, ਕਿਤ ਸੰਜਮਿ

---

[1]ਉਸ। [2]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [3]ਉਜੈਨ ਜਾਂ ਉਜੈਨੀ, ਇੰਦੌਰ ਦੇ ਨੇੜੇ, ਮਾਲਵੇ ਦੀ ਪੁਰਾਣੀ ਰਾਜਧਾਨੀ। [4]ਸਮਾਧੀ ਵਿਚ। [5]ਵਿਸਮਾਦ।

ਉਸੁ ਠਵਰ ਜਾਈਐ'' । ਤਬ ਗੁਰੂ ਬਾਬਾ ਨਾਨਕੁ ਇਹੀ ਬਾਣੀ ਉਮੰਭਿ ਉਠਾ ਜਿ, "ਜੀ, ਆਪ ਤੇ ਪਾਈਐ ਸੁ ਕਿਉਂ ਕਰਿ ਪਾਈਐ ?

**ਸਲੋਕੁ**[1]

ਦਿਸੈ ਸੁਣੀਐ ਜਾਣੀਐ ਸਾਉ[2] ਨ ਪਾਇਆ ਜਾਇ ॥
ਰੁਹਲਾ[3] ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਆਤਮੈ ਕਉ ਕਿਉਂ ਕਰਿ ਮਿਲਉਂ ? ਦਿਸਦਾ ਭੀ ਹੈ ਪਰਮੇਸੁਰ, ਪਰੁ ਕੁਦਰਤਿ ਦੇਖੀ ਨੇੜਾ ਹੈ, ਅਰੁ ਜਉ ਸੁਣੀਐ ਤਉ ਦੂਰਿ ਸੁਣੀਐ; ਅਰੁ ਜਣੀਤਾ[4] ਹੈ ਜਿ ਨਿਕਟ ਹੀ ਹੈ, ਪਣੁ ਪਾਇਆ ਨਾਹੀਂ ਜਾਤਾ, ਅਰੁ ਪਾਇ ਬਿਨਾਂ ਸੁਆਦੁ ਆਵਤਾ ਨਾਹੀਂ, ਜਿਤੁ ਕਰਿ ਕਰਿ ਪਾਈਐ'' । ਤਬ ਫਿਰਿ ਬਾਬੇ ਨਾਨਕ ਜੀ ਕੰਉ ਸ੍ਰੀ ਪਾਰਬ੍ਰਹਮ ਕੀ ਆਗਿਆ ਆਈ ਜਿ, ਏ ਨਾਨਕ !

ਭੈ ਕੇ ਚਰਣ ਕਰ[5] ਭਾਵ[6] ਕੇ ਲੋਇਣ[7] ਸੁਰਤਿ ਕਰੇਇ ॥
ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥੨॥

ਤਿਸੁ ਕਾ ਪਰਮਾਰਥੁ:—

ਤਬ ਸ੍ਰੀ ਪਾਰਬ੍ਰਹਮ ਕਾ ਹੁਕਮੁ ਆਇਆ ਜਿ, "ਏ ਨਾਨਕ ! ਭੈ ਕੇ ਚਰਨ ਕਰੁ, ਭਾਵ ਕੇ ਕਰੰਉ[8] ਕਰੁ, ਸੁਰਤਿ ਕੇ ਲੋਇਣ[9] ਕਰੁ, ਤਉ ਦੇਖਹਿ ਹਰਿ ਦੁਆਰੁ'' । ਤਬ ਗੁਰੂ ਬਾਬੇ ਨਾਨਕ ਜੀ ਇਹੀ ਸੰਜਮਿ ਕਮਾਇਆ । ਭੈ ਕੇ ਚਰਨ ਕੀਏ, ਭਾਵ ਕੇ ਕਰੰਉ ਕੀਏ । ਸੁਰਤਿ ਕੇ ਲੋਇਣ ਕੀਏ । ਕਰਿ ਕਰਿ ਧਰਮ ਖੰਡ ਮਹਿ ਬਾਬਾ ਨਾਨਕ ਰਹਤਾ ਥਾ, ਗਿਆਨ ਖੰਡ ਕੰਉ ਚਲਿਆ । ਜਾਤਾ ਜਾਤਾ ਸੋਧਤਾ, ਕਮਾਵਤਾ ਕਮਾਵਤਾ ਗਿਆਨ ਖੰਡ ਕੰਉ ਜਾਇ ਪਹੁਚਿਆ । ਜਦਿ ਗਿਆਨ ਖੰਡ ਮਹਿ ਦੇਖੈ ਤਉ ਉਹਾਂ ਬਡੇ ਅਨੰਦ ਹੋਤੇ ਹੈਂ, ਰਾਗ ਨਾਦ ਹੋਤੇ ਹੈਂ, ਕੀਰਤਨ ਮੰਗਲ ਆਰਤੀਆਂ ਹੋਤੀਆਂ ਹੈਂ । ਉਹਾਂ ਗਿਆਨ ਖੰਡ ਮਹਿ ਖੁਸੀ ਹੋਇ ਕਰਿ ਗੁਰੂ ਬਾਬਾ ਨਾਨਕੁ ਤਬ ਗਿਆਨੁ ਖੰਡੁ ਦੇਖਿ ਕਰਿ, ਸਮਝਿ ਕਰਿ ਸਰਮ ਖੰਡ ਕੰਉ ਚਲਿਆ । ਜਾਤਾ ਜਾਤਾ, ਕਮਾਵਤਾ ਕਮਾਵਤਾ, ਰਹਤਾ ਰਹਤਾ, ਸੋਧਤਾ ਸੋਧਤਾ, ਸਰਮ ਖੰਡ ਕੰਉ ਜਾਇ ਪਹੁਚਿਆ । ਜਦਿ ਸਰਮ ਖੰਡ ਮਹਿ ਜਾਇ ਕਰਿ ਦੇਖੈ ਤਹਾਂ ਕਈ ਜੋਰ-ਬਲ ਹੈ, ਕਈ ਭਾਂਤਿ ਭਾਂਤਿ ਕੀ ਬਾਣੀ ਹੈ, ਉਹਾਂ ਹੋਰੁ ਕੋਈ ਨਾਹੀਂ, ਜੋਧੇ ਹੀ ਜੋਧੇ ਹੈਂ, ਪਣੁ ਕਈ ਅਸੰਖ ਅਖੁਟ ਜੋਧੇ ਹੈਂ । ਜਾਂ ਦੇਖੈ ਤਾਂ ਮਹਾਂਬਲੀ ਜੋਧੇ ਹੈਂ । ਸਭਿ ਵੈ[10] ਰਾਮ ਰਾਮ ਕਰਤੇ ਹੈਂ, ਰਾਮ ਨਾਮ ਸੰਗਿ ਭਰਪੂਰਿ ਹੈਂ । ਜਾਂ ਦੇਖੈ ਤਾਂ ਉਹਾਂ ਕਈ ਸਤਿਆਵਤੀਆਂ[11] ਹੈਂ, ਰਾਮ ਰਾਮ ਕਰਤੀਆਂ ਹੈਂ । ਜਾਂ ਦੇਖੈ ਤਾਂ ਕਈ ਜਾਤੀ ਹੈਂ, ਸਨਾਤੀ[12] ਹੈਂ, ਕਈ ਹਠੀ ਹੈਂ, ਕਈ ਤਪੀ ਹੈਂ, ਕਈ ਭਗਤ ਹੈਂ, ਤਿਨ ਕੀ ਕੀਮ ਗਣੀਤੀ ਕਾਈ ਨਾਹੀਂ , ਜਿ ਕਈ ਲੋਅ ਹੈਂ । ਤਿਨ ਕੰਉ ਦੇਖਿ ਕਰਿ ਗੁਰੂ ਬਾਬਾ ਨਾਨਕੁ ਹੈਰਾਨੁ ਹੋਇ ਗੈਆ । ਉਨ ਥੀਂ ਉਪਰਿ ਸਚੁ ਖੰਡੁ ਹੈ, ਉਹਾਂ ਸੋਈ ਜਾਤਾ ਹੈ ਜਿਸੁ ਕੰਉ ਬੁਲਾਈਤਾ ਹੈ । ਉਹਾਂ ਜਿ ਭਗਤ ਬਸਤੇ ਹੈਂ ਸੇ ਅਨੰਦ ਕਰਤੇ ਹੈਂ । ਮਨ ਕੈ ਬਿਖੈ ਸਚਾ ਹੈ, ਅਨੰਦ ਕਰਤੇ ਹੈਂ । ਗੰਮੀ ਪਰਵਾਹ ਕਾਈ ਨਾਹੀਂ । ਜਿਸ ਕੀ ਮਿਰਜਾਦਾ ਕਾਈ ਨਾਹੀਂ ਕਹੀ ਜਾਂਦੀ ਜਿ ਕਿਤਨਾ ਹੀ ਸੁਖੁ ਹੈ । ਤਹਾਂ ਗੁਰੂ ਬਾਬਾ ਨਾਨਕੁ ਦੇਖਿ ਕਰਿ ਹੈਰਾਨੁ ਹੋਇ ਗੈਆ, ਜਿ, "ਵਾਹੁ ਵਾਹੁ ਹੰਉ ਕਉਣੁ ਚੀਟੀ[13] ਹਉਂ, ਕਉਣੁ ਜਤੀਮੁ[14] ਹਉਂ, ਕਉਣੁ

---

[1]ਵਾਰ ਮਾਝ ਕੀ, ਸਲੋਕ ਮਹਲਾ ੨ । ਇਹ ਸ਼ਲੋਕ, ਜਿਵੇਂ ਕਿ ਮ: ੨ ਤੋਂ ਪਤਾ ਲਗਦਾ ਹੈ, ਸ੍ਰੀ ਗੁਰੂ ਅੰਗਦ ਦੇਵ ਜੀ ਦੂਸਰੀ ਪਾਤਿਸ਼ਾਹੀ ਦੀ ਰਚਨਾ ਹੈ । [2]ਸੁਆਦ । [3]ਪੈਰਾਂ ਤੋਂ ਹੀਣ, ਲੂਲ੍ਹਾ । [4]ਜਾਣੀਦਾ । [5]ਹੱਥ । [6]ਪ੍ਰੇਮ । [7]ਅੱਖਾਂ । [8]ਕਰ (ਹੱਥ) । [9]ਅੱਖਾਂ । [10]ਵੇ ਵੁਹ ਦਾ (ਬਹੁਵਚਨ) ਉਹ । [11]ਸਤਿਵੰਤੀਆਂ । [12]ਉਪ ਜਾਤੀਆਂ । [13]ਕੀੜੀ । [14]ਯਤੀਮ ।

ਬਿਚਾਰਾ ਹਉਂ । ਮੈਂ ਕਿਆ ਸੇਵਾ ਕੀਤੀ ਹੈ ਜਿ ਹੰਉ ਈਹਾਂ ਜਾਉਂ ਅਰੁ ਮੇਰੈ ਤਾਈਂ ਕੋਈ ਜਾਣੈ ਕਿ ਦਰਬਾਰਿ ਵੜਣੁ ਪਾਵਉ, ਹੰਉ ਕਉਣੁ ਹੰਉ ?'' ਤਬ ਗੁਰੂ ਬਾਬਾ ਨਾਨਕੁ ਨਿਮਾਣਾ ਹੋਇ ਗੈਆ, ਖਰਾ ਜਤੀਮੀ ਘਰਿ ਆਇ ਗੈਆ। ਤਬ ਬੈਰਾਗ ਦੇ ਘਰਿ ਹੋਇ ਗੈਆ, ਆਗਾਧਿ ਬਾਤ ਦੇਖਿ ਕੈ ਪਰਮੇਸੁਰ ਕੀ ਬਿਸਮਾਦੁ ਹੋਇ ਰਹਿਆ। ਤਬ ਬੈਰਾਗਿ ਹੋਇ ਕਰਿ ਬਾਣੀ ਬੋਲੀ ਲਲਤਾ ਸੂਹੀ[1] ਮਹਿ :–

ਮੰਞੁ ਕੁਚਜੀ ਅੰਮਾਵਣਿ ਡੋਸੜੇ[2] ਹਉ ਕਿਉ ਸਹੁ ਰਾਵਣ ਜਾਉ ਜੀਉ ॥

ਤਿਸੁ ਕਾ ਪਰਮਾਰਥੁ :–

ਮੈਂ ਜਿ ਹਾਂ ਸਿ ਕੁਚੱਜੀ ਹਾਂ, ਦੋਸੀ ਭਰੀ ਹਾਂ, ਲਉਬਾਲੀ[3] ਦਰਗਾਹ ਸਾਹਿਬ ਦੀ ਪਾਕੁ[4] ਹੈ, ਮੈਂ ਖਾਕੀ ਬੰਦਾ ਨਾਪਾਕੁ ਹਾਂ। ਮੈਂ ਜਿ ਸਾਹਿਬ ਦਾ ਮਹਲੁ ਪਾਈ ਸਿ ਕਿਉਂ ਕਰਿ ਪਾਈ ?''

ਓਥੈ[5] ਇਕ ਦੂ ਇਕਿ ਚੜੰਦੀਆ ਕਉਣ ਜਾਣੈ ਮੇਰਾ ਨਾਉ ਜੀਉ ॥

ਤਿਸ ਕਾ ਪਰਮਾਰਥੁ:—

ਹੋਰੁ ਈਵ[6] ਭੀ ਨਾਹੀ ਜਿ ਇਕਾ ਹੰਵੈ[7] ਸੇਵਕੁ ਹਾਂ, ਲਉਬਾਲੀ[8] ਦਰਗਾਹ ਇਕ ਦੂ ਇਕਿ ਚੜ੍ਹਦੇ ਹੈਨਿ, ਮੈਨੋ ਕਉਣੁ ਜਾਣੈ ਜਿ ਤੂੰ ਕਉਣੁ ਹੈਂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਜਿਨੀ ਸਖੀ[9] ਸਹੁ[10] ਰਾਵਿਆ[11] ਸੇ ਅੰਬੀ ਛਾਵੜੀਏਹ[12] ਜੀਉ ॥

ਤਿਸੁ ਕਾ ਪਰਮਾਰਥੁ–

ਅਰੁ ਜਿ ਸਾਹਿਬੁ ਪਾਇਆ ਹੈ ਸੇ ਪਈਆ ਜਉ ਕਗੁਲਾਉ ਕਰਦੀਆਂ ਹੈਨਿ, ਤਿਨ੍ਹਾਂ ਦੀ ਕਿਛੁ ਮਿਤਿ ਮਿਰਜਾਦਾ ਨਾਹੀਂ।

ਸੇ ਗੁਣੁ ਮੰਞੁ[13] ਨ ਆਵਨੀ ਕੈਨੂ[14] ਦੋਸੁ ਧਰੇਉ ਜੀਉ ॥

ਤਿਸੁ ਕਾ ਪਰਮਾਰਥੁ:—

ਜਿਨੀ ਗੁਣੀ ਕਰਿ ਕਰਿ ਉਨੀ ਪਾਇਆ ਹੈ ਸੇ ਗੁਣ ਮੈਂ ਜਾਣਦਾ ਨਾਹੀ। ਜਿ ਕਿਛੁ ਦੋਸੁ ਹੈ ਸੁ ਮੈਨੋ ਹੀ ਹੈ, ਹੋਰਸ ਕਿਸਨੋ ਆਖਾਂ। ਜਿ ਮੈਨੋ ਦੋਸੁ ਹੈਨਿ ਮੈਂ ਜਿਹਾ ਸਿ ਅਵਗਣਿਆਰੀ ਹਾਂ।

ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿੰਨਾ ਤੇਰਾ ਨਾਉ ਜੀਉ ॥
ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੇਰੇ ਜਿ ਗੁਣ ਹੈਂ ਸ੍ਰੀ ਪਾਰਬ੍ਰਹਮ ਪਰਮੇਸੁਰ ! ਸਿ ਮੇਰੇ ਬੁਤੇ ਗਣੇ ਜਾਂਦੇ ਨਾਹੀਂ। ਤੇਰਿਆਂ ਗੁਣਾਂ ਦਾ ਅੰਤੁ, ਨਾਵਾਂ ਦਾ ਅੰਤੁ, ਕੀਆ ਨਾਂਹੀ ਜਾਂਦਾ। ਕਿਸ ਕਿਸ ਬਖਿਆਣ ਤੇਰੇ ਦਾ ਹੰਉ ਨਾਉਂ ਲਈ, ਕਿਆ ਬਿਸਥਾਰ ਕਰਾਂ ? ਤੇਰੇ ਤਉ ਗੁਣ ਅਸੰਖ ਹੈਂ, ਪਣੁ ਇਕਸ ਤੇਰੇ ਗੁਣ ਨੋ ਪਹੁਚਿ ਨਾਂਹੀ ਸਕਤਾ–ਨਾ ਕੀਮਤਿ ਹੀ ਕੀਤੀ ਜਾਂਦੀ ਹੈ ਤੇਰੇ ਇਕਸੁ ਗੁਣ ਕੀ, ਕਰੀਐ ਸਿ ਕਿਆ ਕਰੀਐ ? ਕੁਰਬਾਨੁ, ਕੁਰਬਾਨੁ ਕੀਤਾ ਹੰਉ ਇਸੁ ਤੇਰੀ ਕੁਦਰਤਿ ਵਿਟਹੁ[15] ਜੀ ਪਾਤਿਸਾਹ !

ਸੁਇਨਾ ਰੁਪਾ[16] ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ ਸਿਉ ਲਾਇਆ ਚਿਤੁ ਜੀਉ ॥

---

[1]ਰਾਗੁ ਸੂਹੀ ਮਹਲਾ ੧, ਕੁਚੱਜੀ। [2]ਅਮਿਣਵੇਂ ਦੋਸ਼। [3]ਬੇ-ਪਰਵਾਹ, ਨਿਰਭੈ, ਨਿਡਰ। [4]ਪਵਿਤ੍ਰ। [5]ਇਹ ਲਫ਼ਜ਼ ਏਥੇ ਵਾਧੂ ਹੈ, ਜੋ ਗੁਰਬਾਣੀ ਵਿਚ ਨਹੀਂ ਹੈ। [6]ਇਸ ਤਰਾਂ, ਇਸ ਪਰਕਾਰ। [7]ਹਉਂ ਹੀ, ਮੈਂ ਹੀ। [8]ਬੇ-ਪਰਵਾਹ। [9]ਸਹੇਲੀਆਂ (ਸੁਧਾਲੂਆਂ) ਨੇ। [10]ਪਤੀ (ਪਰਮੇਸ੍ਰ)। [11]ਭੋਗਿਆ (ਸਿਮਰਿਆ)। [12]ਅੰਬਾਂ ਦੀ ਛਾਵੇਂ, ਅਰਥਾਤ–ਸੁਖੀ। [13]ਮੈਂ (ਮੇਰੇ) ਵਿਚ। [14]ਸਹੀ ਪਾਠ–'ਹਉ ਕੈ ਜੀਉ।' [15]ਤੂੰ, ਉਤੋਂ। [16]ਚਾਂਦੀ।

ਤਿਸੁ ਕਾ ਪਰਮਾਰਥੁ:—

ਸੁਇਨਾ ਰੁਪਾ ਮੋਤੀ ਮਾਣਕ ਜਿ ਪਰਮੇਸੁਰ ਦਾਤਿ ਕੀਤੀ ਸੁ ਮੇਰਾ ਧਿਆਨੁ ਉਨਾਂ ਸਾਥਿ ਲਗਿ ਗੈਆ, ਪਰਮੇਸੁਰੁ ਭੂਲਿ ਗਇਆ ।

ਮੰਦਰ ਮਿਟੀ ਸੰਦੜੇ[1] ਪਥਰ ਕੀਤੇ ਰਾਸਿ ਜੀਉ ॥
ਮੈ ਏਤੁ ਭੁਲਾਵੈ[2] ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥

ਤਿਸੁ ਕਾ ਪਰਮਾਰਥੁ:—

ਮਹਲ ਦੇਖਿ ਕਰਿ ਭੁਲਾ ਮੇਰਾ ਮਨੁ ਪਰਮੇਸੁਰ ਥੀਂ, ਸੁ ਏਹੁ ਕਿਆ ਵਸਤੁ ਥੀ ਜਿ ਸੁਖਿ ਭੁਲ ਮਹਲ ਸਿ ਮਿਟੀ ਕੇ ਸੁਇਨਾ ਰੁਪਾ ਸੁ ਪਥਰੁ ਘਰੁ ਮਿਟੀ ਕਾ ਅਰੁ ਸੁਇਨਾ ਰੁਪਾ ਸਿ ਕਿਆ ਮੂੜਿ ਤਿਸੁ ਪਥਰ ਅਰੁ ਮਿਟੀ ਕੈ ਭੁਲਾਣੈ ਪਰਮੇਸੁਰੁ ਵਿਸਰਿਆ ਜੀ । ਇਕੁ ਨਿਮਖੁ, ਇਕ ਚਸਾ, ਇਕੁ ਛਿਨੁ, ਇਕੁ ਪਲੁ, ਇਕੁ ਤਿਲੁ ਪਰਮੇਸੁਰੁ ਚਿਤਾਰਿਓ ਨਾਹੀਂ ਜਿ ਹੰਉ ਕਿਸ ਕਾ ਹਾਂ, ਮੇਰਾ ਸਾਹਿਬੁ ਕੋਈ ਹੈ ਕਿ ਨਾਹੀਂ, ਮਿਟੀ ਅਰੁ ਪਥਰ ਕੈ ਗੁਮਾਨਿ ਏਹੁ ਭੂਲਾ, ਪਰਮੇਸੁਰੁ ਬਿਸਰਿ ਗੈਆ ਜੀ ।

ਅੰਬਰਿ[3] ਕੂੰਜਾ[4] ਕੁਰਲੀਆਂ[5] ਬਗ ਬਹਿਠੇ ਆਇ ਜੀਉ[6] ॥
ਸਾਧਨ[7] ਚਲੀ ਸਾਹੁਰੈ[8] ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥

ਤਿਸੁ ਕਾ ਪਰਮਾਰਥੁ :—

ਏ ਜਿ ਸਿਆਹੁ ਵਾਲ ਥੇ ਸਿ ਸੁਪੇਦ ਹੋਏ, ਚਲਣ ਕੇ ਦਿਨ ਆਏ ਜੀ । ਏਹੁ ਜਿ ਜਿੰਦੁ ਥੀ ਸਾ ਚਲੀ ਅਗ ਸਾਹਿਬ ਕੈ ਦਰਬਾਰਿ, ਈਹਾ ਬਦਹਗਾਰਿ[9] ਹੋਇ ਚਲੀ, ਈਹਾਂ ਏਨਿ ਕਿਛੁ ਸੁਕ੍ਰਿਤੁ[10] ਕੀਆ ਨਾਹੀਂ, ਅਗੈ ਕਿਆ ਜਾਇ ਮੁਹੁ ਦੇਗੀ ? ਏਹੁ ਤਾਂ ਈਂਹਾਂ ਹੀ ਬਦਹਗਾਰਿ ਹੋਇ ਚਲੀ, ਅਗੈ ਜਿ ਮੁਖੁ ਦੇਗੀ ਸੁ ਕਿਆ ਦੇਗੀ ?

ਸੁਤੀ ਸੁਤੀ ਝਾਲੂ[11] ਥੀਆ ਭੁਲੀ ਵਾਟੜੀਆਸੁ[12] ਜੀਉ ॥
ਤੈ ਸਹ[13] ਨਾਲਹੁ ਮੁਤੀਅਸੁ[14] ਦੁਖਾ ਕੂ ਧਰੀਆਸੁ[15] ਜੀਉ ॥

ਤਿਸੁ ਕਾ ਪਰਮਾਰਥੁ :—

ਸਾਰੇ ਜਨਮ ਵਿਚਿ ਏਨਿ ਪਰਮੇਸੁਰੁ ਕਬਹੂੰ[16]ਚਿੰਤਾਰਿਓ ਨਾਹੀਂ, ਸੁਤੇ ਹੀ ਵਿਹਾਣੀ[17] ਮਾਇਆ ਕੇ ਰੰਗਿ ਵਿਚਿ, ਵਾਟ ਜਿ ਥੀ ਪਰਮੇਸੁਰ ਕੀ, ਤਿਸਤੇ ਏਹੁ ਭੁਲਿ ਗਈ, ਹੁਣਿ ਅੰਤਿ ਸਮੇ ਕਿਛੁ ਹੋਤਾ ਨਾਹੀਂ । ਪਣੁ ਗੁਰੂ ਬਾਬਾ ਨਾਨਕੁ ਬੇਨਤੀ-ਅਰਦਾਸਿ ਪਰਮੇਸੁਰ ਪਹਿ ਕਰਦਾ ਹੈ, ਕਿਆ ਕਰਦਾ ਹੈ ?

ਤੁਧੁ ਗੁਣ ਮੈ ਸਭਿ ਅਵਗੁਣਾ ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ ਇਕੁ ਮੰਵ[18] ਡੋਹਾਗਣਿ ਕਾਈ ਰਾਤਿ ਜੀਉ ॥ ੧ ॥

ਤਿਸੁ ਕਾ ਪਰਮਾਰਥੁ:—

"ਏ ਸ੍ਰੀ ਪਾਰਬ੍ਰਹਮ ਜੀ ! ਮੈਨੋ ਜਿ ਸਾਹ ਸਾਹ ਸਾਥਿ ਕਈ ਸਹੰਸਰ[12] ਅਵਗਣ ਹੈਨਿ ਅਰੁ ਤੇਰੇ ਗੁਣ ਸਾਹ ਸਾਹ ਸਾਥਿ ਕਈ ਸਹੰਸਰ, ਜੇ ਤੁਧੁ ਭਾਵੈ ਤਾਂ ਕਬਹੂੰ ਮੇਰੈ ਬਾਬਿ[20] ਭੀ ਮਿਹਰਵਾਨੁ ਹੋਹਿ । ਜਿਨਾਂ ਊਪਰਿ ਤੂ

---

[1]ਦੇ । [2]ਸਹੀ ਪਾਠ 'ਹਉ ਏਨੀ ਵੋਲੀ ।' [3]ਸਿਰ ਰੂਪ ਅਸਮਾਨ ਵਿਚੋਂ । [4]ਕਾਲੇ ਕੇਸ ਰੂਪ ਕੂੰਜਾਂ । [5]ਚਲੀਆਂ ਗਈਆਂ । [6]ਬਗੇ (ਧੌਲੇ-ਚਿਟੇ) ਵਾਲ ਆ ਗਏ । [7]ਜੀਵ ਰੂਪ ਇਸਤ੍ਰੀ । [8]ਸਹੁਰੇ ਘਰ, ਅਰਥਾਤ-ਪਤੀ ਪਰਮੇਸ੍ਵਰ ਪਾਸ ਪਰਲੋਕ ਵਿਚ । [9]ਗੁਨਾਹਗਾਰ । [10]ਪੁੰਨ-ਕਰਮ । [11]ਝਾਂਲਾਂਘ, ਸਵੇਰ ਦਾ ਸਮਾਂ (ਭਾਵ-ਬੁਢੇਪਾ) । [12]ਉਸ ਦੀ ਵਾਟ (ਰਸਤਾ) । [13]ਪਤੀ । [14]ਮੁਕਤ ਹੋਈ, ਛੁਟੀ ਅਰਥਾਤ-ਵਿਛੜੀ । [15]ਦੁੱਖਾਂ ਨੂੰ ਧਰੀ ਗਈ । [16]ਕਦੇ । [17]ਗੁਜ਼ਰ ਗਈ । [18]ਸਹੀ ਪਾਠ ਏਥੇ 'ਇਕੁ ਮੰਵ' ਦੀ ਥਾਵੇਂ 'ਮੈਂ' ਹੈ । [19]ਹਜ਼ਾਰਾਂ । [20]ਬਾਰੇ, ਉਪਰ ।

ਮਿਹਰਵਾਨੁ ਹੈਂ ਅਰੁ ਤੁਧਨੋ ਜਿ ਭਾਵਦੇ ਹੈਨਿ ਤਿਨਾਂ ਸਾਥਿ ਤੂੰ ਸਦਾ ਸਰਬਦਾ ਵਸਦਾ ਹੈਂ। ਕਬਹੂੰ ਕਿਤੀ[1] ਸਮੇ ਮੇਰੈ ਬਾਬਿ ਭੀ ਮਿਹਰਵਾਨੁ ਹੋਹਿ ਜਿ ਦਰਸਨੁ ਦੇਹਿ"। ਤਬ ਨਿਮਾਣੈ ਘਰਿ ਹੋ ਕਰਿ ਬਾਬੇ ਨਾਨਕ ਬੇਨਤੀ ਕਰੀ; ਸੁ ਬਾਬੇ ਊਪਰਿ ਪਰਮੇਸੁਰੁ ਦਇਆਲੁ ਹੂਆ। "ਐ"–ਕਹੈ, "ਨਾਨਕ ਕੰਉ ਈਹਾਂ ਬੁਲਾਇ ਲਿਆਵਹੁੰ"। ਤਬ ਪਰਮੇਸੁਰ ਕੇ ਭੇਜੇ ਬਾਬੇ ਨਾਨਕ ਕੰਉ ਲੈਣ ਆਏ। ਕਵਨਿ ਕਵਨਿ ਲੈਣਿ ਆਏ? ਜਤੁ, ਸਤੁ, ਸੰਤੋਖੁ, ਧੀਰਜੁ, ਸੁਮਤਿ, ਭਾਉ, ਭਉ–ਏ ਆਏ, ਆਇ ਕਰਿ ਲੇ ਗਏ ਬਾਬੇ ਨਾਨਕ ਕੰਉ, ਪਰਮੇਸੁਰ ਪਾਸਿ ਲੇ ਆਏ। ਤਬ ਗੁਰੂ ਬਾਬੇ ਨਾਨਕ ਜਾਇ ਕਰਿ ਡੰਡਉਤਿ ਕਰੀ ਲੰਬੈ ਆਸਣਿ ਹੋਇ ਕਰਿ। ਤਬ ਪਰਮੇਸੁਰ ਕਹਾ ਜਿ, ਆਉ ਨਾਨਕ! "ਆਉ ਹੋ ਮੇਰੇ ਪਿਆਰੇ! ਆਉ ਹੋ ਮੇਰੇ ਸੇਵਕ! ਆਉ ਹੋ ਸਾਇਰ! ਆਉ ਹੋ ਮੇਰੇ ਜਤੀਮ! ਭਲਾ ਹੈਂ?" "ਜੀ, ਤੇਰੇ ਪਰਸਾਦਿ[2]। ਤੈਂ ਹਿਤਿ ਆਇਐ ਭਲਾ ਹਾਂ। ਐ ਨਾਨਕ! ਹੰਉ ਸਦਾ ਸਰਬਦਾ ਤੇਰੈ ਨਾਲਿ ਹਾਂ। ਤੂੰ ਸੰਸਾ ਕਿਉਂ ਕਰਦਾ ਹੈਂ?" ਤਬ ਗੁਰੂ ਬਾਬਾ ਨਾਨਕੁ ਬਾਣੀ[3] ਬੋਲਿ ਉਠਾ ਜਿ–

ਜਾ ਤੂੰ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਯਾ ਮਿਹਰਵਾਨੁ! ਜਾਂ ਤੂੰ ਤਾਂ ਮੈਨੋ ਸਭ ਕਿਛੁ ਹੈਂ, ਮੇਰੈ ਧਨੁ ਸੰਪਉ[4] ਜੀਵਨਿ ਰਾਸਿ[5] ਤੂੰਹੇ ਹੈਂ। ਤੇਰੇ ਨਾਂਵਾਂ ਵਿਚਿ ਮੈਨੋ ਸਭ ਸੁਖ, ਸਦਾ ਸਰਬਦਾ ਸੁਖੀ ਵਸਦਾ ਹਾਂ। ਤੂੰ ਅੰਤਰਿ ਜਿਚਰੁ ਹੈਂ ਤਿਚਰੁ ਸਭ ਕੋਈ ਕਹਦਾ ਹੈਂ ਜਿ ਸਾਬਾਸਿ! ਅਰੁ ਜੇ ਤੂੰ ਅੰਤਰਿ ਨ ਹੋਵਹੀ ਤਾਂ ਕੋਈ ਢੋਈ ਨ ਦੇਈ। ਤੂੰ ਜਿ ਹੈਂ ਸੁ ਭਾਣੈ ਦਾ ਸਾਹਿਬੁ ਹੈ', ਤੁਧੁ ਭਾਵੈ ਤਾਂ ਮਿਹਰਵਾਨ! ਤੂੰ ਕਿਆ ਨ ਕਰਹੀ?

ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰੁ ਵਹੈ ਕਵਲ ਫੁਲੈ ਆਕਾਸਿ ਜੀਉ ॥

ਤਿਸੁ ਕਾ ਪਰਮਾਰਥੁ :–

ਯਾ ਮਿਹਰਵਾਨ! ਜੇ ਤੁਧੁ ਭਾਵੈ ਪਾਤਿਸਾਹ! ਤਾਕੈ ਤਾਈਂ ਉਠਾਇ ਫਕੀਰੁ ਕਹਿ ਕਢਾਹੀ ਟੁਕੜਾ ਪਾਵਹਿ। ਅਰੁ ਜੇ ਤੁਧੁ ਭਾਵੈ ਤਾਂ ਗਰੀਬਾਂ ਕੈ ਤਾਈਂ ਉਠਾਇ ਪਾਤਿਸਾਹੁ ਕਰਹਿ। ਜੇ ਤੁਧੁ ਭਾਵੈ ਤਾਂ ਥਲਾਂ ਵਿਚ ਨਦੀਆਂ ਵਹਾਇਹਿ। ਜੇ ਤੁਧੁ ਭਾਵੈ ਤਾਂ ਪਰਬਤਾਂ ਉਤੈ ਬਿਨਾਂ ਪਾਣੀ ਹੀ ਕਵਲੁ ਫੁਲਾਇਹਿ ਆਗਾਸਿ[6]"।

ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸੁ ਜੀਉ ॥

ਤਿਸ ਕਾ ਪਰਮਾਰਥੁ:—

ਜੇ ਉਸੁ ਭਾਵੈ ਤਾਂ ਏਹੁ ਸੈਂਸਾਰ ਕਾ ਭਵਜਲੁ ਲੰਘੈ, ਜੇ ਭਾਵੈ ਤਾਂ ਵਿਚੇ ਡੋਬੈ।

ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣ ਤਾਸਿ ਜੀਉ ॥
ਭਾਣੈ ਸਹੁ ਭੀਹਾਵਲਾ[7] ਹਉਂ ਆਵਣਿ ਜਾਣਿ ਮੁਈਆਸਿ ਜੀਉ ॥

ਤਿਸ ਕਾ ਪਰਮਾਰਥ:—

"ਯਾ ਮਿਹਰਵਾਨ! ਜੇ ਤੁਧੁ ਭਾਵੈ ਤਾਂ ਇਕਨਾਂ ਜੀਆਂ ਦੈ ਤਾਈਂ ਮਿਲਾਇ ਲੇਹਿ, ਸਹਜ ਸੁਭਾਵ ਨਾਲਿ ਦਰਸਨੁ ਦੇਹਿ, ਅਠੇ ਪਹਰ ਤੇਰੀ ਸਿਫਤਿ ਕਰਤੇ ਰਹਹਿ ਤੇਰੇ ਗੁਨ ਗਾਵਤੇ। ਜਾਂ ਤੁਧੁ ਭਾਵਤਾ ਹੈ ਇਕਨਾ ਜੀਆਂ ਕੈ ਬਾਬਿ ਕਹਰਵਾਨੁ ਹੋਇ ਬੈਠਤਾ ਹੈਂ; ਉਨਾਂ ਨੋ ਉਠਾਇ ਜੂਨੀ ਮਹਿ ਬਾਹਤਾ ਹੈਂ, ਓਹਿ ਸਦਾ ਆਵਤੇ, ਜਨਮਤੇ ਮਰਤੇ ਹੈਂ"।

---

[1]ਕਿਸੇ [2]ਕ੍ਰਿਪਾ ਕਰ ਕੇ। [3]ਰਾਗ ਸੂਹੀ ਮਹਲਾ ੧, ਸੁਚਜੀ। [4]ਸੰਪਤੀ। [5]ਜੀਵਨ ਦੀ ਪੂੰਜੀ। [6]ਜੇ ਤੈਨੂੰ ਭਾਵੇ ਤਾਂ ਤੂੰ ਆਕਾਸ਼ ਵਿਚ ਕਮਲ ਫੁਲਾ ਦੇਵੇਂ। [7]ਡਰਾਉਣਾ, ਭੈ ਵਾਲਾ।

ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ[1] ਢਹਿ ਪਈਆਸੁ ਜੀਉ ॥
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥

ਤਿਸੁ ਕਾ ਪਰਮਾਰਥੁ:–

"ਯਾ ਮਿਹਰਵਾਨ ! ਤੂੰ ਜਿ ਹੈਂ ਸੁ ਅਪਾਰੁ ਹੈਂ, ਤੇਰਾ ਅੰਤੁ ਕਿਸੀ ਬਾਤ ਪਾਇਆ ਨਾਹੀਂ ਜਾਤਾ। ਹੰਉ ਸੁਨਤੀ ਖੋਜਤੀ ਖੋਜਤੀ ਢਹਿ ਹਾਰਿ ਪਈ, ਤੇਰਾ ਅੰਤੁ ਮੇਰੈ ਬੁਤੈ ਪਾਇਆ ਨ ਗੈਆ। ਤੂੰ ਅਪਾਰੁ-ਬੇਸੁਮਾਰੁ ਸਾਹਿਬੁ, ਮੇਰੈ ਬੁਤੈ[2] ਤੇਰਾ ਅੰਤੁ ਪਾਇਆ ਨਹੀਂ ਜਾਤਾ। ਯਾ ਸਾਹਿਬ ਕਰੀਮ[3] ! ਤੇਰਾ ਅੰਤੁ ਪਾਇਆ ਨਾਹੀਂ ਜਾਂਦਾ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਮੈਂ ਤੇਰੇ ਬਾਬਿ ਮਿਹਰਵਾਨੁ ਹਾਂ। ਜੇ ਕਿਛੁ ਮਾਂਗਹਿਗਾ ਸੁ ਮੈਂ ਤੇਰੈ ਤਾਈਂ ਦੇਤਾ ਹੰਉ, ਤੂੰ ਮਾਗੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਕਿਆ ਮਾਗਉ ਕਿਆ ਕਹਿ ਸੁਣੀ ਤੇਰੈ[4] ਦਰਸਨ ਭੂਖਿ ਪਿਆਸਿ ਜੀਉ ॥

ਤਿਸੁ ਕਾ ਪਰਮਾਰਥੁ:–

ਜਿ "ਯਾ ਸਾਹਿਬ ! ਅਵਰੁ ਮੈਂ ਕਿਛੁ ਨਾਹੀਂ ਚਾਹਤਾ। ਮੁਝ ਕੰਉ ਤੇਰੇ ਦਰਸਨ ਹੀ ਕੀ ਪਿਆਸ ਹੈ। ਮੁਝ ਕੰਉ ਤੂੰ ਅਪਨਾ ਦਰਸੁ ਹੀ ਦੇਹਿ, ਅਵਰੁ ਕਿਛੁ ਨਾਹੀਂ ਮੈਂ ਮਾਂਗਤਾ।" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਜਾਂ ਤੁਧੁਨੋ ਮੇਰੇ ਦਰਸਨ ਹੀ ਕੀ ਭੂਖ ਅਰੁ ਪਿਆਸ, ਹੈ ਅਵਰੁ ਕਿਛੁ ਨਾਹੀਂ ਚਾਹਤਾ, ਤਾਂ ਹੰਉ ਭੀ ਤੇਰੈ ਤਾਈਂ ਚਾਹੰਉਗਾ, ਤੁਝ ਹੀ ਕੰਉ ਦਰਸਨੁ ਦੇਉਂਗਾ, ਤੂ ਅਠੇ ਪਹਰ ਮੇਰੈ ਸਾਥਿ ਹੈਂ, ਮੈਂ ਤੈਂ ਥੀਂ ਭਿੰਨ[5] ਨਾਹੀਂ ਤਬ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਤੁਝ ਜਿ ਮੁਝ ਹੀ ਕੰਉ ਚਾਹਿਆ ਅਰੁ ਮੁਝ ਹੀ ਕੰਉ ਮਾਂਗਿਆ ਸੁ ਏਹੁ ਬਾਤ ਤੈਂ ਕਿਸ ਤੇ ਪਾਈ ?" ਤਬ ਗੁਰੂ ਬਾਬੇ ਨਾਨਕ ਬੇਨਤੀ ਕਰੀ, "ਯਾ ਮਿਹਰਵਾਨ ਸਾਹਿਬੁ ! ਤੂੰ ਮੈਂ ਪਾਇਆ, ਸੁ ਗੁਰ ਕੇ ਬਚਨ ਕਰਿ ਕਰਿ ਪਾਇਆ :–

ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥

ਤਿਸੁ ਕਾ ਪਰਮਾਰਥੁ–

"ਯਾ ਮਿਹਰਵਾਨ ! ਮੈਂ ਤੇਰੀ ਸਾਰ ਕਿਛੁ ਨ ਥਾ ਜਾਨਤਾ, ਪਣੁ ਗੁਰ ਕੇ ਬਚਨ ਕਰਿ ਕਰਿ ਤੂੰ ਪਾਇਆ; ਨਾਤਰ[6] ਜੀ, ਅਪਾਰੁ ਪੁਰਖੁ ਜੀ ! ਤੇਰੀ ਗਹਨਗਤਿ[7] ਤੂਹੈਂ ਜਾਨਹਿ, ਅਵਰੁ ਮਾਨੁਖੁ ਜੀਵ ਕਿਆ ਜਾਨੈ"। ਤਬ ਗੁਰੂ ਬਾਬੇ ਕੇ ਇਤਨੇ ਕਹਣੇ ਸਾਥਿ ਸ੍ਰੀ ਪਾਰਬ੍ਰਹਮ ਬਹੁਤੁ ਖੁਸੀ ਹੋਆ : ਜਿ, "ਨਾਨਕ ! ਜੇ ਤੂੰ ਗੁਰੂ ਕਾ ਨਾਮੁ ਨ ਲੇਤਾ, ਜਿ ਮੈਂ ਗੁਰ ਕੈ ਪਰਸਾਦਿ ਏਹੁ ਬਾਤ ਪਾਈ, ਜੇ ਤੂੰ ਏਹੁ ਬਾਤ ਨ ਕਹਤਾ, ਤਾਂ ਮੈਂ ਤੇਰੈ ਤਾਈਂ ਕਿਛੁ ਨ ਦੇਤਾ ਅਰੁ ਦਰਗਾਹ ਤੇ ਮਨਹਿ ਕਰਤਾ। ਜਾਂ ਤੈਂ ਗੁਰੂ ਊਪਰਿ ਬਾਤ ਆਣੀ ਤਬ ਮੈਂ ਤੂੰ ਬਕਸਿਆ[8] ਅਰੁ ਜੇ ਕੋਈ ਤੇਰਾ ਨਾਮ ਲੈਗਾ ਨਾਨਕ ! ਮੈਂ ਤਿਸ ਕੰਉ ਭੀ ਬਕਸਉਂਗਾ" । ਤਬ ਗੁਰੂ ਬਾਬੇ ਨਾਨਕ ਪਸਾਉ ਕੀਆ[9] ਜਿ ਸਚੇ ਪਾਤਿਸਾਹ ਕਾ ਪਸਾਉ। ਤਬ ਪਰਵਰਦਗਾਰੁ ਬਹੁਤੁ ਖੁਸੀ ਹੋਆ ਜਿ, "ਆਉ ਹੋ ਨਾਨਕ ! ਤੂੰ ਭਲਾ ਢਾਢੀ ਹੈਂ, ਸਾਬਾਸਿ ਤੇਰੈ ਤਾਈਂ। ਜਾਹਿ ਤੂੰ ਮੈਂ ਨਿਹਾਲੁ ਕੀਆ ਹੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਮੇਰੀ ਗਹਨਗਤਿ ਮੇਰੇ ਨਾਮ ਕਾ ਮੋਲੁ ਉਨਹੁ ਹੀ ਗੁਰਹੁੰ ਪਾਇਆ ਹੈ ਜਿਨ ਕੀ ਤੈਂ ਦੀਖਿਆ ਲੀਤੀ ਹੈ। ਕਹੁ ਦਿਖਾ[10], ਉਨਹੁ ਤੁਮ ਕੰਉ ਕਿਆ ਦੀਖਿਆ ਦੀਨੀ ਹੈ ?" ਤਬ ਗੁਰੂ ਬਾਬਾ ਨਾਨਕੁ ਜੀ ਈਹਾਂ ਡਰਿ ਗੈਆ, ਜਿ ਤਾਂ ਕਹਤਾ ਹੰਉ ਜਿ ਉਨਹੁ ਕਿਛੁ ਨਾਹੀਂ ਦੀਖਿਆ ਦੀਨੀ, ਤਬ ਓਹੁ ਮਹਾਰਾਜੁ ਕਹਤਾ ਹੈ ਜਿ ਤੂ ਬੇਗੁਰਾ ਹੈਂ ਜਿ ਇਉਂ ਦੀਖਿਆ ਨਾਹੀਂ ਲੀਤੀ ਅਰੁ ਜੇ ਕਹਤਾ ਹੰਉ ਜਿ ਏਹੁ ਦੀਖਿਆ ਉਨਹੁ ਕਹੀ

---

[1]ਅਸਲ ਵਿਚ "ਕਹਿ ਸੁਣਿ" ਲਿਖਿਆ ਹੈ। [2]ਪਾਸੋਂ। [3]ਕ੍ਰਿਪਾਲੂ। [4]ਸਹੀ ਪਾਠ–'ਮੈਂ'। [5]ਵੱਖਰਾ, ਜੁਦਾ। [6]ਨਹੀਂ ਤਾਂ। [7]ਅਪਾਰ, ਗੰਭੀਰ। [8]ਬਖ਼ਸ਼ਿਆ। [9]ਪਸਾਰ (ਫੈਲਾਉ) ਕੀਤਾ ਉਪਮਾ ਦਾ, ਅਰਥਾਤ–ਅਕਾਲ ਪੁਰਖ ਦੀ ਉਸਤਤਿ ਗਾਈ। [10]ਦੇਖ, ਕਹਿ ਕੇ ਦੱਸ।

ਤਾਂ ਪਰੰਧਾਮ[1] ਕੀ ਕਿਛੁ ਕੋਈ ਮਿਤਿ[2] ਨਾਹੀਂ ਜਾਨਤਾ। ਕਹੀ ਜਾਨਤਾ ਕਹੀਐ ਸਿ ਕਿਆ ਕਹੀਐ?" ਤਬ ਗੁਰੁ ਬਾਬਾ ਨਾਨਕੁ ਸੂਹੀ ਰਾਗ ਮਹਿ ਇਹੀ ਲੈ ਉਠਿਆ ਜਿ:-

ਕਉਣ ਤਰਾਜੀ[3] ਕਵਣੁ ਤੁਲਾ[4] ਤੇਰਾ ਕਵਣੁ[5] ਸਰਾਫੁ ਬੁਲਾਵਾ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥੧॥
ਮੇਰੇ ਲਾਲ ਬੇਸੁਮਾਰ[6] ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥੧॥ ਰਹਾਉ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ! ਮੈਂ ਤੇਰੇ ਨਾਮ ਰਤਨ ਕੀ ਕਿਆ ਕੀਮਤਿ ਕਰੰਉ? ਸਾ ਕਵਨ ਤਰਾਜੀ ਹੈ ਜਿਤੁ ਕਰਿ ਕਰਿ ਤੋਲੀਐ ਤੂ? ਤੇਰਾ ਨਾਮੁ ਅਤੋਲੁ ਹੈ। ਸੁ ਕਵਨੁ ਤੋਲੁ ਹੈ ਜਿਸੁ ਕੈ ਬਰਾਬਰਿ ਕਰਿ ਕਰਿ ਤੋਲੀਐ? ਤੂੰ ਅਮੋਚੁ ਹੈਂ। ਸੁ ਕਵਨੁ ਸਰਾਫੁ ਹੈ ਜਿ ਤੇਰੇ ਨਾਮ ਕੰਉ ਪਰਖੈ, ਜਿ ਇਤਨਾ ਹੂਆ? ਤੂੰ ਅਦਿਸਟਿ ਹੈਂ, ਅਪਾਰੁ ਪੁਰਖੁ ਹੈਂ, ਪਰਖਿ ਕਿਨੇ ਹੀ ਨਾਹੀਂ ਸਕਿਆ। ਇਸੁ ਵਸਤੁ ਕੰਉ ਤੋਲਣਹਾਰਾ, ਇਸੁ ਵਸਤੁ ਕੰਉ ਪਰਖਣਹਾਰਾ, ਇਸੁ ਵਸਤੁ ਕੀ ਕੀਮਤਿ ਕਰਣਹਾਰਾ ਕੋਈ ਨਾਹੀਂ। ਗੁਰੂ-ਪੀਰੁ, ਸਿਖੁ-ਮੁਰੀਦੁ ਸਭੁ ਕੋਈ ਇਵ ਕਹਤਾ ਹੈ, ਤੇਰੇ ਨਾਮ ਰਤਨ ਕਾ ਸੁਮਾਰੁ ਕੋਈ ਕਰਿ ਨਾਹੀ ਸਕਦਾ। ਸਭੁ ਕੋਈ ਇਵੇ ਹੀ ਕਹਤਾ ਹੈ ਜਿ ਬੇਸੁਮਾਰੁ ਬੇਸੁਮਾਰੁ ਸਾਹਿਬੁ। ਅਰੁ ਜਲਿ ਥਲਿ ਮਹੀਅਲਿ ਧਰਤੀ ਅਰੁ ਆਕਾਸ ਮਹੀਅਲਿ ਭਰਿ ਪੂਰਿ ਸਮਾਇ ਰਹਿਆ ਹੈ"। ਤਬ ਆਗਿਆ ਸ੍ਰੀ ਪਾਰਬ੍ਰਹਮ ਕੀ ਆਈ ਜਿ, "ਏ ਨਾਨਕ! ਤਉ ਮੇਰਾ ਨਾਮੁ ਇਵ ਹੀ ਰਹਿਆ ਕਿ ਕਿਨੇ ਹੀ ਬੂਝਿਆ ਭੀ? "ਕਹੈ, ਜੀ, ਜਿਨ ਕੰਉ ਤੂੰ ਦੈਆਲੁ ਹੋਹਿ ਸੋਈ ਜਾਨੈ, ਸੋਈ ਪਛਾਨੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, 'ਮੇਰੀ ਦੈਆ-ਮਿਹਰ ਤੁਮ ਹੀ ਕੰਉ ਹੈ, ਤੁਮ ਹੀ ਕਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਮਨੁ ਤਾਰਾਜੀ ਚਿਤੁ ਤੁਲਾ ਤੇਰੀ[7] ਸੇਵ ਸਰਾਫੁ ਕਮਾਵਾ।
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਸਾਹਿਬ! ਮਨੁ ਜਿ ਹੈ ਸੁ ਤਰਾਜੀ ਹੂਆ ਅਰੁ ਚਿਤੁ ਜਿ ਹੂਆ ਸਿ ਤੋਲਾ ਹੂਆ, ਸੇਵਿ ਜਿ ਸਿ ਸਰਾਫੁ ਹੂਆ, ਘਟ ਹੀ ਮਹਿ ਪਰਮੇਸੁਰੁ ਹੈ, ਤਿਸ ਕੀ ਤਰਾਜੀ ਤੋਲੁ ਏਹੁ ਹੈ, ਮਨੁ ਹੀ ਤੋਲਣਹਾਰਾ ਹੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਮਨੁ ਕਿਸ ਕਾ ਕੀਆ ਹੈ? ਤਬ ਗੁਰੂ ਬਾਬਾ ਨਾਨਕੁ ਫੇਰਿ ਸਮਝਿਆ, ਕਹੈ ਜੀ:-

ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣ ਹਾਰਾ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਿਹਰਵਾਨ! ਤੂਹੀਂ ਕੰਡਾ ਹੈਂ, ਤੂਹੀਂ ਤੋਲਾ ਹੈਂ, ਤੂਹੀਂ ਤਰਾਜੀ ਹੈਂ, ਤੂਹੀਂ ਤੋਲਣਹਾਰਾ ਹੈਂ, ਹੋਰ ਕੋਈ ਨਾਹੀਂ। ਤੂਹੀਂ ਆਪੇ ਸਾਹੁ ਹੈਂ, ਆਪੇ ਵਣਜਾਰਾ ਹੈਂ, ਤੈਂ ਬਿਨਾਂ ਹੋਰ ਕੋਈ ਨਾਹੀਂ। ਮੈਂ ਭੂਲਾ ਜੀ ਜਿਨਿ ਏਹੁ ਬਾਤ ਕਹੀ, ਜੋ ਕਿਛੁ ਹੈ ਸੁ ਤੂਹੀਂ ਹੈਂ"।

ਅੰਧੁਲਾ[8] ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥

---

[1]ਪਰਮ ਧਾਮ, ਰੱਬ ਦਾ ਘਰ। [2]ਚਾਲ ਢਾਲ। [3]ਤੱਕੜੀ, ਤਰਾਜੂ। [4]ਤੋਲਾ, ਤੋਲਣ ਵਾਲਾ। [5]ਅਸਲ ਵਿਚ ਇਥੇ "ਕਹਿ ਕਵਣ" ਪਾਠ ਹੈ। [6]ਸਹੀ ਪਾਠ-'ਮੇਰੇ ਲਾਲ ਜੀਉ'। [7]ਅਸਲ ਲਿਖਤ ਵਿਚ ਇਥੇ "ਕਰਿ" ਲਿਖਿਆ ਹੈ। [8]ਅੰਨ੍ਹਾਂ।

ਤਿਨ ਕੀ[1] ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਹਾਂ ਸਿ ਅੰਧਾ ਹਾਂ, ਮੈਂ ਕਿਆ ਜਾਨਉਂ ? ਨੀਚ ਜਾਤਿ ਹੰਉ, ਪਰਦੇਸੀ ਹੰਉ; ਖਿਨੁ ਖਿਨੁ, ਤਿਲੁ ਤਿਲੁ ਭਰਮਤਾ ਫਿਰਤਾ ਹੰਉ। ਮਮਤਾ ਕਾ ਮਾਰਿਆ; ਤਿਨਾਂ ਪਾਪਾਂ ਕੈ ਸਾਥਿ ਮੇਰਾ ਨਿਵਾਸੁ ਹੈ, ਸੁ ਤੇਰੀ ਗਹਨਗਤਿ ਕਿਉਂ ਕਰਿ ਪਾਵਉਂ ? ਤੂੰ ਬੇਸੁਮਾਰ ਹੈ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਜਾਹਿ ਨਾਨਕ ! ਜੁਹਦੀ[2] ਮੈਂ ਤੇਰੈ ਪੀਛੈ ਜਿ ਲਾਗਹਿਗੇ ਸਿ ਸਭਿ ਬਕਸੇ"। ਤਬ ਗੁਰੂ ਬਾਬੇ ਨਾਨਕ ਬਕਸ ਬਕਸੀਸ[3] ਨਾਮੁ ਖਜਾਨਾ ਜਗ ਨਿਸਤਾਰਨ ਕੰਉ ਦੇ ਕਰਿ ਪਰਮੇਸੁਰਿ ਬਿਦਾ ਕੀਤਾ, ਜਗੁ ਤਾਰਣਿ ਕੰਉ ਜੁਗਿ ਪਰਗਟੇ।

**ਸਲੋਕੁ[4] ॥**

ਧੰਨ ਨਾਨਕ ਅੰਗਦ ਗੁਰੂ ਅਮਰਦਾਸੁ ਗੁਰੂ ਸਤਿ ॥
ਰਾਮ ਦਾਸ ਅਰਜਨ ਗੁਰੂ ਗੁਰੂ ਸਾਹਿਬ ਰਖਗੁ ਪਤਿ[5] ॥
ਭਟਕੈ ਪੜਿਓ ਸਾਹਿ ਕੈ ਕਵਨ ਸਕੈ ਉਪਰਤਿ[6] ॥
ਨੇੜੈ ਕਾਲੁ ਨ ਆਵਈ ਏਹ ਨਾਨਕ ਪੂਰਨ ਮਤਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸ਼ਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੯੭॥

---

[1]ਸਹੀ ਪਾਠ–'ਤਾਕੀ'। [2]ਜ਼ੁਹਦ (ਭਗਤੀ) ਕਰਨ ਵਾਲਾ ਤਪਸ੍ਵੀ। [3]ਬਖਸ, ਬਖਸੀਸ (ਬਖਸ਼ਿਸ਼)।
[4]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ, ਜਿਸ ਵਿਚ ਉਸ ਨੇ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ ਤੋਂ ਬਾਦ ਗੁਰੂ ਅਰਜਨ ਨੂੰ ਗੁਰੂ ਇਸ ਕਰਕੇ ਮੰਨਿਆਂ ਹੈ ਕਿ ਸੋਢੀਆਂ ਦੀ ਗੁਰ ਪ੍ਰਣਾਲੀ ਦੇ ਅਨੁਸਾਰ ਗੁਰੂ ਅਰਜਨ ਤੋਂ ਉਸਨੂੰ ਗੁਰਿਆਈ ਦੀ ਨਿਸ਼ਾਨੀ–ਮਾਲਾ ਤੇ ਪੋਥੀ ਮਿਲੀ ਸੀ। ਆਪਣੇ ਪਿਤਾ ਸੋਢੀ ਪ੍ਰਿਥੀ ਚੰਦ ਦਾ ਇਥੇ ਉਸ ਨੇ ਨਾਂ ਨਹੀਂ ਲਿਖਿਆ, ਸਗੋਂ 'ਗੁਰੂ ਸਾਹਿਬ' ਸੰਕੇਤੀ ਜਾਂ ਸਿਫ਼ਤੀ ਨਾਮ ਲਿਖ ਕੇ ਹੀ ਕੰਮ ਸਾਰ ਦਿਤਾ ਹੈ। ਪ੍ਰਿਥੀ ਚੰਦ ਨੂੰ ਇਸਤਰਾਂ ਨਾ ਕੇਵਲ ਸੋਢੀ ਮਿਹਰਵਾਨ ਨੇ ਹੀ, ਸਗੋਂ ਉਸ ਦੇ ਗੱਦੀ ਨਸ਼ੀਨ ਸੋਢੀ ਹਰਿ ਜੀ ਨੇ ਵੀ ਆਪਣੀ ਬਾਣੀ ਵਿਚ, ਜੋ 'ਰਾਗੁ ਮਾਲਵਾ ਮਹਲਾ ੮' ਸਿਰਲੇਖ ਹੇਠ ਮਿਲਦੀ ਹੈ, 'ਨਿਰੰਕਾਰ ਸਾਹਿਬ ਗੁਰੂ ਪੂਰਾ' ਕਰਕੇ ਹੀ ਲਿਖਿਆ ਹੈ, ਜਿਵੇਂ ਕਿ ਉਦਾਹਰਣ ਹੈ–

"ਪਾਰਬ੍ਰਹਮੁ ਗੁਰੂ ਬਾਬਾ ਨਾਨਕੁ ਮੇਰਾ ॥ ਚਉਥੇ ਪਦ ਮਹਿ ਸਦਾ ਬਸੇਰਾ ॥
ਗੁਰੂ ਅੰਗਦੁ ਸਤਿਗੁਰੂ ਹੈ ਅਬਿਨਾਸੀ ॥ ਗੁਰੂ ਅਮਰ ਦਾਸੁ ਘਟਿ ਘਟਿ ਕਾ ਵਾਸੀ ॥੫॥
ਗੁਰੂ ਰਾਮਦਾਸੁ ਪ੍ਰਭੁ ਕਰਨੇ ਹਾਰਾ ॥ ਗੁਰੂ ਅਰਜੁਨ ਪੂਰਨੁ ਅਵਤਾਰਾ ॥
'ਨਿਰੰਕਾਰ ਸਾਹਿਬੁ ਗੁਰੂ ਪੂਰਾ' ॥ ਦੀਨ ਦਯਾਲੁ ਸਰਨਿ ਕਾ ਸੂਰਾ ॥੬॥
'ਗੁਰੂ ਮਿਹਰਵਾਨੁ' ਸਚੁ ਭਗਤਿ ਕਮਾਈ......" ॥ (ਇਕ ਪੁਰਾਤਨ ਹੱਥ ਲਿਖਤ ਵਿਚੋਂ)

[5]ਪਤਿ (ਇੱਜ਼ਤ) ਰਖੇਗਾ। [6]ਵੈਰਾਗ, ਉਦਾਸੀ।

# ਗੁਰਮੁਖ ਤੇ ਮਨਮੁਖ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਉਜੈਣ ਤੇ ਦੱਖਣ ਕੀ ਧਰਤੀ ਦੇਖਤਾ ਦੇਖਤਾ ਵਿਝਣੀ ਆਇਆ, ਜਹਾਂ ਹਾਥੀ ਹੋਤੇ ਹੈਂ। ਮਰਦਾਨਾ ਸਾਥਿ ਥਾ। ਤਬ ਮਰਦਾਨੇ ਕਹਿਆ ਜਿ, "ਬਾਬਾ ਪਾਤਿਸਾਹ ਸਲਾਮਤਿ! ਏਹਿ ਭੀ ਹਾਥੀ ਹੈ ਜਾਂ ਸਿੰਧੂਰਿ ਕਰਿ ਕਰਿ ਹਾਥੀ ਦਰਬਾਰਿ ਪਾਤਿਸਾਹਾਂ ਕੈ ਖੜੇ ਕੀਚਦੇ ਹੈਨਿ, ਤਬ ਇਨਾਂ ਤੇ ਉਦਿ ਸੋਭਾ ਸੰਉ ਲਾਗਤੇ ਹੈਂ ਅਰੁ ਬਾਬਾ ਜੀ! ਏਹਿ ਮਹਾਂ ਭਰਿਸਟਿ ਸੇ ਲਾਗਤੇ ਹੈਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ! ਓਹਿ ਰਾਜ ਦੁਆਰ ਕੁੰਚਰ[1] ਹੈਨਿ, ਓਹਿ ਸੋਭਾ ਤਉ ਪਾਵਤੇ ਹੈਂ ਜਾਂ ਓਹਿ ਗੁਰਮੁਖਿ ਹੈਂ"। ਤਬ ਮਰਦਾਨੇ ਕਹਿਆ ਜਿ, "ਏ ਬਾਬਾ ਜੀ ਸਲਾਮਤਿ! ਇਨ ਕਾ ਅਰ ਗੁਰਮੁਖਾਂ ਕਾ ਅਰੁ ਮਨਮੁਖਾਂ ਕਾ ਜਿਉਂ ਭਾਉ ਮਿਲਤਾ ਹੈ ਤਿਉਂ ਕਹਿ ਸੁਣਾਈਐ ਜੀ"। ਤਬ ਉਸੁ ਸੁਭਾਇ ਕਰਿ ਕਰਿ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲੀ ਜਿ ਗਵੜੀ[2] ਰਾਗ ਮਹਿ ਸਰੀਅਤਿ ਕੇ ਘਰਿ, ਮਨ ਪਰਬੋਧੀ ਉਪਦੇਸੀ ਬਾਣੀ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :—

ਮਨੁ ਕੁੰਚਰ[3] ਕਾਇਆ[4] ਉਦਿਆਨੈ[5] ॥ ਗੁਰੁ ਅੰਕਸੁ[6] ਸਚੁ ਸਬਦੁ ਨੀਸਾਨੈ ॥
ਰਾਜ ਦੁਆਰੈ ਸੋਭ ਸੁਮਾਨੈ ॥
ਚਤੁਰਾਈ ਨਹ ਚੀਨਿਆ[7] ਜਾਇ ॥ ਬਿਨੁ ਮਨੁ[8] ਮਾਰੇ ਕਿਉ ਕੀਮਤਿ ਪਾਇ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ! ਜਿਉਂ ਉਦਿਆਨ ਮਹਿ ਹਾਥੀ ਹੋਤੇ ਹੈਂ ਅਰੁ ਉਸ ਕੰਉਂ ਬੰਧਕ ਪਕੜਤੇ ਹੈਂ, ਪਕੜ ਕਰਿ ਸਿਰਿ ਅੰਕਸ ਸੁਹਾਵਤੇ ਹੈਂ, ਉਹ ਅੰਕਸ ਉਸ ਕਾ ਗੁਰੂ ਹੋਤਾ ਹੈ, ਆਪਣੈ ਭਾਇ ਨਾਹੀਂ ਚਲਤਾ, ਉਸੁ ਅੰਕਸ ਕੈ ਭਾਇ ਚਲਤਾ ਹੈ। ਤਿਸੁ ਅੰਕਸ ਕਾ ਗੁਣੁ ਕਿਆ, ਜਿ ਰਾਜ ਦੁਆਰਿ ਪਹਿਰਾਇ ਕਰਿ ਲਿਜਾਇ ਰਖੀਤੇ ਹੈਂ, ਅਨੇਕ ਸੋਭਾ ਪਾਵਤੇ ਹੈਂ। ਤਿਸੁ ਕੀ ਨਿਆਈਂ ਇਹੁ ਮਨੁ ਜਿ ਹੈ ਸਿ ਕੁੰਚਰ ਹੈ। ਅਰੁ ਕਾਇਆਂ ਜਿ ਹੈ ਸਿ ਉਦਿਆਨ ਹੈ। ਏਸ ਕੰਉ ਅੰਕਸੁ ਜਿ ਹੈ ਸਿ ਗੁਰੂ ਹੈ, ਗੁਰੂ ਕਾ ਸਬਦੁ ਹੈ। ਜਿਉਂ ਅੰਕੁਸ ਕੈ ਪਰਸਾਦਿ ਪਰਮੇਸੁਰ ਕੈ ਦਰਬਾਰਿ ਜਾਇ ਪਹੁਚਤਾ ਹੈ, ਸੋਭਾਮਾਨੁ ਹੋਤਾ ਹੈ; ਏਹੁ ਜਿ ਪਰਮੇਸੁਰ ਕਾ ਮਾਰਗੁ[9] ਹੈ ਸਿ ਚਤੁਰਾਈ ਕਰਿ ਕਰਿ ਨਾਹੀ ਪਾਇਆ ਜਾਤਾ। ਬਿਨਾਂ ਗਰੀਬੀ ਥੇ ਏਹੁ ਗਰੀਬੁ ਤਉ ਹੋਇ ਜਬ ਅਪਨੇ ਮਨ ਕੰਉ ਮਾਰੈ। ਬਿਨਾਂ ਮਨ ਮਾਰੈ ਤੇ ਏਸ ਕੰਉ ਪਰਮੇਸੁਰ ਕੀ ਕੀਮਤਿ ਨਹੀਂ ਪੜਤੀ। ਜਬ ਮਾਰੈ ਤਬ ਪਹੁਚੈ ਹਰਿ ਦੁਆਰਿ"। ਬੋਲਹੁ ਵਾਹੁਗੁਰੂ।

ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਤੂੰ ਜਿ ਕਹਤਾ ਹੈਂ ਸਿ ਇਸ ਹੀ ਮਨ ਮਹਿ ਅੰਮ੍ਰਿਤੁ ਹੈ ਸਿ ਅੰਮ੍ਰਿਤੁ ਹੋਤੇ ਏਹੁ ਨਰਕ ਕਿਉਂ ਜਾਤਾ ਹੈ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਬਾਸਿ ਮਰਦਾਨਿਆਂ! ਤੈਂ ਭਲੀ ਬਾਤ ਪੂਛੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

ਘਰ ਮਹਿ ਅੰਮ੍ਰਿਤੁ ਤਸਕਰੁ[10] ਲੇਈ ॥ ਨੰਨਾਕਾਰੁ[11] ਨ ਕੋਇ ਕਰੇਈ ॥
ਰਾਖੈ ਆਪਿ ਵਡਿਆਈ ਦੇਈ ॥੨॥

---

[1]ਹਾਥੀ। [2]ਗਉੜੀ ਗੁਆਰੇਰੀ ਮਹਲਾ ੧। [3]ਹਾਥੀ। [4]ਸ਼ਰੀਰ। [5]ਜੰਗਲ।
[6]ਗੁਰੂ (ਸ਼ਬਦ) ਰੂਪ ਕੁੰਡਾ ਇਸ ਮਨ ਰੂਪ ਕੁੰਚਰ (ਹਾਥੀ) ਨੂੰ ਸਿੱਧਾ ਕਰਨ ਲਈ ਹੈ। [7]ਜਾਣਿਆਂ।
[8]ਗੁਰਬਾਣੀ ਦੇ ਅਨੁਸਾਰ 'ਮਨ' ਇਥੇ ਵਾਧੂ ਸ਼ਬਦ ਹੈ। [9]ਰਸਤਾ, ਪੰਥ। [10]ਚੋਰ।
[11]ਇਨਕਾਰ, ਨਾਂਹ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਏ ਮਰਦਾਨਿਆਂ ! ਅੰਬ੍ਰਿਤ ਏਸ ਦੇਹੀ ਮਹਿ ਹੈ, ਪਣੁ ਚੋਰੁ ਪੜਤਾ ਜਿ ਹੈ ਸਿ ਹਿਰਿ[1] ਲੇ ਜਾਤਾ ਹੈ, ਏਸ ਕਾ ਰਹਨੇ ਨਾਹੀਂ ਦੇਤਾ। ਸਿ ਐਸਾ ਅੰਬ੍ਰਿਤੁ ਅਰ ਪੀਵਣਹਾਰਾ ਸਮਰਥੁ ਕੋਈ ਨਾਹੀਂ ਜਿ ਇਸੁ ਚੋਰ ਅਗੈ ਕੋਈ ਠਹਰਾਇ ਸਕੈ। ਜੇ ਉਸ ਤੇ ਆਪੇ ਰਖੈ ਤਾਂ ਹੀ ਰਹੀਐ ਨਾਂਹ ਤਾਂ ਏਵ ਰਹਣ ਕਉ ਸਮਰਥੁ ਕੋਈ ਨਾਹੀਂ, ਜਿ ਕੋਈ ਰਖਿ ਸਕੈ; ਜਾਂ ਆਪਿ ਮਿਹਰਵਾਨੁ ਹੋਇ ਕਰਿ ਰਖੈ ਤਾਂ ਹੀ ਰਹੀਐ। ਜਿਸਨੋ ਉਸ ਤੀ ਰਖੈ ਤਿਸਨੋ ਆਪਿ ਹੀ ਵਡਿਆਈ ਦੇਤਾ ਹੈ"। ਬੋਲਹੁ ਵਾਹਗੁਰੂ। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਇਸੁ ਦੇਹੀ ਕਾ ਨਾਉਂ ਦੇਹੀ, ਤਿਸੁ ਕੇ ਜੇਤੇ ਅਲਿੰਗਨ[2] ਹੈਂ ਇਨਿਆਂ ਕਾ ਨਾਉਂ ਹੈ, ਦਿਖਾ, ਉਸੁ ਅਲਿੰਗਨ ਕਾ ਕਵਨੁ ਨਾਮੁ ਹੈ ਜਹਾਂ ਏਹੁ ਪ੍ਰਾਨ ਪੁਰਖੁ ਰਹਤਾ ਹੈ ? ਸਿ ਕਵਨੁ ਅਲਿੰਗਨੁ ਹੈ ਅਰੁ ਲੀਜੀਐ ਸਿ ਕਿਉਂ ਕਰਿ ਲੀਜੀਐ ਓਹੁ ਪ੍ਰਾਨ ਪੁਰਖੁ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਬਾਸਿ ਮਰਦਾਨਿਆਂ ! ਤੈਂ ਭਲੀ ਬਾਤਿ ਬੂਝੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਨੀਲ ਅਨੀਲ ਅਗਨਿ[3] ਇਕਿ ਠਾਈ ॥ ਜਲ ਨਿਵਰੀ ਗੁਰ ਬੂਝਿ ਬੁਝਾਈ ॥
ਮਨ ਦੇ ਲੀਆ ਰਹਸਿ ਗੁਨ ਗਾਈ ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਏ ਮਰਦਾਨਿਆਂ ! ਪ੍ਰਾਨ ਜਿ ਹੈਂ ਸਿ ਪ੍ਰਾਨ ਪੁਰਸ਼ ਕੇ ਬਧੇ ਰਹਤੇ ਹੈਂ। ਕਿਸ ਕੀ ਨਿਆਈਂ ? ਜਿਉਂ ਮਨੀਏ[4] ਤਾਗੇ ਕੇ ਬਧੇ ਰਹਤੇ ਹੈਂ ਤਿਉਂ ਪ੍ਰਾਨ ਪ੍ਰਾਨ ਪੁਰਸ਼ ਕੇ ਬਧੇ ਰਹਤੇ ਹੈਂ, ਜਿਉਂ ਤਾਗੇ ਅਰੁ ਮਨੀਏਂ ਮਿਲਿ ਕਰਿ ਮਾਲਾ ਮਾਲਾ ਅਰੁ ਤਸਬੀ ਹੁਈ, ਤਿਉਂ ਏ ਪ੍ਰਾਨ ਅਰੁ ਪ੍ਰਾਨ ਪੁਰਸ ਮਿਲਿ ਕਰਿ ਪ੍ਰਾਨੀ ਹੁਆ। ਜਿਉਂ ਤੀਨਿ ਤਤ ਮਿਲਿ ਕਰਿ ਤਾਗਾ ਹੋਤਾ ਹੈ, ਤਿਉਂ ਤੀਨਿ ਗੁਣ ਮਿਲਿ ਕਰਿ ਪ੍ਰਾਨ ਪੁਰਸੁ ਹੂਆ। ਕਵਨ ਗੁਣ ? ਨੀਲ[5] ਪਵਣੁ, ਅਨੀਲ[6] ਪਾਣੀ। ਅਗਨਿ ਬੈਸੰਤਰੁ; ਇਨਾਂ ਤ੍ਰਿਹੁ ਗੁਣਾਂ ਮਿਲਿ ਕਰਿ ਪ੍ਰਾਨ ਪੁਰਸੁ ਹੂਆ, ਏਹੁ ਪ੍ਰਾਨ ਪੁਰਸੁ । ਲੀਜੀਐ ਸਿ ਕਿਉਂ ਕਰਿ ਲੀਜੀਐ। ਜਦਿ ਮਨੁ ਦੇ ਕੋਈ ਅਰੁ ਰਸਕਿ ਰਸਕਿ ਖੁਸੀ ਹੋਇ ਕਰਿ ਪਰਮੇਸੁਰ ਕੇ ਗੁਣ ਗਾਵੈ, ਤਉ ਹੀ ਲੀਆ ਜਾਇ, ਖੁਸੀ ਹੋਇ ਕਰਿ ਆਪਿ ਬੁਲਾਇ ਲੇਇ। ਗੁਰੂ ਕੈ ਸਬਦਿ ਕਰਿ ਕਰਿ ਏਸ ਕੀ ਅਗਨਿ ਬੂਝੈ"। ਬੋਲਹੁ ਵਾਹੁਗੁਰੂ। ਤਬ ਮਰਦਾਨੇ ਕਹਿਆ, "ਕਹੋ ਜੀ, ਜੈਸਾ ਤੈਂ ਕਹਿਆ ਜਿ ਪ੍ਰਾਨ ਪੁਰਸੁ ਪ੍ਰਾਨਾਂ ਮਹਿ ਇਸੁ ਰੂਪਿ ਹੈ ਕਿ ਅਵਰ ਰੂਪਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ :-

ਜੈਸਾ ਘਰਿ ਬਾਹਰਿ ਸੋ ਤੈਸਾ ॥ ਬੈਸ ਗੁਫਾ ਮਹਿ ਆਖਉ ਕੈਸਾ ॥
ਸਾਗਰਿ ਡੂਗਰਿ[7] ਨਿਰਭਉ ਐਸਾ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਏ ਮਰਦਾਨਿਆ ! ਜੇਹਾ ਪ੍ਰਾਨ ਪੁਰਸੁ ਪ੍ਰਾਨਾਂ ਮਹਿ ਹੈ ਤੇਹਾ ਹੀ ਨਗਰ ਮਹਿ ਹੈ, ਤੇਹਾ ਹੀ ਬਾਹਰਿ ਮਾਂਹਿ ਹੈ; ਤੇਹਾ ਹੀ ਅਸਮਾਨ ਮੰਧਿ, ਪੈਆਲਿ ਕੈ ਬਿਖੈ ਹੈ; ਤੈਸਾ ਹੀ ਗਿਰਿ ਪਰਬਤ ਮਹਿ; ਤੈਸਾ ਹੀ ਬੈਕੁੰਠ ਮਹਿ, ਤੈਸਾ ਹੀ ਇੰਦ੍ਰ ਲੋਕ ਮਹਿ; ਤੈਸਾ ਸਿਵ ਲੋਕ ਮਹਿ ਹੈ, ਤੈਸਾ ਬ੍ਰਹਮ ਲੋਕ ਮਹਿ; ਤੈਸਾ ਸਹਜ ਗੁਫਾ ਮਹਿ, ਤੈਸਾ ਜੀਅ ਜੀਆ ਮਹਿ। ਉਹੁ ਜਿ ਨਿਰਭਉ ਨਿਰਵੈਰੁ ਅਕਾਲ ਮੂਰਤਿ ਜਿ ਕਹੀਤਾ ਹੈ ਸਿ ਉਹੁ ਐਸੇ ਹੀ ਰੂਪਿ ਹੈ"। ਬੋਲਹੁ ਵਾਹੁਗੁਰੂ। ਤਬ ਮਰਦਾਨੇ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਬਹੁਤੁ ਪੁਛਣਾ ਕਰਦਾ ਹਾਂ, ਮਤੁ ਮਾਰਿ ਗਵਾਇੰਦਾ ਹੋਵਹਿ ਜੀ ਪਾਤਿਸਾਹ ! ਮੈਂ ਡਰਦਾ ਹਾਂ। ਪਣੁ ਜੀ ਅਗਨਿ

---

[1]ਚੁਰਾਇ। [2]ਚੁੰਬਨ। [3]ਮੂਲ ਪੁਸਤਕ ਵਿਚ ਇਥੇ "ਨੀਲ ਅਨੀਲ ਬਸਹਿ ਇਕ ਠਾਈ" ਲਿਖਿਆ ਹੈ। [4]ਮਣਕੇ। [5]ਇਕ ਵੱਡੀ ਗਿਣਤੀ। [6]ਗਿਣਤੀ ਤੋਂ ਰਹਿਤ, ਅਣਗਿਣਤ। [7]ਪਹਾੜੀ ਰਸਤਾ।

ਅਰੁ ਮਹਾਂ ਪੁਰਖਾਂ ਕਾ ਵਿਸਾਹੁ ਕਿਛੁ ਨਾਹੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਤੁਧੁ ਉਪਰਿ ਮੇਰੀ ਖੁਸੀ ਹੈ, ਤੂੰ ਜਿ ਪੁਛਹਿ ਸਿ ਮੈਂ ਕਹਾਂ, ਜਿ ਤੂੰ ਮੰਗਹਿ ਸਿ ਮੈਂ ਦੇਵਾਂ, ਜੇ ਤੂੰ ਕਹੈਂ ਤਾਂ ਮੈਂ ਤੇਰੇ ਤਾਂਈ ਬਚਨੁ ਕਰਾਂ; ਜਗਤ੍ਰ ਮਹਿ ਤੇਰਾ ਨਾਉਂ ਹੋਇ, ਸਭੁ ਜਗਤੁ ਤੇਰੇ ਪੀਛੇ ਲਗਾ ਫਿਰੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੇਰੈ ਜੀ ਹੈ ਸਿ ਤੂੰ ਮੰਗਿ ਲੇਹਿ, ਜਿ ਜਾਣਹਿ ਸੁ" । ਕਹੈ, "ਜੀ, ਨ ਮੰਗਦਾ ਹਾਂ ਸੋਭਾ ਸੰਸਾਰ ਕੀ, ਨ ਸੇਵਾ; ਮੈਨੂੰ ਈਹਾਂ ਊਹਾਂ ਤੇਰੇ ਚਰਨਨ ਕਾ ਸੰਗੁ ਹੋਵੈ, ਹੋਰੁ ਹੰਉ ਕਿਛੁ ਨਾਂਹੀ ਮੰਗਦਾ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਤੂ ਸਦਾ ਸਰਬਦਾ ਮੇਰੈ ਸੰਗਿ ਹੈਂ, ਐਥੈ ਓਥੈ ਤੂੰ ਮੇਰੈ ਸਾਥਿ ਹੀ ਹੋਇਗਾ"। ਤਬ ਮਰਦਾਨੇ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਮੈਂ ਇਹੀ ਬਾਤ ਪੂਛਤਾ ਹੰਉ ਜਿ ਏਹ ਪ੍ਰਾਨ ਪੁਰਸੁ ਜਾਂ ਅਕਾਲ ਮੂਰਤਿ ਹੈ ਤਾਂ ਪ੍ਰਾਨ ਮਹਿ ਜਿ ਮਰਤਾ ਹੈ ਸਿ ਕਿਉਂ ਮਰਤਾ ਹੈ ? ਲੋਕ ਬੇਦ ਭਗਤ ਕਹੈਂ ਮਰਤਾ ਕਿਉਂ ਹੈ ? ਜਾਂ ਨਿਰਭਉ ਕਹੀਤਾ ਹੈ ਤਾਂ ਭਉ ਕਿਉਂ ਪਾਵਤਾ ਹੈ ? ਜਾਂ ਏਹੁ ਤ੍ਰਈਲੋਕ ਨਾਥੁ ਹੈ ਤਾਂ ਏਸੁ ਕੰਉ ਸੁਝਤਾ ਕਿਉਂ ਨਾਂਹੀ ਕਿਛੁ ?" ਤਬ ਗੁਰੂ ਬਾਬਾ ਜੀ ਹਸਿ ਪੜਿਆ, ਹਸਿ ਹਸਿ ਕਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਤੈਂ ਭਲੀ ਬਾਤ ਪੂਛੀ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਮੁਏ ਕਉ ਕਹੁ ਮਾਰੇ ਕਉਨੁ ॥ ਨਿਡਰੇ ਕਉ ਕੈਸਾ ਡਰੁ ਕਵਨੁ ॥
ਸਬਦਿ ਪਛਾਨੈ ਤੀਨੇ ਭਉਨ[1] ॥ ੫ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਜਬ ਏਹੁ ਹੰਉਮੈ ਮਾਰੈ ਤਬ ਪਰਮੇਸੁਰੁ ਇਸੁ ਮਹਿ ਜਾਗੈ; ਤਬ ਏਹੁ ਮਰੈ ਨਾਂਹੀ, ਸਦਾ ਸਰਬਦਾ ਜੀਵੈ । ਜਾਂ ਹੰਉ ਕਰਤਾ ਹੈ, ਜਬ ਏਹ ਨਿਡਰੁ ਹੋਇ ਸੰਸਾਰ ਕਾ ਡਰੁ ਦੂਰਿ ਕਰੈ, ਪਰਮੇਸੁਰ ਕੇ ਭੈ ਮਹਿ ਰਹੈ, ਸੰਸਾਰ ਕੀ ਦੁਰਮਤਿ ਤੇ ਨਿਰਭਉ ਹੋਇ ਸੁ ਕਿਉਂ ਕਿਸੀ ਕੀ ਤ੍ਰਿਆਸ ਨ[2] ਹੋਇ । ਤਬ ਏਹੁ ਹੰਉਮੈ ਕਉ ਪਛਾਨੈ । ਤਬ ਏਹੁ ਅੰਧਾ ਹੈ ਜਬ ਏਸੁ ਕੰਉ ਸਬਦ ਕੀ ਦ੍ਰਿਸਟਿ ਹੋਇ ਸਬਦ ਕੰਉ ਪਛਾਨੈ ਤਬ ਏਸੁ ਕੰਉ ਤ੍ਰੈਈ ਲੋਕ ਦਿਸਟਿ ਆਵਹਿ, ਸਬਦ ਕੀ ਆਖੀ[3] ਏਸ ਕੰਉ ਤ੍ਰੈ ਭਵਨ ਸੂਝਹਿ" । ਬੋਲਹੁ ਵਾਹੁਗੁਰੂ । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਸਬਦ ਕੀ ਅਉਲੋਕਨਿ[4] ਜਿ ਹੈ ਸਿ ਕਿਉਂ ਕਰਿ ਕਹੀਐ, ਏਹੁ ਜਿ ਸਬਦੁ ਹੈ ਸਿ ਕਿਉਂ ਕਰਿ ਬੂਝੀਐ ? ਜਿਉਂ ਤੁਮ ਸਮਝੇ ਹੰਉ ਤਿਉਂ ਹੀ ਸਮਝਾਉ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥ ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ[5] ॥
ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥ ੬ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਜਿਨਿ ਸਬਦੁ ਕਹਿਆ ਤਿਨਿ ਇਵ ਹੀ ਜਾਨਿਆ ਜਿ ਸਬਦੁ ਹੈ ਸਾਧ ਕਾ ਕੀਆ, ਤਿਨਿ ਸਬਦੁ ਕਰਿ ਕਰਿ ਕਹਿਆ ਜਿ ਲੋਕ ਕਹਿਤੇ ਹੈਂ । ਮੈਂ ਭੀ ਕਹੰਉ ਤਿਨ ਕੰਉ ਕਹਣੇ ਹੀ ਕਾ ਫਲੁ ਹੋਆ । ਅਰੁ ਜਿਨਹੁ ਇਉਂ ਬੂਝਿਆ-ਜਿਨਾਂ ਸਬਦੁ ਕਹਤਾ ਹੈ ਸਿ ਸਤਿ ਹੈ, ਜਿਉਂ ਸਬਦਿ ਕਹਿਆ ਤਿਉਂ ਹੀ ਉਨਹੁ ਕੀਆ । ਤੇ ਸਹਜ ਸੁਭਾਵ ਸੰਉ ਪਰਮੇਸੁਰ ਸੰਉ ਜਾਇ ਸਮਾਤੇ, ਮਿਲਤੇ ਹੈਂ । ਏਹੁ ਸਾਧਹੁੰ ਕਾ ਕਹਿਆ ਮੈਂ ਦੇਖਿ ਕਰਿ ਬੀਚਾਰਿਆ ਹੈ ਜਿ ਸਬਦੁ ਸਤਿ ਹੈ, ਜਿਨਿ ਸਬਦੁ ਸਤਿ ਜਾਨਿਆ ਸੁ ਸਤਿ ਹੂਆ; ਮੇਰੈ ਮਨਿ ਏਹੁ ਬਿਸ੍ਵਾਸ ਹੈ" । ਤਬ ਮਰਦਾਨੇ ਕਹਿਆ ਜਿ, "ਬਾਬਾ ਸਲਾਮਤਿ ! ਏਹੁ ਜਿ ਕੀਰਤਿ ਹਮ ਗਾਵਤੇ ਹੈਂ, ਇਹੀ ਸਬਦੁ ਹੈ, ਇਸ ਹੀ ਮਹਿ ਮੁਕਤਿ ਹੈ, ਕਿ ਨਾ ਉਹੁ ਸਬਦੁ ਕਿਛੁ ਅਵਰੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

---

[1]ਤਿੰਨ ਲੋਕ (ਭਵਨ) ਸੁਰਗ, ਮ੍ਰਿਤ ਅਤੇ ਪਾਤਾਲ । [2]ਤ੍ਰਾਸ, ਡਰ । [3]ਅੱਖਾਂ ਨਾਲ ।
[4]ਅਵਲੋਕਨ, ਦੇਖਣਾ, ਦ੍ਰਿਸ਼ਟੀ ਕਰਨਾ । [5]ਅਸਲ ਲਿਖਤ ਵਿਚ ਏਥੇ "ਸਹਿਜ ਸਮਾਨਿਆ" ਪਾਠ ਹੈ ।

ਕੀਰਤਿ ਸੁਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥
ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥ ੭ ॥

ਤਿਸੁ ਕਾ ਪਰਮਾਰਥੁ –

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਇਹੀ ਕੀਰਤਿ ਸਬਦੁ ਹੈ ਜਿ ਗੁਰੂ ਕਹਤਾ ਹੈ; ਪਣੁ ਜੇ ਸੁਰਤਿ ਕਰਿ ਕਰਿ ਸਮਝੈ ਤਿਸੁ ਕੀ ਮੁਕਤਿ ਹੋਇ। ਸਾਈ ਕੀਰਤਿ, ਸਾਈ ਮੁਕਤਿ ਹੈ। ਏਹੁ ਕੀਰਤਿ ਅਰੁ ਮੁਕਤਿ ਏਕਾ ਹੈ। ਇਨ ਮਹਿ ਭਿੰਨਿ ਕਿਛੁ ਨਾਂਹੀ, ਕੀਰਤਿ ਮੁਕਤਿ ਇਕਾ ਹੈ। ਜਬ ਏਸੁ ਕੀਰਤ ਕਰਿ ਕਰਿ ਸਮਝੈ, ਜਿਨਿ ਏਹੁ ਕੀਰਤਿ ਸਮਝੀ ਤਿਸ ਹੀ ਮਹਿ ਨਿਰੰਜਨੁ ਸਮਾਇ ਰਹਿਆ। ਤਿਸ ਕਾ ਨਿਜ ਘਰਿ ਬਾਸਾ ਹੋਇ ਜਿ ਇਸੁ ਕੀਰਤਿ ਕੰਉ ਸਮਝੈ। ਇਸ ਹੀ ਮਹਿ ਸਮਾਵੈ ਸੁ ਨਿਜ ਘਰ ਬਾਸਾ ਪਾਵੈ"। ਬੋਲਹੁ ਵਾਹੁਗੁਰੂ। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਇਹੀ ਕੀਰਤਿ ਜਿ ਤੂੰ ਗਾਵਤਾ ਹੈਂ ਸਿ ਸੁ ਸੰਜਮ ਮਹਿ ਸਭ ਕੋਈ ਗਾਵਤਾ ਹੈ, ਤਿਨ ਕੰਉ ਤਉ ਕਿਛੁ ਸਮਾਈ ਨਾਹੀਂ ਨਜਰਿ ਆਵਤੀ, ਇਹੀ ਜਿ ਤੂੰ ਕੀਰਤਿ ਗਾਵਤਾ ਹੈਂ ਸਿ ਇਹੀ ਕੀਰਤਿ ਉਨਹੁ ਮੁਨੀਸਰਹੁ ਗਾਈ ਥੀ ਜਿ ਪਰਮੇਸੁਰ ਸੰਉ ਸਾਵਧਾਨ ਮਿਲੇ ਅਰੁ ਮੁਨਿ ਜਨ ਹੂਏ; ਏਹੁ ਕਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਏ "ਮਰਦਾਨਿਆਂ ! ਜਿ:–

ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੇ ਸਾਚੁ ਸੁਚੀਤਿ ॥
ਨਾਨਕ ਹਰਿ ਭਜੁ ਨੀਤਾ ਨੀਤਿ[1] ॥ ੮ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਇਹੀ ਕੀਰਤਿ ਮਨੁਖ ਗਾਵਤੇ ਹੈਨਿ, ਪਣੁ ਏਹ ਮਨ ਕੇ ਸਚੇ ਨਾਂਹੀ; ਜਿ ਇਨ ਕੰਉ ਕਿਛੁ ਆਸਰਾ ਹੋਇ ਆਵੈ ਇਸੁ ਕੀਰਤਿ ਕਾ, ਅਰੁ ਉਨਹੁ ਮੁਨਿ ਜਨਹੁ ਜਿ ਕੀਰਤਿ ਗਾਈ ਥੀ ਤਿਨ ਕਾ ਮਨੁ ਸਚਾ ਥਾ। ਅੰਤਰਿ ਸਚੁ ਥਾ, ਮਨੁ ਸਚਾ ਥਾ, ਸਚੇ ਮਨ ਸਾਥਿ ਸਚੀ ਕੀਰਤਿ ਗਾਵਤੇ ਥੇ ਸਿ ਸਚਖੰਡ ਕੰਉ ਜਾਇ ਪ੍ਰਾਪਤਿ ਭਏ, ਮੁਨਿ ਜਨ ਹੂਏ; ਦੇਵਤੇ ਹੂਏ; ਸਚ ਸਿੰਉ ਸਮਾਏ। ਜਿ ਸਚੇ ਮਨ ਸੰਉ ਸਚੇ ਕੰਉ ਜਪੈ ਸੋਈ ਮੁਕਤਾ ਹੋਇ; ਨਿਤਪ੍ਰਤ ਹਰਿ ਹਰਿ ਸਿਮਰਣਾ, ਹਰਿ ਹਰਿ ਸਿਮਰੈ ਤਉ ਮੁਕਤਾ ਹੋਇ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੇਰੇ ਵਚਨ ਤੇ ਸਚਾ ਹੋਤਾ ਹੈ ਮਨੁਖ, ਅਵਰ ਕੀ ਕਮਾਈ ਸੰਉ ਸਚਾ ਨਾਂਹੀ ਹੋਤਾ। ਜੀ, ਤੂੰ ਬਾਬਾ ! ਪਾਤਿਸਾਹਿ ਸਾਹੁ ਆਪਿ ਪਰਮੇਸੁਰ ਏਦੂੰ ਆਪਣਿਅਹੁ ਸਚਹੁ ਤੂ ਭਾਉ[2] ਦੇਹਿ ਜੇ ਤੁਧੁ ਭਾਵੈ, ਨਾਹ ਤਾਂ ਅਸੀਂ ਡੂਮ ਕੂੜਿਆਰ[3] ਹਾਹ, ਤੂੰ ਸਹੀ ਨਾਨਕੁ ਜਿ ਕੂੜ ਵਿਚਹੁ ਜੋਰੇ ਜੋਰਿ[4] ਸਚ ਨੋ ਮੇਲਹਿ"। ਤਬ ਗੁਰੂ ਬਾਬਾ ਨਾਨਕੁ ਹਸਿਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਾਹਿ ਮਰਦਾਨਿਆ ! ਤੂੰ ਮੈਂ ਬਕਸਿਆ, ਮੁਕਤਾ ਕੀਤਾ ਹਹਿ, ਜਿਥੈ ਮੇਰਾ ਵਾਸਾ ਤਿਥੈ ਤੇਰਾ ਵਾਸਾ।" ਤਬ ਮਰਦਾਨਾ ਪੈਰੀਂ ਪਇਆ, ਗੁਰੂ ਹਥੁ ਮਥੈ ਰਖਿਓਸੁ। ਬੋਲਹੁ ਵਾਹੁਗੁਰੂ।

## ਸਲੋਕੁ[5] ॥

ਨਾ ਕਿਛੁ ਸੇਵਾ ਨਾ ਕਿਛੁ ਘਾਲਿ ॥ ਨਾਨਕ ਦਾਸ ਵੇਖਿ ਦਰਸੁ ਨਿਹਾਲਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੮੮ ॥

---

[1]ਨਿਤਪ੍ਰਤੀ। [2]ਪ੍ਰੇਮ-ਭਾਵ। [3]ਝੂਠੇ। [4]ਜੋੜੇ ਜੋੜ ਕੇ। [5]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਸ੍ਰੀ ਗੁਰੂ ਨਾਨਕ ਜੀ ਨਰਬਦਾ ਦੇ ਕਿਨਾਰੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਚਿਤ ਗਿਰਿ ਸੰਨਿਆਸੀ ਨਾਲ)

ਤਬ ਵਿੰਝਵਣੀ ਤੇ ਗੁਰੂ ਬਾਬਾ ਨਾਨਕੁ ਦਖਣ ਕੀ ਧਰਤੀ ਨਰਬਦਾ[1] ਤੀਰਥ ਉਪਰਿ ਜਾਇ ਬੈਠਾ। ਏਕੁ ਮਹਾਂ ਪੁਰਖੁ ਮਿਲਿ ਗਇਆ। ਪਰਮੇਸੁਰ ਕੇ ਨਾਮ ਕਾ ਖੋਜੀ ਸਾ। ਬਾਬੇ ਜੀ ਕੀ ਚਰਨੀਂ ਆਇ ਪੜਿਆ। ਨਮਸਕਾਰੁ ਕਰਿ ਕੈ ਡਡਉਤਿ ਕਰਿ ਬੈਠਾ। ਤਬ ਗੁਰੂ ਬਾਬੇ ਭੀ ਜਾਨਿਆ ਜਿ, "ਏਹੁ ਪਰਮੇਸੁਰ ਕੇ ਨਾਮ ਕਾ ਖੋਜੀ ਹੈ"। ਅਰੁ ਉਨ ਭੀ ਜਾਨਿਆ ਜਿ, "ਏਹੁ ਕੋਈ ਹੈ ਸੁ ਅੰਤੁਰਜਾਮੀ ਹੈ ਪਰਮੇਸੁਰ ਕਾ, ਇਸੁ ਮਿਲੇ ਕਰਿ ਕਰਿ ਮੇਰਾ ਕਾਰਜੁ ਸਿਧਿ ਹੋਇਗਾ, ਜੋ ਕਿਛੁ ਮੈ ਚਾਹਤਾ ਹਉ ਸਿ ਇਸਿ ਤੇ ਪਾਵਉਂਗਾ"। ਤਬ ਗੁਰੂ ਬਾਬਾ ਨਾਨਕੁ ਕਰਣ ਕਾਰਣ ਮਨ ਕਾਮਨਾ ਤੀਰਥੁ, ਜੈਸਾ ਕੋਈ ਚਿਤਵੈ ਤੈਸਾ ਪਾਵੈ। ਤਬ ਉਹੁ ਉਠਿ ਗੁਰੂ ਬਾਬੇ ਨਾਨਕ ਪਹਿ ਖੜਾ ਹੂਆ। ਚਿਤਿ ਗਿਰਿ ਸੰਨਿਆਸੀ ਉਸ ਕਾ ਨਾਮੁ ਥਾ। ਤਬ ਉਨਿ ਬੇਨਤੀ ਕੀਤੀ ਜਿ, "ਗੁਰੂ ਬਾਬਾ ਨਾਨਕ ਜੀ! ਏਕ ਮੇਰੀ ਬੇਨਤੀ ਹੈ ਜਿ ਤੇਰੀ ਕਿਰਪਾ ਹੋਇ ਤਾਂ ਮੈਂ ਕਹਉ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਬਾਬਾ ਜੀ! ਜਿ ਕਿਛੁ ਆਤਮੈ ਹੈ ਸਿ ਕਹੀਐ"। ਤਬ ਉਨਿ ਕਹਿਆ ਜਿ, "ਹਾਂ ਬਾਬਾ ਜੀ ਸਲਾਮਤਿ! ਜਿ ਵਸਤੁ ਮੈਂ ਚਾਹਤਾ ਥਾ ਤਿਸੁ ਵਸਤੁ ਕਾ ਸਾਹੁ[2] ਮੈਂ ਪਾਇਆ। ਬਾਬਾ ਜੀ ਸਲਾਮਤਿ! ਪਣੁ ਜੇ ਤੁਧੁ ਭਾਵੈ ਤਾਂ ਬੇਨਤੀ ਸੁਨੀਐ"। ਤਬ ਗੁਰੂ ਬਾਬੇ ਕਹਿਆ ਜਿ, "ਗੁਸਾਈਂ ਜੀ! ਵਣਜਾਰੈ ਮਿਲਿਐ ਸਾਹੁ ਖੁਸੀ ਹੋਦਾ ਹੈ, ਤੂੰ ਜਿ ਕਿਛੁ ਕਹਹਿਗਾ ਸੋ ਮੈਂ ਭਾਂਵਦਾ ਹੈ, ਜਿ ਪਰਮੇਸੁਰ ਕੇ ਨਾਮ ਕੀ ਬਾਤ ਕਾਈ ਕਰਹਿਗਾ ਸਿ ਮੈਂ ਬਹੁਤੁ ਖੁਸੀ ਹੋਵਉਂਗਾ" ਤਬ ਉਨਿ ਕਹਿਆ ਜਿ, "ਬਾਬਾ ਜੀ! ਏਸੁ ਮਨ ਕਾ ਜਿ ਕਾਰਜੁ ਸਵਰੈ ਸਿ ਕਿਉਂ ਕਰਿ ਸਵਰੈ? ਏਹੁ ਜਿ ਪਰਮੇਸੁਰ ਨਾਲਹੁ ਦੂਇ ਹੋਇ ਖੜਾ ਹੋਆ ਸਿ ਕਿਉਂ ਹੋਇਆ? ਫਿਰਿ ਪਰਮੇਸੁਰ ਸੰਉ ਇਕ ਕਿਉਂ ਕਰਿ ਹੋਇ ਆਵੈ?" ਤਬ ਗੁਰੂ ਬਾਬਾ ਨਾਨਕੁ ਗਵੜੀ[3] ਰਾਗ ਮਹਿ ਬਾਣੀ ਬੋਲਿ ਉਠਾ ਜਿ, ਸਰੀਅਤਿ ਕੇ ਘਰਿ ਮਹਿ ਉਪਦੇਸੀ, ਬਾਣੀ ਪਰਮੇਸੁਰ ਕੇ ਖੋਜਣ ਕੀ ਬੋਲੀ ਜਿ:–

> ਨਾ ਮਨੁ ਮਰੈ ਨ ਕਾਰਜੁ ਹੋਇ ॥ ਮਨੁ ਵਸਿ ਦੂਤਾ ਦੁਰਮਤਿ ਦੋਇ ॥
> ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥
> ਨਿਰਗੁਣ ਰਾਮੁ ਗੁਣਹ ਵਸਿ ਹੋਇ ॥ ਆਪੁ[4] ਨਿਵਾਰਿ ਬੀਚਾਰੇ ਸੋਇ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਗੁਸਾਈਂ ਜੀ! ਜਾਂ ਮਨੁ ਮਰੈ ਤਾਂ ਹੀ ਕਾਰਜੁ ਸਵਰੈ। ਜਬ ਲਗੁ ਮਨੁ ਮਰਤਾ ਨਾਹੀਂ, ਤਬ ਲਗੁ ਕਾਰਜੁ ਸੰਵਰਦਾ ਨਾਹੀ। ਏਸ ਮਨ ਅਰੁ ਪਰਮੇਸੁਰ ਸੰਉ ਜਿ ਪਾਟਕੁ ਪੜਿਆ ਹੈ ਸਿ ਦੂਤਾ ਕੈ ਵਸਿ ਹੈ, ਏਨੀ ਦੂਤੀ ਏਹੁ ਮਨੁ ਦੁਰਮਤਿ ਕੈ ਪੰਥਿ[5] ਚਲਾਇਆ। ਜਬ ਏਸੁ ਮਹਿ ਦੁਰਮਤਿ ਆਈ ਤਬ ਏਹੁ ਦੁਇ ਹੋਇ ਖੜਾ ਹੋਆ, ਆਗੈ ਮਨੁ ਅਰੁ ਪਰਮੇਸੁਰੁ ਏਕੋ ਹੀ ਦੁਰਮਤਿ ਕੇ ਕਰਮ ਕਰਿ ਕਰਿ ਦੂਤਾਂ ਏਹੁ ਬੰਧਿਆ, ਤਿਸੁ ਤੇ ਜਾਇ ਦੋਇ ਹੋਇ ਗੈਆ; ਫੇਰਿ ਇਕੁ ਕਿਉਂ ਕਰਿ ਹੋਇ? ਜਬ ਏਸ ਕਾ ਮਨੁ ਮਾਨੈ, ਗੁਰ ਕੀ ਪਰਤੀਤ ਆਵੈ, ਗੁਰ ਕੈ ਪਰਸਾਦਿ ਪਰਮੇਸੁਰ ਸੰਉ ਏਕੁ ਹੋਇ ਜਾਇ। ਉਹੁ ਜਿ ਰਾਮੁ ਹੈ ਸੁ ਗੁਣਾ ਤੇ ਬਾਹਰਾ ਹੈ ਨਿਰਗੁਣੁ ਹੈ। ਉਹੁ ਨਿਰਗੁਣੁ ਹੈ, ਤਬ ਹੀ ਵਸਿ ਆਵੈ ਜਬ ਏਸੁ ਕੰਉ ਗੁਣ ਹੋਹਿ। ਤਬ ਇਸ ਕੈ ਵਸਿ ਉਹੁ ਨਿਰਗੁਣੁ ਰਾਮੁ ਹੋਇ"। ਤਬ ਉਨਿ ਕਹਿਆ ਜਿ, "ਬਾਬਾ ਜੀ ਸਲਾਮਤਿ! ਏਹੁ ਜਿ ਪਰਮੇਸੁਰ ਤੇ ਭੂਲਾ ਮਨੁ

---

[1]ਦੱਖਣ ਦੀ ਇਕ ਪ੍ਰਸਿਧ ਨਦੀ। [2]ਸ਼ਾਹੂਕਾਰ, ਸੇਠ। [3]ਗਉੜੀ ਗੁਆਰੇਰੀ ਮਹਲਾ ੧।
[4]ਆਪਾ, ਹਉਮੈਂ, ਅਹੰਕਾਰ। [5]ਰਸਤੇ, ਰਾਹ।

ਸਿ ਕਿਨਾਂ ਕਰਮਾਂ ਕਰਿ ਕਰਿ ਭੂਲਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਮਨੁ ਭੂਲੋ ਬਹੁ ਚਿਤੈ ਵਿਕਾਰੁ ॥ ਮਨੁ ਭੂਲੋ ਹਉਮੈ ਸਿਰਿ ਛਾਰੁ[1] ॥
ਮਨੁ ਮਾਨੈ ਹਰਿ ਏਕੰਕਾਰੁ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ਪਰਮੇਸੁਰ ਕੇ ਪਿਆਰੇ ! ਏਹੁ ਮਨੁ ਪਰਮੇਸੁਰ ਤੇ ਭੂਲਾ, ਏਤੁ[2] ਸਦਾ ਸਰਬਦਾ ਵਿਕਾਰੁ ਚਿਤਵਤਾ ਹੈ। ਮਨੁ ਏਤੁ ਭੂਲਾ ਹੈ ਜਿ ਹੰਉਮੈ ਕਾ ਭਾਰੁ ਨਹਕਿ, ਸਦਾ ਵਿਕਾਰੁ ਚਿਤਵਤਾ ਹੈ। ਮਨੁ ਏਤੁ ਭੂਲਾ ਹੈ ਜਿ ਹੰਉਮੈ ਕਾ ਭਾਰੁ ਨਹਕਿ ਸਿਰਿ ਲੇਤਾ ਹੈ, ਏਤੁ ਕਰਿ ਕਰਿ ਮਨੁ ਭੂਲਾ ਹੈ ਅਰੁ ਜੇ ਮਨੁ ਪਰਮੇਸੁਰ ਸਿਉ ਮਾਨੈ ਤਬ ਨਿਰੰਕਾਰ ਸੰਉ ਏਕੁ ਹੋਇ ਜਾਇ। ਇਸੁ ਅਰੁ ਰਾਮ ਮਹਿ ਭੇਦੁ ਕਿਛੁ ਨ ਹੋਇ । ਜੇ ਮੰਨੈ ਪਰਮੇਸਰ ਸੰਉ ਏਹ ਮਨੁ। ਪਣੁ ਜਾਂ ਮਨੁ ਭੂਲੈ ਪਰਮੇਸੁਰ ਸੰਓ ਤਬ ਕਿਸ ਕਾ ਭੁਲਾਇਆ ਭੂਲੈ ?

ਮਨੁ ਭੂਲੋ ਮਾਇਆ ਘਰਿ ਜਾਇ ॥ ਕਾਮਿ ਬਿਰੂਧਉ ਰਹੈ ਨ ਠਾਇ ॥
ਹਰਿ ਭਜੁ ਪ੍ਰਾਣੀ ਰਸਨ ਰਸਾਇ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ "ਏਹੁ ਜਿ ਮਨੁ ਭੁਲਾਇਆ ਹੈ, ਪਰਮੇਸੁਰੁ ਵਿਸਰਿ ਗੈਆ, ਮਾਇਆ ਸੰਉ ਰਹਿਆ। ਅਰੁ ਮਨੁ ਜਿ ਭੁਲਾਇਆ ਹੈ ਸਿ ਕਾਮਿ ਭੁਲਾਇਆ; ਕਾਮ ਕੈ ਸੁਆਦਿ ਪਰਮੇਸੁਰੁ ਤੇ ਏਹੁ ਜੀਉ ਭੂਲਿ ਗੈਆ ਹੈ, ਇਕ ਠਵਰ ਰਹਤਾ ਨਾਹੀ। ਪਣੁ ਜੇ ਪਰਮੇਸੁਰ ਕੀ ਸਰਣਿ ਭਜਿ ਪੜੈ ਅਰੁ ਰਸਨਾ ਤੇ ਪਰਮੇਸੁਰ ਕਾ ਨਾਮੁ ਸਿਮਰੈ ਤਉ ਏਸੁ ਕੀ ਮੁਕਤ ਹੋਇ, ਨਾਤਰ[3] ਬਿਗੂਤੇ ਹੈ[4]। ਅਵਰੁ ਜਿ ਮਾਇਆ ਕੇ ਸਾਦਿ ਹੈਂ ਸਿ ਕੈਸੇ ਹੈਂ ?" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਗੈਵਰ[5] ਹੈਵਰ[6] ਕੰਚਨ[7] ਸੁਤ[8] ਦਾਰੀ[9] ॥ ਬਹੁਚਿੰਤਾ ਪਿੜ ਚਾਲੈ ਹਾਰੀ ॥
ਜੂਏ ਖੇਲਣੁ ਕਾਚੀ ਸਾਰੀ[10] ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਜੀ ! ਏਹੁ ਜਿ ਮਾਇਆ ਕੈ ਸੁਆਦਿ ਭੂਲਾ ਹੈ ਸਿ ਕਵਣੁ ਕਵਣੁ ਰਸ ਮਾਇਆ ਕੇ ਹੈਨਿ। ਘੋੜੇ, ਹਾਥੀ, ਸੁਇਨਾ, ਰੁਪਾ, ਇਸਤ੍ਰੀ, ਸੁਤੁ, ਧਨੁ, ਜੋਰੁ, ਇਹੁ ਚਿੰਤਾ ਕਰਿ ਕਰਿ ਰਤਨੁ ਜਨਮੁ ਹਾਰਿ ਚਲਿਆ। ਜੂਏ ਖੇਲਤੇ ਜਿ ਕਚੀ ਸਾਰੀ ਹੋਤੀ ਹੈ ਤਿਤਉਂ ਸੰਸਾਰ ਮਹਿ ਜੀਵਤਾ ਜੀਵਤਾ ਅੰਤਿ ਬਾਜੀ ਹਾਰਿ ਚਲਿਆ"। ਬੋਲਹੁ ਭਾਈ ਜੀ ਹਰਿ ਹਰਿ ਹਰਿ, ਸ੍ਰੀ ਰਾਮ ਕ੍ਰਿਸਨ ਵਾਹੁਗੁਰੂ। ਤਬ ਬਹੁੜਿ ਗੁਸਾਈਂ ਜੀ ਕਹਿਆ ਜਿ, "ਏ ਬਾਬਾ ਜੀ ਸਲਾਮਤਿ ! ਸਭਨਾਂ ਗਲਾਂ ਕਾ ਮੂਲੁ ਵਿਕਾਰੁ ਜਿ ਹੈ ਸਿ ਕਿਆ ਹੈ ? ਏਸੁ ਕੰਉ ਵਿਕਾਰੁ ਜਿ ਚਲਤਾ ਹੈ ਸਿ ਕਿਆ ਕਰਿ ਕਰਿ ਲਗਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਸੰਪਉ[11] ਸੰਚੀ ਭਏ ਵਿਕਾਰ ॥ ਹਰਖ ਸੋਕ ਉਭੇ[12] ਡਰਵਾਰਿ[13] ॥
ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਗੁਸਾਈਂ ਜੀ ! ਏਹੁ ਜਿ ਮਾਇਆ ਹੈ ਸਿ ਸਭਨਹੁ

---

[1]ਸਹੀ ਪਾਠ—"ਸਿਰਿ ਆਵੈ ਭਾਰੁ ।" [2]ਇਸ ਕਾਰਣ, ਇਸ ਕਰਕੇ। [3]ਨਹੀਂ ਤਾਂ। [4]ਵਿਗਤ ਹੋਏ ਹਨ, ਨਸ਼ਟ ਅਥਵਾ ਬਰਬਾਦ ਹੋਏ ਹਨ। [5]ਗੈ (ਗਜ-ਹਾਥੀ) ਵਰ (ਚੰਗੇ)। [6]ਹੈ (ਹਯ-ਘੋੜੇ) ਵਰ (ਚੰਗੇ)। [7]ਸੋਨਾ। [8]ਪੁਤ੍ਰ। [9]ਅਸਲ ਪਾਠ—'ਨਾਰੀ' 'ਦਾਰੀ' ਜਾਂ ਦਾਰਾ ਦਾ ਅਰਥ ਵੀ ਇਸਤ੍ਰੀ ਹੈ। [10]ਨਰਦ (ਸਾਰ ਪਾਸੇ ਦੀ)। [11]ਸੰਪੱਤਿ, ਧਨ ਦੌਲਤ, ਮਾਇਆ। [12]ਖੜੇ। [13]ਸਹੀ ਪਾਠ—"ਦਰਵਾਰਿ"।

ਰੋਗਹੁੰ ਕਾ ਵਿਕਾਰੁ ਮੂਲੁ ਏਹੀ ਮਾਇਆ ਹੀ ਹੈ। ਜਹਾਂ ਏਹੁ ਮਾਇਆ ਲਾਗਾ ਸੰਚਨੇ ਤਹਾਂ ਬਿਕਾਰੁ ਬਢਿਆ। ਅਰੁ ਸਦਾ ਸਰਬਦਾ ਏਹੁ ਹਰਖ ਸੋਗ ਕੈ ਡਰਿ ਡਰਤਾ ਹੈ, ਪਣੁ ਜਿ ਹਿਰਦੈ ਕੈ ਬਿਖੈ ਪਰਮੇਸੁਰ ਕਾ ਨਾਮੁ ਜਪੈ ਤਬ ਏਸੁ ਕੰਉ ਡਰੁ ਕੋਈ ਨ ਵਿਆਪੈ, ਸਦਾ ਸਰਬਦਾ ਸੂਖ ਅਨੰਦ ਮਹਿ ਰਹੈ"। ਬੋਲਹੁ ਭਾਈ ਜੀ ਵਾਹਗੁਰੂ। ਤਬ ਉਨਿ ਫੇਰਿ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਏਹੁ ਜਿ ਮਿਲੈ ਪਰਮੇਸੁਰ ਸੰਉ ਸਿ ਕਿਉਂ ਕਰਿ ਮਿਲੇ ? ਮਾਇਆ ਬਾਂਧਿਆ ਹੋਆ ਹੈ ਏਹੁ ਜੀਉ, ਅਰੁ ਏਹੁ ਅਉਗਣ ਹੀ ਕਰਤਾ ਹੈ ਮਾਇਆ ਕਾ ਬਾਂਧਿਆ, ਏਹਿ ਅਉਗਣ ਇਸੁ ਕੇ ਕਿਉਂ ਕਰਿ ਜਾਹਿੰ ? ਅਰੁ ਏਹੁ ਜਿ ਨਾਮੁ ਰਤਨ ਪਾਏ ਸਿ ਕਿਉਂ ਕਰਿ ਪਾਏ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਨਦਰਿ ਕਰੇ ਤਾਂ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥
ਗੁਰਮੁਖਿ ਨਾਮੁ ਪਦਾਰਥੁ ਪਾਏ ॥ ੬ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਸਾਈਂ ਜੀ ! ਏਹੁ ਮਾਇਆ ਕੇ ਬੰਧਨਿ ਕਾਟਿ ਕਰਿ ਤਬਹੂ ਮਿਲੈ ਜਬ ਏਸ ਕੰਉ ਦੈਆ ਕਰਿ ਕਰਿ ਅਪੁਨੀ ਦ੍ਰਿਸਟਿ ਕਰਿ ਦੇਖੈ, ਉਸ ਕੀ ਨਦਰਿ ਕਰਿ ਗੁਣਾਂ ਕੰਉ ਪਕੜਿ ਲਏ ਅਰੁ ਅਵਗਣ ਸਬਦਿ ਜਲਾਇ ਦੂਰਿ ਕਰੈ; ਅਵਗਣ ਕੈ ਨਿਕਟਿ ਨ ਆਵੈ ਗੁਰ ਕੈ ਪਰਸਾਦਿ[1]। ਜਬ ਏਸ ਕੰਉ ਪੂਰਾ ਗੁਰੂ ਮਿਲੈ ਤਬ ਏਹੁ ਨਾਮੁ ਰਤਨੁ ਪਾਏ, ਨਾਤਰ[2] ਨ ਪਾਏ। ਬਿਨਾਂ ਗੁਰੂ ਕੀ ਕ੍ਰਿਪਾ ਤੇ ਗੁਰੂ ਕੈ ਪਰਸਾਦਿ ਪਾਵੈ। ਬੋਲਹੁ ਭਾਈ ਜੀ ਵਾਹਗੁਰੂ"। ਤਬ ਗੁਸਾਈਂ ਜੀ ਕਹਿਆ ਜਿ, "ਬਾਬਾ ਜੀ ਸਲਾਮਤਿ ! ਗੁਰੂ ਗਿਆਨੁ ਜਿ ਹੈ ਸਿ ਕਿਉਂ ਕਰਿ ਪਾਇਆ ਜਾਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਬਿਨੁ ਨਾਵੈ ਸਭ ਦੂਖ ਨਿਵਾਸੁ ॥ ਮਨਮੁਖ ਮੂੜ ਮਾਇਆ ਚਿਤ ਵਾਸੁ ॥
ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥ ੭ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਗੁਸਾਈਂ ਜੀ ! ਜਿਤਨਾ ਨਿਵਾਸੁ ਪਰਮੇਸੁਰ ਕੇ ਨਾਮ ਬਿਨਾਂ ਹੈ ਸੋ ਸਭੁ ਦੂਖ ਮਹਿ ਨਿਵਾਸੁ ਹੈ। ਗੁਰੂ ਬਿਨਾਂ ਜਿ ਮਨੁਖ ਹੈ ਤਿਸ ਕੈ ਚਿਤਿ[3] ਗੁਰਮਤਿ ਨਾਹੀਂ ਬਸਤੀ, ਏਹੀ ਦੁਰਮਤਿ ਮਾਇਆ ਹੀ ਕੀ ਬਸਤੀ ਹੈ। ਏਹੁ ਗੁਰ ਗਿਆਨੁ ਤਬ ਹੀ ਪਾਈਐ ਜੇ ਧੁਰਿ ਪਰਮੇਸੁਰ ਕਾ ਲੇਖੁ ਹੋਇ, ਨਾਤਰ ਲੇਖ ਬਿਨਾਂ ਗੁਰ-ਗਿਆਨੁ ਨਾਹੀਂ ਪਾਇਆ ਜਾਤਾ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"। ਤਬ ਭੀ ਗੁਸਾਈਂ ਜੀ ਕਹਿਆ ਜਿ, "ਬਾਬਾ ਜੀ ਸਲਾਮਤਿ ! ਪਿਛਿ ਏਹੁ ਬੈਠਿ ਰਹੈ ਜੋ ਕਿਛੁ ਲਿਖਿਆ ਹੈ ਸਿ ਹੋਇਗਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਨਾ ਪੁਰਖਾ !

ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ ਸਾਚੇ ਸੂਚੇ ਮੈਲੁ ਨ ਭਾਵੈ ॥
ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣੀਐਂ ਗੁਸਾਈਂ ਜੀ ! ਹੋਰੁ ਸਭੁ ਕਿਛੁ ਲੇਖੇ ਮਾਹਿ ਹੈ : ਖਾਣਾ, ਪੀਣਾ, ਬਸਣਾ, ਬਹਣਾ, ਰਹਣਾ, ਬੋਲਣਾ, ਸੁਨਣਾ; ਪਣੁ ਏਸੁ ਮਨ ਕੀ ਚਿਤਵਨੀ ਪਰਮੇਸੁਰ ਜੀ ਈਵੈਂ ਕਰੀ ਹੈ ਜਿ ਪਵਣ ਮਨ ਕੇ ਘਾਟ ਜਿ ਹੈ ਸਿ ਅਲੇਖੈ ਹੈ। ਜੇਕਰਿ ਗੁਰੂ ਮਿਲੈ, ਸਾਧ ਕੀ ਸੰਗਤਿ ਪ੍ਰਾਪਤਿ ਹੋਇ, ਤਬ ਉਸੁ ਮਤਿ ਸੰਉ ਦਉੜੈ। ਜੇ ਅਨੇਕ ਘਾਟ ਅਵਰ ਚਿਤਵਤਾ ਹੈ, ਅਨੇਕ ਘਾਟ ਘੜਤਾ ਹੈ, ਏਹੁ ਕਬਹੂ ਮਨੁ ਐਸੀ ਭੀ ਕਰੈ ਜੇ ਪਰਮੇਸੁਰ ਕੇ ਘਾਟ ਮਹਿ ਪੜਿ ਜਾਇ, ਤਬ ਉਸੁ ਘਾਟਿ ਰਚਿਆ ਹੋਆ ਉਸ ਲੇਖ ਕੰਉ ਉਲਟਿ ਕਰਿ ਵਾਹਿ ਦੂਰਿ ਕੀਆ ਕਰਮ ਲੇਖ ਕੰਉ। ਓਹੁ ਜੋ ਸਚਾ ਹੈ ਉਸ ਕੰਉ ਏਹੁ ਮੈਲੀ ਵਸਤੁ ਮਾਇਆ ਕਾ ਘਾਟੁ

---

[1]ਗੁਰੂ ਦੀ ਕ੍ਰਿਪਾ ਨਾਲ। [2]ਨਹੀਂ ਤਾਂ। [3]ਚਿੱਤ ਵਿਚ।

ਨਾਹੀਂ ਭਾਵਤਾ। ਜੇ ਗੁਰ ਕਉ ਮਿਲਿ ਕਰਿ ਹਰਿ ਕੇ ਗੁਣ ਗਾਵੈ ਤਾਂ ਦੂਖਾਂ ਤੇ ਛੁਟਕਿ ਜਾਇ"। ਤਬ ਓਹੁ ਸੰਨਿਆਸੀ ਉਠਿ ਚਰਨੀਂ ਲਾਗਾ, ਗੁਰੂ ਬਾਬੇ ਕਾ ਸਿਖੁ ਹੂਆ, ਨਾਨਕ ਕੇ ਪੰਥ ਮਹਿ 'ਨਾਨਕ ਪੰਥੀ' ਹੂਆ, ਗੁਰੂ ਗੁਰੂ ਲਾਗਾ ਜਪਣੇ।

[1]ਸਲੋਕੁ ॥

ਗੁਰ ਤੇ ਪਾਈਐ ਮੋਖ ਦੁਆਰੁ ॥ ਨਾਨਕ ਦਾਸ ਜਪੈ ਹਰਿ ਸੋਈ ਸਾਰੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੯੯॥

# ਠੱਗਾਂ ਦਾ ਨਿਸਤਾਰਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਨਰਬਦਾ ਨਦੀ ਤੇ)

ਤਬ ਨਰਬਦਾ ਨਦੀ ਤੇ ਗੁਰੂ ਬਾਬਾ ਨਾਨਕ ਦੱਖਣ ਕੀ ਧਰਤੀ ਠੱਗਾਂ ਉਪਰਿ ਜਾਇ ਪੜਿਆ। ਠੱਗ ਨਾਲਿ ਹੋਇ ਚਲੇ। ਠੱਗੀਂ ਕਹਿਆ ਜਿ, "ਏਹੁ ਜਿ ਕੋਈ ਹੈ, ਏਸ ਥੈ ਵਡਾ ਮਾਲੁ ਹੈ। ਏਹੁ ਤਾਂ ਫਕੀਰਾਂ ਦੈ ਭੇਜਿ ਹੈ, ਪਣੁ ਏਸ ਥੈ ਜਰੁ[2] ਬਹੁਤੁ ਹੈ, ਏਸ ਦੈ ਮਥੈ ਮਾਇਆ ਦੀ ਡਲ੍ਹਕ[3] ਹੈ, ਭੇਸੁ ਫਕੀਰਾਂ ਦਾ ਹੈ, ਡਲ੍ਹਕ ਏਸ ਦੈ ਮਥੈ ਦੀ ਦੁਨੀਆਂਦਾਰਾਂ ਦੀ ਹੈ"। ਤਬ ਨਾਲਿ ਰਲਿ ਚਲੇ। ਤਬ ਗੁਰੂ ਬਾਬਾ ਨਾਨਕੁ ਉਨਾਂ ਕੀ ਤਰਫ ਦੇਖੈ ਅਰੁ ਹਸੈ। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ! ਅਜੁ ਕਿ ਰਜਾਇ ਹੈ ਜਿ ਹਸੀਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਕਿਛੁ ਹੈ, ਸਿ ਤੁਧ ਨੋ ਮਲੂਮ ਹੋਵੈਗਾ। ਤਬ ਮਰਦਾਨੇ ਰਬਾਬ ਵਿਚਿ ਧਨਾਸਰੀ ਵਜਾਈ। ਤਬ ਗੁਰੂ ਬਾਬੇ ਓਨ੍ਹਾਂ ਠਗਾਂ ਦੈ ਪਰਥਾਇ[4] ਬਾਨੀ ਬੋਲੀ ਰਾਗ ਧਨਾਸਰੀ ਮਹਿ ਛੰਦੁ[5] :–

ਪਿਰੁ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥
ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥
ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥
ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥
ਧਨ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ !" ਗੁਰੂ ਸਬਦੁ ਸਾਖੀ ਕਰਿ ਕਰਿ ਮਰਦਾਨੇ ਨੋ ਆਖਿ ਸੁਣਾਇਓਨੁ। ਤਬ ਓਹਿ ਠਗ ਵਲਿ[6] ਬੈਠੇ ਗੁਰੂ ਬਾਬੇ ਨਾਨਕ ਜੀ ਨੋਂ ਅਤੈ ਮਰਦਾਨੇ ਨੋ ਮਤੁ, ਨਸਿ ਭਜਿ ਜਾਂਦੇ ਹੋਨਿ। ਤਬ ਗੁਰੂ ਬਾਬਾ ਨਾਨਕੁ ਜੀ ਸਬਦ ਕੀ ਪਉੜੀ ਗਾਇ ਕਰਿ ਮਰਦਾਨੇ ਨੋ ਸਾਖੀ ਕਰਿ ਸੁਣਾਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ ! ਜੇ ਕਿਛੁ ਏਹੁ ਪ੍ਰਾਣੀਆ ਕਰਮ ਕਰਦਾ ਹੈ ਸਿ ਏਸੁ ਜੀਵ ਦਾ ਹਿਸਾਬੁ ਖਸਮੁ ਪਰਮੇਸੁਰੁ ਹੈ, ਜਿਸੁ ਦਾ ਏਹੁ ਹੈ ਸਿ ਏਸ ਦੈ ਨਾਲਿ ਵੇਖਦਾ ਹੈ, ਜਿਦੂ ਏਹੁ ਪਾਪਿ ਛਪਿ ਛਪਿ ਕਰਿਦਾ

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਸੋਨਾ, ਭਾਵ–ਧਨ ਦੌਲਤ। [3]ਚਮਕ ਦਮਕ। [4]ਸੰਬੰਧ ਵਿਚ, ਬਾਰੇ ਵਿਚ। [5]ਛੰਤ। [6]ਘੇਰ ਕੇ।

ਹੈ ਸਿ ਏਸ ਦੈ ਨਾਲਿ ਵੇਖਦਾ ਹੈ; ਜਿਉਂ ਇਸਤ੍ਰੀ ਆਪਣੇ ਭਰਤੇ ਵੇਖਦੇ ਪਰ ਪੁਰਖ ਸਾਥਿ ਰਸੁ ਹੋਵੈ[1] ਤਾਂ ਭਰਤੇ ਨੋ ਕੇਹੀ ਕੁ ਖੁਣਸ[2] ਆਵੇ ? ਉਸੁ ਇਸਤ੍ਰੀ ਨੂੰ ਹੱਥ, ਕੰਨ, ਸਿਰ ਦੀ ਸਜਾਇ ਭੀ ਦੇਇ ਅਤੈ ਛਡਿ ਭੀ ਦੇਇ। ਖਸਮ ਤੇ ਨ ਸਿਰਖਰੂ[3] ਹੋਵੈ, ਹੋਰੁ ਕੋਈ ਡਾਹ ਨਦੇਈ, ਲੀਕੀ ਲਗੀ ਢੋਈ ਕੋਈ ਨ ਦੇਇ ਬਿਹਾਲੀ ਹੋਈ। ਜਾਂ ਆਪਣੈ ਖਸਮੈ ਛਡੀ ਪਰਾਇਆ ਕੋਈ ਡਾਹਿ ਨ ਦੇਈ। ਕਿਉਂ ਬੇਹਾਲੀ ਹੋਈ ? ਆਪਣੀ ਅਵਗਣੀ ਕਰਿ ਕਰਿ ਏਹੁ ਹਾਲੁ ਉਸ ਕਾ ਹੋਇਆ। ਇਨਿ ਸੰਸਾਰੀ ਮਨੁਖਿ ਖੁਣਸਿ ਕਰਿ ਕਰਿ ਇਸਤ੍ਰੀ ਸਭ ਦੁ ਕਿਦੂ ਗਵਾਈ। ਏਹੁ ਪ੍ਰਾਨੀਆ ਜਿ ਕਰਮਿ ਕਮਾਇਦਾ ਹੈ ਸਿ ਪਰਮੇਸੁਰੁ ਮਨਹਿ ਕੀਤੇ ਹੈਨਿ, ਵਸਤੂ ਨਾਉ ਪਾਪ ਹੈ। ਅਰੁ ਜਿਨਾ ਵਸਤੂ ਦਾ ਹੁਕਮੁ ਕੀਤਾਨੁ ਜਿ ਖਾਹੁ ਪੀਵਹੁ ਪੈਨਹੁ, ਉਨ ਵਸਤੁ ਦਾ ਨਾਉ ਪੁੰਨੁ ਹੈ। ਜਿ ਪਰਮੇਸੁਰ ਵਸਤੁ ਮਨਹਿ ਕੀਨੀ, ਏਹੁ ਮਨੁ ਕਿਛੁ ਕਰਤਾ ਹੈ ਤਿਉਂ ਪਰਮੇਸੁਰੁ ਖੁਣਸੀਦਾ ਹੈ। ਜਿਥਹੁ ਲਾਇ[4] ਮਨੁਖ ਕੀ ਪਹੁੰਚ ਥੀ ਤਿਥੋਂ ਲਾਇ ਪਰਮੇਸੁਰੁ ਮਨੁਖ ਕੰਉ ਸਜਾਇ ਦੀਨੀ, ਕਈ ਕੁੰਭੀ ਨਰਕ ਕਰਮਾਂ ਕੇ ਕਈ ਦੁਖ ਪ੍ਰਾਪਤਿ ਹੋਏ। ਨਰਕ ਅਗਨਿ ਵਿਚਿ ਠੇਲਿ ਮਿਲਤਾ ਹੈ, ਜੀ ਉਨਿ ਕਲਿ ਜਾਤਾ ਨਾਹੀਂ, ਪੜਿਆ ਜਲਤਾ ਹੈ, ਪੁਕਾਰਤਾ ਹੈ, ਭਰੜ ਭਰੜ ਬਲਤਾ ਹੈ। ਨਰਕ ਮਹਿ ਏਹੁ ਸਜਾਇ ਪ੍ਰਾਣੀ ਕੰਉ ਪਰਮੇਸੁਰੁ ਦੇਤਾ ਹੈ; ਕਿਤੁੰ ਜਿ ਪਰਮੇਸੁਰੁ ਦੇਖੈ ਅਰੁ ਏਹੁ ਦੇਖਦੇ ਪਰਮੇਸੁਰੁ ਮਨੁਖ ਪਾਪ ਕਰਦਾ ਹੈ, ਤਿਸ ਕਾ ਏਹੁ ਹਾਲੁ ਹੋਤਾ ਹੈ। ਜੈਸਾ ਏਨਿ ਜੀਵਦਉਂ ਕਮਾਇਆ ਥਾ ਤਿਸ ਕਾ ਏਸ ਕੈ ਸਿਰਿ ਕਮਾਣੇ ਕਾ ਲੇਖੁ ਪੈਆ। ਜਿ ਇਤਨੇ ਜਨਮ ਜੂਨੀ ਭਰਮਣੀਆਂ ਏਤਨੇ ਨਰਕ ਭੁੰਚਹਿਗਾ[5]। ਜਬ ਏਹ ਵਾਰੀ ਆਵੈ ਮਨੁਖ ਕੀ, ਤਬ ਮਨੁਖ ਜੂਨਿ ਮਹਿ, ਜਿ ਏਹੁ ਦੁਖੁ ਪਾਵਤਾ ਹੈ, ਸਿ ਪਿਛੁ ਜੂਨਿ[6] ਕੀ ਬਾਬਤਿ ਭਰਤਾ ਹੈ। ਇਬ[7] ਜਿ ਏਬੈ ਏਤਨਾ ਕੁ ਸੁਖੁ ਪਾਵਤਾ ਹੈ ਸਿ ਪਿਛੁਲੇ ਸੁਕ੍ਰਿਤ[8] ਕਾ ਪਾਵਤਾ ਹੈ। ਪਿਛੁਲੇ ਕਮਾਏ ਕਾ ਫਲੁ ਇਬ ਭੁੰਚਾਈਤਾ[9] ਹੈ ਮਨੁਖਾਂ ਕੰਉ। ਅਰੁ ਇਬ ਜਿ ਏਹੁ ਪੁਰਖਾ ਪਾਪ ਕਰਤ ਹੈ ਤਿਸੁ ਕਾ ਨਾਹੀਂ ਜਾਨੀਤਾ ਜਿ ਇਸ ਕੈ ਸਿਰਿ ਕੇ ਹਵਾਲ ਹੋਵੈਗਾ, ਅਰੁ ਕਵਣ ਸਜਾਇ ਮਿਲੈਗੀ, ਕਿਸੁ ਜੂਨੀ ਪਾਈਐਗਾ। ਆਗਮ[10] ਕੀ ਬਾਤ ਜਿ ਕਿਆ ਹੋਵੈਗਾ। ਪਣੁ ਜਿਨਿ ਇਬ ਕਿਛੁ ਸੁਕ੍ਰਿਤ ਕੀਏ ਨਾਹੀ ਸੁ ਪੜਿਆ ਦੁਖ ਸਹੈਗਾ ਅਰੁ ਦੁਖਾਂ ਕਾ ਮਾਰਿਆ ਹਾਇ ਹਾਇ ਕਰੈਗਾ, ਕਿਸੀ ਕਾ ਕਿਛੁ ਨ ਚਲੈਗਾ, ਜਿ ਕਿਛੁ ਉਸ ਕਾ ਕੋਈ ਸਹਾਉ ਕਰੈ। ਹੁਣਿ ਜਿ ਕਿਛੁ ਕਿਸੀ ਦੈ ਤਾਈਂ ਦੁਖੁ ਹੈ ਦੇਹੀ ਕਾ ਅਕੈ[11] ਦਾਲਿਦ[12] ਕਾ, ਹੁਣਿ ਕਿਸੀ ਕੈ ਬੁਤੈ ਤੋ ਕਹਿਆ ਨਾਹੀ ਜਾਤਾ। ਸਿਆਣੇ ਭੀ ਘਣੇ[13] ਹੈ ਅਰੁ ਧਨ ਪਾਤ੍ਰ ਭੀ ਘਣੇ ਹੈਨਿ। ਨਾ ਕਿਸੀ ਕੀ ਸਿਆਣਪ ਦੁਖੁ ਜਾਇ, ਨਾ ਕਿਸੀ ਦੈ ਦੀਐ ਦਾਲਿ ਦੁਜਾਇ। ਜਿਉਂ ਜਿਉਂ ਉਨਹੁ ਉਤੁ[14] ਜਨਮਿ ਕਮਾਇਆ ਹੈ ਤਿਉਂ ਤਿਉਂ ਏਤੁ[15] ਜਨਮਿ ਉਹੁ ਦੁਖ ਪੜੇ ਸਹਤੇ ਹੈਂ, ਰੋਇਐ ਕਿਆ ਹੋਤਾ ਹੈ। ਹੁਣਿ ਜਾਂ ਏਹੁ ਸਮਝਦਾ ਨਾਹੀਂ ਪਾਪ ਕਰਣੈ ਤੇ ਮਨੁ, ਸਿ ਇਸ ਦੇ ਤਉ ਦਿਨ ਪੁੰਨੇ[16]; ਧਨੁ ਜਿ ਹੈ ਸਿ ਪਛਾਂਵੈ[17] ਨਾਲਹੁ; ਅਰੁ ਜੋਬਨੁ ਜਿ ਹੈ ਸਿ ਭੀ ਪਛਾਵੈ ਨਾਲਹੁ। ਇਕਿ ਜਿ ਬਿਰਧਿ ਏਸੁ ਦੇਖਦੇ ਹੋਏ ਜੋਬਨਵੰਤਾ, ਤੇ ਏਹੁ ਜਾਣਦਾ ਕਿਉਂ ਨਾਹੀਂ ਏਹੁ ਤਾਂ ਜੋਬਨੁ ਬਿਰਧਿ ਹੋਆ, ਮੈਂ ਭੀ ਹੋਵਣਾ ਹੈ ਇਸੈ ਵਾਂਗਿ। ਏਸੁ ਦੇਖਦੇ ਦੇਖਦੇ ਇਕਿ ਧਨਵੰਤ ਦਾਲਿਦੀ ਹੋਇ ਜਾਤੇ ਹੈਂ, ਸਿ ਏਹੁ ਨਾਹੀ ਸਮਝਦਾ ਏਸੁ ਦਾ ਧਨੁ ਗੈਆ, ਏਹੁ ਧਨੁ ਨਾਹੀ ਰਹਦਾ ਕਿਸੀ ਪਾਸਿ। ਇਸੁ ਦੇਖਦੇ ਇਕਿ ਮਰਿ ਜਾਂਦੇ ਹੈਨਿ, ਏਹੁ ਨਾਹੀਂ ਸਮਝਦਾ, ਏਹੁ ਤਾਂ ਘਾਲਦਾ ਪਿਟਦਾ ਮੁਆ, ਦਿਖਾ ਮਤੁ ਮੇਰਾ ਭੀ ਏਹੁ ਹਵਾਲੁ ਹੋਂਦਾ ਹੋਵੈ, ਹੰਉ ਤਉਂ ਸਮਝਿ ਚਲਾ। ਏਹਿ ਤਉ ਮੁਏ ਭੀ ਨਾਹੀਂ, ਜਿ ਹੰਉ ਸਮਝਾ, ਸਮਝਿਐ ਮੇਰਾ ਕਿਛੁ ਭਲਾ ਹੋਵੈ। ਏਹੁ ਜਿ ਬੁਰਾ ਕਿਸੀ ਸਾਥਿ ਕਰਦਾ ਹੈ ਜਾਣਦਾ ਹੈ, ਜਿ ਮੈਂ ਏਸ ਦਾ ਬੁਰਾ ਕੀਤਾ ਹੈ, ਨਾਹੀ ਜਾਣਤਾ ਜਿ ਮੈਂ ਆਪਣਾ ਆਪੇ ਹੀ ਬੁਰਾ ਕੀਤਾ ਹੈ,ਮਰਦਾਨਿਆਂ! ਪਰਾਇਐ ਭਲੈ ਕੀਤੈ ਆਪਣਾ ਭਲਾ

---

[1]ਅਰਥਾਤ–ਪ੍ਰੇਮ ਕਰੇ। [2]ਕ੍ਰੋਧ, ਗੁੱਸਾ। [3]ਸੁਰਖਰੂ। [4]ਲਗ, ਤਕ। [5]ਭੋਗੇਗਾ।
[6]ਪਿਛਲੀ ਜੂਨੀ, ਪੂਰਬਲੀ ਜੂਨੀ। [7]ਅਬ, ਹੁਣ। [8]ਪੁੰਨ ਕਰਮ। [9]ਇਬ (ਅਬ-ਹੁਣ) ਭੁਚਾਈਤਾ-ਭੋਗਾਈਦਾ। [10]ਭਵਿਖ, ਅੱਗਾ। [11]ਜਾਂ, ਅਥਵਾ। [12]ਦਰਿਦ੍ਰ। [13]ਬਹੁਤੇ।
[14]ਉਸ (ਭਾਵ-ਪਹਿਲੇ)। [15]ਇਸ ਭਾਵ-ਵਰਤਮਾਨ ਵਿਚ। [15]ਪੂਰੇ ਹੋਏ।
[17]ਪੜਛਾਵਾਂ।

ਹੋਂਦਾ ਹੈ। ਏਹੁ ਜਿ ਪਰਮੇਸੁਰ ਤੇ ਭੂਲਾ-ਵਿਛੁੜਿਆ ਸਿ ਏ ਤੈ ਝੂਠਿ ਵਿਛੁੜਿਆ[1] ਨਾ ਏਹੁ ਸਚਾ ਹੋਇ, ਨਾ ਪਰਮੇਸੁਰੁ ਏਸੁ ਕੰਉ ਦੈਆਲੁ ਹੋਇ"। ਤਬ ਇਤਨੇ ਹੀ ਸੁਨਣੇ ਨਾਲਿ ਉਨਾਂ ਦੇ ਕਪਾਟ ਖੁਲਿ ਗਏ ਜਿ,"ਏਹੁ ਸੈਂਸਾਰੀ ਨਾਹੀਂ ਅਤੇ ਫ਼ਕੀਰੁ ਭੀ ਨਾਹੀਂ, ਏਹੁ ਕੋਈ ਮਹਾਂ ਪੁਰਖੁ ਹੈ; ਪਰਮੇਸੁਰ ਕੰਉ ਮਿਲਿਆ ਹੋਆ ਹੈ; ਅਸਾਡੀ ਭਾਗੀਂ ਪਰਮੇਸੁਰ ਮਿਲਿਆ ਹੈ; ਆਵਹੁ ਏਸ ਦੀ ਪੈਰੀਂ ਪੈ ਕੈ ਏਹਿ ਕਰਮ ਛਡਹੁ, ਅਤੇ ਏਹੁ ਜਿ ਆਖੈ ਸੁ ਕਰਹੁ। ਤਬ ਉਹਿ ਸਟਦਿਆ ਫਾਹੇ ਗੁਰੂ ਬਾਬੇ ਨਾਨਕ ਜੀ ਕੀ ਪੈਰੀਂ ਪਏ। ਤਬ ਗੁਰੂ ਬਾਬੇ ਨਾਨਕ ਜੀ ਮਨਿ ਬਚਿ ਕਰਿਕੈ ਉਹਿ ਉਪਦੇਸੇ, ਉਨ ਕੇ ਕਪਾਟ ਖੁਲਿ ਗਏ, ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੇ। ਤਬ ਗੁਰੂ ਬਾਬੇ ਨਾਨਕ ਜੀ ਓਹਿ ਪੂਛੇ ਜਿ, "ਪੁਰਖਹੁ ! ਤੁਮਿ ਕਉਣਿ ਹਉ" ? ਕਹੈ, "ਜੀ, ਅਸੀਂ ਠਗੀਂ ਮੁਲਖ ਠਗਿਆ ਹੈ, ਅਸੀਂ ਠਗ ਹਹ[2], ਅਹਿ, ਫਾਹੇ[3] ਹੈਨਿ ਅਸਾਥੈ; ਅਸੀਂ ਤੀਸਰੈ ਦਿਨ ਦੇ ਤੁਸਾਡੇ ਸਾਥਿ ਹੋਇ ਫਿਰਦੇ ਸੇ, ਅਸੀਂ ਜਾਣਿਆਂ ਜਿ ਕੋਈ ਦੁਨੀਆਂਦਾਰੁ ਭੇਸਿ ਫਕੀਰਾਂ ਦੈ ਜਾਂਦਾ ਹੈ, ਏਸ ਨੋ ਮਾਰਿ ਕਰਿ ਫਾਹੇ ਦੇ ਕਰਿ ਅਸੀਂ ਮਾਲੁ ਲੈਹਿੰਗੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੁਸਾਂ ਅਸਾਂ ਪਾਸਿ ਮਾਲਿ ਦੀ ਨੀਸਾਨੀ ਕੇ ਦਿਸਟਿ ਆਈ" ? ਅਖੈ, "ਜੀ, ਇਕ ਤਾਂ ਮਥੇ ਦੀ ਚਮਕ ਨਜਰਿ ਆਈ, ਜਿ ਕੋਈ ਏਹੁ ਬਡਾ ਦੁਨੀਆਂਦਾਰੁ ਹੈ, ਹੋਰੁ ਵੇ ਪਰਵਾਹੁ ਹੈ ਵਡਾ ਜਿ ਤੁਮ ਕਿਸੀ ਗਲ ਕਾ ਨਜਰਿ ਨ ਆਵੀ ਜਿਉਂ ਫਕੀਰ ਕਰਦੇ ਹੈਨਿ ਧੂਏ ਸਾਥਿ ਰੋਟੀ ਟੁਕੜੇ ਪੰਚ ਘਰ ਚੇਤਣੇ ਕਿਛੁ ਤੁਮ ਕਰਣਾ ਦੇਹੀ ਕਾ, ਏਹੁ ਭੇਦੁ ਭੀ ਨਾ ਦੇਖੀਐ। ਹਮ ਜਾਣਿਆਂ ਜਿ ਕਿਛੁ ਹੈ ਸਿ ਏਸੁ ਪਾਸਿ ਕਾਈ ਬਡੀ ਗਨੀਮਤਿ ਹੈ, ਏਸ ਤੇ ਮਾਰਿ ਕਰਿ ਲੈਹਿ, ਜਿ ਅਸੀਂ ਪੁਤ ਪੋਤੇ ਤੀਕ ਭੀ ਨਿਹਾਲੁ ਹੋਹਿਗੇ, ਸੁ ਹਮਿ ਨ ਜਾਣਿਆਂ ਜਿ ਤੂ ਮਹਾਂ ਪੁਰਖੁ ਹੈਂ"। ਕਹੈ, "ਇਬ ਕਿਆ ਜਾਣਿਆਂ" ? ਜਿ ਕਹੈ, "ਜੀ, ਇਬ੍ਰ ਇਹੀ ਜਾਣਿਆਂ ਜਿ ਤੂ ਜਿ ਹੈ ਸਿ ਮਹਾਂ ਪੁਰਖੁ ਹੈ, ਏਹ ਜਿ ਤੈਂ ਬਾਤਾਂ ਕਹੀਆਂ ਸਿ ਪ੍ਰਿਥਮੀ ਮਹਿ ਹਮ ਹੀ ਬੁਰਿਆਈ ਕਰਤੇ ਹੈਂ, ਸਿ ਬੁਰੇ ਹਮ ਹੀ ਹੈਂ ਪਰਾਇਆ ਬੁਰਾ ਕਰਣਹਾਰੇ ਜਿ ਹਮਾਰੀ ਕਰਤੂਤਿ ਥੀ ਸਿ ਤੈਂ ਕਹਿ ਸੁਣਾਈ, ਜਿ ਇਬ ਹਮਿ ਤੇਰੀ ਸਰਣੀ ਹੈਂ; ਤਿਉਂ ਕਰਿ ਜਿਉਂ ਹਮ ਤੇ ਏਹੁ ਬੁਰਿਆਈ ਜਾਇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਮਹਾਂ ਪੁਰਖ ਨੋ ਜੇਹਾ ਕੋਈ ਚਿਤਵਤਾ ਹੈ ਤੇਹਾ ਫਲੁ ਪਾਂਵਦਾ ਹੈ, ਇਨਾਂ ਅਸਾਥੈ ਮਾਲੁ ਤਕਿਆ, ਤ੍ਰੈ ਦਿਨਿ ਪਿਛੈ ਫਿਰੇ, ਜਿ ਏਨਾਂ ਨੋ ਮਾਰਿ ਕਰਿ ਮਾਲੁ ਲੈਹ। ਇਕ ਘੜੀ ਦਾ, ਇਕ ਪਲਕ ਦਾ ਧਿਆਨੁ ਮਹਾਂ ਪੁਰਖ ਨਾਲਿ ਲਗਾ ਤਰਦਾ ਹੈ, ਮਰਦਾਨਿਆਂ ! ਇਨਾਂ ਇਕੁ ਜਿਉਂ ਧਿਆਨੁ ਲਾਇਆ ਹੈ, ਇਨਾਂ ਨੋ ਅਸੀਂ ਸੋ ਮਾਲੁ ਦੇਹਿ ਜਿ ਤੂ[4] ਏਹਿ ਤਰਨਿ, ਏਹਿ ਡੁਬੇ ਜਾਂਦੇ ਹੈਨਿ, ਇਨ੍ਹਾਂ ਦਾ ਘਰੁ ਗਲਿਆ ਹੈ, ਪਰੁ ਗੁਰੂ ਮਿਲਿਆਂ ਦਾ ਏਹੁ ਬਿਸੇਖੁ[5] ਜਿ ਇਨਾਂ ਦਾ ਕਿਛੁ ਭਲਾ ਹੋਵੈ, ਨਰਕ ਤੇ ਉਬਰਹਿ, ਮੁਕਤੇ ਹੋਵਹਿ"। ਬੋਲਹੁ ਭਾਈ ਜੀ ਵਾਹੁਗੁਰੂ। ਤਬ ਗੁਰੂ ਬਾਬੇ ਨਾਨਕ ਜੀ ਬਾਣੀ[6] ਬੋਲੀ ਜਿ :-

---

[1]ਅਰਥਾਤ-ਇਸ ਝੂਠ ਕਰਕੇ ਵਿਛੁੜਿਆ। [2]ਠਗ ਹਾਂ। [3]ਪੁਰਾਤਨ ਸਮੇਂ ਵਿਚ ਅਜਿਹੇ ਠਗ ਜੋ ਰਾਹ ਜਾਂਦੇ ਲੋਕਾਂ ਨੂੰ ਧੋਖੇ ਨਾਲ ਫਾਹੇ ਦੇ ਕੇ ਜਾਂ ਗਲ ਵਿਚ ਫੰਦਾ ਪਾ ਕੇ ਮਾਰਦੇ ਸਨ, ਫੰਦੇ ਵਾਲੇ ਆਦਮੀ ਜਾਂ ਫਾਂਸੀਗੀਰ ਕਹੇ ਜਾਂਦੇ ਸਨ। ਅਜਿਹੇ ਲੁਟੇਰੇ, ਜੋ ਕਾਲੀ ਦੇਵੀ ਦੇ ਪੁਜਾਰੀ ਸਨ ਤੇ ਉਸੇ ਦੇ ਨਾਂ ਤੇ ਅਜਿਹੇ ਕੁਕਰਮ ਕਰਦੇ ਸਨ, ਪੰਜਾਬ ਤੋਂ ਲੈ ਕੇ ਦੱਖਣ ਤਕ ਫੈਲੇ ਹੋਏ ਸਨ। ਭਾਰਤੀ ਇਤਿਹਾਸ ਵਿਚੋਂ ਇਸ ਠੱਗ-ਮਤ ਦੇ ਕੁਝ ਹਵਾਲੇ ਫੀਰੋਜ਼ਸ਼ਾਹ ਤੁਗਲਕ ਦੇ ਸਮੇਂ ੧੩੫੧ ਤੋਂ ੧੩੯੯ ਈ: ਤਕ ਤੇ ਫੇਰ ਮੁਗਲ ਬਾਦਸ਼ਾਹ ਅਕਬਰ ਦੇ ਸਮੇਂ ੧੫੫੬ ਤੋਂ ੧੬੦੫ ਈ: ਤਕ ਦੇ ਮਿਲਦੇ ਹਨ। ਇਸ ਤੋਂ ਪਿਛੋਂ ਸ਼ਾਹਜਹਾਂ ਦੇ ਸਮੇਂ ਵਿਚ ਵੀ ਅਜਿਹੀਆਂ ਕੁਝਕੁ ਵਾਰਦਾਤਾਂ ਦਾ ਪਤਾ ਲਗਦਾ ਹੈ। ਸੰਨ੧੯੩੧-੩੭ ਈ: ਵਿਚ ਸਰਕਾਰ ਅੰਗ੍ਰੇਜ਼ੀ ਨੇ ੩੨੬੬ ਠੱਗ ਬੜੇ ਜਤਨ ਨਾਲ ਫੜੇ ਸਨ, ਜਿਨ੍ਹਾਂ ਨੂੰ ਕਈ ਤਰੀਕੇ ਵਰਤ ਕੇ ਖ਼ਤਮ ਕੀਤਾ ਗਿਆ। ਉਨ੍ਹਾਂ ਵਿਚੋਂ ੪੧੨ ਫਾਂਸੀ ਦਿਤੇ ਗਏ ਤੇ ੪੮੩ ਮੁਖਬਰ ਬਣਾ ਕੇ ਰਿਹਾ ਕੀਤੇ ਗਏ। ਸਬੂਤ ਲਈ ਦੇਖੋ, ਮਿਸਟਰ ਸਲੀਮੈਨ ਦੀ Rambles & Recollections 19 5, P. 653। ਸੱਜਣ ਠੱਗ ਦਾ ਜ਼ਿਕਰ ਪਿਛੇ ਗੋਸਟੀ ੭੩ ਵਿਚ ਹੈ, ਇਨ੍ਹਾਂ ਠਗਾਂ ਵਿਚੋਂ ਹੀ ਸੀ। [4]ਜਿਸ ਨਾਲ। [5]ਵਿਸ਼ੇਸ਼ਤਾ, ਵਾਧੇ ਵਾਲੀ ਗੱਲ। [6]ਰਾਗ ਧਨਾਸਰੀ ਛੰਤ ਮਹਲਾ ੧. (ਪਿ`ਤੋਂ ਅਗੇ)।

ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥
ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ[1] ॥
ਹਰਿ ਨਾਮੁ ਧਿਆਏ ਤਾ ਸਖੁ[2] ਪਾਏ ਪੇਈਅੜੈ[3] ਦਿਨ ਚਾਰੇ ॥
ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ।
ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥
ਨਾਨਕ ਸਰਸੀ[4] ਤਾਂ ਪਿਰੁ[5] ਪਾਏ ਰਾਤੀ ਸਾਚੈ ਨਾਏ ॥ ੨ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਸੁਣਿਹੋ ਪਰਮੇਸੁਰ ਕੇ ਪਿਆਰੇ ! ਪਿਛੈ ਤੁਸੀਂ ਆਪਣਾ ਘਰੁ ਗਾਲਿਆ, ਪਣੁ ਹੁਣਿ ਤੁਸੀਂ ਗੁਰੂ ਕੈ ਬਚਨਿ ਚਲਹੁ, ਜਿਤੁ ਤੁਸਾਡਾ ਭਲਾ ਹੋਵੈ" । "ਜੀ, ਫੁਰਮਾਈਐ ਜਿ ਕਿਛੁ ਆਗਿਆ ਹੋਇ ਸਿ ਹਮਿ ਕਰਹ" ? ਕਹੈ; "ਪਿਛੈ ਜਿ ਤੁਮਿ ਕੀਆ ਸਿ ਮੈ ਪਰਮੇਸੁਰ ਤੇ ਬਕਸਾਇਆ, ਪਰੁ ਅਬ ਤੁਮਿ ਪਰਮੇਸੁਰ ਜੀ ਕਾ ਨਾਮੁ ਅਰਾਧਹੁ ਜੇ ਸੁਖੀ ਪਰਮੇਸੁਰ ਕੈ ਦਰਬਾਰਿ ਜਾਇ ਬਸਹੁ । ਏਥੈ ਕਿਸੈ ਅਸਥਿਰੁ ਰਹਣਾ ਨਾਹੀ ਜਿ ਪਰਮੇਸੁਰੁ ਨ ਸਿਮਰੀਐ । ਚਾਰਿ ਦਿਨਿ ਕਾ ਏਹੁ ਮਿਹਮਾਨੁ ਬੈਠਾ ਹੈ । ਏਸ ਕੈ ਚਾਰਿ ਦਿਨ ਸਕਾਰਥੈ[6] ਹੋਹਿ । ਜੇ ਏਹੁ ਪਰਮੇਸੁਰ ਕਾ ਨਾਮੁ ਸਿਮਰੈ ਚਲਤਾ ਚਲਤਾ, ਤਉ ਏਹੀ ਏਸ ਕੈ ਕੰਮਿ ਆਵੈ, ਅਬ ਤੁਮਿ ਬੁਰਿਆਈ ਛੋਡਹੁ, ਪਰਮੇਸੁਰ ਕਾ ਨਾਮੁ ਲੇਹੁ ਜਿ ਜਾਇ ਪਰਮੇਸੁਰ ਕੈ ਦਰ ਪਰਚਹੁ, ਊਹਾ ਬਸਹੁ । ਬਿਨਾ ਪਰਮੇਸੁਰ ਕੀ ਭਗਤਿ ਕੀਏ ਤੇ ਈਹਾ ਅਗੈ ਕਿਸੀ ਕਾ ਭਲਾ ਹੋਤਾ ਨਾਹੀ । ਅਗੈ ਸੋਈ ਸੁਖੁ ਪਾਇਗਾ ਜਿ ਈਹਾਂ ਨਾਮੁ ਸਿਮਰਿ ਪਰਮੇਸੁਰ ਕੀ ਭਗਤਿ ਕਰੈਗਾ, ਸਾਧਾਂ ਸੰਤਾਂ ਕੀ ਸੇਵਾ ਕਰੈਗਾ, ਹਰ ਕਿਸੀ ਕਾ ਭਲਾ ਮਨਾਵੈਗਾ ਉਸ ਹੀ ਕਾ ਭਲਾ ਹੋਇਗਾ । ਬੁਰਾ ਕਿਸੀ ਸਾਥਿ ਨ ਕਰੈਗਾ, ਉਹੋ ਆਗੈ ਸੁਖ ਪਾਵੈਗਾ । ਬਿਨਾਂ ਪਰਮੇਸੁਰ ਜੀ ਕੀ ਭਗਤਿ ਕੇ ਸੁਖੁ ਨ ਪਾਏਗਾ । ਸਭ ਸੈਂਸਾਰ ਕੰਉ ਮੈਂ ਕਹਤਾ ਹੰਉ ਸੁਨ ਲੇਹੁ ਭਾਈ ਰੇ ! ਜਿ ਬਿਨਾਂ ਨਾਮ-ਭਗਤਿ ਤੇ ਅਗੈ ਨਰਕਿ ਪੜਹੁ, ਸੁਰਗਿ ਤਉ ਹੀ ਜਾਹੁ ਜਾਂ ਪਰਮੇਸੁਰ ਕਾ ਨਾਮੁ ਸਿਮਰਹੁ । ਬੋਲਹੁ ਭਾਈ ਜੀ ਵਾਹੁਗੁਰੂ" । ਤਬ ਉਨਹੁ ਕਹਿਆ ਜਿ, "ਬਾਬਾ ਜੀ ! ਤੈਂ ਤਉ ਪਿਛੈ ਕੇ ਪਾਪ ਬਖਸੇ, ਹਮ ਨਿਹਾਲੁ ਹੂਏ, ਪਣੁ ਅਗੈ ਹੁਣਿ ਮਤਿ[7] ਬਤਾਵਹੁ ਜਿ ਅਗੈ ਕਿ ਕਮਾਵਹਿ. ਜਿਸੁ ਤੇ ਹਮ ਪਰਮੇਸੁਰ ਕੰਉ ਭਾਵਹਿੰ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਪਿਰੁ[8] ਧਨ[9] ਭਾਵੈ ਤਾ ਪਿਰੁ ਭਾਵੈ ਨਾਰੀ ਜੀਉ ॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥
ਗੁਰ ਸਬਦਿ ਵੀਚਾਰੀ ਨਾਹ[10] ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥
ਗੁਰ ਕੈ ਸਬਦਿ ਰਤੀ ਸੁਖੁ ਪਾਏ ਤਨੁ ਮਨੁ ਆਗੈ ਦੇਈ[11] ॥
ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥
ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥੩॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਜਾਂ ਇਸਤ੍ਰੀ ਨੋ ਭਰਤਾ ਭਾਂਵਦਾ ਹੈ ਤਾਂ

---

[1]ਮਹਿਲਾ, ਇਸਤ੍ਰੀ । [2]ਅਸਲ ਲਿਖਤ ਵਿਚ ਇਥੇ 'ਸਾਖੁ' ਹੈ । [3]ਪਿਉਕੇ ਘਰ, ਪੇਕੇ ਘਰ । [4]ਰਸ ਸਹਿਤ, ਆਨੰਦ ਪ੍ਰਸੰਨ ਹੋ ਕੇ । [5]ਪਤੀ (ਪ੍ਰਿਯ) ਨੂੰ । [6]ਸਫਲ । [7]ਮੱਤ (ਅਕਲ) ਦੀ ਗੱਲ । [8]ਪਤੀ । [9]ਇਸਤ੍ਰੀ । [10]ਪਤੀ, ਪ੍ਰੀਤਮ । [11]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਇਸਤਰ੍ਹਾਂ ਹੈ :–ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ।"

ਪੁਰਖ ਕੰਉ ਇਸਤ੍ਰੀ ਭਾਂਵਦੀ ਹੈ। ਜਿ ਤੁਸੀਂ ਪ੍ਰੀਤਿ ਲਾਇ ਕਰਿ ਪਰਮੇਸੁਰੁ ਸਿਮਰਹੁਗੇ ਤਉ ਪਰਮਸੁਰ ਕੰਉ ਤੁਮਿ ਭਾਵਹੁਗੇ। ਗੁਰੂ ਜੀ ਕਾ ਤੁਮਿ ਸਬਦੁ ਸੀਖਹੁ, ਸਿਖਿ ਸਿਖਿ ਵੀਚਾਰਿ ਕਰਿ ਚਲਹੁ। ਉਹੀ ਰਾਹੁ ਪਰਮੇਸੁਰ ਕਾ ਹੈ। ਜਿਸ ਭਾਂਤਿ ਕੀ ਸੇਵਾ ਕਰੈਗਾ, ਨਿਵਿ ਚਲੈਗਾ ਅਰੁ ਬੁਰਾ ਕਿਸੀ ਕਾ ਨ ਮਾਨੈਗਾ ਉਸ ਹੀ ਕੰਉ ਪਰਮੇਸੁਰ ਖੁਸੀ ਹੋਇਗਾ; ਉਹੁ ਪਰਮੇਸੁਰ ਕੰਉ ਭਾਵੈਗਾ। ਆਤਮੇ ਕੀ ਪ੍ਰੀਤਿ ਪਰਮੇਸੁਰ ਸੰਉ ਰਖਣੀ, ਇਕਿ ਪਲਕ ਭਰਿ ਧਿਆਨੁ ਨਾਹੀ ਚੁਕਾਵਣਾ, ਬੁਰਾ ਕਿਸੀ ਕਾ ਨਾਹੀ ਮਨਾਵਣਾ, ਆਪਣਾ ਮਨੁ ਹੀ ਮਾਰਣਾ ਅਗਲਾ ਨਾਹੀਂ ਦੁਖਾਵਣਾ, ਤਾਂ ਏਹੁ ਪਰਮੇਸੁਰ ਕੰਉ ਭਾਵੈ ਜਾਂ ਏਤੁ ਮਾਰਗਿ ਚਲੈ। ਮੁਖ ਸਚੁ ਬੋਲਣਾ, ਝੂਠੁ ਨਾਹੀਂ ਬੋਲਣਾ, ਏਥੈ ਓਥੈ ਸਚੁ ਜਾਣੈਗਾ ਜਿ ਝੂਠੁ ਕਿਛੁ ਨਾ, ਪਰਮੇਸੁਰ ਜੀ ਕੀ ਭਗਤਿ ਕਰਣੀ, ਹਰਿ ਕਿਸੀ ਕੰਉ ਨਿਵਿ ਚਲਣਾ, ਪਰਮੇਸੁਰ ਸੰਉ ਤਉ ਹੀ ਮਿਲੈ ਜਾਂ ਆਪਣਾ ਮਨੁ ਮਾਰੇ, ਤਬ ਲਾਲ ਕੀ ਲਾਲੀ ਸੰਉ ਲਾਲੁ ਹੋਇ। ਬੋਲਹੁ ਭਾਈ ਜੀ ਵਾਹਿਗੁਰੂ ਸਚਾ"। ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਜਿਤੁ ਏਹੁ ਪਰਮੇਸੁਰੁ ਸੰਤੇ ਮਿਲੇ ਜਾਇ ਕਰਿ ਸਾ ਸੇਵਾ ਕਵਣ ਹੈ ਪਰਮੇਸੁਰ ਜੀ ਕੀ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਪਿਰ ਘਰਿ ਸੋਹੈ ਨਾਰਿ ਜੇ ਪਿਰ ਨ ਭਾਵਏ ਜੀਉ ॥
ਝੂਠੇ ਵੈਣ ਚਵੇ, ਕਾਮਿ ਨ ਆਵਏ ਜੀਉ ॥
ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰ ਦੇਖੈ ਨੈਣੀ ॥
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ[1] ॥
ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥
ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥ ੪ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ! ਜਾਂ ਇਸਤ੍ਰੀ ਪੁਰਖ ਨੋ ਭਾਂਵਦੀ ਹੈ ਤਾਂ ਹੀ ਘਰਿ ਰਖਦਾ ਹੈ, ਜਾਂ ਨਾਹੀ ਭਾਵਦੀ ਤਾਂ ਮਾਰਿ ਕਢਦਾ ਹੈ। ਭਾਂਵਦੀ ਸਾਈ ਹੈ ਜਿ ਖਸਮ ਦੈ ਭਾਇ ਚਲਦੀ ਹੈ, ਓਹਾ ਸੋਭਾ ਪਾਂਵਦੀ ਹੈ। ਘਰ ਮਹਿ ਖਸਮੁ ਰਖਦਾ ਹੈ, ਉਸੁ ਉਪਰਿ ਖਸਮ ਕੀ ਮਿਹਰ ਹੋਤੀ ਹੈ। ਅਰੁ ਜਿਨਿ ਖਸਮ ਸਾਥਿ ਝੂਠੁ ਬੋਲਿਆ, ਤਿਸ ਨੋ ਖ਼ਸਮਿ ਕਹਿਆ ਜਿ ਏਹ ਮੇਰੇ ਕਾਮ ਕੀ ਨਾਹੀ, ਏਸ ਨੋ ਕਢਿ ਛਡਹੁ, ਏਹੁ ਮੇਰੇ ਕਾਮ ਕੀ ਨਾਹੀ, ਕਿਤੁ[2] ਵਾਸਤੇ? ਜਿ ਅਉਗਣਿਆਰੀ ਥੀ। ਖਸਮ ਦੈ ਜੀਅ ਤੇ ਲਹਿ ਗਈ, ਉਸੁ ਝੂਠੁ ਦੇ ਵਾਸਤੈ ਖਸਮਿ ਛੋਡੀ, ਜਹਾਂ ਵਣੁ ਭੰਨਾ ਵਾਜੁ ਨ ਦੇਈ[3], ਨ ਕੋ ਹੋਰੁ ਵੀਵਾਹੈ, ਨ ਖਸਮ ਵਸਾਵੈ, ਛੁਟੜਿ ਹੋਇ ਨ ਉਸ ਨੋ ਖਸਮੁ ਦੇਖੈ, ਨ ਉਸ ਨੋ ਖਸਮੁ ਕਾਈ ਮਿਹਰ ਕੀ ਨਜਰਿ ਕਰੇ, ਨ ਉਹੁ ਖਸਮੁ ਨੋ ਦੇਖੈ-ਏਹਾ ਵਛੋਹ ਭੈਆ[4]। ਏਹੁ ਤਉ ਸੈਂਸਾਰੀ ਖਸਮਿ ਕੀਆ, ਪਣੁ ਪਰਮੇਸੁਰ ਤੇ ਮਨੁਖ ਕਵਣੁ ਛੁਟ-ਕਿਆ? ਜਿਨਿ ਗੁਰ ਕਾ ਸਬਦੁ ਨ ਮਾਨਿਆ, ਸੋਈ ਪਰਮੇਸੁਰ ਤੇ ਛੁਟਕਿਆ-ਗ੍ਰਸਤ ਕੀ ਫਾਂਸੀ ਫਾਸਿਆ ਰਹਿ ਗੈਆ, ਗੁਰੂ ਜੀ ਕੈ ਕਹਿਐ ਨ ਲਾਗਾ, ਪਰਮੇਸਰ ਤੇ ਬੇਮੁਖੁ ਭੈਆ, ਨਰਕਿ ਗੈਆ। ਜਬ ਗੁਰੂ ਕੰਉ ਮਿਲਿ ਕਰਿ ਆਪਣਾ ਆਪੁ ਪਛਾਣੈ ਤਬ ਸਹਜ ਹੀ ਸਾਥਿ ਪਰਮੇਸੁਰ ਜੀ ਕੰਉ ਜਾਇ ਮਿਲੈ। ਪਰਮੇਸੁਰ ਦਿਅਹੁ ਲੋਕਹੁ ਏਵ ਪਰਮੇਸੁਰ ਸੰਉ ਮਿਲਿ ਜਾਈਦਾ ਹੈ। ਬੋਲਹੁ ਭਾਈ ਜੀ ਵਾਹਿਗੁਰੂ"। ਤਬ ਉਨਹੁ ਠਗਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਕੁ ਅਰਦਾਸਿ ਹੈ ਜੀ, ਦਿਖਾ, ਜਿਨੀ ਸਾਹਿਬੁ ਜਾਤਾ ਹੈ ਸਿ ਕੈਸੇ ਹੈਂ? ਉਨ ਕੀ ਚਾਲ-ਜੁਗਤਿ ਕੈਸੀ ਹੈ ਜੀ? ਨਾਮੁ ਤਾਂ ਸਾਹਿਬ ਕਾ ਹਰ ਕੋਈ ਲੈਂਦਾ ਹੈ ਜੀ, ਕੋ ਕੂੜੀ ਕੋ ਸਚੀ' ਪਣੁ ਜੀ ਉਹਿ ਜਿ ਹੈ ਸਿ ਕੇਹੇ ਹੈਨਿ, ਜਿਨੀ ਸਚੈ ਦਿਲਿ ਸਾਹਿਬ ਕਾ ਨਾਮੁ ਲੀਆ ਹੈ? ਅਰੁ ਜਿਨੀ ਸਾਹਿਬ ਕਾ

---

[1]ਵੇਧਨ ਕਰਨ ਵਾਲੀ, ਅਰਥਾਤ–ਦੁਖਦਾਈ ਰਾਤ ਵਿਚ ਉਹ ਔਰਤ ਪਤੀ ਨੇ ਛੱਡ ਦਿੱਤੀ। ਇਹ ਲਾਈਨ ਅਸਲ ਲਿਖਤ ਵਿਚ ਨਹੀ ਹੈ। [2]ਕਿਸ। [3]ਅਜਿਹੇ ਘੋਰ ਵਣ (ਜੰਗਲ) ਵਿਚ ਛੱਡੀ ਜਿੱਥੇ ਕੋਈ ਆਵਾਜ਼ ਸੁਣਾਈ ਨਾ ਦੇਵੇ। [4]ਅਜਿਹਾ ਵਿਛੋੜਾ ਹੋ ਗਿਆ।

ਨਾਮੁ । ਲੀਆ ਸਿ ਕਿਸੁ ਭਾਂਤਿ ਕਰਿ ਲੀਆ ? ਜਿਸੁ ਸੇਵਾ ਸਾਹਿਬ ਖਸਮ ਸੰਉ ਜਾਇ ਮਿਲੈ ਸਾ ਸੇਵਾ ਬਤਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਧਨੁ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥
ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥
ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭਿ ਰਾਤੀ ॥
ਪਿਰੁ ਰਲੀਆਲਾ[1] ਜੋਬਨਿ ਬਾਲਾ[2] ਤਿਸੁ ਰਾਵੇ ਰੰਗਿ ਰਾਤੀ ॥
ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥ ੫ ॥ ੩ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭਾਈ ਜੀ ! ਸੇਈ ਧੰਨਿ ਹੈਂ ਜੀਵ ਜਿਨ੍ਹੀ ਇਸੁ ਜਗ ਮਹਿ ਆਇ ਕਰਿ ਪਰਮੇਸੁਰੁ ਜਾਣਿਆ ਹੈ, ਸੇਈ ਧੰਨਿ ਹੈਨਿ ਜਿਨੀ ਆਪਣਾ ਖਸਮੁ ਸਾਹਿਬੁ ਪਰਮੇਸੁਰੁ ਜਾਣਿਆ ਹੈ; ਸੇਈ ਭਲੇ, ਸੇਈ ਸੁਹਾਵੇ, ਸੇਈ ਪਰਧਾਨ, ਜਿਨੀ ਆਪਣਾ ਖਸਮੁ ਪਛਾਤਾ ਹੈ । ਪਰਮੇਸੁਰੁ ਜਿਨੀ ਜਾਤਾ ਸਿ ਕਿਉਂ ਕਰਿ ਜਾਤਾ ? ਜਾਤੇ ਕਾ ਬੀਚਾਰੁ ਕਵਣੁ ? ਉਨਕੇ ਪਰਮੇਸੁਰ ਜਾਨਣੇ ਕੀ ਏਹ ਨੀਸਾਣੀ, ਜਿ ਉਨਹੁ ਪਰਮੇਸੁਰ ਜੀ ਕਾ ਨਾਮੁ ਸਿਮਰਿਆ, ਉਹਿ ਅਠੇ ਪਹਰ ਨਾਮ ਸਿਮਰਤੇ ਹੀ ਰਹਤੇ ਹੈਂ ਇਨਤੇ ਜਾਣੀਅਹਿ ਜਿ ਏਹਿ ਸਚ ਹੈ, ਜਿਨ ਕੰਉ ਸਾਹਿਬ ਕਾ ਨਾਮੁ ਸਿਮਰਣੁ ਮੀਠਾ ਲਗਤਾ ਹੈ । ਭਾਈ ਜੀ ! ਬਿਨਾਂ ਪਰਮੇਸੁਰ ਕੇ ਨਾਮੁ ਸਭੁ ਝੂਠੁ ਹੈ, ਸਚੁ ਪਰਮੇਸੁਰੁ ਹੈ, ਕੈ[3] ਪਰਮੇਸੁਰ ਜੀ ਕਾ ਨਾਮੁ ਹੈ, ਅਕੈ ਕੋਈ ਪ੍ਰੀਤਿ ਕਰਿ ਕਰਿ ਪਰਮੇਸੁਰ ਜੀ ਕਾ ਨਾਮੁ ਸਿਮਰਤਾ ਹੈ, ਉਹੁ ਸਚਾ ਹੈ । ਉਸ ਕੇ ਨਾਮ ਬਿਨਾਂ ਜਿ ਕੋਈ ਕਹੈ ਜਿ ਹੋਰਤੁ ਸੇਵਾ ਉਧਾਰੁ[4] ਹੈ ਸਿ ਸਭੁ ਝੂਠੁ ਹੈ । ਬਿਨਾਂ ਨਾਮ ਸਿਮਰਣ ਤੇ ਹੋਰੁ ਜਿ ਕਿਛੁ ਕਮਾਵਤਾ ਹੈ ਸਿ ਸਭੁ ਕੂੜੁ ਹੈ । ਭਾਈ ਜੀ ! ਸਚੁ ਜਿ ਹੈ ਸੁ ਪਰਮੇਸੁਰ ਜੀ ਕਾ ਨਾਮੁ ਹੈ । ਪਰਮੇਸੁਰ ਜੀ ਕੰਉ ਇਹੀ ਭਗਤਿ ਹੀ ਭਾਵਤੀ ਹੈ, ਹੋਰ ਕਿਛੁ ਨਾਂਹੀ ਭਾਵਤਾ । ਜਿ ਪਰਮੇਸੁਰ ਜੀ ਕੇ ਭਾਵ ਭਗਤਿ ਸੰਉ ਰਚਹਿੰਗੇ, ਭਾਈ ਜੀ ! ਸੇਈ ਪਰਮੇਸੁਰ ਜੀ ਕੰਉ ਭਾਵਹਿੰਗੇ । ਭਾਈ ਜੀ ! ਜਿਨ ਕੈ ਮਨਿ ਪਰਮੇਸੁਰੁ ਕਾ ਪ੍ਰੇਮ ਹੈ, ਪਰਮੇਸੁਰ ਜੀ ਕੀ ਭਗਤਿ ਹੈ, ਅਠੇ ਪਹਰ ਉਨਾਂ ਸਾਥਿ ਪਰਮੇਸੁਰੁ ਹੈ । ਉਹ ਪਰਮੇਸੁਰ ਤੇ ਕਬਹੂੰ ਭਿੰਨ[5] ਨਾਂਹੀ ਪਰਮੇਸੁਰ ਤੇ । ਕਬਹੂੰ ਉਹਿ ਦੂਰਿ ਨਾਂਹੀ, ਪਰਮੇਸੁਰ ਹੀ ਕੈ ਉਹਿ ਸਾਥਿ ਹੈਂ । ਪਰਮੇਸੁਰ ਜਿ ਹੈ ਸਿ ਸਹਜ ਸੁਭਾਈ, ਸਹਜ ਸੁਭਾਵ ਹੀ ਮਹਿ ਰਹਤਾ ਹੈ, ਪਰਮੇਸੁਰੁ ਉਨਕੈ ਸੰਗ ਬਸਤਾ ਹੈ । ਸਹਜ ਸੁਭਾਵਕ ਵਿਗਾਸੁ ਜਿ ਆਵੈ ਸਿ ਏਸ ਕੰਉ ਕਿਸ ਤੇ ਆਵੈ ? ਸਹਜ ਸੁਭਾਵ ਕਾ ਵਿਗਾਸੁ ਏਸੁ ਕੰਉ ਗੁਰੂ ਕੇ ਸਬਦ ਥੀਂ ਆਵੈ । ਭਾਈ ਜੀ ! ਜਬ ਗੁਰੂ ਕੇ ਸਬਦ ਕਰਿ ਕਰਿ ਏਹੁ ਵਿਗਾਸੁ ਆਇਆ ਤਬ ਏਹੁ ਸਾਹਿਬੁ ਕੰਉ ਭਾਇਆ, ਏਹੁ ਸਚਖੰਡ ਕਾ ਬਾਸੀ ਹੂਆ । ਭਾਈ ਜੀ ! ਜਿਤੁ ਗਲ ਗੁਣੁ ਹੋਂਦਾ ਹੈ ਸਿ ਓਹੁ ਫਲੁ ਗੁਰੂ ਜੀ ਕੇ ਸਬਦ ਮਾਹਿ ਹੈ, ਜਿ ਗੁਰੂ ਕਾ ਸਬਦੁ ਕਮਾਵੈ, ਸੋਈ ਫਲੁ ਪਾਵੈ । ਸਚ ਕੀ ਵਡਿਆਈ ਉਸੁ ਕੰਉ ਮਿਲੈ, ਉਹੁ ਪਰਮੇਸੁਰੁ ਕਾ ਨਿਕਟਿਵਰਤੀ ਭੈਆ । ਭਾਈ ਜੀ ! ਏਹੁ ਬਾਤ ਏਵ ਹੈ : ਜਿਸਹਿ ਦੇਇ ਪਰਮੇਸੁਰੁ ਤਿਸ ਹੀ ਕੰਉ ਪਰਾਪਤਿ ਹੋਇ, ਹੋਰੁ ਕਾ ਕਾਮੁ ਨਾਂਹੀ, ਆਪ ਥੀਂ ਲੀਨੀ ਨਾਂਹੀ ਜਾਤੀ । ਜਿਸੁ ਕੰਉ ਕਿਰਪਾਲੁ ਹੋਇ ਕਰਿ ਪਰਮੇਸੁਰੁ ਜੀ ਦੇ, ਤਿਸ ਹੀ ਕੰਉ ਵਸਤੁ ਪ੍ਰਾਪਤਿ ਹੋਇ" । ਤਬ ਉਹਿ ਠਗ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੇ, ਗੁਰੂ ਗੁਰੂ ਲਾਗੇ ਜਪਣੇ ਜਿ, ਧੰਨਿ ਹੋ ਗੁਰੂ ਬਾਬਾ ਨਾਨਕੁ ਜੀ ! ਵਾਹੁਗੁਰੂ ਬਾਬਾ ਨਾਨਕ ਜੀ ! ਸਤਿਗੁਰੂ ਬਾਬਾ ਨਾਨਕੁ ਜੀ ! ਤਬ ਓਹਿ ਗੁਰੂ ਬਾਬਾ ਨਾਨਕੁ ਹੈ ਜਿਸ ਕੈ

---

[1] ਰੰਗ ਰਲੀਆ ਮਾਣਨ ਵਾਲਾ (ਚੋਜੀ) । [2] ਜੋਬਨਵੰਤ, ਭਰੀ ਜਵਾਨੀ ਵਾਲਾ । [3] ਜਾਂ, ਅਥਵਾ । [4] ਅਰਥਾਤ–ਜੇ ਕੋਈ ਇਹ ਗੱਲ ਕਹੇ ਕਿ ਪਰਮੇਸੁਰ ਦਾ ਨਾਮ ਜਪੇ ਤੋਂ ਬਿਨਾ ਕਿਸੇ ਹੋਰ ਦੇਵੀ-ਦੇਵਤੇ ਦੀ ਸੇਵਾ ਕਰਨ ਤੇ ਹੀ ਇਸ ਜੀਵ ਦਾ ਉਧਾਰ (ਪਾਰ ਨਿਸਤਾਰਾ) ਹੋ ਜਾਵੇਗਾ, ਇਹ ਸਭ ਝੂਠ ਹੈ । [5] ਵੱਖ, ਅਲੱਗ ।

ਦਰਸਨਿ ਦੇਖਿਐ ਚੋਰਾਂ ਤੇ ਸਾਧ ਹੋਹਿ, ਸਿ ਧੰਨਿ ਗੁਰੂ ਬਾਬਾ ਨਾਨਕੁ ਜੀ, 'ਵਾਹੁਗੁਰੂ ਬਾਬਾ ਨਾਨਕੁ ਜੀ, ਸਤਿਗੁਰੂ ਬਾਬਾ ਨਾਨਕੁ ਜੀ !" ਬੋਲਹੁ ਵਾਹੁਗੁਰੂ।

**ਸਲੋਕੁ[1] ॥**

ਚੋਰਾਂ ਤੇ ਸਾਧ ਕਰੈ ਸਾਧਿ ਵਡਿਆਏ ਆਪਿ ॥
ਨਾਨਕ ਦਾਸ ਬਡੋ ਧਨੀ ਕਰਿ ਦੇਖੈ ਥਾਪਿ ਉਥਾਪਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯੦ ॥

## (ੳ) ਸ੍ਰੀ ਗੁਰੂ ਨਾਨਕ ਦੇਵ ਜੀ ਉਜੈਨ ਵਿਚ

### ਗੋਸਟਿ ਗੁਰੂ ਬਾਬਾ ਨਾਨਕ ਜੀ ਕੀ

ਤਬ ਦਖਣ ਕੀ ਧਰਤੀ ਠਗਹੁੰ ਸਾਥਿ ਗੋਸਟਿ ਕਰਿ ਕਰਿ ਗੁਰੂ ਬਾਬਾ ਨਾਨਕੁ ਜੀ ਉਜੈਣ ਨਗਰੀ ਜਾਇ ਨਿਕਲਿਆ। ਤਬ ਉਹਾਂ ਭਰਥਰੀ ਕੀ ਗੁਫਾ ਕੰਉ, ਜਹਾਂ ਭਰਥਰੀ ਕਾ ਜਨਮੁ ਸਥਾਨੁ ਥਾ, ਗੋਰਖ ਕੀ ਗੁਫਾ ਥੀ, ਲੋਕੁ ਦੇਖਣ ਕੰਉ ਬਹੁਤੁ ਜੋਗੀ, ਸੰਨਿਆਸੀ, ਬ੍ਰਹਮਚਾਰੀ, ਬੈਰਾਗੀ, ਉਦਾਸੀ, ਗ੍ਰਿਸਤੀ, ਸੈਂਸਾਰੀ ਜਾਤ੍ਰਾ ਕੰਉ ਜੁੜਆ ਹੈ, ਵੈਸਾਖੀ[2] ਕੇ ਨਾਵਣ ਕੰਉ ਅਵੰਤ-ਕਾ। ਅਰੁ ਉਹੁ ਗੁਸਾਂਈ ਗੋਰਖ ਭਰਥਰੀ ਕੀ ਗੁਫਾ[3] ਭੀ ਹੈ। ਉਹਾਂ ਲੋਕ ਇਸਨਾਨੁ ਕਰਿ ਕਰਿ, ਅਵੰਤਕਾ ਪੁਰੀ[4] ਅਰੁ ਭਰਥਰੀ ਕੀ ਗੁਫਾ ਕੀ ਜਾਤ੍ਰਾ ਕੰਉ ਆਵਤੇ ਹੈਂ, ਉਹਾਂ ਹੀ ਗੁਰੂ ਬਾਬਾ ਨਾਨਕੁ ਜੀ ਭੀ ਜਾਇ ਨਿਕਲਾ। ਤਬ ਭਰਥਰੀ ਕਹਿਆ ਜਿ, "ਈਹਾਂ ਬਡਾ ਮਹਾਂ ਪੁਰਖੁ ਆਇਆ ਹੈਂ ਹਮਿ ਉਸ ਕਾ ਦਰਸਨੁ ਲੇਹਿੰ ਭੀ ਅਰੁ ਦੇਹਿੰ ਭੀ"। ਗੁਫਾ ਕੇ ਨਜੀਕਿ ਮਸੀਤਿ ਹੈ ਦਰਵਾਜੇ ਤੇ ਵੜਦਿਆਂ ਸਾਮ੍ਹਣੀ, ਤਿਸੁ ਕੈ ਅਗੈ ਚਉਤਰਾ[5] ਹੈ, ਊਪਰਿ ਅੰਬੁਲੀ ਬਿਰਛੁ[6] ਹੈ; ਅੰਬੁਲੀ ਤੇ ਦਾਹਨੈ ਗੁਫਾ ਕਾ ਦਰੁ ਹੈ; ਤਿਸੁ ਕੈ ਅਗੈ ਅੰਬੁਲੀ ਕਾ ਬਿਰਛੁ ਹੈ; ਅੰਬੁਲੀ ਕੈ ਅਗੈ ਮਸੀਤਿ ਕਾ ਚਉਤਰਾ ਹੈ; ਉਹਾਂ ਹੀ ਗੁਰੂ ਬਾਬਾ ਨਾਨਕੁ ਬੈਠਾ ਹੈ। ਤਬ ਉਹਾਂ ਤੇ ਅੰਤਰਿ ਗੁਫਾ ਕੰਉ ਦੇਖਿ ਦੇਖਿ ਲੋਕ ਨੀਸਰਤੇ[7] ਹੈਂ। ਤਬ ਗੁਰੂ ਬਾਬੇ ਸਾਥਿ ਲੰਗੋਟਿਬੰਦ[8] ਥੇ ਤਿਨਹੁ ਕਹਿਆ ਜਿ, "ਬਾਬਾ ਜੀ ! ਜਿਤਨੇ ਏ ਲੋਕ ਤੀਰਥ ਜਾਤ੍ਰਾ ਕੰਉ ਆਏ ਹੈਂ, ਦਿਖਾ ਇਤਨੇ ਮੁਕਤਿ ਪਾਵਹਿੰਗੇ ? ਇਤਨੇ ਜੋਗੀ,ਸੰਨਿਆਸੀ, ਉਦਾਸੀ, ਬੈਰਾਗੀ, ਗ੍ਰਿਸਤੀ ਜਿ ਲੋਕਿ ਚਲਿ ਆਏ ਹੈਂ ਤੇ ਮੁਕਤਿ ਜਾਹਿੰਗੇ ?" ਤਬ ਗੁਰੂ ਬਾਬੇ ਨਾਨਕ ਜੀ ਗਵੜੀ ਰਾਗ ਮਹਿ ਬਾਣੀ ਬੋਲਿ ਉਠਾ, ਸਰੀਅਤਿ ਕੇ ਘਰਿ ਮਹਿ ਉਪਦੇਸੀ ਬਾਣੀ ;–

ਅਧਿਆਤਮ ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥
ਐਸਾ ਜੋਗੀ ਜੁਗਤਿ ਬੀਚਾਰੈ ॥ ਪੰਚ ਮਾਰਿ ਸਾਚੁ ਉਰਿਧਾਰੈ ॥੧॥ ਰਹਾਉ ॥

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਇਥੇ ਸਾਲ ਵਿਚ ਤਿੰਨ ਮੇਲੇ ਲਗਦੇ ਹਨ:– ਸ਼ਿਵਰਾਤ੍ਰੀ, ਵੈਸਾਖੀ ਤੇ ਕਤਕ ਦੀ ਪੂਰਨਮਾਸ਼ੀ ਨੂੰ। [3]ਇਹ ਗੁਫਾ ਉਜੈਨ ਸ਼ਹਿਰ ਤੋਂ ਬਾਹਰ ਸਿਪਰਾ ਨਦੀ ਦੇ ਕੰਢੇ ਤੇ ਹੈ। [4]ਆਵੰਤੀ ਜਾਂ ਆਵਿੰਤਕਾ ਪੁਰੀ (ਉਜੈਣ) ਮਾਧਿਆ ਭਾਰਤ ਇਲਾਕੇ ਵਿਚ ਹਿੰਦੂਆਂ ਦਾ ਇਕ ਪ੍ਰਸਿਧ ਤੀਰਥ ਹੈ। ਸਿਪ੍ਰਾ (ਆਵੰਤੀ) ਨਦੀ ਦੇ ਕੰਢੇ ਆਬਾਦ ਹੋਣ ਕਰਕੇ ਇਸ ਦਾ ਨਾਮ ਆਵੰਤਾ ਪੁਰੀ ਹੈ। [5]ਚੌਂਤਰਾ। [6]ਇਮਲੀ ਦਾ ਬ੍ਰਿਛ। [7]ਨਿਕਲਦੇ। [8]ਇਕ ਪ੍ਰਕਾਰ ਦੇ ਸਾਧੂ, ਜੋ ਲੰਗੋਟੀ ਹੀ ਪਹਿਨਦੇ ਹਨ।

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪੁਰਖਾ ! ਜਿ ਏਹੁ ਅਧਿਆਤਮ ਕਰਮ ਕਰੈ, ਕੈਸੇ ਅਧਿਆਤਮ, ਜਿ ਅਠੇ ਪਹਰ ਪਰਮੇਸੁਰ ਹੀ ਕੇ ਧਿਆਨ ਮਹਿ ਰਹੈ ਅਰੁ ਅਵਰ ਠਵਰ[1] ਮਨੁ ਨਾ ਲੇ ਜਾਇ, ਬਿਨਾਂ ਪਰਮੇਸੁਰ ਕੇ ਧਿਆਨ ਮਹਿ ਥੀਂ, ਤਬ ਏਹੁ ਸਚਾ ਹੋਇ। ਮੁਕਤਿ ਕਾ ਭੇਦੁ ਹੈ ਸਿ ਕਚਾ ਪਿੰਡੁ ਨਾਹੀਂ ਜਾਣਤਾ, ਜਾਂ ਪਕਾ ਪਿੰਡੁ ਹੋਇ ਤਬ ਏਸ ਕੀ ਮੁਕਤਿ ਹੋਇ। ਸਿ ਪਕਾ ਪਿੰਡੁ ਕਿਉਂ ਕਰਿ ਹੋਤਾ ਹੈ ? ਜਬ ਜੋਗੀ ਜੁਗਤਿ ਜਾਣੈ ਤਬ ਪਿੰਡੁ ਪਕਾ ਹੋਇ। ਸਿ ਜੋਗੀ ਜੁਗਤਿ ਕਿਸੁ ਕਰਮਿ ਕਰਿ ਕਰਿ ਹੋਤੀ ਹੈ ? ਏ ਜਿ ਪੰਚ ਹੈਂ ਕਾਮੁ, ਕ੍ਰੋਧੁ, ਲੋਭੁ, ਮੋਹੁ ਅਹੰਕਾਰੁ, ਏਨਾਂ ਕਉ ਮਾਰੈ, ਜਬ ਏ ਪੰਚ ਮਾਰੈ, ਤਬ ਏਹੁ ਕਾਇਆ ਕਉ ਸਾਧੈ। ਪਕਾ ਤਉ, ਜਬ ਸਚ ਕਉ ਹਿਰਦੇ ਵਸਾਵੈ, ਤਬ ਏਹੁ ਜੋਗ ਕੀ ਜੁਗਤਿ ਜਾਣੈ, ਤਬ ਏਹੁ ਮੁਕਤਾ ਹੋਇ, ਏਵ ਮੁਕਤਾ ਨਾਹੀਂ ਹੋਤਾ"। ਬੋਲਹੁ ਵਾਹੁਗੁਰੂ।

ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥੨॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਜੋਗ ਕੀ ਜੁਗਤਿ ਕੀਮਤਿ ਤਿਸ ਹੀ ਕਉ ਹੋਤੀ ਹੈ ਜਿਸ ਕਉ ਅੰਤਰਿ ਸਚੁ ਹੈ; ਤਿਸ ਹੀ ਕਉ ਜੋਗੁ ਹੈ, ਤਿਸ ਹੀ ਕੀ ਜੁਗਤਿ ਹੈ। ਸੁ ਕੈਸੀ ਚਾਲ ਚਲੈ ਜੋਗ ਕੀ। ਬੋਲਹੁ ਵਾਹੁਗੁਰੂ।

ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥ ਕਰਣੀ ਕੀਰਤਿ ਕਰਮ ਸਮਾਨੈ ॥੩॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਜੋਗੀ ਕੀ ਜੁਗਤਿ ਇਉਂ ਹੈ, ਜਿਸ ਕਾ ਨਾਮੁ ਜੋਗੀ ਹੈ ਸਿ ਕੈਸਾ ਹੈ : ਇਕੁ ਸਬਦੁ ਜਿ ਹੈ ਸਿ ਏਕੁ ਪਰਮੇਸੁਰ ਜੀ ਕਾ ਨਾਮੁ ਹੈ, ਏਕ ਨਾਮ ਕੀ ਭਿਖਿਆ ਮਾਂਗੈ, ਅਵਰੁ ਭਿਖਿਆ ਕਿਛੁ ਨ ਮਾਂਗੈ, ਅਰੁ ਗਿਆਨੁ ਧਿਆਨੁ ਪਰਮੇਸੁਰ ਕੇ ਨਾਮ-ਉਸਤਤਿ ਕਾ ਕਰੈ। ਧਿਆਨੁ ਪਰਮੇਸੁਰ ਕੇ ਚਰਨ ਕਾ ਕਰੈ। ਅੰਤਰਿ ਆਤਮੈ ਸਚੁ ਦਿੜੈ, ਜਿਤੁ ਕਾਮਿ ਝੂਠੁ ਬੋਲਣਾ ਨ ਹੋਇ ਸੋ ਕਾਮੁ ਕਰੈ। ਸਚ ਕੀ ਜੁਗਤਿ ਮਹਿ ਜਿ ਜਾਗੈ ਤਿਸੁ ਕਾ ਨਾਮੁ ਜੋਗੀ ਕਹੀਐ, ਨਤਰ ਜੋਗੀ ਨ ਬੋਲੀਐ। ਬੋਲਹੁ ਭਾਈ ਜੀ ਹਰਿ ਹਰਿ ਹਰਿ"। ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਕਾਈ ਜੋਗ ਕੀ ਜੁਗਤਿ ਅਵਰ ਭੀ ਹੈ ਹਮਰੈ ਘਰਿ ਮਹਿ ਕਿ ਨਾਹੀਂ ?" ਕਹੈ; "ਪੁਰਖਾ ! ਹੈ" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਭੈ ਰਚਿ ਰਹੈ ਨ ਬਾਹਰਿ ਜਾਇ ॥ ਕੀਮਤਿ ਕਉਣ ਰਹੈ ਲਿਵਲਾਇ[2] ॥੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਅਠੇ ਪਹਰ ਪਰਮੇਸੁਰ ਕੇ ਭੈ ਮਹਿ ਰਹੈ, ਅਰੁ ਆਤਮਾ ਅਵਰ ਠਵਰ ਬਾਹਰਿ ਨ ਜਾਈ। ਧਿਆਨ ਪਰਮੇਸੁਰ ਕੇ ਮਹਿ ਰਹੈ। ਤਿਸੁ ਲਿਵ ਕੀ ਕੀਮਤਿ ਕਿਛੁ ਕਹੀ ਨਾਹੀਂ ਜਾਤੀ ਜਿ ਪਰਮੇਸੁਰ ਕੀ ਲਿਵ ਲਾਗੈ, ਲਿਵ ਮਹਿ ਰਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਲਿਵ ਕਿਸ ਤੇ ਪਾਈਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ ਕੇ ਪਿਆਰੇ !"

ਆਪੇ ਮੇਲੇ ਆਪਿ ਮੇਲਿ ਮਿਲਾਏ[3] ॥ ਗੁਰ ਪਰਸਾਦਿ ਪਰਮਪਦੁ ਪਾਏ ॥੬॥

---

[1]ਅਵਰ (ਹੋਰ) ਠਵਰ (ਠੌਰ, ਅਥਵਾ ਥਾਂ)    [2]ਇਥੇ ਇਸ ਸ਼ਬਦ ਦੀਆਂ ਇਸ ਤੋਂ ਪਹਿਲੀਆਂ ਦੋ ਤੁਕਾਂ ਲਿਖਾਰੀ ਛੱਡ ਗਿਆ ਹੈ। ਉਹ ਤੁਕਾਂ ਇਹ ਹਨ:–

"ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥ ੪ ॥"

[3]ਸਹੀ ਪਾਠ–"ਆਪੇ ਮੇਲੇ ਭਰਮੁ ਚੁਕਾਏ।"

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਲਿਵ ਜਿ ਹੈ ਸਿ ਜਦਿ ਆਪੇ ਸ੍ਰੀ ਠਾਕੁਰੁ ਦੇ, ਤਬ ਏਸ ਕੀ ਲਿਵ ਪਰਮੇਸੁਰ ਸੰਉ ਲਾਗੈ। ਜਬ ਦੈਆਲੁ ਹੋਇ ਕਰਿ ਮੇਲੇ ਤਬ ਏਸੁ ਕੇ ਅੰਤਰ ਕਾ ਭਰਮੁ ਜਾਇ। ਭਰਮੁ ਗੈਆ ਤਬ ਏਹੁ ਪਰਮੇਸੁਰ ਸੰਉ ਮਿਲਿਆ। ਜਬ ਆਪਿ ਮਿਲਾਏ ਤਬ ਭਰਮੁ ਜਾਈ। ਗੁਰੂ ਕੈ ਪ੍ਰਸਾਦਿ ਕਰਿ ਕਰਿ ਏਹੁ ਮੁਕਤਾ ਹੋਇ, ਏਹੁ ਪ੍ਰਸਾਦੁ ਪਾਏ। ਪੁਰਖਾ! ਇਸੁ ਸੰਜਮਿ ਏਹੁ ਵਸਤੁ ਪਾਈਐ। ਬੋਲਹੁ ਭਾਈ ਜੀ ਰਾਮ ਰਾਮ ਰਾਮ"। ਤਬ ਗੁਸਾਈਂ ਭਰਥਰੀ ਕਹਿਆ ਜਿ, ਏ "ਨਾਨਕ ਜੀ! ਗੁਰੂ ਜਿ ਪਾਈਐ ਸੁ ਕਿਉਂ ਕਰ ਪਾਈਐ? ਕਿਰਪਾ ਕਰਿਕੇ ਕਹਣਾ ਜੀ!" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਗੁਰ ਕੀ ਸੇਵਾ ਸਬਦ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ ॥੭॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣੀਐ ਭਰਥਰੀ ਜੀ! ਗੁਰੂ ਇਸੁ ਸੇਵਾ ਤੇ ਪਾਈਤਾ ਹੈ ਜਿ ਗੁਰ ਕਾ ਸਬਦੁ ਵੀਚਾਰ ਕਰਤਾ ਹੈ ਤਿਤੁ ਰਾਹਿ ਚਲੀਐ ਤਬ ਹੀ ਸਤਿਗੁਰੂ ਪਾਈਐ। ਗੁਰੂ ਕਾ ਸਬਦੁ ਕਵਣ ਕਰਣੀ ਬਤਾਵਤਾ ਹੈ? ਜਿ ਹਉਮੈ ਮਨ ਤੇ ਮਾਰੇ ਤਬ ਏਹੀ ਕਰਣੀ ਹੈ, ਹੋਰੁ ਕਰਣੀ ਸਭਾ ਝੂਠੁ, ਏਹਾ ਕਰਣੀ ਸਚੁ ਜਿ ਗੁਰੂ ਕੈ ਸਬਦਿ ਕਰਿ ਕਰਿ ਹੰਉਮੈ ਮਾਰੇ। ਬੋਲਹੁ ਭਾਈ ਜੀ ਵਾਹੁਗੁਰੂ ਸਚਾ, ਜਿਸ ਕੈ ਪ੍ਰਸਾਦਿ ਹਉਮੈ ਜਾਇ"। ਤਬ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ!"

ਜਪ ਤਪ ਸੰਜਮ ਪਾਠ ਪੁਰਾਣੁ ॥ ਕਹੁ ਨਾਨਕ ਅਪਰੰਪਰੁ[1] ਮਾਨੁ ॥੮॥੬॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਐ ਭਰਥਰੀ ਜੀ, ਪਰਮੇਸੁਰ ਕੇ ਪਿਆਰੇ! ਇਹੀ ਜਪੁ, ਇਹੀ ਤਪੁ, ਇਹੀ ਸੰਜਮੁ, ਇਹੋ ਪਾਠ, ਇਹੀ ਪੁਰਾਣ, ਇਹੀ ਸਭ ਸੰਜੋਗੁ ਸੰਜੁਗਤਿ, ਜਿ ਪਰਮੇਸੁਰ ਕੰਉ ਜਾਣੈ। ਜੋ ਪਰਮੇਸੁਰ ਕੰਉ ਨ ਜਾਣਿਆਂ ਤਬ ਕੋਟ ਤੀਰਥ ਨਾਵਉ, ਅਨੇਕ ਜਪ, ਅਨੇਕ ਤਪ, ਸੰਜਮ ਮਹਿ ਰਹਉ, ਕਿਸੀ ਕਾਮਿ ਨਾਹੀਂ। ਇਸੁ ਕਾ ਆਇਆ ਨਾਇਆ ਸਭੁ ਤਉ ਹੀ ਥਾਇੰ ਪੜੈਗਾ ਜਬ ਪਰਮੇਸੁਰ ਕੰਉ ਬੂਝਹਿਗੇ; ਨਾਤਰ ਜਗਤੁ ਬਪਾਰੁ ਕਰਤਾ ਹੈ ਬੇਗਾਰਿ ਕੀ ਨਿਆਈਂ, ਬਿਨਾਂ ਪਰਮੇਸੁਰ ਬੂਝੇ ਥਾਇੰ ਨਾਹੀਂ ਪੜਤਾ ਕਿਛੁ। ਬੋਲਹੁ ਭਾਈ ਜੀ ਵਾਹੁਗੁਰੂ"।

### ਸਲੋਕੁ[2]

ਗੁਰ ਬਿਨੁ ਰਾਮ ਨ ਪਾਈਐ ਰਾਮੁ ਬਿਨਾ ਗੁਰੁ ਨਾਹਿ ॥
ਅੰਭ[3] ਤੇ ਕੁੰਭੁ[4] ਭੈਆ ਅੰਭੁ ਰਹੈ ਕੁੰਭ ਮਾਹਿ ॥
ਨਾਨਕ ਦਾਸ ਗੁਰੁ ਗੋਬਿੰਦੁ ਏਕੁ ਹੈ ਦੂਸਰੁ ਕਹਿਆ ਨ ਜਾਹਿ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੯੧॥

---

[1]ਪਰੇ ਤੋਂ ਪਰੇ ਜੋ ਅਕਾਲ ਪੁਰਖ ਹੈ। [2]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [3]ਅੰਬੁ (ਸੰ:)। ਜਲ, ਪਾਣੀ। [4]ਘੜਾ।

# (ਅ) ਸ੍ਰੀ ਗੁਰੂ ਨਾਨਕ ਦੇਵ ਜੀ ਉਜੈਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਭਰਥਰੀ ਨਾਲ)

ਤਬ ਗੁਰੂ ਬਾਬਾ ਨਾਨਕੁ ਭਰਥਰੀ ਸਾਥਿ ਮਿਲਿਆ, ਗੁਫਾ ਕੈ ਬੀਚ ਬੈਠੇ, ਗੋਸਟਿ ਹੋਈ, ਭਰਥਰੀ ਗੁਰੂ ਬਾਬੇ ਨਾਨਕ ਜੀ ਕੀਤੀ। ਤਬ ਫਿਰ ਭਰਥਰੀ ਮਨਿ ਬੀਚਾਰੁ ਕੀਆ ਅਰੁ ਕਹਿਆ ਜਿ, "ਬਡਾ ਮਹਾਂ ਪੁਰਖੁ ਆਇਆ ਹੈ ਅਰੁ ਈਹਾਂ ਨਾਮੁ ਸ੍ਰੀ ਗੋਰਖ ਕਾ ਪੜਿਆ ਹੈ, ਆਏ ਕਾ ਦਰਸਨੁ ਕੀਜੀਐ ਮਤ ਭ੍ਰਿਸਟਿ ਜਾਤਾ ਹੋਇ ਧਰਤੀ ਕੰਉ। ਤਬ ਸ੍ਰੀ ਭਰਥਰੀ ਜੀ ਆਇ ਮਿਲਿਆ ਬਾਬੇ ਜੀ ਕੰਉ। ਤਬ ਗੁਰੂ ਬਾਬਾ ਨਾਨਕੁ ਅਰੁ ਭਰਥਰੀ ਆਪਸ ਮਹਿ ਮਿਲੇ। ਤਬ ਸ੍ਰੀ ਭਰਥਰੀ ਜੀ ਗਿਆਨ ਅਹਾਰੁ ਲੇ ਮਿਲਤਾ ਹੈ ਬਾਬੇ ਜੀ ਕੰਉ ਬਾਬਾ ਜੀ ਆਦਰੁ ਦੇਤਾ ਹੈ; ਭਰਥਰੀ ਗਰੀਬੀ ਕਰਤਾ ਹੈ; ਕਿਆ ? ਗਿਆਨੁ ਬਖਿਆਨੁ ਕਰਤਾ ਹੈ। ਤਬ ਭਰਥਰੀ ਕਹਿਆ ਜਿ, "ਜੀ, ਹਮ ਡਰਤੇ ਹੈਂ, ਤੁਮ ਮਹਾਂ ਪੁਰਖ ਇਸੁ ਨਗਰੀ ਮਹਿ ਆਏ ਅਰੁ ਹਮ ਥੀਂ ਕਿਛੁ ਭਾਉ ਨਾਹੀਂ ਹੋਇ ਆਵਤਾ। ਹਮਰਾ ਜੋਗੀ ਕਾ ਰੂਪੁ ਹੈ। ਸੈਂਸਾਰੀ ਭੁਗਤਿ ਕੇ ਤੁਮਿ ਅਹਾਰੀ ਨਾਹੀਂ, ਹਮਿ ਡਰਤੇ, ਕਿਉਂਕਰਿ ਰਹਿ ਆਵੈ। ਹਮਾਰਾ ਬਾਸਾ ਰੁਖਿ ਬਿਰਖਿ ਮਹਿ ਹੈ ਸਿ ਕਿਆ ਕਰਹਿੰ। ਰਿਧਿ ਸਿਧਿ ਤੁਮ ਚਾਹਤੇ ਨਾਹੀਂ"। ਤਬ ਗੁਰੂ ਬਾਬੇ ਨਾਨਕ ਜੀ ਗਵੜੀ ਰਾਗ ਮਹਿ ਬਾਣੀ ਬੋਲਿ ਉਠਾ ਉਪਦੇਸੀ ਸਰੀਅਤਿ ਕੇ ਘਰ ਮਹਿ:-

ਜੋਗੀ ਕਉ ਕੈਸਾ ਡਰੁ ਹੋਇ ॥ ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਸਾਈਂ ਜੀ ! ਜੋਗੀ ਜਬ ਹੂਆ ਤਬ ਗੁਰੂ ਜੀ ਡਰੁ ਉਸੁ ਕੰਉ ਕੈਸਾ। ਰੁਖ ਬਿਰਖ ਮਹਿ ਜਹਾਂ ਉਸ ਕਾ ਬਾਸਾ, ਗ੍ਰਿਸਤਿ ਉਦਿਆਨ ਮਹਿ ਜਹਾਂ ਜਾਇ ਬਸੈ ਤਹਾਂ ਹੀ ਉਸ ਕੰਉ ਨਿਰੰਜਨੁ ਸਾਥਿ ਹੈ, ਉਸ ਕਾ ਬਾਸਾ ਨਿਰੰਜਨ ਸਾਥਿ ਹੈ, ਉਹੁ ਨਿਡਰ ਹੈ, ਉਸ ਕਾ ਡਰੁ ਸਗਲਾ[1] ਖੋਇਆ ਜੰਮਣ ਮਰਣ ਅਰੁ ਜਰੇ[2] ਕਾ। ਬੋਲਹੁ ਗੁਸਾਈਂ ਜੀ ! ਸ੍ਰੀ ਰਾਮ ਰਾਮ"। ਤਬ ਗੁਸਾਈਂ ਭਰਥਰੀ ਕਹਿਆ ਜਿ, "ਹਮ ਥੀਂ ਜੀ, ਹੋਇ ਬਸਤੁ ਨ ਆਈ : ਨਾ ਕਿਛੁ ਬ੍ਰਤੁ ਹੂਆ, ਨਾ ਕਿਛੁ ਨੇਮ ਹੂਆ, ਨਾ ਕਿਛੁ ਪੁੰਨੁ ਹੂਆ, ਨਾ ਕਿਛੁ ਕਰਣੀ ਹੀ ਭਈ, ਨ ਜਾਣੀਐ ਜਮੁ ਹਮਰੈ ਸਿਰਿ ਕਿਆ ਕਰੈਗਾ"। ਤਬ ਗੁਰੂ ਬਾਬੇ ਨਾਨਕ ਜੀ ਆਗੈ ਦਾਦਿ ਦੀਨੀ, ਅਪਣੀ ਦੀਨਤਾ ਕਰੀ। ਤਬ ਗੁਰੂ ਜੀ ਖੁਸੀ ਹੋਆ ਭਰਥਰੀ ਕੰਉ। ਤਬ ਗੁਰੂ ਬਾਬੇ ਬਾਣੀ ਬੋਲੀ ਜਿ –

ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥
ਮੁਕਤਿ ਭਏ ਪ੍ਰਭ ਰੂਪ ਨ ਰੇਖੰ[3] ॥ ੧ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ ! ਤੁਮ ਜਿ ਬਸਤੁ ਗਹੀ ਹੈ ਸਿ ਉਨ ਮਹਿ ਸਭ ਸੇਵਾ ਹੋਈ, ਤੁਮ ਜਿ ਖਿਮਾ ਗਹੀ ਹੈ; ਬ੍ਰਤੁ ਸੀਲੁ ਸੰਤੋਖੁ ਗਹਿਆ, ਉਸੁ ਬਸਤੁ ਕੰਉ ਨ ਰੋਗੁ ਲਗਤਾ ਹੈ ਨ ਇਨ ਇਸੁ ਬਸਤੁ ਕੰਉ ਜਮ ਕਾ ਡੰਡੁ ਲਗਤਾ ਹੈ। ਤੁਮਿ ਜੀ ਮੁਕਤੇ ਭਏ ਹਉਂ। ਤੁਮ ਜੀ, ਤਹਾਂ ਜਾਇ ਸਮਾਏ ਹਉਂ, ਜਹਾਂ ਰੂਪੁ ਨ ਰੇਖ ਹੈ–ਅਰੂਪ ਵਰਨੁ ਅਲੇਖੁ ਪੁਰਖੁ ਹੈ, ਜਿਸ ਕੈ ਸਿਰਿ ਲੇਖੁ ਨਾਹੀਂ। ਅਵਰਿ ਸਭਿ ਜੀਅ ਲੇਖ ਮਹਿ ਹੈ, ਕਰਤਾ

---

[1]ਸਾਰਾ। [2]ਜਰਾ, ਬੁਢੇਪਾ। [3]ਇਸ ਤੋਂ ਅਗੇ–"ਜੋਗੀ : ਕਉ ਕੈਸਾ ਡਰੁ ਹੋਇ।" (ਦੋਵੇਂ ਤੁਕਾਂ), ਜੋ ਪਹਿਲੇ ਆਈਆਂ ਹਨ, ਦਰਜ ਹੋਣੀਆਂ ਚਾਹੀਦੀਆਂ ਸਨ, ਪਰ ਲਿਖਾਰੀ ਨੇ ਕ੍ਰਮ-ਭੰਗ ਕਰਕੇ ਇਥੇ ਇਹ ਤੁਕਾਂ ਅੱਗੇ ਪਿਛੇ ਕਰ ਦਿਤੀਆਂ ਹਨ।

ਪੁਰਖੁ ਅਲੇਖੁ ਹੈ। ਤੁਮ ਜੀ, ਅਲੇਖੁ ਪੁਰਖ ਸੰਉ ਸਮਾਏ ਹਉ ਜਿਸੁ ਕੰਉ ਰੂਪੁ ਨ ਰੇਖਾ ਹੈ। ਬੋਲਹੁ ਜੀ ਹਰਿ ਹਰਿ ਹਰਿ"। ਤਬ ਗੁਰੂ ਬਾਬੇ ਜੀ ਏਹੁ ਪ੍ਰਸਨੁ ਦੀਆ ਅਰੁ ਕਹਿਆ। ਤਬ ਭਰਥਰੀ ਕਹਿਆ ਜਿ, "ਜੀ, ਜੋਗੀ ਭੀ ਸੋਈ ਬਾਬਾ ਨਾਨਕ ਜੀ! ਜਿ ਤੁਮ ਕੰਉ ਭਾਵੈ; ਬਿਨਾਂ ਤੁਮਰੇ ਭਾਣੇ ਤੇ ਕੈਸਾ ਜੋਗੀ? ਜਿ ਤੁਮਰੈ ਮਨਿ ਭਾਵੈ, ਸੋਈ ਜੋਗੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵ ਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥੨॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਭਰਥਰੀ ਕੰਉ ਕਹਿਆ ਜਿ, "ਗੁਸਾਈਂ ਜੀ! ਮੁਝ ਕੰਉ ਭਾਵਤਾ ਹੈ ਜਿ ਨਿਰੰਜਨੁ ਸਿਮਰੈ, ਦਿਨ ਰਾਤਿ ਜਾਗਤਾ ਰਹੈ, ਸਚੁ ਪਰਮੇਸੁਰੁ ਹੈ, ਤਿਸੁ ਸੰਉ ਲਿਵ ਲਾਗੈ। ਉਸੁ ਹੀ ਨਿਰੰਜਨ ਸਚ ਕੈ ਧਿਆਨਿ ਰਹੈ ਅਠੇ ਪਹਰ। ਉਸ ਕਾ ਡਰੁ-ਭਉ ਸਾਰਾ ਗੈਆ; ਓਹੁ ਨਿਰਭਉ ਹੋਆ, ਉਹੀ ਜੋਗੀ ਮੇਰੈ ਮਨਿ ਭਾਵੈ। ਬੋਲਹੁ ਭਾਈ ਜੀ ਵਾਹਗੁਰੂ"। ਤਬ ਭਰਥਰੀ ਨੇ ਕਹਿਆ ਜਿ, "ਬਾਬਾ ਜੀ! ਉਹੁ ਤਉ ਨਿਸਤਰਿਆ ਜਿ ਤੇਰੈ ਮਨਿ ਭਾਇਆ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਓਹੁ ਕਿ ਨਿਸਤਰੇ ਇਸ ਰਹਤ ਪੀਛੈ ਸਾਰੇ ਜਨਮ ਕੇ ਕੁਲ ਨਿਸਤਾਰੇ ਸਿ ਕੈਸੀ ਜੁਗਤਿ :

ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ ਗਰਬੁ ਨਿਵਾਰੇ ॥
ਆਪਿ ਤਰੈ ਪਿਤਰੀ ਨਿਸਤਾਰੇ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਐਸੀ ਜੁਗਤਿ ਰਹੈ ਸੁ ਭਲਾ : ਬ੍ਰਹਮ ਕੀ ਅਗਨਿ ਸਾਥਿ ਕਾਲ ਕੇ ਜਾਲ ਕੰਉ ਜਲਾਇ ਦੂਰਿ ਕਰੈ ਅਰੁ ਗਰਬ[1] ਕੰਉ ਗਤੁ[2] ਕਰੈ ਤਿਸੁ ਕਾ ਜਨਮੁ ਮਰਨੁ ਰਹੈ। ਸੁ ਆਪਿ ਭੀ ਤਰੈ ਉਸ ਕੀਆ ਪਿਤਰੀ ਭੀ ਨਿਸਤਰਹਿ। ਪਣੁ ਮੂਲੁ ਜੋਗ ਕਾ ਜਿ ਹੈ ਸਿ ਗੁਰੂ ਹੈ"। ਬੋਲਹੁ ਵਾਹਗੁਰੂ।

ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥
ਜੈਸਾ ਸੇਵੈ ਤੈਸੋ ਸੋਇ ॥ ੪ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਜਿਨਿ ਸਤਿਗੁਰੂ ਕਾ ਸਬਦੁ ਕਮਾਇਆ ਸੋਈ ਜੋਗੀ ਕਹੀਐ, ਜਿਨਿ ਪਰਮੇਸੁਰ ਕਾ ਭਉ ਮਾਨਾ ਸਿ ਨਿਰਭਉ ਭੈਆ। ਜੈਸੀ ਕੋਈ ਸੇਵਾ ਕਰੈ ਪਰਮੇਸੁਰ ਜੀ ਕੀ ਓਹੁ ਐਸਾ ਹੀ ਹੋਇ; ਏਹੁ ਬਾਤ ਸਹੀ ਹੈ, ਮਤੁ ਕੋਈ ਜਾਣੈ ਜਿ ਏਹੁ ਬਾਤਿ ਅਸਤਿ[3] ਹੈ। ਕਹੈ, "ਜੀ", ਭਰਥਰੀ ਕਹਿਆ ਜਿ, "ਫਿਰਿ ਜਨਮੁ ਕਲੇਸਿ ਕਿਉਂ ਕਰਿ? ਕਿਸੁ ਸੇਵਾ ਫਲੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਨਰ ਨਿਹਕੇਵਲ ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥
ਪੁਨਰਪਿ[4] ਜਨਮੁ ਨਾਹੀ ਗੁਣ ਗਾਉ ॥੫॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਰਾਜਾ ਭਰਥਰੀ! ਜਿਸੁ ਕੀ ਰਹਤਾ ਨਰ ਅਰ ਨਾਰੀ ਤੇ ਨਿਹਕੇਵਲੁ ਜਾਤੀ ਹੈ ਅਰੁ ਜਿਸ ਕਾ ਨਾਮੁ ਨਿਰਭਉ ਹੈ ਅਰ ਅਨਾਥਹੁੰ ਕੰਉ ਨਿਵਾਜਿ ਕਰਿ ਨਾਥੁ ਕਰਤਾ ਹੈ, ਹੰਉ ਬਲਿਹਾਰ ਜਾਉਂ ਤਿਸ ਕੰਉ। ਉਸ ਹੀ ਕੇ ਗੁਣ ਗਾਂਉ ਫੇਰਿ ਜਨਮਿ ਨ ਆਵਹਿਗਾ। ਬੋਲਹੁ ਭਾਈ ਜੀ

---

[1]ਅਹੰਕਾਰ। [2]ਦੂਰ, ਪਰੇ। [3]ਸੰਗ ਦੋਸ਼ ਤੇ ਰਹਿਤ, ਅਸੰਗ, ਸ਼ੁੱਧ, ਨਿਰਦੋਖ।
[4]ਫੇਰ, ਮੁੜਕੇ।

ਵਾਹੁਗੁਰੂ ਨਿਰਭਉ ਸਚਾ" । ਤਬ ਭਰਥਰੀ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਜਿ ਆਪਿ ਕੰਉ ਪਛਾਣੈ ਅਰੁ ਦਰਗਾਹ ਜਿ ਏਸ ਕਾ ਨੀਸਾਨੁ ਪੜੈ ਸਿ ਕਿਉਂ ਕਰਿ ਪੜੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥
ਸਾਚੈ ਸਬਦਿ ਦਰਿ ਨੀਸਾਣੈ ॥ ੬ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਰਾਜਾ ਭਰਥਰੀ ! ਜਿ ਠਾਕੁਰ ਕੰਉ ਅੰਤਰਿ ਬਾਹਰਿ ਜਾਣੈ, ਘਟਿ ਘਟਿ ਸਰਬ ਠਾਂਈਂ ਜਾਣੈ, ਗੁਰ ਕੈ ਸਬਦ ਕਰਿ ਕਰਿ ਆਪੁ ਪਛਾਣੈ ਅਰੁ ਜੇ ਸਚ ਕੈ ਘਰਿ ਰਹੈ, ਸਚੁ ਹੀ ਬੋਲੈ, ਸਚੁ ਹੀ ਕਮਾਵੈ,ਤਉ ਸਚ ਕੈ ਸਬਦਿ ਕਰਿ ਕਰਿ ਦਰਗਾਹ ਨੀਸਾਣੁ ਪੜੈ। ਬੋਲਹੁ ਭਾਈ ਜੀ ਵਾਹੁਗੁਰੂ।" ਤਬ ਭਰਥਰੀ ਨੇ ਕਹਿਆ ਜਿ, "ਜੀ, ਏਸ ਕਾ ਜਿ ਨਿਜ ਘਰ[1] ਵਾਸਾ ਹੋਇ ਸਿ ਕਿਉਂ ਕਰਿ ਹੋਇ ? ਇਸ ਕਾ ਜਿ ਆਵਾਗਵਣੁ[2] ਮਿਟੈ ਸਿ ਕਿਉਂ ਕਰਿ ਮਿਟੈ ? ਏਸੁ ਕੰਉ ਜਿ ਕਉਲੁ[3] ਸੀਧਾ ਹੋਇ ਅਰੁ ਪ੍ਰਗਾਸੁ ਕਰੈ ਸਿ ਕਿਉਂ ਕਰਿ ਪ੍ਰਗਾਸੁ ਹੋਇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥ ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ ਪਰਗਾਸਾ ॥ ੭ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਭਰਥਰੀ ਜੀ ! ਜਿ ਗੁਰੂ ਕੈ ਸਬਦਿ ਮਨ ਕੰਉ ਮਾਰੈ, ਤਿਸ ਕਾ ਨਿਜ ਘਰਿ ਵਾਸਾ ਹੋਇ; ਅਰੁ ਜਿਸ ਕੈ ਮਨ ਤੇ ਆਸਾ ਜਾਇ, ਨਿਰਾਸ ਰਹੈ, ਤਬ ਨ ਏਹੁ ਆਵੈ ਨ ਜਾਇ; ਅਰੁ ਗੁਰੂ ਕੈ ਸਬਦਿ ਕਰਿ ਕਰਿ ਕਮਲ ਕਾ ਪ੍ਰਗਾਸੁ ਭੀ ਹੋਇ। ਬੋਲਹੁ ਭਾਈ ਜੀ ਵਾਹੁਗੁਰੂ" । ਤਬ ਗੁਸਾਂਈਂ ਭਰਥਰੀ ਜੀ ਕਹਿਆ ਜਿ, "ਬਾਬਾ ਨਾਨਕ ਜੀ ! ਕੋਈ ਤੁਮਰੀ[4] ਦਿਸਟਿ[5] ਮਹਿ ਹੈ ਭੀ ਐਸਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਜੋ ਦੀਸੈ ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥
ਨਾਨਕ ਬਿਰਲੇ ਮਿਲਹਿ ਉਦਾਸਾ ॥ ੮ ॥ ੭ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਸਾਈਂ ਭਰਥਰੀ ਜੀ ! ਜਿਤਨਾ ਜਗਤੁ ਹੈ ਏਤਨਾ ਸਭੁ ਆਸਾ ਹੀ ਭਰਿਆ ਹੈ, ਪਣੁ ਅੰਤਿ ਨਿਰਾਸੁ ਹੋਇਗਾ। ਕਾਮ ਅਰੁ ਕ੍ਰੋਧ ਅਰੁ ਬਿਖੁ ਮਾਇਆ ਕੀ ਭੂਖ ਮਹਿ ਏਹੁ ਮਨੁਖੁ ਮਰਿ ਜਾਇਗਾ; ਕੋਈ ਬਿਰਲਾ ਉਦਾਸੁ ਹੋਇ ਤਾਂ ਹੋਇ, ਨਾਤਰ ਸਭ ਆਸਾ ਭਰੀ ਸ੍ਰਿਸਟਿ[6] ਹੈ; ਨਿਰਾਸੁ ਕੋਇ ਇਕੁ ਅਧੁ ਹੈ। ਜਿਨ ਕੈ ਮਿਲੈ ਬੰਧਨ ਤੇ ਜੀਉ ਮੁਕਤਾ ਹੋਇ ਸਿ ਓਹਿ ਕੋਈ ਵਿਰਲੈ ਹੈ"। ਤਬ ਗੁਸਾਈਂ ਭਰਥਰੀ ਨਮਸਕਾਰੁ ਕੀਆ। ਆਗੇ ਤੇ ਗੁਰੂ ਬਾਬੇ ਨਾਨਕ ਜੀ ਕੀਆ। ਤਬ ਗਿਆਨ ਕਾ ਅਹਾਰੁ ਭੋਜਨੁ ਕੀਆ, ਤ੍ਰਿਪਤਾਸੇ, ਸੰਤੋਖੁ ਘਰਿ ਆਏ, ਖੁਸੀ ਹੋਇ, ਬਿਦਾ ਭਏ। ਬੋਲਹੁ ਜੀ ਵਾਹੁਗੁਰੂ।

## ਸਲੋਕੁ[7] ॥

ਹਰਿ ਹਰਿ ਹਰਿ ਹਰਿ ਸਿਮਰੀਐ ਹਰ ਹਹਿ[8] ਦੂਖ ਸੰਤਾਪ ॥
ਗੁਰ ਨਾਨਕ ਕਿਰਪਾਲ ਭਏ ਬਿਨਸੇ ਸਗਲੇ ਤਾਪ ॥ ੧ ॥

---

[1]ਸ੍ਵੈ ਸਰੂਪ (ਪਰਮਾਤਮਾ) ਵਿਚ। [2]ਜਨਮ ਮਰਨ ਦਾ ਫੇਰ। [3]ਕਮਲ (ਕੌਲ) ਦੀ ਡੋਡੀ ਜਿਹਾ ਦਿਲ ਅਥਵਾ ਮਨ। [4]ਤੁਮਾਰੀ, ਤੁਹਾਡੀ। [5]ਦ੍ਰਿਸ਼ਟੀ, ਨਿਗਾਹ, ਨਜ਼ਰ। [6]ਦੁਨੀਆਂ। [7]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [8]ਹਰੇਗਾ, ਭਾਵ–ਨਸ਼ਟ ਕਰੇਗਾ।

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯੨ ॥

# (ੲ) ਸ੍ਰੀ ਗੁਰੂ ਨਾਨਕ ਦੇਵ ਜੀ ਉਜੈਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਭਰਥਰੀ ਨਾਲ)

ਤਬ ਦੱਖਣ ਕੀ ਧਰਤੀ ਜਬ ਭਰਥਰੀ ਸੰਉ ਗੋਸਟਿ ਹੋਈ, ਦੂਸਰੈ ਦਿਨਿ ਮਿਲਿ ਬੈਠੇ। ਤਬ ਭਰਥਰੀ ਕਹਿਆ ਜਿ, "ਏ ਬਾਬਾ ਨਾਨਕ ਜੀ ! ਤੁਮਰਾ ਕਵਣੁ ਗਿਆਨੁ ਹੈ, ਉਹੁ ਮੁਝ ਕੰਉ ਸੁਣਾਓ ਜਿ ਕਿਸੁ ਘਾਟੀ ਤੁਮ ਇਸਨਾਨੁ ਕਰਤੇ ਹੋ ਅਰੁ ਕਿਆ ਸਿਮਰਨੁ ਕਰਤੇ ਹੋ ? ਜਲ ਕੀ ਰਹਤ ਤੁਮ ਕੈਸੀ ਕਰਤੇ ਹੋ ?" ਤਬ ਆਸਾ ਰਾਗ ਮਹਿ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿ ਉਠਾ ਜਿ:-

> ਉਤਰਿ ਅਵਘਟਿ[1] ਸਰਵਰਿ[2] ਨਾਵੈ ॥ ਬਕੈ ਨ ਬੋਲੈ ਹਰਿ ਗੁਣ ਗਾਵੈ ॥
> ਜਲੁ ਆਕਾਸੀ ਸੁੰਨਿ ਸਮਾਵੈ ॥ ਰਸੁ ਸਤੁ ਝੋਲਿ ਮਹਾ ਰਸ ਪਾਵੈ ॥੧॥
> ਐਸਾ ਗਿਆਨੁ ਸੁਨਹੁ ਅਭ[3] ਮੋਰੇ[4] ॥ ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਰਾਜਾ ਭਰਥਰੀ ! ਸੈਂਸਾਰ ਕਾ ਜਿ ਘਾਣੁ ਹੈ ਸੁ ਏਹੁ ਛੋਡੈ ਅਰ ਅਵਘਟ ਘਾਟੀ ਜਿ ਹੈ ਰਾਮ ਕੀ, ਤਿਸੁ ਮਹਿ ਜਾਇ ਉਤਰੈ; ਸੈਂਸਾਰ ਪਰਕਿਰਤਿ ਸਗਲ ਛੋਡੈ। ਜਿਤਨੀ ਗਿਆਨ ਪਰਕਿਰਤਿ ਹੈ ਏਤਨੀ ਗਹਿ ਲਏ ਤਉ ਉਸੁ ਅਵਘਟ ਘਾਟੀ ਮਹਿ ਜਾਇ ਉਤਰੈ। ਤਬ ਉਹੁ ਚਰਨ ਸਰੋਵਰੁ ਇਸਨਾਨੁ ਕਰੈ। ਤਿਸੁ ਇਸੁਨਾਨੁ ਕਰਿ ਕਰਿ ਸਿਮਰਣੁ, ਸੰਧਿਆ ਗਾਇਤ੍ਰੀ, ਗਿਆਨੀ ਕੇ ਸੂਰਜ ਮੰਤ੍ਰ ਕਿਆ ਹੈਂ ? ਅਵਰੁ ਵਸਤੁ ਨ ਬੋਲੈ ਨ ਬਕੈ, ਏਹੀ ਹਰਿ ਜੀ ਕੇ ਗੁਣ ਹੀ ਗਾਵੈ। ਅਕਾਸ ਬਾਣੀ ਜਿ ਹੈ ਬ੍ਰਹਮ ਤੇਜੁ, ਏਹੁ ਸਿਉ[5] ਕੈ ਬਿਖੈ ਸਮਾਵੈ। ਤਿਸੁ ਵਸਤੁ ਕਾ ਰਸੁ ਕਵਨੁ ਵਸਤੁ ਹੈ ? ਜਿ ਦਾਨੁ ਕਰੈ ਤਿਸੁ ਕੰਉ ਝੋਲਿ ਕਰਿ ਮਹਾਂ ਅੰਮ੍ਰਿਤੁ ਰਸੁ ਪਾਵੈ ਅਰੁ ਪੀਵੈ। ਹੋਰੁ ਜਿ ਭਰਥਰੀ ! ਹਮਰੈ ਅਭ[6] ਪਰਮੇਸੁਰ ਪ੍ਰਭ ਕਾ ਏਹੁ ਗਿਆਨੁ ਹੈ ਜਿ ਭਰਪੂਰਿ ਰਹਿਆ ਹੈ; ਸਭਨੀ ਠਵਰੀ ਧਾਰਿ ਰਹਿਆ ਹੈ; ਜਿ ਠਵਰ ਹੈ ਤਹਾਂ ਰਵਿ ਰਹਿਆ ਹੈ, ਹਮਰੈ ਪੰਥ ਮਹਿ ਏਹੁ ਗਿਆਨੁ ਹੈ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਰਾਜੇ ਭਰਥਰੀ ਨੇ ਕਹਿਆ ਜਿ, "ਏ ਬਾਬਾ ਨਾਨਕ ਜੀ ! ਤੁਮ ਉਹੁ ਵਰਤੁ ਨੇਮੁ ਕਵਨੁ ਰਖਤੇ ਹਉ ਜਿਤੁ ਕਰਿ ਕਰਿ ਕਾਲੁ ਤੁਮ ਕੰਉ ਨਾਹੀਂ ਸੰਤਾਵਤਾ ? ਅਰੁ ਜੀ, ਓਹੁ ਸਬਦੁ ਕਵਨੁ ਹੈ ਜਿਤੁ ਕਰਿ ਕਰਿ ਕਰੋਧੁ ਜਲਾਵਤੇ ਹੋ ? ਅਰੁ ਉਹੁ ਨਿਵਾਸੁ ਕਹਾਂ ਹੈ ਜਹਾਂ ਸਮਾਧਿ ਲਗਾਵਤੇ ਹੈਂ ? ਅਰੁ ਸੁ ਵਸਤੁ ਕਵਣੁ ਹੈ ਜਿਸੁ ਤੇ ਪਰਮਪਦੁ ਪਾਵਤੇ ਹੋ ? ਏ ਨਾਨਕ ਜੀ ! ਤੂੰ ਅਸਾਂ ਨੋ ਪਰਮੇਸੁਰ ਮੇਲਿਆ ਹੈ, ਪਣੁ ਕਿਰਪਾ ਕਰਿ ਕਰਿ ਏਹੁ ਉੱਤਰ ਸਮਝਾਵਣੇ"। ਤਬ ਗੁਰੂ ਬਾਬੇ ਨਾਨਕ ਜੀ ਉੱਤਰ ਦੀਆ, ਬਾਣੀ ਬੋਲੀ ਜਿ :-

---

[1]ਔਖੀ ਘਾਟੀ ਜੋ ਹੈ ਪਰਮੇਸੁਰ ਦੀ, ਉਸ ਵਿਚ ਉਤਰ ਕੇ। [2]ਸਤਿਸੰਗਤ ਦੇ ਸਰੋਵਰ (ਤਲਾਉ) ਵਿਚ ਇਸ਼ਨਾਨ ਕਰੇ। [3]ਅਭਿ (ਅੰਤਹਕਰਣ) ਅਰਥਾਤ-ਮਨ। [4]ਮੇਰੇ। [5]ਸ਼ਿਵ, ਕਲਿਆਣ ਰੂਪ। [6]ਅੰਤਹ ਕਰਣ।

ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ ਕਰੋਧੁ ਚੁਕਾਵੈ[1] ॥
ਗਗਨਿ[2] ਨਿਵਾਸਿ ਸਮਾਧਿ ਲਗਾਵੈ ॥ ਪਾਰਸੁ[3] ਪਰਸਿ[4] ਪਰਮਪਦੁ[5] ਪਾਵੈ ॥੨॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਭਰਥਰੀ ਜੀ ! ਹਮਰੈ ਸਚ ਕਾ ਵਰਤੁ ਨੇਮੁ ਹੈ ਜਿਸੁ ਤੇ ਕਾਲੁ ਨਿਕਟਿ ਨਾਹੀਂ ਆਵਤਾ, ਅਰੁ ਗੁਰੂ ਕੈ ਸਬਦਿ ਕਰਿ ਕਰਿ ਕਰੋਧੁ ਜਲਾਇਆ ਹੈ। ਅਰੁ ਦਸਵੈਂ ਦੁਆਰਿ ਅਪਰੰਪਰ ਪੁਰਖ[6] ਕਾ ਨਿਵਾਸੁ ਹੈ ਤਾਂ ਉਹਾਂ ਜਾਇ ਧਿਆਨੁ ਲਗਾਈਤਾ ਹੈ । ਉਹੁ ਜਿ ਪਾਰਸੁ ਪਰਮੇਸੁਰੁ ਹੈ ਜਬ ਓਹੁ ਉਸੁ ਪਾਰਸ ਕੰਉ ਮਨੁ ਜਾਇ ਪਰਸਤਾ ਹੈ ਤਬ ਏਸੁ ਕੰਉ ਪਰਮਪਦੁ ਮਿਲਤਾ ਹੈ। ਉਸੁ ਠਵਰ ਤੇ ਪਰਮਪਦੁ ਹਮ ਪਾਇਆ ਹੈ"। ਬੋਲਹੁ ਭਾਈ ਜੀ ਵਾਹੁਗੁਰੂ । ਤਬ ਬਹੁੜਿ ਗੁਸਾਈਂ ਭਰਥਰੀ ਪ੍ਰਸਨੁ ਕੀਆ ਜਿ, "ਏ ਨਾਨਕ ਜੀ ! ਦਿਖਾ, ਜਬ ਓਹੁ ਏਸੁ ਪਾਰਸ ਪਰਮੇਸੁਰ ਏਹੁ ਏਸੁ ਮਿਲਿਆ ਤਬ ਏਸ ਕੰਉ ਕਵਨੁ ਕਹੀਐ ? ਕਿਰਪਾ ਕਰਿ ਕੈ ਸਚੁ ਹੀ ਕਹਣਾ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਸਚੁ ਮਨ ਕਾਰਣਿ ਤਤੁ ਵਿਲੋਵੈ[7] ॥ ਸੁਭਰਿ ਸਰਵਰਿ[8] ਮੈਲੁ ਨ ਧੋਵੈ ॥
ਜੈ ਸਿਉ ਰਾਤਾ[9] ਤੈਸੋ ਹੋਵੈ ॥ ਆਪੇ ਕਰਤਾ ਕਰੇ ਸੁ ਹੋਵੈ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਭਰਥਰੀ ਜੀ ! ਜਿਸੁ ਕੰਉ ਓਹੁ ਪਾਰਸੁ ਭੇਟਿਆ ਤਿਸੁ ਕੰਉ ਕਹੀਐ, ਜਿ ਸਚੁ ਤਿਸੁ ਕੈ ਮਨ ਮਹਿ ਸਚੁ ਵਸਿਆ ਅਰੁ ਤਤ ਕੀ ਪਰਕਿਰਤਿ ਕਮਾਵਨੈ ਲਾਗਾ, ਤਬ ਨਖ ਸਿਖੁ ਲਉ ਪਾਰਬ੍ਰਹਮ ਕੇ ਨਾਮ ਸੰਉ ਭਰਿਆ, ਸਰ ਸੁਭਰ ਭਰੇ ਸਿਵ ਜੁਗਤਿ ਸੰਤੋਖ ਸੰਉ ਮੈਲੁ ਲਾਗੈ ਨ ਧੋਵੈ। ਤਬ ਜੈਸਾ ਕਰਨਹਾਰੁ ਤੈਸਾ ਹੀ ਉਹੁ ਹੂਆ। ਜੋ ਕਿਛੁ ਕਰੈ ਸੋਈ ਹੀ ਹੋਇ । ਤਿਸੁ ਕਾ ਨਾਮੁ ਸਚੁ ਸਤਿਗੁਰੂ ਕਹੀਐ। ਬੋਲਹੁ ਭਾਈ ਜੀ ਵਾਹੁਗੁਰੂ ਸਚਾ। ਤਬ ਭੀ ਗੁਸਾਈਂ ਭਰਥਰੀ ਪ੍ਰਸਨੁ ਕੀਆ ਜਿ, "ਏ ਨਾਨਕ ਜੀ ! ਜਬ ਏਹੁ ਸਚਾ ਹੂਆ ਤਬ ਸਤਿਗੁਰੂ ਭਇਆ, ਤਬ ਗੁਰੂ ਚੇਲੇ ਕੰਉ ਕਵਣੁ ਜੋਗ ਕਾ ਉਪਦੇਸੁ ਦੇਇ ਜਿਸੁ ਤੇ ਏਹੁ ਮੁੰਦ੍ਰਾ ਪਹਿਰੈ, ਜਿਸਤੇ ਏਹੁ ਸਤਿਗੁਰੂ ਹੋਇ, ਏਹੁ ਬਿਧਿ ਬਤਾਈਐ ਜੀ, ਕਿਰਪਾ ਕਰਿ ਕੈ" ? ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਗੁਰੁ ਹਿਵ[10] ਸੀਤਲੁ ਅਗਨਿ ਬੁਝਾਵੈ ॥ ਸਿਵ[11] ਸੁਰਤਿ[12] ਬਿਭੂਤਿ ਚੜ੍ਹਾਵੈ ॥
ਦਰਸਨੁ ਆਪਿ ਸਹਜਿ ਘਰਿ ਆਵੈ ॥ ਨਿਰਮਲ ਬਾਣੀ ਨਾਦੁ ਵਜਾਵੈ ॥੪॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਭਰਥਰੀ ਜੀ ! ਚੇਲਾ ਜਿ ਹੈ ਸਿ ਅਗਨਿ ਕੀ ਝਾਲ ਹੈ ਅਰੁ ਗੁਰੂ ਜਿ ਹੈ ਸਿ ਹਿਵ ਕੀ ਝਾਲ ਹੈ। ਸਿਵ ਰੂਪਾ ਜਬ ਆਪਣੀ ਸੀਤਲਾਈ ਸਾਥਿ ਉਸ ਕੀ ਅਗਨਿ ਕੰਉ ਨਿਵਾਰਿ ਲਏ, ਸੀਤਲੁ ਕਰੈ, ਤਬ ਓਹੁ ਸਤਿਗੁਰੂ ਕਹੀਐ। ਸਿਵ ਅਰੁ ਸੁਰਤਿ ਕੀ ਬਿਭੂਤ ਚੜ੍ਹਾਵੈ, ਸਹਜ ਕੇ ਘਰ ਮਹਿ ਮਨੁ ਆਇ ਜਾਇ, ਤਬ ਏਹੁ ਦਰਸਨੁ ਉਸ ਕੰਉ ਦੀਆ । ਤਬ ਉਸ ਕੇ ਮਨ ਮਹਿ ਬਾਣੀ ਕਾ ਪ੍ਰਗਾਸੁ ਹੋਆ। ਤਬ ਉਨਿ ਨਿਰਮਲ ਬਾਣੀ ਬੋਲੀ। ਏਹੁ ਨਾਦੁ ਬਜਾਇਆ, ਇਹੁ ਜੋਗੁ ਮਾਰਗੁ

---

[1]ਸਹੀ ਪਾਠ–"ਜਲਾਵੈ" । [2]ਦਸਮ ਦੁਾਰ ਵਿਚ। [3]ਇਕ ਕੀਮਤੀ ਪੱਥਰ, ਜਿਸ ਦੀ ਛੁਹ ਨਾਲ ਲੋਹਾ ਸੋਨਾ ਹੋ ਜਾਂਦਾ ਹੈ। [4]ਪਰਸ (ਛੁਹ) ਕੇ। [5]ਮੁਕਤ ਪਦਵੀ। [6]ਅਕਾਲ ਪੁਰਖ। [7]ਰਿੜਕ ਕੇ। [8]ਚੰਗੀ ਤਰਾਂ ਭਰਿਆ ਹੋਇਆ ਜੋ ਸਰੋਵਰ ਹੈ ਉਸ ਵਿਚ। [9]ਰੱਤਾ, ਲਗਿਆ ਹੋਇਆ। [10]ਹਿਮ, ਬਰਫ਼। [11]ਸਹੀ ਪਾਠ ਹੈ–"ਸੇਵਾ।" [12]ਸ਼ਿਵ (ਕਲਿਆਣ) ਰੂਪ ਸੁਰਤਿ।

ਉਪਦੇਸੁ ਦੇ ਸਿਖੁ ਕਰਿ ਲੀਆ। ਤਬ ਉਹੁ ਸਤਿਗੁਰੂ ਅਰੁ ਚੇਲਾ, ਤਿਸ ਕੰਉ ਸਤਿਗੁਰੂ ਕਹੀਐ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ"। ਤਬ ਫੇਰਿ ਗੁਸਾਈਂ ਭਰਥਰੀ ਕਹਿਆ ਜਿ, "ਏ ਨਾਨਕ ! ਤਿਸੁ ਸਤਿਗੁਰੂ ਕੰਉ ਉਹੁ ਚੇਲਾ ਕਿਉਂ ਕਰਿ ਮਿਲਿਆ ਗੁਰੂ ਸਾਂਿਥ ? ਗੁਰੂ ਚੇਲੇ ਮਿਲਣੇ ਕੀ ਬਿਧਿ ਬਤਾਈਐ ਜੀ ?"

ਅੰਤਰਿ[1] ਗਿਆਨੁ ਮਹਾ ਰਸੁ ਸਾਰਾ ॥ ਤੀਰਥ ਮਜਨੁ[2] ਗੁਰ ਵੀਚਾਰਾ ॥
ਅੰਤਰਿ ਪੂਜਾ ਥਾਨੁ ਮੁਰਾਰਾ ॥ ਜੋਤੀ ਜੋਤਿ ਮਿਲਾਵਣ ਹਾਰਾ ॥੫॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਭਰਥਰੀ ਜੀ ! ਓਹੁ ਇਸੁ ਜੁਗਤਿ ਕਰਿ ਕਰਿ ਗੁਰੂ ਸੰਉ ਮਿਲਿਆ ਚੇਲਾ। ਜਿਸ ਕੈ ਅੰਤਰਿ ਗੁਰੂ ਜੀ ਕਾ ਗਿਆਨੁ ਬਸਿਆ ਸਾਰ ਵਸਤੁ। ਜਬ ਉਸ ਕੰਉ ਪੂਰਨੁ ਗਿਆਨੁ ਅੰਤਰਿ ਬਸਿਆ ਤਬ ਉਸ ਕੇ ਅੰਤਰਿ ਹੀ ਅਠਿਸਠਿ ਤੀਰਥ ਆਇ ਬਸੇ, ਤਬ ਓਹੁ ਅੰਤਰਿ ਹੀ ਲਾਗਾ ਇਸਨਾਨ ਕਰਨੈ। ਗੁਰੂ ਜੀ ਕੀ ਚਾਲ, ਕਥਾ ਬੀਚਾਰਣੈ ਲਗਾ। ਤਬ ਉਸ ਗੁਰੂ ਜੀ ਕੈ ਬੀਚਾਰਿ ਜਬ ਚਲਿਆ ਤਬ ਉਸੁ ਕੰਉ ਅਠਸਠਿ ਤੀਰਥ ਸੰਉ ਇਸਨਾਨੁ ਕੀਆ; ਤਬ ਉਸਕੇ ਅੰਤਰਿ ਹੀ ਸ੍ਰੀ ਠਾਕੁਰ ਜੀ ਕਾ ਦੁਆਰੁ ਹੂਆ, ਉਸ ਕੈ ਅੰਤਰਿ ਹੀ ਪੂਜਾ ਲਗੀ ਹੋਵਣੈ। ਤਬ ਪਰਮੇਸੁਰ ਕੀ ਜੋਤਿ ਸੰਉ ਜੋਤਿ ਮਿਲਿ ਗਈ। ਜਿਉਂ ਚਰਾਗ ਸੰਉ ਚਰਾਗੁ ਜਲਾਈਐ ਤੈਸੇ ਹੀ ਜੋਤਿ ਸਿਉਂ ਜੋਤਿ ਪ੍ਰਗਟੁ ਭਈ। ਜੇ ਲਖ ਚਰਾਗ ਬਾਲਹਿ ਤਬ ਜੋਤਿ ਏਕ ਭਿੰਨਿ ਭਿੰਨਿ ਕੀਨੀ ਨ ਜਾਈ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਗੁਸਾਈਂ ਭਰਥਰੀ ਜੀ ਕਹਿਆ ਜਿ, "ਏ ਨਾਨਕ ਜੀ ! ਤੂੰ ਪੂਰਨੁ ਪੁਰਖੁ ਹੈਂ, ਮੈਂ ਏਹੁ ਬਾਤ ਪੂਛਤਾ ਹੰਉ। ਤਬ ਉਹੁ ਚੇਲਾ ਜੋਤੀ ਸਰੂਪੁ ਹੋਆ, ਤਬ ਊਨਿ[3] ਅਬਗਤ ਨਾਥ[4] ਕੀ ਗਤਿ ਪਾਈ। ਸੁ ਕਿਸੁ ਭਾਤਿ ਕਰਿ ਕਰਿ ਪਾਈ ? ਕਿਰਪਾ ਕਰਿ ਕੈ ਬਤਾਈਐ ਸਭ ਬਾਤ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਰਸਿ ਰਸਿਆ ਸਤਿ[5] ਏਕੈ ਭਾਇ। ਤਖਤਿ ਨਿਵਾਸੀ ਪੰਚ[6] ਸਮਾਇ।
ਕਾਰ ਕਮਾਈ ਖਸਮ ਰਜਾਇ ॥ ਅਵਗਤੁ[7] ਨਾਥ ਨ ਲਖਿਆ[8] ਜਾਇ ॥ ੬ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਂਈ ਭਰਥਰੀ ਜੀ ! ਅਠੇ ਪਹਰ ਏਤੈ ਰੰਗਿ ਰਹੈ ਅਰੁ ਸਤਿ ਬਚਨੁ ਕਹੈ, ਇਕ ਤੈ ਰੰਗਿ ਪਰਮੇਸੁਰ ਜੀ ਕਾ ਸਿਮਰਨੁ ਕਰੈ ਤਖਤਿ ਪਰਮੇਸੁਰ ਕੇ ਊਪਰਿ ਬਸੈ। ਅਰੁ ਪੰਚ ਭੂ ਆਤਮੇ[9] ਕੰਉ ਇਕਤ ਘਰਿ ਸਮਾਇ ਲੇ, ਅਰੁ ਅਠੇ ਪਹਰ ਪਰਮੇਸੁਰ ਕੀ ਟਹਲ ਕਰਤਾ ਹੀ ਰਹੈ, ਸਾਹਿਬ ਕੀ ਰਜਾਇ ਮਹਿ ਰਹੈ; ਤਉ ਅਬਗਤ ਨਾਥ[10] ਕੀ ਮਿਤਿ[11] ਭੀ ਪਾਈ ਨ ਜਾਇ। ਏਹੁ ਪਾਵਣ ਕੀ ਬਾਤ ਜਿ ਹੈ ਸਿ ਦੂਰਿ ਹੈ। ਜੇ ਕੋਈ ਕਹੈ ਮੈਂ ਅਵਗਤ ਨਾਥ ਕੀ ਗਤਿ ਪਾਈ ਸਿ ਏਹੁ ਅਨਾਥੁ ਹੈ, ਏਹੁ ਬਾਤ ਕਹਣ ਸਾਰਖੀ ਨਾਹੀਂ; ਏਹੁ ਬਾਤ ਸੋਈ ਹੀ ਕਹੈ ਜਿਸ ਕੰਉ ਓਹੁ ਦੈਆਲੁ ਹੋਇ ਅਰੁ ਦੈਆ ਕਰਿ ਕਰਿ ਬੁਝਾਏ, ਸੋਈ ਹੀ ਕਹੈ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਭੀ ਗੁਸਾਂਈ ਜੀ ਪ੍ਰਸਨੁ ਕੀਆ ਜਿ, "ਏ ਨਾਨਕ ਜੀ ! ਜਲ[12] ਮਹਿ ਹੀ ਏਹੁ ਬਾਤ ਰਹੀ; ਪਿਛੁ[13] ਅਬਗਤੁ ਨਾਥੁ ਦੂਰਿ ਹੀ ਰਹਿਆ; ਕਿਛੁ ਨ ਪਾਇਆ, ਏਵੇਂ ਹੀ ਰਹਿਆ; ਜਿਉਂ ਅਵਗਤ[14] ਕੀ ਕਥਾ ਹੈ ਤਿਵੇਂ ਹੀ ਕਹਣੀ ਜੀ। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਜਲ ਮਹਿ ਉਪਜੈ ਜਲ ਤੇ ਦੂਰਿ ॥ ਜਲ ਮਹਿ ਜੋਤਿ ਰਹਿਆ ਭਰਿਪੂਰਿ।

---

[1]ਅੰਦਰ। [2]ਇਸ਼ਨਾਨ। [3]ਉਸ ਨੇ। [4]ਅਬਿਨਾਸ਼ੀ ਅਥਵਾ ਅਵਿਗਤ, ਜੋ ਜਾਣਿਆ ਨਾ ਜਾਵੇ, ਅਜਿਹਾ ਅਕਾਲ ਪੁਰਖ ਨਾਥ (ਸੁਆਮੀ)। [5]ਸਹੀ ਪਾਠ—'ਮਤਿ'। [6]ਸ੍ਰੇਸ਼ਟ। [7]ਜੋ ਜਾਣਿਆ ਨਾ ਜਾਵੇ। [8]ਜਾਣਿਆ। [9]ਮਨ, (ਪੰਚ ਭੂਆਤਮਾ ਵਸਿ ਕਰਹਿ ਤਾਂ ਤੀਰਥ ਕਰਹਿ ਨਿਵਾਸੁ ॥ ਗੂਜਰੀ ਮਹਲਾ ੩) [10]ਅਕਾਲ ਪੁਰਖ ਸੁਆਮੀ। [11]ਗਤਿ ਮਿਤਿ, ਚਾਲ ਢਾਲ, ਅਥਵਾ ਥਾਹ। [12]ਦਸਮ ਦੁਆਰ ਦੀ ਸੁੰਨ (ਅਫੁਰ) ਅਵਸਥਾ ਦਾ ਅਮੀ-ਜਲ। [13]ਪਿੱਛੇ। [14]ਜਿਸ ਦੀ ਗਤਿ ਜਾਣੀ ਨ ਜਾਵੇ।

ਕਿਸੁ ਨੇੜੈ ਕਿਸੁ ਆਖਾ ਦੂਰਿ ॥ ਨਿਧਿ ਗੁਣ ਗਾਵਾ ਦੇਖਿ ਹਜੂਰਿ ॥ ੭ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਿਹੋ ਗੁਸਾਈਂ ਭਰਥਰੀ ਜੀ ! ਕਮਲੁ ਜਲ ਮਹਿ ਤੇ ਉਪਜਤਾ ਹੈ । ਕਮਲੁ ਪਾਣੀ ਤੇ ਨੇੜੈ ਹੈ ਕਿ ਦੂਰਿ ਹੈ ?" ਕਹੈ, "ਜਿ, ਜਲ ਹੀ ਮਹਿ ਸਮਾਇਆ ਹੈ ਕਿਉਂ ਕਮਲੁ ?" ਕਹੈ, "ਜੀ, ਸਮਾਇਆ ਹੀ ਹੈ ਜਲ ਕਮਲ ਕੀ ਨਿਆਂਈ ਰਵਿ ਰਹਿਆ ਹੈ ਤਾਂ ਨੇੜੈ ਕਿਆ ਅਰੁ ਦੂਰਿ ਕਿਆ, ਕਿਸੁ ਕੰਉ ਨੇੜਾ ਕਹੀਐ ਅਰੁ ਦੂਰਿ ਕਿਸੁ ਕੰਉ ਕਹੀਐ । ਗੁਸਾਂਈ ਭਰਥਰੀ ਜੀ ! ਉਸੁ ਗੁਣ ਨਿਧਾਨ ਪਰਮੇਸੁਰੁ ਗੁਰੂ ਬਾਬੇ ਕੇ ਗੁਣ ਦੇਖਿ ਦੇਖਿ, ਗੁਣ ਗਾਵਿ ਗਾਵਿ ਖੁਸੀ ਹੋਵਣਾ ਹੋਰੁ ਕਾਈ ਚਰਚਾ ਨਾਹੀ ਕਰਣੀ ਨੇੜੈ ਦੂਰਿ ਕੀ" । ਤਬ ਗੁਰੂ ਬਾਬੇ ਨਾਨਕਜੀ ਕਹਿਆ ਜਿ, 'ਸੁਣਿਹੋ ਗੁਸਾਂਈ ਭਰਥਰੀ ਜੀ!ਜਿ ਸੰਤਾਂ ਕੀ ਜੀਵਨਿ ਹੈ ਸਿ ਤੂੰਸੁਣਿ ਲੇਹਿ,ਜਿ ਪਰਮੇਸੁਰ ਭਗਤ ਜਨਹੁ ਕਿਆ ਕਰਿ ਸਮਝਿਆ ਹੈ । ਅਰੁ ਪਰਮੇਸੁਰ ਜੀ ਕੰਉ ਕੈਸੇ ਕੈਸੇ ਕਰਿ ਕਰਿ ਸਲਾਹਿਆ ਹੈ ਭਗਤਹੁੰ" । ਤਬ ਬਹੁੜਿ ਗੁਸਾਈਂ ਭਰਥਰੀ ਜੀ ਕਹਿਆ ਜਿ, "ਏ ਨਾਨਕ ਜੀ ! ਏਕੁ ਬੇਨਤੀ ਹੈ, ਦਿਖਾ ਜੀ, ਅੰਤਰਿ ਕਵਣੁ ਹੈ ਅਰੁ ਬਾਹਰਿ ਕਵਣੁ ਹੈ ਅਰੁ ਕੀਆ ਕਿਸ ਕਾ ਹੋਤਾ ਹੈ ? ਕਰਤਾ ਕਰਾਵਤਾ ਕਵਣੁ ਹੈ ਅਰੁ ਤੁਮਿ ਕਿਸੁ ਆਧਾਰਿ ਕਰਿ ਰਹਤੇ ਹੋ ? ਬਾਬਾ ਨਾਨਕ ਜੀ ! ਜਿਉਂ ਹੈ ਤਿਉਂ ਸੁਨਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਅੰਤਰਿ ਬਾਹਰਿ ਅਵਰੁ ਨ ਕੋਇ ॥ ਜੋ ਤਿਸੁ ਭਾਵੈ ਸੋ ਫੁਨਿ ਹੋਇ ॥
ਸੁਣਿ ਭਰਥਰੀ ਨਾਨਕ ਕਹੈ ਬੀਚਾਰੁ ॥ ਨਿਰਮਲ ਨਾਮੁ ਮੇਰਾ ਆਹਾਰੁ[1] ॥ ੮ ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਗੁਸਾਂਈਂ ਭਰਥਰੀ ਜੀ ! ਅੰਤਰ ਭੀ ਪਰਮੇਸੁਰੁ ਹੈ ਅਰੁ ਬਾਹਰਿ ਭੀ ਪਰਮੇਸੁਰੁ ਹੈ, ਬਿਨਾ ਪਰਮੇਸੁਰ ਤੇ ਹੋਰੁ ਕਿਛੁ ਨਾਹੀ; ਹਮਹੁ ਇਵ ਹੀ ਜਾਨਿਆ ਹੈ ਭਰਥਰੀ ਜੀ ! ਮਨ ਕੈ ਬਿਖੈ ਭੀ ਪਰਮੇਸੁਰੁ ਹੈ ਅਰੁ ਬਨ ਕੈ ਬਿਖੈ ਭੀ ਪਰਮੇਸੁਰੁ ਹੈ; ਖੰਡ, ਪਤਾਲ, ਸੁਰਗ, ਦੀਪ, ਲੋਅ, ਬ੍ਰਹਮੰਡ ਖੰਡ, ਜਲ ਥਲ, ਪਰਬਤ ਸਗਲ ਮਾਹਿ ਪਰਮੇਸੁਰੁ ਹੈ, ਹੋਰੁ ਕੋਈ ਨਾਹੀਂ । ਭਰਥਰੀ ਜੀ ! ਕਰਤਾ ਭੀ ਪਰਮੇਸੁਰ ਹੈ, ਕਰਾਵਤਾ ਭੀ ਪਰਮੇਸੁਰੁ ਹੈ । ਤਿਸੁ ਪਰਮੇਸੁਰ ਬਿਨਾ ਹੋਰੁ ਕੋਈ ਨਾਹੀ ਕਰਣ ਕਰਾਵਣ ਸਮਰਥੁ, ਜੋ ਕਿਛੁ ਕਰੈ ਸੁ ਆਪਿ । ਗੁਸਾਈਂ ਭਰਥਰੀ ਜੀ ! ਬਿਨਾਂ ਪਰਮੇਸੁਰ ਜੀ ਤੇ ਹੋਰੁ ਕੋਈ ਨਾਹੀਂ ਕਰਣਹਾਰੁ । ਗੁਸਾਈਂ ਜੀ ! ਹਮਰੇ ਮਨ ਕਾ ਇਹੀ ਬੀਚਾਰੁ ਹੈ ਸਾਰਾ ਜਿ ਅਹਾਰੁ ਹੈ ਸਿ ਨਿਰਮਲੁ ਨਾਮੁ ਪਰਮੇਸੁਰ ਕਾ ਹੈ ਜੀ, ਨਾਮ ਕੈ ਅਹਾਰਿ ਮੈਂ ਰਹਤਾ ਹਉਂ ਗੁਸਾਂਈ ਜੀ !ਏਹੁ ਕਥਾ ਇਵ ਹੈ ਜੀ । ਜਿ ਕੋਈ ਖੋਜੈਗਾ ਸੋ ਪਾਵੈਗਾ । ਬੋਲਹੁ ਭਾਈ ਜੀ ਰਾਮ ਰਾਮ ਰਾਮ"। ਤਬ ਗੁਸਾਈਂ ਭਰਥਰੀ ਆਦੇਸੁ ਕੀਆ ਜਿ ਅਦੇਸੁ[2] ਹੈ ਗੁਰੂ ਬਾਬਾ ਨਾਨਕ ਜੀ ! ਅਦੇਸੁ ਗੁਰੂ ਜੀ ! ਤੁਮਿ ਪੂਰੇ ਹੰਉ ਜੀ, ਬਲਿਹਾਰਿ ਜਾਉਂ, ਜਗ ਨਿਸਤਾਰਨ ਕੰਉ ਤੁਮਿ ਪਰਗਟੇ ਹੰਉ ਜੀ । ਜਿ ਕੋਈ ਤੇਰੈ ਪੰਥ ਮਹਿ ਆਵੈਗਾ ਸੁ ਨਿਹਾਲੁ ਹੋਇਗਾ" । ਗੁਰੂ ਬਾਬੇ ਨਾਨਕ ਜੀ ਆਦੇਸੁ ਕੀਆ ਗੁਸਾਈਂ ਭਰਥਰੀ ਕੰਉ, ਕਹਿਆ, "ਪੁਰਖਾ ! ਆਦੇਸੁ ! ਆਦੇਸੁ ਆਦੇਸੁ, ਆਦਿ ਨਿਰੰਜਨ ਪੁਰਖ ਕੰਉ ਆਦੇਸੁ, ਸਕਲ ਸਾ_ਆਂ ਕੰਉ ਆਦੇਸੁ" । ਤਬ ਗੁਰੂ ਬਾਬੇ ਨਾਨਕ ਉਹਾ ਤੇ ਗੁਸਾਈਂ ਭਰਥਰੀ ਤੇ ਬਿਦਾ ਭਏ । ਬੋਲਹੁ ਭਾਈ ਜੀ ਵਾਹੁਗੁਰੂ ।

**ਸਲੋਕੁ[3] ॥**

ਸਚੁ ਨਾਮੁ ਮੇਰਾ ਅਹਾਰੁ ॥ ਜਿਤ ਤਰੈ ਸਗਲ ਸੈਂਸਾਰੁ ॥
ਨਾਨਕ ਦਾਸ ਇਹੀ ਰਾਮੁ ਨਾਮੁ ਹੈ ਸਾਰੁ ॥ ਜਿਸੁ ਸਿਮਰਤ ਮਨ ਕਾ ਹੋਇ ਉਧਾਰੁ ॥ ੧ ॥

---

[1]ਸਹੀ ਪਾਠ—ਆਧਾਰੁ । [2]ਯੋਗੀਆਂ ਦਾ ਆਪਸ ਵਿਚ ਮਿਲਣ ਜਾਂ ਵਿਛੁੜਨ ਸਮੇਂ ਦਾ ਸ਼ਿਸ਼ਟਾਚਾਰ ਸੂਚਕ ਸ਼ਬਦ ਆਦੇਸ ਆਦੇਸ ਹੈ, ਜਿਵੇਂ—ਨਮਸਤੇ, ਵਾਹਿਗੁਰੂ ਜੀ ਕੀ ਫਤਹ, ਜੈ ਹਿੰਦ, ਆਦਿ ਸ਼ਬਦ ਪ੍ਰਚਲਿਤ ਹਨ । [3]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥੯੩॥

# ਸਚ ਖੰਡ ਦੇ ਦਰਸ਼ਨ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਭਰਥਰੀ ਕੰਉ ਮਿਲਿ ਕਰਿ ਗੁਰੂ ਬਾਬਾ ਨਾਨਕੁ ਜੀ ਦਖਣ ਕੀ ਧਰਤੀ ਬਿਸਮਾਦੁ ਹੋਇ ਗੈਆ ਜਿ, "ਇਨਹੁ ਸਿਧਹੁ ਕੀ ਮਤਿ ਪੂਰੀ ਹੈ; ਜਿ ਪਿੰਡੁ[1] ਭੀ ਰਖਤੇ ਹੈਂ ਅਸਥਿਰੁ ਅਰੁ ਸਿਧਿ ਭੀ ਚਲਾਇਤੇ ਹੈਂ, ਅਰੁ ਮਨ ਕੀ ਬੁਝਤੇ ਹੈਂ, ਇਨ ਕੀ ਮਤਿ ਪੂਰੀ ਹੈ"। ਤਬ ਸ੍ਰੀ ਪਾਰਬ੍ਰਹਮ ਗੁਰੂ ਬਾਬੇ ਨਾਨਕ ਕੰਉ ਬੁਲਾਇ ਕਰਿ ਕਹਿਆ ਜਿ, "ਏ ਨਾਨਕ ! ਤੂੰ ਭੀ ਏਹੁ ਮਤਿ ਲੇਹਿ। ਇਨ ਕੰਉ ਰਿਧਿ ਸਿਧਿ ਘਣੀ ਹੈ, ਪਣੁ ਮੇਰਾ ਦਰਸੁਨੁ ਨਾਹੀ, ਤੂੰ ਜਿ ਕਿਛੁ ਚਾਹੈ ਸੋ ਮੁਝ ਤੇ ਮਾਂਗਿ ਲੇਹਿ। ਤਬ ਗੁਰੂ ਬਾਬੇ ਨਾਨਕ ਜੀ ਸੋਰਠਿ ਰਾਗ ਮਹਿ ਬਾਣੀ ਬੋਲੀ ਅਰੁ ਸ੍ਰੀ ਪਾਰਬ੍ਰਹਮ ਪਾਸਿ ਬੇਨਤੀ ਕਰੀ ਜਿ, "ਜੀ !

> ਤੂ ਪ੍ਰਭ ਦਾਤਾ ਦਾਨ ਮਤਿ ਪੂਰਾ ਹਮ ਥਾਰੇ[2] ਭੇਖਾਰੀ ਜੀਉ ॥
> ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਭਗਤਿ[3] ਪਿਆਰੀ ਜੀਉ ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਾਰਬ੍ਰਹਮ ਜੀ ! ਤੂੰ ਦਾਤਾ ਹੈਂ ਮਤਿ ਪੂਰਨੁ ਸਰਬ ਕਲਾ, ਜੈਸੀ ਜੈਸੀ ਮਨਸਾ ਕਿਸੀ ਕੀ ਹੈ ਤੈਸੀ ਤੂੰ ਬਿਧਿ ਜਾਨਤਾ ਹੈਂ, ਐਸਾ ਤੂੰ ਅੰਤਰਜਾਮੀ ਹੈਂ; ਐਸਾ ਤੂੰ ਦਾਤ ਮਤਿ ਕਾ ਪੂਰਨੁ ਸੁਘੜ ਰਾਇ ਹੈਂ, ਅਰੁ ਹਮਿ ਥਾਰੇ ਭੇਖਾਰੀ ਮੰਗਤਾ ਹਾਂ। ਕਾਈ ਵਸਤੁ ਜੇ ਥਿਰੁ ਰਹਤੀ ਹੋਇ ਤਉ ਮੈਂ ਮਾਂਗਉ, ਪਣੁ ਕਾਈ ਵਸਤੁ ਥਿਰੁ ਹੈ ਨਾਹੀ ਮੈਂ ਜਿ ਮਾਂਗਉ ਸਿ ਕਿਆ ਮਾਂਗਉ। ਪਣੁ ਜੀ, ਤੂੰ ਮੁਝ ਕੰਉ ਆਪਨਾ ਨਾਮੁ ਹੀ ਦੇਹ ਜਿ ਮੁਝ ਕੰਉ ਭਾਵਤੀ ਹੈ, ਮੈਂ ਅਵਰੁ ਕਿਛੁ ਨਾਂਹੀ ਭਾਵਤਾ ਬਿਨਾ ਤੇਰੇ ਨਾਮ ਸਿਮਰਣ ਪ੍ਰੇਮ ਭਗਤਿ ਥੀਂ। ਬੋਲਹੁ ਭਾਈ ਜੀ ਹਰਿ ਹਰਿ ਹਰਿ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੈਂ ਮੁਝ ਕੰਉ ਕਿਉਂ ਕਰਿ ਪੈਛਾਨਾ ਹੈ ਅਰੁ ਕਿਨਿ ਤੁਮ ਕੰਉ ਬਤਾਇਆ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ !

> ਘਟਿ ਘਟਿ ਰਵਿ ਰਹਿਆ ਬਨਵਾਰੀ।
> ਜਲਿ ਥਲਿ ਮਹੀਅਲਿ[4] ਗੁਪਤੋ ਵਰਤੈ ਗੁਰ ਸਬਦੀ ਵੇਖਿ ਨਿਹਾਰੀ ਜੀਉ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਤੂੰ ਜਿ ਮੈਂ ਦੇਖਿਆ ਹੈ ਸਿ ਘਟਿ ਘਟਿ ਮਾਹਿ[5] ਦੇਖਿਆ ਹੈ। ਜਲਿ ਥਲਿ ਮਹੀਅਲਿ ਤੂ ਸਭਨੀਂ ਥਾਂਈ ਗੁਪਤੁ ਹੀ ਰਵਿ ਰਹਿਆ ਹੈਂ, ਪਣੁ ਜੀ, ਦੇਖੈ ਬਿਨਾ ਪੈਛਾਨਿ ਕੋਈ ਨਾਹੀ ਸਕਤਾ। ਅਰੁ ਤੁਧੁ ਜਿ ਮੁਝ ਕੰਉ ਦਿਖਾਇਆ ਸਿ ਗੁਰੂ ਕੇ ਸਬਦਿ ਕਰਿ ਕਰਿ ਆਪਨਾ ਆਪੁ

---

[1]ਸ਼ਰੀਰ, ਦੇਹ। [2]ਤਿਹਾਰੇ, ਤੁਹਾਡੇ। [3]ਸਹੀ ਪਾਠ—"ਨਾਮੁ"। [4]ਆਸਮਾਨ (ਆਕਾਸ਼)। [5]ਅੰਤਰਾਤਮੇ ਵਿਚ, ਅੰਤਹਕਰਣ ਵਿਚ।

ਤੈਂ ਮੁਝ ਕੰਉ ਦਿਖਾਇਆ ਹੈ ਜੀ; ਨਾਤਰ ਇਉਂ ਨਾ ਥਾ ਜਾਨਤਾ ਤੂੰ ਦੇਖਿਆ, ਪਣੁ ਗੁਰੂ ਕੇ ਸਬਦਿ ਕਰਿ ਤੂੰ ਦੇਖਿਆ ਪਰਮੇਸੁਰੁ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"।

ਮੰਧੁ[1] ਪਇਆਲੁ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥
ਸੋ ਬ੍ਰਹਮ ਅਜੋਨੀ ਹੈਭੀ ਹੋਸੀ ਘਟਿ ਭੀਤਰਿ ਦੇਖੁ ਮੁਰਾਰੀ ਜੀਉ ॥ ੨ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਮਿਹਰਵਾਨ ! ਜਦਿ ਮੇਰੇ ਊਪਰਿ ਗੁਰੂ ਜੀ ਕਿਰਪਾਲੁ ਹੋਆ ਤਬ ਮੰਧ[2] ਪੈਆਲ[3] ਅਕਾਸੁ ਸਭੁ ਦਿਖਾਇਓਸੁ, ਉਹੁ ਜਿ ਬ੍ਰਹਮ ਮੂਰਤਿ ਅਜੋਨੀ ਪੁਰਖੁ ਹੈ ਸਦਾ ਸਰਬਦਾ ਅਸਥਿਰੁ ਪੁਰਖੁ, ਜਬ ਸਤਿਗੁਰੂ ਕਿਰਪਾ ਧਾਰੀ ਤਬ ਘਟ ਹੀ ਭੀਤਰਿ ਦਿਖਾਇ ਦੀਆ । ਬੋਲਹੁ ਭਾਈ ਜੀ ਵਾਹੁਗੁਰੂ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕੰਉ ਆਗਿਆ ਆਈ ਸ੍ਰੀ ਪਾਰਬ੍ਰਹਮ ਜੀ ਕੀ, ਜਿ, "ਏ ਨਾਨਕ ! ਸੈਂਸਾਰ ਤੇ ਜਿਤੈ ਗੁਰੂ ਸ੍ਰੇਸਟੁ ਕੀਆ ਸਿ ਕਿਸੁ ਗੁਣ ਤੇ ?" ਤਬ ਗੁਰੂ ਬਾਬਾ ਨਾਨਕੁ ਸ੍ਰੀ ਪਾਰਬ੍ਰਹਮ ਪਹਿ ਬੇਨਤੀ ਕਰਤਾ ਹੈ ਜਿ, "ਏ ਸ੍ਰੀ ਪਾਰਬ੍ਰਹਮ ਜੀ !

ਜਨਮ ਮਰਨ ਕਉ ਇਹੁ ਜਗੁ ਬਪੁੜੋ[4] ਇਨਿ ਦੂਜੈ ਭਗਤਿ ਵਿਸਾਰੀ ਜੀਉ ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤਿ[5] ਬਾਜੀ ਹਾਰੀ ਜੀਉ ॥੩॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਪਹਿ ਬੇਨਤੀ ਕਰੀ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਏਹੁ ਜਿ ਜਗੁ ਹੈ ਤੈਂ ਰਚਿਆ, ਸਿ ਸਿਮਰਣ ਬਿਨਾਂ ਜਨਮ ਮਰਣ ਕੰਉ ਤੈਂ ਰਚਿਆ ਹੈ। ਏਹੁ ਜਿ ਜੰਮਤਾ ਮਰਤਾ ਹੈ ਸਿ ਦੂਜੈ ਭਾਇ ਲਗਤਾ ਹੈ, ਤੇਰੀ ਭਗਤਿ ਕੰਉ ਨਾਹੀਂ ਲਗਤਾ। ਦੂਜੇ ਭਾਇ ਕਰਿ ਕਰਿ ਏਸੁ ਕੰਉ ਤੇਰੀ ਭਗਤਿ ਵਿਸਰਿ ਗਈ ਹੈ । ਏਸ ਕੰਉ ਜੇ ਸਤਿਗੁਰੁ ਮਿਲੈ ਤਾਂ ਤੇਰੀ ਭਗਤਿ ਦ੍ਰਿੜਾਇ ਦੇਇ; ਤਿਸੁ ਕਰਿ ਕਰਿ ਮਨੁਖ ਕੰਉ ਮੁਕਤਿ ਪ੍ਰਾਪਤਿ ਹੋਇ। ਸ੍ਰੀ ਪਾਰਬ੍ਰਹਮ ਜੀ ! ਏਸੁ ਗੁਣ ਕਰਿ ਕਰਿ ਮੈਂ ਜਾਣਿਆਂ ਜਿ ਗੁਰੂ ਸ੍ਰੇਸਟੁ ਹੈ, ਸੈਂਸਾਰ ਤੇ ਗੁਰੂ ਬਿਨਾਂ ਤੂੰ ਮੁਕਤਿ ਨਾਹੀਂ ਕਰਤਾ"। ਬੋਲਹੁ ਭਾਈ ਜੀ ਵਾਹੁਗੁਰੂ। ਕਹੈ, "ਜੀ, ਭੀ ਗੁਰੂ ਕੈਸਾ ਹੈ ?

ਸਤਿਗੁਰ ਬੰਧਨ ਤੋੜਿ ਨਿਰਾਰੇ[6] ਬਹੁੜਿ ਨ ਗਰਭ ਮੰਝਾਰੀ[7] ਜੀਉ ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਤੈਂ ਸਤਿਗੁਰੂ ਕੀ ਮਹਮਾ ਐਸੀ ਕਰੀ ਹੈ ਸ੍ਰੀ ਪਾਰਬ੍ਰਹਮ ਜੀ ! ਜਦਿ ਸਤਿਗੁਰੁ ਮਾਨੁਖ ਕੰਉ ਮਿਲੈ ਤਬ ਮਿਲਣੇ ਸਾਥਿ ਉਸ ਕੇ ਭਰਮ ਕੇ ਬੰਧਨ ਤੋੜ ਕਰ ਸੈਂਸਾਰ ਤੇ ਉਸ ਕੰਉ ਐਸਾ ਨਿਰਮਾਇਲੁ ਕਰੈ ਜਿਸ ਤੇ ਓਹੁ ਫਿਰਿ ਗਰਭ ਕੈ ਬਿਖੈ ਨ ਆਵੈ। ਅਗਿਆਨ ਕਾ ਜਿ ਅੰਧੇਰਾ ਹੈ ਸਿ ਕਾਟਿ ਦੂਰਿ ਕਰੈ । ਗਿਆਨੁ ਜਿ ਰਤਨੁ ਹੈ ਤਿਸੁ ਕੇ ਚਾਂਦਨੇ ਕਾ ਅੰਤਰਿ ਆਤਮੈ ਪਰਗਾਸੁ ਕਰਤਾ ਹੈ । ਮਨ ਕੇ ਬਿਖੈ ਜਿ ਨਾਮੁ ਹਰਿ ਨਿਰੰਜਨ ਨਿਰੰਕਾਰੁ ਹੈ ਬਸਤਾ, ਸਤਿਗੁਰ ਕੈ ਉਪਦੇਸਿ ਕਰਿ ਕਰਿ ਐਸਾ ਸਤਿਗੁਰੂ ਹੈ ਜਿ ਤੈਂ ਕੀਆ। ਤੂੰ ਜਾਨਤਾ ਹੈਂ, ਅੰਤਰਜਾਮੀ ਪੁਰਖੁ ਹੈਂ ਜੀ, ਮੈਂ ਕਹੰਉ ਸਿ ਕਿਆ ਕਹੰਉ ? ਤੂੰ ਸਭੁ ਬਿਧਿ ਜਾਨਤਾ ਹੈਂ"। ਤਬ ਸ੍ਰੀ ਪਾਰਬ੍ਰਹਮ ਜੀ ਕਹਕਹ[8] ਹਸਿਆ, ਖੁਸੀ ਹੋਆ ਗੁਰੂ ਬਾਬੇ ਨਾਨਕ ਊਪਰਿ ਜਿ, "ਧੰਨਿ ਹੈਂ ਨਾਨਕ ! ਤੂੰ ਧੰਨਿ ਹੈਂ ਨਾਨਕ ! ਤੂੰ ਜਿਨਿ ਸਤਿਗੁਰੂ ਐਸਾ ਜਾਨਿਆ ਹੈ, ਏ ਨਾਨਕ ! ਸੁ ਸਤਿਗੁਰੂ ਤੂ ਹੀ ਹੂਆ, ਜਿਨਿ ਸਤਿਗੁਰੂ

---

[1]ਸਹੀ ਪਾਠ—'ਮਰਤ'। [2]ਮ੍ਰਿਤ ਅਥਵਾ ਮਾਤਲੋਕ। [3]ਪਤਾਲ ਲੋਕ। [4]ਵਿਚਾਰਾ।
[5]ਸ਼ਕਤੀ, (ਦੁਰਗਾ) ਦਾ ਉਪਾਸ਼ਕ, (ਨਾਸਤਕ)। [6]ਨਿਰਾਲੇ, ਇਕੇਲੇ। [7]ਗਰਭ-ਅਰਥਾਤ ਜਨਮ ਵਿਚ। [8]ਉੱਚੀ ਜ਼ੋਰ ਨਾਲ।

ਬੂਝਿਆ ਹੈ। ਸਤਿਗੁਰੂ ਕਿਸ ਕਾ ਨਾਮੁ ਹੈ ਨਾਨਕ ? ਸਤਿਗੁਰੁ ਸਤਿਪੁਰਖ ਕਾ ਨਾਮੁ ਹੈ, ਸੁ ਸਤਿ ਪੁਰਖੁ ਮੈਂ ਹੰਉਂ[1], ਅਵਰੁ ਕੋਈ ਨਾਂਹੀ। ਮੈ ਰਚਿਆ, ਸਤਿ ਕੈ ਸਮਾਨਿ ਸਤਿਗੁਰੂ ਮੇਰਾ ਰੂਪੁ ਹੈ"। ਤਬ ਗੁਰੂ ਬਾਬਾ ਨਾਨਕੁ ਪਾਵਨ[2] ਲਾਗਾ, ਡੰਡਉਤਿ ਕਰਨ ਲਾਗਾ ਸ੍ਰੀ ਪਾਰਬ੍ਰਹਮ ਪਹਿ ਜਿ, "ਵਾਹੁ ਵਾਹੁ ਤੂੰ ਨਿਰੰਜਨੁ ਨਿਰੰਕਾਰੁ ਪਾਰਬ੍ਰਹਮੁ! ਤੇਰੀ ਕਲਾ ਤੂੰਹੇਂ ਜਾਨਹਿ, ਹੋਰੁ ਕਿਆ ਕੋਈ ਜਾਨੈ ? ਤੇਰਾ ਵਰਨੁ, ਤੇਰਾ ਖੇਲੁ, ਜਾਨਨ ਹਾਰਾ ਕੋਈ ਨਾਹੀ, ਤੇਰੀ ਕਲਾ ਤੂੰਹੇਂ ਜਾਨਹਿ, ਅਵਰੁ ਕੋਈ ਕਿਆ ਜਾਨੈ ? ਅਵਰਾ ਕਾ ਕਾਮੁ ਨਾਹੀਂ ਸ੍ਰੀ ਪਾਰਬ੍ਰਹਮ ਜੀ !" ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੇਰਾ ਜੋ ਕੋਈ ਨਾਮੁ ਲੇਗਾ, ਮੈਂ ਤਿਸੁ ਕੰਤੇ ਭੀ ਨਿਹਾਲੁ ਕਰੰਤੇਗਾ, ਦੀਨ ਦੁਨੀਆਂ ਮਹਿ ਮੈਂ ਬਕਸਸੰਉਗਾ"। ਜਗਤ੍ਰ ਤਾਰਨ ਕੰਉ ਸ੍ਰੀ ਪਾਰਬ੍ਰਹਮ ਬਡਾਈ ਦੀਨੀ। ਤਬ ਬਡਾਈ ਨਾਮ ਭਗਤਿ ਕੀ ਲੈ ਜਗਤ੍ਰ ਤਾਰਨ ਕੰਉ ਜਗਿ ਆਇਆ। ਸੋ ਧੰਨੁ ਗੁਰੂ, ਵਾਹੁਗੁਰੂ ਨਾਨਕੁ,ਜਿਨਿ ਜਗਤ੍ਰ ਮਹਿ ਪਰਮੇਸੁਰ ਕੀ ਭਗਤਿ ਦ੍ਰਿੜਾਈ, ਜਗਤ੍ਰ ਕੰਉ ਨਾਮੁ ਸਿਮਰਾਇਆ, ਸੋ ਧੰਨੁ ਗੁਰੂ ਨਾਨਕੁ ! ਵਾਹੁਗੁਰੂ ਨਾਨਕੁ !

**ਸਲੋਕੁ[3] ।**

ਜਗਤੁ ਉਧਾਰਨ ਆਇਆ ਗੁਰੁ ਨਾਨਕ ਦੇਉ ਗੁਰੂ ॥
ਜਗਿ ਛਪਿ ਆਇਆ ਜਗਨ ਨਾਥੁ ਨਾਨਕ ਕੀਓ ਸੁਰੂ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੯੪ ॥

# ਅਕਾਲ ਪੁਰਖ ਦੀ ਉਸਤਤ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸੰਗਤ ਨਾਲ)

ਜਦ ਦਰਗਾਹ ਤੇ ਫਿਰਿ ਆਇਆ ਸੈਂਸਾਰ ਕੈ ਬਿਖੈ ਗੁਫਾ ਮਹਿ ਦੱਖਣ ਕੀ ਧਰਤੀ, ਤਬ ਸੰਗਤਿ ਸਗਲ ਇਕਤ੍ਰ ਭਈ। ਮਹਲੀ[4] ਥੇ ਸਿ ਸਾਥਿ ਹੀ ਥੇ, ਅਵਰੁ ਜਿ ਸਿਖਿ ਸੰਤ ਥੇ ਮੇਲੀ ਤੇ ਭੀ ਸਦਾਇ ਲੀਏ। ਤਬ ਸਭਨਾਂ ਕੰਉ ਗੁਰੂ ਬਾਬੇ ਨਾਨਕ ਪਰਮੇਸੁਰ ਕੀ ਦਰਗਾਹਿ ਕਾ ਬੀਚਾਰੁ ਕਹਿ ਸੁਣਾਇਆ ਉਪਦੇਸੀ ਬਾਣੀ ਬੋਲੀ ਗਵੜੀ[5] ਰਾਗ ਮਹਿ ਜਿ :-

ਜੈ ਘਰਿ[6] ਕੀਰਤਿ[7] ਆਖੀਐ ਕਰਤੇ ਕਾ ਹੋਇ ਵੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ[8] ਸਿਵਰਿਹੁ ਸਿਰਜਣਹਾਰੋ ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਬਾਣੀ ਕਾ ਬੀਚਾਰੁ ਕਹਿ ਸੁਣਾਇਆ ਸਿਖਾਂ ਕੰਉ, ਜਿ, ਸੁਨਿਹੋ ਪੁਰਖਹੁ !

---

[1]ਹਾਂ। [2]ਚਰਨੀਂ, ਪੈਰੀਂ। [3]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [4]ਸਤਿਸੰਗੀ। [5]ਗਉੜੀ ਦੀਪਕੀ (ਸੋਹਿਲਾ)। [6]ਜਿਸ ਘਰ ਅਥਵਾ ਅਵਸਥਾ ਵਿਚ। [7]ਜਸ, ਸਿਫ਼ਤ। [8]ਨਿਤਨੇਮ ਦੀ ਇਕ ਬਾਣੀ ਦਾ ਨਾਉਂ, ਜਿਸਦਾ ਇਹ ਪਹਿਲਾ ਸ਼ਬਦ ਹੈ। 'ਸੋਹਿਲਾ' ਦਾ ਪਾਠ ਗੁਰਸਿੱਖ ਰਾਤ ਨੂੰ ਸੌਂਦੀ ਵੇਰ ਕਰਦੇ ਹਨ। ਦੂਜਾ ਲੋਕਕ ਨਾਮ ਇਸ ਬਾਣੀ ਦਾ 'ਕੀਰਤਨ ਸੋਹਿਲਾ' ਜਾਂ 'ਆਰਤੀ ਸੋਹਿਲਾ' ਵੀ ਹੈ।

ਸ੍ਰੀ ਪਾਰਬ੍ਰਹਮ ਕੀ ਆਗਿਆ ਸਾਥਿ ਏਹੁ ਬਾਣੀ ਆਈ ਹੈ ਦਰਗਾਹ ਤੇ, ਤੁਸੀਂ ਮਨ ਦਿਆਂ ਸਰਵਣਾਂ ਸਾਥਿ ਸੁਣਹੁ"। ਤਬ ਸਗਲ ਸੰਗਤਿ ਨਮਸਕਾਰੁ ਕੀਆ ਜਿ, "ਵਾਹੁ ਵਾਹੁ ਗੁਰੂ ਬਾਬਾ ਨਾਨਕ ਜੀ! ਸੁਣਾਈਐ ਜੀ, ਜਿ ਅਸੀਂ ਨਿਹਾਲੁ ਹੋਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਹੁ! ਸ੍ਰੀ ਪਾਰਬ੍ਰਹਮ ਕੀ ਆਗਿਆ ਹੈ ਜਿ ਮੇਰੀ ਕੀਰਤਿ ਕਰਣੀ ਨਾਨਕ ਅਰੁ ਸੰਸਾਰ ਤੇ ਕਰਾਵਣੀ। ਕਿਸੁ ਭਾਂਤਿ ਕਰਾਵਣੀ? ਜਿ ਜਹਾਂ ਕੋਈ ਪਰਮੇਸੁਰ ਕਾ ਸਿਖ ਭਗਤੁ ਹੋਵੈ ਤਹਾਂ ਪਰਮੇਸੁਰ ਕਾ ਨਾਮੁ ਸਿਮਰੀਤਾ ਹੈ; ਜਿਸੁ ਘਰਿ ਮਹਿ ਸਾਹਿਬ ਕੀ ਕੀਰਤਿ ਉਸਤਤਿ ਸੋਭਾ ਹੋਇ, ਤਿਸੁ ਘਰਿ ਆਇ ਕਰਿ ਸੁਨਣੀ; ਜਾਇ ਉਹਾਂ ਬੈਠਣਾ; ਨਮਸਕਾਰੁ ਕਰਿ ਕਰਿ ਬੈਠਣਾ; ਬੈਠਿ ਕਰਿ ਜਸੁ ਪਰਮੇਸੁਰ ਜੀ ਕਾ ਸੋਹਿਲਾ ਗਾਵਣਾ; ਸ੍ਰੀ ਠਾਕੁਰ ਰਾਮ ਜੀ ਕਾ ਸਿਮਰਣ ਕਰਣਾ; ਸਮ੍ਰਿਥ ਕਾ ਸਿਮਰਨ ਕਰਣਾ। ਸਾਹਿਬ[1] ਜੀ ਕਾ ਕੀਰਤਨੁ ਆਰਤੀ ਸੋਹਿਲਾ ਗਾਵਣਾ। ਤਿਸੁ ਗਾਏ ਸੋਹਿਲੇ ਕਾ ਫਲੁ ਕਿਆ? ਫਲੁ ਏਹੁ ਜਿ ਉਤੁ ਸੋਹਿਲੈ ਗਾਇਐ ਸਰਬ ਸੁਖ ਪ੍ਰਾਪਤਿ ਹੋਹਿ। ਭਾਈ ਰੇ ਸਿਖਹੁ! ਤੁਮ ਏਹੀ ਉਪਦੇਸੁ ਲੇਹੁ, ਏਹੁ ਕਮਾਵਹੁ ਜਿ ਤੁਮਾਰਾ ਭਲਾ ਹੋਇ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਸੰਗਤਿ ਪੈਰੀਂ ਪੜੀ, ਪੈਰੀਂ ਪੜਿ ਕਰਿ ਕਹਿਆ ਜਿ "ਵਾਹੁ ਵਾਹੁ, ਧੰਨੁ ਧੰਨੁ, ਸਤਿ ਸਤਿ!" ਤਬ ਸਿਖਾਂ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ! ਜਿ ਕਿਛੁ ਕੋਈ ਸੇਵਾ-ਸਿਮਰਣ ਕਰਦਾ ਹੈ ਸਿ ਪਰਮੇਸੁਰੁ ਸੁਣਦਾ ਹੈ ਜੀ, ਅਰੁ ਸੁਣਿ ਕਰ ਖੁਸੀ ਹੋਂਦਾ ਹੈ ਜੀ; ਖੁਸੀ ਹੋਇ ਕਰਿ ਕਿਛੁ ਦੇਂਦਾ ਭੀ ਹੈ ਜੀ ਅਰੁ ਕਿਸੀ ਕੰਉ ਦੇਤਾ ਹੈ ਸਿ ਕਿਆ ਵਸਤੁ ਦੇਤਾ ਹੈ ਜੀ? ਅਰੁ ਉਸ ਕੀ ਜਿ ਉਸਤਤਿ ਹੈ ਸਿ ਕਿਆ ਹੈ ਜੀ? ਜਿਸੁ ਕਰਿ ਕਰਿ ਉਸੁ ਕਰਤੇ ਦਾਤੇ ਪੁਰਖ ਦਾ ਸੁਮਾਰ ਕੀਜੀਐ ਜੀ, ਜਿ ਐਸਾ ਕੁ ਪਰਮੇਸੁਰੁ ਹੈ"। ਤਬ ਗੁਰੂ ਬਾਬੇ ਨਾਨਕ ਜੀ ਕੰਤੁ ਸਿਖਹੁੰ ਬੇਨਤੀ ਅਰਦਾਸਿ ਕਹਿ ਸੁਣਾਈ। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਨਿਤ ਨਿਤ ਜੀਅੜੇ ਸਮਾਲੀਅਨਿ[2] ਦੇਖੈਗਾ ਦੇਵਣਹਾਰੁ॥
ਤੇਰੇ ਦਾਨੇ[3] ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਹੁ! ਉਹੁ ਜਿ ਕਰਤਾ ਪੁਰਖੁ ਹੈ ਸਿ ਸਾਹਿ ਸਾਹਿ ਨਿਤਪ੍ਰਤਿ ਸਭਨਾਂ ਜੀਆਂ ਕੰਉ ਸਮਾਲਦਾ ਹੈ ਅਰੁ ਸਭਨਾਂ ਜੀਆਂ ਨੋ ਦੇਖਦਾ ਹੈ, ਅਰੁ ਦੇਂਦਾ ਹੈ। ਏ ਭਾਈ ਪੁਰਖਹੁ! ਉਸ ਕੀ ਦਾਤਿ ਕਾ ਸੁਮਾਰੁ[4] ਕੋਈ ਨਾਹੀਂ ਜਾਣਦਾ ਜਿ ਦਿਨ ਦਿਨ ਕੈ ਬਿਖੈ ਜੀਅ ਜੀਅ ਕੰਉ ਠਾਕੁਰੁ ਕਿਤਨੀ ਕਿਤਨੀ ਦਾਤਿ ਕਰਦਾ ਹੈ, ਉਸ ਕੇ ਦਾਨ ਕੀ ਕੀਮਤਿ ਨਾਹੀਂ ਪੜਤੀ, ਉਸ ਕੇ ਦੇਣੇ ਕਾ ਸੁਮਾਰੁ ਕਵਣੁ ਕਰਿ ਸਕੈ? ਭਾਈ ਸਾਹਿਬ ਦਿਅਹੁ ਲੋਕਹੁ! ਪਣੁ ਉਸੁ ਸਾਹਿਬ ਕਾ ਕੀਰਤਨੁ ਆਰਤੀ ਸੋਹਿਲਾ ਗਾਵਹੁ, ਜਿਤੁ ਸੋਹਿਲੈ ਗਾਇਐ ਕਰਿ ਕਰਿ ਤੁਮ ਈਹਾਂ ਭੀ ਸੁਖੀ ਰਹਹੁ ਅਰ ਆਗੈ ਭੀ ਸੁਖੀ ਰਹਹੁ"। ਤਬ ਸੰਗਤਿ ਪੈਰੀਂ ਪੜੀ, ਪੈਰੀਂ ਪੜਿ ਕਰਿ ਕਹਿਆ ਜਿ, "ਵਾਹੁ ਵਾਹੁ ਬਾਬਾ ਨਾਨਕ! ਵਾਹੁਗੁਰੂ ਨਾਨਕੁ! ਸਤਿਗੁਰੂ ਨਾਨਕੁ!" ਤਬ ਵਾਹੁ ਵਾਹੁ ਸੰਗਤਿ ਕਰਿ ਕਰਿ ਗੁਰੂ ਬਾਬੇ ਨਾਨਕ ਪਾਸਿ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਦਿਖਾ ਜੀ, ਏਹਿ ਜਿ ਜੀਅ ਈਹਾਂ ਆਏ ਸਿ ਕਿਸੁ ਕਾਜਿ ਆਏ? ਈਹਾਂ ਆਇ ਕਰ ਕਮਾਵਹਿ ਸਿ ਕਿਆ ਕਮਾਵਹਿ? ਏਹੁ ਜਿ ਕਿਛੁ ਹੈ ਸਿ ਕਿਆ ਹੈ ਜੀ? ਏਸੁ ਪਰਮੇਸੁਰ ਕੇ ਖੇਲ ਕੀ ਸੋਝੀ ਨਾਹੀਂ ਪੜਤੀ, ਪਣੁ ਗੁਰੂ ਬਾਬਾ ਨਾਨਕ ਜੀ! ਜਿਉਂ ਹੈ ਤਿਉਂ ਸਮਝਾਈਐ ਜੀ!" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਸੰਬਤਿ[5] ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ[6]॥

---

[1]ਸ੍ਵਾਮੀ, ਮਾਲਿਕ, ਅਰਥਾਤ–ਸਤਿਗੁਰੂ ਜਾਂ ਅਕਾਲ ਪੁਰਖ। [2]ਸੰਭਾਲੀਦੇ ਹਨ ਜੀਵ (ਜੀਉੜੇ)। [3]ਦਾਨ ਅਥਵਾ ਬਖ਼ਸ਼ਿਸ਼ ਦੀ। [4]ਸ਼ੁਮਾਰ, ਗਿਣਤੀ। [5]ਸਹੀ ਪਾਠ–ਸੰਬਤਿ। [6]ਵਟਣਾ ਮਲਣਾ, ਅਥਵਾ ਮਾਈਏਂ ਪਾਉਣਾ।

ਏਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਪੁਰਖਹੁ ! ਜਿਉਂ ਪੰਡਿਤੁ ਸਦਿ ਕਰਿ ਕੁੜੀ ਗਭਰੂ ਸਾਹਾ ਲਿਖਾਈਦਾ ਹੈ, ਕੁੜੀ ਸਾਹੇ ਲਿਖਿਆ ਹੋਐ ਤੇਲਿ ਪਾਇ ਛੁਟਦੀ ਹੈ; ਹੋਰਤੁ ਕੰਮਿ ਲਗਣ ਨਾਹੀਂ ਮਿਲਦੀ; ਸੰਗਿ ਵਿਚਿ ਰਖੀਦੀ ਹੈ; ਤੇਲੁ ਲਾਈਦਾ ਹੈ; ਜਿਤਨੀਆਂ ਉਸ ਦੀਆਂ ਤਾਈਆਂ, ਪਿਤਾਣੀਆਂ[1], ਭੈਣਾਂ, ਭਰਜਾਈਆਂ, ਫੁਫੀਆਂ, ਮਾਸੀਆਂ ਹੈਨਿ, ਇਤਨੀਆਂ ਹੀ ਸਭ ਬੈਠ ਬੈਠ ਸੋਹਿਲੇ ਗਾਂਵਦੀਆਂ ਹੈਨਿ ਅਰੁ ਅਸੀਸਾਂ ਦੇਂਦੀਆਂ ਹੈਨਿ ਜਿ, "ਏ ਪਰਮੇਸੁਰ ! ਏਸ ਕੁੜੀ ਦੀਆਂ ਅਖੀ ਸਮੁਹਤਿ ਲਗਨੁ[2] ਆਪਣੇ ਖਸਮ ਸਾਥਿ; ਤਿਉ ਪੁਰਖਹੁ ! ਏਹੁ ਜਿ ਮਨੁਖੁ ਏਥੈ ਆਇਆ ਹੈ ਸਿ ਓਨਿ ਸੰਬ੍ਰਿਥਿ ਪੁਰਖਿ[3] ਸਾਹਾ ਲਿਖਿ ਕਰਿ ਗੰਢੀ ਘਤਿ ਏਸ ਜੀਅ ਦੈ ਹਥਿ ਦਿਤੀਆਂ ਹੈਂ । ਏਹੁ ਓਥੈ ਸਾਹਾ ਲਿਖਾਇ ਕਰਿ ਗੰਢੀ ਪਵਾਇਕੈ ਆਪਣੇ ਸਾਹੈ ਕੀਆਂ ਗੰਢੀ ਆਪਣੈ ਹਥਿ ਲੈ ਆਇਆ ਹੈ, ਦਿਨੁ ਰਾਤਿ ਏਸ ਦੀਆਂ ਗੰਢੀ ਖੁਲ੍ਹਦੀਆਂ ਜਾਂਦੀਆਂ ਹੈਨਿ । ਅਰੁ ਜਿ ਏਸ ਦਾ ਪਰਵਾਰੁ ਹੈ ਸਿ ਏਹਿ ਸੰਤ ਸਜਣ ਹੈਨਿ, ਏਹਿ ਕੀਰਤਨੁ ਕਰਿ ਕਰਿ ਅਸੀਸਾਂ ਦੇਂਦੇ ਹੈਨਿ, ਜਿ, "ਏ ਪਰਮੇਸੁਰ ! ਤੂ ਏਨਾਂ ਜੀਆਂ ਦੀ ਰਖੁ ਜਿ ਕਿਵੈਂ ਓਤੁ ਦਿਨਿ ਤੇਰੀ ਮਿਹਰ ਦੀ ਨਜਰਿ ਏਨਾਂ ਜੀਆਂ ਨੋ ਹੋਵੈ, ਤੁਧਿ ਸਾਥਿ ਰੰਗੁ ਰਹੈ। ਤਿਉਂ ਭਾਈ ਪੁਰਖਹੁ ! ਏਹ ਜੀਅ ਸਹਿ ਸਾਹੇ ਵਿਚਿ ਹੈਨਿ । ਜਿ ਕੋਈ ਆਪਣੈ ਖਸਮ ਕੈ ਧਿਆਨਿ ਅਦਬਿ ਵਿਚਿ ਰਹੈਗਾ ਤਿਸ ਦਾ ਕਾਰਜ ਸਵਰੈਗਾ, ਜਿ ਕੋਈ ਆਪਣੇ ਖਸਮ ਕਾ ਅਦਬੁ ਭਉ ਨ ਕਰਸੀ ਓਹੁ ਕੋਈ, ਅਸਾਂ ਤਾਂ ਪਰਮੇਸੁਰ ਦਾ ਫੁਰਮਾਇਆ ਸਭਨਾਂ ਨੋ ਸੁਣਾਇ ਕਹਣਾ, ਅਗੈ ਜਿ ਕੋਈ ਕਮਾਵੈਗਾ ਤਿਸਦੈ ਕੰਮਿ ਆਵੈਗਾ । ਵੱਲਹੁ ਭਾਈ ਜੀ ਵਾਹੁਗੁਰੂ" । ਤਬ ਸੰਗਤਿ ਸਭ ਪੈਰੀਂ ਪੜੀ, ਪੈਰੀਂ ਪੈ ਕਰਿ ਕਹਿਆ ਜਿ, "ਵਾਹੁ ਵਾਹੁ ਜੀ ! ਤੂੰ ਗੁਰੂ ਬਾਬਾ ਨਾਨਕ ਜੀ ! ਤੂੰ ਵਾਹੁ ਵਾਹੁ" । ਤਬ ਫੇਰਿ ਸੰਗਤਿ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਵਾਹੁ ਵਾਹੁ, ਕਿਵੈਂ ਹੀ ਅਜਾਡੀ ਕਰਮੀ ਏਹੁ ਬਾਤ ਬਾਹਰਿ ਕਢਾਈ ਹੈ ਗੁਰੂ ਪਾਸਹੁ, ਜਿ ਗੁਰੂ ਬਾਹਰਹੁ ਏਹ ਗਲਿ ਸੁਣਾਈ ਹੈ, ਤੂੰ ਜੀ ਗਰੀਬ ਨਿਵਾਜੁ ਹੈਂ ਜਿਨਿ ਏਨਾਂ ਜੀਆਂ ਨੋ ਏਹੁ ਏਨਾਂ ਦੀ ਰਹਿ ਆਵੈ ਪਰਮੇਸੁਰ ਸਾਥਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਭਾਈ ਰਾਮ ਜਨਹੁ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਭਾਈ ਜੀ ! ਏਹੁ ਕਥਾ ਏਵ[4] ਹੈ ਜਿ ਜਿਤਨੇ ਜੀਅ ਹੈਨਿ ਤਿਤਨਿਆਂ ਆਪੋ ਆਪਣਾ ਘਰੁ ਹੈ ਜਿ ਕੋਈ ਦੁਹੁ ਖਾਣੀ ਮਹਿ ਜੀਓ ਪੈਦਾ ਹੋਆ ਹੈ, ਜੀਓ ਤਿਸ ਨੋ ਘਰੁ ਹੈ, ਘਰ ਹੀ ਮਹਿ ਉਹਿ ਜਨਮਿਆ ਹੈ ਜੀ । ਅਰੁ ਜਿਤਨੇ ਘਰ ਦੇਹੀਆਂ ਹੈਨਿ ਏਤਨਿਆਂ ਸਭਨਾਂ ਘਰਾਂ ਨੋ ਏਹੋ ਚਲਣ ਹੀ ਦਾ ਪਹੁਚਾ ਹੈ, ਨਿਤ ਸਦੇ ਪਉਦੇ ਹੈਨਿ ਜਿ ਜਾਣਾ ਜਾਣਾ । ਇਕਿ ਜਾਂਦੇ ਹੈਨਿ, ਜਿਨਾਂ ਦਾ ਸਾਹਾ ਮੁਕਦਾ ਹੈ, ਅਰੁ ਗੰਢੀ ਖੁਲਦੀਆਂ ਹੈਨਿ, ਉਹਿ ਸਦੀ ਦੇ ਹੈਨਿ, ਉਹਿ ਸਦੇ ਹੋਏ ਉਠਿ ਜਾਂਦੇ ਹੈਨਿ । ਰਹੰਦਿਆਂ ਨੋ ਆਖੀਦਾ ਹੈ, ਜਿ ਭਾਈ ਰੇ ਜੀਅਹੁ ਏਸ ਦੀਆਂ ਗੰਢੀ ਖੁਲ੍ਹੀਆਂ, ਸਾਹਾ ਮੁਕਾ, ਦਿਨ ਪੁਨੇ, ਏਹੁ ਚਲਿਆ । ਜਿਤ ਦਿਨਿ ਤੁਸਾਡਾ ਸਾਹਾ ਮੁਕੈਗਾ ਤਿਤੁ ਦਿਨਿ ਤੁਸੀਂ ਬੁਲਾਈਅਹਗੇ । ਮੇਰੇ ਭਾਈ ! ਜਿਨਿ ਏਹੁ ਸਦਿਆ ਹੈ ਸੋਈ ਤੁਸਾਂ ਨੋ ਭੀ ਅਜੁ ਕਲਿ ਸਦਿਦਾ ਹੈ । ਸੋ ਸਾਹਾ ਦਿਨ ਮੁਕੇ ਅਰੁ ਤੁਸੀਂ ਸਦੇ, ਫਿਰਿ ਸਦਿਆ ਹੋਇਆ ਤੁਸਾਡੇ ਬੁਤੇ[5] ਕਿਛੁ ਨ ਹੋਇਗਾ, ਭਾਈ ! ਪਣੁ ਦਿਨ ਮੁਕਦਿਆਂ ਮੁਕਦਿਆਂ ਤੁਸੀਂ ਉਸ ਸਦਣਹਾਰੇ ਕਉ ਸਿਮਰਹੁ ਜਿ ਅੰਤਿ

---

[1]ਚਾਚੀਆਂ । [2]ਸੋਹਣੀਆਂ ਲੱਗਣ, ਅਰਥਾਤ—ਮੇਲ ਮਿਲਾਪ ਬਣਿਆ ਰਹੇ । [3]ਸਮਰੱਥ ਪੁਰਖ, ਭਾਵ—ਕਰਤਾਰ । [4]ਇਸ ਤਰਾਂ, ਇਉਂ । [5]ਖ਼ਿਆਲ ਵਿਚ ।

ਤੁਸਾਡਾ ਭਲਾ ਹੋਵੈ ਜੂਨੀ ਤੇ ਛੂਟਹੁ, ਜਮ ਸਾਸਨਾ[1] ਤੇ ਛੂਟਹੁ, ਪਰਮੇਸੁਰ ਸਿਮਰਹੁ । ਪੁਰਖਹੁ ! ਢਿਲਿ ਮਤੁ ਕਰਹੁ, ਮੇਰਾ ਏਹੀ ਉਪਦੇਸੁ ਹੈ । ਭਲਾ ਕਰਹੁ, ਬੁਰਾ ਛਡਹੁ, ਪਰਮੇਸੁਰ ਸਿਮਰਹੁ, ਗੁਰੂ ਜੀ ਕੀ ਸੇਵਾ ਕਰਹੁ, ਸੰਗਤਿ ਕੀ ਸੇਵਾ ਕਰਹੁ; ਪੁਰਖਾ ! ਤੁਮਾਰਾ ਭਲਾ ਹੋਇ । ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ" । ਤਬ ਸਰਬਤ ਸੰਗਤਿ ਸ੍ਰੀ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੀ, ਗੁਰੂ ਗੁਰੂ ਲਾਗੇ ਜਪਣੈ, ਕਹਣੈ ਲਾਗੈ ਜਿ, "ਧੰਨੁ ਗੁਰੂ, ਵਾਹੁਗੁਰੂ, ਸਤਿਗੁਰੂ" ।

**ਸਲੋਕੁ[2] ॥**

ਸਾਸਿ ਸਾਸਿ ਗੁਰੂ ਗੁਰੂ ਕਰਹੁ ਗੁਰ ਕਾ ਕਰਹੁ ਧਿਆਨੁ ॥
ਦਾਸ ਨਾਨਕ ਗੁਰ ਸੰਗਿ ਪ੍ਰੀਤ ਕਰਿ ਦਰਗਹ ਪਾਵਹਿ ਮਾਨੁ ॥ ੧ ॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੯੫॥

# ਦਖਣ ਕੀ ਧਰਤੀ ਇਕ ਨਗਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਇਕ ਮਿਤ੍ਰ ਰਾਜੇ ਨਾਲ)

ਤਬ ਉਜੈਣ ਤੇ ਗੁਰੂ ਬਾਬਾ ਨਾਨਕੁ ਦਖਣ ਕੀ ਧਰਤੀ ਦੇਖਤੇ ਦੇਖਤੇ ਇਕਤੁ ਨਗਰਿ ਜਾਇ ਉਤਰਿਆ । ਉਸੁ ਨਗਰ ਕਾ ਜਿ ਰਾਜਾ ਥਾ ਸਿ ਗੁਰੂ ਬਾਬੇ ਨਾਨਕ ਕਾ ਆਗੈ ਸੈਂਸਾਰ ਪਰਕਿਰਤਿ ਕਾ ਮੇਲੀ ਥਾ । ਜਦਿ ਬਾਬਾ ਮਿਹਰਵਾਨੁ ਦਵਲਤ ਖਾਨ ਪਾਸਿ ਰਹਤਾ ਥਾ ਤਦਿ ਕਾ ਉਹੁ ਮੇਲੀ ਥਾ । ਉਸ ਕੰਉ ਗੁਰੂ ਬਾਬਾ ਨਾਨਕੁ ਜੀ ਮਿਲਣੇ ਕੀ ਨਿਮਿਤਿ ਆਇਆ । ਤਬ ਆਇ ਨਗਰ ਕੈ ਨਜੀਕਿ ਉਤਰਿਆ; ਉਸੁ ਰਾਜੇ ਕੰਉ ਕਹਾਇ ਭੇਜਿਆ ਜਿ, "ਨਾਨਕੁ ਬੇਦੀ ਤੇਰੇ ਨਗਰ ਕੈ ਨਜੀਕਿ ਆਇ ਬੈਠਾ ਹੈ, ਤੁਮ ਰਾਜਾ ਜੀ ! ਚਲਹੁ, ਮਹਾਂ ਪੁਰਖੁ ਕਾ ਦਰਸਨੁ ਕਰਹੁ"। ਤਬ ਉਨਿ ਰਾਜੇ ਕਹਿਆ ਜਿ, "ਬਲਿਹਾਰਿ ਜਾਂ, ਕਿਛੁ ਏਕ ਕਿਰਤਿ[3] ਹੈ, ਉਹੁ ਹਮ[4] ਕਰਿ ਕਰਿ ਇਬ ਹੀ ਆਇ ਜਾਤਾ ਹਉ[5] "। ਆਪਣੇ ਲੋਕ ਰਾਜੇ ਸਾਥਿ ਦੀਏ ਜਿ, "ਤੁਮਿ ਗੁਰੂ ਬਾਬੇ ਨਾਨਕ ਜੀ ਕੰਉ ਪ੍ਰਸਾਦੁ ਲੇ ਜਾਹੁ, ਊਹਾਂ ਹੀ ਜਾਇ ਕਰਿ ਪਾਕ ਪ੍ਰਸਾਦੁ ਕਰਹੁ ਅਰੁ ਮੈਂ ਭੀ ਆਇ ਜਾਤਾ ਹੰਉ" । ਤਬ ਉਇ ਰਾਜੇ ਦੇ ਲੋਕ ਗੁਰੂ ਬਾਬੇ ਜੀ ਕੈ ਪਾਸਿ ਆਏ । ਤਬ ਗੁਰੂ ਬਾਬੇ ਜੀ ਕਹਿਆ ਜਿ, "ਕਿਉਂ ਪੁਰਖਾ ! ਰਾਜਾ ਆਇਆ ?" ਕਹੈ, "ਜੀ, ਆਵਤਾ ਹੈ; ਕਿਛੁ ਏਕੁ ਕਾਮ ਥਾ, ਕਰਿ ਕਰਿ ਆਵਤਾ ਹੈ, ਪ੍ਰਸਾਦੁ ਦੀਆ ਹੈ ਅਰੁ ਆਪਿ ਭੀ ਆਵਤਾ ਹੈ" । ਬਾਬਾ ਸਲਾਮਤਿ ਊਹਾਂ ਹੀ ਰਹਿਆ ਹੈ । ਤਬ ਪ੍ਰਾਂਤ ਕੰਉ ਰਾਜਾ ਆਇ ਗੈਆ; ਆਇ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗਾ,ਪਰਦਖਨਾ ਦੇ ਕਰਿ ਡੰਡਉਤਿ ਕਰਿ ਬੈਠਾ। ਬਾਬੇ ਨਾਨਕ ਜੀ ਕੁਸਲੁ ਪੂਛਿਆ,ਪੂਛਿ ਕਰਿ ਕਹਿਆ ਜਿ, ਰਾਜਾ ! ਹਮ ਕਾਲ[6] ਕੇ ਈਹਾਂ ਆਏ ਤੇਰੇ ਨਗਰ ਮਹਿ, ਤੁਮ ਏਤੀ ਬਾਰ[7] ਕਿਉਂ ਲਾਈ ?" ਤਬ ਗੁਰੂ ਬਾਬੇ ਨਾਨਕ ਜੀ ਕੰਉ ਰਾਜੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਮਾਇਆ ਕੀ ਕਿਰਤਿ ਕਿਛੁ ਏਕ ਥੀ ਸੁ ਆਵਨੇ ਨ ਥੀ ਦੇਤੀ; ਜਦਿ ਕਿਰਤਿ ਕਰਿ ਨਿਬੜੈ ਤਬ ਆਏ" । ਤਬ ਗੁਰੂ ਬਾਬਾ ਨਾਨਕੁ ਜੀ ਉਸਕੈ ਪਰਥਾਇ ਬਾਣੀ ਬੋਲੀ ਰਾਗੁ ਗਵੜੀ[8] ਮਹਿ ਉਪਦੇਸੀ ਬਾਣੀ ਬੋਲਿ ਉਠਾ ਜਿ, ਸੁਨਹੋ ਰਾਜਾ !

---

[1]ਜਮ-ਡੰਡ । [2]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [3]ਕੁਝਕੁ ਕੰਮ ਹੈ । [4]ਅਸੀਂ । [5]ਇਬ (ਹੁਣ) ਹੀ ਆ ਜਾਂਦੇ ਹਾਂ । [6]ਕਲ੍ਹ । [7]ਦੇਰ, ਢਿਲ, ਚਿਰ । [8]ਗਉੜੀ ਅਸਟਪਦੀਆ ਮਹਲਾ ੧ ।

ਰਾਮ ਨਾਮ ਚਿਤੁ ਰਾਪੈ[1] ਜਾ ਕਾ ॥ ਉਪਜੰਪਿ[2] ਦਰਸਨੁ ਕਰੀਐ ਤਾ ਕਾ ॥ ੧ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਰਾਜਾ ! ਏਹੁ ਮਾਨੁਖੁ ਜਿ ਬਾਤਾਂ ਕਰਤਾ ਹੈ—ਕਾਮ ਕੰਉ, ਕ੍ਰੋਧ ਕੰਉ, ਲੋਭ ਕਉ, ਅਹੰਕਾਰ ਕੰਉ, ਜਿਤਨੀਆਂ ਕੰਉ ਦਉੜਤਾ ਹੈ ਤਿਤਨੀਆਂ ਕੰਉ ਉਪਜੰਪਿ ਹੀ ਕਰਤਾ ਹੈ ਦਉੜਿ ਕਰਿ। ਏ ਰਾਜਾ ! ਜਿਉਂ ਏਨਾਂ ਵਸਤੂੰ ਕੰਉ ਉਪਜੰਪ ਕਰਿ ਦਉੜਤਾ ਹੈ, ਤਿਉਂ ਜਹਾਂ ਕਹਾਂ ਕੋਈ ਗੋਬਿੰਦ ਲੋਕੁ ਹੋਇ ਤਿਸੁ ਕੈ ਦਰਸਨ ਕੰਉ ਭੀ ਉਪਜੰਪਿ ਕਰਿ ਜਾਈਐ; ਉਪਜੰਪਿ ਕਰਿ ਜਾਇ ਦਰਸਨੁ ਕੀਜੀਐ। ਤਿਸੁ ਕਾ ਗੁਣੁ ਕਿਆ ਦੇਖੈਗਾ ? ਜਿ ਜਿਤਨੀਆਂ ਵਸਤੂ ਕੰਉ ਏਹੁ ਸੰਸਾਰ ਕੀ ਕਿਰਤਿ ਕੰਉ ਉਪਜੰਪਿ ਕਰਿ ਦਉੜਤਾ ਹੈ ਏਤਨੇ ਏਸ ਕੰਉ ਬੰਧਨ ਪੜਤੇ ਹੈਂ। ਏਕ ਏਕ ਕਿਰਤਿ ਕੇ ਕਈ ਸਹੰਸਰ[3] ਬੰਧਨ ਪੜਤੇ ਹੈਂ। ਅਰੁ ਜਿਸ ਕੀ ਪ੍ਰੀਤਿ ਪਰਮੇਸੁਰ ਸਾਥਿ ਹੈ, ਜੇ ਤਿਸ ਕੇ ਦਰਸਨ ਕੰਉ ਉਪਜੰਪਿ ਕਰਿ ਜਾਇ ਦਰਸਨੁ ਕਰੈ ਤੰਉ ਇਸ ਕੇ ਕਈ ਕੋਟਿ ਬੰਧਨ ਜਨਮ ਜਨਮ ਕੇ ਖਿਉ ਹੋਹਿ[4]। ਜਬ ਦੂਜੀ ਬਾਰ ਦਰਸਨੁ ਕਰੈ, ਕੋਟ ਕੋਟਣ[5] ਪੁੰਨੁ ਹੋਹਿ। ਜਬ ਤੀਸਰ ਬਾਰ ਦਰਸਨੁ ਕਰੈ ਤਬ ਮੁਕਤਾ ਹੋਇ, ਬੈਕੁੰਠ ਬਾਸੀ ਹੋਇ। ਗੋਬਿੰਦ ਲੋਕ ਕੈ ਦਰਸਨੁ ਪਰਸਨ ਕਾ ਇਹੁ ਗੁਣੁ ਹੈ। ਤਿਨ ਦਰਸਨ ਕੰਉ ਰਾਜਾ ! ਆਤਰੁ[6] ਹੋਇ ਮਿਲੀਐ, ਬਿਲਮੁ[7] ਕੀਜੀਐ ਨਾਂਹੀ ਐਸੀ ਬਸਤੁ ਕੰਉ। ਗੋਬਿੰਦ ਲੋਕ ਕੇ ਮਿਲਣੇ ਕਾ ਬਿਲਮੁ ਨ ਕੀਜੀਐ, ਰਾਮ ਸਿਮਰਨ ਕੰਉ ਬਿਲਮੁ ਨ ਕੀਜੀਐ। ਬੋਲਹੁ ਭਾਈ ਜੀ ਵਾਹਿਗੁਰੂ"। ਤਬ ਰਾਜੇ ਕਹਿਆ ਜਿ, "ਬਲਿਹਾਰ ਜਾਂ, ਹਮ ਕੰਉ ਜਿ ਏਹੁ ਮਾਇਆ ਕਾ ਲਾਲਚੁ ਹੈ, ਨ ਗੋਬਿੰਦ ਲੋਕਾਂ ਕੰਉ ਮਿਲਣੈ ਦੇਤਾ ਹੈ; ਨ ਨਾਮ ਸਿਮਰਨੇ ਦੇਤਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:—

ਰਾਮੁ ਨ ਜਪਹੁ ਅਭਾਗੁ[8] ਤੁਮਾਰਾ ॥ ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਇ ਹਾਇ ਏ ਰਾਜਾ ! ਤੁਮਰੇ ਅਭਾਗ ਹੈਂ ਜਿ ਸ੍ਰੀ ਰਾਮ ਚੰਦ ਕੰਉ ਨਾਂਹੀ ਸਿਮਰਤੇ, ਸਿਮਰਤੇ ਸਿ ਏ ਤੁਮਰੇ ਅਭਾਗ ਹੈਂ। ਤੁਮ ਮਤੁ ਜਾਨਹੁ ਜਿ ਹਮ ਰਾਜਾ ਹਹ, ਅਰੁ ਹਮਰਾ ਕੀਆ ਕਿਛੁ ਹੋਤਾ ਹੈ, ਕਿਛੁ ਹਮਰੈ ਵਸਿ ਹੈ। ਨ ਸਾਹ ਨ ਪਤਿਸਾਹੁ, ਰਾਜੇ ਰੰਕ ਕਾ ਦਾਤਾ ਉਹੀ ਹੈ, ਅਵਰੁ[9] ਕੋਈ ਨਾਂਹੀ। ਏ ਰਾਜਾ ! ਇਬ ਭੀ ਉਹੀ ਦਾਤਾ ਸੰਮ੍ਰਿਥੁ[10] ਉਹੀ ਸ੍ਰੀ ਰਾਮ ਚੰਦੁ[11] ਹੈ ਅਰੁ ਅਗੈ ਭੀ ਦਾਤਾ ਸ੍ਰੀ ਰਾਮ ਚੰਦੁ ਹੈ ਅਰੁ ਪੀਛੈ ਭੀ ਜਿਤਨੇ ਜੁਗ ਹੋਇ ਹੈਂ ਏਤਨੀ[12] ਭੀ ਦਾਤਾ ਸ੍ਰੀ ਰਾਮ ਚੰਦੁ ਹੈ, ਅਵਰੁ ਸਭੁ ਕੋਈ ਉਸ ਕਾ ਭੇਖਾਰੀ ਹੈ। ਬਿਨਾਂ ਰਾਮ ਚੰਦ ਹੈ ਕੋਈ ਨਾਂਹੀ। ਤਿਸੁ ਰਾਮ ਚੰਦ ਕੰਉ ਕਿਉਂ ਬਿਸਾਰੀਐ ? ਸਰਬ ਕਾ ਦਾਤਾ ਹੈ, ਸਦਾ ਸਰਬਦਾ ਦੇਵਣਹਾਰੁ ਉਹੀ ਹੈ। ਬੋਲਹੁ ਭਾਈ ਜੀ ਵਾਹਿਗੁਰੂ ਸਚਾ"। ਤਬ ਰਾਜੈ ਕਹਿਆ ਜਿ ਬਲਿਹਾਰਿ ਜਾਉਂ ਗੁਰੂ ਬਾਬਾ ਜੀ ! ਸ੍ਰੀ ਰਾਮ ਚੰਦੁ ਜਿ ਜਪੀਐ ਸੋ ਕਿਤੁ ਸੰਜਮਿ ਕਰਿ ਕਰਿ ਜਪੀਐ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ:—

ਗੁਰਮਤਿ ਰਾਮੁ ਜਪੈ ਜਨੁ[13] ਪੂਰਾ ॥ ਤਿਤੁ ਘਟਿ[14] ਅਨਹਤ ਵਾਜੇ ਤੂਰਾ[15] ॥ ੨ ॥

---

[1]ਰੰਗਿਆ ਜਾਵੇ। [2]ਮੁਨਾਸਿਬ ਤੌਰ ਤੇ ਜਾਂ ਸਹੀ ਤਰੀਕੇ ਨਾਲ (ਉਠ ਕੇ), ਉਤਸਾਹ ਨਾਲ ਸਾਵਧਾਨ ਹੋ ਕੇ। [3]ਹਜ਼ਾਰਾਂ। [4]ਖਯ (ਨਸ਼ਟ) ਹੋਹਿ (ਹੁੰਦੇ ਹਨ)। [5]ਕਰੋੜਾਂ ਹੀ। [6]ਉਤਕੰਠਾ ਸਹਿਤ। [7]ਦੇਰ, ਢਿੱਲ। [8]ਬਦਕਿਸਮਤ, ਮੰਦ ਭਾਗ। [9]ਔਰ, ਹੋਰ। [10]ਸਮਰੱਥ। [11]ਅਰਥਾਤ—ਰਾਮ ਰੂਪ ਚੰਦ (ਭਾਵ—ਅਕਾਲ ਪੁਰਖ)। [12]ਇਤਨਿਆਂ ਜੁਗਾਂ ਵਿਚ। [13]ਅਸਲ ਲਿਖਤ ਵਿਚ ਇਥੇ "ਸੋ ਪੂਰਾ" ਲਿਖਿਆ ਹੈ। [14]ਹਿਰਦੇ ਰੂਪ ਘਟ ਵਿਚ। [15]ਅਨਹਦ ਵਾਜੇ ਵੱਜੇ।

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਰਾਮੁ ਜਿ ਸਿਮਰੀਐ ਜਾਂ ਪਹਿਲੇ ਗੁਰੂ ਕਰੀਐ। ਜਿ ਪੂਰਾ ਗੁਰੁ ਹੋਇ ਸੋਈ ਗੁਰੂ ਕਰੀਐ। ਤਿਸੁ ਕੰਉ ਜਿ ਮਿਲਿ ਕਰਿ ਰਾਮੁ ਨਾਮੁ ਸਿਮਰੈ ਤਿਸੁ ਕੰਉ ਸਦਾ ਸਟਬਦਾ ਮਹਾਂ ਅਨਾਹਦ ਅਨੰਦ, ਕਲਿਆਣ ਸਿਉ ਅਨਾਹਦ ਸਬਦ ਤਾਕੈ ਬਜਹਿ। ਤਿਸੁ ਕਾ ਨਾਸੁ ਨ ਹੋਇ ਜਿ ਗੁਰ ਮਿਲਿ ਕਰਿ ਰਾਮੁ ਸਿਮਰੈ। ਅਰੁ ਸੋਈ ਸੂਰਮਾ ਜਿ ਗੁਰ ਮਿਲਿ ਕਰਿ ਸ੍ਰੀ ਰਾਮ ਚੰਦ ਜੀ ਕਾ ਸਿਮਰਣੁ ਕਰੈ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਜੋ ਜਨ ਰਾਮੁ ਜਪੈ ਮਨਿ[1] ਪਿਆਰਿ॥ ਸੋ ਪ੍ਰਭਿ ਰਾਖੇ ਕਿਰਪਾ ਧਾਰਿ॥ ੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ ! ਏਕੁ ਏਹੁ ਸੰਜਮੁ ਹੈ, ਹੋ ਰਾਜਾ ਰਾਮ ਚੰਦ ਸਿਮਰਣ ਕਾ, ਜਿ ਪ੍ਰੀਤਿ ਪਰਮੇਸੁਰ ਕੀ ਕਰਿ ਕਰਿ ਨਾਮੁ ਸਿਮਰਤਾ ਹੈ ਤਿਸ ਕੰਉ ਆਪਣੀ ਕਿਰਪਾ ਕਰਿ ਕਰਿ ਆਪਣੈ ਨਿਕਟਿ ਰਖਤਾ ਹੈ, ਅਰੁ ਏ ਰਾਜਾ ! ਬੋਲਹੁ ਭਾਈ ਜੀ ਵਾਹੁਗੁਰੂ ਸਚਾ"। ਤਬ ਬਹੁੜਿ ਗੁਰੂ ਬਾਬੇ ਜੀ ਕਹਿਆ ਜਿ:-

ਜਿਨਕੈ ਹਿਰਦੈ ਹਰਿ ਹਰਿ ਸੋਈ॥ ਤਿਨ ਕਾ ਦਰਸੁ ਪਰਸਿ ਸੁਖੁ ਹੋਈ॥ ੪॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੋ ਰਾਜਾ ! ਜਿਨਕੈ ਹਿਰਦੈ ਸ੍ਰੀ ਰਾਮ ਚੰਦੁ ਹੈ, ਤਿਨਕੈ ਦਰਸਨਿ ਦੇਖਿਐ ਸਰਬ ਸੁਖ ਹੋਹਿ। ਜਿਨਕੈ ਮਨਿ ਸ੍ਰੀ ਰਾਮ ਚੰਦੁ ਹੈ ਤਿਨ ਕੰਉ ਸਰਬ ਸੁਖ ਹੈ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"। ਤਬ ਰਾਜੇ ਕਹਿਆ ਜਿ, "ਬਲਿਹਾਰਿ ਜਾਉਂ ਗੁਰੂ ਬਾਬਾ ਜੀ ਸਲਾਮਤਿ ! ਦਿਖਾ ਜਿ ਗੁਰੂ ਨਾਹੀਂ ਕਰਤੇ, ਤਿਨ ਕੰਉ ਕਿਛੁ ਸਿਮਰੇ ਕਾ ਪੁੰਨੁ ਹੈ ?"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

ਸਰਬ ਜੀਆ ਮਹਿ ਏਕੋ ਰਵੈ[2]॥ ਮਨਮੁਖੁ ਅਹੰਕਾਰੀ ਫਿਰਿ ਜੂਨੀ ਭਵੈ[3]॥ ੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੋ ਰਾਜਾ ! ਜਿਤਨੇ ਜੀਵ ਹੈਂ ਸਭਨਾਂ ਮਹਿ ਏਕੋ ਰਾਮੁ ਰਮਤਾ ਹੈ, ਪਣੁ ਗੁਰੂ ਬਿਨਾਂ ਮੁਕਤਾ ਹੋਤਾ ਕੋਈ ਨਾਂਹੀ। ਮਨਮੁਖੁ ਅਹੰਕਾਰੁ ਕਰਤਾ ਹੈ; ਆਪਸ ਊਪਰਿ ਸਭੁ ਬਾਤ ਲਿਆਵਤੇ ਹੈਂ। ਤਿਤੁ ਅਹੰਕਾਰ ਕਰਿ ਕਰਿ ਜੂਨੀ ਪੜਤੇ ਹੈਂ ਅਰੁ ਫੇਰਿ ਫੇਰਿ ਜੂਨੀ ਆਣੀਤੇ[4] ਹੈਂ। ਅਰੁ ਗੁਰਮੁਖਿ ਕਾ ਏਹੁ ਗੁਣੁ ਹੈ ਜਿ ਬਾਤ ਕਰਤਾ ਹੈ ਤਿਸੁ ਮਹਿ ਪਰਮੇਸੁਰੁ ਲਿਆਵਤਾ ਹੈ, ਆਪਸ ਊਪਰਿ ਬਾਤ ਨਾਂਹੀ ਲਿਆਵਤਾ। ਓਹੁ ਕਹਤਾ ਹੈ ਜਿ ਕਿਛੁ ਕਰੈ ਕਰਾਵੈ ਸਿ ਰਾਮੁ। ਹਮਰਾ ਕੀਆ ਕਿਛੁ ਨਾਂਹੀ ਹੋਤਾ[5]। ਇਸੁ ਗੁਣਿ ਕਰਿ ਕਰਿ ਗੁਰਮੁਖ ਹੋਤਾ ਹੈ। ਮਨਮੁਖੁ ਜਿ ਹੈ ਸੋ ਜੂਨੀ ਭਾਵਤਾ ਹੈ। ਬੋਲਹੁ ਭਾਈ ਜੀ ਰਾਮ ਰਾਮ ਵਾਹੁਗੁਰੁ"। ਤਬ ਰਾਜੇ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਏਹੁ ਬਾਤ ਕਿਉਂ ਕਰਿ ਪਾਈਐ ? ਕਿਉਂ ਕਰਿ ਬੂਝੀਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਰਾਜਾ !

ਸੋ ਬੂਝੈ ਜਿਸੁ ਆਪਿ ਬੁਝਾਏ[6]॥ ਹਉਮੈ ਮਾਰੇ ਗੁਰ ਸਬਦੇ ਪਾਏ॥ ੬॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਏਹੁ ਬਾਤ ਸੋਈ ਬੂਝੈ ਜਿਸੁ ਕੰਉ ਆਪਿ

---

[1]ਸਹੀ ਪਾਠ-"ਰਾਮ ਭਗਤਿ ਹਰਿ"। [2]ਵਿਆਪਕ। [3]ਭੌਂਦਾ ਹੈ, ਫਿਰਦਾ ਹੈ, ਚੱਕ੍ਰ ਕਟਦਾ ਹੈ। [4]ਆਣੀਂਦੇ, ਅਰਥਾਤ-ਲਿਆਈਦੇ। [5]"ਜੋ ਕਿਛੁ ਕਰੇ ਸੁ ਆਪੇ ਆਪੇ॥" (ਮਾਰੂ ਮਹਲਾ ੧) "ਬੀਓ ਪੂਛਿ ਨ ਮਸਲਤਿ ਧਰੈ। ਜੋ ਕਿਛੁ ਕਰੈ ਸੁ ਆਪਹਿ ਕਰੈ॥ ੨॥" (ਗੋਂਡ ਮਹਲਾ ੫)। [6]ਸਹੀ ਪਾਠ-'ਸੋ ਬੂਝੈ ਜੋ ਸਤਿਗੁਰੁ ਪਾਏ।"

ਕਿਰਪਾਲੁ ਹੋਇ ਕਰਿ ਬੁਝਾਏ। ਏਸੁ ਬਾਤ ਕੰਉ ਸੋਈ ਬੂਝੈ, ਸੋਈ ਏਹੁ ਬਾਤ ਪਾਏ ਜਿਸੁ ਕੰਤੈ ਗੁਰੂ ਕਾ ਸਬਦੁ ਬੁਝਾਇ ਦੇਇ। ਤਿਸੁ ਸਬਦਿ ਕਰਿ ਕਰਿ ਓਹੁ ਇਸੁ ਕਥਾ ਕੰਉ ਪਾਵੈ, ਨਾਤਰ ਨ ਪਾਏ। ਪਰਮੇਸੁਰ ਕੀ ਕਥਾ, ਪਰਮੇਸੁਰ ਕਾ ਮਾਰਗੁ ਗੁਰੂ ਜੀ ਕਾ ਸਬਦੁ ਹੈ, ਸਬਦ ਤੇ ਪਾਵੈ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"। ਤਬ ਰਾਜੇ ਕਹਿਆ ਜਿ, "ਗੁਰੂ ਬਾਬਾ ਜੀ ਸਲਾਮਤਿ ! ਪਰਮੇਸੁਰ ਅਰੁ ਮਨ ਕੇ ਮਿਲਣੇ ਕੀ ਜਿ ਸੰਧਿ[1] ਹੈ ਸਿ ਕਿਉਂ ਕਰਿ ਮਿਲੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਅਰਧਿ ਉਰਧਿ ਕੀ ਸੰਧਿ[2] ਕਿਉ ਕਰਿ ਜਾਨੈ ॥ ਗੁਰਮੁਖਿ ਸੰਧਿ[3] ਮਿਲੈ ਮਨੁ ਮਾਨੈ ॥੭॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਮਨ ਕੈ ਬਿਖੈ ਧਿਆਨੁ ਗੁਰੂ ਕੈ ਦਰਸਨ ਕਾ ਕਰੈ, ਜਿਹਬਾ ਕੈ ਬਿਖੈ ਸਿਮਰਨੁ ਪਰਮੇਸੁਰ ਜੀ ਕਾ ਕਰੈ, ਤਉ ਸੰਧਿ ਪਰਮੇਸੁਰ ਕੀ ਜੀਵ ਕੀ ਮਿਲੈ। ਏਸ[4] ਕਾ ਧਿਆਨੁ ਗੁਰ ਸੰਉ ਹੋਇ, ਗੁਰੂ ਕਾ ਧਿਆਨੁ ਪਰਮੇਸੁਰ ਸੰਉ ਹੋਇ। ਤਬ ਏਕ ਦਿਨਿ ਗੁਰੂ ਕੀ ਕਿਰਪਾ ਕਰਿ ਕਰਿ ਏਸ ਕੰਉ ਠਾਕੁਰੁ ਭੀ ਦਰਸਨੁ ਦੇਇ। ਤਬ ਏਹੁ ਉਹਾਂ ਹੀ ਧਿਆਨੁ ਲਗਿ ਜਾਇ। ਏਸੁ ਭਾਂਤਿ ਕਰਿ ਕਰਿ ਏਹੁ ਸੰਧਿ ਮਿਲੈ, ਤਉ ਪਰਮੇਸੁਰੁ ਪਾਈਐ। ਬੋਲਹੁ ਵਾਹੁਗੁਰੁ"। ਤਬ ਉਹੁ ਰਾਜਾ ਚਰਨ ਲਗਿ ਪੜਿਆ, "ਹੰਉ ਬਡਾ ਪਾਪੀ ਅਪਰਾਧੀ ਹੰਉ, ਮੇਰੈ ਸਮਾਨਿ ਨਾ ਕੋਈ ਪਾਪੀ ਹੈ, ਨ ਕੋਈ ਅਧਰਮੀ ਹੈ, ਨ ਕੋਈ ਬਿਸਾਸਘਾਤੀ[5] ਹੈ; ਨ ਕੋਈ ਦੁਸਟੁ ਹੈ, ਜਿਉਂ ਜਾਣਹਿ ਤਿਉਂ ਮੁਝ ਕੰਉ ਨਿਸਤਾਰਿ ਲੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ;-

ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥ ਪ੍ਰਭ ਹੋਇ ਦਇਆਲੁ ਨਾਨਕ ਨਿਸਤਰੀਐ[6] ॥੮॥੧੬॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਹਮਿ ਜਿ ਹਾਂ ਸਿ ਨਿਰਗੁਣ ਹਹ, ਹਮਿ ਜਿ ਹਾਂ ਸਿ ਪਾਪੀ ਹਾਂ। ਪਣੁ ਜੇ ਆਪਿ ਦੈਆਲੁ ਹੋਇ ਤਾਂ ਆਪਣਾ ਨਾਮੁ ਦੇ, ਤਉ ਹੀ ਨਿਸਤਰੀਐ, ਨਾਤਰ[7] ਏਹੁ ਜੀਉ ਪਾਪੀ ਹੈ। ਰਾਜਾ ! ਮੈਂ ਤੁਮ ਕੰਉ ਏਹੀ ਬਾਤ ਕਹੀ ਹੈ ਸਿ ਤੇਰੇ ਭਲੇ ਕੰਉ ਕਹੀ ਹੈ ਕਿਉਂ ਜਿ ਤੂੰ ਮੇਰਾ ਬਾਲ ਸਖਾਈ-ਮਿਤ੍ਰ ਹੈਂ, ਏਤੁ ਗੁਣ ਕਰਿ ਕਰਿ, ਨਾਤਰ ਹਮ ਬਾਹਰ ਪਰਕਿਰਤਿ ਕਿਸੀ ਕੰਤੈ[8] ਨਾਹੀਂ ਕਹਤੇ। ਤਬ ਰਾਜੇ ਕਹਿਆ ਜਿ, "ਹਾਂ ਬਾਬਾ ਜੀ ! ਜਿਉਂ ਜਾਣਹਿ ਤਿਉਂ ਮੁਝ ਕੰਉ ਨਿਸਤਾਰਿ ਲੇਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ! ਸਾਧੂ ਕੈ ਦਰਸਨ ਕਾ ਇਹੀ ਬਿਸੇਖੁ ਜਿ ਤੇਰੀ ਮੁਕਤਿ ਹੋਇਗੀ"। ਤਬ ਰਾਜਾ ਚਰਨੀਂ ਲਾਗਾ, ਗੁਰੂ ਬਾਬੇ ਜੀ ਕੀ ਦੀਖਿਆ[9] ਲੀਨੀ; ਸਿਖੁ ਹੂਆ; ਗੁਰੂ ਗੁਰੂ ਲਾਗਾ ਸਿਮਰਣੇ; ਗੁਰੂ ਬਾਬੇ ਕੈ ਦਰਸਨ ਸਾਥਿ ਆਤਮੈ ਪਰਗਾਸੁ ਹੋਇ ਆਇਆ; ਨਾਨਕ ਪੰਥੀ ਭੈਆ; ਉਸ ਕੈ ਮਨਿ ਸੰਤੋਖੁ ਆਇਆ; ਲਾਗਾ ਗੁਰੂ ਗੁਰੁ ਜਪਣੈ।

**ਸਲੋਕੁ[10] ॥**

ਸਭਨਾ ਮਾਹਿ ਜਿ ਪਸਰਿਆ ਸੋ ਕੈਸਾ ਕਿਤੁ ਰੰਗ ॥
ਦਾਸ ਨਾਨਕ ਕੀਮਤਿ ਨਾ ਪਵੈ ਜਪੀਐ ਸਾਧੂ ਸੰਗ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੁ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੯੬॥

---

[1]ਜੋੜ। [2]ਅਰਧ (ਅਧ: ਲੋਕ) ਅਰਥਾਤ-ਇਹ ਲੋਕ ਤੇ ਊਰਧ (ਊਰਧ੍ਵ) ਅਰਥਾਤ-ਪਰਲੋਕ (ਬ੍ਰਹਮ ਲੋਕ), ਪਰ ਏਥੇ ਅਰਧ ਤੋਂ ਭਾਵ ਜੀਵ ਤੇ ਊਰਧ ਤੋਂ ਭਾਵ ਈਸ੍ਵਰ ਹੈ ਜਿਸ ਦਾ ਮਤਲਬ ਹੈ ਜੀਵ-ਈਸ਼ਵਰ ਦੀ ਸੰਧਿ (ਏਕਤਾ) ਕਿਵੇਂ ਹੋਵੇ। [3]ਗੁਰਮੁਖਾਂ ਦਾ ਮੇਲ, ਅਰਥਾਤ-ਸਤਿਸੰਗਤਿ। [4]ਭਾਵ-ਜੀਵ। [5]ਵਿਸਾਹਘਾਤੀ, ਅਹਿਸਾਨ ਫ਼ਰਾਮੋਸ਼। [6]ਸਹੀ ਪਾਠ-"ਨਾਨਕ ਜਨ ਤਰੀਐ।" [7]ਨਹੀਂ ਤਾਂ। [8]ਅਰਥਾਤ-ਕਿਸੇ ਆਮ ਆਦਮੀ ਨੂੰ। [9]ਗੁਰਮੰਤ੍ਰ। [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਸ੍ਰੀ ਗੁਰੂ ਨਾਨਕ ਜੀ ਇਕ ਹੋਰ ਨਗਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਰਾਮ ਜਨਾਂ ਨਾਲ)

ਤਬ ਉਸੁ ਰਾਜੇ ਕੰਉ ਮਿਲਿ ਕਰਿ ਦਖਣ ਕੀ ਧਰਤੀ ਦੇਖਤੇ ਦੇਖਤੇ ਏਕ ਨਗਰ ਮਹਿ ਆਇ ਬਸੇ। ਤਬ ਇਕਿ ਗੋਇੰਦ ਲੋਕ ਆਇ ਮਿਲੇ। ਉਨਹੁੰ ਆਇ ਕਰਿ ਰਾਮ ਰਾਮ ਕਹਿਆ, "ਰਾਮ ਰਾਮ, ਬਾਬਾ ਨਾਨਕ ਜੀ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਵਹੁ ਜੀ ਬੈਸੀਐ ਜੀ"। ਤਬ ਉਹੁ ਗੋਬਿੰਦ ਲੋਕ ਰਾਮ ਰਾਮ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਗੋਬਿੰਦ ਲੋਕਹੁ! ਭਲੇ ਹਉਂ ਜੀ? ਕਲਿਆਣੁ ਹੈ? ਅਨੰਦੁ ਹੈ ਜੀ?" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਆਜੁ ਭਲੇ ਜੀ, ਤੇਰਾ ਦਰਸਨੁ ਕੀਆ ਹੈ, ਬਲਿਹਾਰਿ ਜਾਂ ਸਰਬ ਅਨੰਦ ਤੇਰੇ ਦਰਸਨ ਦੇਖਿਐ, ਕਲਿਆਣੁ ਹੈ ਜੀ"। ਤਬ ਘੜੀ ਏਕੁ ਸਸਤਾਇ ਕਰਿ[1] ਉਨਹੁ ਬੇਨਤੀ ਕਰੀ, "ਏ ਗੁਰੂ ਬਾਬਾ ਨਾਨਕ ਜੀ! ਏਕੁ ਬੇਨਤੀ ਹੈ, ਜਿ ਤੇਰੀ ਆਗਿਆ ਹੋਇ ਤਉ ਕਹਹ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ, ਜੇ ਕਿਛੁ ਤੁਮਰੈ ਜੀ ਹੈ ਸੁ ਕਹੀਐ ਜੀ"! ਤਬ ਉਨਾ ਕਹਿਆ ਜਿ, "ਗੁਰੂ ਬਾਬਾ ਜੀ! ਇਹੀ ਬੇਨਤੀ ਹੈ ਜੀ, ਜਿਸੁ ਰਾਹਿ ਇਸੁ ਜਾਣਾ ਹੈ ਸਿ ਰਾਹੁ ਕੈਸਾ ਹੈ? ਜਿਸੁ ਭਵਜਲੁ ਲੰਘਨਾ ਸਿ ਉਹੁ ਕੈਸਾ ਹੈ? ਜਿਸੁ ਬੇੜੀ ਇਸੁ ਚੜਣਾ ਹੈ ਸੁ ਕੈਸੀ ਹੈ? ਜਿਸੁ ਨਗਰਿ ਗਤਿ ਏਸੁ ਜਾਣਾ ਹੈ ਸੁ ਕਹਾਂ[2] ਹੈ? ਕੈਸੀ ਜਿਨਸਿ ਹੈ ਉਹੁ, ਪਰਕਿਰਤਿ ਕੈਸੀ ਹੈ, ਉਹੁ ਮਾਰਗੁ ਕੈਸਾ ਹੈ? ਜੈਸਾ ਹੈ ਤੈਸਾ ਸੁਨਾਈਐ ਜੀ? ਏਹੁ ਊਹਾਂ ਜਾਇਗਾ ਸਿ ਕਿਉਂ ਕਰਿ ਜਾਇਗਾ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਮਲਾਰਿ ਰਾਗ[3] ਮਹਿ ਜਿ:-

> ਅਖਲੀ[4] ਊਂਡੀ[5] ਜਲੁ ਪੂਜਾਲਿ[6] ॥ ਡੂੰਗਰੁ[7] ਊਚਉ ਗੜੁ[8] ਪਾਤਾਲਿ ॥
> ਸਾਗਰੁ ਸੀਤਲੁ ਗੁਰ ਸਬਦਿ ਵੀਚਾਰਿ ॥ ਮਾਰਗੁ ਮੁਕਤਾ ਹਉਮੈ ਮਾਰਿ ॥ ੧ ॥
> ਮੈ ਅੰਧੁਲੇ ਨਾਵੈ ਕੀ ਜੋਤਿ ॥ ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ ॥੧॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਜਬ ਏਹੁ ਜੀਉ ਚਲਤਾ ਹੈ ਤਬ ਏਸੁ ਕੰਉ ਪੰਖ ਹੋਤੇ ਹੈਂ; ਪੰਖ ਕਰਿ ਕਰਿ ਉਡਤਾ ਹੈਂ ਅਰੁ ਆਗੈ ਅਗਨਿ ਕਾ ਸਾਗਰੁ ਹੈ; ਊਹਾਂ ਉਸ ਕੀਆਂ ਲਾਟਾਂ ਬਹੁਤੁ ਦੂਰਿ ਤੋੜੀ ਊਪਰਿ ਕੰਉ ਜਾਤੀਆਂ ਹੈ। ਤਬ ਏਹੁ ਜੀਉ ਉਸੁ ਭਵਜਲ ਊਪਰਿ ਕਰਿ ਕਰਿ ਉਡਤਾ ਹੈ। ਤਬ ਓਹਿ ਜਿ ਅਗਨਿ ਸਾਗਰ ਕੀਆਂ ਲਾਟਾਂ ਹੈਂ ਸਿ ਏਸ ਕੈ ਪੰਖ ਜਲਾਇ ਲੇ ਜਾਤੀ[9] ਹੈਂ। ਏਹੁ ਕਿਉਂ ਕਰਿ ਛੂਟੇ?

---

[1]ਸਾਹ ਲੈ ਕੇ, ਆਰਾਮ ਕਰਕੇ। [2]ਕਿਥੇ। [3]ਮਲਾਰ ਮਹਲਾ ੧, ਅਸਟਪਦੀਆ ਘਰੁ ੨। [4]ਅਖਿਲ, ਸਭ,। [5]ਨੀਵੇਂ। [6]ਸਹੀ ਪਾਠ ਹੈ–'ਜਲੁ ਭਰ ਨਾਲਿ॥" ਜਿਸ ਦਾ ਅਰਥ ਹੈ–'ਜਲ ਦੇ ਭਰੇ ਹੋਏ ਨਾਲੇ। [7]ਪਹਾੜ। [8]ਗੜ੍ਹਾ, ਖਾਈ। [9]ਜਿਨ੍ਹਾਂ ਵਿਚ ਜੀਵ ਰੂਪ ਪੰਖੇਰੂ ਦੇ ਖੰਭਾਂ ਨੂੰ ਅਗਨਿ-ਸਾਗਰ ਦੀਆਂ ਲਾਟਾਂ ਨਾਲ ਸੜਦਾ ਦਸਿਆ ਹੈ, ਪੁਰਾਤਨ ਰੀਤੀ ਅਨੁਸਾਰ ਹਨ। ਪ੍ਰਸਿਧ ਵਿਦਵਾਨ ਸ: ਕਾਨ ਸਿੰਘ ਜੀ ਨਾਭਾ ਇਨ੍ਹਾਂ ਤੁਕਾਂ ਦੇ ਅਰਥ ਕ੍ਰਮ ਅਨੁਸਾਰ ਇਉਂ ਕਰਦੇ ਹਨ: "੧ ਅਖਿਲ (ਤਮਾਮ) ਨਾਲਿ (ਨਦੀਆਂ) ਜਲ ਨਾਲ ਪੂਰਿਤ ਊਂਡੀ (ਨਿਵਾਣ ਵੱਲ) (ਤੇਜ਼ ਚਾਲ ਨਾਲ ਚੱਲੀਆਂ) ੨ ਉਚੇ ਪਹਾੜਾਂ ਤੋਂ ਪਾਤਾਲ (ਹੇਠਾਂ) ਨੂੰ ਗੜ (ਖਾਈ) ਕਰਦੀਆਂ। ੩ ਸਮੁੰਦਰ ਵਿਚ ਪੈ ਕੇ ਸ਼ਾਂਤ ਹੋ ਗਈਆਂ, ਭਾਵ–ਚਾਲ ਬੰਦ ਹੋ ਗਈ; ਇਸੇ ਤਰਾਂ ਗੁਰੂ ਸਬਦ ਦੇ ਵਿਚਾਰ ਕਰ ਕੇ ਮਨ ਦੀਆਂ ਤੇਜ਼ ਚਾਲਾਂ ਅਤੇ ਹਉਮੈਂ ਦੀਆਂ ਲਹਿਰਾਂ ਆਤਮ-ਗਯਾਨ ਵਿਚ ਲੀਨ ਹੋਣ ਤੋਂ ਮਿਟ ਗਈਆਂ, (ਫੁਟ ਨੋਟ) ਗਯਾਨੀ ਇਨ੍ਹਾਂ ਤੁਕਾਂ ਦਾ ਅਰਥ ਕੂੰਜਾਂ ਤੇ ਘਟਾਉਂਦੇ ਹਨ, ਅਤੇ ਦਸਦੇ ਹਨ ਕਿ ਉਹ ਜਲ ਨਾਲ ਕੰਠ ਦੀਆਂ ਨਾਲੀਆਂ ਭਰ ਕੇ ਉਡਦੀਆਂ ਹਨ"। (ਦੇਖੋ, 'ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚੋਂ "ਅਖਲੀ ਊਡੀ" ਸ਼ਬਦ ਦੀ ਵਿਆਖਿਆ)।

ਕਿਉਂ ਉਸੁ ਅਗਨਿ ਸਾਗਰਿ ਮਹਿ ਪੜਤਾ ਅਰੁ ਪੜਿਆ ਜਲਤਾ ਹੈ, ਹਾਇ ਹਾਇ ਕਰਤਾ ਹੈ ਜੋਉ ਨਿਕਲਤਾ ਨਾਹੀਂ ਅਰੁ ਹਾਇ ਹਾਇ ਕਰਤਾ ਹੈ। ਉਸ ਤੀ[1] ਅਗੈ ਖਰਾ ਕਠਨੁ ਰਾਹੁ ਹੈ ਅਰੁ ਗੁਰੂ, ਜਿਸਿ ਊਚੇ ਅਗਾਸ ਸਮਾਨਿ ਹੈ ਅਰੁ ਉਹੁ ਜਿ ਨਗਰੁ ਹੈ ਸਿ ਪਾਤਾਲ ਕੈ ਬਿਖੈ ਹੈ। ਤਲੈ ਡੂੰਘਾ ਅਰੁ ਉਸ ਕੈ ਆਸਿ ਪਾਸਿ ਮਹਾਂ ਊਚੇ ਡੂਗਰ[2] ਹੈ, ਉਹੁ ਠਵਰਿ ਜਿ ਲੰਘੈ ਸਿ ਕਿਉਂ ਕਰਿ ਲੰਘੈ? ਜੇ ਗੁਰੂ ਕਾ ਸਬਦੁ ਈਹਾਂ ਬੀਚਾਰ ਕਰਿ ਕਰਿ ਕਮਾਵੈ ਤਬ ਉਹੁ ਮਾਰਗੁ ਜਿ ਹੈ ਅਗਨਿ ਕਾ ਮਹਾਂ ਜਲਤਾ ਹੈ। ਅਗਨਿ ਕੀ ਜਿ ਲਾਟ ਨਿਕਲਤੀ ਹੈ ਤੇ ਉਹਿ ਮਿਟਿ ਜਾਹਿ, ਉਹੁ ਸਾਗਰੁ ਸੀਤਲੁ ਹੋਇ ਜਾਇ। ਉਹਿ ਜਿ ਮਾਰਗ ਮਹਿ ਬਡੇ ਬਡੇ ਡੂਗਰ ਹੈਂ ਤੇ ਨੀਚੇ ਹੋਇ ਜਾਹਿੰ, ਮਾਰਗੁ ਏਸ ਕੰਉ ਮੁਕਤਾ[3] ਹੋਇ। ਜਿ ਗੁਰੂ ਕੈ ਬੀਚਾਰਿ ਚਲੈ ਅਰੁ ਹੰਤੁਮੈ ਮਾਰੈ ਤਬ ਏਸ ਕਾ ਮਾਰਗੁ ਮੁਕਤਾ ਹੋਇ। ਏਹੁ ਜਿ ਮਨੁਖੁ ਹੈ ਸਿ ਅੰਧੁਲਾ ਹੈ, ਬਿਨਾਂ ਨਾਮ ਸਿਮਰੇ ਤੇ। ਜਬ ਏਹੁ ਨਾਮੁ ਸਿਮਰੈ ਤਬ ਨਾਮ ਕੀ ਜੋਤਿ ਏਸੁ ਕੰਉ ਹੋਇ, ਜੇ ਨਾਮ ਕਾ ਜੋਤੁ ਏਸੁ ਕੰਉ ਹੋਇ ਤਬ ਆਗੈ ਭਤੁੰ ਏਸ ਕਾ ਸਭੁ ਖੰਡਿ[4] ਦੂਰਿ ਕਰੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਏਹੁ ਜਿ ਨਾਮੁ ਪਾਵੈ ਸਿ ਕਿਉਂਕਰਿ ਪਾਵੈ? ਉਸੁ ਪੈਂਡੇ ਚਲੈ ਸਿ ਕਿਉਂ ਕਰਿ ਚਲੈ, ਕਲ ਕਠਨ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਸਤਿਗੁਰ ਸਬਦੀ ਪਾਧਰੁ[5] ਜਾਣਿ ॥ ਗੁਰ ਕੈ ਤਕੀਐ[6] ਸਾਚੈ ਤਾਣੁ ॥
ਨਾਮੁ ਸਮਾਲਸਿ ਰੂੜੀ ਬਾਣਿ[7] ॥ ਤਿਸੁ ਭਾਵੈ ਦਰੁ ਸਹਜਿ ਪਛਾਣਿ[8] ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਉਸੁ ਮਾਰਗ ਕੰਉ ਜਿ ਜਾਣੈ ਸਿ ਗੁਰੂ ਜੀ ਕੈ ਸਬਦਿ ਕਰਿ ਕਰਿ ਜਾਣੈ। ਗੁਰ ਕੀ ਟੇਕ ਮਨ ਮਹਿ ਰਖੈ ਤਬ ਉਸੁ ਮਾਰਗਿ[9] ਪਹੁਚੈ। ਅਰੁ ਮਹਾਂ ਪ੍ਰੇਮ ਸਾਥਿ ਰਾਗਿ ਮਹਿ ਅਲਾਪਿ ਕਰ ਪਰਮੇਸੁਰ ਕਾ ਨਾਮੁ ਰਵੈ[10]; ਮਨਿ ਗੁਰ ਕੀ ਟੇਕ ਮਾਡੈ[11] ਤਬ ਏਹੁ ਉਸੁ ਦਰਿ ਸਹਜ ਸਾਥਿ ਜਾਇ ਪਹੁਚੈ। ਨ ਡੂਗਰੁ ਨ ਭਵਜਲੁ, ਨ ਕਿਛੁ ਕਠਨ ਮਾਰਗੁ, ਸਹਜ ਹੀ ਸਉ ਜਾਇ ਮਿਲਿਆ, ਪਣੁ ਗੁਰ ਕੈ ਪ੍ਰਸਾਦਿ। ਬੋਲਹੁ ਭਾਈ ਜੀ ਵਾਹੁਗੁਰੂ" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਬਲਿਹਾਰਿ ਜਾਉਂ, ਉਹੁ ਜਿ ਡੂਗਰੁ ਬਿਖੜੀ ਧਾਰ ਥੀਂ ਸਿ ਕਿਆ ਹੋਇਗੀ, ਕਹਾਂ ਪੜੀ? ਉਸ ਗਾਉਂ ਕੰਉ ਏਹੁ ਜਿ ਜਾਇ ਪਹੁੰਚਿਆ ਸਿ ਉਹੁ ਧਾਰ ਕਹਾਂ ਗਈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਊਡਿ ਬੈਸਿ ਆਏ ਕਲਿ ਅਵਿਤਾਰ[12] ॥ ਗੁਰ ਕੈ ਸਬਦਿ ਨਾਮ ਆਧਾਰ ॥
ਨਾ ਜਲੁ ਡੂੰਗਰੁ ਨਾ ਊਚੀ ਧਾਰ ॥ ਨਿਜ ਘਰਿ ਵਸਤੁ ਗੁਣ ਚਲਣ ਹਾਰ[13] ॥ ੩ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਸੁਣਹੋ ਭਾਈ ਰਾਮ ਜਨਹੁ! ਊਹਾਂ ਤੇ ਈਹਾਂ ਆਇ ਜਨਮੁ ਲੀਆ; ਕਲਿ ਕੈ ਬਿਖੈ ਅਵਤਾਰੁ ਲੀਆ। ਜਿਉਂ ਪੰਖੀ ਉਸੁ ਬਿਰਖ ਤੇ ਊਹਾਂ ਜਾਇ ਬੈਸਤਾ ਹੈ ਤਿਉਂ ਏਹੁ ਊਹਾਂ ਤੇ ਈਹਾਂ ਆਇ ਬੈਠਾ, ਕਲਿ ਮਹਿ ਅਵਤਾਰੁ ਲੀਆ। ਅਰੁ ਅਵਤਾਰਿ ਕਰਿ ਗੁਰੂ ਕਾ ਸਬਦਿ ਕਮਾਇਆ, ਨਾਮ ਹੀ

---

[1]ਥੀਂ, ਤੋਂ। [2]ਪਹਾੜ। [3]ਖੁਲ੍ਹਾ, ਮੋਕਲਾ। [4]ਖੰਡ ਖੰਡ ਕਰ ਕੇ, ਕੱਟ ਕੇ। [5]ਰਸਤਾ। [6]ਸਹਾਰਾ। [7]ਸੁੰਦਰ (ਸੋਹਣੀ) ਬਾਣੀ। [8]ਸਹੀ ਪਾਠ-"ਬੇ ਭਾਵੈ ਦਰੁ ਲਹਸਿ ਪਿਰਾਣਿ।" [9]ਰਸਤੇ ਵਿਚ। [10]ਰਟੇ, ਸਿਮਰੇ। [11]ਧਾਰਨ ਕਰੇ। [12]ਸਹੀ ਪਾਠ-"ਊਡਾਂ ਬੈਸਾਂ ਏਕ ਲਿਵਤਾਰ"। [13]ਸਹੀ ਪਾਠ-"ਨਿਜ ਘਰਿ ਵਾਸਾ ਤਹ ਮਜੁ ਨ ਚਾਲਣਹਾਰ।"

ਸੰਗਿ ਮਨੁ ਰਚਿਆ, ਨਾਮ ਹੀ ਕੈ ਆਧਾਰਿ ਰਹਿਆ। ਉਹੁ ਭਵਜਲ ਕਾ ਜਲੁ ਦਿਖਾਈਤਾ ਹੈ ਨਾਂਹੀ, ਨ ਊਹਾਂ ਊਚੀ ਠਵਰ ਡੂਗਰੁ ਦਿਖਾਈਤਾ ਹੈ। ਉਸਕੈ ਅੰਦਰਿ ਜਿ ਗੁਣ ਪਰਮੇਸੁਰ ਕੇ ਹੈਂ ਤੇ ਉਹਿ ਉਸ ਕੰਉ ਲਿਜਾਇ ਜਹਾਂ ਨਿਜ ਘਰੁ ਹੈ, ਤਹਾਂ ਹੀ ਲਿਜਾਇ ਮਿਲਾਵਤੇ ਹੈਂ। ਤਬ ਉਹੁ ਨਿਜੁ ਰੂਪਿ ਕੰਉ ਜਾਇ ਮਿਲਤਾ ਹੈ। ਈਹਾਂ ਤੇ ਜਿ ਊਡਿਆ ਪਰਮੇਸੁਰ ਕੇ ਨਾਮ ਗੁਣਾਂ ਕੈ ਜੋਰਿ ਕਰਿ ਕਰਿ ਜਾਇ ਨਿਜ ਰੂਪ ਪਰਮੇਸੁਰ ਕੰਉ ਮਿਲਿਆ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਉਨਹੁ ਗੋਵਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਜੀ! ਉਹੁ ਜਿ ਠਵਰ ਹੈ ਸਿ ਉਹੁ ਮਹਲੁ ਕੈਸਾ ਹੈ? ਉਸਕਾ ਉਹੁ ਘਰੁ ਦਰੁ ਕੈਸਾ ਹੈ ਅਰੁ ਓਹੁ ਪਾਈਐ ਸਿ ਕਿਸੁ ਤੇ ਪਾਈਐ? ਜਿਉਂ ਏਹੁ ਜਾਪੈ ਮਹਲੁ ਘਰੁ ਦਰੁ ਸੋਈ ਹੀ ਬਿਧਿ ਬਤਾਈਐ ਜੀ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

> ਉਤੁ ਘਰਿ ਬਸਹਿ ਸੋਈ[1] ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥
> ਸਤਿਗੁਰ ਬਾਝਹੁ ਸਮਝਿ ਨ ਹੋਵੀ ਸਭੁ ਜਗੁ ਦਬਿਆ ਛਾਪੈ ॥
> ਕਰਣ ਪਲਾਵ[2] ਕਰੈ ਬਿਲਲਾਤਉ[3] ਬਿਨੁ ਗੁਰ ਨਾਮੁ ਨ ਜਾਪੈ ॥
> ਪਲ ਪੰਕਜ[4] ਮਹਿ ਨਾਮੁ ਛੁਡਾਏ ਜੇ ਗੁਰ ਸਬਦੁ ਸਿਞਾਪੈ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ! ਜਿ ਉਸੁ ਨਿਜ ਘਰਿ ਪਹੁੰਚੇ ਹੈਂ, ਸੇਈ ਜਾਣਤੇ ਹੈਂ ਜੈਸੀ ਉਹੁ ਠਵਰ ਹੈ: ਹੋਰੁ ਦੂਜਾ ਕੋਈ ਕਿਆ ਜਾਣੈ ਜਿ ਉਹੁ ਘਰੁ ਕੈਸਾ ਹੈ। ਉਸੁ ਨਿਜ ਘਰ ਕੀ ਖਬਰਿ ਸੋਈ ਜਾਣੈ ਜਿਸ ਕੰਉ ਸਤਿਗੁਰੂ ਮਿਲਿਆ ਹੋਈ, ਸੋਈ ਏਹੁ ਸਮਝਿ ਬਿਧਿ ਜਾਣੈ। ਬਿਨਾਂ ਸਤਿਗੁਰ ਤੇ ਜਿਤਨਾ ਜਗਤੁ ਹੈ ਸਭੁ ਮਾਇਆ ਕੈ ਛਾਪੈ ਦਬਿ ਲੀਆ ਹੈ। ਨੇਤ੍ਰ ਉਘੜਤੇ ਨਾਂਹੀ ਬਿਨਾਂ ਗੁਰੂ ਗਿਆਨ ਤੇ। ਅਨੇਕ ਜਤਨ ਕਰੈ; ਅਨੇਕ ਬਿਲੀਪਾਤ[5] ਕਰੈ ਪਾਵਣੈ ਕੰਉ, ਬਿਨਾਂ ਗੁਰੂ ਨਾ ਪਾਵੈ; ਗੁਰੁ ਮਿਲੈ ਤਬ ਨਾਮੁ ਬਤਾਇ ਦੇ। ਏਹੁ ਜਿ ਪਲਕ ਪਲਕ ਜਮਤਾ ਮਰਤਾ ਹੈ, ਤਬ ਏਸ ਕੰਉ ਗੁਰੂ ਕਾ ਸ਼ਬਦੁ ਛਡਾਏ ਏਸੁ ਜੰਮਣ ਮਰਣ ਤੇ, ਜਿ ਏਹੁ ਗੁਰੂ ਕਾ ਸਬਦੁ ਸਿੰਞਾਣੈ। ਭਾਈ ਜੀ! ਏਵ ਉਹੁ ਮਹਲੁ ਦਰ ਘਰੁ ਪਾਇਆ ਨਾਂਹੀ ਜਾਤਾ ਬਿਨਾਂ ਗੁਰੂ ਪੂਰੇ ਥੇ। ਬੋਲਹੁ ਸਗਲੇ ਰਾਮ ਰਾਮ ਵਾਹੁਗੁਰੂ ਸਚਾ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ! ਬਲਿਹਾਰ ਜਾਂ, ਏਕੁ ਬੇਨਤੀ ਹੈ ਜੀ। ਦਿਖਾ ਏਹੁ ਜਿ ਸੰਸਾਰੁ ਹੈ ਸਿ ਸਭ ਇਕ ਤੈ ਰੰਗਿ ਨਰਕਿ ਜਾਇਗਾ ਕਿ ਕੋਈ ਨਰਕ ਤੇ ਬਾਚੀਐਗਾ? ਗੁਰੂ ਬਾਬਾ ਜੀ! ਜਿਤੁ ਏਹੁ ਕਥਾ ਹੈ ਤਿਉਂ ਸਮਝਾਈਐ ਜੀ, ਕਿਰਪਾ ਕਰਿ ਕੈ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

> ਇਕਿ ਮੂਰਖ ਅੰਧੇ ਮੁਗਧ ਗਵਾਰ ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ ॥
> ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨਿ ਪੀਤੀ ਤਿਸੁ ਮੋਖ ਦੁਆਰ ॥ ੫ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ! ਭਾਈ ਰਾਮ ਜਨਹੁ! ਸਭੁ ਸੰਸਾਰ ਏਕ ਸਾ[6] ਨਾਹੀਂ : ਇਕਿ ਮਹਾਂ ਮੂਰਖ ਅੰਧੇ ਹੈਂ ਜਿ ਪਾਪ ਹੀ ਕਮਾਵਤੇ ਹੈਂ, ਉਹਿ ਨਰਕਿ ਜਾਹਿਗੇ ਅਰੁ ਇਕਿ ਗੁਰੂ ਕੈ ਬਚਨਿ ਚਲਤੇ ਹੈਂ ਉਹਿ ਅਠੇ ਹੀ ਪਹਰ ਨਾਮੁ ਹੀ ਸਿਮਰਤੇ ਹੈਂ, ਤਿਨ ਹੀ ਕਾ ਨਾਮੁ ਅਧਾਰੁ ਹੈ। ਅਰੁ ਏਹੁ ਜਿ ਪਰਮੇਸੁਰ ਕੇ ਨਾਮ ਕੀ ਬਾਣੀ ਹੈ ਸਿ ਮਹਾਂ ਅੰਬ੍ਰਿਤੁ ਹੈ ਜਲੁ-ਜਿ ਕੋਈ ਏਸੁ ਅੰਬ੍ਰਿਤੁ ਜਲ ਕੰਉ ਪੀਵੈਗਾ ਤਿਸ ਕੀ ਗਤਿ ਹੋਇਗੀ, ਉਹਿ ਮੁਕਤਿ ਜਾਹਿਗੇ। ਬੋਲਹੁ ਵਾਹੁਗੁਰੂ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ

---

[1]ਸਹੀ ਪਾਠ—"ਜਿਤੁ ਘਰਿ ਵਸਹਿ ਤੂਹੈ..."। [2]ਕਰੁਣਾ ਰਸ ਭਰਿਆ ਪ੍ਰਲਾਪ ਅਥਵਾ ਵਿਰਲਾਪ। [3]ਰੋਂਦਾ (ਵਿਰਲਾਪ ਕਰਦਾ) ਹੋਇਆ। [4]ਪਲ (ਫੋਰ) ਪੰਕਜ (ਕਮਲ ਵਰਗੀ ਅੱਖ) ਦੇ, ਭਾਵ-ਅੱਖ ਦੇ ਪਲਕਾਰੇ ਵਿਚ। [5]ਵਿਰਲਾਪ। [6]ਇਕੋ ਜੇਹਾ।

ਬਾਬਾ ਨਾਨਕ ਜੀ ! ਬਲਿਹਾਰਿ ਜਾਂ ਜੀ, ਨਾਮੁ ਭੀ ਬਹੁਤੁ ਲੋਕ ਲੇਤੇ ਹੈਂ; ਬਾਨੀ ਭੀ ਗਾਵਤੇ ਹੈਂ; ਗੁਰੂ ਕਉਂ ਭੀ ਮਿਲਤੇ ਹੈਂ; ਸੰਸਾਰ ਕੀ ਪਰਕਿਰਤਿ ਨਾਹੀਂ ਛੋਡੀ, ਬਾਬਾ ਨਾਨਕ ਜੀ ! ਤਿਨ ਕੀ ਕਵਣਿ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:-

ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ॥
ਇੰਦੁ ਵਰਸੈ ਧਰਤਿ ਸੁਹਾਵੀ, ਘਟਿ ਘਟਿ ਜੋਤਿ ਸਮਾਣੀ ॥
ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥
ਸਤਿਗੁਰ ਬਾਝਹੁ ਘੋਰੁ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥ ੬ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਜਨਹੁ ! ਜਿਉਂ ਇੰਦ੍ਰ ਬਰਸਤਾ ਹੈ ਸਭ ਧਰਤੀ ਉਪਰਿ, ਸਭਾ ਧਰਤੀ ਭੀਗਤੀ[1] ਹੈ, ਖਰੀ ਸੁਹਾਵੀ ਲਗਤੀ ਹੈ, ਪਣੁ ਏਕ ਕਲਰ ਕੀ ਧਰਤੀ ਹੈ: ਏਕ ਭਲੀ ਧਰਤੀ ਹੋਤੀ ਹੈ; ਏਕਸ ਮਹਿ ਬੀਜੁ ਪੜਿਆ ਜਮਤਾ ਹੈ ਅਰੁ ਏਕਸ ਮਹਿ ਘਾਸੁ ਸਾਖਿ ਹੋਤੀ ਹੀ ਨਾਹੀ; ਤਿਸੁ ਮਹਿ ਬੀਜੁ ਹੀ ਨਾਹੀਂ ਉਗੁਵਤਾ[2] ਅਰੁ ਨਾ ਘਾਸੁ ਹੀ ਹੋਤਾ ਹੈ, ਤਿਉਂ ਪਰਮੇਸੁਰ ਕਾ ਨਾਮੁ ਮਨੁਖ ਸਭਿ ਲੇਤੇ ਹੈਂ; ਪਣੁ ਜਿ ਭੈ ਮਹਿ ਰਹੈ ਅਰੁ ਭੈ ਮਹਿ ਚਲੈ, ਗੁਰ ਕੀ ਬਾਨੀ ਤਉ ਫਲੁ ਦੇ ਨਾਮੁ ਸਿਮਰਿਆ ਤਉ ਉਹੀ ਜੰਮੈ ਜਿ ਭੈ ਮਹਿ ਕਾਰ ਕਮਾਵੈ ਅਰੁ ਭੈ ਮਹਿ ਚਲੈ, ਗੁਰ ਕੀ ਬਾਣੀ ਗਾਵੇ, ਗੁਰਬਾਨੀ ਜਿ ਕਹੈ ਸੋਈ ਕਮਾਵੈ। ਗੁਰਬਾਣੀ ਤਉ ਫਲੁ ਦੇ ਅਤੁ ਨਾਮੁ ਸਿਮਰਿਆ ਤਉ ਉਹੀ ਮੁਕਤਿ ਕਰੈ, ਜਬ ਐਸਾ ਨਿਰਮਾਇਲੁ ਹੋਇ ਕਰਿ ਸਿਮਰੈ, ਮੈਲੁ ਸੰਸਾਰ ਕੀ ਨ ਲਾਗੈ ਤਬ ਉਹੁ ਸਗੁਰਾ ਕਹੀਐ ਅਰੁ ਜਿਸੁ ਕੰਉ ਏਹੁ ਪ੍ਰੀਤਿ ਨ ਆਈ, ਜਿਉਂ ਕਲਰ ਕੀ ਧਰਤ ਮੇਘੁ ਪੜਿਆ[3] ਅਰੁ ਫਲੁ ਕਿਛੁ ਨ ਹੂਆ, ਤਿਸ ਕੰਉ ਨਿਗੁਰਾ ਕਹੀਐ, ਉਹੁ ਸਗੁਰਾ ਨਾਹੀ। ਭਾਈ ਰਾਮ ਜਨਹੁ ! ਸਗੁਰੇ ਕੀ ਨੀਸਾਣੀ ਏਹੁ ਹੈ ਜਬ ਲਗਿ ਸਤਿਗੁਰ ਕੀ ਮਤਿ ਰਿਦੈ ਨ ਬਸੈ ਤਬ ਲਗਿ ਏਸੁ ਕੰਉ ਘੋਰੁ ਅੰਧੇਰੁ ਹੈ। ਜਿਉਂ ਬਿਨਾਂ ਪਾਣੀ ਤੇ ਕੋਈ ਡੂਬੇ ਤਿਉਂ ਉਹੁ ਬਿਨਾਂ ਪਾਣੀ ਹੀ ਤੇ ਡੂਬੈ। ਬੋਲਹੁ ਭਾਈ ਜੀ ਵਾਹਗੁਰੂ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਬਲਿਹਾਰਿ ਜਾਂ, ਕਿਛੁ ਏਸ ਕੈ ਜਿ ਬਾਬਿ[4] ਲਿਖਿਆ ਹੈ ਸੋਈ ਹੋਤਾ ਹੈ, ਜਿ ਕਿਛੁ ਏਸ ਕੇ ਕਮਾਏ ਸਿਰਿ ਹੋਤਾ ਹੈ। ਬਾਬਾ ਜੀ ! ਏਹੁ ਕਥਾ ਜਿਉਂ ਹੈ ਤਿਉਂ ਸਮਝਾਈਐ ਜੀ ਮਿਹਰ ਕਰਿ ਕੈ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥ ਜੋ ਧੁਰਿ ਲਿਖਿਆ ਸੋ ਮੇਟਣਾ ਨ ਜਾਇ ॥
ਹੁਕਮੇ ਬਾਧਾ ਕਾਰ ਕਮਾਇ ॥ ਏਕ ਸਬਦਿ ਰਾਚੈ ਸਚਿ ਸਮਾਇ ॥ ੭ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮਜਨਹੁ ਜੀ ! ਏਹੁ ਕਥਾ ਏਵ ਹੈ, ਜੋ ਕਿਛੁ ਵਰਤਦਾ ਹੈ ਸਿ ਸਭਿ ਉਸ ਹੀ ਕੇ ਹੁਕਮ ਮਹਿ ਵਰਤਦਾ ਹੈ। ਜੇ ਕਿਛੁ ਸਾਹਿਬ ਲਿਖਿਆ ਹੈ ਏਸੁ ਮਾਨੁਖ ਕੈ ਬਾਬਿ ਸਿ ਮੇਟਿਆ ਕਿਵੈਂ ਹੀ ਨਾਹੀਂ ਜਾਤਾ। ਪਣੁ ਜੇ ਕਿਛੁ ਪਰਮੇਸੁਰ ਹੀ ਵਿਚ ਦੇ ਜਾਣੈ ਜਿ ਕਰਤਾ ਹੈ ਸਿ ਪਰਮੇਸੁਰੁ ਹੀ ਕਰਤਾ ਹੈ। ਤਬ ਏਹੁ ਸਚ ਪਰਮੇਸੁਰ ਕੰਉ ਜਾਇ ਮਿਲੈ, ਭਰਮੁ ਭੇਦੁ ਦੂਰਿ ਹੋਇ ਜਾਇ, ਭਾਈ ਜੀ ! ਏਹੁ ਕਥਾ ਏਵ ਹੈ ਜੀ। ਬੋਲਹੁ ਭਾਈ ਜੀ ਰਾਮ ਰਾਮ ਰਾਮ, ਵਾਹੁਗੁਰੂ"। ਤਬ ਬਹੁੜਿ ਉਨਹੁ ਗੋਬਿੰਦ ਲੋਕਹੁ ਪ੍ਰਸਨੁ ਕੀਆ, ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜਿ ਕਿਥਾਊਂ[5] ਕਾਈ ਠਵਰ ਪਰਮੇਸੁਰ ਕਾ ਕੀਆ ਨਾਹੀਂ ਭੀ ਹੋਤਾ ਕਿਸੀ

---

[1]ਅਰਥਾਤ—ਸਿੰਜੀ ਜਾਂਦੀ ਹੈ। [2]ਉਗਦਾ, ਪੈਦਾ ਹੁੰਦਾ। [3]ਮੇਘ (ਬੱਦਲ) ਪੜਿਆ (ਵਰਸਿਆ)। [4]ਬਾਬਤ, ਬਾਰੇ। [5]ਕਿਤੇ।

ਲੋਅ ਖੰਡ ਦੇਸ ਮਹਿੰ। ਬਾਬਾ ਜੀ! ਏਹੁ ਕਥਾ ਜਿਉਂ ਹੈ ਤਿਉਂ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ॥ ਚਹੁ ਦਿਸਿ ਨਾਮੁ ਪਾਤਾਲਹਿ ਹੇਰਾ ॥
ਸਭ ਮਹਿ ਵਰਤੇ ਪ੍ਰਭੁ ਦੈਆਲੁ ॥ ਜਮਣੁ ਮਰਣੁ ਦੀਸੈ ਸਿਰਿ ਖੁਧਿਆ ਕਾਲੁ ॥
ਨਾਨਕ ਨਾਮੁ ਮਿਲੈ ਮਨਿ ਭਾਵੈ ਸਚੇ ਦਰਿ ਨੀਸਾਨੁ[1] ॥ ੯ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭਾਈ ਰਾਮ ਜਨਹੁ ਜੀ! ਚਹੁੰ ਕੁੰਟਾਂ ਮਹਿ ਪਰਮੇਸੁਰੁ ਹੀ ਕਾ ਹੁਕਮੁ ਵਰਤਦਾ ਹੈ ਦਹਦਿਸਿ ਮਾਹਿੰ। ਅਖੰਡ ਪੈਆਲ ਮਹਿ ਉਹੀ ਹੈ; ਉਸ ਕਾ ਹੁਕਮੁ ਵਰਤਦਾ ਹੈ, ਸਕਲ ਆਕਾਸ ਮਹਿ ਉਸ ਹੀ ਕਾ ਲੇਖੁ ਹੈ। ਖੁਧਿਆ ਕਾ, ਨਿੰਦਾ ਕਾ ਜੀਵਣ-ਮਰਣ, ਦੁਖੁ-ਸੁਖ ਕਾ ਸਭਨਾਂ ਕੈ ਸਿਰਿ ਲੇਖੁ ਹੈ। ਪਣੁ ਭਾਈ ਜੀ! ਮੈਂ ਏਹੀ ਦਾਨੁ ਮੰਗਤਾ ਹੰਉ ਪਰਮੇਸੁਰ ਤੇ, ਜਿ ਮੁਝ ਕੰਉ ਤੂੰ ਏਹੀ ਆਪਣਾ ਨਾਮੁ ਦੇਹਿ, ਜਿਸ ਕਾ ਤੇਰੀ ਸਚੀ ਦਰਗਾਹ ਮਹਿੰ ਨੀਸਾਣੁ ਹੈ। ਜਿਤੁ ਨੀਸਾਣਿ ਜਮਦੂਤ ਨਾਂਹੀ ਪਹੁੰਚਿ ਸਕਤੇ ਤੇਰੈ ਦਰਿ, ਨਾਮੁ ਲੈ ਜਾਇ ਪਹੁੰਚਾਂਵਦਾ ਹੈ; ਤੂੰ ਮੁਝ ਕੰਉ ਏਹੀ ਨਾਮੁ ਹੀ ਦੇਹਿ"। ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਸੀ ਕੀ ਚਰਨੀਂ ਲਾਗੈ; ਨਾਨਕ ਪੰਥੀ ਭਏ; ਉਨਕੈ ਮਨਿ ਸੰਤੋਖੁ ਆਇਆ; ਕਹਣੈ ਲਾਗੈ ਜਿ, "ਵਾਹੁਗੁਰੂ ਨਾਨਕੁ! ਧੰਨੁ ਗੁਰੂ ਬਾਬਾ ਨਾਨਕੁ! ਸਤਿਗੁਰੂ ਬਾਬਾ ਨਾਨਕੁ!"

### ਸਲੋਕੁ[2]

ਜਿਸੁ ਸਿਮਰਤ ਸੁਖੁ ਪਾਈਐ ਜਮ ਸੰਉ ਨਾਹੀ ਕਾਮੁ ॥
ਦੀਜੈ ਨਾਨਕ ਦਾਸ ਕੰਉ ਪ੍ਰਭ ਜੀ ਆਪਨਾ ਨਾਮੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰ ਪਰਸਾਦਿ ॥ ੯੭ ॥

## ਨਵਗ੍ਰਿਹ–ਪੂਜਾ ਦਾ ਖੰਡਣ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਇਕ ਰਾਜੇ ਨਾਲ)

ਤਬ ਉਸੁ ਨਗਰ ਤੇ ਦੱਖਣ ਕੀ ਧਰਤੀ ਦੇਖਤੇ ਦੇਖਤੇ ਗੁਰੂ ਬਾਬਾ ਨਾਨਕੁ ਅਰੁ ਮਰਦਾਨਾ ਏਕ ਸਮੇ ਪੈਂਡੇ ਚਲਿਆ ਜਾਂਦਾ ਹੈ ਫ਼ਕੀਰੀ ਦੈ ਰੂਪਿ। ਜਾਂ ਦੇਖੈ ਤਾਂ ਆਗੈ ਇਕੁ ਰਾਜਾ ਪੂਜਾ ਕਰਾਵਤਾ ਹੈ। ਤਬ ਓਹਿ ਲੋਕ ਸਗਲੇ ਕਹਿ ਉਠੇ ਜਿ, "ਨਾਨਕੁ ਵੇਦੀ ਆਇਆ, ਤਪਾ ਆਇਆ"। ਕੋਈ ਕਹੈ ਜਿ, "ਨਾਨਕੁ ਭਗਤੁ ਆਇਆ"। ਲੋਕ ਜਿਤਨੇ ਥੇ ਏਤਨੇ ਸਭਿ ਲਾਗੇ ਜਾਇ ਜਾਇ ਗੁਰੂ ਬਾਬੇ ਦੀ ਪੈਰੀਂ ਪੜਣੈ। ਤਬ ਜਿਨਹੁ ਪੂਜਾ ਕਰਾਈ ਥੀ

---

[1] ਸਹੀ ਪਾਠ–"ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁਦਿਸਿ ਨਾਮੁ ਪਤਾਲੰ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ ॥
ਜਾਂ ਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲੰ ॥
ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲੰ ॥ ੯ ॥ ੧ ॥ ੪ ॥"

[2] ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਉਹਿ ਭੀ ਲਾਗੇ ਕਹਣੇ ਪਾਸਿ ਜਿ, "ਬਾਬਾ ਜੀ ! ਹਮ ਪੂਜਾ ਕਰਾਵਤੇ ਹੈਂ"। ਤਬ ਗੁਰੂ ਬਾਬੈ ਨਾਨਕ ਜੀ ਕਹਿਆ, ਜਿ, "ਪਰਮੇਸੁਰ ਕੇ ਲੋਕਹੁ ! ਤੁਮਿ ਜੋ ਪੂਜਾ ਕਰਾਵਤੇ ਹਉ ਸੁ ਕਿਸ ਕੀ ਕਰਤੇ ਹਉ ?" ਤਬ ਉਨਿ ਕਹਿਆ ਜਿ, "ਬਲਿਹਾਰਿ ਜਾਂ ! ਹਮਿ ਜਿ ਪੂਜਾ ਕਰਤੇ ਹੈਂ ਸੁ ਨਵ ਗ੍ਰਹਿ[1] ਦੇਵਤੇ ਕੀ ਪੂਜਾ"। "ਤੁਮ ਤੇ ਜਿ (ਪੂਜਾ) ਕਰਾਵਤਾ ਹੈ ਸੁ ਕਵਨੁ ਕਰਾਵਤਾ ਹੈ ?" ਕਹੈ, "ਜੀ, ਏਹਿ ਜਿ ਪੜ੍ਹੇ-ਪੰਡਿਤ ਹੈਨਿ ਸਿ ਏਈ ਕਰਾਵਤੇ ਹੈਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਕਿਛੁ ਇਨਾਂ ਪੜ੍ਹਿਆਂ ਕੇ ਵਸਿ ਭੀ ਹੈ ਅਰੁ ਇਸੁ ਪੂਜਾ ਗ੍ਰਿਹ ਦੇਵਤੇ ਤੀਕੁ ਬਸਿ ਹੈ ਜਿ ਤੁਮਿ ਇਨ ਕੰਉ ਪੂਜਤ ਹਉ"। ਕਹੈ, "ਤੁਮ ਹੀ ਜਾਨਹੁ ਜਿ ਕਿਉਂ ਕਰਿ ਬਾਤ ਹੈ"। ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਰਾਗ ਮਹਿ ਬਾਣੀ ਬੋਲਿ ਉਠਾ ਜਿ:-

ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥ ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥
ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣਿ ਜਾਉ ॥ ੧ ॥

ਤਿਸੁ ਕਾ ਪਰਮਾਰਥੁ-

"ਰੇ ਭਾਈ ਲੋਕਹੁ ! ਜੋ ਕਿਛੁ ਪਰਮੇਸੁਰ ਲਿਖਿਆ ਹੈ ਸੁ ਕਿਸੀ ਕੈ ਬੁਤੈ ਮਿਟਾਇਆ ਨਾਹੀਂ ਜਾਤਾ। ਕਿਆ ਲਿਖਿਆ : ਬੋਲਣੁ, ਚਲਣੁ, ਸਉਣੁ, ਸੁਨਣੁ, ਦੇਖਣੁ ਜਾਗਣੁ, ਜੀਵਣੁ ਮਰਣੁ, ਦੁਖੁ ਸੁਖੁ, ਨੇਕੀ ਬਦੀ, ਹਰਖੁ ਸੋਗੁ, ਗ੍ਰਿਸਤੁ ਭੋਗੁ, ਜੋ ਕਿਛੁ ਵਰਤੈਗਾ ਅਰੁ ਵਰਤਿਆ ਹੈ ਸਭੁ ਉਸੁ ਸਾਹਿਬ ਕਾ ਲਿਖਿਆ ਹੋਆ ਹੈ। ਅਰੁ ਜੋ ਲਿਖਿਆ ਹੈ ਸੁ ਮਿਟਦਾ ਤ੍ਰਿਏ ਕਾਲ[2] ਨਾਹੀ ਤਾਂ ਪੜ੍ਹਿਆ ਨੂੰ ਕਿਆ ਪੂਛੀਐ ਜਾਂ ਉਨਿ ਲਿਖਿਆ ਸਾ ਸੁ ਲਿਖਿਆ, ਅਰੁ ਲਿਖਿਆ ਫਿਰਿ ਮਿਟਦਾ ਨਾਹੀ। ਨਾ ਪੂਜਾ ਨਾ ਸੇਵਾ ਨਾ ਦਾਨਿ ਨਾ ਪੁੰਨਿ ਨਾ ਹਠਿ ਨਾ ਤਪਿ; ਪੂਜਾ ਕਰਾਈਐ ਗ੍ਰਿਹ ਦੇਵਤੇ ਕੀ ਸੁ ਕਿਆ ਕਰਿ ਕਰਾਈਐ। ਜਾਂ ਲਿਖਿਆ ਕੋਈ ਮਿਟਾਇ ਨ ਸਕਈ। ਅਰੁ ਮਾਇਆ ਜਿ ਹੈ ਜਿਸੁ ਮਾਇਆ ਕਾਰਣਿ ਏਹੁ ਇਤਨੇ ਉਪਾਉ ਕਰਤਾ ਹੈ, ਗ੍ਰਿਹ ਦੇਵਤਿਆਂ ਕੀ ਪੂਜਾ ਕਰਤਾ ਹੈ ਜਿ ਮਤੁ ਕਿਸੀ ਉਪਾਇ ਮਾਇਆ ਪਾਵਾਂ, ਸੁ ਏਹੁ ਮਾਇਆ ਕਿਛੁ ਨਾਹੀ:-

ਬਾਬਾ ਮਾਇਆ ਰਚਨਾ ਧੋਹੁ ॥
ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰੇ ਲੋਕਹੁ ! ਜਿਸੁ ਮਾਇਆ ਕੈ ਕਾਰਨਿ ਏਹੁ ਦੇਵਤਿਅਹੁ ਕੀ, ਨਉਂ ਗ੍ਰਹੁ ਕੀ ਪੂਜਾ ਕਰਤੇ ਹੈ ਸੁ ਏਹੁ ਮਾਇਆ ਕਿਛੁ ਨਾਹੀ, ਏਹੁ ਜਿ ਮਾਇਆ ਹੈ ਸਿ ਧ੍ਰੋਹਨੀ[3] ਹੈ, ਇਸੁ ਕੰਉ ਅੰਤਿ ਧ੍ਰੁਹਿ[4] ਜਾਇਗੀ। ਮਾਇਆ ਜਿ ਹੈ ਸਿ ਧ੍ਰੋਹਨੀ ਹੈ; ਅਰੁ ਪਰਮੇਸੁਰ ਕਾ ਨਾਮੁ ਛੋਡਿ ਕਰਿ ਮਾਇਆ ਨੋ ਲਾਗਾ, ਪਰਮੇਸੁਰੁ ਛੋਡਿ ਦੀਆ; ਹੂਆ ਕਿਆ ? ਤਿਸੁ ਕੰਉ ਮਾਇਆ ਧ੍ਰੋਹੁ ਗਈ; ਪਰਮੇਸੁਰ ਤੇ ਭੂਲਿ ਗੈਆ; ਸੇਵਾ ਜਿ ਕਰੀ ਸਾ ਨਿਹਫਲ ਗਈ; ਮਾਇਆ ਭੀ ਗਈ। ਅਰੁ ਪਰਮੇਸੁਰੁ ਭੀ ਗੈਆ, ਹਥਿ ਨ ਆਇਆ। ਇਹੁ ਧਨੁ ਭੀ ਗੈਆ ਅਰੁ ਉਹੁ ਪਰਮੇਸੁਰੁ ਭੀ ਗੈਆ; ਨਾ ਏਹੁ ਲੋਕੁ ਸਵਰਿਆ ਨ ਓਹੁ ਲੋਕੁ ਸਵਰਿਆ। ਅੰਧੇ ਨਾਮੁ ਵਿਸਾਰਿਆ ਨਾ ਤਿਸੁ ਇਹੁ ਨਾ ਓਹੁ। ਪਰਮੇਸੁਰੁ ਵਿਸਰਿਆ ਏਹੁ ਹਾਲੁ ਹੋਆ, ਪਰੁ ਜੇ ਪਰਮੇਸੁਰੁ ਸਿਮਰਦਾ ਤਬ ਏਹੁ ਲੋਕੁ ਭੀ ਸਵਰਦਾ ਅਰੁ ਓਹੁ ਲੋਕੁ ਭੀ ਸਵਰਦਾ। ਬੋਲਹੁ ਭਾਈ ਜੀ ਸ੍ਰੀ ਰਾਮ ਸ੍ਰੀ ਰਾਮ ਵਾਹੁਗੁਰੂ"। ਤਬ ਉਨਿ ਰਾਜੇ ਪ੍ਰਸਨੁ ਕੀਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਇਸੁ ਸੰਸਾਰ ਮਹਿੰ ਏ ਜਿ ਲੋਕ ਹੈਂ; ਪ੍ਰੀਤ ਕਰਤੇ ਹੈਂ; ਭਾਉ ਭੀ ਬਢਾਵਤੇ ਹੈਂ; ਪ੍ਰੀਤਿ ਲਗਾਵਤੇ ਹੈਂ; ਕੋਈ ਈਹਾਂ ਕੀ ਪ੍ਰੀਤਿ ਕਾ ਆਗੈ ਭੀ ਇਸੁ ਪ੍ਰਾਨੀ ਕੰਉ ਮਿਲਿਤਾ ਹੈ ? ਜਿ ਈਹਾਂ ਰੋਤੇ ਹੈਂ ਕਈ ਬਿਲੀਪਾਤ[5] ਕਰਤੇ ਹੈਂ; ਗੁਰੂ ਬਾਬਾ ਨਾਨਕ ਜੀ !

---

[1] ਨੌਂ ਗ੍ਰਿਹ ਇਹ ਹਨ-ਸੂਰਜ, ਚੰਦ੍ਰਮਾ, ਮੰਗਲ, ਬੁੱਧ, ਵੀਰ, ਸ਼ੁਕ੍ਰ, ਸ਼ਨੀਚਰ, ਰਾਹੂ ਤੇ ਕੇਤੂ। [2] ਤਿੰਨ ਕਾਲ। [3] ਧ੍ਰੋਹ ਕਰਨ ਵਾਲੀ, ਧੋਖੇਬਾਜ਼। [4] ਠਗਿ। [5] ਵਿਰਲਾਪ।

ਜਦਿ ਕਿਛੁ ਇਨਕਾ ਅਸਨੇਹੁ[1] ਇਸੁ ਜੀਅ ਕੈ ਕਾਮਿ ਹੈ ਕਿ ਕਿਛੁ ਨਾਂਹੀ ? ਬਾਬਾ ਜੀ ! ਜਿਉਂ ਏਹੁ ਕਥਾ ਹੈ ਤਿਉਂ ਸਮਝਾਈਐ ਜੀ" । ਤਬ ਗੁਰੂ ਬਾਬਾ ਨਾਨਕ ਜੀ ਬਾਣੀ ਬੋਲਿ ਉਠਾ ਜਿ:-

ਜੰਮਣੁ[2] ਮਰਣਾ ਆਇਕੈ[3] ਐਥੈ ਖਾਧੀ[4] ਕਾਲਿ ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ[5] ॥ ੨ ॥

ਤਿਸੁ ਕਾ ਪਰਮਾਰਥੁ-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਰੇ ਭਾਈ ! ਜਿ ਕੋਈ ਜਨਮਿਆ ਹੈ ਅਰੁ ਈਹਾਂ ਆਇਆ ਹੈ ਸੁ ਕਾਲ ਕੇ ਬਸਿ ਹੋਇਆ ਹੈ । ਅਰੁ ਭਾਈ ਜੀ ! ਜਿ ਈਹਾਂ ਪ੍ਰੀਤਿ ਕਰਤੇ ਹੈਂ ਸੁ ਊਹਾਂ, ਜਹਾਂ ਏਸੁ ਜੀਵ ਕਾ ਲੇਖਾ ਲੀਜੀਤਾ[6] ਹੈ ਤਹਾਂ ਏਨਾਂ ਸੈਂਸਾਰ ਕਿਆ ਅਸਨੇਹੀਆਂ ਬੀਚ ਥੇ[7] ਕੋਈ ਨਾਹੀਂ ਸਹਾਈ ਹੋਤਾ, ਇਨਾਂ ਬੀਚ ਥੀਂ ਨਾਲਿ ਕੋਈ ਨਾਹੀਂ ਜਾਤਾ । ਅਰੁ ਜਿਤਨੇ ਏ ਰੋਤੇ ਹੈਂ ਏਤਨੇ ਏ ਪ੍ਰਾਲ ਹੀ ਬਾਹਤੇ ਹੈਂ[8] । ਪ੍ਰਾਲ ਕਾ ਅਰਥੁ ਕਿਆ-ਏਕ ਅੰਸੁ ਅਖੀਂ ਤੇ ਗਿਰਤੀ ਹੈ ਉਸੁ ਪ੍ਰੀਤਿ ਕੀ ਪ੍ਰੀਤਿ ਕਰਿ ਕਰਿ, ਅਸਨੇਹ ਕੈ ਹਿਤਿ ਕਰਿ ਕਰਿ, ਜਿ ਏ ਰੋਤੇ ਹੈਂ ਸੁ ਉਸ ਕਾ ਬੁਰਾ ਹੋਤਾ ਹੈ, ਉਸ ਕਾ ਏਹਿ ਰੋਇ ਕਰਿ ਬੁਰਾ ਮਨਾਵਤੇ ਹੈਂ । ਇਨ ਕੈ ਰੋਵਣੈ ਸਾਥਿ ਉਸ ਕੰਉ ਮਹਾਂ ਦੁਖੁ ਲਗਤਾ ਹੈ । ਏਕਸੁ ਅੰਸੁ ਕੇ ਉਸ ਕੰਉ ਕਈ ਦਰੀਆਵ ਅਸਗਾਹ[9] ਭਵਜਲ[10] ਹੋਇ ਜਾਤੇ ਹੈਂ । ਭਾਈ ਜੀ ! ਉਨ੍ਹਾਂ ਭਵਜਲਾਂ ਕੰਉ ਝਾਗਤਾ ਝਾਗਤਾ ਹਾਰਿ ਹੋਇ ਪੜਤਾ ਹੈ, ਤੋਬਹ ਤੋਬਹ ਕਰਤਾ ਹੈ, ਕਹਤਾ ਹੈ 'ਹਾਇ ਹਾਇ ਪਾਰਬ੍ਰਹਮੁ ! ਤੂ ਉਨ ਕੰਉ ਆਪਣੀ ਬਾਹੁ ਮੇਰਾ ਖਿਆਲੁ ਛੋਡਿਹ । ਉਨ ਕੰਉ ਆਪਣੀ ਪੜੇ ਮੇਰੈ ਅਰਥਿ ਕਰਿ ਕਰਿ ਰੋਵਹਿ ਨਾਹੀਂ ਏ ! ਪਰਮੇਸੁਰ ਉਨ ਕੰਉ ਆਪਣੀ ਬਾਹਿ, ਜੋ ਮੇਰੈ ਅਰਥਿ ਰੋਵਹਿ ਨਾਹੀਂ । ਏ ਜਿ ਰੋਵਤੇ ਹੈਂ ਸੁ ਉਸੁ ਜੀਵ ਕੰਉ ਐਸੇ ਪ੍ਰਾਲ ਮਹਿ ਬਾਹਤੇ ਹੈਂ । ਜੇ ਤਾਂ ਉਸੁ ਜੀਵ ਕਾ ਕੋਈ ਭਲਾ ਚਾਹੈ ਤਉ ਰੋਵੈ ਨਾਹੀਂ । ਉਸ ਕੇ ਪੀਛੈ ਇਹੀ ਕੀਰਤਨੁ ਕਰੈ ਕਰਾਵੈ, ਜਿ ਰੋਵਤਿਆਂ ਕਾ ਭੀ ਭਲਾ ਮੁਏ ਜੀਵ ਕੀ ਭੀ ਪਰਮਗਤਿ ਹੋਇ । ਐਸਾ ਹੈ ਰੋਵਣਾ ਬੁਰਾ ਮੂਏ ਕੈ ਪਾਛੈ । ਭਾਈ ਜੀ ! ਏਹੁ ਕਥਾ ਏਵ ਹੈ । ਬੋਲਹੁ ਭਾਈ ਜੀ ਵਾਹਗੁਰੂ ਸਚਾ" । ਤਬ ਬਹੁੜਿ ਉਨਿ ਰਾਜੇ ਕਹਿਆ ਜਿ, "ਏ ਨਾਨਕ ਜੀ ! ਇਤਨੇ ਜੀਵ ਪਰਮੇਸੁਰ ਪੈਦਾ ਕਰੈ ਹੈਂ ਇਨ ਕੰਉ ਰਿਜਕੁ ਕਿਉਂ ਕਰਿ ਪਹੁਚਾਵਤਾ ਹੈ ? ਐਤਨੇ ਜੀਵ ਜਿ ਹੈਂ ਸਿ ਸਭਿ ਉਸ ਹੀ ਕੀ ਸਿਫਤਿ ਕਰਤੇ ਹੈਂ ਤਉ ਉਹੁ ਪਰਮੇਸੁਰੁ ਭਲਾ ਮਨਾਵਤਾ ਹੈ ਕਿ ਨਾਹੀਂ ? ਬਾਬਾ ਏਹੁ ਬਾਤ ਕਿਉਂ ਕਰਿ ਹੈ ਜਿਉਂ ਹੈ ਤਿਉਂ ਸਮਝਾਈਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥
ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ॥
ਸਭਨਾ ਦਾਤਾ[11] ਏਕੁ ਤੂ ਹੋਰੁ ਜੀਆ ਕੇਤੇ ਲੋਇ ॥ ੩ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਸੁਨਿਹੋ ਰਾਜਾ ਜੀ ! ਜਿ ਕੋਈ ਹੈ ਸੁ ਬਹੁਤ ਹੀ ਬਹੁਤੁ ਆਖਦਾ ਹੈ, ਪਰੁ ਉਸ ਕੀ ਕੀਮਤਿ ਕੋਈ ਨਾਹੀਂ ਜਾਨਤਾ ਜੋ ਉਹੁ ਕੈਸਾ ਹੈ । ਜਉ ਕੀਮਤਿ ਹੀ ਕੋਈ ਨਾਹੀਂ

---

[1]ਸਨੇਹ, ਪ੍ਰੇਮ । [2]ਸਹੀ ਪਾਠ-"ਜੀਵਣ" । [3]ਸਹੀ ਪਾਠ-"ਜਾਇ ਕੈ ।" [4]ਸਹੀ ਪਾਠ-"ਖਾਜੈ" । [5]ਪਰਾਲੀ ਦਾ ਗੱਠੜ, ਭਾਵ-ਫੋਕਾ ਚੀਕ-ਚਿਹਾੜਾ । [6]ਲਈਦਾ ਹੈ । [7]ਵਿਚੋਂ । [8]ਅਰਥਾਤ-ਫੋਕੀ ਕਾਵਾਂ ਰੌਲੀ ਪਾਉਂਦੇ ਹਨ । [9]ਡੂੰਘੇ । [10]ਸੰਸਾਰ-ਸਾਗਰ । [11]ਸਹੀ ਪਾਠ-"ਸਾਚਾ ਸਾਹਿਬੁ" ।

ਜਾਨਤਾ ਤਬ ਬਡਾਈ ਉਸ ਕੀ ਕੰਉ ਕੀਮਤਿ ਕਉਣੁ ਪਹੁਚੈ। ਜੇ ਕਿਛੁ ਮੁਖ ਕੈ ਕਹਿਐ ਬਡਾ ਹੋਇ ਜਾਤਾ ਹੈ ਤਾਂ ਏਕੋ ਹੀ ਪਰਮੇਸੁਰੁ ਦਾਤਾ ਹੈ, ਹੋਰੁ ਜੀਅ ਜਿ ਹੈਂ ਸਿ ਕਈ ਲੋਅ ਹੈਂ, ਤਿਨ ਕਾ ਕਿਛੁ ਕਹਿਆ ਨਾਹੀਂ ਜਾਤਾ। ਕਈ ਲੋਅ ਜੀਵਾਂ ਕੇ ਹੈਂ, ਪਣੁ ਦਾਤਾ ਓਹੀ ਏਕੋ ਨਿਰੰਜਨੁ ਪੁਰਖੁ ਕਰਤਾ ਹੈ, ਹੋਰੁ ਕੋਈ ਨਾਹੀਂ। ਬੋਲਹੁ ਭਾਈ ਜੀ ਹਰਿ ਹਰਿ ਹਰਿ, ਸ੍ਰੀ ਰਾਮ ਕ੍ਰਿਸਨ ਸ੍ਰੀ ਰਾਮ ਕ੍ਰਿਸਨ, ਵਾਹੁਗੁਰੂ ਸਚਾ"। ਤਬ ਫੇਰਿ ਉਨਿ ਰਾਜੇ ਕਹਿਆ ਜਿ, "ਬਾਬਾ ਜੀ ! ਹੋਰੁ ਜਿ ਸਿਧ ਸਾਧਿਕ ਪੀਰ ਪੁਰਖ ਕਹਾਵਤੇ ਹੈਂ, ਸੁ ਕਿਛੁ ਨਾਹੀਂ ਤੂੰ ਜਿ ਹੈਂ ਸੁ ਬਡਾ ਪੁਰਖੁ ਹੈਂ, ਤੇਰੈ ਸਮਾਨਿ ਕੋਈ ਨਾਹੀਂ–ਨਾ ਸਿਧੁ ਨਾ ਸੰਤੁ, ਨਾ ਭਗਤੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰਾਜਾ ! ਹੰਉ ਕਉਣੁ ਹਾਂ ਨੀਚੁ :–

ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਰਾਜਾ ਜੀ ! ਮੈਂ ਜਿ ਹਾਂ ਸਿ ਨੀਚਾਂ ਤੇ ਅਤਿ ਨੀਚੁ ਹਾਂ ਅਰੁ ਕੀਟਾਂ ਤੇ ਕੀਟੁ ਹਾਂ, ਪਰੁ ਓਇ ਜਿ ਨੀਚ ਅਰੁ ਕੀਟ ਹੈਂ ਮੈਂ ਤਿਨਾਂ ਕੀਟਾਂ ਤੇ ਕੀਟੁ ਹਾਂ। ਉਇ ਜਿ ਸਿਧ ਸਾਧਿਕ ਜਤੀ ਸਤੀ ਹੈਂ, ਹਠੀ ਤਪੀ ਹੈਂ, ਉਇ ਬਡੇ ਹੈਂ, ਉਨਿ ਸੰਉ ਕੇਹੀ ਰੀਸ ਹੈ। ਪਣੁ ਜਦ ਨੀਚਾਂ ਕੈ ਤਾਈਂ ਪਰਮੇਸੁਰ ਸਮਾਲੇਗਾ ਤਬ ਜੇਹੀ ਨਜਰਿ ਕਰੈਗਾ ਤੇਹੀ ਬਖਸੀਸ ਹੋਇਗੀ, ਹਥਿ ਕਿਸੀ ਕੈ ਕਿਛੁ ਨਾਹੀਂ। ਉਸੁ ਭਾਵੈਗਾ ਤਿਉਂ ਕਰੈਗਾ, ਅਵਰੁ ਉਪਾਵ ਸਕਲ ਬਾਦਿ ਹੈਂ ਬਿਨਾਂ ਪਰਮੇਸੁਰ ਜੀ ਕੀ ਸਿਮਰਨ। ਹੋ ਰਾਜਾ ! ਜੇ ਤਉ ਪਰਮੇਸੁਰੁ ਕਰਾਵੈ ਤਬ ਇਹੀ ਸਿਮਰਨੁ ਕਰੀਐ। ਬੋਲਹੁ ਭਾਈ ਜੀ ਵਾਹੁਗੁਰੂ"।

**ਸਲੋਕੁ[1] ।**

ਸੁਰਿ ਨਰ ਮੁਨਿ ਜਨ ਖੋਜਤੇ ਸੁਕਰੁ ਲਾਇ ਸਮਾਧਿ ॥
ਜਾਕਉ ਬ੍ਰਹਮਾਦਿਕ ਅਰਾਧਤੇ ਦਾਸ ਨਾਨਕ ਤਿਸੈ ਅਰਾਧਿ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯੯ ॥

# ਅਟੁਟ ਸਿਮਰਨ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਉਸੁ ਨਗਰ ਤੇ ਗੁਰੂ ਬਾਬਾ ਨਾਨਕੁ ਜੀ ਦਖਣ ਕੀ ਧਰਤੀ ਚਲਿਆ ਜਾਤਾ ਥਾ। ਅਰੁ ਬਾਬੇ ਜੀ ਕਾ ਸੁਭਾਉ ਹੋਤਾ ਜਿ ਕਈ ਦਿਨ ਗੁਰੂ ਬਾਬਾ ਚਲਤਾ ਹੀ ਰਹਤਾ, ਕਈ ਦਿਨ ਬੈਠਿ ਹੀ ਰਹਤਾ; ਕਈ ਦਿਨਿ ਬੈਰਾਗ ਹੀ ਮਹਿੰ ਰਹਤਾ, ਕਈ ਦਿਨਿ ਚੁਪ ਹੀ ਕਰਿ ਰਹਤਾ; ਉਦਿਆਨ ਮਹਿ ਰਹੈ, ਮਰਦਾਨਾ ਸਾਥਿ ਥਾ। ਤਬ ਏਕ ਦਿਨਿ ਗੁਰੂ ਬਾਬਾ ਨਾਨਕ ਜੀ ਬੋਲਿਆ ਮਹਾਂ ਅਨੰਦ ਕੇ ਘਰਿ ਮਹਿੰ, ਮਰਦਾਨੇ ਕੰਉ ਗੁਰੂ ਬਾਬੇ ਬੁਲਾਇਆ, ਪਣੁ

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਮਹਾਂ ਅਨੰਦ ਚਾਵ ਕੇ ਘਰਿ ਮਹਿੰ। ਤਬ ਮਰਦਾਨਾ ਬੈਠਾ[1] ਥਾ। ਤਬ ਗੁਰੂ ਬਾਬੇ ਨਾਨਕ ਜੀ ਮਹਲੁ ਨਜਰਿ ਆਇਆ। ਬਾਬਾ ਅਨੰਦ ਕੇ ਘਰਿ ਮਹਿੰ ਬੈਠਾ ਹੈ। ਤਬ ਮਰਦਾਨੇ ਕਹਿਆ ਜਿ ਬਲਿਹਾਰ ਜਾਂ, ਗੁਰੂ ਬਾਬਾ ਨਾਨਕ ਜੀ ! ਤੇਰੈ ਦਰਸਨ ਕੰਉ ਬਲਿਹਾਰ ਜਾਉਂ ਜੀ ! ਤੂੰ ਅਜੁ ਬਡੇ ਅਨੰਦ ਕੇ ਘਰਿ ਮਹਿੰ ਬੈਠਾ ਹੈਂ। ਬਾਬਾ ਜੀ ! ਮੇਰੇ ਜੀ ਏਕ ਪ੍ਰੀਛਾ ਹੈ ਬਾਤ ਪੂਛਣੇ ਕੀ, ਜੇ ਆਗਿਆ ਹੋਇ ਤਉ ਪੂਛਉਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਅਜੁ ਕਿਛੁ ਤੇਰੈ ਜੀ ਹੈ ਸੁ ਪੁਛੁ"। ਤਬ ਮਰਦਾਨੇ ਕਹਿਆ ਜਿ, "ਬਲਿਹਾਰਿ ਜਾਉਂ ਤੇਰੇ ਦਰਸਨ ਕੰਉ ਜਿ ਤੂੰ ਕਈ ਦਿਨਿ ਬੈਠਾ ਹੀ ਰਹਾ ਹੈਂ, ਸਿ ਕਵਨੁ ਹਠੁ ਕੀਆ ? ਅਰੁ ਕਈ ਦਿਨ ਚਲਤਾ ਬੈਰਾਗ ਮਹਿੰ ਰਹਿਆ ਸਿ ਕਵਨੁ ਬੈਰਾਗੁ ਗਿਆਨ ਉਪਜਿਆ ? ਕਈ ਦਿਨ ਬੈਠੇ ਹੋਇ ਸਿ ਕਵਨੁ ਤਪੁ ਪਕੜਿਆ ? ਅਬ ਤੂੰ ਸਹਜ ਮਹਿੰ ਹੈਂ ਸਿ ਕਵਨੁ ਚਾਉ ਕਿਸੁ ਬਾਤ ਕਾ ਉਪਜਿਆ ? ਅਵਰ ਦਿਨ ਨ ਕਿਛੁ ਬੋਲਤਾ ਨ ਬਕਤਾ, ਨ ਕਿਸੀ ਤਰਫ ਦੇਖਤਾ। ਤਬ ਤੇਰਾ ਮਨੁ ਬਹੁਤ ਅੰਦੇਸਮਾਨੁ[2] ਹੋਤਾ, ਅਬ ਤੂੰ ਹਰਖ ਤਮਾਸੇ ਚਾਉ ਮਹਿੰ ਨਦਰੀ ਆਇਆ; ਸਿ ਮੇਰਾ ਮਨੁ ਬਹੁਤੁ ਅਜੁ ਖੁਸੀ ਭਿਆ। ਪਣੁ ਜੀ, ਆਜੁ ਤੁਮਾਰੈ ਮਨਿ ਜਿ ਹੈ ਸਿ ਕਿਸੁ ਬਾਤ ਕਾ ਚਾਉ ਹੈ ? ਸੁਣਾਈਐ ਜੀ, ਪਰਮੇਸੁਰ ਕੀ ਨਮਿਤ ਤਬ ਗੁਰੂ ਬਾਬੇ ਨੋ ਜਤ ਪਰਮੇਤਰੁ ਕਾ ਅਰਥੁ ਪੜ੍ਹਿਆ, ਤਬ ਗੁਰੂ ਨਾਨਕ ਜੀ ਬਾਣੀ ਬੋਲੀ ਬਿਲਾਵਲ ਰਾਗ ਮਹਿੰ ਛੰਤੁ:–

ਮੈ ਮਨਿ ਚਾਉ ਘਣਾ[3] ਸਾਚਿ ਵਿਗਾਸੀ[4] ਰਾਮ ॥
ਮੋਹੀ ਪ੍ਰੇਮ ਪਿਰੇ[5] ਪ੍ਰਭਿ ਅਬਿਨਾਸੀ ਰਾਮ ॥
ਅਵਿਗਤੋ[6] ਹਰਿ ਨਾਥੁ ਨਾਥਹੁ[7] ਤਿਸੈ ਭਾਵੈ ਸੋ ਥੀਐ ॥
ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ[8] ਜੀਐ ॥
ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥
ਭੇਖ ਭਵਨੀ[9] ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ[10] ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਮਰਦਾਨੇ ਨੋ ਕਹਿਆ ਜਿ, "ਏ ਮਰਦਾਨਿਆ ! ਮੇਰੈ ਮਨਿ ਏਹੁ ਚਾਉ ਹੈ ਜਿ ਕੋਈ ਬੰਧੂਆ[11] ਬੰਦੀਖਾਨੇ[12] ਵਿਚਿ ਦੇਕਰਿ ਅਜੁ ਜੁ ਕੀਚਦਾ[13] ਹੈ ਫਿਰਿ ਉਸਦੈ ਬਾਬਿ ਸਾਹਿਬੁ ਉਸਨੋ ਮਿਹਰਵਾਨੁ ਹੋਂਦਾ ਹੈ ਜਿ ਏਸ ਕੀਆਂ ਬੇੜੀਆਂ ਕਾਟਹੁ ਅਰੁ ਬੰਦੀਖਾਨੇ ਤੇ ਏਸਨੋ ਨਿਕਾਲਹੁ, ਮੇਰੈ ਪਾਸਿ ਲੇ ਆਵਹੁ। ਬਹੁੜਿ ਉਹੁ ਸਾਹਿਬੁ ਉਸੁ ਬੰਧੂਏ ਕੰਉ ਨਵਾਲਿ ਕਰਿ, ਖਵਾਲਿ ਕਰਿ, ਆਪਣਾ ਸਰਪਾਉ ਪਹਰਾਇੰਦਾ ਹੈ। ਸਰਪਾਉ ਘੋੜਾ ਦੇ ਵਜਹੁੰ ਆਪਣੈ ਹਜੂਰਿ ਰਖਦਾ ਹੈ; ਦਿਲਾਸਾ ਦੇਤਾ ਹੈ, ਜਿਉਂ ਉਸ ਕੈ ਮਨਿ ਸਹਜੁ ਪ੍ਰੀਤਿ ਉਪਜਤੀ ਹੈ, ਤਿਉਂ ਮਰਦਾਨਿਆਂ ! ਸੰਸਾਰੁ ਸਭੁ ਕੂੜ ਕੈ ਬੰਧਨਿ ਬੰਧਿਆ ਹੈ। ਲਬ, ਮੋਹ, ਕਾਮ, ਕ੍ਰੋਧ, ਅਹੰਕਾਰ ਕਾ ਏਸੁ ਸੰਸਾਰ ਕੰਉ ਬੰਧਨ ਪੜੇ ਹੈਂ। ਤਿਸੁ ਕੂੜ ਕੇ ਬੰਧਨ ਕੰਉ ਮੈਂ ਪਰਮੇਸੁਰੁ ਦੇਵੋ ਕਰਣਾ। ਕਾਮ, ਕ੍ਰੋਧ, ਲੋਭ, ਮੋਹ ਕੇ ਬੰਧਨ ਪਰਮੇਸੁਰ ਕਾਟੇ ਹੈਂ। ਮਰਦਾਨਿਆ ! ਸਚੁ ਪਰਮੇਸੁਰੁ ਹੈ, ਸਿ ਸਚਾ ਪਰਮੇਸੁਰੁ ਮੁਝ ਕੰਉ ਮਿਲਿਆ ਹੈ; ਸਿਫਤਿ ਕਾ ਸਰਪਾਉ ਮਿਲਿਆ ਹੈ। ਭਾਵ ਕਾ ਸਾਹਿਬੁ ਦੇਤਾ ਹੈ, ਤਿਸ ਕੀ ਪ੍ਰੀਤ ਕਰਿ ਕਰਿ ਹੰਉ ਮੋਹਿਆ ਹਾਂ; ਹੋਰ ਥੇ ਜੀਉ ਪਰਚਤਾ ਨਾਹੀਂ, ਜਿਸੁ ਸਿੰਉ ਮੇਰਾ ਮਨੁ ਮੋਹਿਆ ਹੈ। ਸੁ ਕੇਹਾ ਠਾਕੁਰੁ ਹੈ ? ਅਵਗਤੁ ਹੈ, ਤਿਸੁ ਕੀ ਗਤਿ ਪਾਈ ਨਾਹੀ ਜਾਤੀ। ਕੈਸਾ ਹੈ ? ਅਨਾਥਾਂ ਕਾ ਨਾਥੁ ਹੈ। ਅਨਾਥਾਂ ਕੰਉ ਦੇਵਣਹਾਰੁ ਹੈ, ਜਿਸੁ ਕਾ ਕੀਆ ਸਭੁ ਕਿਛੁ ਹੋਤਾ ਹੈ, ਜੇ ਉਸੁ ਭਾਵੈ ਸੋਈ ਕਰੈ, ਹੋਰਸ ਕਾ ਕੀਆ ਕਿਛੁ ਨਾਹੀਂ ਹੋਤਾ। ਸੁ ਉਹੁ ਹਰਿ ਕੈਸਾ ਹੈ ਜਿਸੁ ਸਿੰਉ ਮੇਰਾ ਮਨੁ ਰਚਿਆ ਹੈ ? ਜਿਤਨੇ ਜੀਅ ਹੈਂ ਸਭਨਾ ਊਪਰਿ ਕਿਰਪਾਲੁ

---

[1]ਗਜਾਤਾ। [2]ਚਿੰਤਾਮਾਨ। [3]ਬਹੁਤਾ, ਵਧੇਰੇ। [4]ਖੁਸ਼ ਹੋਈ। [5]ਪ੍ਰੀਤਮ (ਪਤੀ) ਨੇ। ਅਸਲ ਲਿਖਤ ਵਿਚ ਪਾਠ ਹੈ "ਪ੍ਰੇਮ ਪਿਆਰ"। [6]ਅਬਿਨਾਸ਼ੀ। [7]ਨਾਥਾਂ ਦਾ ਨਾਥ, ਅਰਥਾਤ–ਮਾਲਿਕਾਂ ਦਾ ਮਾਲਿਕ। [8]ਅਸਲ ਲਿਖਤ ਵਿਚ "ਸੋ ਜੀਐ" ਹੈ। [9]ਤੀਰਥਾਂ ਉਤੇ ਭੇਖ ਧਾਰ ਕੇ ਭਉਣਾ। [10]ਫੜਿਆ ਹੈ। [11]ਕੈਦੀ। [12]ਜੇਲ। [13]ਕਰਦਾ।

ਹੈ; ਸਾਸ ਗਿਰਾਸ ਕਾ ਦਾਤਾ ਹੈ: ਐਸਾ ਦਇਆਲੁ ਪੁਰਖੁ ਮੇਰਾ ਸਾਹਿਬੁ ਰਵਿ ਰਹਿਆ ਹੈ, ਹੋਰੁ ਭੇਖ ਨ ਆਵਤਾ ਹੈ ਕੋਈ, ਨ ਹੋਰੁ ਭਾਵਨੀ ਉਪਜਤੀ ਹੈ; ਨ ਕੋਈ ਮੈਂ ਹਠੁ ਨ ਤਪੁ ਜਾਨਤਾ ਹੰਉ; ਏਕੁ ਸਚੁ ਹੀ ਮੈਂ ਪਕੜਿ ਹੈ, ਉਸ ਹੀ ਸਚ ਕਾ ਮੇਰੈ ਮਨਿ ਚਾਉ ਹੈ। ਬੋਲਹੁ ਵਾਹੁਗੁਰੂ"। ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੇ ਬਕਸਹਿ ਤਬ ਕਹੰਉ ?"ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਮੇਰੀ ਖੁਸੀ ਹੈ, ਤੂੰ ਕਹੁ"। ਤਬ ਮਰਦਾਨੇ ਬੇਨਤੀ ਕਰੀ ਜਿ, "ਏ ਬਾਬਾ ਜੀ ਸਲਾਮਤਿ ! ਤੂੰ ਜਿ ਸਤੇਂਦਾ ਨਾਹੀ ਸਿ ਏਹੁ ਬਾਤਿ ਕਿਉਂ ਕਰਿ ਹੈ ਜੀ ? ਪਰਮੇਸੁਰ ਕੰਉ ਸਭੁ ਕੋਈ ਅਰਾਧਤਾ ਹੈ; ਵਖਤਿ ਸਉਂਦੇ ਭੀ ਹੈਨਿ, ਵਖਤਿ ਜਾਗਦੇ ਭੀ ਹੈਨਿ, ਪਣੁ ਅਠੇ ਪਹਰ ਕੋਈ ਨਾਹੀ ਜਾਗਿ ਸਕਦਾ। ਪਣੁ ਜਿਤੂੰ ਤੂੰ ਜਾਗਦਾ ਹੈਂ, ਬਾਬਾ ਜੀ ਸਲਾਮਤਿ ! ਜਾਂ ਤੁਧਨੋ ਸਚੁ ਮਿਲਿਆ ਤਾਂ ਤੂੰ ਹੁਣਿ ਕਿ ਮੰਗਦਾ ਹੈਂ ਪਰਮੇਸੁਰ ਤੇ ? ਖਾਹਿ, ਪੀਉ, ਸੰਉ, ਬਹੁ, ਵਖਤਿ ਸਿਰਿ ਉਸ ਕਾ ਨਾਮੁ ਭੀ ਲੇਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥
ਨਿਜ ਘਰਿ ਸੂਤੜੀਏ ਬਿਰਹੁ[1] ਜਗਾਏ ਰਾਮ ॥
ਨਵਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥
ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥
ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਂਣਿਆ ॥
ਕਰ[2] ਜੋੜਿ ਨਾਨਕੁ ਸਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ ॥ ੨ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਮੈਨੋ ਦਿਨੁ ਭੀ ਸੋਈ ਭਾਵੈ ਜਿਤੁ ਪਰਮੇਸੁਰੁ ਚਿਤ ਆਵੈ, ਭਿੰਨੀ ਰਾਤਿ ਭੀ ਸਾਈ ਭਲੀ ਜਿਤੁ ਪਰਮੇਸੁਰੁ ਚਿਤਿ ਆਵੇ। ਸਾਈ ਮੁਝਿ ਨੋ ਰਾਤਿ ਸੁਹਾਈ ਅਰੁ ਸੋਈ ਮੈਨੋ ਦਿਨੁ ਸੁਹਾਇ ਜਿਤੁ ਸਾਹਿਬੁ ਸਿਮਰੀਐ। ਅਰੁ ਸਚੁ ਤੰਉ ਪਾਇਆ, ਸਚੁ ਜਿ ਹੈ ਸਿ ਪਰਮੇਸੁਰ ਜੀ ਕਾ ਨਿਜ ਘਰੁ, ਤਿਸੁ ਨਿਜ ਘਰਿ ਮਹਿੰ ਜਾਇ ਸੁਤਾ। ਪਣੁ ਪ੍ਰੇਮ ਜਿ ਪਰਮੇਸੁਰੁ ਜੀ ਕਾ ਮੇਰੈ ਅੰਤਰਿ ਹੈ ਸੁ ਮੁਝ ਕੰਉ ਸੋਵਣੈ ਨਾਹੀਂ ਦੇਤਾ, ਮੈਂ ਨਾਹੀਂ ਜਾਗਦਾ, ਮੁਝ ਕੰਉ ਉਹੁ ਸਾਹਿਬ ਜੀ ਕਾ ਪ੍ਰੇਮ ਜਗਾਵਤਾ ਹੈ। ਅਰੁ ਇਸਤ੍ਰੀ ਸਾਈ ਖਸਮ ਕੰਉ ਖੁਸੀ ਆਵਤੀ ਹੈ ਜਿ ਜੋਬਨਵੰਤੀ ਹੋਤੀ ਹੋਇ, ਅਰੁ ਜਿ ਖਸਮ ਕੀ ਸੇਵਾ ਕਰੈ, ਸਾਈ ਖਸਮ ਕੰਉ ਭਾਵੈ। ਅਰੁ ਜਿ ਭਗਤੁ ਹੋਇ, ਜੋਬਨਵੰਤੁ ਹੋਇ, ਜਬ ਸੇਵਾ ਸਾਹਿਬ ਕੀ ਕਰੈ, ਕਿਆ ਸੇਵਾ ਕਰੇ ? ਨਾਮੁ, ਦਾਨੁ, ਇਸਨਾਨੁ, ਸੀਲ, ਸੰਜਮੁ, ਦੈਆ, ਭਾਉ–ਭਗਤਿ[3] ਕਰੈ, ਸਿਮਰਣ ਮਹਿ ਜਾਗਤਾ ਰਹੈ, ਤੰਉ ਹੀ ਸਾਹਿਬ ਕੰਉ ਭਾਵੈ। ਜਿਤਨੀ ਮਿਹਨਤਿ ਕਰੈ ਸਾਹਿਬ ਕੀ, ਇਤਨਾ ਹੀ ਸਾਹਿਬ ਕੰਉ ਭਾਵੈ। ਜਾਂ ਕੂੜੁ ਕਪਟੁ ਛਡੈ–ਅੰਤਰ ਨ ਰਾਖੈ; ਦੂਜਾ ਭਾਉ ਜਿ ਹੈ ਸਭੁ ਤਿਆਗਿ ਦੂਰਿ ਕਰੈ; ਸੈਂਸਾਰ ਮਾਇਆ ਕੀ ਕਿਰਤਿ ਛਡੈ; ਪਰਮੇਸੁਰੁ ਜੀ ਕੀ ਟਹਲ ਕਰੈ, ਤੰਉ ਏਸ ਕੰਉ ਖੁਸੀ ਹੋਇ ਸ੍ਰੀ ਠਾਕੁਰ। ਜਬ ਇਉਂ ਨਿਰਾਲੰਬੁ[4] ਹੋਇ ਕਰਿ ਟਹਲ ਕਰੈ ਸਾਹਿਬ ਕੀ, ਤੰਉ ਸਾਹਿਬ ਕੰਉ ਪਾਵੈ। ਸੋਹਾਗਣਿ ਕੀ ਨੀਸਾਣੀ ਹਾਰ ਹੈ, ਫੂਲਾ ਗਲਿ ਪਹਿਰਤੀ ਹੈ; ਆਭਰਨੁ[5] ਕਰਤੀ ਹੈ। ਮੈਂ ਹਰਿ ਕੈ ਸਿਮਰਣ ਕਾ ਹਾਰੁ ਗਲਿ ਪਹਰਿਆ ਹੈ। ਸਚ ਕਾ ਸਬਦੁ ਏਹੁ ਮੇਰੇ ਸਾਹਿਬ ਕੀ ਨੀਸਾਨੀ ਹੈ। ਜਬ ਨਾਮੁ ਸਿਮਰੀਐ ਤਬ ਇਸੁ ਨੀਸਾਨੀ ਤੇ ਜਾਨੀਐ ਜਿ ਏਹੁ ਪਰਮੇਸੁਰ ਕਾ ਲੋਕੁ ਹੈ। ਏਹੁ ਨੀਸਾਨੀ ਨਾਮ ਕਾ ਹਾਰੁ ਹੈ ਮੇਰੈ ਗਲਿ। ਅਰੁ ਮੈਂ ਮੰਗਤਾ ਕਿਆ ਹੰਉ ਪਰਮੇਸੁਰ ਤੀ[6]। ਦੋਵੈ ਹਥਿ ਜੋੜਿ ਕਰਿ ਅਠੇ ਪਹਰਿ ਜਿ, "ਜੀ ਤੂੰ ਮੁਝ ਕੰਉ ਏਹੀ ਸਚ ਨਾਮੁ ਹੀ ਦੇਹਿ, ਜੇ ਤੁਝ ਭਾਵੈ ਮਿਹਰਵਾਨ ! ਤਾਂ ਤੂੰ ਮਿਹਰ ਕੀ ਨਜਰਿ ਕਰਿ

---

[1]ਸਹੀ ਪਾਠ–"ਪਿਰਮੁ"। [2]ਹੱਥ। [3]ਪ੍ਰੇਮ-ਭਗਤੀ। [4]ਹੋਰ ਸਾਰੇ ਆਲੰਬ (ਆਸਰੇ) ਛੱਡ ਕੇ। [5]ਗਹਿਣੇ, ਜ਼ੇਵਰ। [6]ਤੋਂ।

ਕਰਿ ਮੁਝ ਕਉ ਸਚੁ ਨਾਮੁ ਹੀ ਦੇਹਿ, ਝੂਠੁ ਦੂਰਿ ਕਰਿ। ਬੋਲਹੁ ਭਾਈ ਵਾਹਗੁਰੂ"। ਤਬ ਮਰਦਾਨੇ ਕਹਿਆ ਜਿ, "ਵਾਹੁ ਵਾਹੁ ਜੀ, ਗੁਰੂ ਬਾਬਾ ਨਾਨਕੁ ਜੀ! ਤੂੰ ਵਾਹੁ ਵਾਹੁ ਬਾਬਾ ਜੀ, ਪਣੁ ਏਕੁ ਬੇਨਤੀ ਹੈ ਜਿ ਤੁਝ ਭਾਵੈ ਤਾਂ ਆਖਾਂ?" ਕਹੈ, "ਮਰਦਾਨਿਆ! ਜੋ ਹੈ ਸੁ ਆਖੁ"। ਤਬ ਮਰਦਾਨੇ ਕਹਿਆ ਜਿ, "ਜੀ, ਕੋਈ ਜਿ ਜਾਗੈ ਸਿ ਕਿਆ ਸਿਮਰੈ? ਕਿਆ ਗਾਵੈ? ਕਿਆ ਧਿਆਨੁ ਧਰੈ? ਕਿਆ ਸਮਝੈ? ਕਿਆ ਸਮਝਿ ਕਰਿ ਕਮਾਵੈ ਅਰੁ ਸਮਝੈ ਕਮਾਵੈ ਤਉ ਫਲੁ ਕਿਆ ਪਾਵੈ? ਅਰੁ ਜਿ ਫਲੁ ਪਾਵੈ ਸਿ ਤਿਸ ਕੀ ਰਹਿਤ ਕਿਆ? ਉਹੁ ਜਿ ਅਬਿਨਾਸੀ ਪੁਰਖੁ ਅਪਰੰਪਰੁ[1] ਹੈ ਸਿ ਕਿਉਂ ਕਰਿ ਪਕੜਿਆ ਜਾਇ? ਏਹੁ ਕਥਾ ਬਾਬਾ ਜੀ! ਕਿਰਪਾ ਕਰਿ ਕਰਿ ਸਮਝਾਈਐ ਜੀ!" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

> ਜਾਗੁ ਸਲੋਨੜੀਏ[2] ਬੋਲੈ ਗੁਰਬਾਣੀ ਰਾਮ॥ ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ॥
> ਅਕਥ ਕਹਾਣੀ ਪਦੁ ਨਿਰਬਾਣੀ[3] ਕੋ ਵਿਰਲਾ ਗੁਰਮੁਖਿ ਬੂਝਏ॥
> ਉਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ[4] ਸੋਝੀ ਸੂਝਏ॥
> ਰਹੈ ਅਤੀਤੁ[5] ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ॥
> ਉਹੁ ਪੂਰਿ ਰਹਿਆ ਸਭਨੀ[6] ਠਾਈ ਨਾਨਕਾ ਉਰਧਾਰਿਆ[7] ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਮਰਦਾਨਿਆ! ਪਰਮੇਸੁਰ ਜੀ ਕਾ ਪ੍ਰੇਮੁ ਆਵੈ ਅਰੁ ਜਿਸ ਕੈ ਬਾਬਿ ਕਿਰਪਾਲੁ ਹੋਵੈ ਸੋਈ ਜਾਗੈ। ਅਰੁ ਜਿ ਜਾਗੈ ਸਿ ਗੁਰੂ ਜੀ ਕੀ ਬਾਣੀ ਬੋਲੈ ਅਰੁ ਜਿ ਸੁਣਿ ਕਰਿ ਮੰਨੈ ਗੁਰੂ ਜੀ ਕੀ ਬਾਣੀ ਕਉ, ਸਿ ਤਿਸੁ ਕਉ ਮਹਾਂ ਫਲੁ ਲਾਗੈ। ਗੁਰੂ ਜੀ ਕੀ ਬਾਣੀ ਸਿ ਕਿਆ ਹੈ? ਅਕਥੁ ਜਿ ਪਰਮੇਸਰੁ, ਹੈ, ਕਥਿਆ ਨਾਹੀ ਜਾਤਾ ਤਿਸ ਹੀ ਕਉ ਕਥਉ। ਸੁ ਗੁਰੂ ਕੀ ਬਾਣੀ ਮਹਿ ਹੈ ਜਿ ਗਾਵੈ, ਸੁਣੈ, ਮੰਨੈ ਤਿਸ ਕਉ ਮਹਾਂ ਫਲੁ ਲਾਗੈ। ਏਹੁ ਜਿ ਅਕਥ ਕੀ ਕਹਾਣੀ ਹੈ ਸਿ ਨਿਰਬਾਣੁ ਪਦੁ[8] ਹੈ। ਕੋਈ ਵਿਰਲਾ ਏਸੁ ਨਿਰਬਾਣ ਪਦ ਕਉ ਬੂਝਤਾ ਹੈ, ਸਭੁ ਕੋਈ ਨਾਹੀ ਸਮਝਤਾ। ਕੋਈ ਕੋਟ ਮੱਧੇ[9] ਗੁਰ ਕੈ ਪਰਸਾਦਿ[10] ਸਮਝੈ ਸੁ ਸਮਝੈ। ਅਰੁ ਜਿ ਸਮਝੈ ਤਿਸ ਕੀ ਕਰਤੂਤਿ ਕਿਆ ਹੋਇ? ਜੈਸਾ ਸਤਿਗੁਰੂ ਕਾ ਸਬਦੁ ਕਹਿਆ ਹੈ ਤੈਸੀ ਹੀ ਉਸ ਕੀ ਚਾਲ ਹੈ। ਸੋਈ ਸਬਦੁ ਉਹੁ ਸਬਦ ਸੰਉ ਸਮਝਿ ਗੈਆ। ਉਨਿ ਆਪਸ ਕਉ ਦੂਰਿ ਕੀਆ। ਨਿੰਦਾ, ਖੁਦੀ, ਅਭਿਮਾਨੁ, ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ ਸਭ ਉਸ ਤੇ ਮਿਟਿ ਗਏ। ਜਬ ਗਰੀਬੀ ਕੈ ਘਰਿ ਮਨ ਆਇਆ ਸਭਸ[11] ਕੀ ਰੇਣਿ[12] ਹੋਇਆ, ਤਬ ਉਹੁ ਐਸਾ ਹੂਆ। ਤਬ ਉਸ ਕਉ ਫਲੁ ਕਿਆ ਲਾਗਾ? ਤ੍ਰਿਹਾਂ ਲੋਆਂ[13] ਵਿਚਿ ਵਰਤੈ ਸਿ ਕਉਂ ਲਾਗਾ ਨਜਰਿ ਆਵਣੈ। ਉਹੁ ਐਸਾ ਹੂਆ ਸੈਂਸਾਰ ਤੇ ਅਰੁ ਮਾਇਆ ਕੀ ਕਿਰਤਿ ਤੇ, ਉਹੁ ਨਿਰਲੰਬੁ ਅਤੀਤੁ ਲਾਗਾ ਰਹਣੈ। ਏਹੀ ਉਸ ਕੀ ਚਾਲ ਹੋਈ। ਇਸ ਤੇ ਨਿਰਲੰਬੁ ਜਾਣਿਆ ਜਿ ਏਹੁ ਮਾਇਆ ਤੇ ਰਹਤਾ ਹੈ। ਕਰਤੇ ਪੁਰਖ ਕਉ ਮਿਲਿਆ ਹੈ ਕਿਉਂ ਜਿ ਮਾਇਆ ਤੇ ਅਤੀਤੁ ਰਹਤਾ ਹੈ। ਅਪਰੰਪਰੁ ਜਿ ਕਰਤਾ ਪੁਰਖੁ ਹੈ ਸਿ ਅਠੇ ਪਹਰ ਉਸ ਕੇ ਰਸਨਾ[14] ਮਹਿ ਰਹਤਾ ਹੈ। ਮੁਖ ਤੇ ਸਚੁ ਬੋਲਤਾ ਹੈ, ਪਰਮੇਸੁਰ ਜੀ ਕੇ ਗੁਣ ਗਾਇ ਗਾਇ ਸਾਰਤਾ[15] ਹੈ, ਸਿ ਜਾਣੀਐ ਜਿ ਪਰਮੇਸੁਰ ਜੀ ਕਉ ਮਿਲਿਆ ਹੈ"। ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਜੀ ਸਲਾਮਤਿ! ਅਪਰੰਪਰੁ ਪੁਰਖੁ ਜਿ ਹੈ ਸਿ ਕੈਸਾ ਹੈ? ਕਿਉਂ ਕਰਿ ਪਕੜਿਆ ਜਾਇ? ਨਜਰਿ ਨਾਹੀਂ ਆਵਤਾ,

---

[1]ਪਰੇ ਤੋਂ ਪਰੇ, ਪਾਰ ਰਹਿਤ। [2]ਸੁੰਦਰ ਅੱਖਾਂ ਵਾਲੀਏ। [3]ਨਿਰਵਾਣ (ਮੁਕਤ) ਪਦ ਨੂੰ ਪ੍ਰਾਪਤ ਕਰਨ ਵਾਲੀ। [4]ਭਾਵ-ਸਾਰਾ ਸੰਸਾਰ। [5]ਰਾਗ-ਦੋਖ ਤੋਂ ਰਹਿਤ, ਨਿਰਲੇਪ। [6]ਸਹੀ ਪਾਠ-"ਸਰਬ"। [7]ਹਿਰਦੇ ਵਿਚ ਧਾਰਣ ਕੀਤਾ। [8]ਮੁਕਤੀ ਦਾ ਪਦ। [9]ਕੋਟ (ਕਰੋੜਾਂ) ਮਧੇ (ਵਿਚੋਂ)। [10]ਗੁਰੂ ਦੀ ਕ੍ਰਿਪਾ ਕਰ ਕੇ। [11]ਸਾਰਿਆਂ। [12]ਧੂੜ (ਚਰਨਾਂ ਦੀ) ਭਾਵ-ਸਾਰਿਆਂ ਦਾ ਦਾਸ (ਟਹਿਲੂਆ)। [13]ਤਿੰਨਾਂ ਲੋਕਾਂ। [14]ਜੀਭ। [15]ਸਿਮਰਦਾ।

ਹਥਿ ਪਕੜਿਆ ਨਾਹੀ ਜਾਤਾ; ਪਕੜੀਐ ਸਿ ਕਿਉਂ ਕਰਿ ਪਕੜੀਐ ?" ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਉਸੁ ਠਾਕੁਰ ਕਾ ਏਹੀ ਪਕੜਣਾ ਹੈ ਜਿ ਹਿਰਦੇ ਤੇ ਬਿਸਾਰੀਐ ਨਾਹੀ, ਤਬ ਇਸੁ ਬਾਤ ਸੰਉ ਪਕੜੀਐ ਪਰਮੇਸੁਰ ਕੰਉ, ਜਿ ਪਕੜਿਆ ਚਾਹੈ ਹਿਰਦੇ ਕੈ ਬਿਖੈ, ਉਰਧਾਰਿ ਰਾਖੈ। ਏਸੁ ਬਾਤ ਕਾ ਏਹੁ ਬੀਚਾਰੁ ਹੈ। ਏਲਹੁ ਵਾਹੁਗੁਰੂ"। ਤਬ ਮਰਦਾਨੈ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੂੰ ਜਿ ਹੈ ਸਿ ਪਰਮੇਸੁਰ ਕਾ ਰੂਪੁ ਹੈ ਜੀ, ਏਕ ਬਾਰ ਅਵਰੁ ਬੇਨਤੀ ਕਰੰਉ ਜੇ ਆਗਿਆ ਹੋਇ ਬਾਬਾ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਮਰਦਾਨਿਆ ! ਤੂੰ ਕਿਛੁ ਕਹੁ ਜਿ ਤੇਰੈ ਜੀ ਉਪਜਤੀ ਹੈ ਸਿ ਕਹਿਆ ਕਰੁ ਪਰਮੇਸੁਰ ਕੀ ਬਾਤ"। ਤਬ ਮਰਦਾਨੈ ਬੈਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਤੂੰ ਜਿ ਕਹਦਾ ਹੈਂ ਸਿ ਸਚੋ ਸਚ ਕਹਦਾ ਹੈਂ, ਕਿਉਂ ਜਿ ਤੈਂ ਸਚੁ ਪਾਇਆ ਹੈ। ਪਣੁ ਗੁਰੁ ਬਾਬਾ ਨਾਨਕ ਜੀ ! ਪਰਮੇਸੁਰ ਜੀ ਕਾ ਮਹਲੁ ਪਾਈਐ ਸਿ ਕਿਸੁ ਸੇਵਾ ਤੇ ਪਾਈਐ ਅਰੁ ਦੇਹੀ ਜਿ ਸੀਝੈ ਸਿ ਕਿਸੁ ਸਾਧਨਾ ਤੇ ਸੀਝੈ। ਪਰਮੇਸੁਰ ਕੰਉ ਜਿ ਏਹੁ ਕਾਚੀ ਦੇਹੀ ਮਿਲੈ, ਪਛਾਣੈ ਸਿ ਕਿਉਂ ਕਰਿ ਪਛਾਣੈ ? ਏਹੁ ਜਿ ਸੰਸਾਰਿ ਮਹਿੰ ਦੁਖੁ ਸੁਖੁ ਮਾਇਆ ਕੇ ਝੋਲੇ ਹੈਂ ਸਿ ਏਸੁ ਕੰਉ ਡੋਲਾਇ ਲੈ ਜਾਤੇ ਹੈਂ, ਪਰਮੇਸੁਰ ਕੈ ਰਾਹਿ ਚਲਣੈ ਨਾਹੀਂ ਦੇਤੈ। ਮਨੁ ਪਰਮੇਸੁਰ ਜੀ ਕੰਉ ਮਿਲਿਆ ਚਾਹੈ, ਧਾਤੂੰ[1] ਏਸੁ ਕੰਉ ਮਿਲਣੇ ਨ ਦੇਹੀ। ਏਹੁ ਤਾਂ ਵਡਾ ਝਗੜਾ ਪੈਆ, ਏਹੁ ਝਗੜਾ ਬਾਬਾ ਜੀ ! ਕਿਉਂ ਕਰਿ ਨਿਬੜੈ ? ਬਾਬਾ ਜੀ ! ਜਿਉਂ ਏਹੁ ਝਗੜਾ ਨਿਬੜੈ ਤਿਵੈਂ ਚੁਕਾਇ ਦੇਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ॥
ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ॥
ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ ॥
ਮਨੁ ਡੀਗਿ ਡੋਲਿ ਨ ਜਾਇ ਕਤਹੀ ਆਪਣਾ ਪਿਰੁ ਜਾਣਏ ॥
ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ ॥
ਸਾਚਿ ਸੂਚਾ ਸਦਾ ਨਾਨਕੁ ਗੁਰ ਸਬਦਿ ਝਗਰੁ ਨਬੇਰਿਓ ॥ ੪ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੈ ਨਾਨਕ ਜੀ ਕਹਿਆ ਜਿ, "ਏ ਮਰਦਾਨਿਆ ! ਜਿਨ ਕੰਉ ਪਰਮੇਸੁਰ ਕੀ ਭਗਤਿ ਸੰਉ ਅਸਨੇਹੁ[2] ਹੈ ਤੇ ਸਾਹਿਬ ਕੈ ਮਹਲਿ[3] ਜਾਹਿੰਗੇ, ਉਹਿ ਹੀ ਸਾਹਿਬ ਕੈ ਮਹਲਿ ਬੁਲਾਈਅਹਿੰਗੇ। ਏਹੁ ਦੇਹੀ ਤਬ ਸੀਝੈਗੀ[4] ਜਬ ਕੁਸੁਧੁ ਤੇ ਸੁਧੁ ਹੋਇ; ਜਾਂ ਗੁਰੂ ਕੀ ਮਤਿ ਅੰਤਰਿ ਵਸੈ, ਕੁਮਤਿ ਜਾਇ ਤਬ ਹੀ ਏਹੁ ਦੇਹੀ ਸੀਝੈ। ਗੁਰੂ ਜੀ ਕੀ ਮਤਿ ਕਰਿ ਕਰਿ ਮਨ ਕੰਉ ਮਾਰੇ, ਮਨੁ ਮਾਰੇ ਅਰੁ ਪਰਮੇਸੁਰ ਕੇ ਨਾਮ ਉਪਰਿ ਰੀਝੈ, ਗੁਰੂ ਜੀ ਕੀ ਚਾਲ ਕਮਾਵੈ, ਤ੍ਰਈ ਲੋਕ ਨਾਥੁ[5] ਪਰਮੇਸੁਰੁ ਹੈ ਤਿਸੁ ਕੰਉ ਪਛਾਣੈ। ਗੁਰੂ ਕੇ ਸਬਦਿ ਕਰਿ ਕਰਿ ਮਾਇਆ ਸੰਸਾਰ ਦੁਖ ਕੇ ਝੋਲੈ, ਡਿਗੇ ਨ ਡੋਲੈ, ਅਸਥਿਰੁ ਰਹੈ ਪਰ ਪਰਮੇਸੁਰ ਸਾਥਿ। ਜਿਨਹੁ ਸਾਹਿਬੁ ਜਾਣਿਆ ਹੈ ਤਿਨ ਕੰਉ ਉਸ ਹੀ ਸਾਹਿਬ ਕਾ ਤ੍ਰਾਣੁ[6], ਉਸ ਹੀ ਸਾਹਿਬ ਕਾ ਮਾਣ, ਉਸ ਹੀ ਕੀ ਓਟ, ਉਸ ਹੀ ਕਾ ਤਕੀਆ ਹੈ। ਸਾਸੁ ਭਰਿ, ਪਲਕ ਭਰਿ ਸਾਹਿਬ ਕਿਵੈ ਛੋਡਿ ਨਾਹੀਂ ਸਕਤੇ। ਉਹਿ ਸਚ ਸੰਉ ਮਿਲੈ, ਸੂਚੇ ਹੋਏ, ਗੁਰੂ ਕੇ ਸਬਦਿ ਕਰਿ ਕਰਿ ਝਗੜਾ ਚੁਕਿ ਗਇਆ; ਸਾਂਤਿ ਆਈ, ਮਨਿ ਸੰਤੋਖੁ ਹੂਆ"। ਤਬ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ ਮਰਦਾਨਾ। ਤਬ ਚਰਨੀ ਲਾਗਿ ਕਰਿ ਬੈਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਤੂੰਹੈਂ ਹੀ ਦਾਨੁ ਦੇਹਿ ਜਿ ਦੂਜੇ ਭਾਵ ਕਾ ਝਗੜਾ ਮੇਰੈ ਮਨ ਤੈ ਤੂਟੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਤੂੰ ਮੈਂ ਮੁਕਤਾ ਕੀਤਾ ਹੈ, ਤੂੰ ਬੰਧਨਾਂ ਤੈ ਖਲਾਸੁ ਕੀਆ ਹੈਂ"। ਤਬ ਮਰਦਾਨੇ ਕਹਿਆ ਜਿ, "ਪਸਾਉ[7] ਗੁਰੂ ਬਾਬੇ ਨਾਨਕ ਜੀ ਕਾ

---

[1]ਮਾਇਆ। [2]ਸਨੇਹ, ਪ੍ਰੇਮ। [3]ਸਾਹਿਬ (ਪਰਮੇਸ਼ਰ) ਦੇ ਮਹਲ (ਘਰ ਨੂੰ) ਪ੍ਰਾਪਤ ਹੋਣਾ।
[4]ਤਰੇਗੀ। [5]ਤਿੰਨ ਲੋਕਾਂ ਦਾ ਨਾਥ (ਸੁਆਮੀ)। [6]ਜ਼ੋਰ ਹੈ। [7]ਕ੍ਰਿਪਾ-ਭਾਵ, ਮਿਹਰਵਾਨੀ।

ਪਸਾਉ, ਬਾਬੇ ਨਾਨਕ ਜੀ ਕਾ ਪਸਾਉ, ਜਿਸੁ ਤੇ ਮੁਕਤਿ ਦਾਨੁ ਪਾਇਆ । ਸਿ ਵਾਹੁਗੁਰੂ ਬਾਬਾ ਨਾਨਕੁ, ਸਤਿਗੁਰੂ ਬਾਬਾ ਨਾਨਕੁ, ਧੰਨੁ ਗੁਰੂ ਬਾਬਾ ਨਾਨਕੁ । ਜਿਨਿ ਅਪਰੰਪਰੁ[1] ਪੁਰਖੁ ਧਿਆਇਆ ਸੋ ਵਾਹੁਗੁਰੂ ਬਾਬਾ ਨਾਨਕੁ" ।

ਸਲੋਕੁ[2] ॥

ਕਾਮੁ, ਕ੍ਰੋਧੁ, ਅਹੰਕਾਰੁ, ਮੋਹੁ, ਲੋਭੁ, ਗੁਰਿ ਦੀਆ ਝਗਰੁ ਚੁਕਾਇ ॥
ਬਹੁੜਿ ਨ ਦੁਰਮਤਿ ਊਪਜੈ ਗੁਰੁ ਸੰਜਮੁ ਦੀਆ ਬਤਾਇ ॥
ਸੰਤਨ ਕਾ ਉਪਦੇਸੁ ਸੁਨਿ ਦਾਸ ਨਾਨਕ ਹਰਿ ਗੁਣ ਗਾਇ ॥੧॥

ਬੋਲਹੁ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੯੯ ॥

# (ੳ) ਗੁਰੂ ਜੀ ਬੀਕਾਨੇਰ ਦੇ ਇਲਾਕੇ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਇਕ ਵੈਸ਼ਣਵ ਨਾਲ)

ਤਬ ਦੱਖਣ ਕੀ ਧਰਤੀ ਦੇਖਤੇ ਦੇਖਤੇ ਉਸੁ ਨਗਰ ਤੇ ਬੀਕਾਨੇਰਿ ਕੀ ਧਰਤੀ ਆਇਆ ਰਜਪੂਤਾਂ ਮਹਿ । ਤਬ ਊਹਾਂ ਏਕਿ ਬੈਸਨਉ ਪਰਮੇਸੁਰ ਕੇ ਨਾਮ ਕੇ ਖੋਜੀ ਮਿਲਿ ਗਏ ਉਸ ਹੀ ਬੀਕਾਨੇਰਿ ਕੀ ਧਰਤੀ । ਉਨਹੁ ਰਾਮ ਰਾਮ ਕਹੀ ਜਿ, "ਰਾਮ ਰਾਮ, ਬਾਬਾ ਨਾਨਕ ਜੀ ! ਰਾਮ ਰਾਮ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਸਤਿ ਰਾਜਾ ਰਾਮੁ, ਆਈਐ ਜੀ, ਬੈਠੀਐ ਜੀ" । ਅਗੈ ਗੁਰੂ ਬਾਬਾ ਨਾਨਕੁ ਜੀ ਬੈਠਾ ਸਿਮਰਨੁ ਧਿਆਨ ਕੈ ਬਿਖੈ ਥਾ । ਤਬ ਉਹਿ ਆਇ ਮਿਲੇ, ਰਾਮ ਰਾਮ ਕਹਿ ਕਰਿ ਡੰਡਉਤਿ[3] ਕਰਿ ਕਰਿ ਬੈਠਿ ਗਏ । ਤਬ ਉਨਹੁ ਘੜੀ ਏਕ ਸਸਤਾਇ ਕਰਿ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੇ ਆਗਿਆ ਹੋਇ ਤਾਂ ਕਹਹਿ ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ, ਜਿ ਕਿਛੁ ਤੁਮਾਰੈ ਜੀ ਹੈ ਸੁ ਕਹੀਐ ?" ਤਬ ਉਨਹੁ ਕਹਿਆ ਜਿ, "ਬਲਿਹਾਰਿ ਜਾਂਉ ਗੁਰੂ ਬਾਬਾ ਜੀ ! ਸੈਂਸਾਰੁ ਕੈ ਬਿਖੈ ਤੇਰਾ ਨਾਮੁ ਪਰਸਿਧ ਹੈ । ਹਮ ਸੁਨਤੇ ਥੇ ਤੇਰਾ ਨਾਮੁ, ਇਬ ਤੇਰਾ ਸਾਵਧਾਨੁ ਦਰਸਨੁ ਪਾਇਆ ਹੈ ਜੀ । ਬਲਿਹਾਰ ਜਾਂ ਜੀ ! ਕਹਤੇ ਥੇ ਲੋਕ ਜਿ ਐਸੇ ਐਸੇ ਰੂਪਿ ਹੈਂ ਬਾਬਾ ਨਾਨਕੁ; ਪਣੁ ਹੁਣਿ ਪਰਮੇਸੁਰ ਕਿਰਪਾ ਕਰੀ ਜਿ ਤੇਰਾ ਦਰਸਨੁ ਦੇਖਿਆ ਹੈ ਜੀ । ਪਣੁ ਗੁਰੂ ਬਾਬਾ ਜੀ ਪਰਮੇਸੁਰ ਕੀ ਨਿਮਤਿ ਉਹ ਬਾਤ ਸੁਨਾਈਐ ਤਉ ਹਮ ਨਿਹਾਲੁ ਹੋਹਿ, ਨਾਤਰ ਹਮਾਰਾ ਬਿਚੁ[4] ਥੋਰਾ ਹੈ ਅਰੁ ਬਾਤ ਬਡੀ ਹੈ, ਬਡੇ ਕੀ ਬਾਤ ਬਡੋ ਹੀ ਬੁਝੈ । ਪਣੁ ਜੀ ਦੈਆ ਕਰਿ ਕਰਿ ਗਰੀਬ ਨਿਵਾਜ ਸੁਨਾਈਐ ਜੀ" । ਜਬ ਉਨਹੁ ਅਧੀਨਤਾ ਬਹੁਤੁ ਕਰੀ ਤਬ ਗੁਰੂ ਬਾਬਾ ਨਾਨਕ ਜੀ ਬੋਲਿ ਉਠਾ ਪ੍ਰਭਾਤੀ ਰਾਗ ਮਹਿ ਜਿ:–

ਮੇਰੋ ਪ੍ਰਭੁ ਰੰਗਿ ਘਣੋਂ[5] ਅਤਿ ਰੂੜੋ ॥
ਦੀਨ ਦਇਆਲੁ ਪ੍ਰੀਤਮ ਮਨ ਮੋਹਨੁ ਅਤਿਰਸ ਲਾਲ ਸਗੂੜੋ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ।'ਸੁਨਿਹੋ ਪੁਰਖਹੁ ਭਾਈ ਰਾਮ ਜਨਹੁ ! ਉਸ ਕੇ ਰੂਪ ਕੀ ਸੋਭਾ

---

[1]ਪਰੇ ਤੋਂ ਪਰੇ, ਜਿਸ ਦੇ ਸਮਾਨ ਕੋਈ ਨਹੀਂ ਹੈ । [2]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।
[3]ਡੰਡੇ (ਸੋਟੇ) ਵਾਂਗੂ ਧਰਤੀ ਉਤੇ ਲੰਬੇ ਪੈ ਕੇ ਨਮਸਕਾਰ ਕਰਨੀ । [4]ਭਾਵ–ਵਿਤ, ਬਲ, ਤਾਕਤ ।
[5]ਸਹੀ ਪਾਠ–"ਮੇਰਾ ਪ੍ਰਭੁ ਰਾਂਗਿ ਘਣੋ ।"

ਕਿਆ ਕਹਿ ਕਰਿ ਕੋਈ ਬਖਾਨੈ, ਉਸ ਕਾ ਰੰਗ ਬਰਨਿਆ ਨ ਜਾਈ; ਰੂੜੈ ਤੈ ਰੂੜਾ, ਭਲੈ ਤੈ ਭਲਾ, ਚੰਗੈ ਤੈ ਚੰਗਾ, ਨੀਕੇ ਤੇ ਨੀਕਾ ਸੋਭਾ ਮਾਨੁ; ਉਸ ਕੈ ਦਰਸਨ ਕੀ ਸੋਭਾ ਕਿਆ ਬਰਨੀ ਜਾਇ ! ਉਹੁ ਅਪਾਰੁ ਅਬਿਨਾਸੀ ਪੁਰਖੁ ਹੈ, ਉਹੁ ਦੀਨ ਕਾ ਦੇਨਹਾਰੁ ਹੈ, ਪ੍ਰੀਤਮ ਮੋਹਨ ਤੇ ਅਤਿ ਮੋਹਨੁ ਹੈ ਜਿਸ ਕੀ ਸੋਭਾ ਸੰਉ ਮਨੁ ਮੋਹਿਆ ਜਾਇ। ਭਾਈ ਜੀ ! ਤਿਸੁ ਕੀ ਸੋਭਾ ਕਾ ਕਿਆ ਕੋਈ ਬਖਿਆਨੁ ਕਰੈ। ਲਾਲਹੁ ਤੇ ਲਾਲੁ ਗੂੜੇ ਤੈ ਅਤਿ ਗੂੜਾ। ਉਹੁ ਐਸਾ ਠਾਕੁਰ ਹੈ। ਪੁਰਖਹੁ ! ਉਸ ਕੀ ਗਹਨਗਤਿ[1] ਉਹੀ ਜਾਨੈ, ਅਵਰੁ ਕੋਈ ਕਿਆ ਜਾਨੈ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"।

ਤਬ ਉਨਹੁ ਗੋਬਿੰਦ ਲੋਕਹੁ ਬਹੁੜਿ ਕਹਿਆ ਜਿ, "ਬਲਿਹਾਰਿ ਜਾਂ ਗੁਰੂ ਬਾਬਾ ਨਾਨਕ ਜੀ ! ਉਹੁ ਤਉ ਲਾਲੁ ਹੀ ਥਾ, ਪਣੁ ਜੀ ਉਸ ਤੈ ਜਿ ਤੁਮ ਕੰਉ ਲਾਲੀ ਚੜੀ ਹੈ ਤਿਸੁ ਲਾਲੀ ਕੀ ਭੀ ਮਿਤਿ[2] ਕਿਛੁ ਬਰਨੀ ਨਾਹੀ ਜਾਤੀ। ਧੰਨਿ ਹੈ ਠਾਕੁਰੁ ਜਿਨਿ ਤੁਮ ਰਚੇ ਹਉ ! ਪਣੁ ਗੁਰੂ ਬਾਬਾ ਨਾਨਕ ਜੀ ! ਕੋਈ ਹੋਰੁ ਭੀ ਹੈ ਉਸ ਤੈ ਸਾਹਿਬ ਜਿਸ ਕਾ ਕੀਆ ਕਿਛੁ ਹੋਇ, ਕਿਛੁ ਉਹੁ ਭੀ ਕਰਿ ਸਕੈ। ਬਾਬਾ ਜੀ ! ਜਿਉਂ ਏਹੁ ਕਥਾ ਹੈ ਤਿਉਂ ਸਮਝਾਈਐ ਜੀ। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਅੰਤਰਿ ਦੇਖਿ ਸਬਦ ਮਨੁ ਮਾਨਿਆ ਅਵਰੁ ਨ ਰੰਗਣ[3] ਹਾਰਾ।
ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਿਰਕਾਰਾ[4] ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ, ਭਾਈ ਰਾਮ ਜਨਹੁ ਜੀ ! ਜਿ ਕਿਛੁ ਕਰਤਾ ਹੈ ਸਿ ਆਪੇ ਹੀ ਪਰਮੇਸੁਰੁ ਕਰਤਾ ਹੈ, ਅਵਰੁ ਕੋਈ ਨਾਹੀ ਜਿ ਜਿਸ ਤੈ ਭਲਾ ਹੋਇ ਕਿ ਬੁਰਾ ਹੋਇ ! ਜਿ ਕਿਛੁ ਬੁਰਾ ਹੋਇ ਸਿ ਆਪੇ ਹੀ ਕਰੈ, ਜਿ ਕਿਛੁ ਭਲਾ ਹੋਇ ਸਿ ਆਪੇ ਕਰੈ। ਆਪੇ ਸਾਜੇ, ਆਪੇ ਢਾਹੇ, ਆਪੇ ਰੰਙੇ, ਆਪੇ ਨ ਰੰਙੇ, ਆਪ ਕਰੈ, ਆਪੇ ਕਰਾਵੈ। ਹਮ ਏਹ ਬਾਤ ਆਤਮੇ ਮਾਹਿ ਬੀਚਾਰਿ ਦੇਖੀ ਹੈ, ਗੁਰੂ ਕੇ ਸਬਦਿ ਕਰਿ ਕਰਿ ਹਮਾਰਾ ਮਨ ਮਾਨਿਆਂ ਹੈ ਜਿਉਂ ਉਸੁ ਸਾਹਿਬ ਬਿਨਾਂ ਜੀਆ ਕਾ ਬੇਲੀ ਕੋਈ ਨਾਹੀਂ। ਭਾਈ ਰਾਮ ਜਨਹੁ ! ਦਿਨੁ ਰਾਤਿ ਉਹੁ ਪਰਮੇਸੁਰੁ ਜੀਅ ਕੰਉ ਦੇਖਿ ਦੇਖਿ ਸਮਾਲਤਾ ਹੈ,ਉਸ ਹੀ ਕਾ ਸਿਰਿ ਸਿਰਿ ਲੇਖੁ ਹੈ;ਉਸ ਹੀ ਕਾ ਲਿਖਿਆ ਮਨੁਖ ਸਾਥਿ ਵਾਪਰਤ ਹੈ; ਜੇ ਕਿਛੁ ਕਰੇ ਸਿ ਆਪੇ ਕਰੈ। ਬੋਲਹੁ ਭਾਈ ਜੀ ਵਾਹੁਗੁਰੂ"।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਲਿਹਾਰਿ ਜਾਂ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਜੀ, ਜਿਨਹੁ ਏਹੁ ਅੰਮ੍ਰਿਤੁ ਰਸੁ ਪੀਆ ਪਰਮੇਸੁਰ ਕਾ, ਤਿਨਹੁ ਕਿਉਂ ਕਰਿ ਪੀਆ ? ਅੰਬ੍ਰਿਤੁ ਹੈ ਸੁ ਕਹਾਂ ਬਸਤਾ ਹੈ ? ਪੀਵਣ ਹਾਰੇ ਜਿ ਹੈਂ ਸਿ ਕਿਉਂ ਕਰਿ ਪੀਵਤੇ ਹੈਂ ? ਜੀ, ਬਲਿਹਾਰਿ ਜਾਂ ਕਿਰਪਾ ਕਰਿ ਕਰਿ ਸੁਨਾਈਐ ਜੀ, ਏਹੁ ਕਥਾ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਊਪਰਿ ਕੂਪੁ[5] ਗਗਨ[6] ਪਨਿਹਾਰੀ[7] ਅੰਮ੍ਰਿਤੁ ਪੀਵਣ ਹਾਰਾ।
ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥ ੨ ॥

ਤਿਸੁ ਕਾ ਪਰਮਾਰਥੁ-

ਤਬ ਗੁਰੂ ਲਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਹੁ ਰਾਮ ਜਨਹੁ ! ਉਹੁ ਜਿ ਅੰਬ੍ਰਿਤੁ ਜਲੁ ਹੈ ਸਿ ਤਿਸ ਕਾ ਬਾਸਾ ਗਗਨ ਮਹਿ ਹੈ। ਗਗਨੁ ਜਿ ਹੈ ਸਿ ਸਭ ਤੇ ਊਪਰਿ ਹੈ; ਊਹਾਂ ਏਹੁ ਅੰਬ੍ਰਿਤੁ ਜਲ ਕਾ ਕੂਆ[8] ਹੈ। ਉਹੁ ਜਿ ਊਪਰਿ ਜਾਇ ਚੜੈ ਦਸਵੈਂ ਦੁਆਰਿ ਸਿ ਏਸੁ ਜਲ ਕੰਉ ਪਾਵੈ। ਅਰੁ ਭਾਈ ਰਾਮ ਜਨਹੁ ! ਏਹੁ ਬਾਤ ਕਹਣ ਸਾਟਖੀ[9] ਨਾਹੀਂ; ਏਹੁ ਬਿਧਿ ਸੋਈ ਜਾਣੈ ਜਿਨਿ ਬਣਾਈ ਹੈ; ਅਕੈ[10] ਕੋਈ ਗੁਰਮੁਖਿ ਗਿਆਨੀ ਜਾਣੈ,

---

[1]ਭੇਤ (ਮਰਮ) ਦੀ ਗੱਲ। [2]ਮਿਣਤੀ, ਮਰਯਾਦਾ। [3]ਸਹੀ ਪਾਠ 'ਰਾਂਗਣਿ'। [4]ਇਹ ਦੋਵੇਂ ਤੁਕਾਂ "ਮੇਰੇ ਪ੍ਰਭੁ ਰੰਗਿ ਘਣੇ" ਤੋਂ ਪਹਿਲਾਂ ਆਉਣੀਆਂ ਚਾਹੀਦੀਆਂ ਸਨ, ਜੋ ਅਗੇ ਪਿਛੇ ਕਰ ਕੇ ਲੇਖਕ ਨੇ ਇਸ ਸ਼ਬਦ ਦੀ ਤਰਤੀਬ ਬਦਲ ਦਿਤੀ ਹੈ। [5]ਅਮ੍ਰਿਤ ਰੂਪ ਖੂਹ। [6]ਭਾਵ-ਦਸਮ ਦੁਆਰ। [7]ਪਾਣੀ ਭਰਨ ਵਾਲੀ (ਪਣਿਹਾਰ)। [8]ਖੂਹਾ। [9]ਸਦ੍ਰਿਸ਼, ਤੁੱਲ, ਬਰਾਬਰ। [10]ਅਥਵਾ, ਯਾ, ਜਾਂ।

ਜਿ ਉਹੁ ਚੜਿਆ ਹੋਇ, ਜਿਨਿ ਉਹੁ ਅੰਮ੍ਰਿਤੁ ਜਲੁ ਪੀਆ ਹੋਇ। ਰਾਮੁ ਜਨਹੁ ! ਅਵਰ ਕਾ ਕਾਮੁ ਨਾਹੀਂ। ਬੋਲਹੁ ਭਾਈ ਜੀ ਹਰਿ ਹਰਿ ਹਰਿ, ਵਾਹੁਗੁਰੂ ਸਚਾ"।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ ਜਿਨਹੁ ਏਹੁ ਅੰਬ੍ਰਿਤੁ ਜਲੁ ਪੀਆ ਸਿ ਕਿਸ ਤੇ ਪੀਆ ? ਕਿਨਿ ਬਤਾਇਆ ? ਕਿਨਿ ਦਿਖਾਇਆ ਅਰੁ ਜਿਨਹੁ ਪੀਆ ਤਿਨ ਕੀ ਕਵਣ ਗਤਿ, ਕਵਨ ਚਾਲ ? ਕਿਆ ਉਨਹੁ ਕਮਾਇਆ ? ਉਹਿ ਕੈਸੇ ਭਏ ਬਾਬਾ ਨਾਨਕ ਜੀ ! ਕਿਰਪਾ ਕਰਿ ਕਰਿ ਕਹੀਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:-

ਪਸਰੀ ਕਿਰਣਿ ਕਮਲ ਪਰਗਾਸੇ[1] ਸਸਿ[2] ਘਰਿ ਸੂਰੁ[3] ਸਮਾਇਆ।
ਕਾਲੁ ਬਿਧੁੰਸਿ[4] ਮਨਸਾ[5] ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਉਨ ਕੀ ਏਹੁ ਪਰਕਿਰਤਿ[6] ਭਈ ਜਿ ਸੂਰਜ ਮਈ[7] ਕਮਲੁ ਹੋਤੇ ਹੈਂ ਜਬ ਲਗੁ ਸੂਰਜੁ ਨਾਹੀਂ ਚੜ੍ਹਤਾ ਤਬ ਲਗਿ ਕਮਲਿ ਮੁਖਿ ਮੂਦਿਐ ਹੋਤੇ ਹੈਂ। ਜਬ ਸੂਰਜ ਚੜਿਆ ਤਬ ਸੂਰਜ ਕੀ ਕਿਰਣੀ ਨਿਕਲਤੀਆਂ ਸਾਥਿ ਕਮਲੁ ਕਉ ਬਿਗਾਸੁ[8] ਹੋਤਾ ਹੈ; ਤਿਉਂ ਜਿਸੁ ਕਉ ਉਹੁ ਅੰਬ੍ਰਿਤੁ ਜਲੁ ਪ੍ਰਾਪਤਿ ਹੋਤਾ ਹੈ ਤਿਸ ਕੈ ਆਤਮੈ ਪਰਮੇਸੁਰੁ ਆਇ ਪ੍ਰਗਟਤਾ ਹੈ, ਉਸੁ ਕੈ ਮਨਿ ਸਦਾ ਸਰਬਦਾ[9] ਬਿਗਾਸੁ ਹੋਤਾ ਹੈ। ਇਸੁ ਪ੍ਰਕਿਰਤਿ ਤੇ ਉਹੁ ਜਾਨੀਤਾ ਹੈ ਜਿ ਇਨਿ ਅੰਬ੍ਰਿਤੁ ਜਲੁ ਪਾਇਆ ਹੈ ਪਰਮੇਸੁਰੁ ਏਸੁ ਮਹਿ ਹੈ। ਅਵਰੁ ਕਵਨੁ ਪ੍ਰਕਿਰਤਿ ਉਨ ਕੀ ਜਿਸ ਤੇ ਪੈਛਾਨੇ ਜਾਹਿ ? ਸਸਿ ਕਹੀਐ ਚੰਦ੍ਰਮਾ, ਸੂਰੁ ਕਹੀਐ ਸੂਰਜ; ਸਸਿ ਜਿ ਹੈ ਸਿ ਸੀਤਲੁ ਹੈ ਅਰੁ ਸੂਰਜੁ ਜਿ ਹੈ ਸਿ ਤਤਾ ਹੈ, ਉਨਹੁ ਐਸੀ ਭਗਤਿ ਕਮਾਈ, ਐਸੀ ਸਾਧਨਾ ਕਰੀ। ਸਕਤਿ ਜਿ ਥੀ ਸਿਵ ਮਹਿ ਸਮਾਇ ਲੀਤੀ। ਸਕਤਿ ਤੇ ਸਿਉ[10] ਹੋਈ ਤੇ ਸੀਤਲੁ ਹੋਆ। ਉਨਹੁ ਜਿਨਹੁ ਅੰਬ੍ਰਿਤੁ ਜਲੁ ਪੀਆ ਹੈ ਉਨ ਕੀ ਤਪਤਿ ਮਿਟਿ ਗਈ; ਉਹਿ ਸੀਤਲੁ ਭਏ ਉਨਹੁ ਸਿਵ ਮਹਿ ਸਕਤਿ ਸਮਾਇ ਲੀਤੀ। ਜਹਾਂ ਸਕਤਿ ਤਪਤਿ ਥੀ ਤਹਾਂ ਕਾਲ ਕੀ ਦੋਹੀ ਥੀ। ਜਬ ਉਨਹੁ ਸਕਤਿ ਸਿਉ ਮਾਹਿ ਸਮਾਈ, ਕਾਲ ਕੀ ਦੋਹੀ ਦੂਰਿ ਹੋਈ, ਪਰਮੇਸੁਰ ਕੀ ਦੋਹੀ ਫਿਰੀ ਅਰੁ ਏਹੁ ਜਿ ਮਨਸਾ ਧਾਵਤੀ ਥੀ ਏਹੁ ਮਨਿ ਇਕ ਘਰਿ ਰਾਖੀ ਪਕੜਿ ਕਰਿ ਕਰਿ, ਏਹੁ ਬਾਤ ਉਨਹੁ ਪਾਈ ਗੁਰੂ ਤੇ। ਇਉਂ ਕਰਿ ਕਰਿ ਕਮਾਈ, ਇਉਂ ਕਰਿ ਕਰਿ ਏਹੁ ਬਸਤੁ ਪਾਈ। ਪੂਰੇ ਗੁਰੂ ਦਿਖਾਈ। ਭਾਈ ਰਾਮ ਕਨਹੁ ! ਏਹੁ ਬਾਤ ਇਉਂ ਹੈ। ਬੋਲਹੁ ਭਾਈ ਜੀ ਵਾਹੁਗੁਰੂ"।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਏਕ ਬੇਨਤੀ ਹੈ ਜੀ, ਉਹਿ ਇਸ ਹੀ ਸੈਂਸਾਰ ਮਹਿ ਰਹਤੇ ਹੈਂ, ਸੈਂਸਾਰ ਮਹਿ ਖਾਤੇ ਕਮਾਤੇ ਹੈਂ ਕਿ ਕਿਛੁ ਉਨ ਕਉ ਏਹੁ ਸੈਂਸਾਰ ਕਾ ਰੰਗੁ ਭੀ ਮਨ ਮਹਿ ਆਵਤਾ ਹੈ ਕਿ ਨਾਹੀ ਆਵਤਾ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਅਤਿ ਰਸਿ ਰੰਗਿ ਚਲੂਲੇ ਰਾਤੇ[11] ਦੂਜੈ ਰੰਗੁ ਨ ਕੋਈ ॥
ਨਾਨਕ ਰਸਨਾ ਰਸਾਇਣਿ ਰਾਤੀ[12] ਰਵਿ ਰਹਿਆ ਸਭ[13] ਸੋਈ ॥ ੪ ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਉਹਿ ਜਿ ਹਰਿ ਜਨ ਹੈਂ ਪਰਮੇਸੁਰੁ

---

[1]ਸਹੀ ਪਾਠ–'ਬਿਗਾਸੇ'। [2]ਚੰਦ੍ਰਮਾ (ਖੱਬਾ ਸੁਰ-ਇੜਾ)। [3]ਸੂਰਜ ਅਰਥਾਤ–ਪਿੰਗਲਾ ਨਾੜੀ ਅਥਵਾ ਸਜਾ ਸੁਰ। [4]ਨਸ਼ਟ ਕਰ ਕੇ। [5]ਵਾਸ਼ਨਾ। [6]ਪ੍ਰਕ੍ਰਿਤੀ, ਸੁਭਾਉ। [7]ਸੂਰਜ ਮੁਖੀ (ਕਮਲ)। [8]ਪ੍ਰਫੁੱਲਤਾ। [9]ਹਮੇਸ਼ਾਂ। [10]ਸ਼ਿਵ (ਕਲਿਆਣ ਰੂਪ)। [11]ਸਹੀ ਪਾਠ– "ਅਤਿ ਰਸਿ ਰੰਗਿ ਚਲੂਲੈ ਰਾਤੀ"। [12]ਸਹੀ–"ਨਾਨਕ ਰਸਨਿ ਰਸਾਏ ਰਾਤੇ।" [13]ਸਹੀ ਪਾਠ– "ਪ੍ਰਭੁ।"

ਕੇ ਰੰਗਿ ਰਾਤੇ ਹੈਂ ਤਿਨ ਕੰਉ ਅਵਰੁ ਬਿਖੁ ਮਾਇਆ ਕਾ ਰੰਗੁ ਚੜ੍ਹਤਾ ਨਾਹੀ, ਉਹਿ ਪਰਮੇਸੁਰ ਕੇ ਰੰਗਿ ਚਲੂਲੇ ਹੈਂ। ਉਨ ਕੀ ਜਿ ਰਸਨਾ ਹੈ ਸਿ ਰਾਮ ਰਸ ਸਾਥਿ ਰੰਗਿ ਰਹੀ ਹੈ। ਉਨਕੈ ਮਨ ਕੈ ਬਿਖੈ ਭੀ ਰਾਮੁ ਰਵਿ ਰਹਿਆ ਹੈ ਅਰੁ ਉਨ ਕਿਆਂ ਨੇਤ੍ਰਾਂ ਕੈ ਬਿਖੈ ਭੀ ਪਰਮੇਸੁਰੁ ਰਮਿਆ ਹੈ। ਜਿ ਦੇਖਤੇ ਹੈਂ ਸਿ ਪਰਮੇਸੁਰੁ ਹੀ ਕਰਿ ਦੇਖਤੇ ਹੈਂ, ਅਵਰੁ ਨਾਹੀ ਪੇਖਤੇ। ਉਨ ਕੇ ਸ੍ਰਵਣ ਮਹਿ ਭੀ ਪਰਮੇਸੁਰੁ ਰਮਿਆ ਹੈ ਜਿ ਬਿਨਾਂ ਪਰਮੇਸੁਰ ਕੀ ਕਥਾ ਹੋਰੁ ਨਾਹੀ ਸੁਣਤੇ। ਓਨ ਕੈ ਹਾਥ ਕੈ ਬਿਖੈ ਭੀ ਪਰਮੇਸੁਰੁ ਰਮਿਆ ਹੈ। ਜਿ ਸੰਤਾਂ ਕੀ ਸੇਵਾ ਕਰਤੇ ਹੈਂ, ਪਰਮੇਸੁਰ ਕੀ ਨਿਮਿਤਿ ਪੁੰਨ ਕਰਤੇ ਹੈਂ ;ਉਨ ਕੇ ਚਰਨਨ ਕੈ ਬਿਖੈ ਭੀ ਪਰਮੇਸੁਰੁ ਰਮਿਆ ਹੈ, ਜਿ ਪਰਮੇਸੁਰ ਕੈ ਮਾਰਗਿ ਚਲਤੇ ਹੈਂ, ਅਵਰ ਮਾਰਗਿ ਨਾਹੀਂ ਚਲਤੇ। ਉਨ ਕਿਆਂ ਬਸਤ੍ਰਾਂ ਮਹਿ ਭੀ ਪਰਮੇਸੁਰੁ ਰਮਿਆ ਹੈ, ਜਿ ਬਸਤ੍ਰ ਪਹਿਰਿ ਕੈ ਠਾਕੁਰ ਜੀ ਕਾ ਜਸੁ ਕਰਤੇ ਹੈਂ। ਉਨ ਕੇ ਘਰਿ ਮਹਿ ਭੀ ਪਰਮੇਸੁਰੁ ਰਮਿਆਂ ਹੈ ਜਿ ਘਰ ਮਹਿ ਪਰਮੇਸੁਰ ਕਾ ਜਸੁ ਕਰਤੇ ਹੈਂ। ਉਨ ਕੇ ਧਨ ਮਾਇਆ ਮਹਿ ਭੀ ਪਰਮੇਸੁਰੁ ਰਮਿਆ ਹੈ ਜਿ ਪਰਮੇਸੁਰ ਕੈ ਅਰਥਿ ਬੀਜਤੇ ਹੈਂ। ਉਨ ਕੇ ਪਾਣੀ ਮਹਿ ਭੀ ਪਰਮੇਸੁਰੁ ਰਮਿਆ ਹੈ ਜਿ 'ਵਾਹੁਗੁਰੂ, ਗੰਗਾ, ਬਿਸਨ ਕਰਿ ਕੈ[1] ਜਲੁ ਪੀਤੇ ਹੈਂ। ਉਨ ਕੇ ਪਰਸਾਦਿ ਮਹਿ ਭੀ ਪਰਮੇਸੁਰੁ ਰਮਿਆ ਹੈ ਜਿ ਰਾਮ ਰਾਮ ਹਰਿ ਹਰਿ ਗੁਰੂ ਗੁਰੂ ਸਤਿਗੁਰੂ ਕਰਿ ਕਰਿ ਮੁਖਿ ਪਰਸਾਦੁ ਬਾਹਤੇ ਹੈਂ, ਉਨ ਕੀ ਭੂਖ ਮਹਿ ਪਰਮੇਸੁਰੁ ਰਮਿਆ ਹੈ ਜਬ ਭੂਖ ਲਗਤੀ ਹੈ ਤਬ ਕਹਤੇ ਹੈਂ 'ਜਬ ਠਾਕੁਰੁ ਦੇ ਤਬ ਖਾਈਐ।' ਉਨ ਕੇ ਰਜਣੇ ਮਹਿ ਭੀ ਪਰਮੇਸੁਰੁ ਰਮਿਆ ਹੈ, ਜਬ ਅਘਾਵਤੇ[2] ਹੈ ਤਬ ਕਹਤੇ ਹੈਂ ਜਿ 'ਧੰਨੁ ਠਾਕੁਰੁ, ਧੰਨੁ ਨਾਰਾਇਣੁ, ਤੇਰਾ ਪਰਸਾਦੁ ਅਘਾਏ ਜੀ।' ਕਹੈ, ਧੰਨਿ ਤੂੰ, ਜਿਨਿ ਏਹੁ ਪ੍ਰਸਾਦੁ ਦੀਆ ਹੈ।' ਉਨ ਕੇ ਜਾਗਣੇ ਮਹਿ ਭੀ ਪਰਮੇਸੁਰੁ ਰਮਿਆ ਹੈ, ਜਾਗਤੇ ਹੈਂ ਤਉ ਸਿੰਮਰਣੁ ਹੀ ਮਹਿ ਜਾਗਤੇ ਹੈਂ। ਉਨ ਕੇ ਸੋਵਣੈ ਮਹਿ ਭੀ ਪਰਮੇਸੁਰੁ ਰਮਿਆ ਹੈ ਸੋਤੇ ਹੈਂ ਤਉ ਉਸ ਕੀ ਲਿਵ ਮਹਿ ਰਹਤੇ ਹੈਂ। ਉਨ ਕੇ ਜਾਗਣੇ ਮਹਿ ਭੀ ਪਰਮੇਸੁਰੁ ਰਮਿਆ ਹੈ, ਜਾਗਤੇ ਹੈਂ ਤਉ ਰਾਮ ਰਾਮ ਕਰਿ ਉਠਤੇ ਹੈਂ ਭਾਈ ਜੀ! ਉਹਿ ਹਰਿ ਜਨ ਪਰਮੇਸੁਰੁ ਸੰਉ ਰਾਤੇ ਹੈਂ[3]"। ਤਬ ਉਹਿ ਗੋਬਿੰਦ ਲੋਕ ਉਠਿ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੈ: ਗੁਰੂ ਜੀ ਕੇ ਸਿਖ ਭਏ; ਗੁਰੂ ਗੁਰੂ ਲਾਗੈ ਜਪਣੈ; ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਉਪਜਿਆ;ਕਹਣੈ ਲਾਗੈ ਜਿ, "ਧੰਨੁ ਗੁਰੂ ਨਾਨਕੁ! ਵਾਹੁਗੁਰੂ, ਸਤਿਗੁਰੂ ਨਾਨਕੁ!"

**ਸਲੋਕੁ[4] ॥**

ਜਾਗਤ ਬੈਸਤ ਸੋਵਤੇ ਜਪਹਿ ਹਰਿ ਹਰਿ ਨਾਮੁ ਅਧਾਰੁ ॥
ਤਿਨ ਕੀ ਸੰਗਤਿ ਦੇਹਿ ਪ੍ਰਭੁ ਜਿਨਾ ਹਰਿ ਸੰਗਿ ਪਿਆਰੁ ॥
ਨਾਨਕ ਦਾਸ ਤਿਨ ਸੰਗ ਤੇ ਹਮਰਾ ਹੋਇ ਉਧਾਰੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੯੬॥

## (ਅ) ਗੁਰੂ ਜੀ ਬੀਕਾਨੇਰ ਦੇ ਇਲਾਕੇ ਵਿਚ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਉਸੁ ਨਗਰ ਤੇ ਬੀਕਾਨੇਰਿ ਕੀ ਧਰਤੀ ਦੇਖਤਾ ਦੇਖਤਾ ਅਗਮ ਕਉ ਚਲੇ ਆਵਤੇ ਆਵਤੇ ਧਰਤੀ ਦੇਖਤੇ ਦੇਖਤੇ ਇਕਤੁ ਹੋਰਤੁ ਨਗਰਿ ਆਇ ਬਸੇ ਬੀਕਾਨੇਰਿ ਕੀ ਧਰਤੀ, ਤਬ ਬਹੁਤੁ ਲੋਕ ਮਿਲਿ ਗਏ ਦਰਸਨ ਦੇਖਣ ਕੀ ਨਿਮਿਤਿ[5]। ਤਬ ਇਕਿ ਗੋਬਿੰਦ ਲੋਕ ਗੁਰ ਬਾਬੇ ਨਾਨਕ

---

[1]ਕਹਿ ਕੇ। [2]ਰੱਜਦੇ। [3]ਰੱਤੇ (ਰੰਗੇ) ਹੋਏ ਹਨ। [4]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [5]ਵਾਸਤੇ।

ਜੀ ਪਾਸਿ ਆਇ ਗਏ ਤਿਨਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ ! ਰਾਮ ਰਾਮ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਵਹੁ ਜੀ ਭਾਈ ਰਾਮ ਜਨਹੁ ! ਆਈਐ ਜੀ, ਬੈਸੀਐ ਜੀ !" ਤਬ ਓਹਿ ਗੋਬਿੰਦ ਲੋਕ ਰਾਮ ਰਾਮ ਕਰਿ ਕਰਿ, ਡੰਡਉਤਿ ਕਰਿ ਕੈ ਬੈਠਿ ਗਏ । ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੰਉ ਜੀ ਗੋਬਿੰਦ ਲੋਕਹੁ ! ਕਲਿਆਣੁ ਹੈ ਜੀ ?" ਤਹ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਅਜੁ ਭਲੇ ਜੀ ਤੇਰੈ ਦਰਸਨ ਦੇਖਿਐ ਕਲਿਆਣੁ ਹੈ ਜੀ ।" ਤਬ ਘੜੀ ਏਕ ਸਸਤਾਇ ਕਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਜੀ, ਆਗਿਆ ਹੋਇ ਤਬ ਕਹਹ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਭਲਾ ਹੋਇ ਜੀ, ਭਾਈ ਰਾਮ ਜਨਹੁ ! ਜਿ ਕਿਛੁ ਤੁਮਰੈ ਜੀ ਹੈ ਸਿ ਕਹਹ ਜੀ ।" ਤਬ ਓਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਜੀ ! ਏਤੀ ਬੇਨਤੀ ਹੈ ਜੀ ! ਏਕਿ ਜਿ ਹੈ ਸਿ ਬਹੁਤੁ ਚੀਨਿ[1] ਚਤੁਰਾਈ ਕਰਤੇ ਹੈਂ ਜਿ ਮਤੁ ਤੀਰਥੀਂ ਪਾਈਐ, ਜਿ ਮਤੁ ਦੇਵਾਲੇ ਹੂ ਕਿਛੁ ਪਾਈਐ, ਮਤੁ ਧਰਤੀ ਭਰਮੀ ਪਾਈਐ, ਓਹਿ ਸੋਧਤੇ ਹੀ ਮਰਹਿਗੇ । ਅਰੁ ਜੀ, ਇਕਿ ਜਿ ਹੈ ਸਿ ਭੋਲੇ ਢਾਲੇ[2] ਹੈ, ਇਕਿ ਪਰਮੇਸੁਰ ਮਨ ਮਹਿ ਰਖਿ ਕਰਿ ਬੈਠਿ ਰਹੇ ਹੈਂ, ਨ ਕਿਸੀ ਕੀ ਆਸਾ ਕਰਤੇ ਹੈਂ ਜਿ ਇਸ ਤੀ ਕਛੁ ਹੋਇਗਾ, ਓਹਿ ਭੋਲੈ ਭਾਇ ਹੀ ਜਾਣਤੇ ਹੈਂ ਜਿ ਕਿਛੁ ਕੀਆ ਹੈ ਸਿ ਪਰਮੇਸੁਰ ਕੀਆ ਹੈ ਅਰੁ ਜਿ ਕਿਛੁ ਕਰੈਗਾ ਸਿ ਪਰਮੇਸੁਰ, ਹੋਰੁ ਕੋਈ ਨਾਹੀ ਪਰਮੇਸੁਰ ਬਿਨਾਂ ਕਰਣਹਾਰੁ ! ਏਹ ਭੋਲੇ ਭਾਇ ਉਨਹੁ ਏਹੁ ਬਾਤ ਮੰਨਿ ਲੀਤੀ ਹੈ । ਗੁਰੂ ਜੀ, ਦਿਖਾ ਉਨ੍ਹਾਂ ਮਾਹਿ ਤੇ ਕਵਣਿ ਭਲੇ ਜੀ, ਜਿਉਂ ਹੈ ਤਿਉਂ ਕਹਿ ਸੁਣਾਈਐ ਜੀ" । ਤਬ ਗੁਰੂ ਬਾਬਾ ਨਾਨਕ ਜੀ ਖੁਸੀ ਹੋਆ, ਖੁਸੀ ਹੋਇ ਕਰਿ ਬਾਣੀ ਬੋਲੀ ਜਿ:-

**ਸਲੋਕੁ[3] ॥**

ਭੋਲਤਣਿ ਭੈ ਮਨਿ ਵਸੈ ਹੋਕੇ ਪਧਰੁ ਹੀਣੁ[4] ॥
ਅਤਿ ਡਹਪਣਿ ਦੁਖੁ ਘਣਾ ਤੀਨੇ ਥਾਉ ਭੇਰੀਣੁ[5] ॥
ਅੰਦਰੁ[6] ਬੀਜ[7] ਸਿ ਬਾਜਣੇ ਘਣੇ ਧੜੀਜੈ ਜੋਇ ॥
ਨਾਨਕ ਨਾਮੁ ਅਰਾਧਿ[8] ਤੂ ਬੀਜਉ ਅਵਰੁ ਨ ਕੋਇ ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਜਿਨਹੁ ਭੋਲੈ ਭਾਇ ਮਨਿ ਏਹੁ ਬਸੀ ਹੈ ਜਿ ਬਿਨਾਂ ਪਰਮੇਸੁਰ ਕੋਈ ਨਾਹੀਂ ਕਰਣਹਾਰੁ । ਭਾਈ ਜੀ ਅਰੁ ਜੋ ਕਿਛੁ ਪਰਮੇਸੁਰ ਜੀ ਕੇ ਭਇ ਮਹਿ ਰਹਤੇ ਹੈਂ ਅਰੁ ਭੈ ਕਰਿ ਕਰਿ, ਪਰਮੇਸੁਰ ਥੀਂ ਡਰਿ ਕਰਿ ਬੁਰਿਆਈ ਨਾਹੀਂ ਕਰਤੇ, ਤਿਨ ਕਾ ਧੰਨਿ ਜਨਮੁ ਹੈ । ਓਇ ਜੀਵਤੇ ਹੀ ਮੁਕਤਿ ਹੋਏ ਜਿਨਹੁ ਏਕੁ ਰਾਹੁ ਪਰਮੇਸੁਰ ਕਾ ਪਕੜਿਆ, ਪਰਮੇਸੁਰ ਜੀ ਕੇ ਭੈ ਮਹਿ ਰਹੈ, ਭਇ ਕਰਿ ਕਰਿ ਪਰਮੇਸੁਰ ਕੈ ਬੁਰਿਆਈ ਕਾਈ ਨ ਕਰੀ ਭਾਈ ਜੀ, ਤੇ ਮੁਕਤੇ ਭਏ । ਅਰੁ ਜਿਨਹੁ ਏਕ ਪਰਮੇਸੁਰ ਕਾ ਮਾਰਗੁ[9] ਛਾਡਿਆ । ਏਕਸ ਮਾਰਗ ਪਰਮੇਸੁਰ ਕੇਤੇ ਖੀਣੁ ਭਏ[10], ਬਹੁਤੁ ਚਤੁਰਾਈ ਕਰੀ ਬਹੁਤੁ ਠਵੜੈ[11] ਮਨੁ ਦਉੜਾਇਆ, ਮਨ ਕੀ ਸਿਆਣਪ ਕਰਿ ਕਰਿ ਬਹੁਤੁ ਧਿਰੀ[12] ਮਨੁ ਲਾਇਆ, ਏਕੁ ਮਾਰਗੁ ਪਰਮੇਸੁਰ ਕਾ ਛੁਟਕਿ[13] ਗੈਆ, ਅਰੁ ਬਹੁਤੁ ਚਤੁਰਾਈ ਕਰਤੇ ਥੇ ਅਰੁ ਚਤੁਰੁ ਕਹਾਵਤੇ ਥੇ ਅਰੁ ਚਤੁਰਾਈ ਕਰਿ ਕਰਿ ਮਨ ਕੀ ਸਿਆਣਪ ਕਰਿ ਕਰਿ ਉਨਕੇ ਤੀਨੇ ਸਿਰੇ ਗਏ । ਜਿਉਂ ਸਿਆਣੇ ਕੇ ਤੀਨੇ ਠਵਰ ਭਰੇ ਤਿਉਂ ਉਨ ਕੀ ਤੀਨੇ ਸਿਰੇ ਗਈ ।

---

[1]ਜਾਣ-ਬੁੱਝ ਕੇ । [2]ਭੋਲੇ ਭਾਲੇ, ਸਿੱਧੇ ਸਾਦੇ । [3]ਮਾਰੂ ਵਾਰ ਮਹਲਾ ੩, ਸਲੋਕੁ ਮ: ੧ । [4]ਸਹੀ ਪਾਠ-"ਹੋ ਕੇ ਪਾਧਰਹੀਣੁ ।" [5]ਸਹੀ ਪਾਠ-" ਅਤਿ ਡਾਹਪਣਿ ਦੁਖੁ ਘਣੋ, ਤੀਨੇ ਥਾਵ ਭਰੀਣੁ ॥੧॥" [6]ਇਹ ਇਸ ਤੋਂ ਅਗਲਾ ਸਲੋਕ ਮ; ੧ ਅੰਕ ੨ ਹੈ । [7]ਸਹੀ ਪਾਠ-"ਮਾਂਦਲੁ ਬੇਦ ।" [8]ਸਹੀ ਪਾਠ- "ਸਮਾਲਿ" । [9]ਪੰਥ, ਰਾਹ, ਰਸਤਾ । [10]ਖੀ ਹੋਣਾ, ਨਸ਼ਟ ਹੋਣਾ, ਭਾਵ-ਭਟਕਣਾ ਜਾਂ ਭੁਲਣਾ । [11]ਥਾਵਾਂ ਤੇ । [12]ਪਾਸੇ, ਤਰਫ਼ਾਂ ਵਲ । [13]ਛੁਟ ।

ਕਵਣਿ ਕਵਣਿ ਸਿਰੇ ਗਏ: ਏਕੁ ਤਉ ਮਨਿ ਸੰਤੋਖੁ ਨ ਆਇਆ। ਇਕੁ ਏਹ ਮਨ ਕੰਉ ਦੁਖੁ ਪਹੁੰਚਿਆ। ਇਕੁ ਤਾਂ ਏਹੁ ਮਨ ਕਾ ਸਿਰਾ ਗੈਆ ਜਿ ਮਨਿ ਕੰਉ ਸੁਖੁ ਨਾ ਆਇਆ। ਦੂਸਰਾ ਸਿਰਾ ਜਿ ਸੈਂਸਾਰੁ ਗੈਆ, ਸੈਂਸਾਰ ਮਹਿ ਸੋਭਾ ਨ ਹੁਈ, ਸਭੁ ਕੋ ਕਹੈ ਜਿ ਇਵ ਹੀ ਭਰਮਤਾ ਫਿਰਤਾ ਹੈ, ਇਕੁ ਸੈਂਸਾਰ ਮਹਿ ਗਈ ਜਿ ਨ ਸੋਭਾ ਹੋਈ ਨ ਸੁਖ ਹੋਆ, ਏਹੁ ਦੂਸਰਾ ਸਿਰਾ ਗੈਆ। ਤੀਸਰਾ ਅਗੈ ਨਰਕਿ ਪੜਿਆ ਈਹਾਂ ਤੇ ਜਮੁ ਪਕੜਿ ਲੇ ਗੈਆ, ਲਿਜਾਇ ਨਰਕ ਘੋਰ ਮਹਿੰ ਦੀਆ। ਭਾਈ ਜੀ, ਜਿਨ ਕੰਉ ਪਰਮੇਸੁਰ ਜੀ ਕਾ ਮਾਰਗੁ ਭੂਲਿ ਜਾਤਾ ਹੈ ਜਜਮਾਲੇ[1] ਰਹਤੇ ਹੈਂ, ਜਿ ਕਿਆ ਹੈ, ਕਿਆ ਹੈ ਤੇ ਜਮ ਕੀ ਸਾਸਨਾ[2] ਪਾਵਤੇ ਹੈਂ, ਉਹਿ ਨਰਕਿ ਜਾਤੇ ਹੈਂ। ਭਾਈ ਜੀ, ਇਉਂ ਉਨਕੇ ਤੀਨ ਸਿਰੇ ਗਏ। ਭਾਈ ਰਾਮ ਜਨਹੁ ਜੀ! ਏਹੁ ਕਥਾ ਏਵ[3] ਹੈ ਜਿ ਕੋਈ ਖੋਜੈ ਸੁ ਪਾਵੈ। ਅਰੁ ਜਿਨਹੁ ਨ ਖੋਜਿਆ, ਦੁਹ ਤਰਫੀ ਮਨੁ ਡੋਲਾਇਆ ਤਿਨ ਕੰਉ ਸਜਾਇ ਭਈ। ਕਿਸ ਕੀ ਨਿਆਂਈ ਭਾਈ ਰਾਮ ਜਨਹੁ ਜੀ! ਜਿਉਂ ਪਖਾਵਜੁ[4] ਦੁਹੁ ਧਿਰੀ ਹੂ ਬੋਲਦਾ ਹੈ ਤਿਉਂ ਤਿਉਂ ਦੁਹੀਂ ਤਰਫੀਂ ਹੂ ਮਾਰੀਤਾ ਹੈ[5] ਜੇ ਇਕੁ ਮੁਖੁ ਹੋਇ ਤਬ ਉਸ ਕੰਉ ਕੋਈ ਨ ਵਜਾਵੈ। ਪਣੁ ਜੀ, ਦੁੰਹ ਤਰਫੀ ਹੂ ਜਿ ਬਾਜਿਆ ਜਿ ਉਸ ਕੰਉ ਦੁਹੀ ਧਿਰੀ ਹੂ ਚਪੇੜਾਂ ਪੈਈਆਂ, ਪੜਿਆ ਧੜਿਆ[6]। ਤਿਉਂ ਜਿਨਕੈ ਮਨਿ ਦੂਜਾ ਭਾਉ ਹੈ, ਬਿਨਾਂ ਪਰਮੇਸੁਰ ਤੇ ਕਿਛੁ ਹੋਰੁ ਆਸਰਾ ਲਿਆਵਤੇ ਹੈਂ ਮਨ ਮਾਹਿ, ਤਿਉਂ ਉਨ ਕੰਉ ਉਸੁ ਪਖਾਵਜ ਕੀ ਨਿਆਈਂ ਜਮੁ ਮੁਹੇ ਮੁਹੇ ਮਾਰੇਗਾ, ਪਣੁ ਰੇ ਭਾਈ ਰਾਮ ਜਨਹੁ! ਹਮਰੀ ਏਹੁ ਬੇਨਤੀ ਹੈ ਜਿ ਬਿਨਾਂ ਪਰਮੇਸੁਰ ਤੇ ਹੋਰੁ ਆਸਰਾ ਮਨ ਮਾਹਿ ਨ ਲਿਆਵਣਾ, ਏਕੋ ਪਰਮੇਸੁਰੁ ਅਰਾਧਣਾ ਦੂਜਾ ਮਨ ਮਹਿੰ ਨਾਹੀਂ ਆਨਣਾ। ਬੋਲਹੁ ਰਾਮ ਰਾਮ ਰਾਮ ਵਾਹੁਗੁਰੂ"। ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੇ, ਗੁਰੂ ਜੀ ਕੇ ਸਿਖ ਭਏ, ਗੁਰੂ ਗੁਰੂ ਲਾਗੇ ਸਿਮਰਣੇ, ਨਾਨਕ ਪੰਥੀ ਭਏ, ਉਨਕੈ ਮਨਿ ਸੰਤੋਖੁ ਆਇਆ, ਕਹਣੈ ਲਾਗੇ ਜਿ, "ਧੰਨ ਗੁਰੂ ਬਾਬਾ ਨਾਨਕੁ! ਵਾਹੁਗੁਰੂ ਬਾਬਾ ਬਾਨਕੁ! ਸਤਿਗੁਰੂ ਬਾਬਾ ਨਾਨਕੁ!"

**ਸਲੋਕੁ[7] ॥**

ਏਕੋ ਮਨਿ ਅਰਾਧੀਐ ਏਕੋ ਆਸ ਮਨਿ ਟੇਕ ॥
ਨਾਨਕ ਦਾਸ ਏਕੋ ਜਪਹੁ ਜਿਨਿ ਤਾਰੇ ਕਈ ਅਨੇਕ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰ ਪਰਸਾਦਿ ॥ ੧੦੧ ॥

# ਗੁਰੂ ਜੀ ਬੀਕਾਨੇਰ ਨਗਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਬੀਕਾਨੇਰਿ ਗੁਰੂ ਬਾਬਾ ਨਾਨਕੁ ਆਇ ਵੜਿਆ। ਬੀਕਾਨੇਰਿ ਮਹਿੰ ਏਕ ਗਿਆਨੀ ਅਪਰਸ[8] ਗੋਬਿੰਦ ਲੋਕ ਆਤਮ ਅਭਿਆਸੀ ਗੁਰੂ ਬਾਬੇ ਨਾਨਕ ਜੀ ਕੰਉ ਮਿਲੇ। ਤਿਨਹੁ ਆਇਕਹਿਆ ਜਿ, "ਰਾਮ ਕ੍ਰਿਸਨ ਗੁਰੂ ਬਾਬਾ ਜੀ!

---

[1]ਜਜ਼ਾਮ (ਕੋੜ੍ਹ) ਵਾਲੇ, ਭਾਵ—ਦਰਦ—ਰੰਜਾਣੇ (ਦੁੱਖੀ)। [2]ਤਾੜਨਾ। [3]ਇਸ ਪ੍ਰਕਾਰ, ਇਸ ਤਰ੍ਹਾਂ। [4]ਜੋੜੀ (ਤਬਲ) ਦੀ ਸ਼ਕਲ ਦਾ ਲੰਬਾ ਵਾਜਾ। [5]ਦੁਹਾਂ ਧਿਰਾਂ ਅਥਵਾ ਪਾਸਿਆਂ ਤੋਂ ਮਾਰੀਦਾ ਹੈ। [6]ਪਿਆ ਮਾਰਿਆ। [7]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [8]ਕਿਸੇ ਦੂਜੇ ਨਾਲ ਸਪਰਸ਼ (ਛੋਹ) ਨਾਂ ਕਰਨ ਵਾਲਾ, ਅਛੋਹ, ਭਾਵ—ਬਿਬੇਕੀ ਤੇ ਸੁੱਚ ਸੰਜਮ ਵਾਲਾ।

ਰਾਮ ਰਾਮ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਵਹੁ ਜੀ ਗੋਬਿੰਦ ਲੋਕਹੁ, ਭਗਤਹੁ ! ਆਈਐ ਜੀ, ਬੈਸੀਐ ਜੀ, ਬਲਿਹਾਰ ਜਾਂ" । ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ, ਡੰਡਉਤਿ ਕਰਿ ਕਰਿ ਬੈਠਿ ਗਏ । ਤਬ ਉਨਹੁ ਘੜੀ ਏਕ ਸਸਤਾਇ ਕਰਿ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਜਿ ਤੇਰੀ ਆਗਿਆ ਹੋਇ ਤਬ ਕਹਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਜਿ ਕਿਛੁ ਤੁਮਰੈ ਜੀ ਹੈ ਸਿ ਕਹੀਐ" । ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਏਹੀ ਬੇਨਤੀ ਹੈ ਜੀ, ਜਿ ਕਿਵ ਹੀ ਏਹੁ ਪ੍ਰਾਨ ਪੁਰਸੁ ਹੈ, ਕਿਵ ਹੀ ਏਸੁ ਦੇਹੀ ਤੇ ਉਡਰਿ ਨ ਜਾਈ । ਸੁ ਸੰਜਮੁ ਭੀ ਹੈ ਜਿਤੁ ਏਹੁ ਦੇਹੀ ਅਸਥਿਰੁ ਰਹੈ, ਧਰਤੀ ਪੜੇ ਨਾਹੀ ਸੁ ਸੰਜਮੁ ਭੀ ਹੈ ? ਅਰੁ ਜੀ ਜਬ ਲਗੁ ਏਹ ਦੇਹੀ ਰਹੈ, ਛੀਜੈ ਨਾਹੀ-ਐਸੀ ਰਹੈ, ਬਾਬਾ ਜੀ ! ਸੋਈ ਸੰਜਮੁ ਬਤਾਈਐ, ਬਲਿਹਾਰਿ ਜਾਂ ਜੀ, ਜਿਤੁ ਏਹੁ ਅਸਥਿਰੁ ਰਹੈ' । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਮਾਰੂ ਰਾਗ ਮਹਿ ਜਿ:-

ਸੂਰਸਰੁ ਸੋਖਿ[1] ਲੈ, ਸੋਮਸਰੁ[2] ਪੋਖਿ ਲੈ, ਜੁਗਤਿ ਕਰਿ ਮਰਤੁ[3] ਸੁ ਸਨਬੰਧੁ ਕੀਜੈ[4] ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ[5] ਉਡੈ ਨਹ ਹੰਸੁ[6] ਨਹ ਕੰਧੁ[7] ਛੀਜੈ[8] ॥ ੧ ॥
ਮੂੜੇ ਕਾਂਇ ਛੈ[9] ਭਰਮਿ ਭੁਲਾਣਿਆ[10] ॥ ਤੈ ਨਾਹੀ[11] ਚੀਨਿਆ ਪਰਮਾਨੰਦੁ ਬੈਰਾਗੀ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ ਰਾਮ ਜਨਹੁ ਜੀ ! ਏਹੁ ਬਾਤ ਜਿ ਹੈ ਸਿ ਕਠਨੁ ਹੈ, ਸੁਨਣੈ ਸੁਨਾਵਣੈ ਕੀ ਬਾਤ ਨਾਹੀ ਕਮਾਵਣੈ ਕੀ ਬਾਤ ਹੈ, ਤੁਮ ਪੂਛੀ ਬਾਤ ਹਮਹੁ ਕਹੀ । ਤਉ ਹਮਰੀ ਕਹੀ ਕਿਸੁ ਕਾਮਿ ਜਉ ਤੁਮਿ ਸੁਣਿ ਕਰਿ ਕਮਾਵਹੁ ਨਾਹੀ । ਜਿ ਹੰਉ[12] ਕਹੰਉ ਅਰੁ ਤੁਮਿ ਸੁਣਿ ਕਮਾਵਹੁ ਤਾਂ ਤੁਮਰਾ ਭੀ ਭਲਾ ਹੋਇ ਅਰੁ ਹਮਾਰਾ ਭੀ ਭਲਾ ਹੋਇ । ਜਿਸ ਵਸਤੁ ਕੰਉ ਖੋਜਹੁ ਸਾਈ ਪਾਵਹੁ, ਜੇ ਸੁਣਿ ਕਰਿ ਕਮਾਵਹੁ ਹਮਰੈ ਤਾਂਈ ਕਹੈ, ਸਿਖਾਏ, ਸੁਣਾਏ ਕਾ ਧਰਮੁ ਹੋਇ । ਹਮ ਕਹਹਿ ਅਰੁ ਤੁਮਿ ਕਮਾਵਹੁ ਨਾਹੀਂ ਤਬ ਕਹਿਆ ਕਿਸੁ ਕਾਮਿ ?" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਬਲਿਹਾਰਿ ਜਾਂ, ਜਿਸ ਕੈ ਭਾਗਿ ਭਲਾ ਲਿਖਿਆ ਹੋਇਗਾ ਤਿਸੁ ਕਉ ਤੁਮ ਕਹਿ ਸੁਣਾਵਹੁਗੇ । ਜਿਸ ਕਉ ਤੁਮਿ ਦੈਆਲੁ ਹੋਵਹੁਗੇ ਤੇਰੀ ਕਿਰਪਾ ਤੇ ਕਮਾਵੈਗਾ ਭੀ ਜੀ, ਜਾਂ ਤੂ ਦੈਆਲੁ ਹੋਵਹਿਗਾ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ, ਭਾਈ ਰਾਮ ਜਨਹੁ ! ਸੂਰਜ ਕਾ ਜੈਸਾ ਤੇਜੁ ਏਸ ਕਾ ਕ੍ਰੋਧੁ ਹੈ ਅਰ ਚੰਦ੍ਰਮੇ ਕੀ ਜੈਸੀ ਸੀਤਲਾਈ ਸਿਵ ਕੰਉ ਹੈ । ਜਬ ਏਹੁ ਸੂਰਜ ਕੰਉ ਪਕੜਿ ਕਰਿ ਚੰਦ੍ਰਮੇ ਕੇ ਘਰਿ ਮਹਿ ਲਿਆਵੈ, ਸਕਤਿ ਤੇ ਸਿਉ[13] ਹੋਇ ਜਾਇ, ਤਬ ਮਰਣੈ ਕੀ ਜੁਗਤਿ ਕਾ ਸੰਜਮੁ ਹੋਇ, ਅਰ ਜਿ ਸੀਨੇ[14] ਕੀ ਜੁਗਤਿ ਪਾਨੀ ਸੰਉ ਜਿ ਪਾਣੀ ਬਿਨਾ ਨਾ ਜੀਵੈ ਇਉਂ ਕਰਿ ਕਰਿ ਮਨੁ ਪਰਮੇਸੁਰ ਸਾਥਿ ਰਖੈ ਤਬ ਜਿ ਏਸ ਕਾ ਪ੍ਰਾਨ ਪੁਰਖ ਪਰਮ ਹੰਸੁ ਜਿ ਏਸ ਕੈ ਅੰਤਰਿ ਹੈ ਸਿ ਏਹੁ ਉਡਿ ਨ ਜਾਈ, ਅਰੁ ਨ ਏਸ ਕਾ ਕੰਧੁ ਛੀਜੈ । ਭਾਈ ਰਾਮ ਜਨਹੁ ! ਏਹੁ ਸੰਜਮੁ ਏਵ ਹੈ । ਅਰੁ ਭਾਈ ਜੀ ! ਏਹੁ ਮਨੁਖੁ ਜਿ ਹੈ ਸੁ ਭਰਮ ਕਾ ਮਾਰਿਆ ਪਰਮੇਸੁਰ ਤੇ ਭੂਲਿ ਗੈਆ ਹੈ ।

---

[1]ਸਹੀ ਪਾਠ—"ਸੋਸਿ" । 'ਸੂਰ ਸਰ ਸੋਸਿਲੈ' ਤੋਂ ਭਾਵ ਹੈ ਸੂਰਜ (ਸੱਜੀ ਸੁਰ-ਇੜਾ) ਵਿਚ ਪ੍ਰਾਣ ਚਾੜ੍ਹਨੇ । [2]ਚੰਦ੍ਰਮਾ (ਸੋਮ-ਖੱਬੀ ਸੁਰ, ਅਰਥਾਤ-ਪਿੰਗਲਾ) ਵਿਚੋਂ ਪ੍ਰਾਣ ਉਤਾਰਨੇ । [3]ਮਰੁਤ (ਹਵਾ, ਪਵਣ) । ਸੁਆਸ । [4]ਇਸ ਤਰਾਂ ਸੁ (ਚੰਗਾ) ਸੰਬੰਧ ਜੋੜੇ, ਭਾਵ—ਸੁਖਮਨਾ ਵਿਚ ਟਿਕਾਓ ਕਰੇ । [5]ਇਸ ਤਰੀਕੇ ਨਾਲ ਮੀਨ (ਮੱਛੀ) ਵਰਗੇ ਚਪਲ (ਚੰਚਲ) ਮਨ ਨੂੰ ਵਸ ਵਿਚ ਕਰ ਕੇ ਰੱਖੀਂਦਾ ਹੈ । [6]ਜੀਵ ਰੂਪ ਹੰਸ, ਭਾਵ—ਪ੍ਰਾਣ । [7]ਸਰੀਰ (ਦੇਹ) ਰੂਪ ਕੰਧ । [8]ਭਾਵ—ਸਰੀਰ ਰੂਪ ਕੰਧ ਨਹੀਂ ਛਿਜਦੀ (ਡਿਗਦੀ) । [9]ਸਹੀ ਪਾਠ—'ਕਾਇ ਚੇ ।' 'ਕਾਇਚੇ' ਤੋਂ ਭਾਵ ਹੈ—'ਕਿਸੇ ਵਾਸਤੇ ।' [10]ਸਹੀ ਪਾਠ—"ਭਰਮਿ ਭੁਲਾ ।" [11]ਏਥੇ ਗੁਰਬਾਣੀ ਵਿਚ 'ਤੈ' ਨਾਹੀ ਦੀ ਥਾਵੇਂ ਸਿਰਫ਼ 'ਨਹ' ਪਾਠ ਹੀ ਹੈ । [12]ਮੈਂ । [13]ਸ਼ਿਵ (ਕਲਿਆਣ ਰੂਪ) । [14]ਮੀਨ (ਮੱਛੀ) ।

ਤਿਸ ਤੇ ਏਹੁ ਆਵਤਾ ਜਾਤਾ ਹੈ, ਜਮਤਾ ਮਰਤਾ ਹੈ। ਜਬ ਐਸਾ ਹੋਇ ਤਬ ਜਨਮੈ ਨ ਮਰੈ, ਨਾ ਆਵੈ ਨਾ ਜਾਵ ਅਸਥਿਰੁ ਹੀ ਰਹੈ। ਬੋਲਹੁ ਭਾਈ ਜੀ ਸ੍ਰੀ ਰਾਮ ਕਿਸਨ ਵਾਹਿਗੁਰੂ।"

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਵਾਹੁ ਵਾਹੁ ਜੀ, ਤੇਰੀ ਮਤਿ ਤੂ ਹੈ ਜਾਣਹਿ ਗੁਰੂ ਜੀ!" ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਜੀ! ਬਲਿਹਾਰ ਜਾਂ, ਜਿਉਂ ਜਿਉਂ ਏਸ ਕੇ ਜੀਵਣੇ ਕਾ ਸੰਜਮੁ ਹੈ ਤਿਵ ਹੀ ਬਤਾਈਐ ਜੀ! ਜਿ ਏਹੁ ਮਨੁ ਅਪਿਉ[1] ਪੀਵੈ ਸਿ ਕਿਤੁ ਜੁਗਤਿ ਕਰਿ ਕਰਿ ਪੀਵੈ ਜਿਤੁ ਏਸੁ ਕਾ ਕੰਧੁ ਨ ਪੜਈ, ਹੰਸੁ ਨ ਉਡਈ, ਗੁਰੂ ਬਾਬਾ ਨਾਨਕ ਜੀ! ਸਾਈ ਬਿਧਿ ਬਤਾਈਐ ਜੀ!" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਅਜਰ ਗਹੁ ਜੋਰਿ[2] ਲੈ, ਅਮਰ ਗਹੁ ਮਾਰਿ ਲੈ, ਭ੍ਰਾਤਿ[3] ਤਜਿ ਛੋਡਿ ਤਉ ਅਪਿਉ[4] ਪੀਜੈ॥
ਮੀਨ[5] ਕੀ ਚਪਲ[6] ਸਿਉ ਜੁਗਤਿ ਮਨੁ ਰਾਖੀਐ, ਉਡੈ ਨਹ ਹੰਸੁ[7] ਨਹ ਕੰਧੁ[8] ਛੀਜੈ[9] ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਰਾਮ ਜਨਹੁ ਜੀ! ਏਹੁ ਕਥਾ ਏਵ ਹੈ ਜਿ ਏਹੁ ਅਜਰੁ ਵਸਤੁ ਸੁ ਏਹੀ ਕਾਮੁ ਹੈ ਏਸੁ ਕੰਉ ਜੋਰਿ ਕਰਿ ਕਰਿ ਬਸਿ ਕਰੈ ਅਰੁ ਅਮਰੁ ਜਿ ਵਸਤੁ ਹੈ ਏਸ ਮਨ ਮਹਿ ਸਿ ਅਹੰਕਾਰੁ ਹੈ ਸਿ ਤਿਸੁ ਅਹੰਕਾਰ ਕਉ ਮਾਰਿ ਕਰਿ, ਸਾਧਿ ਕਰਿ ਵਸਿ ਕਰੈ। ਅਰੁ ਮਨ ਮਹਿ ਜਿ ਭਰਮੁ ਹੈ ਸਿ ਕੈਸਾ ਭਰਮੁ ਹੈ, ਉਪੰਨੈ[10] ਸਰਸਾ[11] ਹੋਤਾ ਹੈ,ਛਿੰਨੈ[12] ਸਹੰਸਾ[13]ਕਰਤਾ ਹੈ ਅਰੁ ਜਾਣਤਾ ਹੈ ਜਿ ਪਰਮੇਸੁਰ ਬਿਨਾ ਹੋਰਸ ਤੇ ਕਿਛੁ ਹੋਇ ਆਵਤਾ ਹੈ ਤਿਸ ਕਾ ਨਾਮੁ ਭਰਮੁ ਹੈ। ਜਬ ਏਹਿ ਵਸਤੁ ਮਾਰਿ ਦੂਰਿ ਕਰਹਿ, ਬਾਹਰਿ ਸਟਿ ਘਾਲਹਿ ਤਬ ਅਪਿਉ ਪੀਜੀਐ। ਭਾਈ ਜੀ! ਇਉਂ ਅਪਿਉ ਪੀਆ ਨਾਹੀ ਜਾਤਾ। ਭਾਈ ਜੀ, ਰਾਮ ਜਨਹੁ ਜੀ। ਏਹੁ ਕਥਾ ਏਵ ਹੈ ਜੀ। ਬੋਲਹੁ ਭਾਈ ਜੀ ਹਰਿ ਹਰਿ ਹਰਿ ਵਾਹੁਗੁਰੂ ਸਚਾ।" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਧੰਨੁ ਗੁਰੂ ਬਾਬਾ ਨਾਨਕੁ ਜੀ! ਤੂ ਧੰਨੁ ਹੈ!" ਤਬ ਉਨਹੁ ਗੋਬਿੰਦ ਲੋਕਹੁ ਬਹੁੜਿ ਬੇਨਤੀ ਕਰੀ ਜਿ, "ਬਲਿਹਾਰਿ ਜਾਂ ਗੁਰੂ ਬਾਬਾ ਨਾਨਕ ਜੀ! ਏਹੁ ਜਿ ਅਪਿਤੁ ਜਲੁ ਪੀਜੀਤਾ[14] ਹੈ।ਸਾਈ ਬਿਧਿ ਬਤਾਇ ਅਰੁ ਕਿਸੁ ਭਾਂਤ ਕਰਿ ਕਰਿ ਪੀਜੀਤਾ ਹੈ ਜੀ, ਜਿਉ ਜਿਉ ਪੀਜੀਤਾ ਹੈ ਸਾਈ ਬਿਧਿ ਬਤਾਈਐ ਜੀ।" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਭਣਤਿ[15] ਨਾਨਕੁ ਜਨੋ ਰਵੈ[16] ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ।
ਮੀਨੀ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ ਊਡੈ ਨਹ ਹੰਸੁ ਨਹ ਕੰਧ ਛੀਜੈ ॥ ੩ ॥ ੯ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ। ਏਹੁ ਜਿ ਅਪਿਉ ਜਲੁ ਹੈ ਸਿ ਇਉ ਕਰਿ ਪੀਜੀਤਾ ਹੈ। ਜਿਉ ਪਵਨੁ ਬੜ੍ਹਤਾ ਨਿਕਲਤਾ ਹੈ ਤਿਉ ਮਨ ਪ੍ਰੀਤਿ ਕਰਿ ਕਰਿ ਸਾਸ ਸਾਸ ਸਾਥਿ ਹਰਿ ਕਾ ਨਾਮੁ ਸਿਮਰੀਐ ਜੀ, ਤਉ ਇਤਿ ਭਾਂਤਿ ਕਰਿ ਕਰਿ ਪਰਮੇਸਰੁ ਸਿਮਰੀਐ ਜੀ ਤਉ ਅਪਿਉ ਜਲੁ ਪੀਆ ਜਾਇ। ਭਾਈ ਰਾਮ ਜਨਹੁ! ਏਹੁ ਕਥਾ ਏਵ ਹੈ।" ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ, ਗੁਰੂ ਗੁਰੂ ਲਾਗੇ ਜਪਣੈ, ਗੁਰੂ ਜੀ ਕੇ ਸਿਖ ਭਏ, ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ। ਬੋਲਹੁ ਵਾਹੁਗੁਰੂ,

---

[1]ਆਬਹਯਾਤ, ਭਾਵ–ਅਮੀਂ ਜਲ ਅਥਵਾ ਅਮ੍ਰਿਤ। [2]ਸਹੀ ਪਾਠ–"ਜਾਰਿ।" [3]ਭ੍ਰਮ, ਸੰਦੇਹ। [4]ਅਮ੍ਰਿਤ। [5]ਮੱਛੀ। [6]ਚਪਲਤਾ, ਚੰਚਲਤਾ। [7]ਪ੍ਰਾਣ। [8]ਸਰੀਰ, ਦੇਹ। [9]ਨਸ਼ਟ ਹੋਣਾ। [10]ਉਤਪੰਨ ਹੋਣ ਤੇ। [11]ਖੁਸ਼ੀ, ਪ੍ਰਸੰਨਤਾ। [12]ਨਸ਼ਟ ਹੋਣ ਤੇ। [13]ਸੰਸਾ। ਚਿੰਤਾ, ਫ਼ਿਕਰ। [14]ਪੀਵੀਂਦਾ। [15]ਕਹਿੰਦਾ ਹੈ। [16]ਜਨ (ਪੁਰਸ਼) ਰਵੇ (ਉਚਾਰਣ) ਕਰੇ।

ਧੰਨੁ ਗੁਰੂ, ਸਤਿਗੁਰੂ।

**ਸਲੋਕੁ[1] ॥**

ਅੰਮ੍ਰਿਤੁ ਜਲੁ ਹਰਿ ਨਾਮੁ ਹੈ, ਹਰਿ ਜਨ ਪੀਵਣ ਹਾਰੁ ॥
ਦਾਸ ਨਾਨਕ ਤਿਨ ਬਲਿਹਾਰਣੈ, ਜਿਨ ਘਟਿ ਐਸੀ ਕਾਰ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੧੦੨ ॥

# ਮਾਰੂ ਥਲਾਂ ਵਿਚ ਫੇਰੀ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਇਕ ਪਟੇਲ ਨਾਲ)

ਤਬ ਉਸੁ ਨਗਰ ਤੇ ਆਗੈ ਕਉ ਉਦਿਆਨ[2] ਕੀ ਧਰਤੀ ਦੇਖਤੇ ਦੇਖਤੇ ਦੂਰਿ ਜਾਇ ਪੜੇ, ਜਹਾਂ ਮਹਾ ਉਜਾੜਿ ਬਾਲੂ ਰੇਤੁ ਥਲ[3] ਵਸਦੀ ਕਹਾ ਹੀ ਨ ਪਾਈਐ। ਜੇ ਪਾਈਐ, ਤਉ ਪੈਂਡਾ[4] ਦੂਰਿ ਦੂਰਿ ਵਸਦੀ ਜਾਇ ਪਹੁਚਣਾ ਕਠਨੁ, ਪੈਂਡੇ ਮਹਿ ਠਗਵਾੜੇ[5]ਬਹੁਤ ਮਾਰਣ ਹਾਰੇ। ਜੇ ਕੋ ਉਨਾਂ ਚੋਰਾਂ ਤੇ ਬਾਂਚੀਐ ਤਾਂ ਪੇਡੇ ਮਹਿ ਪਿਆਸਾ ਹੀ ਮਰ ਜਾਇ। ਬਾਬੇ ਕੰਉ ਨ ਭੂਖ ਨ ਪਿਆਸ ਥੀ। ਤਬ ਊਹਾ ਮਾਰੂ ਦੇਸ ਕੇ ਥਲ ਮਹਿ ਇਕੁ ਨਗਰੁ ਥਾ, ਊਹਾ ਹੀ ਆਇ ਨਿਕਲਿਆ। ਜਿਤੁ ਰਾਹਿ ਉਦਿਆਨੁ ਅਰੁ ਦੂਰਿ ਪੈਂਡਾ, ਪਾਣੀ ਪਾਈਐ ਨਾਹੀ। ਅਰੁ ਸਾਥੇ ਹੀ ਮਰਦਾਨਾ ਥਾ, ਉਸ ਹੀ ਰਾਹਿ ਕੀ ਤਰਫ ਤੇ ਜਾਇ ਨਿਕਲਿਆ। ਸੁ ਉਨਹੁ ਲੋਕਹੁ ਕਹਿਆ ਜਿ, "ਜੀ, ਤੁਮਿ ਕਿਸੁ ਰਾਹਿ ਕਰਿ ਕਰਿ ਆਏ"! ਕਹੈ, "ਜਾ, ਅਮੁਕੀ ਉਜਾੜਿ ਕੈ ਰਾਹਿ ਆਏ"। ਕਹੈ, "ਰੇ ਭਾਈ! ਓਤੁ ਰਾਹਿ ਤਉ ਏਕੁ ਬਾਟ ਘਾਟ ਪੇੜੇ ਘੋੜੇ[6] ਕਾ ਡਰੁ। ਜੇ ਪੇੜੇ ਘੋੜੇ ਤੇ ਬਾਂਚੀਐ ਤਉ ਪਿਆਸਾ ਹੀ ਮਰਿ ਜਾਇ। ਤੁਮ ਜਿ ਇਸੁ ਰਾਹਿ ਆਏ ਸਿ ਕਿਉਂ ਕਰਿ ਆਏ"? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਿਸ ਕਾ ਡਰੁ ਥਾ ਤਿਨ ਹੀ ਹਮ ਕੰਉ ਆਣਿਆ ਹੈ"। ਸਿ ਲੋਕਾਂ ਮਹਿ ਅਚਰਜੁ ਹੋਆ ਜਿ ਜਿਸ ਕਾ ਡਰੁ ਥਾ ਤਿਨੇ ਹੀ ਆਂਣੇ ਸਿ ਏਹੁ ਬਾਤ ਕਿਆ ਹੈ। ਤਬ ਉਸੁ ਨਗਰੀ ਕਾ ਜਿ ਸੂਬੁ[7] ਥਾ ਸਿ ਉਹੁ ਭੀ ਮਿਲਣੈ ਆਇਆ, ਦਸ ਬੀਸ ਲੋਕ ਸਾਥਿ ਲੇ ਕਰਿ ਗੁਰੂ ਬਾਬੇ ਨਾਨਕ ਕੰਉ ਉਹੁ ਆਇ ਮਿਲਿਆ ਅਰੁ ਉਹੁ ਪਟੇਲ[8] ਬਹੁਤੁ ਗਿਆਨੀ ਭੀ ਥਾ ਅਰੁ ਅਰੁ ਮਹਾਂ ਧਰਮਾਤਮਾ ਭੀ ਥਾ, ਗੁਰੂ ਬਾਬੇ ਨਾਨਕ ਕੰਉ ਆਇ ਮਿਲਿਆ, ਰਾਮ ਕ੍ਰਿਸਨ ਨਮਸਕਾਰੁ ਕਰਿ ਕੈ ਆਇ ਬੈਠਾ। ਤਬ ਲਾਗੈ ਪੈਡੇ ਕੀਆ ਬਾਤਾ ਕਰਣੇ ਜਿ "ਗੁਸਾਂਈ ਜੀ! ਕਹਾ ਤੇ ਆਏ! ਕਿਸੁ ਧਰਤੀ ਮਹਿ ਰਮਤੇ ਖੇਲਤੇ ਆਏ? ਈਹਾ ਕਿਉਂ ਕਰਿ ਆਇ ਪਹੁਚੇ"? ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਸੁਨਿ ਹੋ ਬਾਬਾ! ਅਮੁਕੀ[9] ਧਰਤੀ ਤੇ ਆਏ। ਇਸੁ ਧਰਤੀ ਬਿਚੁ ਕਰਿ ਆਏ, ਇਸੁ ਰਹਿ ਆਏ"। ਤਬ ਜਿਉਂ ਉਹੁ ਕਠਨ ਰਾਹੁ ਸਾ, ਉਸੁ ਰਾਹ ਕਾ ਨਾਮੁ ਬਾਬੇ ਨਾਨਕ ਜੀ ਲੀਆ। ਤਬ ਉਹਿ ਕਹਿ ਉਠੇ ਜਿ, "ਵਾਹੁ ਵਾਹੁ ਬਾਬਾ ਜੀ! ਤੁਮਿ ਜਿ ਇਸੁ ਡਰ ਮਹਿ ਆਏ ਸਿ ਕਿਉਂ ਕਰਿ ਆਏ? ਬਾਟ ਘਾਟ ਮਹਿ ਭੀ ਡਰੁ ਥਾ। ਜੇ ਬਾਟ ਘਾਟ ਮਾਹਿ ਤੇ ਬਾਚੀਐ ਤਉ ਪੈਡੈ[10] ਤਿਖਾ[11] ਕਾ ਡਰੁ, ਉਸੁ ਰਾਹਿ ਮਨੁਖੁ ਕੋਈ

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਉਜਾੜ। [3]ਕੱਕੇ ਰੇਤੇ ਦੇ ਟਿੱਬੇ। [4]ਵਾਟ, ਪੰਧ। [5]ਠੱਗ ਲੋਕ, ਧਾੜਵੀ, ਰਹਿਜ਼ਨ, ਚੋਰ-ਉਚੱਕੇ। [6]ਘੋੜ ਸਵਾਰ (ਠੱਗ)। [7]ਮੁਖੀਆ। [8]ਮੋਢੀ, ਸਰਪੰਚ। [9]ਫਲਾਣੀ, ਅਮਕੀ-ਵਿਮਕੀ। [10]ਰਸਤੇ ਵਿਚ। [11]ਤ੍ਰੇਹ,ਪਿਆਸ।

ਨਾਹੀ ਆਇ ਸਕਤਾ, ਬਾਬਾ ਜੀ ! ਤੁਮਿ ਜਿ ਆਏ ਸਿ ਕਿਸੁ ਜੋਰਿ ਕਰਿ ਕਰਿ ਆਏ ? ਬਾਬਾ ਜੀ" ! ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਜਿਸ ਕਾ ਡਰੁ ਥਾ ਉਸ ਹੀ ਕੇ ਜੋਰਿ ਆਏ" । ਤਬ ਗੁਰੂ ਬਾਬੇ ਕੰਉ ਉਨਿ ਪਟੇਲੁ ਪੂਛਿਆ ਜਿ, "ਬਾਬਾ ਨਾਨਕ ਜੀ ! ਇਹੁ ਬਾਤ ਸਮਝਾਈਐ ਜਿ ਏਹੁ ਬਾਤ ਤੁਮ ਕਹਾਂ ਕਹਤੇ ਹੰਉ ?" ਤਬ ਮਾਰੂ ਰਾਗ ਮਹਿ ਗੁਰੂ ਬਾਬੇ ਨਾਨਕ ਬਾਨੀ ਬੋਲੀ ਜਿ:-

ਸਬਦਿ ਮਰੈ ਤਉ ਮਾਰਿ[1] ਮਰੁ, ਭਾਗੋ[2] ਕਿਸੁ ਪਹਿ[3] ਜਾਉ ॥
ਜਿਸ ਕੈ ਡਰਿ ਭੈ ਭਾਗੀਐ, ਅੰਮ੍ਰਿਤੁ ਤਾਕੋ ਨਾਉ ॥
ਮਾਰਹ ਰਾਖਹ ਏਕੁ ਤੂ, ਬੀਜਉ[4] ਨਾਹੀ ਥਾਉ ॥ ੧ ॥
ਬਾਬਾ, ਮੈ ਕੁਚੀਲੁ ਕਾਚਉ[5] ਮਤਿ ਹੀਨ ॥
ਨਾਮ ਬਿਨਾ ਕੋ ਕਛੁ ਨਹੀ, ਗੁਰਿ ਪੂਰੈ ਪੂਰੀ ਮਤਿ ਕੀਨੁ ॥ ੧ ॥ ਰਹਾਉ ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਏਹੁ ਮਨੁ ਸਬਦਿ ਕਰਿ ਕਰਿ ਮਰੈ, ਤਬ ਏਸੁ ਕੰਉ ਮਰਣ ਕਾ ਸਹੰਸਾ ਨ ਹੋਇ । ਏਹੁ ਅਮਰੁ ਹੋਇ, ਮਰੈ ਨਾਹੀਂ ਜਿ ਸਬਦ ਸਿਉ[6] ਨ ਮੂਆ । ਅਰੁ ਜਿ ਜੀਵਿਆ ਚਾਹੈ ਤਬ ਏਸ ਕਉ ਮਰਣੁ ਆਇ ਪਹੁਚਤਾ ਹੈ, ਭਾਗਿਆ ਨਾਹੀਂ ਜਾਣਾ ਮਿਲਤਾ । ਭਾਗੈ ਸੁ ਕਹਾ ਭਾਗੈ, ਮਰਣੁ ਏਸੁ ਕੰਉ ਆਇ ਪਹੁਚਤਾ ਹੈ । ਅਰ ਜਿਸ ਕੈ ਡਰਿ ਕਰਿ ਏਹੁ ਭਾਗਤਾ ਹੈ ਜਿ ਹਾਇ ਹਾਇ ਮੈ ਮਰਉਗਾ, ਜਿਸੁ ਮਰਣ ਕਾ ਭਉ[7] ਖਾਤਾ ਹੈ ਉਹੁ ਮਾਰਣ ਹਾਰੇ ਕੇ ਨਾਮ ਕਾ ਨਾਮੁ ਅੰਬ੍ਰਿਤੁ ਹੈ, ਜਿਸੁ ਅੰਬ੍ਰਿਤ ਪੀਐ ਏਹੁ ਅਮਰੁ ਹੋਤਾ ਹੈ । ਸੁ ਅੰਬ੍ਰਿਤੁ ਨਾਮੁ ਪਰਮੇਸੁਰ ਕਾ ਹੈ । ਸਿ ਇਸੁ ਕੰਉ ਮਾਰਣਹਾਰਾ ਪਰਮੇਸਰੁ ਹੈ, ਰਖਣਹਾਰਾ ਪਰਮੇਸਰੁ ਹੈ । ਡਰੁ ਜਿ ਹੈ ਸਿ ਤਿਸ ਕਾ ਹੈ ਜਿਸ ਕੈ ਵਸਿ ਮਰਣੁ, ਬਖਸਣੁ ਹੈ । ਸੁ ਮਾਰਣ ਬਖਸਣਹਾਰਾ ਪਰਮੇਸਰੁ ਤਿਸ ਕੈ ਜਿ ਨਾਮਿ ਰਚੈ ਪੁਰਖਾ ! ਤਿਸ ਕੰਉ ਦੂਖ ਭੂਖ ਨ ਕਾਲੁ ਨ ਜੰਜਾਲੁ ਕੋਈ ਨਾਹੀਂ ਪਹੁਚਿ ਸਕਤਾ, ਹੋਰੁ ਕੋਈ ਬੀਜੋ[8] ਨਾਹੀ ਜਿ ਪਰਮੇਸਰੁ ਤੇ ਦੂਜਾ ਜਿਸ ਕਾ ਡਰੁ ਹੋਇ ਹੈ, ਸੁ ਏਕੋ ਪਰਮੇਸਰੁ ਹੈ । ਅਰੁ ਰੇ ਬਾਬਾ ! ਓਹਿ ਜਿ ਪਰਮੇਸੁਰ ਜੀ ਕੰਉ ਸਿਮਰਤੇ ਹੈਂ ਸਿ ਓਇ ਐਸੇ ਹੀ ਹੈ ਰਹਤ ਕੇ ਧਣੀ । ਸੀਲ, ਸੰਜਮ, ਸੁਚ, ਨੇਮ ਕੇ ਧਰਮ ਮਹਿ ਰਹਤੇ ਹੈਂ । ਉਹਿ ਜਿ ਉਸ ਕਾ ਨਾਮੁ ਲੇਤੇ ਹੈਂ ਐਸੇ ਹੈਂ, ਅਰ ਹੰਉ ਜਿ ਹਾਂ ਸੁ ਕੁਚੀਲੁ ਹਾਂ, ਕਚੀ ਦੇਹੀ ਹੈ, ਮਤਿ ਕਾ ਹੀਣਾ ਹਾਂ, ਮੈਂ ਕਿਛੁ ਨਾਹੀਂ ਬਾਬਾ ! ਮੈਂ ਤਿਨ ਕੀ ਬਾਤ ਕਰਤਾ ਹਾਂ ਜਿ ਰਹਤ ਕੇ ਧਣੀ ਹੈਂ ਅਰੁ ਮਤਿ ਕੇ ਪੂਰੇ ਹੈਂ, ਪਕੇ ਪਿੰਡ[9] ਹੈ, ਬਿਨਾ ਨਾਮ ਸਿਮਰਣ ਤੇ ਕੋਈ ਹੀ ਕਿਛੁ ਨਾਹੀਂ । ਗੁਰੂ ਪੂਰੇ ਕੈ ਪਰਸਾਦਿ[10] ਏਹੁ ਮਤਿ ਆਈ ਹੈ ਜਿ ਰੇ, ਬਿਨਾ ਸਿਮਰਣ ਤੇ ਹੋਰੁ ਸਭੁ ਝੂਠੁ ਹੈ । ਜਿ ਰੇ ਭਾਈ ! ਏਹੀ ਨਾਮੁ ਪਰਮੇਸੁਰ ਕਾ ਸਿਮਰਹੁ । ਜਿ ਕੋਈ ਨਾਮੁ ਪਰਮੇਸੁਰ ਕਾ ਸਿਮਰੈ ਤਿਸ ਕਾ ਭਲਾ ਹੋਇ । ਬੋਲਹੁ ਭਾਈ ਜੀ ! ਰਾਮ, ਰਾਮ, ਰਾਮ, ਵਾਹੁਗੁਰੂ" । ਤਬ ਉਨਿ ਪਟੇਲ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਈਹਾ ਕੇ ਦੂਰ ਕੀ ਸਹਲ ਹੈ, ਪਣੁ ਆਗੈ ਜਿ ਏਹੁ ਉਸੁ ਘਰਿ ਪਹੁਚੈ ਸਿ ਕਿਉ ਕਰਿ ਪਹੁਚੈ ? ਏਸੁ ਮਨੁਖ ਕੰਉ ਜਿ ਸੁਖੁ ਹੋਇ ਸਿ ਕਿਉਂ ਕਰਿ ਹੋਇ ? ਏਸ ਜੀਵ ਕਾ ਆਗੈਂ ਕਿਆ ਹੋਇਗਾ ? ਜਿਉਂ ਆਗੈ ਕੀ ਖਬਰਿ ਹੈ ਤਿਉਂ ਕਹਿ ਸੁਨਾਈਐ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਅਵਗਣਿ[11] ਸੁਭਰ[12] ਗੁਣੁ ਨਹੀ, ਬਿਨੁ ਗੁਣ ਕਿਉ ਘਰਿ[13] ਜਾਇ ॥
ਸਹਜਿ ਸਬਦਿ ਸੁਖੁ ਊਪਜੈ, ਬਿਨੁ ਭਾਗਾ ਧਨੁ ਨਾਹਿ ॥
ਜਿਨ ਕੈ ਨਾਮੁ ਨ ਮਨਿ ਵਸੈ, ਸੇ ਬਾਧੇ ਦੂਖ ਸਹਾਹਿ ॥ ੨ ॥

---

[1]ਗੁਰ ਸ਼ਬਦ ਦੁਆਰਾ ਮੌਤ (ਮਰੁ) ਨੂੰ ਮਾਰ, ਅਰਥਾਤ–ਉਸ ਦਾ ਡਰ ਦੂਰ ਕਰ ਦੇ । [2]ਭਜਿਆ, ਨੱਠਿਆ । [3]ਪਾਸ, ਕੋਲ । [4]ਦੂਜਾ । [5]ਕੱਚਾ । [6]ਸ਼ਬਦ ਦੇ ਨਾਲ । [7]ਭੈ, ਡਰ । [8]ਬੀਆ, ਦੂਜਾ, ਕੋਈ ਹੋਰ । [9]ਸਰੀਰ । [10]ਗੁਰੂ ਪੂਰੇ ਦੀ ਕ੍ਰਿਪਾ ਨਾਲ । [11]ਔਗੁਣ, ਦੋਸ਼, ਪਾਪ । [12]ਭਰਪੂਰ, ਚੰਗੀ ਤਰਾਂ ਭਰੇ ਹੋਏ । [13]ਆਤਮ ਸਰੂਪ ਵਿੱਚ ।

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਏਹੁ ਜਿ ਮਨੁਖੁ ਹੈ ਸਿ ਅਵਗਣਾ ਸਾਥਿ ਭਰਿਆ ਹੋਇਆ ਹੈ, ਗੁਣੁ ਏਸ ਕੈ ਅੰਗ ਵਿਚ ਏਕੁ ਨਾਹੀਂ । ਹੇ ਪਰਮੇਸੁਰ ਕੇ ਪਿਆਰੇ ! ਬਿਨਾ ਗੁਣਾ ਤੇ ਏਹੁ ਜੀਉ ਅਗੈ ਉਸੁ ਘਰਿ ਕੰਉ ਪਹੁਚਤਾ ਨਾਹੀਂ । ਉਸੁ ਘਰਿ ਕੰਉ ਤਉ ਹੀ ਪਹੁਚੈ ਜਬ ਏਸ ਕੰਉ ਗੁਣ ਹੋਹਿ । ਤਬ ਉਹਾ ਕੀ ਘਰੀ ਜਾਇ ਅਨੰਦੁ ਕਰੈ । ਜਬ ਗੁਣ ਨ ਹੋਹੀ ਤਬ ਸਿਰੇ ਸਿਰਿ ਮਾਰੀਐ, ਹਾਇ ਹਾਇ ਕਰੈ, ਮਹਾ ਦੁਖੁ ਪਾਵੈ, ਬਿਨਾ ਗੁਰੂ ਤੇ ਏਹੁ ਘਰੁ ਪਾਵਤਾ ਨਾਹੀਂ । ਜਬ ਗੁਰੂ ਪੂਰਾ ਮਿਲੈ, ਸਹਜ ਕਾ ਸਬਦੁ ਬਤਾਇ ਦੇਇ ਅਰੁ ਸਹਜ ਕੇ ਘਰਿ ਮਹਿ ਆਵੈ ਤਬ ਏਸੁ ਕੰਉ ਸੁਖੁ ਹੋਇ । ਜਬ ਸਬਦ ਕਾ ਸਹਜੁ ਏਸ ਕੰਉ ਆਵੇ, ਤਬ ਹੀ ਸੁਖੁ ਪਾਵੈ । ਅਰੁ ਜਿਨ ਕੰਉ ਸਬਦ ਕਾ ਸਹਜੁ ਨ ਆਵੈ, ਪ੍ਰੀਤਿ ਕਰਿ ਕਰਿ ਪਰਮੇਸੁਰ ਨ ਸਿਮਰਿਓ ਸੇ ਬਧੇ ਜਮ ਕੀ ਸਾਸਨਾ[1] ਸਹਹਿੰਗੇ । ਬਿਨਾ ਸਹਜ ਤੇ ਸੁਖੁ ਨਾਹੀ[7] ਅਰੁ ਬਿਨਾ ਭਾਗਾਂ ਤੇ ਏਹੁ ਵਸਤੁ ਪਾਈਤੀ[2] ਭੀ ਨਾਹੀਂ । ਬੋਲਹੁ ਭਾਈ ਵਾਹੁਗੁਰੂ ਸਚਾ ।"

ਤਬ ਉਨਿ ਪਟੇਲਿ ਕਹਿਆ ਜਿ, "ਗੁਰੂ ਬਾਬਾ ਜੀ ! ਈਹਾ ਜਿ ਸੈਂਸਾਰੀ ਜੀਅ ਹੈ ਸਿ ਪਰਮੇਸੁਰ ਕੰਉ ਕੋਈ ਨਾਹੀਂ ਸਿਮਰਤਾ, ਸਭੁ ਕੋ ਮਾਇਆ ਮਾਇਆ ਹੀ ਸਿਮਰਤਾ ਹੈ । ਵਿਖਾ ਜੀ, ਸੈਂਸਾਰ ਕਾ ਕਿਆ ਹੋਇਗਾ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

> ਜਿਨੀ ਨਾਮੁ ਵਿਸਾਰਿਆ, ਸੇ ਕਿਤੁ[3] ਆਏ ਸੰਸਾਰਿ ॥
> ਆਗੈ ਪਾਛੈ ਸੁਖੁ ਨਹੀ, ਗਾਡੇ ਲਾਦੇ ਛਾਰੁ[4] ।
> ਵਿਛੁੜਿਆ ਮੇਲਾ ਨਹੀ, ਦੂਖੁ ਘਣੋ[5] ਜਮ ਦੁਆਰਿ ॥ ੩ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ! ਜਿ ਸੈਂਸਾਰਿ ਮਹਿ ਆਇਆ, ਅਰੁ ਆਇ ਕਰਿ ਪਰਮੇਸੁਰ ਜੀ ਕਾ ਨਾਮੁ ਸਿਮਰਿਆ ਨਾਹੀ, ਸੁ ਅਭਾਗੀ ਜੀਉ ਹੈ । ਕਿਸੁ ਕਾਰਣਿ ਸੈਂਸਾਰਿ ਆਇਆ ? ਸੈਂਸਾਰਿ ਆਏ ਕਾ ਗੁਣੁ ਮਨੁਖ ਜਨਮ ਕੰਉ ਏਹੀ ਹੈ ਜਿ ਪਰਮੇਸੁਰ ਜੀ ਕਾ ਨਾਮੁ ਸਿਮਰੈ । ਬਿਨਾਂ ਸਿਮਰਨ ਤੇ ਏਸ ਕਾ ਜਨਮੁ ਜੀਵਣਾ ਬਾਦਿ ਗਇਆ, ਬਿਨਾਂ ਸਿਮਰੇ ਤੇ ਨ ਈਹਾ ਸੁਖੁ ਨ ਆਗੈ ਸੁਖੁ ਹੂਆ, ਛਾਰੁ ਸਾਥਿ ਗਾਡੀ ਭਰਿ ਲਾਦੀ, ਸਿ ਛਾਰੁ ਤੇ ਕਿਆ ਖਾਇ ? ਕਿਛੁ ਭਲੀ ਵਸਤੁ ਨ ਲਦੀ ਏਸੁ ਸੈਂਸਾਰ ਤੇ ਜਿ ਏਸੁ ਕੈ ਕਾਮ ਆਵੈ । ਏਸ ਕੀ ਖੇਪਿ[6] ਬਿਰਥੀ ਗਈ, ਤੋਟਾ ਪਇਆ । ਤਿਸੁ ਤੋਟੇ ਕੇ ਹਿਸੇਬ ਕੰਉ ਜਮ ਕੈ ਹਵਾਲੈ ਹੋਆ, ਲਾਗਾ ਬਾਧਾ ਮਾਰੀਅਣੇ । ਬਿਨਾਂ ਨਾਮ ਸਿਮਰਣ ਤੇ ਚਉਰਾਸੀਹ ਲਖ[7] ਕੇ ਫੇਰ ਮਹਿ ਪੜਿਆ, ਫੇਰਿ ਮਿਲਣੇ ਤੇ ਰਹਿਆ ਲਾਗਾ ਸਹਣੇ ਜਮ ਦੁਆਰ ਮਹਿ । ਸੁਣਿ ਹੋ ਪੁਰਖਾ ! ਮਾਇਆ ਕੀ ਪ੍ਰੀਤਿ ਕਾ ਏਹੁ ਗੁਣੁ ਹੈ । ਬੋਲਹੁ ਭਾਈ ਜੀ ! ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਕ੍ਰਿਸਨ ਵਾਹਗੁਰੂ" ।

ਤਬ ਉਨਿ ਪਟੇਲਿ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਹਮ ਅਗੈ ਕੀ ਸਾਰਿ ਕਿਛੁ ਨਾਹੀਂ ਜਾਣਤੇ, ਹਮਰੀ ਭਾਗੀ ਤੁਮ ਈਹਾ ਆਏ ਹਉ ਬਾਬਾ ਨਾਨਕ ! ਹਮ ਜਿ ਹੈ ਸਿ ਅਗਿਆਨ ਛਟ[8] ਹੈ । ਕੋਈ ਐਸਾ ਭੀ ਹੈ ਜਿ ਭੂਲੇ ਕੰਉ ਮਾਰਗਿ ਬਾਹੈ[9] । ਜਿਵ ਏਹੁ ਮੂਰਖੁ ਸਮਝੈ ਤਿਵੇਹ ਕਹੀਐ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

> ਆਗੈ ਕਿਆ ਜਾਣਾ ਨਾਹਿ, ਮੈ ਭੂਲੇ ਤੂ ਸਮਝਾਇ ॥
> ਭੂਲੇ ਮਾਰਗੁ ਜੋ ਦਸੇ, ਹਉ ਤਾਕੈ[10] ਲਾਗਉ ਪਾਇ[11] ॥

---

[1]ਤਾੜਨਾ । [2]ਪਾਈਦੀ । [3]ਕਿਉਂ । [4]ਉਨ੍ਹਾਂ ਨੇ ਛਾਰ (ਸੁਆਹ) ਦੇ ਗੱਡੇ ਲੱਦ ਲਏ ਹਨ । [5]ਬਹੁਤਾ । [6]ਵਪਾਰ ਦਾ ਮਾਲ, ਰਾਸ । [7]ਚੁਰਾਸੀ ਲੱਖ ਜੂਨਾਂ–ਕੀੜੇ, ਮਕੋੜੇ ਆਦਿ । [8]ਅਗਿਆਨ ਦੀ ਛੱਟ (ਗੂਣ ਜਾਂ ਬੋਰੀ) । [9]ਮਾਰਗ (ਰਾਹ) ਬਾਹੇ (ਪਾਵੇ) । [10]ਸਹੀ ਪਾਠ 'ਤਿਸ ਕੈ' । [11]ਉਸ ਦੇ (ਮੈਂ) ਪੈਰੀਂ ਲੱਗਾਂ ।

ਗੁਰ ਬਿਨੁ ਦਾਤਾ ਕੋ ਨਹੀ, ਕੀਮਤਿ ਕਹਣੁ ਨ ਜਾਇ ॥ ੪ ॥

ਤਿਸੁ ਕਾ ਪਰਮਾਰਥੁ: —

ਤਬ ਗੁਰੂ ਬਾਬੇ ਨਾਨਕ ਜੀ ਕਹਿਆਜਿ, "ਸੁਨਿਹੋ ਪੁਰਖਾ ! ਅਤੇ ਕੀ ਬਾਤ ਹੰਉ ਭੀ ਨਾਹੀਂ ਜਾਣਤਾ, ਮੈਂ ਭੀ ਢੂਢਤਾ ਫਿਰਤਾ ਹਾਂ ਜੇ ਆਪੇ ਸ੍ਰੀ ਠਾਕੁਰੁ ਦਇਆਲੁ ਹੋਇ ਕਰ ਸਮਝਾਏ ਤਉ ਸਮਝੀਐ, ਨਾਤਰ[1] ਨ ਸਮਝੀਐ। ਪਣੁ ਪੁਰਖਾ ! ਜੇ ਕੋਈ ਭੂਲੇ ਕੰਉ ਮਾਰਗੁ ਬਤਾਇ ਦੇਇ ਹੰਉ ਉਸ ਕੀ ਚਰਨੀ ਲਾਗਤੁ। ਐਸਾ ਕੋਈ ਨਾਹੀਂ ਜਿ ਭੂਲੇ ਕੰਉ ਮਾਰਗੁ ਬਤਾਇ ਦੇਵੈ ਬਿਨਾਂ ਗੁਰੂ ਤੇ। ਭੂਲੇ ਕੰਉ ਸਮਝਾਵਣਹਾਰਾ ਗੁਰੂ ਹੈ, ਜਿਸੁ ਗੁਰੂ ਤੇ ਪਰਮੇਸੁਰ ਕਾ ਮਾਰਗੁ ਪਾਈਐ। ਪੁਰਖਾ ! ਉਸ ਕੀ ਮਹਮਾ ਕੀ ਕੀਮਤਿ ਕਿਛੁ ਕਹੀ ਨਾਹੀਂ ਜਾਤੀ। ਏਹੀ ਸਮਝਣਾ, ਏਹੀ ਸਮਝਾਵਣਾ, ਗੁਰੂ ਬਿਨਾਂ ਗਤਿ[2] ਨਾਹੀਂ। ਜਬ ਗੁਰੂ ਗਿਆਨ ਸਮਝਾਇ ਦੇਵੈ ਤਬ ਏਹੁ ਮਨੁ ਪਰਮੇਸੁਰ ਕੈ ਮਾਰਗਿ ਚਲੇ। ਬੋਲਹੁ ਭਾਈ ਜੀ ਹਰਿ ਹਰਿ ਹਰਿ ਵਾਹੁਗੁਰੂ ਸਚਾ"।

ਤਬ ਉਨਿ ਪਟੇਲਿ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਇਸੁ ਜੀਅ ਕਾ ਇਸੁ ਜਹਾਨ ਮਹਿੰ ਕੋਈ ਐਸਾ ਸਜਣੁ ਭੀ ਹੈ ਜਿ ਏਸ ਕੰਉ ਓਹੁ ਸਚ ਕਾ ਦਰਬਾਰੁ ਦਿਖਾਇ ਦੇਇ ? ਸੋ ਕਵਣੁ ਜਿਤੁ ਮਿਲੇ ਕਰਿ ਕਰਿ ਏਸ ਕੰਉ ਵਿਸੇਖੁ[3] ਹੋਇ। ਬਾਬਾ ਜੀ ! ਸੋਈ ਹੀ ਬਤਾਈਐ ਜਿਸੁ ਮਿਲੇ ਕਰਿ ਕਰਿ ਏਸੁ ਕਾ ਵਿਸੇਖੁ ਹੋਇ"।

ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ;—

> ਸਾਜਨੁ ਪੇਖਉ[4] ਤਉ ਗਲਿ ਮਿਲਉ[5], ਜਿ ਸਚੁ ਪਠਾਵੈ[6] ਲੇਖੁ ॥
> ਮੁਘਦ ਮੁਹਾਣੈ[7] ਧਨ ਖੜੀ, ਗੁਰਮੁਖਿ ਆਖੀ ਦੇਖੁ ॥
> ਜੇ ਤਿਸੁ ਭਾਵੈ ਤਾ[8] ਮਨਿ ਵਸੈ, ਨਜਰੀ[9] ਕਰਮਿ ਵਿਸੇਖੁ ॥ ੫ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਪੁਰਖਾ ! ਹੰਉ ਭੀ ਉਸ ਹੀ ਸਾਜਨ ਕੰਉ ਢੂਢਤਾ ਫਿਰਤਾ ਹਾਂ। ਸੁ ਐਸਾ ਸਜਣੁ ਕਉਣੁ ਹੈ ? ਸੁ ਐਸਾ ਸਜਨੁ ਸਤਿਗੁਰੂ ਹੈ ਜਿ ਸਚ ਕਾ ਮਾਰਗੁ ਬਤਾਇ ਦੇਇ। ਏਹੁ ਜੀਉ ਜਿ ਹੈ ਸਿ ਮੁਘਧੁ[10] ਹੈ, ਇਸ ਕਾ ਕਮਲੁ ਊਧਾ[11] ਹੈ। ਜਬ ਇਸੁ ਕੰਉ ਉਹ ਸਾਜਨੁ ਗੁਰੂ ਮਿਲੈ ਤਬ ਇਸ ਕਾ ਕਮਲੁ ਸੀਧਾ ਹੋਇ। ਜਬ ਇਸ ਕਾ ਕਮਲੁ ਸੀਧਾ ਭਇਆ ਤਬ ਇਸ ਕੈ ਅੰਤਰਿ ਗਿਆਨੁ ਪ੍ਰਗਾਸੁ ਹੂਆ। ਜਬ ਗਿਆਨੁ ਪ੍ਰਗਾਸੁ ਹੂਆ ਤਬ ਗਿਆਨ ਤੇ ਇਸੁ ਕੰਉ ਅਨੇਕ ਲੋਚਨ[12] ਭਏ। ਤਿਨਹੁ ਗਿਆਨ ਕਿਆ ਲੋਚਨਹੁ ਕਰਿ ਕਰਿ ਪਰਮੇਸੁਰ ਏਸੁ ਕੰਉ ਨਜਰੀ ਆਇਆ। ਜੇ ਕਰਿ ਏਸ ਕੰਤੁ ਪਰਮੇਸੁਰ ਕੀ ਕਿਰਪਾ ਕਰਿ ਕਰਿ ਏਸੁ ਕੰਉ ਵਿਸੇਖੁ ਹੋਇ, ਸੁਣਿ ਹੋ ਪੁਰਖਾ ! ਐਸਾ ਸਾਜਨੁ ਸਤਿਗੁਰੂ ਹੈ ਜਿਸੁ ਮਿਲਿਐ ਐਸਾ ਵਿਸੇਖੁ ਹੋਇ। ਬੋਲਹੁ ਭਾਈ ਜੀ ਵਾਹਗੁਰੂ।"

ਤਬ ਉਨਿ ਪਟੇਲਿ ਬਹੁੜਿ ਗੁਰੂ ਬਾਬੇ ਨਾਨਕ ਜੀ ਪਾਸਿ ਪ੍ਰਸਨ ਕੀਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਗੁਰੂ ਜੀ, ਏਹੁ ਜਿ ਰੋਟੀ ਕਪੜੇ ਕੰਉ ਆਜਜੁ[13] ਹੂਆ ਫਿਰਤਾ ਹੈ ਮਨੁਖ, ਸੁ ਇਸੁ ਕੰਉ ਆਪਣੇ ਲਿਖੇ ਸਾਥਿ ਪਹੁਚਤਾ ਹੈ ਕਿ ਨ ? ਕਿਸੀ ਕਾ ਦੀਆ ਏਸੁ ਕੰਉ ਪਹੁਚਤਾ ਹੈ ਕਿ ਕਿਸੀ ਕਾ ਚਾਕੁਰੁ-ਨੋਕਰੁ ਹੂਆ, ਕਿ ਕਿਸੀ ਕਾ ਬੁਤਗਾਰੁ[14] ਹੂਆ, ਕਿ ਕਿਸੀ ਕਾ ਮੰਗਿ ਮਸਕਤਿ ਕਰਿ ਲੀਆ, ਉਨਿ ਜਾਣਿਆ ਜਿ ਮੈਂ ਇਸ ਤੇ ਲੀਆ, ਉਨਿ

---

[1]ਨਹੀਂ ਤਾਂ। [2]ਪਰਮਗਤਿ, ਮੁਕਤੀ। [3]ਵਿਸ਼ੇਸ਼ ਸੂਝ ਜਾਂ ਆਤਮ ਗਜ਼ਾਨ। [4]ਗੁਰਬਾਣੀ ਦੇ ਅਨੁਸਾਰ ਸਹੀ ਪਾਠ ਕ੍ਰਮ—ਅਨੁਸਾਰ ਇਹ ਹਨ—'ਦੇਖਾ'। [5]'ਤਾ ਗਲਿ ਮਿਲਾ'। [6]'ਸਾਚੁ ਪਠਾਇਓ'। [7]'ਮੁਖਿ ਧਿਮਾਣੈ।' [8]'ਤੁਧੁ ਭਾਵੈ ਤੂ।' [9]'ਨਦਰੀ'। [10]ਮੁਗਧ, ਮੂਰਖ। [11]ਮੂਧਾ, ਭਾਵ-ਏਥੇ ਦਸਮ ਦ੍ਵਾਰ ਦੇ 'ਊਧ ਕਮਲ' ਤੋਂ ਹੈ ਜੋ ਜੋਗ-ਅਭਿਆਸ ਨਾਲ ਸਿੱਧਾ ਹੁੰਦਾ, ਅਰਥਾਤ—ਖੁਲ੍ਹਦਾ ਹੈ। [12]ਨੇਤ੍ਰ, ਅੱਖਾਂ। [13]ਗਰੀਬ, ਮਸਕੀਨ, ਨਿਤਾਣਾ। [14]ਬੁੱਤੀਆਂ ਕਰਨ ਵਾਲਾ।

ਜਾਣਿਆ ਜਿ ਮੈਂ ਇਸੁ ਕੰਉ ਦੀਆ। ਦਿਖਾ ਜੀ, ਏਹੁ ਬਾਤ ਇਵ ਹੀ ਹੈ ਜਿਉਂ ਏ ਕਹਤੇ ਹੈਂ ਕਿ ਕਾਈ ਅਵਰੁ ਬਾਤ ਹੈ? ਬਾਬਾ ਜੀ! ਏਹੁ ਕਥਾ ਜਿਉਂ ਹੈ ਤਿਉ ਸਮਝਾਈਐ ਜੀ।" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਭੂਖ ਪਿਆਸੋ ਜੇ ਭਵੈ[1], ਕਿਆ ਤਿਸੁ ਮਾਗਉ ਦੇਇ ॥
ਬੀਜਉ[2] ਸੂਝੈ ਕੋ ਨਹੀ, ਮਨਿ ਤਨਿ ਪੂਰਨੁ ਦੇਇ ॥
ਜਿਨਿ ਕੀਆ ਤਿਨਿ ਦੇਖਿਆ, ਆਪਿ ਵਡਿਆਈ ਦੇਇ ॥ ੬ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ! ਜਿਤਨਾ ਜਗਤੁ ਹੈ ਸਭੁ ਕੋਈ ਭੂਖਾ ਪਿਆਸਾ ਹੈ, ਸਾਹੁ ਪਾਤਿਸਾਹੁ ਰਾਜਾ ਰੰਕੁ ਜਿ ਕੋਈ ਹੈ ਸਿ ਸਭ ਕੋਈ ਭੂਖਾ ਪਿਆਸਾ ਹੈ। ਸਭੁ ਕੋਈ ਮੰਗਤਾ ਹੀ ਫਿਰਤਾ ਹੈ, ਕੋਈ ਐਸਾ ਨਾਹੀ ਜਿ ਬਿਨਾਂ ਪਰਮੇਸੁਰ ਏਕ ਰਾਈ ਸਮਾਨਿ ਦੇ ਸਕੈ ਕਿ ਲੈ ਸਕੈ, ਬਿਨਾ ਸ੍ਰੀ ਠਾਕੁਰੁ ਤੇ ਮੈਂ ਕੋਈ ਬੀਜੋ ਸੂਝਤਾ ਨਾਹੀ। ਜਿ ਕਿਛੁ ਦੇ ਸਿ ਸ੍ਰੀ ਠਾਕੁਰੁ ਦੇ, ਤਨ ਕਾ ਛਾਜਨ ਅਰੁ ਮਨ ਕਾ ਭੋਜਨੁ ਜੋ ਕਿਛੁ ਦੇ ਸਿ ਆਪਿ ਦੇ ਜਿਨਿ ਏਹੁ ਜਗਤੁ ਪੈਦਾ ਕੀਆ ਹੈ, ਸੋਈ ਦੇਇ ਦੇਇ ਬਿਕਸਤਾ[3] ਹੈ। ਉਹੀ ਸ੍ਰੀ ਠਾਕੁਰੁ ਦੇਤਾ ਹੈ ਅਰੁ ਕਉਣੁ ਜਿ ਦੇਇ? ਇਕਨਾ ਕੰਉ ਵਡਿਆਈ ਦੇਤਾ ਹੈ, ਸਾਹੁ ਪਾਤਸਾਹੁ ਕਰਤਾ ਹੈ, ਇਕਨਾ ਕਉ ਵਡਿਆਈ ਦੇਤਾ ਹੈ ਰਾਜੇ ਕਰਤਾ ਹੈ। ਇਕਨਾ ਕੰਉ ਗਰੀਬ ਮਾੜੇ ਕਰਤਾ ਹੈ। ਉਸ ਕੀ ਗਹਨਗਤਿ ਓਹੀ ਜਾਨੈ ਜਿ ਏ ਚਲਿਤ੍ਰ ਕਰਿ ਕਰਿ ਦੇਖਤਾ ਹੈ। ਉਸੁ ਬਿਅੰਤ ਪੁਰਖ ਕੀ ਗਤਿ ਕਿਛੁ ਲਖੀ ਨਾਹੀ ਜਾਤੀ, ਪੁਰਖਾ! ਕਰੈ ਸੁ ਸਹੀ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ, ਵਾਹੁਗੁਰੂ"।

ਤਬ ਉਨਿ ਪਟੇਲਿ ਕਹਿਆ ਜਿ, ਗੁਰੂ ਬਾਬਾ ਨਾਨਕ ਜੀ! ਉਹੁ ਜਿ ਪਰਮੇਸੁਰੁ ਹੈ ਸਿ ਕੈਸਾ ਜੈਸਾ ਹੈ? ਕਿਸੁ ਨਗਰੀ ਰਹਤਾ ਹੈ? ਇਸਤ੍ਰੀ ਕਾ ਰੂਪੁ ਹੈ ਕਿ ਪੁਰਖ ਕਾ ਰੂਪੁ ਹੈ ਕਿ ਪੰਖੀ ਕਾ ਰੂਪੁ ਹੈ ਕਿ ਬਾਲਕ ਕਾ ਰੂਪੁ ਹੈ? ਜੈਸਾ ਰੂਪੁ ਜਾਨੀਐ, ਬਾਬਾ ਨਾਨਕ ਜੀ! ਤੈਸੇ ਰੂਪ ਕੀ ਪੂਜਾ ਕਰੀਐ ਜੀ, ਤੁਮਿ ਕਿਰਪਾਲੁ ਹੋਇ ਕਰਿ ਸਮਝਾਇ ਦੇਹੁ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਨਗਰੀ ਨਾਇਕੁ[4] ਨਵਤਨੋ[5], ਬਾਲਕੁ ਲੀਲ ਅਨੂਪੁ ॥
ਨਾਰਿ ਨ ਪੁਰਖੁ ਨ ਪੰਖਣੂ[6], ਸਾਚਉ ਚਤੁਰੁ ਸਰੂਪੁ ॥
ਜੋ ਤਿਸੁ ਭਾਵੈ ਸੋਈ[7] ਹੋਵੈ, ਸੋ ਦੀਪਕੁ ਸੋ ਧੂਪੁ[8] ॥ ੭ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ! ਉਹੁ ਜਿ ਕਰਤਾ ਪੁਰਖੁ ਹੈ, ਉਸ ਕੀ ਨਗਰੀ ਸਚੁ ਖੰਡੁ ਹੈ। ਸਭੁ ਪੈਦਾਇਸਿ ਕਾ ਧਣੀ ਹੈ, ਦੇਹੀ ਨਗਰ ਕਾ ਜਿ ਨਾਇਕੁ ਹੈ ਸਦਾ ਸਰਬਦਾ ਨਵਤਨੁ ਹੈ। ਉਸ ਕੀ ਜੋਤਿ ਕਾ ਸੁਮਾਰੁ ਕਹਿਆ ਨਾਹੀਂ ਜਾਤਾ, ਬਾਲ ਲੀਲਾ ਮਹਿਂ ਖੇਲਤਾ ਹੈ ਸਦਾ ਸਰਬਦਾ ਨਵਲੁ[9] ਨਵਤਨੁ ਹੈ। ਤਿਸ ਕੀ ਸੋਭਾ ਮਹਾਂ ਅਨੂਪੁ ਹੈ। ਹੇ ਪਰਮੇਸੁਰ ਕੇ ਪਿਆਰੇ! ਤੈਂ ਜਿ ਕਹਿਆ ਜਿ ਕੈਸਾ ਕ ਹੈ ਕਿਤੁ ਰੂਪਿ ਹੈ। ਉਹੁ ਕਰਤਾ ਪੁਰਖੁ ਨ ਨਾਰਿ ਕੈ ਰੂਪਿ, ਨ ਪੰਖਣੂ ਕੈ ਰੂਪਿ ਹੈ। ਉਹੁ ਜਿ ਚਤੁਰਭੁਜ[10] ਹੈ ਸ੍ਰੀ ਠਾਕੁਰੁ ਸੁਨਾ ਹੈ ਜਿ ਚਤੁਰਭੁਜੁ ਸ੍ਰੀ ਠਾਕੁਰੁ ਕਹਤੇ ਹੈਂ ਭਗਤ ਸੁ ਕਬਹੂੰ ਸੁਨਾ ਹੈ?" ਕਹੈ, "ਜੀ, ਸੁਨਾ ਹੈ"। ਕਹੈ ਉਹੀ ਚਤੁਰਭੁਜੁ ਉਸੁ ਬਿਸਨ ਕਾ ਰੂਪੁ ਹੈ। ਜਿ ਕਿਛੁ ਚਤੁਰਭੁਜ ਸ੍ਰੀ ਠਾਕੁਰੁ ਕੀਆ ਭਾਵਤਾ ਹੈ ਸੋਈ ਹੋ ਕਰਤਾ ਹੈ, ਐਸਾ ਸ੍ਰੀ ਠਾਕੁਰੁ ਹੈ। ਉਹੀ ਹੋਤਾ

---

[1]ਫਿਰੈ। [2]ਬੀਆ, ਦੂਜਾ। [3]ਵਿਗਸਦਾ, ਖੁਸ਼ ਹੁੰਦਾ। [4]ਸਚਖੰਡ ਰੂਪ ਨਗਰੀ ਦਾ ਨਾਇਕ (ਰਾਜਾ)। [5]ਨਵ ਤਨ (ਨਵੇਂ ਸਰੀਰ) ਵਾਲਾ, ਅਰਥਾਤ–ਨੌ ਜਵਾਨ। [6]ਪੰਛੀ। [7]ਸਹੀ ਪਾਠ–'ਸੋ ਥੀਐ।' ਅਰਥਾਤ–ਸੋਈ ਹੁੰਦਾ ਹੈ। [8]ਸਹੀ ਪਾਠ–'ਤੂ ਦੀਪਕੁ ਤੂ ਧੂਪੁ।' [9]ਨਵਾਂ ਨਵੇਲਾ, ਨਵਾਂ ਨੁੱਕ। [10]ਚਤੁਰ (ਚਾਰ) ਭੁਜਾਂ (ਬਾਹਾਂ) ਵਾਲਾ।

ਹੈ ਜਿ ਉਸੁ ਭਾਵਤਾ ਹੈ। ਜਬ ਉਹੁ ਕਿਰਪਾ ਕਰਿ ਕਰਿ ਆਪੁਨਾ ਨਾਮੁ ਭਗਤਿ ਦੇਇ, ਭਗਤਿ ਕਰਾਵੈ, ਨਾਮੁ ਜਪਾਵੈ, ਉਹੀ ਪੂਜਾ ਉਹੀ ਉਸ ਕੰਉ ਧੂਪੁ। ਉਹੀ ਉਸ ਕੰਉ ਦੀਪਕੁ[1] ਜਿ ਉਸੁ ਭਾਵੈ। ਐਸਾ ਪਰਮੇਸੁਰੁ ਹੈ ਜਿ ਜਪੈ ਤਿਸੁ ਕੰਉ ਨਿਸਤਾਰੈ[2]। ਸੁਣਿਹੋ ਪੁਰਖਾ ! ਏਹੁ ਰੂਪੁ ਪਰਮੇਸੁਰ ਕਾ ਹੈ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ"।

ਤਬ ਉਨਿ ਪਟੇਲਿ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਏ ਜਿ ਬੇਦ[3] ਪੜਤੇ ਹੈਂ, ਗੀਤਾ ਭਾਗਵਤ[4] ਅਵਰੁ[5] ਬਹੁਤੁ ਬੈਸਨਾਈ[6] ਰਹਤੇ ਹੈਂ, ਦਿਖਾ ਜੀ ਉਹੁ ਚਾਲ ਕਵਣ ਹੈ ਉਨ ਤੇ ਪਰਮੇਸੁਰੁ ਪਾਈਐ ਕਿ ਨ ਪਾਈਐ ? ਬਾਬਾ ਜੀ ! ਏਹੁ ਕਿਉਂ ਕਰਿ ਕਥਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਗੀਤ ਸਦਾ ਸਿਖੈ ਸੁਣੈ[7], ਬੇਦ ਬਾਂਦ[8] ਤਨਿ ਰੋਗੁ ॥
ਸਚੁ ਭਾਵੈ ਸਚੁ ਉਚਰੈ[9], ਛੂਟੈ ਸੋਗੁ ਵਿਜੋਗੁ ॥
ਨਾਨਕ ਨਾਮੁ ਨ ਵੀਸਰੈ, ਜੋ ਤਿਸੁ ਭਾਵੈ ਸੁ ਹੋਗੁ ॥ ੯ ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਾ ! ਗੀਤ ਕੰਉ ਸੁਣੈ ਅਰੁ ਸਿਖੈ-ਪੜੈ, ਬੇਦ ਕਥੈ ਬਾਂਚੈ, ਅਰੋਗੁ ਹੋਇ ਕਿਆ ਅਰੋਗ ਕਹੀਐ ਜਿ ਮਨ ਤੇ ਨਿਰਮਾਇਲੁ ਹੋਇ, ਤਬ ਅਰੋਗੁ ਪਿੰਡੁ ਹੋਇ, ਸਤਿਵਾਦੀ ਹੋਇ ਤੰਉ ਉਸ ਕੰਉ ਸਚੁ ਹੀ ਭਾਵੈ। ਉਹੁ ਸਚੁ ਹੀ ਕਮਾਵੈ, ਉਹੁ ਸਚੁ ਹੀ ਬੋਲੈ, ਉਸ ਕੰਉ ਸਹੰਸਾ ਕੋਇ ਨ ਹੋਇ ਸਦਾ ਸਰਬਦਾ। ਸੁਖੀ ਹੀ ਰਹੈ ਅਨੰਦ ਹੀ ਸਿੰਉ ਰਹੈ। ਉਸ ਕੰਉ ਦੁਖੁ ਕੋਈ ਨ ਬਿਆਪੈ। ਜਨਮ ਮਰਣ ਤੇ ਰਹਤੁ ਹੋਇ। ਉਹੁ ਸਦਾ ਸਰਬਦਾ ਪਰਮੇਸੁਰ ਕਾ ਨਾਮ ਹੀ ਸਿਮਰੈ। ਉਸ ਉਪਰਿ ਸ੍ਰੀ ਪਾਰਬ੍ਰਹਮੁ ਸੁ ਪ੍ਰਸੰਨੁ ਹੋਇ। ਜਿ ਕਿਛੁ ਪਰਮੇਸੁਰ ਕਰੈ ਸੁ ਉਸੁ ਭਾਵੈ। ਜਿ ਕਿਛੁ ਉਹੁ ਕਹੈ ਪਰਮੇਸੁਰੁ ਕਰੈ। ਉਹੁ ਪਰਮੇਸੁਰ ਕਾ ਅਰੁ ਪਰਮੇਸੁਰ ਉਸ ਕਾ, ਐਸਾ ਪਰਮੇਸੁਰ ਕਾ ਪਰਤਾਪ ਹੈ। ਜਿ ਕੋਈ ਅੰਤਰਿ ਆਤਮੈ ਤੇ ਸੁਧੁ ਹੋਇ ਕਰਿ ਗੁਰੂ ਕੰਉ ਮਿਲਿ ਕਰਿ ਪਰਮੇਸੁਰ ਕੰਉ ਭਜੈਗਾ, ਸੁ ਪਰਮੇਸੁਰ ਕੰਉ ਪਾਵੈਗਾ। ਬੋਲਹੁ ਭਾਈ ਜੀ ਵਾਹੁਗੁਰੂ"।

ਤਬ ਉਹੁ ਪਟੇਲੁ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗਾ, ਗੁਰੂ ਗੁਰੂ ਲਾਗਾ ਜਪਣੈ। ਤਬ ਉਹਿ ਗੁਰੂ ਬਾਬੇ ਕੇ ਸਾਰੇ ਲੋਕ ਸਿਖ ਭਏ। ਨਾਨਕ ਪੰਥੀ ਹੂਏ, ਉਨਕੈ ਮਨਿ ਸੰਤੋਖੁ ਆਇਆ, ਕਹਣੈ ਲਾਗੈ ਜਿ, "ਧੰਨੁ ਗੁਰੂ ਨਾਨਕੁ, ਵਾਹੁਗੁਰੂ ਨਾਨਕੁ। ਜਗਤ ਉਧਾਰਣੁ ਨਾਮੁ ਦਾਨੁ ਇਸਨਾਨੁ ਕਾ ਦਾਤਾ ਵਾਹੁਗੁਰੂ ਬਾਬਾ ਨਾਨਕੁ, ਜਿਸਕੈ ਪ੍ਰਸਾਦਿ ਉਤਮ ਮਤਿ ਆਵੈ। ਸੁ ਧੰਨੁ ਬਾਬਾ ਨਾਨਕੁ"।

**ਸਲੋਕੁ[10]॥**

ਬੇਦ ਪੜੈ ਮਨਿ ਨਿਰਮਲੈ, ਹਰਿ ਹਰਿ ਉਚਰੈ ਸੋਇ ॥
ਨਾਨਕ ਦਾਸ ਉਹੁ ਰਾਮ ਕਾ, ਰਾਮੁ ਉਸੀ ਕਾ ਹੋਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੦੩ ॥

---

[1]ਦੀਵਾ। [2]ਪਾਰ ਉਤਾਰਾ ਕਰਦਾ ਹੈ। [3]ਚਾਰ ਵੇਦ-ਰਿਗ, ਯਜੁਰ, ਸਾਮ ਤੇ ਅਥਰਵ। [4]ਸ੍ਰੀ ਮਦ ਭਗਵਤ ਗੀਤਾ ਅਤੇ ਭਾਗਵਤ ਮਹਾਂ ਪੁਰਾਣ। [5]ਹੋਰ। [6]ਵੈਸ਼ਨਵਾਂ ਵਾਲੇ ਕੰਮਾਂ ਵਿਚ। [7]ਸਹੀ ਪਾਠ-'ਗੀਤ ਸਾਦ ਚਾਖੈ ਸੁਣੈ।' [8]ਸਹੀ ਪਾਠ-'ਬਾਦ ਸਾਦ'। [9]ਸਹੀ ਪਾਠ-'ਸਚਉ ਚਵੈ।' ਅਰਥਾਤ-ਸੱਚ ਬੋਲੈ। [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਗੁਰੂ ਜੀ ਰਾਜਪੂਤਾਨੇ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਉਸੁ ਨਗਰੁ ਤੇ ਗੁਰੂ ਬਾਬਾ ਨਾਨਕੁ ਜੀ ਆਵਤੇ ਆਵਤੇ ਬੀਕਾਨੇਰਿ ਤੇ ਪਰੈ ਰਾਜਪੂਤਾਂ ਕੀ ਧਰਤੀ ਏਕ ਨਗਰਿ ਮਹਿ ਆਇ ਬਸੇ। ਤਬ ਉਸੁ ਨਗਰ ਮਹਿ ਲੋਗ ਖਰੇ ਭਲੇ ਥੇ, ਗੋਬਿੰਦ ਲੋਕ ਬੈਸਨਉ ਹਿੰਦੂ ਕੇ ਨੇਮ ਧਰਮ ਮਹਿ ਖਰੇ ਭਲੇ ਥੇ ਧਰਮਿਆਤਮੇ ਲੋਕ। ਊਹਾਂ ਗੁਰੂ ਬਾਬਾ ਨਾਨਕੁ ਜੀ ਆਇ ਬਸੇ। ਤਬ ਲੋਕਾਂ ਪਾਸਿ ਬਾਤ ਚਲੀ ਜਿ, "ਉਹੁ ਨਾਨਕੁ ਭਗਤੁ ਜਿ ਕਹਤੇ ਥੇ ਅਤੀਤ, ਭਗਤ, ਭਗਵਾਨ, ਮੁੰਡੀਏ[1] ਗੋਬਿੰਦ ਲੋਕ, ਜਿ ਨਾਨਕੁ ਬੇਦੀ ਖਤ੍ਰੀ ਦਉਲਤ ਖਾਨ ਕਾ ਮੋਦੀ ਡੇਰਾ ਲੁਟਾਇ ਨਿਕਲਿਆ ਹੈ ਸੁ ਈਹਾਂ ਆਇਆ ਹੈ"। ਲੋਕੁ ਬਹੁਤੁ ਦਰਸਨ ਦੇਖਣ ਕੀ ਨਿਮਿਤਿ ਆਏ, ਆਇਕੈ ਲਾਗੇ ਦਰਸਨੁ ਗੁਰੂ ਬਾਬੇ ਨਾਨਕ ਜੀ ਕਾ ਕਰਨੈ। ਬਹੁਤੁ ਲੋਕ ਗੁਰੂ ਬਾਬੇ ਪਾਸਿ ਆਇ ਜੁੜਿ ਬੈਠੇ ਦਰਸਨ ਦੇਖਣੇ ਕਉਂ। ਤਬ ਜਿਉਂ ਗੁਰੂ ਬਾਬਾ ਨਾਨਕੁ ਜੀ ਬੈਠਾ ਹੈ, ਲੋਕ ਬਹੁਤੁ ਬੈਠੇ ਹੈਂ, ਤਿਉਂ ਗੁਰੂ ਬਾਬੇ ਪਹਿ ਇਕਿ ਭਲੇ ਚੰਗੇ ਗਿਆਨੀ ਪੁਰਖ ਗੋਬਿੰਦ ਲੋਕ ਆਇ ਗਏ, ਤਿਨਹੁ ਆਇ ਕਹਿਆ ਜਿ, "ਰਾਮ ਰਾਮ, ਗੁਰੂ ਬਾਬਾ ਨਾਨਕੁ ਜੀ ! ਰਾਮ ਰਾਮ !" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਈਐ ਜੀ ! ਬੈਠੀਐ ਜੀ ! ਬਲਿਹਾਰਿ ਜਾਂ, ਆਈਐ ਜੀ !" ਤਬ ਓਨਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ, ਰਾਮ ਰਾਮ ਕਹਿ ਕਰਿ ਬੈਠਿ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲੇ ਹੋ ਜੀ, ਬੈਸਨਉ ! ਕਲਿਆਣੁ ਹੈ ਜੀ ?" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਅਜੁ ਭਲੇ ਹੈਂ ਜੀ, ਤੇਰੈ ਦਰਸਨ ਦੇਖਿਐ ਭਲੇ ਹੈਂ ਜੀ, ਸਰਬ ਕਲਿਆਣੁ ਹੈ ਜੀ, ਤੁਮਾਰਾ ਦਰਸਨੁ ਕੀਆ ਹਉਂ ਅਤਿ ਭਲੇ ਹੈਂ ਜੀ"। ਤਬ ਘੜੀ ਏਕੁ ਸਸਤਾਇ ਕਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਜੀ, ਜਿ ਆਗਿਆ ਹੋਇ ਤਬ ਕਹਹਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ ਕਿਛੁ ਤੁਮਾਰੈ ਮਨ ਮਹਿ ਹੈ ਸੋਈ ਕਹੀਐ ਜੀ !" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, ਗੁਰੂ ਬਾਬਾ ਨਾਨਕ ਜੀ ! ਇਹੀ ਬੇਨਤੀ ਹੈ ਜੀ ਜਿ ਦਿਖਾ, ਜਿਤਨੀ ਪਰਮੇਸੁਰ ਜੀ ਕਿਛੁ ਸੇਵਾ ਰਚੀ ਹੈ, ਸਭਸ[2] ਸੇਵਾ ਸਕਰਮ[3] ਸੁਕ੍ਰਿਤੁ[4] ਮਹਿ ਸਭਸ ਸੇਵਾ ਤੇ ਰੂੜੀ[5] ਸੇਵਾ ਕਵਣ ਸੀ ਹੈ ਜਿ ਕਰੀਐ ? ਬਾਬਾ ਨਾਨਕ ਜੀ ! ਜਿਤੁ ਸੇਵਾ ਪਰਮੇਸੁਰੁ ਜੀ ਪਾਈਐ, ਸਾਈ[6] ਰੂੜੀ ਸੇਵਾ ਹੈ, ਸਾਈ ਬਤਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਆਸਾ ਰਾਗ ਮਹਿ ਬਾਣੀ ਬੋਲੀ ਜਿ:-

> ਰੂੜੋ[7] ਠਾਕੁਰ[8] ਮਾਹਰੋ ਰੂੜੀ ਗੁਰਬਾਣੀ ॥
> ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ[9] ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਸਭਸ ਭਲਿਆਈ ਮਹਿ, ਕਰਮ ਧਰਮ ਮਹਿ, ਸਭਸ ਤਪ ਨੇਮ ਮਹਿ, ਸਭਸ ਕਰਤੂਤਿ ਮਹਿ, ਭਲਾ ਰੂੜੋ ਮੇਰੋ ਠਾਕੁਰੁ ਜੀ, ਸਭਸ ਮਹਿ ਚੰਗਾ ਭਲਾ ਅਪਰਤਾ ਨੀਕਾ ਰੂੜੋ ਸ੍ਰੀ ਠਾਕੁਰੁ ਜੀ ਅਰੁ ਰੂੜੀ ਸਭਸ ਮਹਿ ਗੁਰੂ ਜੀ ਕੀ ਬਾਣੀ ਜਿ ਠਾਕੁਰ ਕਉ ਮਿਲਾਵੈ, ਜੇ ਸੁਣੀ, ਗਾਈ, ਪੜੀ, ਕਮਾਈ ਮਨ ਕੇ ਪਾਪ ਜਾਹਿ। ਪਣੁ ਸਤਿਗੁਰੂ ਅਰੁ ਸਤਿਗੁਰੂ ਕੀ ਬਾਣੀ ਤਉ ਹੀ ਪ੍ਰਾਪਤਿ ਹੋਇ, ਜਉ ਪੂਰਬ ਜਨਮ ਕੇ ਬਡੇ ਭਾਗਿ ਲਿਖੇ ਹੋਹਿ, ਤਿਸੁ ਕੰਉ ਪੂਰਾ ਸਤਿਗੁਰੂ ਅਰੁ ਸਤਿਗੁਰੂ ਕੀ ਬਾਣੀ ਪ੍ਰਾਪਤਿ ਹੋਇ ਜਿਸੁ ਸਤਿਗੁਰੂ ਕੀ ਬਾਣੀ ਕਰਿ ਕਰਿ ਨਿਰਬਾਣ ਪੁਰਖੁ ਜਿ ਪਰਮੇਸੁਰੁ ਹੈ, ਤਿਸ ਕਾ ਪਦੁ ਪਾਈਐ, ਭਾਈ ਰਾਮ ਜਨਹੁ ਜੀ ! ਸਭਸ ਮਹਿ ਭਲੀ ਚੰਗੀ ਰੂੜੀ ਏਹੁ ਵਸਤੁ ਹੈ। ਭਾਈ ਰਾਮ ਜਨਹੁ ਜੀ ! ਏਹੁ ਕਥਾ ਏਵ ਹੈ ਜੀ। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ, ਵਾਹੁਗੁਰੂ।"

---

[1]ਘੋਨ ਮੋਨਸਾਧੂ, ਸੰਨਿਆਸੀ। [2]ਸਾਰੀ। [3]ਕਰਮ ਸਹਿਤ। [4]ਪੁੰਨ ਕਰਮ।
[5]ਸੁੰਦਰ, ਸੋਹਣੀ। [6]ਉਹੋ। [7]ਸੋਹਣਾ। [8]ਸੁਆਮੀ, ਪ੍ਰਭੂ। [9]ਨਿਰਬਾਣ ਪਦਵੀ, ਮੋਖ ਪਦਵੀ।

ਤਬ ਗੁਰੂ ਬਾਬੇ ਕੰਉ ਉਨਹੁ ਗੋਬਿੰਦ ਲੋਕਹੁ ਨਮਸਕਾਰੁ ਕੀਆ। ਨਮਸਕਾਰੁ ਕਰਿ ਕਹਿਆ ਜਿ, "ਧੰਨਿ ਜੀ! ਤੂ, ਗੁਰੂ ਬਾਬਾ ਨਾਨਕ ਜੀ! ਤੂ ਧੰਨਿ, ਜਿਨਿ ਏਹੁ ਬਿਧਿ[1] ਜਾਨੀ ਹੈ, ਪਣੁ ਗੁਰੂ ਬਾਬਾ ਜੀ! ਏਕ ਬੇਨਤੀ ਹੈ ਜੀ, ਦਿਖਾ ਜੀਉ, ਸ੍ਰੀ ਠਾਕੁਰੁ ਜੀ ਕੀ ਸੇਵਾ ਹੋਇ ਸਿ ਕਿਉਂ ਕਰਿ ਹੋਇ? ਏਹੁ ਕਥਾ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਮੈ ਓਲ੍ਹਗੀਆ[2] ਓਲ੍ਹਗੀ[3] ਹਮਿ ਛੋਹਰੂ[4] ਥਾਰੇ[5] ॥
ਜਿਉ ਤੂ ਰਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਜਿਉਂ ਮੰਗਤਾ ਕਿਸੀ ਸੈਂਸਾਹੀ ਰਾਜੇ ਪਰਜੇ ਕੀ ਓਲ੍ਹਗ ਸੇਵਾ ਕਰਤਾ ਹੈ ਤਿਉਂ ਸਮਝ ਸਕਾਰੇ[6] ਠਾਕੁਰੁ ਕੈ ਦਰਿ ਜਾਇ ਠਾਕੁਰ ਕੀ ਉਸਤਤਿ ਕਰੀਐ, ਗੁਰੂ ਕੀ ਬਾਣੀ ਗਾਈਐ, ਠਾਕੁਰ ਕਾ ਨਾਮੁ ਮੁਖਿ ਸਿਮਰੀਐ ਇਉਂ ਕਰਿ ਕਰਿ ਠਾਕੁਰੁ ਕੀ ਓਲ੍ਹਗ[7] ਰਹੀਐ, ਸੇਵਾ ਕਰੀਐ ਅਰੁ ਟਹਲ ਠਾਕੁਰ ਕੀ ਕਿਸੁ ਭਾਂਤਿ ਕਰਿ ਕਰਿ ਕਰੀਐ ਜਿਉਂ ਛੋਹਰੂ[8] ਗੁਲਾਮੁ ਸਾਹਿਬ ਕਾ ਹੋਤਾ ਹੈ ਅਰੁ ਅਧੀਨੁ ਹੋਇ ਖੜਾ ਹੋਤਾ ਹੈ; ਜਿਉਂ ਜਿਉਂ ਸਹਿਬੁ ਕਹਤਾ ਹੈ ਤਿਉਂ ਤਿਉਂ ਟਹਲ ਕਰਤਾ ਹੈ? ਜੋ ਸਾਹਿਬੁ ਦੇਤਾ ਹੈ ਸੋਈ ਪੈਨ੍ਹਤਾ, ਜੋ ਸਾਹਿਬੁ ਦੇਤਾ ਹੈ ਸੋਈ ਖਾਤਾ ਹੈ; ਜਹਾਂ ਜਹਾਂ ਜਿਸੁ ਜਾਹਗਾ ਰਖਤਾ ਹੈ ਤਹਾਂ ਰਹਤਾ ਹੈ; ਜੈਸੀ ਜੈਸੀ ਟਹਲ ਕਰਾਈਤੀ ਹੈ ਤੈਸੀ ਤੈਸੀ ਟਹਲ ਕਰਤਾ ਹੈ, ਦਾਵਾ ਕੋਈ ਨਾਹੀ ਰਖਤਾ, ਰਜਾਇ ਮਹਿ ਚਲਤਾ ਹੈ; ਭਾਈ ਰਾਮ ਜਨਹੁ ਜੀ! ਉਸੁ ਛੋਹਰੇ ਲਉਂਡੇ ਕੀ ਨਿਆਈਂ ਇਉਂ ਕਾਰਿ ਕਰੈ, ਠਾਕੁਰ ਜੀ ਕੀ ਟਹਲ ਕਰੀਐ ਤਉ ਸ੍ਰੀ ਠਾਕੁਰ ਕੰਉ ਏਹੁ ਭਾਵੈ। ਭਾਈ ਰਾਮ ਜਨਹੁ! ਏਹੁ ਬਾਤ ਏਵ ਹੈ ਜੀ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਨਮਸਕਾਰੁ ਕੀਆ। ਨਮਸਕਾਰੁ ਕਰਿ ਕਰਿ ਕਹਿਆ ਜਿ, "ਧੰਨਿ ਜੀ, ਤੂੰ ਗੁਰੂ ਬਾਬਾ ਨਾਨਕ ਜੀ! ਧੰਨਿ, ਜਿਨਿ ਇਉਂ ਕਰਿ ਕਰਿ ਠਾਕੁਰ ਜੀ ਕੀ ਸੇਵਾ ਕਰੀ ਹੈ!" ਤਬ ਫਿਰਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਦਿਖਾ ਜੀ! ਏਸ ਕਉ ਜਿ ਦਰਸਨੁ ਹੋਇ ਸਿ ਕਿਉਂ ਕਰਿ ਹੋਇ? ਏਹੁ ਸ੍ਰੀ ਠਾਕੁਰ ਕੈ ਮਨਿ ਭਾਵੈ ਸਿ ਕਿਉਂ ਕਰਿ ਭਾਵੈ? ਏਸੁ ਕਉ ਜਿ ਸ੍ਰੀ ਠਾਕੁਰ ਜੀ ਵਡਿਆਈ ਦੇ ਸਿ ਕਿਉਂ ਕਰਿ ਦੇਇ? ਏਸ ਕੀ ਪਤਿ ਜਿ ਪਰਮੇਸੁਰ ਸਿਉਂ ਰਹੈ ਸਿ ਕਿਉਂ ਕਰਿ ਰਹੈ? ਬਾਬਾ ਜੀ! ਜਿਉਂ ਹੈ ਤਿਉਂ ਸਮਝਾਈਐ ਜੀ!" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਦਰਸਨ ਕੀ ਪਿਆਸਾ[9] ਘਣੀ[10] ਭਾਣੈ ਮਨਿ ਭਾਈਐ[11] ॥
ਮੇਰੇ ਠਾਕੁਰ ਹਥਿ ਵਡਿਆਈਆ ਭਾਣੈ ਪਤਿ[12] ਪਾਈਐ ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ! ਜੇ ਉਸੁ ਭਾਵੈ ਤਾਂ ਏਸ ਕਉ ਬਿਨਾਂ ਸੇਵਾ, ਬਿਨਾਂ ਦਾਨ, ਬਿਨਾਂ ਪੁੰਨੁ, ਬਿਨਾਂ ਤਪਸਿਆ ਤੇ ਆਪੇ ਹੀ, ਇਵ ਹੀ ਸਹਜ ਸੁਭਾਇ ਦਰਸਨੁ ਦੇਇ। ਪਿਆਸ ਦਰਸਨੁ ਕੀ ਬਹੁਤ ਹੈ, ਪਣੁ ਜਾਂ ਉਸੁ ਠਾਕੁਰ ਭਾਵੈ ਤਾਂ ਦਰਸਨੁ ਦੇ, ਭਾਵੈ ਸੁਤਾ[13] ਨਾਂ ਦੇ। ਜੇ ਉਸੁ ਭਾਵੈ ਤਾਂ ਇਸੁ ਕੰਉ ਨਿਵਾਜੇ, ਭਾਵੈ ਸੁਤਾ ਨਾ ਨਿਵਾਜੇ। ਪਣੁ ਜੀ ਇਸੁ ਮਨੁਖ ਕੈ ਹਥਿ ਕਿਛੁ ਨਾਹੀਂ। ਜੇ

---

[1]ਤਰੀਕਾ, ਢੰਗ। [2]ਟਹਿਲੀਆ, ਸੇਵਾਦਾਰ। [3]ਦਾਸਾਂ ਦਾ ਦਾਸ। [4]ਹਮ (ਅਸੀਂ) ਥਾਰੇ (ਤੁਹਾਡੇ) ਛੋਹਰੂ (ਬੱਚੇ)। [5]ਤੁਹਾਡੇ। [6]ਸੰਝ-ਸਵੇਰੇ। [7]ਦਾਸ। [8]ਬੱਚਾ। [9]ਤ੍ਰੇਹ, ਪਿਆਸ। [10]ਬਹੁਤੀ। [11]ਭਾਣੇ ਨਾਲ ਮਨ ਨੂੰ ਚੰਗੀ ਲਗਦੀ ਹੈ। [12]ਇੱਜ਼ਤ, ਮਾਣ, ਵਡਿਆਈ [13]ਅੰਤਰ ਆਤਮੇ ਵਿਚ।

ਕਿਛੁ ਕਰੈ ਸੋ ਆਪਣੀ ਰਜਾਇ ਮਹਿ ਕਰੈ ਸਾਹਿਬੁ, ਏਸੁ ਮਨੁਖ ਕੈ ਬਸਿ ਕਿਛੁ ਨਾਹੀਂ ਜਿ ਆਪਣੀ ਸਿਆਣਪ ਬੁਧਿ ਥੀਂ ਦਰਸਨੁ ਕਰੈ ਕਿ ਵਡਿਆਈ ਲਏ ਕਿ ਏਸ ਕੀ ਪਤਿ ਰਹੈ । ਠਾਕੁਰ ਕੈ ਹਥਿ ਬਾਤ ਹੈ ਜੇ ਉਸੁ ਭਾਵੈ ਤਾਂ ਹੀ ਪਤਿ ਰਹੈ। ਬੋਲਹੁ ਭਾਈ ਜੀ, ਹਰਿ ਹਰਿ ਹਰਿ, ਵਾਹੁਗੁਰੂ ਸਚਾ" ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਵਾਹੁ ਵਾਹੁ ਜੀ, ਗੁਰੂ ਬਾਬਾ ਨਾਨਕ ਜੀ! ਵਾਹੁ ਵਾਹੁ ! ਜਿਨਿ ਐਸੀ ਜਾਨੀ ਹੈ" । ਤਬ ਫੇਰਿ ਉਨਹੁ ਗੋਬਿੰਦ ਲੋਕਹੁ ਗੁਰੂ ਬਾਬੇ ਨਾਨਕ ਜੀ ਪਹਿ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਜੀ, ਦਿਖਾ ਉਹੁ ਜਿ ਪਰਮੇਸੁਰੁ ਹੈ ਸਿ ਕਹਾਂ ਹੀ ਦੂਰਿ ਹੈ ਕਿ ਨੇੜੇ ਹੈ। ਏਹੁ ਕੀਮਤਿ ਹਮ ਕਉ ਕਹਿ ਸੁਣਾਈਐ ਜਿ ਓਹੁ ਸਚਾ ਕਹਾਂ ਬਸਤਾ ਹੈ; ਕਹਾਂ ਰਹਤਾ ਹੈ ?" ਤਬ ਗੁਰੂ ਬਾਬਾ ਨਾਨਕੁ ਜੀ ਹਸਿਆ, ਹਸਿ ਕਰ ਖੁਸੀ ਹੋਇ ਕਰਿ ਬਾਣੀ ਬੋਲੀ ਜਿ :-

ਸਾਚਉ ਦੂਰਿ ਨ ਜਾਣੀਐ ਅੰਤਰਿ[1] ਹੈ ਸੋਈ ॥
ਜਹ ਦੇਖਾ ਤਹ ਰਵਿ ਰਹੇ[2] ਕਿਨਿ ਕੀਮਤਿ ਹੋਈ ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਉਹੁ ਜਿ ਸਚਾ ਸਾਹਿਬੁ ਹੈ ਸਿ ਦੂਰਿ ਨਾਹੀ, ਖਰਾ ਨਜੀਕਿ ਹੈ। ਕਹੈ, ਨਜੀਕਿ ਏਸੁ ਜੀਆਂ ਕੈ ਨਾਲਿ ਹੈ ਏਸ ਤੇ ਜੁਦਾ ਨਾਹੀ ਅਰੁ ਜਹਾਂ ਦੇਖੀਐ ਤਹਾਂ ਘਟਿ ਘਟਿ ਥਾਨ ਥਨੰਤਰਿ[3] ਊਭਿ[4] ਅਕਾਸਿ ਪਇਆਲਿ ਸਭਸ ਮਹਿ ਰਵਿ ਰਹਿਆ ਹੈ ਅਰੁ ਸਭਸ ਮਹਿ ਬਸਤਾ ਹੈ। ਪਣੁ ਭਾਈ ਜੀ, ਉਸ ਕੀ ਕੀਮਤਿ ਪਾਵਣੇ ਸਰੀਖਾ ਕੋਈ ਨਾਹੀ ਜਿ ਉਸ ਕੀ ਕੀਮਤਿ ਕੋਈ ਕਰਿ ਸਕੈ। ਕੀਮਤਿ ਪਰਮੇਸੁਰ ਕੀ ਕੋਈ ਨਾਹੀ ਜਾਣਤਾ; ਪਣੁ ਹੈ ਸਭਨੀ ਥਾਈਂ। ਭਾਈ ਰਾਮ ਜਨਹੁ ਜੀ ! ਏਹੁ ਕਥਾ ਏਵ ਹੈ ਜੀ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ"। ਤਬ ਉਨਹੁ ਗੋਬਿੰਦ ਲੋਕਹੁ ਨਮਸਕਾਰੁ ਕਰਿ ਕਰਿ ਕਹਿਆ ਜਿ, "ਵਾਹੁ ਵਾਹੁ ਜੀ ! ਜਿਨਿ ਇਉਂ ਕਰਿ ਕਰਿ ਪਰਮੇਸੁਰੁ ਜਾਨਿਆ ਹੈ"। ਤਬ ਫਿਰਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਦਿਖਾ ਜੀ, ਦੇਤਾ ਹੈ ਬਡਿਆਈ ਸਿ ਕਵਣੁ ਦੇਤਾ ਹੈ ਅਰੁ ਜੀ ਹਿਰਤਾ ਹੈ ਸਿ ਕਵਣੁ ਹਿਰਤਾ ਹੈ ? ਜਿਉਂ ਕਰਿ ਕਰਿ ਤੁਮਹੁ ਮਿਤਿ ਜਾਨੀ ਹੈ ਤਿਵ ਹੀ ਕਹਿ ਸੁਨਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਆਪਿ ਕਰੇ ਆਪੇ ਹਰੇ[5], ਵੇਖੈ ਵਡਿਆਈ ॥
ਗੁਰਮੁਖਿ ਹੋਇ ਨਿਹਾਲੀਐ[6], ਇਉ ਕੀਮਤਿ ਪਾਈ ॥ ੪ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਏਹੁ ਕਥਾ ਇਉਂ ਹੈ ਜੀ ! ਉਹੁ ਜਿ ਸਾਹਿਬੁ[7] ਹੈ ਸਿ ਉਸ ਹੀ ਦਾ ਕੀਤਾ ਹੋਂਦਾ ਹੈ। ਜਿ ਕਿਛੁ ਕਰਦਾ ਹੈ ਸਿ ਉਹੀ ਕਰਦਾ ਹੈ, ਹੋਰਸ ਕਾ ਕੀਆ ਕਿਛੁ ਨਾਹੀਂ ਹੋਤਾ। ਜਿਸੁ ਕੰਉ ਊਚ ਕਰੈ ਤਿਸ ਕਉ ਆਪੇ ਕਰੈ; ਜਿਸ ਕੰਉ ਨੀਚ ਕਰੈ ਤਿਸੁ ਕੰਉ ਆਪੇ ਕਰੈ; ਜਿਸੁ ਕੰਉ ਦੁਖੁ ਦੇ ਤਿਸੁ ਕੰਉ ਆਪੇ ਦੇਇ । ਜਿਸੁ ਕੰਉ ਸੁਖੁ ਦੇਇ ਸਿ ਆਪੇ ਦੇਇ; ਅਰੁ ਜਿਸ ਤੇ ਹਿਰਿ ਲਏ ਸਿ ਆਪੇ ਹਿਰਿ ਲੇਇ । ਜਿਸ ਕੰਉ ਵਡਿਆਈ ਦੇ ਤਿਸੁ ਕੰਉ ਆਪੇ ਦੇਇ। ਤਮਾਸਾ ਆਪਣਾ ਆਪੇ ਦੇਖਦਾ ਹੈ, ਉਸ ਕੀ ਕੀਮਤਿ ਉਹੀ ਜਾਣੈ ਜਿਉਂ ਜਿਉਂ ਕਿਛੁ ਕਰਤਾ ਹੈ। ਕੋਈ ਜਿ ਮਹਾਂ ਪੁਰਖੁ ਹੋਇ ਸਿ ਗੁਰੂ ਕੇ ਪਰਸਾਦਿ[8] ਉਸ ਕੀ ਕੀਮਤਿ ਪਾਵੈ। ਜਿ ਪਰਮੇਸੁਰੁ ਕਰੈ ਸੁ ਸਹੀ, ਜੋ ਕਿਛੁ ਕਰਤਾ ਹੈ

---

[1]ਅੰਤਰ ਆਤਮੇ ਵਿਚ। [2]ਰਵਿ (ਵਿਆਪ) ਰਹਿਆ ਹੈ। [3]ਥਾਂ ਦੇ ਅੰਦਰ। [4]ਉਤੇ। [5]ਸੰਘਾਰ ਕਰਦਾ ਹੈ। [6]ਦੇਖੀਏ। [7]ਸੁਆਮੀ, ਮਾਲਿਕ। [8]ਗੁਰੂ ਦੀ ਕ੍ਰਿਪਾ ਨਾਲ।

ਸਿ ਆਪੇ ਕਰਤਾ ਹੈ, ਇਤਨੀ ਕੋਈ ਗੁਰਮੁਖਿ ਜਾਣੈ। ਭਾਈ ਰਾਮ ਜਨਹੁ ਜੀ ! ਏਹੁ ਕਥਾ ਇਉਂ ਹੈ, ਪਣੁ ਜਿਸੁ ਕੰਉ ਜਣਾਵੈ ਸੋਈ ਜਾਣੈ। ਬੋਲਹੁ ਭਾਈ ਜੀ ਰਾਮ ਰਾਮ ਰਾਮ ਵਾਹੁਗੁਰੂ ਸਚਾ"।

ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਤੂੰ ਧੰਨਿ ਹੈਂ, ਜਿਨਿ ਐਸੀ ਜਾਨੀ ਹੈ। ਪਣੁ ਜੀ, ਦਿਖਾ ਸੈਂਸਾਰੁ ਜਿਤਨਾ ਹੈ ਸਿ ਸਭੁ ਕੋਈ ਆਪੋ ਆਪਣੇ ਲਾਹੇ ਕੰਉ ਦਉੜਤਾ ਹੈ। ਗੁਰੂ ਜੀ ! ਸਭੁ ਕੋ ਲਾਹਾ ਮੰਗਤਾ ਹੈ, ਤੋਟਾ ਕੋਈ ਨਾਹੀਂ ਮੰਗਤਾ। ਗੁਰੂ ਜੀ ! ਲਾਹਾ ਜਿ ਹੈ ਸਿ ਕਿਸੁ ਬਾਤ ਮਹਿ ਹੈ ? ਜਿਸੁ ਬਾਤ ਮਹਿ ਇਸ ਕੇ ਜਨਮ ਜੀਵਣ ਮਹਿ ਲਾਹਾ ਆਵੈ ਸਾਈ ਬਾਤ ਬਤਾਈਐ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ॥
ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ॥੫॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਜੀ ਰਾਮ ਜਨਹੁ ! ਜਿਤਨਾ ਸੈਂਸਾਰ ਕਾ ਲਾਹਾ ਹੈ ਜਨਮ ਜੀਵਣੇ ਕਾ, ਸਾਹੁ ਪਾਤਸਾਹੁ, ਪੰਡਿਤ, ਸਿਆਣਾ, ਰੰਕੁ[1], ਤੁੰਗੁ[2], ਗਰੀਬੁ, ਮਸਤ ਸੋ ਸਭੁ ਮਾਇਆ ਹੀ ਕੰਉ ਚਾਹਤਾ ਹੈ ਜਿ ਕਿਵੈਂ ਹੀ ਮਾਇਆ ਪਲੈ ਪੜੈ। ਸੋ ਮਾਇਆ ਨ ਇਸ ਕੇ ਜੀਵਣੇ ਕੈ ਕੰਮਿ ਹੈ ਅਰੁ ਨ ਮੁਏ ਕੈ ਕੰਮਿ ਹੈ। ਜੀਵਤੇ ਕੈ ਕੰਮਿ ਤਉ ਆਵੈ ਜਾਂ ਉਹੁ ਖਾਇ ਪੀਵੈ, ਪੈਨ੍ਹੈ, ਪਰ ਉਪਕਾਰਿ ਲਗਾਵੈ; ਮੂਏ ਕੈ ਕਾਮਿ ਤਉ ਆਵੈ ਜਉ ਪਰਮੇਸੁਰ ਕੀ ਨਿਮਿਤਿ ਦੇ। ਨਾ ਏਹੁ ਖਾਤਾ ਹੈ ਨ ਪਰਮੇਸੁਰ ਕੀ ਨਿਮਿਤਿ ਦੇਤਾ ਹੈ,ਤਉ ਏਸ ਕੈ ਮਾਇਆ ਕਾ ਲਾਹਾ ਕਿਸੁ ਕਾਮਿ ਹੈ। ਏਤੁ ਬਾਤ ਏਸੁ ਕਉ ਲਾਹਾ ਨਾਹੀਂ ਸਦਾ ਤੋਟਾ ਹੈ। ਭਾਈ ਰਾਮ ਜਨਹੁ ਜੀ ! ਏਸ ਕੰਉ ਲਾਹਾ ਏਸੁ ਬਾਤ ਮਹਿ ਹੈ ਜੋ ਕਿਛੁ ਕਰਤਾ ਹੈ ਗੁਰੂ, ਸਾਂਈ ਟਹਲ ਕਮਾਵੈ। ਤਬ ਏਸ ਕੰਉ ਜੀਵਤੇ ਹੀ ਕੰਉ ਲਾਹਾ ਪਲੈ ਪੜੈ ਜੇ ਗੁਰੂ ਕੀ ਕਹੀ ਕਾਰ ਕਮਾਵੈ। ਏਸੁ ਕੰਉ ਸਤਿਗੁਰੂ ਤਾਂਹੀ ਮਿਲੈ ਜਬ ਏਸੁ ਕੰਉ ਪੂਰਬਿ ਜਨਮ[3] ਕਿਛੁ ਭਲੇ ਭਾਗਿ ਲਿਖੇ ਹੋਹਿ, ਤਬ ਹੀ ਏਹੁ ਸਤਿਗੁਰੂ ਕੰਉ ਪਾਵੈ। ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ"।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਸਤਿ ਜੀ ਗੁਰੂ ਬਾਬਾ ਨਾਨਕ ਜੀ ! ਸਤਿ, ਜਿਨਿ ਐਸੀ ਜਾਨੀ ਹੈ" ਤਬ ਫਿਰਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਦੇਖਾ ਜੀ ਜਿਨ ਕੰਉ ਤਉ ਸਤਿਗੁਰੂ ਮਿਲਿਆ, ਓਹਿ ਗੁਰਮੁਖਿ ਭਏ। ਤਿਨ ਕੰਉ ਤਉ ਲਾਹਾ ਭਇਆ, ਪਣੁ ਜੀ, ਜਿ ਮਨਮੁਖ ਹੈ ਦਿਖਾ ਜੀ, ਤਿਨ ਕੀ ਕਵਣ ਗਤਿ ਹੈ, ਕਿਛੁ ਉਨ ਕੰਉ ਲਾਹਾ ਹੈ ਕਿ ਨਾਹੀ ? ਕਿਸੀ ਸੇਵਾ, ਕਿਸੀ ਘਾਲ[4] ਉਨ ਕੰਉ ਦਰਸਨੁ ਹੋਇਗਾ, ਠਾਕੁਰ ਜੀ ! ਜਾ ਕਿ ਨ ਹੋਇਗਾ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਮਨਮੁਖਿ ਤੋਟਾ ਨਿਤ ਹੈ ਭਰਮਹਿ ਭਰਮਾਏ।
ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥ ੬ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿ ਹੋ ਭਾਈ, ਰਾਮ ਜਨਹੁ ਜੀ ! ਮਨੁਮਖ ਜਿ ਹੈ ਸਿ ਤਿਨ ਕੰਉ ਸਭਸ ਮਹਿ ਤੋਟਾ ਹੈ ਨਿਤ ਨਿਤ। ਜੋ ਕਿਛੁ ਕਰਮ ਧਰਮ ਕਰੈ ਤਿਸੁ ਮਹਿ ਤੋਟਾ ਹੈ, ਕਿਉਂ ਜਿ ਪੁੰਨ, ਦਾਨ ਇਸਨਾਨ, ਤਪੁ ਤੀਰਥੁ ਕਿਛੁ ਕਰਤਾ ਹੈ ਸੁਕ੍ਰਿਤ ਤਬ ਬਢਾਤਾ ਹੈ, ਅਕੈ ਪਛੋਤਾਤਾ ਹੈ। ਅਕੈ ਕਹਤਾ ਹੈ ਜਿ ਮੈਂ ਐਸੇ ਦਾਨ ਇਸਨਾਨ ਸੁਕ੍ਰਿਤ ਕੀਏ; ਅਕੈ ਕਹਤਾ ਹੈ ਜਿ ਏਹ ਬਾਤ ਕਿਛੁ ਨ ਥੀ; ਮੈਂ ਏਵ ਹੀ ਬਾਤ ਕਰੀ, ਏਸੁ ਬਾਤ ਮਹਿ ਕਿਆ ਪਲੈ ਪੜਤਾ ਹੈ। ਉਹੁ ਭਰਮ ਕਾ ਮਾਰਿਆ ਭਰਮਿ ਜਾਤਾ ਹੈ ਜਿ ਏਹੁ ਬਾਤ ਕਿਛੁ ਨਾਹੀਂ। ਆਪਿ

---

[1]ਕੰਗਾਲ, ਗਰੀਬ। [2]ਧਨੀ, ਦੌਲਤਮੰਦ, ਤੁੰਗ ਸਬਦ ਸੰਸਕ੍ਰਿਤ ਵਿਚ ਉਚੇ ਦੇ ਅਰਥਾਂ ਵਿਚ ਆਉਂਦਾ ਹੈ। [3]ਪਿਛਲੇ ਜਨਮ। [4]ਮੁਸ਼ੱਕਤ ਬਦਲੇ।

ਭਰਮਤਾ ਹੈ, ਅਵਰਾਂ ਕੰਉ ਭੀ ਭਰਮਾਵਤਾ ਹੈ ਜਿ ਏਹੁ ਬਾਤ ਕਿਛੁ ਨਾਹੀ। ਉਹੁ ਕਿਉਂ ਭਰਮਤਾ ਹੈ ? ਉਸਕੈ ਅੰਤਰਿ ਗੁਰਮਤਿ ਨਾਹੀ; ਜਿ ਉਸੁ ਕੰਉ ਗੁਰਮਤਿ ਭਰਮਣੈ ਨ ਦੇਇ; ਉਸ ਕੈ ਅੰਤਰਿ ਮਨ ਕੀ ਮਤਿ ਹੈ, ਮਨ ਕੀ ਮਤਿ ਕਰਿ ਕਰਿ ਏਹੁ ਭਰਮਿ ਜਾਤਾ ਹੈ। ਭਾਈ ਰਾਮ ਜਨਹੁ ਜੀ ! ਏਤੁ ਅੰਗਿ ਮਨੁਖਾ ਕਾ ਕਮਾਇਆ ਥਾਂਇ ਨਾਹੀਂ ਪੜਤਾ, ਅਰੁ ਮਨੁਖ ਜੀਵ ਹੈ ਸਿ ਅੰਧੇ ਹੈਂ, ਉਨ ਕੰਉ ਗਿਆਨ ਕੇ ਲੋਚਨ ਨਾਹੀਂ ਜਿ ਉਹਿ ਗਿਆਨਿ ਕਰਿ ਕਰਿ ਪਰਮੇਸੁਰ ਜੀ ਕੰਉ ਚੇਤਹਿੰ। ਉਹਿ ਜਿ ਦਰਸਨੁ ਪਾਵਹਿ ਸਿ ਕਿਉਂ ਕਰਿ ਪਾਵਹਿੰ ? ਬਿਨਾ ਗੁਰਮੁਖਾਂ ਥੀ ਮਨਮੁਖਾਂ ਕੰਉ ਦਰਸਨੁ ਪਰਮੇਸੁਰ ਕਾ ਨਾਹੀ। ਗੁਰਮੁਖਿ ਜਿ ਗੁਰ ਕੀ ਮਤਿ ਚਲੈ ਸੋਈ ਠਾਕੁਰ ਜੀ ਕੰਉ ਪਾਏ। ਬੋਲਹੁ ਭਾਈ ਜੀ ਹਰਿ ਹਰਿ ਹਰਿ ਵਾਹੁਗੁਰੂ ਸਚਾ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਵਾਹੁ ਵਾਹੁ ਗੁਰੂ ਜੀ ! ਤੂ ਵਾਹੁ ਵਾਹੁ ਹੈਂ"।

ਤਬ ਫੇਰਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜਿ ਦਿਖਾ ਏਹੁ ਤਉ ਮਨਮੁਖੁ ਜੀਉ, ਪਣੁ ਏਹੁ ਜਿ ਮਨੁਖੁ ਗੁਰਮੁਖੁ ਹੋਇ ਕਰਿ ਜਾਇ ਪਰਮੇਸੁਰ ਕੰਉ ਮਿਲੈ ਸਿ ਕਿਉਂ ਕਰਿ ਜਾਇ ਮਿਲੈ ? ਜਿਉਂ ਮਿਲਣੈ ਕਾਬੀਚਾਰੁ ਹੈ ਸੋਈ ਸੁਣਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਤਾ ਜਗਿ ਆਇਆ ਜਾਣੀਐ, ਚਲੈ[1] ਲਿਵਲਾਏ[2] ॥
ਗੁਰ ਭੇਟੇ ਪਾਰਸੁ[3] ਭਏ, ਜੋਤੀ ਜੋਤਿ ਸਮਾਏ[4] ॥ ੭ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਏਸ ਕਾ ਜਗ ਮਹਿ ਆਇਆ ਤਬ ਹੀ ਜਾਣੀਐ ਜਬ ਏਕ ਲਿਵ ਪਰਮੇਸੁਰ ਕੀ ਹੀ ਮਹਿ ਜੀਵੈ, ਸਾਰੀ ਅਵਰਦਾ ਪਰਮੇਸੁਰ ਹੀ ਸਿਉਂ ਲਿਵ ਲਾਵੈ ਅਰੁ ਗੁਰੂ ਕੰਉ ਮਿਲੈ, ਪੂਰੈ ਗੁਰੂ ਕੰਉ ਜਬ ਮਿਲੈ ਤਬ ਏਹੁ ਕੰਚਨੁ[5] ਹੋਤਾ ਹੈ, ਜਿਉਂ ਪਾਰਸ ਕੰਉ ਮਿਲਿਆ ਤਾਂਬਾ ਕੰਚਨੁ ਹੋਤਾ ਹੈ ਤਿਉਂ ਏਹੁ ਗੁਰੂ ਕੰਉ ਮਿਲਿ ਕਰਿ ਪਰਮੇਸੁਰ ਕਾ ਭਗਤੁ ਹੋਤਾ ਹੈ। ਸੋਈ ਭਗਤੁ, ਸੋਈ ਭਗਵਾਨੁ ਉਹੁ ਪਰਮੇਸੁਰ ਮਿਲਿ ਜਾਤਾ ਹੈ। ਬੋਲਹੁ ਭਾਈ ਜੀ ਵਾਹੁਗੁਰੂ"। ਤਬ ਉਨਹੁ ਗੋਬਿੰਦ ਲੋਕਹੁ ਨਮਸਕਾਰੁ ਕੀਆ ਜਿ, ਧੰਨਿ ਹੋ ਗੁਰੂ ਬਾਬਾ ਨਾਨਕ ਜੀ ! ਤੂ ਧੰਨਿ, ਜਿਨਿ ਇਉਂ ਕਰਿ ਕਰਿ ਪਰਮੇਸੁਰੁ ਪਾਇਆ ਹੈ ਸਿ ਧੰਨਿ ਜੀ"।

ਤਬ ਫਿਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਦਿਖਾ ਜੀ। ਜਿਨਹੁ ਪਰਮੇਸੁਰੁ ਪਾਇਆ ਹੈ ਤਿਨ ਕੀ ਕਵਣ ਗਤਿ, ਕਵਣ ਕਰਤੂਤਿ ਹੈ ? ਉਹਿ ਕਿਉਂ ਕਰਿ ਰਹਤੇ ਹੈਂ ? ਕਿਆ ਕਮਾਵਤੇ ਹੈਂ ? ਉਨ ਕੀ ਕਥਾ ਜਿਉਂ ਹੈ ਤਿਉਂ ਬਤਾਈਐ ਜੀ" ! ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਅਹਿਨਿਸਿ[6] ਰਹੈ ਨਿਰਾਲਮੋ[7], ਕਾਰ ਧੁਰਿ ਕੀ ਕਰਣੀ।
ਨਾਨਕ ਨਾਮਿ ਸੰਤੋਖੀਆ, ਰਾਤੇ ਹਰਿ ਚਰਣੀ ॥ ੮ ॥ ੧੯ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ ! ਜਿਨਹੁ ਪਰਮੇਸੁਰੁ ਜੀ ਪਾਇਆ ਹੈ ਤਿਨ ਕੀ ਏਹੁ ਕਰਤੂਤਿ ਹੈ ਜਿ ਦਿਨ ਰਾਤਿ ਉਹਿ ਮਾਇਆ ਤੇ ਨਿਰਾਲਮ ਰਹਤੇ ਹੈ; ਪਾਪ ਤੇ ਨਿਰਮਾਇਲੁ[8] ਰਹਤੇ ਹੈਂ, ਪਾਪ ਕੈ ਉਹਿ ਨਿਕਟਿ ਨਾਹੀ ਆਵਤੇ; ਸੰਸਾਰ ਕੀ ਕਿਰਤਿ ਧਵਰਤਿ[9] ਮਹਿ ਉਹਿ ਨਾਹੀ ਰਚਤੇ; ਤ੍ਰਿਹੁ ਗੁਣਾ[10] ਕੀ ਪਰਕਿਰਤਿ ਤੇ ਉਹਿ ਨਿਰਾਲਮ ਰਹਤੇ ਹੈਂ, ਭਾਈ ਰਾਮ ਜਨਹੁ ਜੀ ! ਉਹਿ ਜਿ ਕਮਾਵਤੇ ਹੈਂ ਸਿ ਕਿਆ ਕਮਾਵਤੇ ਹੈਂ ? ਜਿ ਕਰਿ ਟਹਲ ਧੁਰਿ ਦਰਗਾਹ ਪਰਮੇਸੁਰ ਕੀ ਭਾਵਤੀ ਹੈ ਸਾਈ ਕਰਣੀ ਕਰਤੂਤਿ ਉਹਿ ਕਮਾਵਤੇ ਹੈਂ। ਅਰੁ ਹੋਰਤੁ ਬਾਤ ਨਾਹੀਂ ਉਨ ਕਾ ਕਿਤੈ ਮਨੁ ਸੰਤੋਖੀਤਾ[11]। ਸੁਣੈ, ਸੁਣਾਵੈ, ਗਾਵੈ, ਸਿਮਰੈ ਤਬ ਹੀ ਉਸ ਕਾ ਮਨ ਸੰਤੋਖੀਐ

---

[1]ਸਹੀ ਪਾਠ–'ਸਾਚੈ।' [2]ਸੁਰਤ ਜੋੜੇ। [3]ਇਕ ਕੀਮਤੀ ਪੱਥਰ, ਜਿਸ ਦੀ ਛੁਹ ਲੱਗਣ ਤੇ ਲੋਹਾ ਜਾਂ ਤਾਂਬਾ ਸੋਨਾ ਬਣ ਜਾਂਦਾ ਹੈ। [4]ਸਹੀ ਪਾਠ—'ਮਿਲਾਏ'। [5]ਸੋਨਾ, ਕੁੰਦਨ। [6]ਦਿਨ ਰਾਤ। [7]ਸੰਗ ਦੋਖ ਤੋਂ ਰਹਿਤ, ਅਸੰਗ, ਅਟੰਕ। [8]ਮਾਇਆ ਤੋਂ ਰਹਿਤ, ਨਿਰਲੇਪ, ਅਲੇਪ। [9]ਕੰਮਾਂ ਦੀ ਦੌੜ। [10]ਰਜੋ, ਸਤੋ, ਤਮੋ ਗੁਣ। [11]ਸੰਤੋਖੀਂਦਾ।

ਭਾਈ ਰਾਮ ਜਨਹੁ ਜੀ ! ਏਹੁ ਬਾਤ ਏਵ ਹੈ । ਭਾਈ ਜੀ ! ਜਿਨ ਕੰਉ ਪਰਮੇਸਰ ਮਿਲਤਾ ਹੈ ਤਿਨ ਕੀ ਏਹੁ ਗਤਿ ਹੈ ਜਿ ਅਠੇ ਪਹਰ ਉਨ ਕੰਉ ਗੁਰੂ ਕਿਆਂ ਚਰਨਾਂ ਹੀ ਕਾ ਧਿਆਨੁ ਹੈ । ਭਾਈ ਜੀ ! ਏਹੁ ਕਥਾ ਏਵ ਹੈ । ਜਿਸੁ ਕੰਉ ਪਰਮੇਸੁਰ ਜੀ ਦਇਆਲੁ ਹੋਇ, ਸੋਈ ਪਾਵੈ" । ਤਬ ਉਨਹੁ ਗੋਬਿੰਦ ਲੋਕਹੁ ਗੁਰੂ ਬਾਬੇ ਨਾਨਕ ਜੀ ਕੇ ਚਰਨ ਪਕੜੇ; ਗੁਰੂ ਕੇ ਸਿਖ ਭਏ; ਗੁਰੂ ਗੁਰੂ ਲਾਗੇ ਸਿਮਰਣੈ; ਉਨ ਕੈ ਮਨਿ ਸੰਤੋਖੁ ਆਇਆ; ਨਾਨਕ ਪੰਥੀ ਭਏ; ਕਹਣੈ ਲਾਗੇ, "ਧੰਨਿ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ ! ਵਾਹੁਗੁਰੂ ਬਾਬਾ ਨਾਨਕੁ !"

**ਸਲੋਕੁ[1] ॥**

ਜਿਨਿ ਜਾਨਿਆ ਪ੍ਰਭੁ ਆਪਨਾ, ਸੋਈ ਸਿਮਰੈ ਨਾਮੁ ॥
ਨਾਨਕ ਦਾਸ ਤਿਨ ਜਨਹੁ ਕਾ, ਸਗਲਾ[2] ਸਵਰੈ ਕਾਮੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੦੪ ॥

# ਬੀਕਾਨੇਰ ਦੀ ਧਰਤੀ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਵੈਸ਼ਨਵਾਂ ਨਾਲ)

ਤਬ ਉਸੁ ਨਗਰ ਤੇ ਗੁਰੂ ਬਾਬਾ ਨਾਨਕੁ ਜੀ ਦੇਖਤਾ ਦੇਖਤਾ ਬੀਕਾਨੇਰਿ ਕੀ ਧਰਤੀ ਏਕੁ ਅਉਰ ਨਗਰਿ ਮਹਿ ਜਾਇ ਬਸਿਆ । ਤਹਾਂ ਉਹਿ ਜਿ ਰਜਪੂਤ ਥੇ ਬੈਸਨਉ ਗੁਰੂ ਬਾਬੇ ਪਾਹਿ ਮਿਲਿ ਆਏ । ਉਨਹੁ ਆਇ ਕਹਿਆ ਜਿ, "ਰਾਮ ਰਾਮ, ਗੁਸਾਂਈ ਜੀ ! ਰਾਮ ਰਾਮ" ! ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਜਾ ਰਾਮੁ, ਆਵਹੁ ਜੀ, ਬੈਸਹੁ ਜੀ ! ਬਲਿਹਾਰਿ ਜਾਂ, ਆਈਐ ਜੀ !" ਤਬ ਓਹਿ ਗੋਬਿੰਦ ਲੋਕ ਰਾਮ ਰਾਮ ਕਹਿ ਕਰਿ, ਡੰਡਉਤਿ ਕਰਿ ਕਰਿ ਬੈਠਿ ਗਏ । ਤਬ ਘੜੀ ਏਕ ਸਸਤਾਇ ਕਰਿ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਏਕੁ ਬੇਨਤੀ ਹੈ ਜੇ ਤੁਮਰੀ ਆਗਿਆ ਹੋਇ ਤਉ ਕਹਹਾ[3] ਜੀ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਜਿ ਕਿਛੁ ਤੁਮਰੈ ਜੀ ਹੈ ਸੁ ਕਹੀਐ ਜੀ !" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜੀ, "ਗੁਰੂ ਬਾਬਾ ਨਾਨਕ ਜੀ ! ਤੂ ਬਡਾ ਮਹਾਂ ਪੁਰਖੁ ਸੁਣੀਦਾ ਥਾ, ਭਲਾ ਭਇਆ ਜਿ ਤੇਰਾ ਦਰਸਨੁ ਭਇਆ, ਹਮਰੇ ਕਿਛੁ ਭਾਗ ਭਏ ਜਿ ਦਰਸਨੁ ਪਾਇਆ; ਪਣੁ ਜੀ ਏਕੁ ਬੇਨਤੀ ਹੈ ਜੇ ਆਗਿਆ ਹੋਇ ਤਉ ਕਹਹਾ ਜੀ ।" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਜੀ, ਰਾਮ ਲੋਕਹੁ ! ਜਿ ਕਿਛੁ ਤੁਮਰੈ ਜੀ ਹੈ ਸੁ ਕਹੀਐ ਜੀ" । ਤਬ ਗੁਰੂ ਬਾਬੇ ਨਾਨਕ ਜੀ ਪਾਸਿ ਉਨਹੁ ਬੇਨਤੀ ਕਰਿਕੈ ਕਹਿਆ ਜਿ, "ਗੁਰੂ ਜੀ ! ਬਲਿਹਾਰ ਜਾਂ, ਏਹੀ ਬੇਨਤੀ ਹੈ ਜੀ ! ਦਿਖਾ; ਪਰਮੇਸੁਰੁ ਜਿ ਹੈ ਸਿ ਕਹਾਂ ਬਸਤਾ ਹੈ ਅਰੁ ਪਾਈਐ ਸਿ ਕਿਉਂ ਕਰਿ ਪਾਈਐ ? ਜਿਉਂ ਹੈ ਤਿਉਂ ਹੀ ਬਤਾਈਐ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਉਨਹੁ ਰਠਉੜਹੁ ਕੀ ਬੋਲੀ ਊਪਰਿ[4] । ਜੇ ਉਨਕੀ ਬੋਲੀ ਗੋਸਟਿ ਮਹਿ ਲਿਖੀਐ ਤਾਂ ਸੁਨਣਹਾਰੇ ਸਮਝਨਿ ਨਾਹੀ, ਪਣੁ ਸਲੋਕੁ ਰਠਉੜੀ ਬੋਲੀ ਹੈ ਅਰੁ ਪਰਮਾਰਥੁ ਸਿੰਧੀ ਬੋਲੀ ਲਿਖਿਆ ਹੈ ਜੇ ਸੁਨਣਹਾਰੇ ਸਮਝਨਿ । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ[5] ਸਲੋਕੁ ਜਿ:–

ਅਲਗਉ[6] ਜੋਇ ਮਧੂਕੜਉ[7] ਸਾਰੰਗ ਪਾਣਿ[8] ਸਬਾਇ ॥

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਸਾਰਾ । [3]ਕਹਾਂਗੇ । [4]ਭਾਵ–ਰਾਜਸਥਾਨੀ ਬੋਲੀ ਵਿਚ । [5]ਰਾਗ ਮਾਰੂ ਕੀ ਵਾਰ, ਸਲੋਕ ਮਹਲਾ ੧ । [6]ਅਲੱਗ, ਵੱਖਰਾ, ਜੁਦਾ । [7]ਭੌਰੇ ਵਾਂਗੂ ਸਭ ਥਾਂ ਤੋਂ ਸਾਰ ਲੈਣ ਵਾਲਾ ਵਿਰਕਤ । [8]ਈਸਵਰ, ਪਰਮੇਸ੍ਵਰ ।

ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸਮਾਇ[1] ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ! ਪਰਮੇਸੁਰੁ ਜਿ ਹੈ ਸਿ 'ਅਲਗੋ' ਕਹਦੇ ਹੈਨਿ ਅਡ ਕੰਉ-ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰੁ ਤੁਮਤੇ ਅਡ ਨਾਹੀ, ਤੁਮਰੈ ਹੀ ਮਾਹਿ ਹੈ। 'ਮਦੂਕੜੋ'[2] ਕਹਦੇ ਹੈਨਿ ਤੁਝ ਹੀ ਮਾਹਿ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ "ਪਰਮੇਸੁਰੁ ਤੁਮ ਤੇ ਭਿੰਨ ਨਾਹੀ, ਸਦਾ ਸਰਬਦਾ ਤੁਮਾਰੈ ਸੰਗਿ, ਤੁਮ ਹੀ ਮਹਿ ਰਹਤਾ ਹੈ। ਸਾਰਗ ਪਾਨਿ ਕਹੀਐ ਠਾਕੁਰੁ, ਸੁ ਸਾਰਗਪਾਨਿ ਠਾਕੁਰੁ ਸਭਨਹੁ ਘਟਹੁ ਮਹਿ ਸਮਾਇ ਰਹਿਆ ਹੈ, ਪਰਮੇਸੁਰ ਕੀ ਠਵਰ ਏਹਾ ਹੈ। ਇਸ ਹੀ ਠਵਰ ਮਹਿ ਪਰਮੇਸੁਰ ਕਾ ਬਾਸਾ ਹੈ, ਭਾਈ ਰਾਮ ਜਨਹੁ ਜੀ! ਪਾਈਐ ਸਿ ਕਿਉਂ ਕਰਿ ਪਾਈਐ? ਹੀਅਰਾ[3] ਹੈ ਸੁ ਮਨੁ ਹੈ ਆਪਨਾ ਪਰਮੇਸੁਰ ਸਿਉ ਲਗਾਇਆ। ਜਬ ਪਰਮੇਸੁਰ ਕੇ ਨਾਮ ਸਾਥਿ ਤੇਰਾ ਮਨੁ ਬੇਧੀਐਗਾ ਤਾਂ ਤੂੰ ਪਰਮੇਸੁਰ ਸਿਉ ਮਿਲਹਿਗਾ। ਤੇਰੇ ਹੀ ਕੰਠ ਸਾਥਿ ਪਰਮੇਸੁਰੁ ਬਸਤਾ ਹੈ। ਜਬ ਤੂੰ ਮਨੁ ਪਰਮੇਸੁਰ ਸਿਉਂ ਲਗਾਵਹਿਗਾ ਤਬ ਤੁਮ ਹੀ ਤੇ ਤੁਮ ਕੰਉ ਮਿਲੈਗਾ, ਤੈਂ ਹੀ ਤੇ ਪਰਗਟੈਗਾ, ਤੇਰੇ ਹੀ ਸਾਥਿ ਬਸੈਗਾ, ਤੇਰੇ ਹੀ ਸਹਾਇ ਸੰਗਿ ਹੈ ਭੀ ਅਰੁ ਊਹਾ ਭੀ ਜਾ ਤੂ ਮਨੁ ਆਪਣਾ ਹੀਅਰਾ ਪਰਮੇਸੁਰ ਕੇ ਹੀਅਰੇ ਸਿਉ ਤੇਰਾ ਹੀਅਰਾ ਬੇਧੀਐਗਾ ਤਬ ਤੂ ਘਰਿ ਆਪਣੇ ਤੇ ਦੇਹੀ ਤੇ ਪਾਵਹਿਗਾ। ਜਿ ਭਾਈ ਰਾਮ ਜਨਹੁ ਜੀ! ਏਹੁ ਕਥਾ ਏਵ ਹੈ ਜੇ ਕੋਈ ਸਮਝੈ, ਕਮਾਵੈ"। ਤਬ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਜੀ! ਦਿਖਾ ਜੀ, ਪਰਮੇਸੁਰੁ ਜਿ ਏਸੁ ਕੰਉ ਮਿਲੈ ਸਿ ਕਿਉਂ ਕਰਿ, ਕਿਤੁ ਪ੍ਰੀਤਿ ਕਰਿ ਕਰਿ ਮਿਲੈ ਅਰੁ ਜੀ ਜਮ ਤੇ ਏਹੁ ਜਿ ਛੁਟੈ ਸਿ ਕਿਤੁ ਸੇਵਾ ਛੁਟੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

## ਸਲੋਕੁ[4] ॥

ਪੂਰਬਿ[5] ਪ੍ਰੀਤਿ ਪਛਾਣਿ[6] ਲੈ, ਤਉ ਮੋਟੋ ਠਾਕੁਰੁ ਰਾਇ[7]।
ਮਾਥੈ ਊਭੈ[8] ਜਮੁ ਮਾਰਸੀ, ਜਿ[9] ਨਾਨਕ ਮੇਲਣ ਨਾਇ[10] ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਨਹੁ ਭਾਈ ਰਾਮ ਜਨਹੁ! ਜੇ ਤੂ ਪਰਮੇਸੁਰ ਕੰਉ ਮਿਲਿਆ ਚਾਹਹਿ ਤਬ ਤੂ ਪਹਿਲਾਂ ਪ੍ਰੀਤਿ ਪਰਮੇਸੁਰ ਸਿਉਂ ਲਗਾਇ। ਤਬ ਫੇਰਿ ਤੁਮ ਕੰਉ ਜੋ ਸਭਸ ਤੇ ਵਡਾ ਜਿ ਪਰਮੇਸੁਰ ਹੈ ਸੋਈ ਤੁਮ ਕੰਉ ਆਇ ਮਿਲੈ। ਜਿਨ ਕੈ ਮਨਿ ਪ੍ਰੀਤਿ ਪਰਮੇਸੁਰ ਸਿਉ ਨ ਲਾਗੀ ਤਿਨ ਕੰਉ ਸਿਰੇ ਸਿਰਿ ਖੜਾ ਜਮੁ ਮਰੈਗਾ, ਛਡੈਗਾ ਨਾਹੀਂ। ਛੂਟੈ ਤਉ ਜਉ ਨਾਮੁ ਸਿਮਰੈ, ਨਾਤਰ[11] ਏਉਂ ਛੁਟਕੈਗਾ ਨਾਹੀਂ। ਤਬ ਛੁਟੈ ਜਬ ਹਿਤੁ ਕਰਿ ਕਰਿ ਨਾਮੁ ਹਰਿ ਹਰਿ ਅਰਾਧੈ। ਬੋਲਹੁ ਭਾਈ ਜੀ! ਹਰਿ, ਹਰਿ, ਹਰਿ, ਵਾਹੁਗੁਰੂ"। ਤਬ ਫਿਰਿ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਜੀ! ਬਲਿਹਾਰਿ ਜਾਂ, ਗੁਰੂ ਬਾਬਾ ਨਾਨਕ ਜੀ! ਦਿਖਾ, ਏਕ ਬੇਨਤੀ ਹੈ ਜਿ ਉਹੁ ਪੂੰਜੀ ਕਵਣੁ ਹੈ ਜਿਤੁ ਏਸ ਕਾ ਭਲਾ ਹੋਇ ਈਹਾਂ, ਅਰੁ ਓਹ ਪੂੰਜੀ ਕਵਣੁ ਹੈ ਜਿਤੁ ਪੂੰਜੀ ਅਗੈ ਛੁਟੈ? ਈਹਾਂ ਅਰੁ ਊਹਾਂ ਭੀ ਸਾਥਿ ਚਲੈ? ਗੁਰੂ ਜੀ ਉਹੁ ਪੂੰਜੀ ਤੁਮ ਹਮ ਕੰਉ ਬਤਾਇ ਦੇਵਹੁ ਜੀ! ਗੁਰਦੇਵ ਜੀ ਬਲਿਹਾਰਿ ਜਾਂ, ਜਿਉਂ ਹੈ ਤਿਉਂ ਕਹੀਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਸਲੋਕੁ[12] ਜਿ:–

---

[1]ਸਹੀ ਪਾਠ—'ਸੁਭਾਇ'। [2]ਏਥੇ 'ਮਧੁਕੜਉ' ਦਾ ਅਰਥ 'ਤੁਝ ਹੀ ਮਾਹਿ' ਠੀਕ ਨਹੀਂ ਹੈ। [3]'ਹੀਰਾ' ਦੇ ਏਦੇ ਸੰਪ੍ਰਦਾਈ ਅਰਥ 'ਹੀਅਰਾ' (ਮਨ)' ਹਨ। 'ਹੀਰੈ ਹੀਰਾ ਬੇਧਿਆ' ਅਰਥਾਤ–ਜੀਵਾਤਮਾ ਪਰਮਾਤਮਾ ਨਾਲ ਬਿੰਨ੍ਹਿਆ ਗਿਆ (ਮਿਲ ਗਿਆ)। [4]ਵਾਰ ਮਾਰੂ, ਮ: ੧। [5]ਪਹਿਲੀ। [6]ਪਾਠਾਂਤਰ–'ਪਿਰਾਣਿ'। [7]ਸਹੀ ਪਾਠ—'ਮਾਣਿ'। [8]ਮਾਥੈ (ਮਥੇ) ਊਭੈ (ਉਤੇ ਜਾਂ ਉਪਰ)। [9]ਏਥੇ ਗੁਰਬਾਣੀ ਵਿਚ ਇਹ ਸ਼ਬਦ ਨਹੀਂ ਹੈ। [10]ਸਹੀ ਪਾਠ–'ਨਾਮ'। [11]ਨਹੀਂ ਤਾਂ। [12]ਵਾਰ ਮਾਰੂ, ਮ: ੧।

ਸਰਬੈ[1] ਜੋਇ[2] ਅਗਛਮੀ[3], ਦੂਖੁ ਘਨੇਰੋ[4] ਆਥਿ[5] ॥
ਕਾਲਰੁ ਲਾਦਸਿ[6] ਸਰੁ ਲਾਘਣਉ[7], ਲਾਭੁ ਨ ਪੂੰਜੀ ਸਾਥਿ ॥ ੧ ॥
ਪੂੰਜੀ ਹਰਿ ਕਾ ਨਾਮੁ ਹੈ[8], ਅਖੁਟਉ ਦਰਬੁ[9] ਅਪਾਰੁ ॥
ਨਾਨਕ ਵਖਰੁ ਨਿਰਮਲਉ, ਧੰਨੁ ਸਾਹੁ ਵਾਪਾਰ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਸੰਸਾਰ ਕੀ ਪੂੰਜੀ ਏਹੁ ਹੈ ਜਿ ਸੁਇਨਾ, ਰੁਪਾ, ਦੰਮ, ਮੋਤੀ ਮਾਣਕ, ਜਵੇਹਰ, ਲਾਲ, ਰਤਨ, ਅਨਾਜੁ, ਗੁੜੁ, ਘਿਉ, ਸਕਰੁ, ਖੰਡੁ, ਮਿਸਰੀ ਨਿਵਾਤ[10], ਮਾਖਿਉ, ਮੇਵਾ, ਰਸ ਕਸ, ਦੁਧੁ, ਦਹੀਂ, ਭਲੇ ਭਲੇ ਬਿੰਜਨ[11], ਕਪੜੇ, ਘੋੜੇ, ਭੈਸੀ[12] ਗਾਂਈ, ਹਾਥੀ, ਊਠ, ਅਸਤਰ ਏਹਿ ਸੁਖ ਜਿ ਹੈ ਸਿ ਪੂੰਜੀ ਸੰਸਾਰ ਕੀ ਹੈ। ਇਸੁ ਖਾਧੇ ਪੇਧੇ ਕਰਿ ਕਰਿ ਸੰਸਾਰੁ ਬਹੁਤੁ ਖੁਸੀ ਹੋਂਦਾ ਹੈ; ਪਣੁ ਜੇ ਕਲਰੁ ਖਾਈਐ ਤਬ ਇਸੁ ਮਨੁਖ ਕਾ ਮਨੁ ਬੁਰਾ ਹੋਇ ਦੇਖਤੇ ਹੀ ਸਾਥਿ। ਕਲਰੁ ਜਿ ਹੈ ਸੋ ਸਭਸ ਤੇ ਬੁਰਾ ਹੈ, ਅਰੁ ਭਾਈ ਜੀ ! ਖੰਡੁ ਖੀਰਿ, ਸਕਰ, ਘਿਉ, ਮੇਵਾ, ਮਾਖਿਉ[13], ਪਕਵਾਨੁ, ਪਾਨ, ਏਹਿ ਸਭੇ ਹੀ ਭਲੇ ਹੈਂ ਅਰੁ ਕਲਰੁ[14] ਬੁਰਾ ਹੈ। ਜੇ ਤਉ ਏਨਿ ਮਨੁਖਿ ਭਲੇ ਕਰਮ ਕੀਏ ਤਉ ਏਨਿ ਮੇਵਾ, ਖੰਡੁ, ਘਿਉ ਲਾਦਿਆ ਅਰੁ ਜੇ ਏਨਿ ਭਰਸਟਿ ਕਰਮ ਕੀਏ ਤਬ ਏਨਿ ਕਲਰੁ ਲਾਦਿਆ। ਮਰਣਾ ਅਵਸਿ ਹੈ। ਜਿਤਨਾ ਸੰਸਾਰੁ ਹੈ ਸਭਸੈ ਜਾਇ ਮੁਕਣਾ ਹੈ, ਰਹਣਾ ਕਿਸੈ ਨਾਹੀਂ। ਏਸੁ ਮਨੁਖ ਕਉ ਆਗੈ ਦੁਖੁ ਬਹੁਤੁ ਹੈ; ਪੰਥੁ[15] ਬਿਖੜਾ ਹੈ; ਅਗਨਿ ਕਾ ਸਾਗਰੁ[16] ਏਸੁ ਮਾਨੁਖਿ ਲਘਣਾ ਹੈ; ਪਣੁ ਜੀ ਐਸੀ ਐਸੀ ਬਿਖਮ ਠਵਰ ਹੈਂ, ਏਸੁ ਮਾਨੁਖ ਲੰਘਣੀਆਂ ਹੈਨਿ ਜਿਨ ਕੇ ਦੁਖ ਕੀ ਕਿਛੁ ਕੀਮਤਿ ਨਾਹੀਂ ਜਾਣੀ ਜਾਤੀ ਅਰੁ ਈਹਾਂ ਤੇ ਏਸੁ ਮਨੁਖ ਕੰਉ ਉਸ ਹੀ ਪੈਡੇ ਜਾਣਾ ਹੈ। ਉਸੁ ਪੈਡੈ ਸੋਈ ਜਾਇ ਜਿਨਿ ਮੇਵਾ, ਖੰਡੁ, ਘਿਉ ਲਾਦਿਆ ਹੋਇ, ਸੋਈ ਉਸੁ ਪੈਡੈ ਜਾਇ ਅਰੁ ਸੁਖੀਆ ਹੋਇ; ਪਣੁ ਜੀ ਏਨਿ ਤਉ ਲਾਦਿਆ ਕਲਰੁ, ਏਹੁ ਜਿ ਉਸੁ ਪੈਡੇ ਜਾਇ ਸਿ ਕਿਉਂ ਕਰਿ ਜਾਇ ? ਭਾਈ ਜੀ ! ਨ ਏਸ ਕੀ ਪੂੰਜੀ ਹੀ ਰਹੀ, ਨ ਏਸ ਕਉ ਕਿਛੁ ਲਾਹਾ ਹੀ ਮਿਲਿਆ, ਕਲਰ ਕੀ ਖੇਪ ਤੇ ਏਹੁ ਏਵੈ ਹੀ ਡੂਬਾ। ਸਿ ਪੂੰਜੀ ਕਵਣੁ ਜਿਤੁ ਏਸ ਕਾ ਭਲਾ ਹੋਇ ? ਏਹੁ ਜਿ ਏਸ ਕੀ ਪੂੰਜੀ ਥੀ–ਸੁਇਨਾ, ਰੁਪਾ, ਮਾਣਕ, ਮੋਤੀ, ਰਤਨ, ਜਵੇਹਰ, ਲਾਲ, ਸਿ ਤਉ ਕਲਰ ਕੀ ਪੂੰਜੀ ਰਾਸਿ[17] ਭਈ, ਉਹਿ ਵੀਚੇ ਹੀ ਡੂਬੇ, ਪਣੁ ਉਹੁ ਪੂੰਜੀ ਕਵਣ ਹੈ, ਜਿਤੁ ਪੂੰਜੀ ਏਸੁ ਕੰਉ ਲਾਹਾ ਪਲੈ ਪਵੈ ਅਰੁ ਪਰਮੇਸੁਰ ਕੇ ਦਰਬਾਰਿ ਏਸ ਕੀ ਧੰਨਿਤਾ ਹੋਇ, ਸਿ ਕਵਣ ਪੂੰਜੀ ਹੈ ? ਸਾ ਏਹੁ ਪੂੰਜੀ ਹੈ ਜਿ ਹਰਿ ਹਰਿ ਨਾਮੁ ਸਿਮਰੈ, ਏਸ ਕੈ ਸਮਾਨਿ ਹੋਰੁ ਕਾਈ ਪੂੰਜੀ ਨਾਹੀਂ। ਪੂੰਜੀ ਤਾਂ ਏਹੁ ਜਿਸ ਤੇ ਤੋਟਾ ਨਾਹੀਂ। ਅਖੁਟੁ ਖਜਾਨਾ, ਜਿਸੁ ਖਜਾਨੇ ਕਾ ਕੋਈ ਓੜਕ ਨਾਹੀਂ ਅਰੁ ਮਾਲੁ ਜਿ ਹੈ ਸਿ ਐਸੀ ਪੂੰਜੀ ਹਰਿ ਕਾ ਨਾਮੁ ਹੈ। ਜਬ ਏਹੁ ਪੂੰਜੀ ਏਹੁ ਮਨੁਖੁ ਲੇ ਤਬ ਏਸ ਕੈ ਨਿਕਟਿ ਜਮੁ ਨ ਆਵੈ। ਉਹਿ ਜਿ ਅਵਘਟ ਘਾਟ[18] ਹੈ, ਮਹਾਂ ਬਿਖਮ[19] ਹੈ ਪੰਥ, ਤਿਨਾਂ ਬਿਖਮ ਕਠਨ ਖਰੇ ਅਉਖੇ ਜਿ ਪੰਥ ਹੈ ਤਿਨੀ ਪੰਥੀ ਏਹੁ ਨਾਲੇ ਜਾਈਐ, ਮਹਾਂ ਸੁਖੀ ਅਨਾਹਦ ਸਬਦ

---

[1]ਸਭ (ਸੰਸਾਰ)। [2]ਜੋ (ਚੀਜਾਂ-ਵਸਤਾਂ)। [3]ਅ (ਨਾ) ਗੱਛਮੀ (ਜਾਣ ਵਾਲੀਆਂ) ਭਾਵ–ਸਾਥ ਨਾ ਦੇਣ ਵਾਲੀਆਂ, ਜੋ ਸਿਥਰ ਨਹੀਂ ਹਨ। [4]ਘਣਾ, ਬਹੁਤਾ। [5]ਅਰਥ (ਮਾਇਆ) ਵਿਚ। [6]ਕੱਲਰ (ਵਿਅਰਥ ਚੀਜ਼ਾਂ–ਵਿਸ਼ੇ ਵਿਕਾਰ) ਲਾਦਸਿ (ਤੂੰ ਲੱਦਦਾ ਹੈਂ–ਕਮਾਉਂਦਾ ਹੈਂ)। [7]ਸਰੁ (ਸਰਿਤਾ-ਨਦੀ, ਅਰਥਾਤ-ਵੈਤਰਣੀ ਨਦੀ ਨੂੰ ਲਾਘਣਉ (ਲੰਘਣਾ ਪਵੇਗਾ)। [8]ਸਹੀ ਪਾਠ–'ਪੂੰਜੀ ਸਾਚਉ ਨਾਮੁ ਤੂ।' [9]ਅਖੁਟ ਧਨ। [10]ਸ਼ੁੱਧ ਮਿਸ਼ਰੀ। [11]ਚੰਗੇ ਭੋਜਨ। [12]ਮੈਂਹ। [13]ਸ਼ਹਿਦ। [14]ਵਿਸ਼ੇ–ਵਿਕਾਰ ਰੂਪ ਕੱਲਰ। [15]ਰਾਹ, ਰਸਤਾ, ਪੰਧ, ਪੈਂਡਾ। [16]ਅੱਗ ਦਾ ਸਮੁੰਦਰ, ਅਰਥਾਤ–ਪਰਲੋਕ ਦੇ ਅਗਨਿ ਰੂਪ ਪੰਧ ਦੀਆਂ ਵਡੀਆਂ ਵਡੀਆਂ ਘੋਰ ਵਿਪਤੀਆਂ। [17]ਰਾਸਿ, ਮਾਲ ਖ਼ਜ਼ਾਨਾ। [18]ਔਖੀ ਘਾਟੀ, ਕਠਿਨ ਪੰਧ। [19]ਵਿਖੜਾ।

ਸਾਥਿ ਬਜਦਿਆਂ ਬਜੰਤ੍ਰਾਂ ਸਾਥਿ ਇਹੁ ਦਰਗਾਹ ਲੈ ਜਾਈਐਗਾ। ਪਰੁ ਜਿਨ੍ਹਾਂ ਹਰਿ ਹਰਿ ਨਾਮੁ ਜਪਿਆ ਹੈ ਅਰੁ ਜਿਨ੍ਹਾਂ ਹਰਿ ਹਰਿ ਨਾਮ ਕੀ ਪੂੰਜੀ ਵਿਹਾਝੀ, ਅਰੁ ਜਿਨ੍ਹਾਂ ਹਰਿ ਹਰਿ ਨਾਮ ਕੀ ਪੂੰਜੀ ਮੰਚੀ ਹੈ, ਸਭ ਕੋਈ ਤਿਨ ਕਉ ਕਹੈਗਾ ਜਿ ਧੰਨਿ ਧੰਨਿ ਰੇ ਭਗਤ ਤੂ ਬਡਾ ਸਾਹੁ ਹੈ, ਜਿਨਿ ਹਰਿ ਹਰਿ ਨਾਮੁ ਜਪਿਆ ਹੈ। ਜਿ ਤੂ ਧੰਨੁ ਰੇ ਸਾਹੁ ਪਰਮੇਸੁਰੁ ਅਰੁ ਵਾਪਾਰੀ ਭਗਤੁ, ਜਿਨਿ ਹਰਿ ਹਰਿ ਨਾਮੁ ਜਪਿਆ। ਭਾਈ ਜੀ ! ਨਿਰਮਲੁ ਵਖਰੁ ਜਿ ਹੈ, ਜਿਸੁ ਕਉ ਕਿਛੁ ਮੈਲੁ ਨਾਹੀਂ ਲਗਤੀ, ਖਰੇ ਕਾ ਖਰਾ ਸਉਦਾ ਏਹੀ ਹੈ ਪਰਮੇਸੁਰ ਜੀ ਕਾ ਨਾਮੁ । ਭਾਈ ਜੀ ! ਜਿਸਨੋ ਆਪਿ ਕਿਰਪਾ ਕਰਿ ਕਰਿ ਦੇਇ, ਸੋਈ ਪਾਵੈ। ਧੰਨੁ ਉਹੁ ਸਾਹੁ ਪਰਮੇਸੁਰੁ ਜਿਸ ਕੈ ਨਾਮਿ ਲੀਐ ਸਰਬ ਸੁਖ ਫਲ ਲਾਗਹਿ ਅਰੁ ਧੰਨਿ ਏਹਿ ਵਪਾਰੀਏ, ਪਰਮੇਸੁਰ ਕੇ ਭਗਤ, ਜਿਨਹੁ ਏਹੁ ਵਪਾਰੁ ਕੀਆ । ਧੰਨਿ ਉਹੁ ਵਪਾਰੁ ਅਰੁ ਧੰਨਿ ਉਹੁ ਸਾਹੁ ! ਅਰੁ ਧੰਨਿ ਉਹੁ ਵਪਾਰੀ ਜਿਨਹੁ ਹਰਿ ਹਰਿ ਨਾਮ ਕੀ ਪੂੰਜੀ ਵਿਹਾਝੀ ਹੈ ! ਬੋਲਹੁ ਵਾਹੁਗੁਰੂ ਸਚਾ''।

**ਸਲੋਕੁ[1] ॥**

ਅਪਤਿ[2] ਪਸੂ ਤੇ ਮਾਨਸਾ[3] ਜਿ ਧਨ ਕਾ ਕਰਹਿ ਗੁਮਾਨੁ ॥
ਮਾਇਆ ਮਾਇਆ ਕਰਤੇ ਪਚੇ ਨਹੀ ਪਾਇਆ ਹਰਿ ਬ੍ਰਹਮ ਗਿਆਨੁ ॥
ਡੂਬੇ ਆਪਿ ਕੁਟੰਬ ਸਿਉ ਨਹੀ ਪਾਇਆ ਹਰਿ ਦਰਿ ਮਾਨੁ[4] ॥
ਨਾਨਕ ਸਚੀ ਭਗਤਿ ਬਿਨੁ ਨਹੀ ਪਾਈਐ ਪੁਰਖੁ ਸੁਜਾਨੁ ॥੧॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੦੫॥

# ਸ੍ਰੀ ਗੁਰੂ ਨਾਨਕ ਦੇਵ ਜੀ ਬੀਕਾਨੇਰ ਸ਼ਹਿਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਬਿੰਦ ਲੋਕਾਂ ਨਾਲ)

ਤਬ ਬੀਕਾਨੇਰਿ ਕੀ ਧਰਤੀ ਦੇਖਤੇ ਦੇਖਤੇ ਬਾਹਰਿ ਉਦਿਆਨ ਤੇ ਬਹੁੜਿ ਬੀਕਾਨੇਰਿ ਕੇ ਸਹਰਿ ਮਹਿ ਜਾਇ ਵੜਿਆ। ਤਬ ਉਹਾਂ ਏਕਿ ਗੋਬਿੰਦ ਲੋਕ ਆਇ ਗਏ ਗੁਰੂ ਬਾਬੇ ਨਾਨਕ ਜੀ ਪਾਸਿ। ਤਬ ਉਨਹੁ ਆਇ ਕਹਿਆ ਜਿ, "ਰਾਮ ਰਾਮ ਗੁਰੂ ਬਾਬਾ ਨਾਨਕ ਜੀ ! ਰਾਮ ਰਾਮ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਆਈਐ ਜੀ ! ਸਤਿ ਰਾਜਾ ਰਾਮੁ, ਆਈਐ-ਬੈਸੀਐ ਜੀ !" ਤਬ ਓਹਿ ਗੋਬਿੰਦ ਲੋਕ ਨਮਸਕਾਰੁ ਕਰਿ ਕਰਿ ਬੈਠਿ ਗਏ। ਤਬ ਘੜੀ ਏਕੁ ਸਸਤਾਇ ਕਰਿ ਉਨਹੁ ਗੋਬਿੰਦ ਲੋਕਹੁ ਬੇਨਤੀ ਕਰੀ ਜਿ, "ਗੁਰੂ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਬਲਿਹਾਰ ਜਾਂ ਜਿ ਆਗਿਆ ਹੋਇ ਤਾਂ ਕਹਹਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ ਜੀ, ਰਾਮ ਕੇ ਲੋਕਹੁ ! ਜੇ ਕਿਛੁ ਤੁਮਰੇ ਜੀ ਹੈ ਸਿ ਕਹੀਐ ਜੀ"। ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਬਾਬਾ ਜੀ ! ਏਹੁ ਬੇਨਤੀ ਹੈ ਜੀ ! ਏਹੁ ਸੈਂਸਾਰ ਜੋ ਆਵਤਾ ਜਾਤਾ ਮਰਤਾ ਏਹੁ ਆਵਤਾ ਕਾਹੇ ਕਉ ਹੈ ਅਰੁ ਕਰਿ ਕਿਆ ਜਾਤਾ ਹੈ ? ਬਾਬਾ ਜੀ ! ਜਿਉਂ ਜਿਉਂ ਏਸ ਮਨੁਖ ਕਰਨਾ ਬਾ

---

[1]ਇਹ ਸਲੋਕ ਗੁਰਬਾਣੀ ਵਿਚੋਂ ਨਹੀਂ, ਸੋਢੀ ਮਿਹਰਵਾਨ ਦੀ ਰਚਨਾ ਹੈ। [2]ਪਤ (ਇਜ਼ੱਤ) ਤੋਂ ਹੀਣੇ। [3]ਮਨੁਖ। [4]ਅਰਥਾਤ-ਹਰਿ (ਪਰਮੇਸ਼੍ਵਰ) ਦੇ ਦਰਬਾਰ ਵਿਚ ਉਨ੍ਹਾਂ ਨੇ ਮਾਨ (ਸਨਮਾਨ) ਪ੍ਰਾਪਤ ਨਹੀਂ ਕੀਤਾ।

ਓਹੁ ਬਾਤ ਬਤਾਈਐ ਜੀ। ਅਰੁ ਜਿ ਏਹੁ ਕਮਾਤਾ ਹੈ ਸਾ ਭੀ ਸੁਣਾਈਐ ਜੀ, ਪਰਮੇਸੁਰ ਕੀ ਨਿਮਿਤਿ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਭੈਰੋ ਰਾਗ[1] ਮਹਿ ਜਿ :-

ਭੂੰਡੀ[2] ਚਾਲ ਚਰਣ ਕਰ ਖਿਸਰੇ[3] ਤੁਚਾ ਦੇਹ[4] ਕੁਮਲਾਨੀ ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ[5] ਮਨਮੁਖ ਨਾਮ ਨ ਜਾਨੀ ॥ ੧ ॥
ਅੰਧੁਲੇ[6] ਕਿਆ ਪਾਇਆ ਜਗਿ ਆਇ ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲਿਆ ਜਨਮੁ ਗਾਵਾਇ[7] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ! ਏਹੁ ਜਿ ਆਇਆ ਥਾ ਸਿ ਗੋਬਿੰਦੁ ਸਿਮਰਣ ਕਉ ਆਇਆ, ਕਿਛੁ ਦਾਨੁ, ਪੁੰਨ, ਸੇਵਾ, ਭਾਉ-ਭਗਤਿ, ਦਇਆ, ਧਰਮ ਕਉ ਆਇਆ ਥਾ। ਅਰੁ ਜਬ ਏਹੁ ਜੋਬਨਵੰਤੁ ਥਾ ਤਬ ਏਨਿ ਕਿਛੁ ਕਰਿ ਸਕਿਉ ਨਾਹੀ। ਪੁੰਨ ਕਟਨਾ ਥਾ ਅਰੁ ਪਾਪ ਕੀਏ ਜੋਰਿ ਜੋਬਿਨ ਮਹਿ। ਜਬ ਏਹੁ ਬਿਰਧਿ ਭਇਆ ਤਬ ਏਹੁ ਚਲਣ ਤੇ ਰਹਿ ਗਇਆ, ਚਾਲ ਥੀ ਸਾ ਏਹੁ ਬੁਰੀ ਭੂਡੀ ਹੋਇ ਗਈ; ਚਲਣੈ ਤੇ ਰਹਿਆ, ਚਲਿ ਨ ਸਕਈ; ਭਜਣੈ ਤੇ ਰਹਿਆ, ਭਜਿ ਨ ਸਕਈ; ਬੈਠਣੈ ਤੇ ਰਹਿਆ, ਬੈਠਿ ਨ ਸਕਈ; ਪੜਿਆ ਹੀ ਰਹਨੈ ਲਾਗਾ ਪੈਰ ਚਲਣੈ ਤੇ ਹਥ ਕੰਪਣੈ ਲਾਗੇ; ਸਿਰੁ ਕੰਪਣੈ ਲਾਗਾ; ਕਰ ਖਿਸ ਕੇ, ਅਰੁ ਸੁਖ ਜਿ ਥੇ ਸਿ ਰੰਗੁ ਬਦਲੁ ਹੋਇ ਗਇਆ; ਕੇਸ ਜਿ ਥੇ ਸੁਪੇਦ ਹੋਇ ਗਏ, ਦੇਹੀ ਭੁਰਿ ਪੜੀ, ਸਖਣਾ[8] ਖਲੜੁ ਹੋਇ ਗਇਆ, ਅਖੀ ਅਗੈ ਬਹਿ ਗਈ ਦੀਸਣੈ ਤੇ ਰਹਿਆ; ਕੰਨਾਂ ਕੀ ਸੁਰਤਿ ਗਈ ਕੰਨਾਂ ਤੇ ਡੋਰਾ[9] ਭਇਆ, ਏਹੁ ਹਾਲੁ ਏਸੁ ਜੀਵ ਕੇ ਬਾਬਿ[10] ਹੂਆ। ਇਤਨੀ ਅਵਰਦਾ[11] ਬਲਿਪਨ ਕੀ ਬੀਤੀ, ਜੋਬਨੁ ਕੀ ਭੀ ਬੀਤੀ, ਬਿਰਧਪਨ ਕੀ ਭੀ ਬੀਤੀ; ਭੁਰਿ ਪੜਿਆ, ਅੰਤਿ ਆਇਆ, ਪਣੁ ਕੋਈ ਜਿ ਸਕਤ[12] ਜੀਉ ਥਾ ਹਤਿਆਰਾ ਤਿਨਿ ਪਰਮੇਸੁਰ ਕਾ ਨਾਮੁ ਕਬਹੂ ਏਤੁ ਮੁਖਿ ਨ ਲੀਨਾ; ਐਸਾ ਅਗਿਆਨੀ ਜੀਉ ਥਾ। ਭਾਈ ਜੀ! ਇਉਂ ਏਹੁ ਆਇਆ ਥਾ ਕਿਛੁ ਕਿਛੁ ਕਮਾਵਣੈ, ਪਣੁ ਏਹ ਜੀਉ ਅੰਧਾ, ਸਗਵੀ[13] ਰਾਸਿ[15] ਘਰ ਕੀ ਖੋਇ ਗਇਆ। ਨ ਨਾਮੁ ਸਿਮਰਿਆ, ਨ ਗੁਰ ਕੀ ਸੇਵਾ ਕਰੀ, ਇਸ ਕਾ ਜਨਮੁ ਜੀਵਣਾ ਇਵੇਂ ਹੀ ਗਇਆ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਏਹੁ ਤਉ ਮੂਆ-ਗਇਆ, ਪਣੁ ਏ ਬਾਬਾ ਨਾਨਕ ਜੀ! ਜਿ ਇਬ[15] ਸਾਕਤ ਹੈਂ ਤਿਨ ਕੀ ਪਰਕਿਰਤਿ ਕੈਸੀ ਹੈ? ਬਾਬਾ ਜੀ! ਜਿਉਂ ਹੈ ਤਿਉਂ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਜਿਹਵਾ ਰੰਗਿ ਨਹੀ ਰਸਿ[16] ਰਾਤੀ-ਜਬ ਬੋਲੈ ਤਬ ਫੀਕੇ ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ[17] ॥ ੨ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ! ਏਹਿ ਕਰਮ ਕਰਤੇ ਹੈਂ ਸਾਕਤ ਜੀਵ, ਜਬ ਤੇ ਜਨਮੇ ਤਬ ਤੇ ਕਬਹੂ ਰਾਮ ਕਾ ਨਾਮੁ ਲੀਆ ਨਾਹੀ। ਜਬ ਬੋਲਹਿ ਜਿਹਬਾ ਤੇ ਤਬ ਬੁਰਾ ਕੁਸਬਦ

---

[1]ਭੈਰਉ ਮਹਲਾ ੧। [2]ਭੱਦੀ (ਕੋਝੀ)। [3]ਚਰਣ (ਪੈਰ) ਤੇ ਕਰ (ਹੱਥ) ਖਿਸਰੇ (ਢਿਲੇ ਹੋ ਗਏ) ਅਥਵਾ ਡਗਮਗਾਉਣ ਲੱਗ ਪਏ। [4]ਦੇਹ (ਸਰੀਰ) ਦੀ ਤੁਚਾ (ਤ੍ਵਚਾ-ਚਮੜੀ)। [5]ਅੱਖਾਂ ਵਿਚ ਧੁੰਦ ਸਮਾ ਗਈ (ਭਾਵ-ਨਜ਼ਰ ਘਟ ਗਈ) ਤੇ ਕਰਣ (ਕੰਨ) ਬਹਿਰੇ (ਬੋਲ਼ੇ) ਹੋ ਗਏ ਤੇ ਆਵਾਜ਼ ਸੁਣਨ ਤੋਂ ਰਹਿ ਗਈ। [6]ਅੰਨ੍ਹੇ, ਮਨਾਖੇ। [7]ਸਹੀ ਪਾਠ-'ਚਾਲੇ ਮੂਲੁ ਗਵਾਇ'। [8]ਖਾਲੀ। [9]ਬੋਲਾ। [10]ਬਾਰੇ। [11]ਉਮਰ, ਆਯੂ। [12]ਸਾਕਤ, ਵਿਮੁਖ। [13]ਸਾਰੀ। [14]ਪੂੰਜੀ। [15]ਅਬ ਦਾ ਅਪਭ੍ਰੰਸ਼,ਅਰਥਾਤ-ਹੁਣ। [16]ਸਹੀ ਪਾਠ-'ਹਰਿ'। [17]ਚੰਗੇ, ਨੇਕ।

ਹੀ ਬੋਲਹਿ, ਕਿਛੁ ਭਲਾ ਸਾਕਤ ਕੇ ਮੁਖ ਤੀ ਨਾਹੀ ਨਿਕਲਤਾ, ਅਰੁ ਸਦਾ ਸਰਬਦਾ ਜਿ ਕੋਈ ਸੰਤ ਭਗਤੁ ਸੇਵਕੁ ਪਰਮੇਸੁਰ ਜੀ ਕਾ ਹੈ ਤਿਸ ਕੀ ਨਿੰਦਿਆ ਹੀ ਕਰਤੇ ਰਹਤੇ ਹੈਂ। ਤਿਸੁ ਨਿੰਦਿਆ ਕਰਿ ਕਰਿ ਉਨਹੁ ਨਿੰਦਕਹੁ ਕਾ ਸਤਿਆ ਨਾਸੁ ਜਾਤਾ ਹੈ। ਕਿਸੁ ਕੀ ਨਿਆਈ ? ਜਿਉਂ ਦੁਰਬਾਸੇ[1] ਕੀ ਨਿੰਦਿਆ ਕਰਿ ਕਰਿ ਜਾਦਮਾ ਕੇ ਵੰਸ ਕਾ ਸਤਿਆਨਾਸੁ[2] ਭਇਆ, ਤਿਉਂ ਜਿ ਕੋਈ ਸਾਧ ਪੁਰਖ ਕੀ ਨਿੰਦਿਆ ਕਰਤਾ ਹੈ ਤਿਸ ਕਾ ਭੀ ਸਤਿਆਨਾਸ ਜਾਤਾ ਹੈ। ਨਿੰਦਿਆ ਪਤਿਸਟਣੇ[3] ਨਾਹੀ ਦੇਤੀ ਵਿਆਪਿ[4] ਦੂਰਿ ਕਰਤੀ ਹੈ ਉਨ ਕਉ, ਪਸੂ ਜਨਮੁ ਪ੍ਰਾਪਤਿ ਹੋਇਗਾ ਨਿੰਦਕ ਕਉ। ਉਹਿ ਭਲੇ ਜਨਮਿ ਕਿਤੈ ਨ ਆਣੀਅਹਿਗੇ, ਜਦਿ ਆਣੀਅਹਿਗੇ ਤਬ ਪਸੂ ਹੀ ਕੀ ਜੂਨਿ-ਬੁਰੀ ਹੀ ਆਵਹਿਗੇ। ਬੋਲਹੁ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।" ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਦਿਖਾ, ਏਹੁ ਜਿ ਛੁਟੈ ਸਿ ਕਿਉਂ ਕਰਿ ਛੁਟਕੈ ਕਾਲ ਤੇ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰੂ ਮੇਲਿ ਮਿਲਾਏ ॥
ਜਬ ਲਗ ਸਬਦੁ ਭੇਦੁ ਨਹੀ ਪਾਇਆ ਤਬ ਲਗੁ ਕਾਲ ਸੰਤਾਏ ॥੩॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ ! ਉਹੁ ਜਿ ਛੁਟਕਣ ਕੀ ਵਸਤੁ ਹੈ ਸਿ ਕਿਛੁ ਅਵਰੁ ਹੈ। ਭਾਈ ਜੀ ! ਉਹੁ ਜਿ ਅੰਬ੍ਰਿਤੁ ਨਾਮੁ ਪਰਮੇਸੁਰ ਕਾ ਹੈ ਸਿ ਤਿਸ ਕਾ ਨਾਮੁ ਜਿ ਕੋਈ ਪੀਵੈ ਸਿ ਮੁਕਤਾ ਹੋਇ। ਸੁ ਉਹੁ ਅੰਬ੍ਰਿਤੁ ਕਾ ਨਾਉਂ ਪਾਇਆ ਹੈ ਜਿਨ ਕਉ ਪੂਰੈ ਗੁਰੂ ਦਿਲਾਇਆ ਹੈ ਤਿਨਹੁ ਉਹੁ ਅੰਬ੍ਰਿਤੁ ਰਸੁ ਪਾਇਆ ਹੈ ਗੁਰੂ ਕੈ ਪ੍ਰਸਾਦਿ, ਪਣੁ ਕਿਨੈ ਵਿਰਲੈ ਏਹੁ ਅੰਬ੍ਰਿਤੁ ਕਾ ਰਸੁ ਪੀਆ ਹੈ, ਸਭਨੀ ਨਾਹੀਂ ਪੀਆ–ਇਕਨਿ ਕਿਨੈ ਕੋਟ ਮਧੇ ਵਿਰਲੈ ਪੀਆ ਹੈ ਏਹੁ ਅੰਬ੍ਰਿਤੁ ਰਸੁ। ਪਣੁ ਜਿ ਏਹੁ ਰਸੁ ਪੀਵੈ, ਸਬਦ ਕਾ ਭੇਦੀ ਹੋਇ, ਸਿ ਕਾਲ ਤੇ ਬਾਚੀਐ। ਅਰੁ ਜਿ ਅੰਬ੍ਰਿਤੁ ਨ ਜਾਨਈ ਸਿ ਸਬਦ ਭੇਦੀ ਨ ਹੋਇ, ਤਿਸੁ ਕਉ ਕਾਲੁ ਨਾਹੀਂ ਛੋਡਤਾ। ਤਿਸੁ ਕਉ ਕਾਲੁ ਮਾਰੈ, ਪਣੁ ਮਾਰੈ। ਬੋਲਹੁ ਭਾਈ ਜੀ ਰਾਮ ਰਾਮ ਰਾਮ, ਵਾਹੁਗੁਰੂ ਸਚਾ"।

ਤਬ ਉਨਹੁ ਗੋਬਿੰਦ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਜਿਨਹੁ ਬਿਨਾਂ ਪਰਮੇਸੁਰ ਤੇ ਨ ਕੋਈ ਹੋਰੁ ਜਾਣਿਆਂ ਅਰੁ ਨ ਕੋਈ ਹੋਰੁ ਏਤੁ ਮੁਖਿ ਹੋਰਸ ਕਿਸੀ ਕਾ ਨਾਮੁ ਬਖਾਨਿਆਂ। ਬਾਬਾ ਜੀ ! ਬਲਿਹਾਰ ਜਾਂ, ਤਿਨ ਕੀ ਕਵਨੁ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥
ਗੁਰ ਪਰਸਾਦਿ ਪਰਮਪਦੁ ਪਾਇਆ ਨਾਨਕੁ ਕਹੈ ਬਿਚਾਰਾ ॥ ੪ ॥

---

[1]ਦੁਰਵਾਸਾ ਇਕ ਬੜਾ ਕ੍ਰੋਧੀ ਰਿਖੀ ਸੀ ਜੋ ਅਤ੍ਰੀ ਦੇ ਘਰ ਅਨੁਸੂਯਾ ਦੇ ਪੇਟੋਂ ਜਨਮਿਆ ਸੀ। ਚੰਦ੍ਰਮਾ (ਚੰਦ੍ਰ ਵੰਸ਼ ਦਾ ਮੋਢੀ) ਤੇ ਦੱਤਾ ਤ੍ਰੇਯ ਇਸ ਦੇ ਸਕੇ ਭਾਈ ਸਨ। ਵਿਸ਼ਨੂ ਪੁਰਾਣ (ਪਹਿਲਾ ਅੰਸ਼, ਅਧਿਆਇ ੯) ਵਿਚ ਲਿਖਿਆ ਹੈ ਕਿ ਇਕ ਵੇਰ ਦੇਵਰਾਜ ਇੰਦ੍ਰ ਨੇ ਦੁਰਵਾਸਾ ਦਾ ਅਪਮਾਨ ਕਰ ਦਿੱਤਾ, ਜਿਸ ਕਰ ਕੇ ਇਸ ਰਿਖੀ ਦੇ ਸਰਾਪ ਨਾਲ ਸੁਰਗ ਪੁਰੀ ਦੇ ਸਾਰੇ ਦਰਖ਼ਤ ਸੁਕ ਗਏ ਤੇ ਦੇਵਤਿਆਂ ਦੀ ਸ਼ਕਤੀ ਨਸ਼ਟ ਹੋਣ ਤੇ ਦੈਂਤਾਂ ਨੇ ਚੜ੍ਹਾਈ ਕਰ ਦਿਤੀ। ਦੁਰਵਾਸਾ ਦਾ ਇਹ ਸਰਾਪ ਹਟਾ ਕੇ ਨਵੇਂ ਸਿਰੇ ਸ਼ਕਤੀ ਪ੍ਰਾਪਤ ਕਰਨ ਲਈ ਦੇਵਤਿਆਂ ਨੇ ਵਿਸ਼ਨੂ ਦੀ ਪ੍ਰੇਰਣਾ ਨਾਲ ਸਮੁੰਦਰ ਰਿੜਕਿਆ ਤੇ ਉਹ ਅੰਮ੍ਰਿਤ ਪੀ ਕੇ ਇਸ ਵਿਪਤਾ ਤੋਂ ਬੜੀ ਮੁਸ਼ਕਲ ਨਾਲ ਛੁਟੇ। [2]ਮਹਾਂ ਭਾਰਤ (ਮੌਸਲ ਪਰਬ) ਵਿਚ ਲਿਖਿਆ ਹੈ ਕਿ ਮਹਾਂ ਭਾਰਤ ਦੇ ਜੁੱਧ ਤੋਂ ਬਾਦ ਯਾਦਵ (ਕ੍ਰਿਸ਼ਨ ਜੀ ਦੇ ਵੰਸ਼ ਦੇ) ਲੋਕ ਬੜੇ ਹੰਕਾਰ ਵਿਚ ਆ ਗਏ ਤੇ ਉਹ ਕ੍ਰਿਸ਼ਨ ਜੀ ਦੇ ਪੁਤ੍ਰ ਸਾਂਭ ਨੂੰ ਤੀਵੀਂ ਬਣਾ ਕੇ ਤੇ ਉਸ ਦੇ ਪੇਟ ਉਤੇ ਲੋਹੇ ਦਾ ਮੂਸਲ ਬੰਨ੍ਹ ਕੇ ਰਿਖੀਆਂ ਪਾਸ ਲੈ ਗਏ ਤੇ ਮਖ਼ੌਲ ਕਰਨ ਲਗੇ ਕਿ "ਦਸੋ, ਇਸ ਦੇ ਪੇਟੋਂ ਕੀ ਜੰਮੇਗਾ ?" ਤਾਂ ਅਗੋਂ ਦੁਰਵਾਸ਼ਾ ਨੇ ਕਿਹਾ–"ਇਸ ਦੇ ਪੇਟੋਂ ਯਾਦਵਾਂ ਦਾ ਨਾਸ਼ ਕਰਨ ਵਾਲਾ ਜੰਮੇਗਾ"। ਸੋ ਉਸੇ ਮੂਸਲ ਨਾਲ ਯਾਦਵ ਆਖ਼ਰ ਲੜ ਲੜ ਕੇ ਖ਼ਤਮ ਹੋ ਗਏ ਸਨ। [3]ਇਜ਼ਤ, ਮਾਨ। [4]ਪੂਰਨ ਹੋਣਾ।

ਤਿਸ ਕਾ ਪਰਮਾਰਥ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਜਿਸੁ ਕੰਉ ਓਟ-ਟੇਕ ਪਰਮੇਸੁਰ ਕੇ ਦਰਸਨ ਕੀ ਹੈ, ਹੋਰੁ ਦੂਸਰਾ ਕੋਈ ਨਾਹੀ ਮਨ ਮਹਿ ਲਿਆਵਤਾ। ਏਕ ਪਰਮੇਸੁਰ ਕੀ ਟੇਕ ਲਿਆਵਤਾ ਹੈ, ਤਿਸੁ ਕੰਉ ਉਹੁ ਜਿ ਪਰਮੇਸੁਰ ਕਾ ਪਰਮਪਦੁ ਓਹੁ ਪ੍ਰਾਪਤਿ ਹੋਇ, ਤਉ ਉਸ ਕਉ ਨ ਕਾਲੁ ਨ ਜੰਜਾਲੁ ਮਾਇਆ ਕਾ ਕੋਈ ਪਹੁਚਿ ਨ ਸਕਈ, ਓਹੁ ਠਾਕੁਰ ਕੰਉ ਜਾਇ ਮਿਲੈ। ਇਸੁ ਬਾਤ ਮਾਹਿ ਸੰਦੇਹੁ ਨਾਹੀ, ਹਮਾਰੈ ਮਨਿ ਇਉਂ ਹੀ ਹੈ। ਜਿਨਿ ਪਰਮੇਸੁਰੁ ਕੀ ਟੇਕ ਰਖੀ ਹੈ, ਪਰਮੇਸੁਰੁ ਸਿਉ ਰਚਿ ਰਹਤਾ ਹੈ ਤਿਸ ਕੀ ਮਹਮਾ ਅਧਿਕ ਹੈ, ਪਰਮੇਸੁਰ ਕੈ ਉਹੁ ਨਿਕਟਿ ਜਾਇ ਪਹੁਚਿਤਾ ਹੈ। ਬੋਲਹੁ ਭਾਈ ਵਾਹਗੁਰੂ"।

ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗੇ। ਚਰਨੀ ਲਗਿ ਕਰਿ ਬਿਨਤੀ ਕਰੀ ਜਿ, "ਬਾਬਾ ਨਾਨਕ ਜੀ ! ਸੋ ਤੂਹੈ ਹੈ ਜਿਨਿ ਪਰਮੇਸੁਰੁ ਜਾਤਾ ਹੈ। ਬਾਬਾ ਨਾਨਕ ਜੀ ! ਜਿਸ ਕਾ ਮਨੁ ਪਰਮੇਸੁਰ ਬਿਨਾ ਹੋਰ ਠਵਰ ਨਾਹੀ ਲਾਗਾ ਸੋ ਤੂਹੈ। ਬਾਬਾ ਨਾਨਕ ਜੀ ! ਪਣੁ ਹਮਿ ਤੇਰੀ ਸਰਣਿ ਹੈਂ ਜੀ, ਹਮ ਕੰਉ ਭੀ ਤੂੰ ਰਾਖਿ ਲੇਹਿ ਜਮ ਕੀ ਸਾਸਨਾ[1] ਤੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ਰਾਮ ਜਨਹੁ ! ਤੁਮ ਪਰਮੇਸੁਰ ਜੀ ਕਾ ਨਾਮੁ ਲੇਹੁ, ਤੁਮਾਰਾ ਪਰਮੇਸੁਰੁ ਭਲਾ ਕਰੈਗਾ"। ਤਬ ਓਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੈ, ਗੁਰੂ ਜੀ ਕੇ ਸਿਖ ਭਏ, ਗੁਰੂ ਗੁਰੂ ਲਾਗੇ ਜਪਣੇ, ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ, ਕਹਣੈ ਲਾਗੈ ਜਿ, "ਧੰਨੁ ਗੁਰੂ ਬਾਬਾ ਨਾਨਕੁ ! ਵਾਹਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ"।

### ਸਲੋਕੁ[2] ॥

ਮਨ ਮਹਿ ਰਾਖੈ ਏਕ ਟੇਕ, ਗੁਰ ਪੂਰੇ ਸਿਉ ਚਿਤੁ ॥
ਤਿਸੁ ਕਾ ਬਾਸਾ ਸਚ ਖੰਡਿ ਠਾਕੁਰੁ ਜਿਸ ਕਾ ਮਿਤੁ ॥
ਦਾਸ ਨਾਨਕ ਸੋ ਜਨੁ ਧੰਨੁ ਹੈ ਜਿਨ ਗੁਰਮੁਖਿ ਲਾਗਾ ਹਿਤੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੧੦੯ ॥

# ਗੁਰੂ ਜੀ ਸੋਰਠਿ (ਸੁਰਾਸ਼ਟ੍ਰ) ਦੇਸ਼ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਬੀਕਾਨੇਰਿ ਕਾ ਸਹਰੁ ਦੇਖਿ ਕਰਿ ਫੇਰਿ ਸੋਰਠਿ ਕੀ ਧਰਤੀ ਜਾਇ ਨਿਕਲੇ। ਤਬ ਮਰਦਾਨੈ ਕਹਿਆ ਜਿ, "ਬਾਬਾ ਨਾਨਕ ਜੀ ! ਏਹੁ ਕਵਣੁ ਧਰਤੀ ਹੈ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਉਹੁ ਜਿ ਸੋਰਠਿ ਰਾਗੁ ਗਾਈਤਾ[3] ਹੈ ਤੇਰੀ ਧਰਤੀ ਮਹਿ ਸਿ ਏਹੁ ਸੋਰਠਿ ਕਾ ਦੇਸੁ ਹੈ"। ਤਬ ਮਰਦਾਨੈ ਕਹਿਆ ਜਿ, "ਜੀ, ਸੋਰਠਿ ਓਹਾ ਹੈ ਜਿ ਬੀਜੇ ਵਾਲੀ[4] ਆਖੀ ਦੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ !

---

[1]ਜਮ ਦੀ ਤਾੜਨਾ। [2]ਇਹ ਸਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ।

[3]ਗਾਈਦਾ। [4]ਬੀਜਾ ਸੁਰਾਸ਼ਟ੍ਰ (ਕਾਠੀਆਵਾੜ) ਦਾ ਇਕ ਪਰੇਮੀ, ਜਿਸ ਦਾ ਸੋਰਠਿ ਨਾਮੀ ਇਕ ਸੁੰਦਰੀ ਨਾਲ ਪਰੇਮ ਹੋ ਗਿਆ ਸੀ। ਇਸੇ ਕਰਕੇ ਹੀਰ-ਰਾਂਝੇ ਵਾਂਗੂੰ ਉਸ ਦੇ ਪਰੇਮ ਦਾ ਕਿੱਸਾ ਮਸ਼ਹੂਰ ਹੋ ਗਿਆ, ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ-"ਸੋਰਠਿ ਬੀਜਾ ਗਾਵੀਐ, ਜਸੁ ਸੁਘੜਾਵਾਤੀ।"

(ਵਾਰਾਂ ਭਾਈ ਗੁਰਦਾਸ, ੨੭ਵੀਂ ਵਾਰ)

ਓਹਾ ਜੀ ਬੀਜੈ ਵਾਲੀ ਏਹੁ ਸੋਰਠਿ ਹੈ"। ਤਬ ਮਰਦਾਨੇ ਕਹਿਆ, ਕਹੈ, "ਜੀ, ਸਰਠਿ ਏਹਾ ਸੋਰਠਿ ਵਲਾਇਤਿ ਅਰੁ ਰਾਗੁ ਹੈ, ਏਹਿ ਏਨੈ ਕੀ ਏਹੈ ਕਿ ਨਾ, ਏਹੁ ਰਾਗੁ ਧਰਤੀ ਅਗੈ ਹੀ ਥੇ ਕਿ ਸੋਰਠਿ ਹੀ ਤੇ ਲੈ ਕਰਿ ਹੋਏ ? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਸੋਰਠਿ ਕੀ ਧਰਤੀ ਅਗੈ ਹੀ ਹੈ, ਓਦੂ ਸੋਰਠਿਅਹੁ ਅਰੁ ਸੋਰਠਿ ਰਾਗੁ ਭੀ ਅਗੈ ਹੀ ਹੈ। ਅਰੁ ਏਸੈ ਸੋਰਠਿ ਕੀ ਧਰਤੀ ਮਹਿ ਸੋਰਠਿ ਹੋਈ, ਤਿਸ ਕਾ ਪ੍ਰੇਮੁ ਏਸੇ ਸੋਰਠਿ ਰਾਗ ਸਿਉ ਹੋਆ। ਤਬ ਸੋਰਠਿ ਧਰਤੀ ਕਰਿ ਕਰਿ ਸੋਰਠਿ ਜਨਮੀ, ਸੋਰਠਿ ਰਾਗ ਕਾ ਹੇਤੁ ਕਰਿ ਕਰਿ ਇਤਨੀ ਇਨਕਾ ਏਕੋ ਨਾਮੁ ਹੋਇ ਗਇਆ"। ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਪੈਰੀਂ ਪੜਿਆ ਜਿ, "ਧੰਨਿ ਜੀ, ਤੂੰ ਗੁਰੂ ਬਾਬਾ ਨਾਨਕੁ ! ਜੀਆ ਕਾ ਜਾਨਣਹਾਰੁ ! ਜੀ, ਅਗੈ ਕੋਈ ਕਿਛੁ ਕਹਦਾ, ਕੋਈ ਕਿਛੁ ਕਹਦਾ, ਅਬ ਏਹੁ ਬਾਤ ਪਾਈ ਜੀ ਤੇਰੈ ਪਰਸਾਦਿ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਕਰੁ ਦਿਖਾ, ਸੋਰਠਿ ਰਾਗੁ।" ਤਬ ਮਰਦਾਨੇ ਸੋਰਠਿ ਰਾਗੁ ਕੀਆ ਖੁਸੀ ਹੋਇ ਕਰਿ। ਮਰਦਾਨੇ ਜਿ ਸੋਰਠਿ ਅਲਾਪੀ ਅਰੁ ਬਾਬਾ ਜੀ ਖੁਸੀ ਭਇਆ। ਤਬ ਗੁਰੂ ਬਾਬੇ ਨਾਨਕ ਪਹਿ ਮਰਦਾਨੇ ਕਹਿਆ ਜਿ, "ਰਾਗ ਤਾਂ ਸਭਿ ਭਲੇ ਹੈਨਿ, ਪਣੁ ਜੀ ਸੋਰਠਿ ਰਾਗੁ ਸਭਨਾ ਰਾਗਾਂ ਮਹਿ ਖਰਾ ਸੋਹਾਵਣਾ ਰਾਗੁ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਤੂੰ ਜਾਣਦਾ ਹੈਂ ਸੋਰਠਿ ਰਾਗੁ ਕਿਤੁ[1] ਸੋਹਾਵਣਾ ਲਗਦਾ ਹੈ ? "ਕਹੈ, "ਜੀ, ਨਾਹੀ ਜਾਣਦਾ ਜਿਤੁੰ ਹੈ, ਤਿਉਂ ਕਹਿ ਸੁਣਾਈਐ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਸਲੋਕੁ[2] ਜਿ:-

ਸੋਰਠਿ ਤਾਮਿ[3] ਸੋਹਾਵਣੀ ਜੇ ਸਚਾ ਮਨਿ ਹੋਇ ॥
ਦੰਦੀ ਮੈਲੁ ਨ ਕਤੁ[4] ਮਨਿ ਜੀਭੈ ਸਚਾ ਸੋਇ ॥
ਸਸੁਰੈ ਪੇਈਐ ਭੈਵਸੀ[5] ਸਤਿਗੁਰੁ ਸੇਵਿ ਨਿਸੰਗ ॥
ਪਰਿਹਰਿ[6] ਕਪੜੁ ਜੇ ਪਿਰ ਮਿਲੈ ਖੁਸੀ ਰਾਵੈ[7] ਪਿਰੁ ਸੰਗਿ ॥
ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ[8] ॥
ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥
ਜੇ ਪਿਰ ਭਾਵੈ ਨਾਨਕਾ ਰਸਿ ਮਾਣੀ[9] ਸਭੁ ਸਚੁ ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਮਰਦਾਨਿਆ ! ਰਾਗੁ ਜੋ ਪਰਮੇਸੁਰ ਕੀਆ ਹੈ ਸੁ ਸਭੁ ਭਲਾ ਹੈ, ਤਿਸ ਮਹਿ ਜੋ ਸੋਰਠਿ ਹੈ ਤਾਮਿ ਸੁਹਾਵਣੀ ਲਗੈ ਜਾ ਸਾਹਿਬ ਕਾ ਨਾਮੁ ਮਨ ਮਹਿ ਬਸੈ। ਬਿਨਾਂ ਸਾਹਿਬ ਕੇ ਨਾਮ ਸਭਿ ਰਾਗ ਭਲੇ ਹੋਨਿ, ਪਣੁ ਬਿਨਾ ਨਾਮ ਸਿਮਰੈ ਤੇ ਰਾਗ ਧੁਨਿ ਕਿਸੁ ਕਾਮਿ ? ਪੁਰਖਾ ! ਨਾਮੁ ਲੀਜੀਐ ਪਰਮੇਸੁਰ ਕਾ, ਪਣੁ ਕਿਸੁ ਭਾਂਤਿ ਕਰਿ ਕਰਿ ਲੀਜੀਐ ? ਨਾਮੁ ਰਾਗ ਮਹਿ (ਲੀਜੈ)"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਸ ਭਾਂਤਿ ਕਰਿ ਕਰਿ ਲੀਜੀਐ ਜਿ ਸੋਈ ਤਨਿ ਸਚੁ, ਜੇ ਮਨਿ ਸਚੁ ਹੋਵੈ ਅਰੁ ਤਨਿ ਭੀ ਸਚੁ ਹੋਵੈ, ਕੂੜ ਕੀ ਮੈਲੁ ਤਾਂ ਮਨ ਸਿਉਂ ਨ ਲਾਗੈ। ਜਿਹਬਾ ਕੈ ਬਿਖੈ ਸਾਹਿਬ ਕਾ ਨਾਮੁ ਲੇ, ਮਨ ਤਨ ਕੈ ਅੰਤਰਿ ਮੈਲੁ ਨ ਹੋਇ, ਜਿਹਬਾ ਨਾਮੁ ਪਰਮੇਸੁਰ ਜੀ ਕਾ ਅਰਾਧੇ ਅਰ ਈਹਾਂ ਊਹਾਂ ਪਰਮੇਸੁਰ ਜੀ ਕੈ ਭੈ ਮਹਿ ਰਹੈ, ਉਸ ਕਉ ਭਉ[10] ਸਦਾ ਸਰਬਦਾ ਸਾਹਿਬ ਕਾ ਮਨ ਮਹਿ ਬਸੈ, ਅਰੁ ਮਨ ਕਾ ਭਰਮੁ ਦੂਰਿ ਕਰੇ, ਸਤਿਗੁਰ ਕੀ ਸੇਵਾ ਕਰੈ ਅਰੁ ਕੂੜ ਕਾ ਜਿ ਕਪੜੁ ਹੈ ਏਹੁ ਪਰਹਰਿ ਦੂਰਿ ਕਰੈ ਤਾਂ ਏਸੁ ਕਉ ਖਸਮੁ ਆਇ ਮਿਲੈ, ਢਿਲਿ ਰਤੀ ਨ ਲਾਗਈ। ਖੁਸੀ ਸਾਥਿ ਏਸ ਕੈ ਅੰਤਰਿ ਸਾਹਿਬੁ ਆਇ ਵਸੈ। ਜਾਂ ਏਹਿ ਸੰਸਾਰ ਕੇ ਕਪੜੇ ਦੂਰਿ ਕੀਏ ਤਬ

---

[1]ਕਿਤਨਾ। [2]ਸੋਰਠਿ ਵਾਰ, ਮ: ੧। [3]ਸਹੀ ਪਾਠ–'ਸਦਾ'। ਵੈਸੇ ਤਾਮਿ ਦਾ ਅਰਥ ਹੈ–'ਤਾਂ ਮੈਨੂੰ'। [4]ਕਾਟ, ਚੀਰ-ਫਾੜ। [5]ਸਸੁਰੈ (ਸਹੁਰੇ) ਪੇਈਐ (ਪੇਕੇ) ਘਰ (ਭਾਵ–ਲੋਕ ਪਰਲੋਕ ਵਿਚ ਹਰ ਥਾਵੇਂ) ਭੈ (ਡਰ) ਵਿਚ ਵਸੈ (ਰਹੇ) [6]ਤਿਆਗ ਕੇ। [7]ਖੁਸ਼ੀ (ਆਨੰਦ) ਰਾਵੈ (ਮਾਣੇ)। [8]ਕੀੜਾ। [9]ਸਹੀ ਪਾਠ–'ਕਰਮ ਮਣੀ।' [10]ਭੈ, ਡਰ।

ਕਵਣਿ ਕਪੜੇ ਪਹਿਰੈ ਅਰੁ ਕਿਸ ਕਾ ਸੀਗਾਰੁ ਕਰੈ ? ਜਿਤੁ ਪਿਰੁ ਏਸੁ ਕੰਉ ਖੁਸਿ ਹੋਇ ਸੁ ਸੀਗਾਰੁ ਏਨਿ ਨਾਮ ਸਿਮਰਣ ਕਾ ਪਹਿਰਿਆ । ਤਿਸੁ ਨਾਮੁ ਸਿਮਰਣੇ ਕੈ ਸੀਗਾਰਿ ਕਰਿ ਕਰਿ ਏਸੁ ਕੰਉ ਪਿਰੁ ਮਿਲਿਆ, ਸਦਾ ਸਰਬਦਾ ਏਸ ਕੈ ਸੰਗਿ ਹੀ ਲਾਗਾ ਰਹਣੈ। ਏਸ ਕੰਉ ਕੂੜ ਕੀ ਮੈਲੁ ਲਗੀਆ ਨਾਹੀ, ਜਿਤੁ ਏਸ ਕਾ ਸੀਗਾਰੁ ਮੈਲਾ ਹੋਵੈ। ਸਦਾ ਸਰਬਦਾ ਏਸ ਕਾ ਸੀਗਾਰੁ ਹਛਾ ਅਪਤੰਗੁ ਸੀਗਾਰੁ ਇਸੁ ਕੰਉ ਲਾਗਾ ਰਹਣੈ, ਦੂਜਾ ਭਾਉ ਸਾਸਿ ਬਿਰ ਤੇ ਨਿਕਲ ਗਇਆ, ਜਮੁ ਜਿ ਥਾ ਸਿ ਭਾਗਿ ਗੈਇਆ, ਮਾਇਆ ਜਿ ਥੀ ਤਿਸ ਕੀ ਮੁਹਤਾਜੀ ਡਰੁ ਦੂਰਿ ਹੋਇ ਗਇਆ ਜਬ ਸਾਹਿਬੁ ਮਿਲਿਆ ਜਾਂ ਪਿਰਿ ਏਹੁ ਰਾਵੀ ਤਾਂ ਜਿਤਨੀ ਵਡਿਆਈ ਏਸੁ ਕੰਉ ਹੋਇ ਸਭੋ ਸਚੁ, ਝੂਠੁ ਨਾਹੀ। ਜਾਂ ਸਾਹਿਬ ਕੀ ਮਿਹਰ ਏਸੁ ਕੰਉ ਹੋਈ ਤਾਂ ਸਭਿ ਸੁਖ ਏਸ ਕੇ ਅਧੀਨ ਹੋਏ। ਮਰਦਾਨਿਆ ! ਜਾਂ ਇਸੁ ਭਾਂਤਿ ਕਰਿ ਕਰਿ ਰਾਗ ਮਹਿ ਨਾਮੁ ਸਿਮਰੈ ਤਬ ਰਾਗ ਭੀ ਸੁਹਾਵਣੇ ਲਾਗਹਿ" । ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ, ਕਹਣੇ ਲਾਗਾ, "ਸੇ ਐਸੇ ਰਾਗ ਤੂੰਹੈ ਕਰਹਿ, ਤੁਮ ਹੀ ਤੇ ਐਸਾ ਰਾਗੁ ਹੋਇ ਜੀ ! ਹੋਰੁ ਕਵਣੁ ਕਰਿ ਸਕੈ ? ਬੋਲਹੁ ਵਾਹੁਗੁਰੂ" ।

**ਸਲੋਕੁ[1] ।**

ਰਾਗ ਨਾਦ ਗਾਏ ਸੁਣੈ ਗੀਤ ਛੰਤ ਕਰਿ ਪਿਆਰੁ ॥
ਨਾਨਕ ਦਾਸ ਸੋ ਰਾਗੁ ਭਲਾ ਜਿਸੁ ਮਹਿ ਰਾਮੁ ਨਾਮੁ ਲੇਹੁ ਸਾਰੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮੁ ਸਤਿ, ਗੁਰੂ ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੦੭ ॥

# ਸ੍ਰੀ ਗੁਰੂ ਨਾਨਕ ਦੇਵ ਜੀ ਮਾਰੂ ਥਲਾਂ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ))

ਤਬ ਗੁਰੂ ਬਾਬਾ ਨਾਨਕੁ ਜੀ ਬੀਕਾਨੇਰਿ ਕੀ ਧਰਤੀ ਦੇਖਿ ਕਰਿ ਅਰੁ ਸੋਰਠਿ ਕੀ ਧਰਤੀ ਦੇਖਤੇ ਦੇਖਤੇ ਫੇਰਿ ਦਖਣ ਕੀ ਦਿਸਾ ਮਾਰੂ ਕੀ ਧਰਤੀ ਚਉਮਾਸ ਕਿਆਂ ਦਿਨਾਂ ਮਹਿ ਊਹਾਂ ਜਾਇ ਬਸੇ। ਮੇਘ ਮਾਲਾਰੁ ਬਹੁਤੁ ਲਾਗੀ ਬਰਸਣੈ। ਬਰਸੈ ਮੇਘੁ ਘਣਾ, ਪਣੁ ਪਾਣੀ ਨ ਚਲਈ, ਬਾਲੂ ਰੇਤ ਕੀ ਧਰਤੀ ਪਾਣੀ ਸੋਖਿ ਲਏ; ਰਜੈ ਕਿਤਨੇ ਮੀਹਿ ਨਾਹੀ, ਭਾਵੈ ਤੈਸੀ ਮੂਸਲਾਧਾਰ ਬਰਖਾ ਹੋਇ, ਮਾਰੂ ਕੀ ਧਰਤੀ ਮੀਹਿ ਰਜੈ ਨਾਹੀ। ਤਬ ਗੁਰੂ ਬਾਬਾ ਨਾਨਕੁ ਦੇਖਿ ਕਰਿ ਧਰਤੀ ਕਾ ਸੁਭਾਉ ਬਾਣੀ ਬੋਲੀ ਸਲੋਕ[2] ਜਿ:-

ਮਾਰੂ ਮੀਹਿ ਨ ਤ੍ਰਿਪਤਿਆ ਅਗਨਿ ਨ ਲਥੀ ਭੁਖ[3] ॥
ਰਾਜਾ ਰਾਜਿ ਨ ਤ੍ਰਿਪਤਿਆ ਸਾਗਰ ਭਰਿਐਮ ਸੁਕ[4] ॥
ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆਂ ! ਮਾਰੂ ਰਾਗੁ ਅਲਾਪਿ ਕਰਿ ਏਹੁ ਸਲੋਕੁ[5] ਕਹਿਆ"

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਵਾਰ ਮਾਝ, ਸਲੋਕ ਮ: ੧ । [3]ਸਹੀ ਪਾਠ– 'ਅਗੀ ਲਹੈ ਨ ਭੁਖ।' [4]ਸਹੀ ਪਾਠ–'ਸਾਇਰ ਭਰੇ ਕਿ ਸੁਕ।' [5]ਇਹ ਸਲੋਕ ਰਾਗ ਮਾਰੂ ਵਿਚ ਨਹੀਂ, ਸਗੋਂ ਰਾਗ ਮਾਝ (ਵਾਰ) ਵਿਚ ਹੈ।

ਅਰੁ ਮਰਦਾਨੇ ਪਾਸ ਤੇ ਕਹਾਇਆ ਜਿ, "ਪੁਰਖਾ ! ਏਹੁ ਸਲੋਕੁ ਤੂ ਦੇਹਿ, ਪਰਮੇਸੁਰ ਭੇਜਿਆ ਹੈ" । ਤਬ ਗੁਰੂ ਬਾਬੇ ਮਰਦਾਨੇ ਨੋ ਕਹਿਆ ਜਿ, "ਮਰਦਾਨਿਆਂ ! ਦੇਖਦਾ ਹੈਂ, ਮੂਸਲਧਾਰ ਮੇਘੁ ਬਰਸਦਾ ਹੈ ਅਰੁ ਮਾਰੂ ਕੀ ਧਰਤੀ ਰਜਤੀ ਨਾਹੀਂ, ਜਿਤਨਾ ਪਾਣੀ ਪੜਤਾ ਹੈ ਏਤਨਾ ਸੋਖਿ ਲੇਤੀ ਹੈ, ਏਹ ਮਾਰੂ ਜਿ ਹੈ ਸਿ ਮੇਘ ਰਜਤਾ ਨਾਹੀਂ। ਅਰੁ ਮਰਦਾਨਿਆਂ ! ਏਕ ਮਾਰੂ ਹੀ ਕਾ ਸੁਭਾਉ ਨਾਹੀਂ, ਬਹੁਤਿਆਂ ਹੀ ਕਾ ਏਹੁ ਸੁਭਾਉ ਹੈ" । ਕਹੈ, "ਬਾਬਾ ਜੀ ! ਕਿਸੁ ਕਿਸੁ ਕਾ ਐਸਾ ਸੁਭਾਉ ਹੈ ਜੀ ?" ਕਹੈ, "ਮਰਦਾਨਿਆਂ ! ਏਕੁ ਤਉ ਏਹੁ ਮਾਰੂ ਕਾ ਸੁਭਾਵ ਹੈ ਜਿ ਮੀਹਿ ਨ ਰਜਈ, ਅਵਰੁ ਅਗਨਿ ਕਾ ਸੁਭਾਵ ਹੈ ਜਿ ਕਾਸਟਿ[1] ਰਜਤੀ ਨਹੀਂ" । ਕਹੈ, "ਜੀ, ਸਤਿ ਸਤਿ, ਅਗਨਿ ਭੀ ਕਾਸਟਿ ਮੇਲੇ ਨਾਹੀਂ ਰਜਤੀ। ਅਰੁ ਮਰਦਾਨਿਆਂ ! ਏਕ ਰਾਜਾ ਰਾਜਿ ਨਾਹੀਂ ਰਜਤਾ ਭਾਵੈ ਤਿਤਨਾ ਰਾਜੁ ਹੋਇ, ਪਣੁ ਰਾਜਾ ਰਾਜਿ ਰਜਤਾ ਨਾਹੀਂ" । ਕਹੈ, "ਸਹੀ, ਰਾਜਾ ਜਿ ਭੀ ਨਾਹੀਂ ਰਜਤਾ" । ਕਹੈ, "ਸਾਗਰੁ ਸਮੁੰਦ੍ਰ ਭੀ ਨਾਹੀਂ ਰਜਤਾ । ਸਪਤ ਸਮੁੰਦ੍ਰ[2] ਨਉ ਸੈ ਨੜਿਨਵੈਂ ਨਦੀਆਂ[3] ਗੜਾੜਿ[4] ਪੜਤੀਆਂ ਹੈਂ, ਓਹੁ ਭੀ ਕਹਤਾ ਹੈ ਜਿ ਨ ਰਜਿਓ ਨ ਰਜਿਓ । ਤਿਉਂ ਪਰਮੇਸੁਰ ਕੇ ਜਿ ਭਗਤ ਹੈ ਤੇ ਭੀ ਪਰਮੇਸੁਰ ਕੰਉ ਸਲਾਹਿ ਨਾਹੀਂ ਰਜਤੇ, ਮਾਰੂ ਤੇ ਭੀ, ਅਗਨਿ ਤੇ ਭੀ ਅਰੁ ਸਾਗਰ-ਸਮੁੰਦ੍ਰ ਤੇ ਭੀ । ਓਨਾ ਕੀ ਭੂਖ ਪਰਮੇਸੁਰ ਕੇ ਨਾਮ ਸਿਮਰਣੇ ਕੀ ਬਹੁਤੁ ਹੈ; ਜਿਤਨਾ ਕਹੈ, ਤਿਤਨਾ ਨਾਹੀਂ ਰਜਤੇ" । ਤਬ ਮਰਦਾਨੇ ਕਹਿਆ ਜਿ, "ਵਾਹੁ ਵਾਹੁ ਬਾਬਾ ਜੀ ਸਲਾਮਤਿ ! ਦਿਖਾ, ਪਣੁ ਕਦੇ ਸੇਵਕੁ ਰਜਤਾ ਭੀ ਹੈ ਕਿ ਨਾਹੀਂ ਰਜਤਾ ?" ਕਹੈ, "ਮਰਦਾਨਿਆਂ ! ਜਿਉਂ ਏਹਿ ਨਾਹੀਂ ਰਜਤੇ, ਤਿਉਂ ਏਕਿ ਅਵਰੁ ਭੀ ਨਾਹੀਂ ਰਜਤੇ" । ਤਬ ਮਰਦਾਨੇ ਕਹਿਆ ਜਿ, "ਵਾਹੁ ਵਾਹੁ, ਬਾਬਾ ਜੀ ! ਓਇ ਭੀ ਸੁਨਾਈਅਹਿ ਜਿ ਹਮਿ ਨਿਹਾਲੁ ਹੋਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਸਲੋਕੁ ਕਹਿਆ ਜਿ:–

ਜਿਹਵਾ[5] ਆਖਿ ਨ ਰਜੀਆ[6] ਸੁਨਣਿ ਨ ਰਜੇ ਕੰਨ ॥
ਅਖੀ ਵੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਮਹਿ ਅੰਕ[7] ਸਮਾਇ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਏਹੁ ਜਿ ਜਿਹਵਾ ਹੈ ਇਕੁ ਏਹੁ ਭੀ ਨਾਹੀਂ ਰਜਤੀ ਜਿ ਹੰਉ ਪੀਛੇ ਘਣੀ ਬੋਲੀ ਹਾਂ ਹੁਣਿ ਨਾ ਬੋਲਾਂ । ਏਸੁ ਕੰਉ ਬੋਲਣ ਆਖਣ ਕੀ ਸਦਾ ਭੂਖ ਹੀ ਭੂਖ ਹੈ, ਓਹੁ ਤਉ ਰਜਤੀ ਨਾਹੀਂ । ਅਰੁ ਏਕਿ ਕੰਨ ਹੈਂ ਸਿ ਏਹਿ ਭੀ ਸੁਣਿ ਨਾਹੀਂ ਰਜਤੇ ਜਿ ਹਮ ਅਬ ਅਗੈ ਘਣਾ ਸੁਣਿਆਂ ਹੈ, ਹੁਣਿ ਆਗੇ ਨਾਹੀਂ ਸੁਣਤੇ ਨਾ, ਇਨ ਕੰਉ ਸੁਨਣੇ ਦੀ ਪ੍ਰੀਤਿ ਸਦਾ ਸਰਬਦਾ ਹੈ, ਸੁਣਿ ਨਾਹੀਂ ਰਜਤੇ । ਅਰੁ ਏਕਿ ਏਹਿ ਅਖੀ ਜਿ ਹੈ ਏਹਿ ਭੀ ਨਾਹੀ ਰਜਤੀਆਂ ਦੇਖਿ । ਇਉਂ ਨਾਹੀਂ ਕਹਤੀਆਂ ਜਿ ਹਮ ਪੀਛੈ ਘਣਾ ਦੇਖਿਆ ਹੈ ਰੂਪੁ ਰੰਗੁ, ਦੇਸ ਦੇਸੰਤਰ, ਸਾਧ ਸੰਤ, ਤਟ ਤੀਰਥ, ਦੇਸ ਬਿਦੇਸ ਅਨੇਕ ਰੰਗ ਹਮ ਦੇਖੇ ਹੈਂ, ਹੁਣੁ ਹਮ ਰਜੀਆਂ ਹੈਂ, ਆਗੈ ਨਾਹੀਂ ਦੇਖਤੇ ਨਾ ਇਨ ਭੂਖ ਐਸੀ ਹੈ ਏਹਿ ਰਜਿ ਨਾਹੀਂ ਖੜੀਆਂ ਹੋਤੀਆਂ। ਅਰੁ ਜਿ ਭੂਖਾ-ਜੀਉ ਹੋਇ ਓਹੁ ਭੀ ਖਾਧੇ ਬਿਨਾਂ ਰਜੈ ਨਾਹੀਂ ਭਾਵੈ ਅਨੇਕ ਬਾਤ ਉਸੁ ਸਾਥੁ ਭਲੀਆਂ ਭਲੀਆਂ ਕੀਚਹਿ, ਪਣੁ ਗਲੀਂ ਓਹੁ ਆਘਾਵਤਾ[8] ਨਾਹੀਂ । ਜਉ ਖਾਇ ਤਉ ਰਜੈ" । ਤਬ ਮਰਦਾਨੇ ਕਹਿਆ ਜਿ, "ਬਾਬਾ

---

[1]ਕਾਠ (ਲੱਕੜ, ਨਾਲ । [2]ਸੱਤ ਸਮੁੰਦਰ ਇਹ ਹਨ–ਦੁਧ ਦਾ ਦਹੀਂ ਦਾ, ਘੀ ਦਾ, ਇੱਖ ਦੇ ਰਸ ਦਾ, ਸ਼ਹਿਦ ਦਾ ਮਿਠੇ ਪਾਣੀ ਦਾ ਅਤੇ ਖ਼ਾਰੇ ਪਾਣੀ ਦਾ । (ਦੇਖੋ, ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼) । [3]ਪੁਰਾਣੇ ਵਿਦ੍ਵਾਨਾਂ ਨੇ ਹਿੰਦੁਸਤਾਨ ਦੀਆਂ ਨਦੀਆਂ ਦੀ ਗਿਣਤੀ ੯੯੯ ਕੀਤੀ ਹੈ । [4]ਗੜਗੜ ਸ਼ਬਦ ਕਰਦੀਆਂ ਹੋਈਆਂ । [5]ਸਹੀ ਪਾਠ–'ਆਖਣੁ' । [6]ਸਹੀ ਪਾਠ–'ਰਜਿਆ ।' [7]ਸਹੀ ਪਾਠ–ਗੁਣ ਕਹਿ ਗੁਣੀ ।' [8]ਰੱਜਦਾ ।

ਨਾਨਕ ਜੀ ਸਲਾਮਤਿ ! ਓਹੁ ਤਉ ਰੋਟੀ ਖਾਇ ਕਰ ਭੂਖਾ ਅਘਾਇਆ, ਪਣੁ ਪਰਮੇਸੁਰ ਕਾ ਸੇਵਕੁ ਅਘਾਇਆ ਕਦੇ ਕਿ ਇਵ ਹੀ ਰਹਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਮਰਦਾਨਿਆਂ ! ਓਹੁ ਤਬ ਹੀ ਅਘਾਵੈ ਜਬ ਐਸਾ ਹੀ ਗੁਣੀ ਮਿਲੈ ਤਾਂ ਉਸੁ ਪਰਮੇਸੁਰ ਕਾ ਗੁਣੁ ਸੁਣਿ ਕਰਿ ਖੁਸੀ ਹੋਇ ਰੀਝੈ ਤਬ ਓਹੁ ਅਘਾਵੈ, ਤਬ ਓਹੁ ਰਜਿ ਅਘਾਇ ਰਹੈ" । ਤਬ ਮਰਦਾਨੇ ਕਹਿਆ ਜਿ "ਸਤਿ ਜੀ, ਸਤਿ ਜੀ, ਏਹੁ ਭੂਖ ਪਰਮੇਸੁਰ ਕੇ ਨਾਮ ਕੀ ਤੁਝ ਹੀ ਕਉ ਹੈ ਜੀ । ਬਾਬਾ ਜੀ ਸਲਾਮਤਿ ! ਅਰੁ ਤ੍ਰਿਪਤਿ ਅਘਾਇ ਭੀ ਤੂਹੀ ਰਹਿਆ ਹੈਂ" । ਤਬ ਮਰਦਾਨਾ ਪੈਰੀਂ ਪੜਿਆ । ਗੁਰੂ ਬਾਬਾ ਮਰਦਾਨੇ ਉਪਰਿ ਖੁਸੀ ਹੋਇਆ । ਬੋਲਹੁ ਵਾਹੁਗੁਰੂ ।

ਸਲੋਕੁ[1] ॥

ਭੂਖ ਪਿਆਸ ਸਭੁ ਮਿਟਿ ਗਈ ਜਬ ਸੁਨਿਆ ਹਰਿ ਨਾਉ ॥

ਨਾਨਕ ਦਾਸ ਕੀ ਬੇਨਤੀ ਪ੍ਰਭ ਦੀਜੈ ਅਪਨੋ ਨਾਉ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੦੮॥

# (ੳ) ਗੁਰੂ ਜੀ ਮਥਰਾ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਨਿਰੰਜਨੀ ਮਤ)

ਤਬ ਦੱਖਣ ਕੀ ਧਰਤੀ ਤੇ ਗੁਰੂ ਬਾਬਾ ਨਾਨਕੁ ਜੀ ਉੱਤਰ ਕੀ ਧਰਤੀ ਕਉ ਰਮੇ । ਪੰਜਿ ਬਰਸ ਦਖਣ ਕੀ ਧਰਤੀ ਖੇਲੇ, ਤਬ ਦਖਣ ਕੀ ਧਰਤੀ ਦੇਖਿ ਕਰਿ ਮਥੁਰਾ ਜਮੁਨਾ ਆਇ ਉਤਰੇ । ਕੇਸੋ ਰਾਇ ਕੇ ਦੇਵਾਲੇ[2] ਕਾ ਦਰਸਨੁ ਕੀਆ । ਜਮੁਨਾ ਇਸਨਾਨੁ ਕੀਆ । ਭਗਤਾਂ ਕਾ ਮੇਲੁ ਹੂਆ, ਮਥੁਰਾ ਕੈ ਬਿਖੈ ਬਡੇ ਬਡੇ ਮਹੰਤ ਆਇ ਏਕਠੇ ਭਏ ਸੁ ਬਾਬੇ ਨਾਨਕ ਕਾ ਨਾਮੁ ਆਗੈ ਹੀ ਪ੍ਰਸਿਧੁ ਹੂਆ ਹੈ ਲੋਕਾਂ ਮਹਿ ਜਿ ਨਾਨਕ ਬੇਦੀ ਭੀ ਭਗਤੁ ਹੂਆ ਹੈ ਕਲਿ ਕੈ ਬਿਖੈ, ਘਰੁ ਲੁਟਾਇ ਨਿਕਲਿਆ ਹੈ, ਬੈਸਨਉ ਮਾਰਗੁ ਅਤੀਤੁ ਹੂਪਿ ਰਹਤਾ ਹੈ, ਨਾਨਕ ਕੇ ਪਦੇ[3] ਲੋਕਾਂ ਮਹਿ ਗਾਈਤੇ ਹੈਂ, ਲੋਕੁ ਨਾਨਕੁ ਨਾਨਕੁ ਲੇ ਉਠੇ ਹੈਂ । ਪਹਿਲਾਂ ਹੀ ਡੋਰੀ ਪਰਮੇਸੁਰ ਕੀ ਉਠੀ ਹੈ, ਅਗੈ ਲੋਕ ਮਥੁਰਾ ਕੈ ਬਿਖੈ ਪੂਰਬ ਕਉ ਏਕਠੇ ਹੂਏ ਹੈਂ ਅਰੁ ਸਾਧ ਕਾ ਮਹੋਤਸਵੁ[4] ਹੈ,ਉਹਾਂ ਬਾਬਾ ਨਾਨਕੁ ਭੀ ਜਾਇ ਨਿਕਲਿਆ । ਜਬ ਬਾਬਾ ਨਾਨਕੁ ਊਹਾਂ ਜਾਇ ਨਿਕਲਿਆ ਤਬ ਲੋਕ ਲੇ ਉਠੇ ਜਿ,"ਹੈਂ ਨਾਨਕੁ ਭਗਤੁ ਬੇਦੀ ਆਇਆ" । ਲੋਕ ਦੇਖਣਹਾਰੇ ਬਹੁਤੁ ਜੁੜਿ ਗਏ, ਬਾਬਾ ਨਾਨਕੁ ਏਕਲਾ ਹੀ, ਏਕੁ ਮਰਦਾਨਾ ਸਾਥਿ, ਤੇੜਿ ਚਾਦਰਿ ਉਪਰਿ ਭੀ ਚਾਦਰਿ, ਸਿਰਿ ਅੰਗਉਛਾ[5], ਬਾਬਾ ਚਲਦਾ ਚਲਦਾ ਤਹਾਂ ਹੀ ਗਇਆ ਜਹਾਂ ਸਾਧ ਕਾ ਮਹੋਤਸਵੁ ਥਾ, ਊਹਾਂ ਹੀ ਗਇਆ । ਜਬ ਬਾਬਾ ਉਨ ਕਉ ਨਜਰਿ ਆਇਆ । ਤਬ ਓਹਿ ਭਗਤ ਸਭਿ ਗੁਰੂ ਬਾਬੇ ਕਉ ਆਇ ਮਿਲੇ, ਪਰਦਖਣਾ ਦੇ ਕਰਿ, ਨਮਸਕਾਰੁ ਕਰਿ ਕਰਿ, ਚਰਨ ਬੰਦਨਾ ਕਰਿ ਕਰਿ ਰਾਮ ਰਾਮ ਕਰੀ । ਤਬ ਸਭਨਹੁ ਭਗਤਹੁ ਕੇ ਮਨ ਮਹਿ ਬਿਗਾਸ[6] ਹੂਆ ਜਿ, "ਏਕੁ ਤਾਂ ਸਰਧਾ ਪੂਰੀ ਹੋਈ ਜਿ ਬਾਬਾ ਨਾਨਕੁ ਸੁਨੀਤਾ ਥਾ ਸੋ ਆਪਨੀ ਅਖੀਂ ਦੇਖਾ, ਅਰੁ ਕਿਛੁ ਪਰਮੇਸੁਰ ਕੀ ਬਾਤ ਪੂਛਣੀ ਹੈ ਸਿ ਅਜੁ ਸਭੁ ਪੂਛਿ ਲੀਜੀਐਗੀ । ਧੰਨਿ ਹਮਾਰੇ ਭਾਗਿ ਜਿ ਸਾਧ ਕਾ ਦਰਸਨੁ ਹੂਆ" । ਤਬ ਮੋਹਤਸਵੁ ਪੂਰਾ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਦਵਾਲਜ, ਮੰਦਰ । [3]ਸ਼ਬਦ ।

[4]ਕਿਸੇ ਸਾਧੂ ਦਾ ਮਹੋਛਾ, ਜੋ ਮਹੋਤਸਵ (ਮਹਾਂ-ਉਤਸਵ) ਦਾ ਅਪਭ੍ਰੰਸ਼ ਹੈ । ਇਹ ਮਹੋਤਸਵ ਜਾਂ ਮਹੋਛਾ ਜੇ ਕਿਸੇ ਸਾਧੂ ਦੇ ਨਾਂ ਤੇ ਹੋਵੇ ਤਾਂ ਵਰਸੀ ਦਾ ਹੀ ਪ੍ਰਤੀ ਰੂਪ ਸਮਝਣਾ ਚਾਹੀਏ, ਜੋ ਮ੍ਰਿਤਕ ਆਤਮਾਂ ਦੀ ਸ਼ਾਂਤੀ ਨਿਮਿੱਤ ਉਸ ਦੀ ਯਾਦ ਵਿਚ ਭੰਡਾਰਾ ਕਰ ਕੇ ਕੀਤਾ ਜਾਂਦਾ ਹੈ । [5]ਪਰਨਾ, ਤੌਲੀਏ ਦੀ ਕਿਸਮ ਦਾ ਇਕ ਕੱਪੜਾ, ਜੋ ਮੂੰਹ ਹੱਥ ਪੂੰਝਣ ਜਾਂ ਸਿਰ ਢੱਕਣ ਦੇ ਕੰਮ ਆਉਂਦਾ ਹੈ । [6]ਉਤਸਾਹ, ਆਨੰਦ ।

ਹੂਆ, ਸਾਧਹੁ ਬੇਨਤੀ ਕਰੀ ਜਿ, "ਬਾਬਾ ਜੀ ! ਹਮਰੇ ਭਾਗ ਹੈਂ ਜਿ ਤੁਮਰਾ ਦਰਸਨੁ ਹੂਆ, ਪਣੁ ਜੀ ਕਿਛੁ ਪਰਮੇਸੁਰ ਕੀਆ ਬਾਤਾਂ ਹਮਹੁ ਪੁਛਣੀਆਂ ਹੈਨਿ ਜੀ, ਅਜੁ ਕਿਰਪਾ ਕਰਿ ਕਰਿ, ਈਹਾਂ ਬਸਿ ਕਰਿ ਪਰਮੇਸੁਰ ਕੀਆਂ ਬਾਤਾਂ ਸੁਣਾਈਅਹਿ"। ਸੁ ਜਹਾਂ ਕੋਈ ਕਹਤਾ ਜਿ ਪਰਮੇਸੁਰ ਕੀਆਂ ਬਾਤਾਂ ਸੁਣਾਈਅਹਿ ਤਹਾਂ ਬਾਬਾ ਨਾਨਕੁ ਬਹੁਤੁ ਖੁਸੀ ਹੋਤਾ। ਤਬ ਜਿਨਹੁ ਪੁਰਬਿ ਨਾਵਣਾ ਸਾ ਲੋਕ ਪ੍ਰਿਥਮੀ ਇਕਠੇ ਆਇ ਭਏ ਥੇ ਸੇ ਦਰਸਨੁ ਕਰਿ ਕਰਿ ਸਾਧਾਂ ਕਾ ਅਰੁ ਬਾਬੇ ਨਾਨਕ ਕਾ ਕਰਿ ਕਰਿ ਦਰਸਨੁ ਗਏ। ਅਰੁ ਜਿ ਪਰਮੇਸੁਰ ਕੇ ਨਾਮ ਕੇ ਕਾਂਖੀ[1] ਥੇ ਟਿਕਿ ਰਹੇ, ਸਾਧ ਇਕਤ੍ਰ ਹੋਇ ਬੈਠੇ। ਤਬ ਮਿਲਿ ਕਰਿ ਸਾਧਹੁ ਪ੍ਰਸਨੁ ਕੀਆ ਜਿ, "ਬਾਬਾ ਜੀ ! ਧੰਨਿ ਹਮਾਰੇ ਭਾਗ, ਜਿ ਤੇਰਾ ਦਰਸਨੁ ਪਾਇਆ ਪਣੁ ਜੀ, ਜਿਉਂ ਠਾਕੁਰੁ[2] ਮਿਲਿਆ ਹੈ ਤੁਮਾਂ ਨੋ ਜਿਸੁ ਸੇਵਾ ਕਰਿ ਕਰਿ ਮਿਲਿਆ ਹੈ ਸਾ ਬਾਤ[3] ਅਸਾਂ ਨੋ ਬਤਾਈਐ ਜੀ, ਜਿ ਹਮ ਨਿਹਾਲੁ ਹੋਵਹਿ। ਜਿਉਂ ਜਿਉਂ ਤੁਮਹੁ ਦੇਖਾ ਹੈ, ਜਿਉਂ ਜਿਉਂ ਤੁਮ ਪਰਚੇ ਹੋ ਤਿਉਂ ਤਿਉਂ ਕਹਿ ਸੁਨਾਵਹੁ ਜੀ। ਜਿਸੁ ਘਾਲਿ ਕਰਿ ਕਰਿ ਤੁਮ ਕੰਉ ਮਿਲਿਆ ਹੈ, ਸਾ ਕਹਿ ਸੁਨਾਵਹੁ ਜੀ"। ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿ ਉਠਾ ਧਨਾਸਰੀ ਰਾਗ ਮਹਿ ਜਿ:-

ਸਹਜਿ ਮਿਲਿਆ ਸੋ ਮਿਲਿਆ ਜਾਣੁ[4] ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥
ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹਾਂ ਦੇਖਾ ਤਹਾ ਅਵਰੁ ਨ ਕੋਇ ॥ ੧ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਰਾਮ ਜਨਹੁ ਜੀ ! ਹਠੁ ਕਰਿ ਕਰਿ ਮਿਲਿਆ ਨਾਹੀ ਜਾਂਦਾ, ਤਪਿ ਕਰਿ ਕਰਿ ਮਿਲਿਆ ਨਾਹੀ ਜਾਂਦਾ, ਭਗਤਿ ਕਰਿ ਕਰਿ ਨਾਹੀ ਮਿਲਿਆ ਜਾਂਦਾ, ਸਿਆਣਪ ਕਰਿ ਕਰਿ ਨਾਹੀ ਮਿਲਿਆ ਜਾਂਦਾ, ਪੜਣੈ ਕਰਿ ਕਰਿ ਨਾਹੀ ਮਿਲਿਆ ਜਾਂਦਾ, ਜਿਸੁ ਕੰਉ ਆਪਿ ਕਿਰਪਾ ਕਰਿ ਕਰਿ ਮਿਲੈ ਸਹਜ ਸਾਥਿ ਸੋਈ ਪਰਵਾਣੁ ਹੋਆ। ਤਿਸੁ ਮਿਲਣੇ ਕਾ ਫਲੁ ਕਿਆ ਹੋਆ ? ਜੇ ਨ ਉਹੁ ਮਰੈ ਨ ਆਵੈ ਨ ਜਾਇ। ਉਹੁ ਹੋਵੈ ਕੈਸਾ ਜੈਸਾ ਠਾਕੁਰੁ ਤੈਸਾ ਓਹੁ। ਉਸੁ ਦਾਸ ਮਹਿ ਆਪਿ ਠਾਕੁਰੁ ਵਸੈ। ਦਾਸ ਅਰੁ ਠਾਕੁਰ ਮਹਿ ਭੇਦੁ ਕਿਛੁ ਨਾ ਹੋਇ। ਜਿਸੁ ਕਉ ਇਵ ਹੋਇ ਮਿਲੈ ਤਿਸੁ ਕੰਉ ਕਿਆ ਦ੍ਰਿਸਟਿ ਆਵੈ ? ਜਹਾਂ ਕਹਾਂ ਉਹੀ ਏਕੋ ਠਾਕੁਰੁ, ਜਹਾਂ ਦੇਖਾ ਤਹਾਂ ਉਹੀ ਏਕ ਠਾਕੁਰੁ; ਭ੍ਰਮੁ ਭਉ ਉਸ ਕਾ ਉਤਰ ਜਾਇ। ਸਰਬਤ ਮਹਿ ਠਾਕੁਰੁ ਹੀ ਕਰਿ ਜਾਨੈ। ਏਹੁ ਪਦਵੀ ਕਹਾਂ ਤੇ ਪਾਈਐ ? ਬੋਲਹੁ ਸ੍ਰੀ ਰਾਮੁ ਕ੍ਰਿਸਨ ਵਾਹੁਗੁਰੂ"।

ਗੁਰਮੁਖਿ ਭਗਤਿ ਸਹਜੁ ਘਰੁ ਪਾਈਐ ॥
ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਜਬ ਏਹੁ ਘਰੁ ਸਹਜ ਕੀ ਭਗਤਿ ਕਾ ਗੁਰੂ ਤੇ ਪਾਈਐ, ਏਵ ਨਾਹੀ ਪਾਇਆ ਜਾਤਾ। ਅਰੁ ਜੇ ਗੁਰੂ ਨ ਮਿਲੈ ਤਬ ਮਰਿ ਮਰਿ ਸਦਾ ਸਰਬਦਾ ਆਵੈ ਹੀ ਆਵੈ, ਰਹੈ ਨਾਹੀ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"।

ਤਬ ਉਨਹੁ ਭਗਤਹੁ ਕਹਿਆ ਜਿ, "ਜੀ ਤੁਮਹੁ ਜਿ ਗੁਰੂ ਕੀਆ ਹੈ ਸਿ ਕਵਣ ਹੈ ਤੁਮਾਰਾ ਗੁਰੂ, ਤਿਸੁ ਕਾ ਨਾਮ ਬਤਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਅਜਹੁ ਹਮਹੁ ਗੁਰੂ ਨਾਹੀ ਕੀਆ, ਹੰਉ ਜਿ ਫਿਰਤਾ ਹੰਉ ਸਿ ਗੁਰੂ ਹੀ ਕੰਉ ਢੂਢਤਾ ਫਿਰਤਾ ਹੰਉ[5]"। ਤਬ ਉਨਹੁ ਕਹਿਆ ਜਿ, "ਬਾਬਾ ਜੀ ! ਗੁਰੂ

---

[1]ਚਾਹਵਾਨ। [2]ਪਰਮੇਸੁਰ। [3]ਸਾ (ਉਹ) ਬਾਤ (ਗੱਲ)। [4]ਸਹੀ ਪਾਠ–'ਸਹਜਿ ਮਿਲੈ ਮਿਲਿਆ ਪਰਵਾਣੁ।'
[5]ਸਾਖੀ ਕਰਤਾ ਨੇ ਇਥੇ ਫੇਰ ਪੰਨਾ ੧੧੧ ਵਾਲੀ ਭੁਲ ਨੂੰ ਦੁਹਰਾਇਆ ਹੈ। ਦੇਖੋ ਨੋਟ ਨੰਬਰ ੫ ਪੰਨਾ ੧੧੧। ਗੁਰੂ ਸਾਹਿਬ ਆਪਣੇ ਗੁਰੂ ਦਾ ਆਪ ਪਤਾ ਦੇਂਦੇ ਹਨ:-

"ਅਪਰੰਪਰ ਪਾਰਬ੍ਰਹਮ ਪਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ ॥" [ਸੋਰਠਿ ਮਹਲਾ ੧

ਇਹ ਕਹਿਣਾ ਭੁਲ ਹੈ ਕਿ ਗੁਰੂ ਨਾਨਕ ਸਾਹਿਬ ਨੇ ਗੁਰੂ ਜੀ ਦੀ ਭਾਲ ਵਿਚ ਦੇਸ਼ ਰਟਣ ਕੀਤਾ।

ਢੂਢਤਾ ਹੈ ਸਿ ਗੁਰੂ ਇਸੁ ਪੈਦਾਇਸਿ ਠਾਕੁਰ ਜੀ ਕੀ ਮਹਿ ਕੋਈ ਨਾਹੀ ਜਿ ਤੂ ਅਜੈ ਗੁਰੂ ਢੂਢਤਾ ਹੈਂ, ਤੈਨੋ ਗੁਰੂ ਨਾਹੀ ਪਾਈਤਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਗੁਰੂ ਨਾਂਵਧਰੀਕ ਬਹੁਤੁ ਹੈਂ, ਪਣੁ ਜਿ ਕਰਮ ਸੁਧੁ ਗੁਰੂ ਹੋਇ ਤਿਸੁ ਕੰਉ ਮੈਂ ਢੂਢਤਾ ਹੰਉ"। ਤਬ ਉਨਹੁ ਭਗਤਹੁ ਕਹਿਆ ਸਿ ਕਵਣੁ ਹੈ ਜਿ, ਤੂੰ ਗੁਰ ਕੰਉ ਢੂਢਤਾ ਹੈਂ ਅਰੁ 'ਜਿਸ ਕੰਉ ਤੂੰ ਢੂਢਹਿ ਅਰ ਗੁਰੂ ਕਰਹਿੰ ਤੁਮ ਕੰਉ ਓਹੁ ਮੰਤੁ ਦਿੜਾਵੈ ਸੁ ਉਹੁ ਕੈਸਾ ਗੁਰੂ ਤੂੰ ਢੂਢਤਾ ਹੈਂ ਜਿਸ ਕੰਉ ਤੰ ਗੁਰੂ ਕਰਹਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥
ਹਰਿ ਕੇ ਲੋਗ ਅਵਰੁ ਨਹੀ ਕਾਰਾ ॥ ਸਾਚਉ ਠਾਕੁਰ ਸਾਚੁ ਪਿਆਰਾ ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਜੀ ! ਮੈਂ ਸੋਈ ਗੁਰੂ ਢੂਢਤਾ ਹੰਉ ਅਰੁ ਸੋਈ ਗੁਰੂ ਕਰੰਉ ਜਿ ਮੇਰੇ ਤਾਈਂ ਸਚੁ ਹੀ ਦ੍ਰਿੜਾਵੈ, ਕੂੜੁ ਕੂੜਾ ਕਾਟਿ ਦੂਰਿ ਕਰੈ, ਸਚ ਸਾਥਿ ਲਿਜਾਇ ਮਿਲਾਇ। ਅਕਥੁ ਪਰਮੇਸੁਰੁ ਹੈ ਤਿਸ ਕਾ ਨਾਮੁ ਸਿਮਰਾਏ ਅਰੁ ਜੈਸਾ ਸਬਦੁ ਕਹਤਾ ਹੈ ਤੈਸਾ ਇਹੁ ਮਨ ਮੇਰੇ ਕੰਉ ਕਰੈ, ਤਿਸੁ ਕੰਉ ਹੰਉ ਗੁਰੁ ਕਰੰਉ। ਐਸਾ ਕਰੈ ਮੁਝ ਸਾਥਿ ਤਿਸੁ ਸੰਉ ਗੁਰੁ ਕਰੰਉ। ਅਰੁ ਜਿ ਹਰਿ ਜੀ ਕਾ ਸੇਵਕੁ ਹੈ ਤਿਸੁ ਕੰਉ ਕਿਛੁ ਅਵਰ ਟਹਲ ਨਾਹੀ, ਉਸ ਕੰਉ ਸਚੁ ਹੀ ਪਿਆਰਾ ਹੈ, ਸਚੁ ਹੀ ਕਮਾਤਾ ਹੈ, ਸ੍ਰੀ ਠਾਕੁਰ ਸਿਉਂ ਉਸ ਕਾ ਧਿਆਨ, ਸਚੇ ਹੀ ਕੋ ਗਿਆਨੁ, ਸਚੇ ਹੀ ਸਾਥਿ ਉਸ ਕਾ ਬਿਉਹਾਰੁ, ਸਚੁ ਹੀ ਉਸ ਕਾ ਆਧਾਰੁ, ਬਿਨਾਂ ਸਚੇ ਠਾਕੁਰ ਥੀਂ ਉਸੁ ਅਵਰ ਕਰਤੂਤਿ ਕਾਈ ਨਾਹੀ। ਬੋਲਹੁ ਭਾਈ ! ਹਰਿ ਹਰਿ ਹਰਿ, ਵਾਹੁਗੁਰੂ ਸਚਾ"।

ਤਬ ਉਨਹੁ ਭਗਤਹੁ ਕਹਿਆ, ਕਹੈ, "ਜੀ, ਸਚਾ ਜਿ ਠਾਕੁਰੁ ਹੈ ਸੁ ਕਹਾਂ ਬਸਤਾ ਹੈ ਜਹਾਂ ਏਹੁ ਖੋਜਿ ਕਰਿ ਪਾਵੈ ਉਸ ਕੰਉ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਿਹੋ ਭਾਈ ਰਾਮ ਜਨਹੁ ਜੀ ! ਤੁਮ ਏਹੁ ਬਾਤ ਸੁਨਿ ਲੇਹੁ ਜਿ:–

ਤਨ ਮਹਿ ਮਨੂਆ[1] ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥
ਸੇਵਕੁ ਪ੍ਰਭ ਕੈ ਲਾਗੈ ਪਾਇ[2] ॥ ਸਤਿਗੁਰ ਪੂਰਾ ਮਿਲੈ ਮਿਲਾਇ ॥ ੩ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਭਾਈ ਜੀ ਰਾਮਜਨਹੁ ! ਦੇਹੀ ਕੈ ਬਿਖੈ ਸਚਾ ਹੈ। ਏਹੁ ਸਾਚਾ ਮਿਲਿ ਕਰਿ ਉਸੁ ਸਚੇ ਸਾਥਿ ਰਲਿ ਜਾਇ ਜਬ ਏਸੁ ਮਹਿ ਸਚਾ ਜਿ ਥਾ ਜਬ ਸਚ ਸਿਂਉ ਸਮਾਇਆ ਤਬ ਓਹੁ ਸੇਵਕੁ ਹੂਆ। ਉਨਿ ਪ੍ਰਭੁ ਅਪਨਾ ਬੂਝਿਆ, ਬੂਝਿ ਕਰਿ ਚਰਨ ਪਕੜਿ ਰਹਿਆ, ਛੋਡਣੇ ਤੇ ਚੂਕਾ। ਸਤਿਗੁਰ ਪੂਰੇ ਕੈ ਪ੍ਰਸਾਦਿ[3] ਓਹੁ ਮਿਲਿਆ ਭੀ ਅਰੁ ਓਨਿ ਮਿਲਾਏ ਭੀ ਅਵਰਿ। ਬੋਲਹੁ ਭਾਈ ਜੀ ਰਾਮ ਰਾਮ ਰਾਮ, ਵਾਹੁਗੁਰੂ ਸਚਾ"।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਾ ਵਸਤੁ ਕਵਣੁ[4] ਜਿਸੁ ਸੇਵਾ ਭਗਤਿ ਕਰਿ ਕਰਿ ਓਹੁ ਦੇਖੀਐ। ਉਸੁ ਕੰਉ ਜਿਸੁ ਸੇਵਾ ਸਿਂਉ ਮਿਲੀਐ ਅਰੁ ਓਹੁ ਜਿਤੁ ਕਰਿਕੈ ਭੀਜਤਾ[5] ਹੈ ਅਰੁ ਖੁਸੀ ਹੋਤਾ ਹੈ ਸਾ ਕਹੀਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ !

ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ[6] ਨਾ ਬਹੁ ਭੇਖੈ ॥

---

[1]ਅੰਤਹਕਰਣ। [2]ਪੈਰੀਂ। [3]ਸਤਿਗੁਰੂ ਪੂਰੇ ਦੀ ਕ੍ਰਿਪਾ ਨਾਲ। [4]ਉਹ ਚੀਜ਼ ਵਸਤੂ ਕਿਹੜੀ ਹੈ। [5]ਪਸੀਜਦਾ, ਖੁਸ਼ ਹੁੰਦਾ। [6]ਪਤਿਆਉਂਦਾ, ਵਿਸ੍ਵਾਸ ਕਰਦਾ।

ਘੜਿ ਭਾਂਡੇ ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ[1] ॥੪॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਹਥਿ ਕਿਸੀ ਕੈ ਕਿਛੁ ਨਾਹੀਂ। ਆਪੇ ਮੇਲੇ ਆਪੇ ਮਿਲਾਵੈ। ਆਪੇ ਦੇਖੈ ਆਪੇ ਦਿਖਾਵੈ ! ਨ ਹਠਿ ਪਤੀਜਤਾ ਹੈ। ਨਾ ਬਹੁ ਭੇਖੀ ਪਤੀਜਤਾ ਹੈ। ਨ ਤਪਸਿਆ ਕਰਿ ਪਤੀਜਤਾ ਹੈ। ਜਿ ਭਾਂਡੇ ਉਨਿ ਘੜਿ ਕਰਿ ਸਵਾਰੇ ਹੈਨਿ ਉਨ ਹੀ ਭਾਂਡਿਆਂ ਮਹਿ ਅੰਮ੍ਰਿਤੁ ਵਸਤੁ ਪਾਈ ਹੈ। ਉਹੁ ਆਪੇ ਹੀ ਵਸਤੁ ਸਮਾਲਿ ਕਰਿ ਓਹੁ ਭਾਂਡਾ ਮਿੰਞਾਣਿ ਲੇਤਾ ਹੈ, ਹਥਿ ਕਿਸੈ ਕੈ ਕਿਛੁ ਨਾਹੀਂ। ਪਣੁ ਸਾਧ ਕਹਤੇ ਹੈਂ ਜਿ ਪ੍ਰੇਮ ਕੀ ਭਗਤਿ ਮਨੁ ਠਾਕੁਰ ਕਾ ਪਤੀਜਤਾ ਹੈ ਅਰੁ ਜੀ ਝੂਠ ਕੀ ਭਗਤਿ ਨਾਹੀਂ ਪਤੀਜਤਾ, ਬਿਨਾਂ ਪ੍ਰੇਮ ਕੀ ਭਗਤਿ। ਪਰੁ ਜੀ ਠਾਕੁਰ ਕਾ ਮਨੁ ਸਚ ਹੀ ਸਿਉ ਮੰਨੀਤਾ ਹੈ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ, ਸ੍ਰੀ ਰਾਮ ਕ੍ਰਿਸਨ, ਵਾਹੁਗੁਰੂ ਸਚਾ"।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਇਕ ਜਿ ਬੇਦ ਪੜਤੇ ਹੈਂ, ਗਾਇਤ੍ਰੀ ਸੰਧਿਆ ਪੜਤੇ ਹੈਂ, ਤਰਪਨ[2] ਨੇਮ ਕਰਤੇ ਹੈਂ। ਬਹੁ ਪੰਡਤ ਮਿਸਰਿ ਸਿਆਨੇ ਕਹਾਵਤੇ ਹੈਂ। ਦਿਖਾ ਜੀ, ਉਨ ਕੀ ਕਵਣ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਨਿਹੋ ਭਾਈ ਜੀ:–

ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥
ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵ ਰਹਿਆ[3] ਸਮਾਇ ॥ ੫ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਜਿਤਨਾ ਕੋਈ ਪੜੈ, ਪੜਿ ਕਰਿ ਸਮਝੈ ਤਉ ਭਲਾ; ਪਣੁ ਜਾਂ ਪੜਿ ਕਰਿ ਭੂਲਿ ਜਾਇ ਤਬ ਪੜਿਆ ਕਿਆ ਕਰੈ। ਜਿਤਨੀ ਸਿਆਣਪ ਏਤਨਾ ਜੂਨੀ ਭਰਮੈ। ਜਬ ਪਰਮੇਸੁਰ ਕਾ ਨਾਮੁ ਜਪੈ ਅਰੁ ਪਰਮੇਸੁਰ ਕੇ ਭੈਇ ਕਾ ਭੋਜਨੁ ਖਾਇ, ਗੁਰ ਕੰਉ ਮਿਲਿ ਕਰਿ ਪਾਰਬ੍ਰਹਮ ਕੀ ਸੇਵਾ ਕਰੈ ਤਬ ਏਸ ਕੀ ਪਰਮਗਤਿ ਹੋਇ, ਪਰਮੇਸੁਰ ਸਿਉ ਸਮਾਇ ਜਾਇ। ਬੋਲਹੁ ਭਾਈ ਜੀ ! ਹਰਿ ਹਰਿ ਵਾਹੁਗੁਰੂ"।

ਤਬ ਉਨਹੁ ਕਹਿਆ, "ਬਾਬਾ ਜੀ ਸਲਾਮਤਿ ! ਇਕਿ ਠਾਕੁਰੁ ਪੂਜਤੇ ਹੈਂ ਅਰੁ ਬਨ ਮਹਿ ਰਹਤੇ ਹੈਂ ਅਰੁ ਤੀਰਥਿ ਰਹਤੇ ਹੈਂ, ਤਿਨ ਕੀ ਕਵਣੁ ਗਤਿ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ !

ਪੂਜ ਸਿਲਾ[4] ਤੀਰਥਿ ਬਨਿ ਬਾਸਾ ॥ ਭਰਮਤ ਡੋਲਤ ਭਏ ਉਦਾਸਾ ॥
ਮਨ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥੬॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਰਾਮ ਜਨਹੁ ! ਸਿਲਾ ਪੂਜਤੇ ਹੈਂ, ਤੀਰਥਿ ਬੈਸਤੇ ਹੈਂ, ਬਨ ਕੈ ਬਿਖੈ ਰਹਤੇ ਹੈਂ, ਡੋਲਤੇ ਭਰਮਤੇ ਫਿਰਤੇ ਹੈਂ, ਉਦਾਸ ਕਹਾਵਤੇ ਹੈਂ ਅਰੁ ਅੰਤਰਿ ਮੈਲੁ ਹੈ ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ ਕੀ, ਤਬ ਓਹਿ ਸੂਚੇ ਕਿਉਂ ਕਰਿ ਹੋਹਿ ? ਸੂਚੇ ਤਉ ਹੋਹਿ ਜਬ ਏਹੁ ਮੈਲੁ ਉਨ ਮਹਿ ਨ ਹੋਇ, ਨਿਰਮਾਇਲੁ ਹੋਹਿ। ਤਬ ਹਛੇ ਹੋਹਿ ਜਬ ਸਚ ਕੰਉ ਮਿਲਹਿ, ਤਬ ਓਹਿ ਪਾਵਹਿ, ਨਾਤਰ ਬੇਪਤੇ ਹੋਹਿਗੇ; ਭਾਵੈ ਸਿਲ ਪੂਜਹਿ, ਭਾਵੈ ਤੀਰਥ ਵਾਸੀ ਹੋਹਿ, ਭਾਵੈ ਬਨੁ ਤਪੁ ਕਰਹਿ; ਭਾਵੈ ਤੈਸੇ ਕਹਾਵਹਿ, ਜਬ

---

[1]ਭਰੋਸਾ ਦਿੱਤਾ। [2]ਤ੍ਰਿਪਤ ਕਰਨ ਦੀ ਕ੍ਰਿਆ, ਹਿੰਦੂ ਮਤ ਅਨੁਸਾਰ ਦੇਵਤੇ ਅਤੇ ਪਿਤਰਾਂ ਨੂੰ ਤ੍ਰਿਪਤ ਕਰਨ ਲਈ ਹੱਥ ਅਥਵਾ ਅਰਘੇ ਨਾਲ ਮੰਤਰ ਪਾਠ ਕਰਨੇ ਦਾ ਕਰਮ। [3]ਸਹੀ ਪਾਠ–'ਗੁਰਮੁਖਿ ਸੇਵਕ ਰਹੇ।' [4]ਬੁਤ ਪੂਜਾ।

ਲਗ ਸਚ ਕਉ ਨ ਮਿਲਹਿ ਤਬ ਲਗੁ ਮੁਕਤੇ ਨ ਹੋਇ। ਬੋਲਹੁ ਭਾਈ ਜੀ ਰਾਮ ਰਾਮ ਰਾਮ ਵਾਹਗੁਰੂ ਸਚਾ"।

ਤਬ ਉਨਹੁ ਕਹਿਆ, ਕਹੈ, "ਜੀ, ਏਸੁ ਕੰਉ ਜਿ ਸਮਝਿ ਆਵੈ ਸਿ ਕਹਾਤੀ[1] ਆਵੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਮਹਾ ਅਚਾਰ ਵੀਚਾਰੀ[2] ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥
ਪਦ ਪੰਕਜ[3] ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਜੋ ਕਿਛੁ ਮਹਾਂ ਬੀਚਾਰੁ ਸਮਝਣ ਕਾ ਹੈ ਸਿ ਇਸ ਹੀ ਕੈ ਮਹਿ ਹੈ ਅਰੁ ਅਵਰ ਠਵਰ[4] ਨਹੀਂ। ਆਦਿ ਭੀ ਅਰੁ ਜੁਗਾਦਿ ਭੀ ਏਵੈ[5] ਹੋਂਦਾ ਆਇਆ ਹੈ ਜਿ ਬਿਨਾਂ ਦੇਹੀ ਤੇ ਜੁਦਾ ਸਮਝਣਾ ਕਿਛੁ ਨਾਹੀਂ, ਜਦ ਸਮਝੈ ਤਬ ਆਤਮੇ ਹੀ ਤੇ ਆਤਮਾ ਸਮਝੈ। ਓਹਿ ਜਿ ਠਾਕੁਰ ਕੇ ਪਦ ਪੰਕਜ ਹੈਂ, ਪਦ ਪੰਕਜ ਕਵਨਿ ਕਹੀਅਹਿ-ਪਦ ਪੰਕਜ ਪਰਮੇਸੁਰ ਕੇ ਚਰਨ ਕਮਲ। ਜਦਿ ਪਰਮੇਸੁਰ ਚਰਨ ਕਮਲ ਆਪਣੇ ਮਨ ਕੇ ਬਿਖੈ ਲਿਆਵੈ ਤਬ ਸਮਝੈ, ਤਬ ਏਸ ਕੀ ਮੁਕਤਿ ਹੋਇ। ਏ ਜਿ ਚਰਨ ਕਮਲ ਹੈਂ ਸਿ ਕੈਸੇ ਹੈ ? ਇਨਹੁ ਚਰਨ ਕਮਲਹੁ ਇਕ ਨਿਮਖ[6] ਕੇ ਧਿਆਨਿ ਕਰਿ ਕਰਿ ਕਈ ਕੋਟਾਨ[7] ਪਾਪੀ ਉਧਰੇ ਹੈਂ। ਏਕ ਰਾਈ ਸਮਾਨਿ ਜੇ ਧਿਆਨਿ ਮਨ ਕੈ ਬਿਖੈ ਚਰਨ ਕਮਲ ਆਵਹਿ। ਤੇ ਚਰਨ ਕਮਲ ਕਹਾਂ ਤੇ ਪਾਹੀਅਹਿ ? ਜਬ ਕਿਰਪਾ ਕਰਿ ਕਰਿ ਠਾਕੁਰੁ ਆਪਿ ਗੁਰੂ ਪੂਰਾ ਮੇਲੇ ਤਬ ਉਹਿ ਚਰਨ ਕਮਲ ਮਨਿ ਬਸਹਿ ਗੁਰੂ ਕੇ ਪ੍ਰਸਾਦਿ। ਜਿਨੀ ਚਰਨ ਕਮਲੀ ਕੋਟ ਕੋਟਾਨ ਪਾਪ ਪਰਲੈ ਜਾਹਿ। ਜਿਨ ਚਰਨ ਕਮਲ ਜੁਗ ਜੁਗਾਂ ਕੇ ਪਾਪ ਪਰਲੈ ਜਾਹਿ ਤੇ ਚਰਨ ਕਮਲ ਗੁਰ ਕੈ ਪ੍ਰਸਾਦਿ ਹਿਰਦੈ ਵਸਹਿ। ਜਬ ਵਸਹਿ ਤਬ ਹੀ ਤਤਕਾਲ ਮੁਕਤਾ ਹੋਇ। ਬੋਲਹੁ ਭਾਈ ਜੀ, ਹਰਿ ਹਰਿ ਹਰਿ, ਰਾਮ ਰਾਮ ਰਾਮ, ਵਾਹੁਗੁਰੂ ਸਚਾ"। ਤਬ ਫੇਰਿ ਓਨਹੁ ਕਹਿਆ, ਕਹੈ, "ਜੀ, ਏਹੁ ਜਿ ਕੀਰਤਨੁ ਕੀਜਤਾ[8] ਹੈ, ਲੋਕੁ ਸੁਣਦਾ ਹੈ ਜੀ, ਦਿਖਾ ਜੀ, ਏਸੁ ਕੀਰਤਨ ਕੀ ਮਹਮਾਂ ਕੈਸੀ ਹੈ ਜਿ ਕੋਈ ਗੁਣ ਪਰਮੇਸੁਰ ਕੇ ਗਾਵੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਰਾਮ ਜਨਹੁ !

ਕਿਸੁ ਆਗੈ ਪ੍ਰਭ ਕੰਉ[9] ਸਾਲਾਹੀ ॥ ਤਿਸੁ ਬਿਨੁ ਦੂਜਾ ਕੋਈ ਨਾਹੀ[10] ॥
ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥ ਨਾਨਕ ਸਹਜਿ ਭਾਇ ਗੁਣ ਗਾਇ ॥੮॥੨॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਜਨਹੁ ! ਤੁਮ ਸੁਣਹੁ ਜਿ ਸੁ ਐਸਾ ਕਉਣੁ ਹੈ ਜਿਸੁ ਆਗੈ ਪ੍ਰਭ ਜੀ ਕੀ ਸਾਲਾਹਿ ਕਰੰਉ। ਸੁ ਐਸਾ ਉਹੁ ਕੋਈ ਨਾਹੀਂ ਜਿ ਜਸੁ ਜਿਸ ਕਾ ਕੀਜੀਐ ਅਰੁ ਉਹੁ ਸੁਨੈ ਅਰੁ ਸਲਾਹ ਦੀ ਭੁਖ ਲਹੈ। ਮੈਂ ਸਾਰੇ ਦੇਸ ਫਿਰਿਆ, ਪਣੁ ਏਹਾ ਕੋਈ ਮਿਲਿਓ ਨਾਹੀਂ ਜਿਸੁ ਆਗੈ ਪ੍ਰਭ ਜੀ ਕੀ ਸਾਲਾਹ ਕਰੰਉ ਅਰੁ ਓਹੁ ਸੁਣਿ ਸਕੈ। ਪਰੁ ਜੇ ਕੋਈ ਮਿਲਿਆ ਸਿ ਮਾਇਆ ਹੀ ਨੋ ਢੂਢਦਾ ਮਿਲਿਆ, ਪਣੁ ਐਸਾ ਕੋਈ ਨ ਮਿਲਿਆ ਜਿ ਪਰਮੇਸੁਰੁ ਢੂਢਤਾ ਮਿਲੇ। ਜੇ ਕੋਈ ਭੇਖਿ ਪਰਮੇਸੁਰ ਕੈ ਲੀਐ ਮਿਲਿਆ, ਜਾਂ ਉਸੁ ਅਗੈ ਸਲਾਹ ਦੀਆਂ ਬਾਤਾਂ ਕੀਜਅਹਿ ਤਾਂ ਉਸ ਕਾ ਮਨੁ ਜਾਇ ਪਇਆ ਮਾਇਆ ਵਿਚਿ। ਸਾਲਾਹੀਐ ਸਿ ਕਿਸੁ ਅਗੈ ਸਾਲਾਹੀਐ ? ਸੁਨਣ ਵਾਲੇ ਨੋ ਮਾਇਆ ਖਿੰਜਿ ਲੇ ਗਈ। ਬਾਬਾ ਜੀ ! ਮੈਂ ਭ੍ਰਮਿ ਰਹਿਆ ਹੰਉ ਸੈਂਸਾਰੁ ਸਾਰਾ, ਐਸਾ ਕੋਈ ਨ ਮਿਲਿਆ ਜਿ ਇਕ ਘੜੀ ਨਿਰਮਾਇਲੁ[11] ਮਾਇਆ ਤੇ ਹੋਇ ਕੈ ਸੁਣੈ; ਪਣੁ ਜੀ ਉਸ ਹੀ ਅਗੈ ਗਾਵਣਾ, ਉਹੀ ਠਾਕੁਰੁ ਮੰਨਣ ਹਾਰਾ, ਉਹੀ ਸਮਝਣ ਹਾਰਾ, ਹੋਰੁ ਉਸੁ ਬਿਨਾਂ ਕੋਈ ਨਾਹੀਂ ਜਿਸ ਜਾਹਗਾ ਠਾਕੁਰ ਭਾਵੈ ਤਿਸੁ ਤਿਸੁ ਜਾਹਗਾ ਰਾਖੈ। ਸਹਜਿ ਨਾਲਿ ਠਾਕੁਰ ਜੀ ਕਾ ਜਸੁ ਗਾਵਣਾ, ਜਿਉਂ ਜਿਉਂ

---

[1]ਕਿੱਥੋਂ। [2]ਸਹੀ ਪਾਠ–'ਆਚਾਰਾ ਵੀਚਾਰਾ'। [3]ਪਦ (ਚਰਣ) ਪੰਕਜ (ਕਮਲ)। [4]ਹੋਰ ਠੌਰ ਅਥਵਾ ਥਾਂ। [5]ਇਸੇ ਤਰ੍ਹਾਂ। [6]ਖਿਣ ਮਾਤ੍ਰ। [7]ਕਈ ਕ੍ਰੋੜਾਂ। [8]ਕਰੀਦਾ। [9]ਸਹੀ ਪਾਠ–'ਤੁਧੁ'। [10]ਸਹੀ ਪਾਠ–ਤੁਧੁ ਬਿਨੁ ਦੂਜਾ ਮੈ ਕੋ ਨਾਹੀ।' [11]ਨਿਰਲੇਪ, ਸੰਗ ਦੋਖ ਤੇ ਰਹਿਤ।

ਆਤਮਾ ਸਹਜਿ ਵਿਚਿ ਆਵੈ ਤਿਉਂ ਤਿਉਂ ਠਾਕੁਰ ਜੀ ਕਾ ਜਸੁ ਗਾਵਣਾ। ਕੋਈ ਭਾਵੈਂ ਸੁਣਉ ਕੋਈ ਨ ਸੁਣਉ, ਆਤਮੇ ਕੈ ਰੰਗਿ ਪਰਮੇਸੁਰ ਕਾ ਜਸੁ ਗਾਵਣਾ। ਬੋਲਹੁ ਸਗਲੇ ਰਾਮ"।

ਤਬ ਉਨਹੁ ਬੈਸਨਉ ਸਭਨੋਹੁ ਨਮਸਕਾਰੁ ਕੀਆ। ਸਭਿ ਉਹਿ ਗੁਰੂ ਬਾਬੇ ਜੀ ਕੇ ਸਿਖ ਹੂਏ; ਨਾਨਕ ਪੰਥੀ ਭਏ; ਉਨਕੇ ਮਨਿ ਸੰਤੋਖੁ ਆਇਆ। ਉਨ੍ਹਾਂ ਤੇ ਪੀਛੈ ਏਹੁ ਜਿ ਨਿਰੰਜਨੀਆਂ ਕਾ ਪੰਥੁ[1] ਹੈ ਸਿ ਉਹਿ ਉਹੀ ਹੈ। ਮਥੁਰਾ ਕੈ ਬਿਖੈ ਜਿ ਦਰਸਨੁ ਲੀਆ ਹੈ ਤਿਵ ਹੀ ਜਿ ਬਿਦਾ ਭਏ ਸਿ ਉਨ ਕਾ ਇਹੀ ਬਿਉਹਾਰੁ, ਉਨਹੁ ਏਹੁ ਬਾਤ ਮੰਨਿ ਲੀਨੀ ਹੈ, ਓਹਿ ਅਵਰੁ ਬਾਤਾਂ ਕਉ ਨਾਹੀਂ ਮਾਨਤੇ। ਈਹਾਂ ਓਹਿ ਹੈ ਹੀ ਨਾਹੀਂ। ਸਮੁੰਦ੍ਰ ਕੀ ਧਰਤੀ ਜਾਇ ਰਹੇ ਹੈਂ। ਉਸ ਹੀ ਤਰਫ ਉਨ ਕੀ ਰਹਤ ਹੈ! ਦਖਣ ਕੀ ਧਰਤੀ ਓਹਿ ਰਹਤੇ ਹੈਂ, ਉਦਾਸੁ ਹੀ ਫਿਰਤੇ ਹੈਂ[2]। ਬੋਲਹੁ ਵਾਹੁਗੁਰੂ।

**ਸਲੋਕੁ[3] ॥**

ਹਰਿ ਜੀ ਰਖਨਹਾਰੁ ਤੂ ਜਿਵ ਜਾਨਹਿ ਤਿਵ ਰਾਖੁ ॥
ਰਾਖਹੁ ਨਾਨਕ ਦਾਸ ਕੀ ਤੂ ਪੂਰਨ ਪੁਰਖੁ ਅਲਾਖੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੦੯ ॥

# (ਅ) ਗੁਰੂ ਜੀ ਮਥਰਾ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਪਰਮੇਸਰ ਨਾਲ)

ਸਤਿਗੁਰੂ ਬਾਬਾ ਨਾਨਕੁ ਜੀ ਮਥਰਾ ਮਹਿ ਜਬ ਦੇਖੈ ਇਕਿ ਸਹਸਕਿਰਤਿ[4] ਪੜਤੇ ਹੈਂ; ਇਕਿ ਪੁਸਤਕ ਪੁਰਾਣ ਪੜ੍ਹਤੇ ਹੈਂ; ਇਕਿ ਸਿਮਰਤ[5], ਮਹਾਂ ਭਾਗਵਤ[6] ਪੜ੍ਹਤੇ ਹੈ, ਇਕਿ ਗੀਤਾ[7]-ਗਾਇਤ੍ਰੀ ਪੜ੍ਹਤੇ ਹੈਂ; ਇਕਿ

---

[1]ਸਿੱਖ-ਇਤਿਹਾਸ ਦੇ ਅਨੁਸਾਰ ਨਿਰੰਜਨੀ ਮਤ ਹਿੰਦਾਲ ਨਾਮੀ ਇਕ ਜੱਟ ਸਿੱਖ ਤੋਂ ਚਲਿਆ ਸੀ। ਭਾਈ ਹਿੰਦਾਲ ਪਿੰਡ ਜੰਡਿਆਲਾ ਜ਼ਿਲਾ ਅੰਮ੍ਰਿਤਸਰ ਦਾ ਵਸਨੀਕ ਸੀ ਤੇ ਇਸਦਾ ਜਨਮ ਸੰਮਤ ੧੬੩੦ ਬਿ: ੧੫੭੩ (ਈਸਵੀ) ਵਿਚ ਹੋਇਆ ਸੀ। ਇਹ ਗੁਰੂ ਅਮਰਦਾਸ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਛੇਵੇਂ ਸਿੱਖ ਗੁਰੂ ਦੇ ਸਮੇਂ ਤਕ ਗੁਰੂ ਘਰ ਦਾ ਪ੍ਰਚਾਰਕ ਬਣ ਕੇ ਕੰਮ ਕਰਦਾ ਰਿਹਾ। ਸੰਮਤ ੧੭੦੫ ਬਿ: (੧੬੪੮ ਈਸਵੀ) ਵਿਚ ਇਸ ਦਾ ਦੇਹਾਂਤ ਹੋਇਆ। ਫੇਰ ਇਸ ਦੇ ਪੁਤ੍ਰ ਬਿਧੀ ਚੰਦ ਨੇ, ਜੋ ਅੱਛਾ ਖਾਸਾ ਕਰਾਮਾਤੀ ਮੰਨਿਆ ਜਾਂਦਾ ਸੀ, ਸਿੱਖ-ਪੰਥ ਤੋਂ ਵਿਰੁਧ ਸਰਕਸੀ ਅਖਤਿਆਰ ਕਰ ਲਈ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਕਈ ਗੱਲਾਂ ਸ਼ਾਮਲ ਕਰ ਕੇ ਸਿਖ ਇਤਿਹਾਸ ਵਿਗਾੜਨ ਦਾ ਜਤਨ ਕੀਤਾ। (ਵੇਖੋ ਗਿ: ਗਿਆਨ ਸਿੰਘ; ਪੰਥ ਪ੍ਰਕਾਸ਼, ਸ: ਕਾਨ੍ਹ ਸਿੰਘ; ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼) ਸੋਢੀ ਮਿਹਰਵਾਨ, ਸਣੇ ਆਪਣੇ ਪਿਤਾ ਪ੍ਰਿਥੀ ਚੰਦ ਤੇ ਪੁਤ੍ਰ ਸੋਢੀ ਹਰਿ ਜੀ ਦੇ ਚੂੰਕਿ ਗੁਰੂ ਘਰ ਦੇ ਵਿਰੋਧੀ ਗਿਣੇ ਗਏ ਸਨ, ਇਸ ਲਈ ਮੁਮਕਿਨ ਹੈ ਇਨ੍ਹਾਂ ਨੇ ਨਿਰੰਜਨੀਆਂ ਨਾਲ ਆਪਣਾ ਜੁਟ ਬਣਾ ਲਿਆ ਹੋਵੇ, ਕਿਉਂਕਿ ਉਹ ਵੀ ਵਿਰੋਧੀ ਤੇ ਇਹ ਵੀ ਵਿਰੋਧੀ। [2]ਸਾਧੂ ਮਨੋਹਰ ਦਾਸ ਨਿਰੰਜਨੀ (੧੯ਵੀਂ ਸਦੀ ਬਿ:) ਦੀਆਂ ਕੁਝ ਹੱਥ ਲਿਖਤਾਂ ਤੋਂ ਇਸ ਕਥਨ ਦੀ ਪੁਸ਼ਟੀ ਹੁੰਦੀ ਹੈ ਕਿ ਨਿਰੰਜਨੀ ਸਾਧੂ ਉਸ ਸਮੇਂ ਰਾਜਸਥਾਨ, ਦੱਖਣ ਆਦਿ ਵਿਚ ਰਹਿੰਦੇ ਸਨ। [3]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [4]ਸੰਸਕ੍ਰਿਤ। [5]ਸਿਮ੍ਰਤੀਆਂ, ਜੋ ਗਿਣਤੀ ਵਿਚ ੨੭ ਹਨ—ਅਤ੍ਰਿ, ਵਿਸ਼ਨੂ ਸਿਮ੍ਰਤੀ ਆਦਿ। [6]ਸ੍ਰੀ ਮਦ ਭਾਗਵਤ ਮਹਾਂ ਪੁਰਾਣ। [7]ਸ੍ਰੀ ਮਦ ਭਗਵਤ ਗੀਤਾ।

ਕਈ ਰਿਖੀਸੁਰ ਧਿਆਨਿ ਲਗਾਇ ਬੈਠੇ ਹੈਂ, ਇਕਿ ਤਪੀਸਰ ਬੈਠੇ ਤਪਸਿਆ ਕਰਤੇ ਹੈਂ, ਇਕਿ ਲੈਈ ਜਪਮਾਲੀ[1] ਜਪੁ ਕਰਤੇ ਹੈਂ, ਇਕਿ ਬੈਠੇ ਕੀਰਤਨੁ ਕਰਤੇ ਹੈਂ, ਇਕਿ ਕਈ ਬੈਸਨਉ ਠਾਕੁਰ ਜੀ ਕੀ ਪੂਜਾ ਕਰਤੇ ਹੈਂ। ਤਬ ਗੁਰੂ ਬਾਬਾ ਨਾਨਕੁ ਜੋ ਦੇਖੈ ਤਾਂ ਸਭੁ ਕੋਈ ਉਸ ਹੀ ਸ੍ਰੀ ਠਾਕੁਰ ਜੀ ਕਾ ਸਿਮਰਨੁ ਕਰਤਾ ਹੈ, ਉਨਕਾ ਬਿਉਹਾਰੁ ਇਉਂ ਹੀ ਹੋਇਆ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ! ਜਿ ਕੋਈ ਜੀਉ ਹੈ ਸਿ ਸਭੁ ਕੋਈ ਗੋਬਿੰਦ ਜੀ ਕਾ ਸਿਮਰਣੁ ਕਰਤਾ ਹੈ, ਦਿਖਾ ਹਮਾਰੀ ਕਵਣੁ ਗਤਿ। ਤੇ ਧੰਨਿ ਹੈ ਜਿਨ ਕੀ ਪ੍ਰੀਤਿ ਗੋਬਿੰਦ ਜੀ ਸਾਥਿ ਹੈ"। ਤਬ ਗੁਰੂ ਬਾਬਾ ਨਾਨਕੁ ਰਾਮਕਲੀ ਰਾਗ ਮਹਿ ਪ੍ਰੀਤ ਉਪਦੇਸੀ ਮਾਰਫਤੀ[2] ਬਾਣੀ ਬੋਲਿ ਉਠਿਆ ਜਿ:—

> ਕੋਈ ਪੜਤਾ ਸਹਸਾਕਿਰਤਾ[3] ਕੋਈ ਪੜੈ ਪੁਰਾਨਾ॥
> ਕੋਈ ਨਾਮੁ ਜਪੈ ਜਪਮਾਲੀ[4] ਲਾਗੈ ਸਹਜਿ[5] ਧਿਅਨਾ॥
> ਅਬਹੀ ਕਬਹੋ[6] ਕਿਛੂ ਨ ਜਾਨਾ ਤੇਰਾ ਏਕੋ ਨਾਮੁ ਵਖਾਨਾ॥ ੧॥
> ਨ ਜਾਣਾ ਹਰੇ ਮੇਰੀ ਕਵਨ ਗਤੇ॥
> ਹਮ ਮੂਰਖ ਮੁਗਧ[7] ਸਤਿਗੁਰ ਸਰਣਾਈ ਹਰਿ ਰਾਖਹੁ ਹਮਰੀ[8] ਲਾਜਪਤੇ॥ ੧॥ ਰਹਾਉ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਮੇਸੁਰ! ਜਿਤਨੇ ਹੈਂ ਇਹ ਸਭਿ ਤੇਰੀ ਸੇਵਾ ਕਰਤੇ ਹੈਂ। ਕੋਈ ਸਹੰਸਕਿਰਤਿ ਪੜਤੇ ਹੈਂ, ਕੋਈ ਪੁਰਾਨੁ ਪੜਤਾ ਹੈ, ਕੋਈ ਬਿਆਕਰਣ ਗਾਇਤ੍ਰੀ ਸੰਧਿਆ ਪੜਤਾ ਹੈ, ਕੋਈ ਸੂਰਜ ਮੰਤ੍ਰ ਪੜਤਾ ਹੈ, ਕੋਈ ਮਹਾਂ ਭਾਗਵਤੁ, ਸਿੰਮ੍ਰਿਤਿ ਪੜਤਾ ਹੈ, ਕੋਈ ਧਿਆਨਿ ਹੀ ਲਾਇ ਬੈਠਾ ਹੈ, ਕੋਈ ਤਪਸਿਆ ਕਰਤਾ ਹੈ। ਅਨੇਕ ਤੇਰੇ ਸੇਵਕ ਹੈਂ ਅਰੁ ਅਨੇਕ ਅਨੇਕ ਸੇਵਾ ਕਰਤੇ ਹੈਂ, ਪਰੁ ਮੇਰੇ ਸਮਾਨ ਅਪਤੁ[9] ਮੂਰਖੁ ਕੋਈ ਨਾਹੀਂ। ਮੈਂ ਤੇ[10] ਨ ਆਗੈ ਨ ਪਾਛੈ ਕਾਈ ਸੇਵਾ ਹੋਇ ਨ ਆਈਆ, ਮੈਂ ਜੀ ਕਿਛੂ ਨਾਹੀਂ ਜਾਨਤਾ, ਏਕੋ ਤੇਰਾ ਨਾਮੁ ਹੀ ਲੇ ਪਛਾਨਤਾ ਹੰਉ। ਮੈਂ ਨਾਹੀਂ ਜਾਨਤਾ ਜਿ ਮੇਰੀ ਕਿਉਂ ਕਰਿ ਗਤਿ ਹੋਇਗੀ। ਜੇ ਕਿਛੁ ਮੂਰਖੁ ਮੁਘਦ ਮਹਾਂ ਅਪਤੁ ਹਾਸਿ[11] ਹੰਉ ਹੀ ਹਾਂ। ਨਾਹੀਂ ਜਾਨਤਾ ਜਿ ਮੇਰੇ ਸਿਰਿ ਸਾਹਿਬੁ ਕਿਆ ਕਰੇਗਾ। ਮੇਰੇ ਸਮਾਨਿ ਮੂਰਖੁ ਮੁਗਧ ਕੋਈ ਨਾਹੀਂ, ਪਣੁ ਸਤਿ ਪੁਰਖ ਸਤਿਗੁਰ ਕੀ ਸਰਣਾਗਤਿ ਪੜਿਆ ਹੰਉ, ਜਿਉਂ ਜਾਨਹਿ ਤਿਉਂ ਨਿਰੰਜਨ ਪੁਰਖ! ਤੂੰ ਮੇਰੀ ਪਰਮਗਤਿ[12] ਕਰਿ, ਜਿਉਂ ਜਾਨਹਿ ਤਿਉਂ ਮੇਰੀ ਪਤਿ ਰਖੁ। ਮੇਰੀ ਲਜਾ ਤੁਮ ਹੀ ਕੰਉ ਹੈ; ਹੰਉ ਤੇਰੀ ਸਰਣਿ ਪੜਿਆ ਹਾਂ; ਜਿਤੁ ਜਾਨਉ ਤਿਉਂ ਕਰਹੁ। ਬੋਲਹੁ ਭਾਈ ਜੀ ਵਾਹੁਗੁਰੂ ਸਚਾ"। ਬਹੁੜਿ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ:—

> ਮਰਣੁ ਲਿਖਾਇ ਮੰਡਲ ਮਹਿ[13] ਆਏ ਜੀਵਣ ਜਾਚਹਿ ਭਾਈ[14]॥
> ਇਕਿ ਚਲੇ ਹਮ ਚਲਣਾ ਭਾਈ ਵਾਟ ਚਲੰਦੀ[15] ਆਈ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਮੇਰੇ ਮਨ! ਤੂ ਜਿ ਜੀਵਿਆ ਚਾਹਿਦਾ ਹੈਂ ਅਰ ਮੂਆ ਨਾਹੀਂ ਚਾਹਤਾ, ਜਾਤੇ ਦਰਿ ਪਰਮੇਸੁਰ ਕੈ ਮਰਣੁ ਪਹਿਲੇ ਲਿਖਾਇਆ ਤਾਂ ਤੂ ਈਹਾਂ ਆਇਆ। ਤੈਂ ਜਿ

---

[1]ਮਾਲਾ। [2]ਮਾਰਫ਼ਤ (ਗਿਆਨ) ਵਾਲੀ। [3]ਸੰਸਕ੍ਰਿਤ (ਵਿਆਕਰਣ)। [4]ਮਾਲਾ। [5]ਸਹੀ ਪਾਠ—'ਲਾਗੈ ਤਿਸੈ।' [6]ਨਾ ਹੁਣ ਤੇ ਨ ਫੇਰ ਕਦੇ। [7]ਸਹੀ ਪਾਠ—'ਅਗਿਆਨ'। [8]ਸਹੀ ਪਾਠ—'ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ...।' [9]ਪਤ ਤੋਂ ਰਹਿਤ। [10]ਮੈਥੋਂ। [11]ਉਪਹਾਸਾ ਸਪਦ, ਅਰਥਾਤ—ਹਾਸੀ ਜੋਗ। [12]ਮੁਕਤੀ। [13]ਸੰਸਾਰ ਰੂਪ ਮੰਡਲ ਜਾਂ ਬ੍ਰਹਿਮੰਡ ਵਿਚ। [14]ਸਹੀ ਪਾਠ—'ਜੀਵਣੁ ਸਾਜਹਿ ਮਾਈ।' [15]ਸਹੀ ਪਾਠ—'ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ...।'

ਮਰਣੁ ਬਿਸਾਰਿਆ, ਜਾਂ ਤੂ ਸਮਝਤਾ ਨਾਹੀਂ ਤਾਂ ਤੂ ਸੰਸਾਰ ਕੀ ਤਰਫ ਦੇਖੁ ਜਿ ਇਕਿ ਮਰਤੇ ਹੈਂ; ਇਕ ਜੀਵਤੇ ਹੈਂ; ਇਕ ਆਵਤੇ ਹੈਂ; ਇਕਿ ਜਾਤੇ ਹੈਂ। ਜਿਉਂ ਅਵਰ ਜੀਅ ਆਵਤੇ, ਜਾਤੇ, ਮਰਤੇ ਹੈਂ, ਤਿਉਂ ਤੂੰ ਭੀ ਆਵਹਿ ਜਾਹਿਗਾ, ਜਨਮਹਿ ਮਰਹਿਗਾ। ਏਹੁ ਰਾਹੁ ਹੋਤਾ ਆਇਆ ਹੈ। ਇਕਿ ਆਵਹਿਗੇ ਜੀਵ, ਇਕ ਜਾਹਿਗੇ ਜੀਵ, ਵਾਟ ਚਲਦੀ ਆਈ ਹੈ। ਜਾਂ ਹੋਂਦੀ ਆਈ ਹੈ, ਤਾਂ ਤੂ ਕਿਉਂ ਰੇ ਮੇਰੇ ਮਨ! ਈਵ ਕਰਤਾ ਹੈਂ ਜਿ ਮਰਣੁ ਬੁਰਾ ਹੈ? ਨਾ ਰੇ ਜੀਵ! ਮਰਣੁ ਹੀ ਭਲਾ ਹੈ; ਤੂ ਮਰਣ ਕਉ ਬੂਝ। ਪਰਮੇਸੁਰੁ ਕਉ ਚਿਤਿ ਰਖੁ, ਦੁਰਮਤਿ ਛੋਡਿ ਦਿੜਤਾ ਕਰੁ। ਮਨ ਕੈ ਬਿਖੈ ਪਰਮੇਸੁਰੁ ਆਰਾਧੁ। ਬੋਲਹੁ ਰਾਮ ਰਾਮ ਰਾਮ ਵਾਹੁਗੁਰੂ ਸਚਾ"।

ਤਬ ਗੁਰੂ ਬਾਬਾ ਨਾਨਕੁ ਅਪਨੇ ਮਨ ਕਉ ਸਮਝਾਵਤਾ ਹੈ। ਆਤਮੇ ਕੀ ਪਰਕਿਰਤਿ ਕਹਤਾ ਹੈ ਜਿ ਆਤਮਾ ਕੈਸਾ ਹੈ:-

ਕਬਹੂ ਜੀਅੜਾ ਊਭਿ[1] ਚੜਤੁ ਹੈ ਕਬਹੂ ਜਾਇ ਪਇਆਲੇ[2] ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ[3] ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬਾ ਜੀ ਕਹਤਾ ਹੈ, "ਏਹੁ ਜਿ ਜੀਉ ਹੈ ਸੁ ਕੈਸਾ ਹੈ, ਕਬਹੂ ਊਭਿ ਚੜਤਾ ਹੈ, ਅਸਮਾਨਿ ਹੋਇ ਜਾਤਾ ਹੈ-ਗਰਬ ਮਾਨਿ ਹੋਇ ਜਾਤਾ ਹੈ, ਕਹਦਾ ਹੈ ਮੈਂ ਜੇਵਡੁ ਕੋਈ ਨਾਹੀਂ। ਕਦੇ ਆਖਦਾ ਹੈ ਹਉਂ ਕਿਹੁ[4] ਨਾਹੀਂ; ਚਿੰਤਾ ਮਾਇਆ ਦੀ ਕਰਿ ਕੈ ਕਬਹੂ ਪਇਆਲ ਜਾਤਾ ਹੈ, ਕਬਹੂ ਊਭਿ ਚੜਤਾ ਹੈ, ਕਬਹੂ ਭਲੈ ਘਰਿ ਹੋਤਾ ਹੈ, ਕਬਹੂ ਬੁਰੈ ਘਰਿ ਹੋਤਾ ਹੈ, ਕਬਹੂ ਅੰਦੇਸਮਾਨੁ ਹੋਤਾ ਹੈ, ਕਬਹੂ ਹਰਖਮਾਨੁ ਹੋਤਾ ਹੈ, ਪਰੁ ਗੋਬਿੰਦ ਊਪਰਿ ਦਿੜਤਾ ਨਾਹੀਂ ਕਰਿ ਰਹਤਾ, ਚਾਰੇ ਕੁੰਡਾ[5] ਭਾਲਦਾ ਫਿਰਦਾ ਹੈ, ਪਰਮੇਸੁਰ ਊਪਰਿ ਦਿੜਤਾ ਨਾਹੀਂ ਕਰਤਾ। ਸੰਸਾਰ ਕੇ ਜੋੜਿ, ਮਾਤਾ ਪਿਤਾ ਕੇ ਭਾਈ-ਭਤੀਜੇ, ਸੈਨ-ਸਾਕ ਊਪਰਿ ਆਸਾਂ ਰਖਤਾ ਹੈ ਜਿ ਏ ਮੇਰੇ ਹੈਂ, ਪਰਮੇਸੁਰ ਕਉ ਨਾਹੀਂ ਜਾਣਤਾ। ਬੋਲਹੁ ਭਾਈ ਵਾਹੁਗੁਰੂ"। ਤਬ ਫਿਰਿ ਮਨ ਕੀ ਪਰਕਿਰਤਿ ਗੁਰੂ ਬਾਬਾ ਜੀ ਕਹਿ ਸੁਨਾਵਤਾ ਹੈ :-

ਨ ਕਿਸੈ ਕਾ ਇਠੁ[6] ਨ ਮਿਤ੍ਰੁ ਨ ਭੈਣੁ ਨ ਭਾਈ[7] ਨਾ ਕਿਸੈ ਬਾਪੁ ਨ ਮਾਈ ॥
ਪ੍ਰਣਵਤਿ ਨਾਨਕੁ ਜਿਸੁ[8] ਤੂ ਦੇਵਹਿ ਹੋਵੈ ਅੰਤਿ[9] ਸਹਾਈ ॥੪॥੧॥

ਤਿਸੁ ਕਾ ਪਰਮਾਰਥੁ-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹਿ ਜੀਵ ਜਿਤਨੇ ਸੰਸਾਰੁ ਊਪਰਿ ਹੈਨਿ ਤਿਤਨੇ ਏਹਿ ਲਇਐ ਵਰਤਦੇ ਹੈਨਿ ਜਿ ਏਹੁ ਮੇਰਾ ਇਠੁ ਹੈ, ਮਿਤੁ ਹੈ, ਭਾਈ ਹੈ, ਭਤੀਜਾ ਹੈ, ਸਾਕੁ ਹੈ ਕਿ ਸੈਨੁ ਹੈ, ਯਾਰੁ ਹੈ ਕਿ ਦੋਸਤੁ ਹੈ, ਇਨ੍ਹਾਂ ਬੀਚਿ ਇਸ ਕਾ ਕੋਈ ਨਾਹੀਂ ਅੰਤਿ ਕੈ ਬਿਖੈ। ਅੰਤਿ ਏਸੁ ਜੀਵ ਕਾ ਸਹਾਈ ਕਵਣੁ ਹੈ? ਏਕੁ ਨਾਮੁ ਪਰਮੇਸੁਰ ਕਾ, ਜਿਸੁ ਕਉ ਏਹੁ ਨਾਮੁ ਆਪਣਾ ਦੇ ਤਿਸਹੀ ਕਉ ਨਾਮੁ ਪਰਮੇਸੁਰ ਕਾ ਸਹਾਈ ਹੋਇ। ਬਿਨਾਂ ਨਾਮ ਥੀਂ ਅੰਤਿ ਬਿਬਸਥਾ[10] ਜਦਿ ਏਹੁ ਜੀਉ ਜਮ ਕੀ ਤ੍ਰਾਸ[11] ਮਹਿ ਆਵੈਗਾ, ਤਬ ਏਸ

---

[1]ਉੱਚੇ ਗਗਨਾਂ ਵਿਚ, ਭਾਵ-ਚੜ੍ਹਦੀਆਂ ਕਲਾਂ ਵਿਚ। [2]ਪਾਤਾਲ ਵਿਚ, ਭਾਵ-ਢਹਿੰਦੀਆਂ ਕਲਾਂ ਵਿਚ। [3]ਇਹ ਦੋਵੇਂ ਤੁਕਾਂ ਪਹਿਲੀਆਂ ਅੰਕ ੨ ਦੀਆਂ ਤੁਕਾਂ "ਮਰਣ ਲਿਖਾਇ ਮੰਡਲ ਮਹਿ ਆਏ..." ਤੋਂ ਜਿਨ੍ਹਾਂ ਦਾ ਗੁਰਬਾਣੀ ਦੇ ਅਨੁਸਾਰ ਅਸਲ ਵਿਚ ਅੰਕ ੩ ਹੈ, ਪਹਿਲਾਂ ਆਉਣੀਆਂ ਚਾਹੀਦੀਆਂ ਸਨ, ਜਿਸ ਕਰ ਕੇ ਲੇਖਕ ਨੇ ਏਥੇ ਕ੍ਰਮ-ਭੰਗ ਕੀਤਾ ਜਾਪਦਾ ਹੈ। [4]ਕੁਝ। [5]ਕੂੰਟਾਂ, ਕੂਟ ਤੋਂ ਭਾਵ ਏਥੇ ਪਹਾੜ ਦੀ ਚੋਟੀ ਜਾਂ ਕੋਣ ਹੈ, ਚਾਰੇ ਕੋਣਾਂ ਇਹ ਹਨ-ਈਸ਼ਾਨ ਕੋਣ, ਨੈਰਤਿ ਕੋਣ, ਅਗਨਿ ਕੋਣ, ਤੇ ਵਾਯਵੀ ਕੋਣ। [6]ਇਸ਼ਟ, ਮਨ ਇੱਛਤ, ਮਨ ਭਾਉਂਦਾ, ਪਿਆਰਾ। [7]ਸਹੀ ਪਾਠ-'ਨ ਕਿਸੀ ਕਾ, ਮੀਤੁ ਨ ਕਿਸੀ ਕਾ ਭਾਈ।' [8]ਸਹੀ ਪਾਠ-'ਜੇ'। [9]ਸਹੀ ਪਾਠ-'ਅੰਤੇ ਹੋਇ।' [10]ਅਵਸਥਾ। ਪ੍ਰਬੰਧ, ਪਰ ਵਜਵਸਥਾ ਤੋਂ ਭਾਵ ਏਥੇ ਅਵਸਥਾ। ਅਥਵਾ ਉਮਰ ਹੈ। [11]ਡਰ, ਭੈ।

ਕਉ ਇਕੁ ਨਾਮ ਪਰਮੇਸੁਰ ਕਾ ਸਹਾਈ ਹੋਇਗਾ; ਬਿਨਾਂ ਨਾਮੁ ਥੀਂ ਇਸ ਕਾ ਬੇਲੀ ਕੋਈ ਨਾਹੀਂ। ਮੇਰੇ ਜੀਵ! ਤੂ ਇਕੁ ਨਾਮੁ ਪਰਮੇਸੁਰ ਕਾ ਹੀਐ ਰਾਖੁ। ਸੁ ਨਾਮੁ ਕਿਆ ਹੈ ਜਿ, ਬੋਲਹੁ ਰਾਮੁ ਬੋਲਹੁ ਰਾਮੁ, ਧੰਨਿ ਰਾਮੁ, ਧੰਨਿ ਰਾਮੁ, ਸਤਿ ਰਾਮੁ, ਸਤਿ ਰਾਮੁ"।

**ਸਲੋਕੁ[1] ॥**

ਗੁਰੂ ਗੁਰੂ ਮਨ ਸਿਮਰੀਐ ਨਉਨਿਧਿ ਪ੍ਰਾਪਤਿ ਹੋਇ ॥
ਨਾਨਕ ਦਾਸ ਗੁਰੂ ਮਿਲੇ ਤੇ ਦੂਖੁ ਨ ਲਾਗੇ ਕੋਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੧੦ ॥

# (ੲ) ਗੁਰੂ ਜੀ ਮਥਰਾ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਥਰਾ ਦੇ ਵੈਸ਼ਣਵਾਂ ਨਾਲ)

ਤਬ ਫਿਰਿ ਮਥੁਰਾ ਕੈ ਬਿਖੈ ਗੁਰੂ ਬਾਬਾ ਬੈਠਾ ਥਾ ਅਰੁ ਏਕੁ ਬੈਸਨੌ ਮਿਲਿ ਗਏ। ਤਿਨਹੁ ਕਹਿਆ ਜਿ, "ਬਡਾ ਭਗਤੁ ਹੈ ਨਾਨਕੁ ਕਲਿ ਕੈ ਬਿਖੈ, ਚਲਹੁ ਭਾਈ ਦਰਸਨੁ ਕਰਿ ਆਵਹੁ"। ਤਬ ਗੁਰੂ ਬਾਬੇ ਨਾਨਕ ਪਾਸਿ ਮਥੁਰਾ ਬਾਸੀ ਮਿਲਿ ਆਏ ਤਿਨਹੁ ਆਇ ਕਹਿਆ ਜਿ, "ਰਾਮੁ ਕ੍ਰਿਸਨ ਗੁਰੂ ਬਾਬਾ ਨਾਨਕ ਜੀ! ਸ੍ਰੀ ਰਾਮੁ ਕ੍ਰਿਸਨ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਤਿ ਰਾਮੁ ਕ੍ਰਿਸਨ, ਆਈਐ ਜੀ! ਬਲਿਹਾਰਿ ਜਾਂ, ਬੈਠੀਐ ਜੀ"! ਤਬ ਉਹਿ ਰਾਮ ਕ੍ਰਿਸਨ ਕਰਿ ਕਰਿ ਬੈਠਿ ਗਏ। ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਭਲੇ ਹਉ ਬੈਸਨਉ ਜੀ! ਕਲਿਆਣ ਹੈ?" ਤਬ ਉਨਹੁ ਬੈਸਨੌ ਕਹਿਆ ਜਿ, ਭਲੇ ਹਹੁ ਜੀ! ਤੇਰੀ ਕਿਰਪਾ ਤੇ ਕਲਿਆਣੁ ਹੈ ਜੀ!" ਤਬ ਘੜੀ ਏਕ ਸਸਤਾਇ ਕਰਿ ਉਨਹੁ ਬੈਸਨਉ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਜੇ ਆਗਿਆ ਹੋਇ ਤਬ ਕਹਹ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਭਲਾ ਹੋਇ ਜੀ, ਜਿ ਕਿਛੁ ਜੀ ਹੈ ਸਿ ਕਹੀਐ ਜੀ"। ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਜੀ! ਏਹੋ ਬੇਨਤੀ ਜਿ ਦਿਖਾ ਤੁਮਰਾ ਕਵਨੁ ਪੰਥੁ ਹੈ ਜੀ? ਕਵਨੁ ਸੇਵਾ ਹੈ ਜੀ? ਕਵਨੁ ਉਪਦੇਸੁ ਹੈ ਜੀ? ਕਵਨੁ ਚਾਲਿ ਹੈ ਜੀ? ਕਵਨੁ ਰਹਤ ਹੈ ਜੀ? ਜਿਉਂ ਜਿਉਂ ਤੁਮਰਾ ਮਾਰਗੁ ਪੰਥੁ[2] ਹੈ ਤਿਉਂ ਤਿਉਂ ਸਮਝਾਈਐ ਜੀ"। ਤਬ ਗੁਰੂ ਬਾਬਾ ਨਾਨਕ ਜੀ ਹਸਿਆ, ਹਸਿ ਕਰਿ ਬਾਣੀ ਬੋਲੀ ਸਾਰੰਗ ਰਾਗ[3] ਮਹਿ ਜਿ :–

ਅਪੁਨੇ ਠਾਕੁਰ ਕੀ ਹਉ ਚੇਰੀ ॥
ਸਰਨਿ ਗਹੀ ਜਗ ਜੀਵਨ ਪ੍ਰਭ ਕੀ[4] ਹਉਮੈ ਮਾਰਿ ਨਿਬੇਰੀ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਭਾਈ ਰਾਮ ਜਨਹੁ! ਹਮ ਜਿ ਹੰਉ ਸਿ ਸ੍ਰੀ ਠਾਕੁਰ ਜੀ ਕੀ ਚੇਰੀ[5] ਹੰਉ, ਪੰਥੁ ਹਮਾਰਾ ਰਾਹੁ ਘਰੁ ਤਿਸੁ ਕਾ ਜਿ ਕਿਛੁ ਕਿਸੀ ਕਾ ਨਾਉਂ ਹੋਇ ਕਿ ਭਗਤੁ ਸੰਤੁ ਮਹੰਤੁ ਹੋਇ, ਅਰੁ ਜਿ ਚੇਰੀ ਠਾਕੁਰ ਕੇ ਘਰਿ ਹੋਇ ਤਿਸ ਕਾ ਕਿਆ ਨਾਮੁ ਕਿਆ ਮਾਰਗੁ ਗਾਮੁ[6]। ਕਿਆ ਘਰੁ,

---

[1]ਇਹ ਸਲੋਕ ਸੋਢੀ ਮਿਹਰਵਾਨ ਦਾ ਹੈ। [2]ਧਰਮ ਜਾਂ ਸੰਪ੍ਰਦਾਇ ਦਾ ਤੌਰ-ਤਰੀਕਾ।
[3]ਰਾਗੁ ਸਾਰੰਗ ਚਉਪਦੇ ਮਹਲਾ ੧, ਘਰੁ ੧। [4]ਸਹੀ ਪਾਠ–'ਚਰਨ ਗਹੇ ਜਗ ਜੀਵਨ ਪ੍ਰਭ ਕੇ।
[5]ਦਾਸੀ, ਟਹਿਲਣ। [6]ਮਾਰਗ (ਰਾਹ) ਤੇ ਗਾਮ (ਗ੍ਰਾਮ, ਗਾਉਂ, ਪਿੰਡ)।

ਕਿਆ ਬਾਰੁ, ਕਿਆ ਹੁਦਾ, ਕਿਆ ਦਾਤਾ ਬਹਮ[1] ਜਿ ਹੰਉ ਸਿ ਠਾਕੁਰ ਜੀ ਕੀ ਚੇਰੀ ਹੰਉ। ਭਾਈ ਜੀ! ਹਮਰਾ ਕਿਛੁ ਨਾਹੀਂ ਬੀਚਾਰੁ, ਹੰਉ ਠਾਕੁਰ ਜੀ ਕੀ ਚੇਰੀ ਹੰਉ। ਪਣੁ ਕੈਸੀ ਚੇਰੀ ਹੰਉ: ਇਕਿ ਚੇਰੀਆ ਜਿ ਠਾਕੁਰ ਜੀ ਕੀ ਟਹਲ ਕਰਤੀ ਹੈਂ ਤੇ ਠਾਕੁਰ ਕੰਉ ਖੁਸਿ ਆਵਤੀ ਹੈਂ, ਇਕ ਸਮੇਂ ਉਹਿ ਠਾਕੁਰ ਊਪਰਿ ਬਹੁ ਮਾਣੁ ਭੀ ਕਰਤੀ ਹੈਂ ਆਪਣੀ ਚਾਲ ਕੈ, ਕੰਮ ਕੈ ਜੋਰਿ ਮੈਂ ਐਸੀ ਚੇਰੀ ਹੰਉ ਜਿ ਕਿਸੀ ਕਾਮਿ ਨ ਆਵੈ, ਕਿਛੁ ਮੈ ਮਹਿ[2] ਗੁਣੁ ਨਾਹੀਂ ਜਿ ਕਿਸੀ ਟਹਲ ਪਹੁਚਿ ਸਕੰਉ, ਕਿਛੁ ਕਾਮੁ ਮੁਝ ਤੇ ਨ ਹੋਇ। ਭਾਈ ਜੀ! ਏਹੁ ਕਥਾ ਮੁਝ ਤੇ ਹੋਇ ਆਵਤੀ ਹੈ, ਜੇ ਕਿਛੁ ਸੇਵਾ ਭਾਉ ਮੁਝ ਤੇ ਹੋਇ ਆਵਤੀ ਨਾਹੀਂ, ਜੇ ਕਿਛੁ ਹੰਉ ਮੈਂ ਕਰਿ ਜਨਾਵਉ ਜਿ ਭਾਈ ਜੀ! ਹੰਉ ਭੀ ਕਿਛੁ ਹੰਉ[3]। ਹਉਮੈ ਛੋਡਿ ਕਰਿ ਮੋਹਿ ਏਕ ਟੇਕ ਚਰਨਾਂ ਕੀ ਪਕਰੀ[4] ਹੈ, ਹੋਰ ਓਟ ਕਾਈ ਨਾਹੀਂ ਬਿਨਾਂ ਠਾਕੁਰ ਕਿਆਂ ਚਰਨਾਂ ਥੀਂ। ਮਾਨੁ ਅਭਿਮਾਨੁ ਮਾਰਿ ਦੂਰਿ ਕੀਏ ਹੈਂ, ਏਕ ਟੇਕ ਠਾਕੁਰ ਕੀ ਸਰਨਿ ਰਾਖੀ ਹੈ। ਠਾਕੁਰ ਜੀ! ਜਿਉਂ ਜਾਣੈ ਤਿਉਂ ਕਰੇ। ਬੋਲਹੁ ਭਾਈ ਜੀ ਸ੍ਰੀ ਰਾਮੁ ਕ੍ਰਿਸਨ ਵਾਹੁਗੁਰੂ ਸਚਾ"। ਤਬ ਉਨਹੁ ਬੈਸਨੋ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਉਹੁ ਜਿ ਪਰਮੇਸੁਰੁ ਹੈ ਸਿ ਅਪਾਰੁ ਹੈ, ਪਾਇਆ ਨਾਹੀਂ ਜਾਤਾ। ਤੁਮ ਜਿ ਪਾਇਆ ਸਿ ਕਿਸੁ ਬੀਚਾਰਿ ਪਾਇਆ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਪੂਰਨ ਪਰਮ ਜੋਤਿ[5] ਪਰਮੇਸੁਰੁ ਪ੍ਰੀਤਮ ਪ੍ਰਾਨ ਹਮਾਰੇ॥
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦਿ ਬੀਚਾਰੇ[6] ॥੪॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ! ਉਹੁ ਜਿ ਪਰਮੇਸੁਰੁ ਹੈ ਸੋ ਪਰੈ ਤੇ ਪਰੈ ਕਹੀਤਾ ਹੈ, ਸਿ ਤਿਸ ਕੀ ਜੋਤਿ ਜਿ ਹੈ ਸਿ ਸਭਨਾਂ ਘਟਾਂ ਮਹਿ ਪੂਰਿ ਰਹਿਆ ਹੈ। ਜਿਸ ਕੀ ਜੋਤਿ ਖੰਡੀ ਬ੍ਰਹਮੰਡੀ ਪੂਰਿ ਰਹੀ ਹੈ, ਘਟਿ ਘਟਿ ਪਸਰਿ ਰਹਿਆ ਹੈ, ਭਾਈ ਜੀ! ਤਿਸੁ ਕੰਉ ਮੇਰਾ ਮਨੁ ਲਾਗਾ ਹੈ। ਉਹੁ ਜਿ ਪਰਮੇਸੁਰੁ ਸਭਨਾਂ ਘਟਾਂ ਮਹਿ ਪੂਰਿ ਰਹਿਆ ਹੈ ਸਿ ਇਉਂ ਸਮਝਿਆ ਨਾਹੀਂ ਜਾਤਾ। ਜਬ ਸਬਦਿ ਕਾ ਬੀਚਾਰੁ ਪਾਵੈ ਤਬ ਸਬਦ ਕੈ ਬੀਚਾਰਿ ਕਰਿ ਕਰਿ ਜਾਣੀਐ, ਇਉਂ ਨਾਹੀਂ ਜਾਨੀਤਾ ਬਿਨਾਂ ਸਬਦ ਕੇ ਬੀਚਾਰਿ। ਭਾਈ ਜੀ! ਏਹੁ ਕਥਾ ਏਵ ਹੈ, ਜੁ ਖੋਜੈ ਸੁ ਪਾਏ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ"।

ਤਬ ਗੁਰੂ ਨਾਨਕ ਜੀ ਕੰਉ ਉਨਹੁ ਨਮਸਕਾਰੁ ਕੀਆ ਜਿ, "ਸਤਿ ਜੀ, ਸਤਿ! ਭਲੀ ਕਹੀ, ਪਣੁ ਗੁਰੂ ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਦਿਖਾ ਜੀ, ਗੁਰੂ ਕਾ ਜਿ ਸਬਦੁ ਹੈ ਸਿ ਸਮਝਾਵਤਾ ਹੈ ਜਿਸ ਤੇ ਪਰਮੇਸੁਰੁ ਜਾਣੀਤਾ ਹੈ ਅਰੁ ਮਨਮੁਖ ਕੀ ਮਤਿ ਜਿ ਹੈ ਸਿ ਕਿਆ ਕਹਦੀ ਹੈ ਜਿਸਤੇ ਪਰਮੇਸੁਰੁ ਨਾਹੀਂ ਪਾਈਤਾ, ਸਮਝਿਆ ਨਾਹੀਂ ਜਾਤਾ? ਗੁਰੂ ਜੀ! ਜਿਉਂ ਹੈ ਤਿਉਂ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ[7] ਸਰੀਰੇ॥
ਜਬ ਕੀ ਰਾਮ ਰੰਗੀਲੈ ਰਾਤੀ ਰਾਮੁ ਜਪਤ ਮਨੁ ਧੀਰੇ[8] ॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ। ਮਨਮੁਖ ਜਿ ਹੈਂ ਸਿ ਕਰਮਿ ਹੀਣੇ ਹੈਂ, ਮਤਿ ਕੇ ਹੋਛੇ ਹੈਂ। ਮਤਿ ਕੇ ਹੋਛੇ ਕਿਉਂ ਹੈਂ; ਜਿ ਨਿਤਪ੍ਰਤਿ ਸਾਸਿ ਗਿਰਾਸਿ ਝੂਠੁ ਹੀ ਬੋਲਤੇ ਹੈਂ,

---

[1]ਹਮਰਾਹ, ਸਾਥ। [2]ਮੇਰੇ ਵਿਚ। [3]ਹਉਂ (ਮੈਂ) ਵੀ ਕਿਛੁ (ਕੁਝ) ਹਉਂ (ਹਾਂ)।
[4]ਪਕੜੀ, ਫੜੀ। [5]ਪ੍ਰਕਾਸ਼ ਰੂਪ। [6]ਉਹ ਉਸ ਨੂੰ ਗੁਰੂ ਦੇ ਸ਼ਬਦ ਦੀ ਵਿਚਾਰ ਨਾਲ ਸਮਝਦਾ ਹੈ।
[7]ਪੀੜ, ਦੁਖ, ਦਰਦ। [8]ਰਾਮ ਨਾਮ ਜਪਣ ਤੇ ਮਨ ਨੂੰ ਧੀਰਜ ਆਉਂਦਾ ਹੈ।

ਤਿਸੁ ਝੂਠਿ ਕਰਿ ਕਰਿ ਤਨਿ ਭੀ ਪੀਰ ਸਹਤੇ ਹੈਂ ਅਰੁ ਭੰਨਿ ਭੰਨਿ ਘੜੀਤੇ ਹੈਂ ਅਰੁ ਮਨਿ ਭੀ ਪੀੜਿ ਸਹਤੇ ਹੈਂ, ਦੂਖ ਅਰੁ ਭੂਖ ਕਾ ਸਹੰਸਾ ਬਿਆਪਤਾ ਹੈ, ਸਰੀਰਿ ਬਹੁਤੁ ਦੁਖੁ ਸਹਤੇ ਹੈਂ ਅਰੁ ਆਗੈ ਜਮ ਸਾਸਨਾ ਸਹਤੇ ਹੈਂ ਮਨਮੁਖ। ਮਨ ਕੀ ਮਤਿ ਕਰਿ ਕਰਿ ਮਨਮੁਖੁ ਜਿ ਹੈ ਸਿ ਮਨ ਹੀ ਕੀ ਮਤਿ ਕਰਿ ਕਰਿ ਮਨਮੁਖੁ ਹੈਂ, ਅਰੁ ਗੁਰਮੁਖਿ ਜਿ ਹੈਂ ਸਿ ਗੁਰੂ ਕੀ ਮਤਿ ਕਰਿ ਕਰਿ ਗੁਰਮੁਖਿ ਹੈਂ; ਜਬ ਏਨਿ ਗੁਰੂ ਕੀ ਮਤਿ ਲੀਨੀ ਤਬ ਏਨਿ ਰਾਮੁ ਨਾਮੁ ਸਿਮਰਿਆ। ਜਬ ਏਸ ਕਾ ਮਨੁ ਸ੍ਰੀ ਰਾਮ ਚੰਦੁ ਜੀ ਕੈ ਸਿਮਰਣਿ ਮੈਂ ਰਾਤਾ ਤਬ ਏਸ ਕੇ ਮਨਿ ਧੀਰਜੁ ਉਪਜਿਆ, ਸਹੰਸੇ ਭਰਮਣ ਮਾਇਆ ਤੇ ਰਹਿ ਗਇਆ। ਕਾਮ, ਕ੍ਰੋਧ, ਲੋਭ, ਮੋਹ ਕੰਉ ਧੀਰਜੁ ਆਇਆ, ਅਹੰਕਾਰ ਕੰਉ ਧੀਰਜੁ ਆਇਆ, ਤਿਸੁ ਧੀਰਜ ਕਰਿ ਕਰਿ ਮਨੁ ਖੁਸੀ ਭਇਆ। ਭਾਈ ਰਾਮ ਜਨਹੁ ਜੀ! ਏਹੁ ਕਥਾ ਏਵ ਹੈ, ਜੋ ਖੋਜੈ ਸੋ ਪਾਏ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ"।

ਤਬ ਉਨਹੁ ਫੇਰਿ ਕਹਿਆ ਜਿ, "ਵਾਹੁ ਵਾਹੁ ਜੀ ! ਧੰਨਿ ਧੰਨਿ ਜੀ! ਸਤਿ ਸਤਿ ਜੀ ! ਤੂੰ ਗੁਰੂ ਬਾਬਾ ਨਾਨਕੁ ਜੀ ! ਵਾਹੁ ਵਾਹੁ, ਪਣੁ ਗੁਰੂ ਬਾਬਾ ਨਾਨਕ ਜੀ ! ਤੁਮਹੁ ਜਿ ਜਾਣਿਆ ਹੈ ਸਿ ਤੁਮ ਹੀ ਕੰਉ ਬਨਿਆਈ ਹੈ, ਪਣੁ ਗੁਰੂ ਜੀ! ਦਿਖਾ, ਏਕ ਬੇਨਤੀ ਹੈ ਜੀ, ਜਬ ਏਹੁ ਲੋਕਾਂ ਮਹਿ ਰਹਤਾ ਹੈ ਤਬ ਏਸੁ ਲੋਕ ਕੀ ਲਜਾ ਕੇ ਲੀਐ ਸਭ ਸੰਸਾਰੀ ਕੀ ਕਮਾਈ ਚਾਹੀਐ। ਦਿਖਾ ਜੀ, ਜਿਉਂ ਲੋਕਾਂ ਮਹਿ ਭੀ ਰਹੈ ਅਰੁ ਪਰਲੋਕ ਕੰਤੇ ਭੀ ਪਹੁਚੈ ਤਿਵ ਹੀ ਕਥਾ ਬਤਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

> ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ॥
> ਅਕੁਲ[1] ਨਿਰੰਜਨ[2] ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ਜੀ! ਏਸ ਕੰਉ ਜਿ ਸੰਸਾਰ ਸਾਥਿ ਮਿਲਾਵਤੀ ਹੈ ਸਿ ਏਹੁ ਹਉਮੈ ਮਿਲਾਵਤੀ ਹੈ। ਭਾਈ ਜੀ! ਜਬ ਏਨਿ ਹਉਮੈ ਮਨ ਕੀ ਛੋਡੀ ਤਬ ਏਹੁ ਏਸੁ ਸੰਸਾਰਿ ਹੀ ਮਾਹਿ ਤੇ ਅਦੋਸੁ ਹੂਆ, ਘਰ ਹੀ ਮਹਿ ਬੈਰਾਗੀ ਹੂਆ। ਏਸੁ ਅਰੁ ਪਰਮੇਸੁਰ ਮਹਿ ਜਿ ਭੇਦੁ ਹੈ ਭਾਈ ਰਾਮ ਜਨਹੁ! ਸਿ ਏਹੁ ਹਉਮੈ ਹੈ। ਜਬ ਏਸ ਕੇ ਮਨ ਤੇ ਭੀ ਹਉਮੈ ਗਈ ਤਬ ਏਸੁ ਮਹਿ ਸੁਰਤਿ ਸਾਚੀ ਆਈ। ਜਬ ਏਸੁ ਮਹਿ ਸੁਰਤਿ ਸਾਚੀ ਅਰੁ ਰਾਮੁ ਸਚੁ ਰਮਿਆ, ਸਚੁ ਜਿ ਹੈ ਸਿ ਠਾਕੁਰੁ ਹੈ ਅਰੁ ਹਉਮੈ ਝੂਠੁ ਹੈ। ਜਬ ਝੂਠੁ ਗਇਆ ਤਬ ਸਚੁ [ਆਇਆ। ਬੋਲਹੁ ਵਾਹੁਗੁਰੂ ਧੰਨੁ ਗੁਰੂ। ਜਬ ਏਹੁ ਮਨੁ ਸਚਾ ਹੂਆ ਤਬ ਉਹੁ ਜਿ ਅਕੁਲੁ ਹੈ ਅਕਾਲੁ ਕਵਨੁ ਕਹੀਐ ਜਿਸੁ ਕੰਉ ਕਾਲੁ ਨਾਹੀ, ਕਾਲੁ ਕਵਨੁ ਕਹੀਐ ਜਿ ਬੀਜੁ ਸੰਸਾਰੁ ਸਭੁ ਬੀਜ ਤੇ ਉਤਪੰਨਿ ਭਇਆ। ਪਰਮੇਸੁਰੁ ਨਿਹਬੀਰਜੁ ਹੈ, ਬੀਜ ਕਾ ਨਾਸੁ ਹੈ। ਨਿਹਬੀਜੁ ਕਾ ਨਾਸੁ ਨਾਹੀ ਸਿ ਅਕੁਲ ਨਿਰੰਜਨ ਸਿਉਂ ਇਹੁ ਜਾਇ ਮਿਲਿਆ। ਜਬ ਅਕੁਲ ਨਿਰੰਜਨ ਸਿਉਂ ਏਸ ਕਾ ਮਨੁ ਮਾਨਿਆ ਤਬ ਲੋਕ ਕੀ ਲਾਜ ਕਹਾਂ ਰਹੈ। ਜਬ ਏਹੁ ਨਿਹਲੋਕੁ ਭਇਆ, ਪਰਲੋਕ ਕੰਉ ਪਹੁਚਿਆ, ਤਬ ਏਸ ਕੰਉ ਲੋਕਹੁ ਕੀ ਕਾਨਿ[3] ਚੁਕਿ ਗਈ। ਤਬ ਏਹੁ ਪਰਮੇਸੁਰ ਕਾ ਭਇਆ। ਬੋਲਹੁ ਵਾਹੁਗੁਰੂ"।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਾਈ ਰਾਮ ਜਨਹੁ ਜੀ! ਏਹੁ ਕਥਾ ਏਵ ਹੈ ਜੀ, ਜੁ ਖੋਜੈ ਸੁ ਪਾਵੈ।" ਤਬ ਉਨਹੁ ਫੇਰਿ ਬੇਨਤੀ ਕਰੀ "ਜਿ ਜੀ, ਤਿਨ ਕੰਉ ਫੇਰਿ ਜਨਮੁ ਹੈ ਕਿ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

> ਭੂਤ[4] ਭਵਿਖ[5] ਨਹੀ ਤੁਮ ਜੈਸੇ ਪ੍ਰੀਤਮ ਪ੍ਰਾਨ ਅਧਾਰਾ ॥
> ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮੁ ਭਤਾਰਾ[6] ॥ ੪ ॥ ੧ ॥

---

[1]ਕੁਲ ਤੋਂ ਰਹਿਤ, ਬੇਲਾਗ। [2]ਨਿਰ (ਨਹੀਂ ਹੈ) ਅੰਜਨ (ਮਾਇਆ) ਦੀ ਲਾਗ ਜਿਸ ਨੂੰ, ਉਹ ਅਕਾਲ ਪੁਰਖ। [3]ਇਹਸਾਨ। [4]ਬੀਤ ਚੁਕਿਆ ਕਾਲ (ਸਮਾਂ)। [5]ਅੱਗੇ ਨੂੰ ਆਉਣ ਵਾਲਾ ਕਾਲ (ਸਮਾਂ)। [6]ਭਰਤਾ, ਪਤੀ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਸੁਨਿਹੋ ਭਾਈ ਰਾਮ ਜਨਹੁ ਜੀ ! ਜਿ ਪ੍ਰਭ ਸਿਉ ਮਿਲੇ ਜਿਨ ਕੀ ਹਉਮੈ ਗਈ ਅਰੁ ਜਿ ਜੋਤਿ ਸਰੂਪ ਸਿਉ ਜਾਇ ਸਮਾਏ ਤਿਨ ਕੰਉ ਫਿਰਿ ਜਨਮੁ ਨਾਹੀ, ਨਾ ਓਹਿ ਆਵਹਿ ਨਾ ਜਾਵਹਿ, ਨ ਜਨਮਹਿ ਨ ਮਰਹਿ, ਉਹਿ ਕਬਹੂ ਦੂਖ ਨ ਪਾਵਹਿ, ਸਦਾ ਸਰਬਦਾ ਸੁਖੀ ਹੀ ਰਹਹਿ ਜਾਇ ਪਰਮੇਸੁਰ ਸੰਗਿ ਸਮਾਣੇ । ਭਾਈ ਜੀ ! ਜਿ ਪਰਮੇਸੁਰ ਸਿਉਂ ਮਿਲਤੇ ਹੈਂ ਤਿਨ ਕਾ ਫਿਰਿ ਜਨਮੁ ਨਾਹੀ ਹੋਤਾ ਓਹਿ ਅਜੋਨੀ ਭਏ । ਭਾਈ ਜੀ ! ਏਹੁ ਕਥਾ ਏਵ ਹੈ, ਜਿਸੁ ਕੰਉ ਦੇਇ ਸਿ ਪਾਵੈ । ਬੋਲਹੁ ਵਾਹੁਗੁਰੂ ਧੰਨੁ ਗੁਰੂ !" ਤਬ ਉਹਿ ਗੋਬਿੰਦ ਲੋਕ ਗੁਰੂ ਬਾਬੇ ਨਾਨਕ ਜੀ ਕੀ ਚਰਨੀਂ ਲਾਗੇ; ਗੁਰੂ ਕੇ ਸਿਖ ਭਏ; ਗੁਰੂ ਗੁਰੂ ਲਾਗੇ ਜਪਣੈ; ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ, ਕਹਣੈ ਲਾਗੇ ਜਿ, "ਧੰਨੁ ਗੁਰੂ ਨਾਨਕੁ ! ਸਤਿਗੁਰੂ ਨਾਨਕੁ ! ਵਾਹੁਗੁਰੂ ਨਾਨਕੁ !"

**ਸਲੋਕੁ[1] ॥**

ਜਨਮਿ ਮਰਹਿ ਨ ਆਵਹਿ ਜਾਹਿ ਜਿਨਿ ਜਾਨਿਆ ਜਗਦੀਸੁ ॥
ਨਾਨਕ ਦਾਸ ਹਰਿ ਹਰਿ ਜਪਹਿ ਤੇ ਬੀਸ ਤੇ ਭਏ ਇਕੀਸ ॥ ੧ ॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੧੧॥

# ਗੁਰੂ ਨਾਨਕ ਦੇਵ ਜੀ ਕੁਰੂਖੇਤ੍ਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਵੈਸ਼ਣਵਾਂ ਤੇ ਪੰਡਿਤਾਂ ਨਾਲ)

ਤਬ ਬਾਬਾ ਨਾਨਕੁ ਜੀ ਮਥੁਰਾ ਤੇ ਕੁਲਖੇਤ੍ਰ ਕੇ ਨਾਵਣ ਕੰਉ ਚਲਿਆ । ਆਇ ਕੁਲਖੇਤ੍ਰ ਪ੍ਰਾਪਤ ਭਇਆ । ਆਗੈ ਨਾਵਣੁ ਪੁਰਬ ਕਾ ਹੈ; ਲੋਕੁ ਬਹੁਤੁ ਮਿਲਿਆ ਹੈ, ਨਾਵਣ ਕੰਉ ਆਇਆ ਹੈ, ਖਤ੍ਰੀ ਬ੍ਰਾਹਮਣੁ ਸੂਦ ਵੈਸੁ ਜੇ ਕੋਈ ਹੈ ਸਿ ਕੁਲਿਖੇਤ੍ਰ ਕੇ ਨਾਵਣ ਕੰਉ ਆਇ ਏਕਠਾ ਭਇਆ ਹੈ । ਬਾਬਾ ਨਾਨਕ ਭੀ ਊਹਾਂ ਜਾਇ ਨਿਕਲਿਆ । ਜਬ ਬਾਬਾ ਨਾਨਕੁ ਊਹਾਂ ਗਇਆ ਤਬ ਜਿਤਨਾ ਲੋਕੁ ਸਾ ਸਭੁ ਨਾਨਕ ਦੁਆਲੇ ਆਇ ਝੂਬਿਆ[2] । ਊਹਾਂ ਜਿ ਭਲੇ ਭਲੇ ਰਾਜੇ ਥੇ, ਭਲੇ ਭਲੇ ਪੰਡਿਤ ਥੇ, ਬਡੇ ਬਡੇ ਬੈਸਨੋ ਥੇ ਤੇ ਆਏ, ਆਇ ਕਰਿ ਬਾਬੇ ਨਾਨਕ ਕੰਉ ਪ੍ਰਿਛਾ[3] ਕਰੀ ਜਿ "ਨਾਨਕ ਜੀ ! ਤੂੰ ਕਲੀ ਕਾਲ ਮਹਿ ਬਡਾ ਮਹਾਂ ਪੁਰਖੁ ਹੈਂ, ਦਿਖਾ ਤੈਨੋ ਲੋਕ ਕਹਦੇ ਹੈਨਿ ਜਿ ਬਾਬੇ ਨਾਨਕ ਕੰਉ ਅਗੰਮ ਅਗਾਧਿ ਕੀ ਖਬਰਿ ਹੈ । ਦਿਖਾ ਜੀ,ਪਰਮੇਸੁਰ ਕੈ ਅਰਥਿ ਤੂੰ ਹਮ ਕੰਉ ਖਬਰਿ ਦੇਹਿ ਜਿਤਨੇ ਲੋਕ ਇਸੁ ਪ੍ਰਿਥੋਦਕ[4] ਜਲਿ ਨਾਵਣ ਆਏ ਹੈਂ, ਏਨਾ ਕੰਉ ਆਏ ਕਾ, ਨਾਏ[5] ਕਾ ਫਲੁ ਹੈ ਕਿ ਨਾਹੀ ?" ਤਬ ਗੁਰੂ ਬਾਬੇ ਨਾਨਕ ਉਤੁ ਪ੍ਰਥਾਇ[6] ਬਾਣੀ ਬੋਲੀ ਸੋਰਠਿ ਰਾਗ ਮਹਿ, ਉਨ ਕੰਉ ਸਮਝਾਵਣਾ ਕਰਤਾ ਹੈ ਅਗੰਮ ਅਗਾਧਿ ਕੀ ਖਬਰਿ; ਉਪਦੇਸੀ ਬਾਣੀ ਬਾਬਾ ਨਾਨਕੁ ਜੀ ਕਹਤਾ ਹੈ । ਕਿਆ ਕਹਤਾ ਹੈ ? ਬੋਲਹੁ ਵਾਹੁਗੁਰੂ ।

ਜਿਸੁ ਜਲਨਿਧਿ[7] ਕਾਰਣਿ ਤੁਮਿ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ[8] ਜੀਉ ॥

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [2]ਝੂਮਿਆ, ਝੁਕਿਆ । [3]ਪੁਛਣਾ ।
[4]ਪਹੋਆ ਤੀਰਥ, ਜਿਥੇ ਮਹਾਰਾਜਾ ਪ੍ਰਿਥੂ ਨੇ ਆਪਣੇ ਪਿਤਾ ਵੇਣ ਦੇ ਮਰਨ ਤੇ ਉਸ ਦੀ ਅੰਤਿਮ ਕ੍ਰਿਯਾ ਕੀਤੀ ਤੇ ਅਭਯਾਗਤਾਂ ਨੂੰ ਜਲ ਪਿਲਾਇਆ ਸੀ; ਇਸੇ ਕਰਕੇ ਪਹੋਏ ਤੀਰਥ ਦੇ ਜਲ ਦੀ ਪ੍ਰਿਥੋਦਕ (ਪ੍ਰਿਥੂਦਕ) ਸੰਗਯਾ ਹੈ ।
[5]ਨ੍ਹਾਉਣ । ਇਸ਼ਨਾਨ ਕਰਨ । [6]ਉਤ (ਉਸ) ਪ੍ਰਥਾਇ (ਬਾਰੇ) । [7]ਜਲ (ਅਮੀਮਲ) ਦਾ ਨਿਧਿ (ਖਜ਼ਾਨਾ) । [8]ਗੁਰੂ ਦੇ ਪਾਸ (ਕੋਲ) ਹੈ ।

ਛੋਡਹੁ ਵੇਸੁ ਭੇਖ[1] ਚਤੁਰਾਈ ਦੁਬਿਧਾ[2] ਇਹੁ ਫਲੁ ਨਾਹੀ ਜੀਉ ॥੧॥
ਭਾਈ ਰੇ ਥਿਰੁ ਰਹੁ ਮਤੁ ਕਤੁ ਜਾਹੀ[3] ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ[4] ਜੀਉ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣੋ ਭਾਈ ਰਾਮ ਜਨਹੁ ! ਜਿਉਂ ਹੈ ਤਿਵ ਹੀ ਕਹਣਾ, ਇਸੁ ਜਲਿ ਨਾਇਆਂ ਫਲੁ ਨਾਹੀਂ, ਜਿਸੁ ਜਲ ਕਾਰਣਿ ਨਾਵਣ ਕਉ ਤੁਮਿ ਪਾਰਬ੍ਰਹਮੁ ਇਸੁ ਜਗਿ ਭੇਜੇ ਹਉ ਸੁ ਉਹੋ ਅੰਮ੍ਰਿਤੁ ਜਲੁ ਗੁਰੂ ਪਾਸਿ ਹੈ, ਅਵਰ ਠਵਰ ਨਾਹੀਂ। ਏਹਿ ਜਿ ਵੇਸ ਕਰਿ ਕਰਿ, ਭੇਸ ਚਤੁਰਾਈ ਕਰਿ ਕੈ ਪਾਇਆ ਚਾਹਦੇ ਹੈਨਿ ਸਿ ਸਭੁ ਦੁਵਿਧਾ ਹੈ, ਭਾਈ ਜੀ ! ਦੁਵਿਧਾ ਮਹਿ ਫਲੁ ਪ੍ਰਾਪਤਿ ਹੋਤਾ ਨਾਹੀਂ। ਜਬ ਗੁਰੂ ਕਉ ਮਿਲੈ, ਗੁਰੂ ਕਾ ਉਪਦੇਸੁ ਲੇਵੇ, ਸਭੇ ਭੇਸ ਛਡੈ, ਚਤੁਰਾਈ ਛੋਡੈ, ਦੁਵਿਧਾ ਛੋਡੈ, ਨਿਰਮਾਇਲੁ ਹੋਇ ਤਬ ਏਹੁ ਅੰਮ੍ਰਿਤ ਜਲੁ ਏਸੁ ਕਉ ਪ੍ਰਾਪਤਿ ਹੋਇ। ਤਬ ਤੀਰਥ ਕੇ ਜਲਿ ਨਾਇਐ ਫਲੁ ਲਾਗੇ, ਏਵ ਨਾਹੀਂ ਲਗਤਾ। ਜਬ ਅਸਥਿਰੁ[5] ਚਿਤੁ ਰਾਖੈ ਪਰਮੇਸੁਰ ਕੇ ਨਾਮ ਪਰਿ, ਆਨ ਠਵਰ ਕਹਾਂ ਹੀ ਨ ਡੁਲਾਈ, ਤਬ ਏਸੁ ਕਉ ਫਲੁ ਹੋਇ। ਰੇ ਪ੍ਰਾਨੀ ! ਤੂੰ ਜਿ ਬਾਹਰਿ ਢੂਢਤਾ ਹੈਂ ਪਰਮੇਸੁਰ ਕਉ ਸਿ ਬਹੁਤੁ ਦੁਖੁ ਪਾਵੈਗਾ। ਤੇਰੇ ਘਟਿ ਮਹਿ ਪਰਮੇਸੁਰੁ ਹੈ, ਘਟ ਮਹਿ ਅੰਮ੍ਰਿਤੁ ਹੈ ਤੂੰ ਜਿ ਅਵਰ ਠਵਰ ਢੂਢਿ ਢੂਢਿ ਮਰਤਾ ਹੈਂ ਦੁਖੁ ਪਾਵਤਾ ਹੈਂ ਸਿ ਕਾਹੇ ਕਉ ? ਆਪਣੇ ਅੰਤਰ ਕਉ ਢੂੰਢੁ। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"।

ਤਬ ਉਨਹੁ ਬੈਸਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹਿ ਜਿ ਘਰਿ ਬਾਰਿ ਕਾਮ ਕ੍ਰਿਤਿ ਛੋਡਿ ਜਿ ਅਬ ਤੀਰਥ ਨਾਵਣੇ ਕਉ ਜਿ ਆਏ ਤਉ ਇਨ ਕਉ ਕਿਛੁ ਗੁਣੁ ਭਇਆ ਕਿ ਨ ਭਇਆ ?" ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿ ਉਠਾ ਜਿ:–

ਅਵਗੁਣ[6] ਛੋਡਿ ਗੁਣਾ ਕਉ ਧਾਵਹਿ ਕਰਿ ਅਵਗੁਣ ਪਛੁਤਾਹੀ ਜੀਉ ॥
ਸਰ ਅਪਸਰ[7] ਕੀ ਸਾਰ[8] ਨ ਜਾਣਹਿ ਫਿਰਿ ਫਿਰਿ ਕੀਚ[9] ਬੁਡਾਹੀ[10] ਜੀਉ ॥੩॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਰਾਮ ਲੋਕਹੁ ! ਗੁਣ ਹੋਹਿ ਜੈ ਗੁਣਾਂ ਕੇ ਸਰ ਅਪਸਰ ਕਉ ਜਾਣਹਿ। ਜਬ ਲਉ ਗੁਣਾਂ ਕਾ ਸਰੁ ਅਪਸਰੁ ਨ ਜਾਣਹਿ ਤਬ ਲਉ ਗੁਣ ਨਾਹੀਂ, ਅਉਗੁਣ ਹੈ"। ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਸਰੁ ਅਪਸਰੁ ਕਿਆ ਹੈ ਜਿਤੁ ਗੁਣੁ ਹੋਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਰੁ ਅਪਸਰੁ ਈਵ[11] ਜਾਨਣਾ ਜਦਿ ਤੀਰਥ ਚਲਣੇ ਕੀ ਮਨਸਾ ਕੀਜੀਐ ਤਬ ਦੁਬਿਧਾ ਛੋਡੀਐ; ਸਗਲ[12] ਮਾਇਆ ਕਾ ਬਿਉਹਾਰੁ ਛੋਡੀਐ; ਕਾਮੁ ਕ੍ਰੋਧ, ਲੋਭ, ਮੋਹੁ ਅਹੰਕਾਰੁ ਛੋਡਿ ਕਰਿ, ਨਿਰਮਾਇਆਲੁ ਹੋਇ ਕਰਿ ਗੋਬਿੰਦ ਜੀ ਕੇ ਸਿਮਰਣ ਮਹਿ ਰਹੀਐ; ਆਨ ਬਾਨ ਨ ਬੋਲੀਐ; ਤੀਰਥ ਆਇ ਇਸਨਾਨੁ ਕਰੀਐ; ਇਸਨਾਨੁ ਕਰਿ ਕਰਿ ਕਿਛੁ ਏਕੁ ਦਾਨੁ ਕਰੀਐ, ਤਬ ਏਸ ਕਉ ਗੁਣੁ ਹੋਇ। ਜਬ ਦੁਵਿਧਾ ਕੀ ਪ੍ਰੀਤਿ ਅੰਤਰਿ ਹੋਇ; ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ ਛੋਡੈ ਨਾਹੀਂ; ਪਾਪ ਹੀ ਕਰਤਾ ਰਹੈ, ਤਬ ਗੁਣ ਨ ਹੁਏ ਅਵਗਣ ਹੁਏ। ਜਉ ਪਿਛਿ ਕਪੜਾ ਕੀਚ ਭਰਿਆ ਸਬੂਨੁ ਦੇ ਧੋਈਐ, ਪੀਛੈ ਕੀ ਮੈਲੁ ਉਤਰੈ, ਪਣੁ ਫੇਰਿ ਫੇਰਿ ਜਿ ਕਪੜਾ ਕੀਚ ਮਹਿ ਡਾਰੀਐ ਤਉ ਉਸੁ ਕਉ ਸਬੂਨੁ ਕਿਆ ਕਰੈ, ਹਛਾ ਤਉ ਰਹੈ ਜੇ ਫੇਰਿ ਧੋਇਆ ਕੀਚ ਮਹਿ ਨ ਪਰੈ, ਜਬ ਕੀਚ ਭਰਿਆ ਤਬ ਫੇਰਿ

---

[1]ਭੇਖ (ਦਿਖਾਵਾ ਛੱਡ ਦਿਓ)। [2]ਦੁਚਿੱਤਾਪਣ ਵਿਚ। [3]ਟਿਕ ਕੇ ਇਕ ਥਾਂਵੇਂ ਬੈਠੋ, ਹੋਰ ਕਿਤੇ ਕਿਉਂ ਜਾਂਦੇ ਹੋ ? [4]ਹਿਰਦੇ ਵਿਚ। [5]ਸਿਥਰ, ਅਡੋਲ। [6]ਦੋਖ, ਖੋਟ, ਨੁਕਸ। [7]ਚੰਗਾ ਬੁਰਾ। [8]ਖ਼ਬਰ, ਸਮਝ, ਸੂਝ। [9]ਚਿੱਕੜ। [10]ਡੁਬਣਾ। [11]ਇਸ ਤਰਾਂ, ਇਉਂ। [12]ਸਭ।

ਮੈਲੈ ਕਾ ਮੈਲਾ ਸਰੁ ਅਪਸਰੁ[1] ਐਸਾ ਹੋਤਾ ਹੈ। ਜਬ ਐਸਾ ਸਰੁ ਅਪਸਰੁ ਜਾਨੈ ਤਬ ਫਲੁ ਅਰੁ ਗੁਨੁ ਹੋਇ। ਬੋਲਹੁ ਭਾਈ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ"।

ਤਬ ਉਨਹੁ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ਸਲਾਮਤਿ ! ਕਿਵ ਹੋ ਇਸ ਕੀ ਗਤਿ ਭੀ ਹੋਇ ? ਸਾਈ ਬਿਧਿ ਬਤਾਈਐ ਜੀ, ਕਿਰਪਾ ਕਰਿ ਕੇ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹਿ ਕਾਹੀ[2] ਜੀਉ ॥
ਨਿਰਮਲੁ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਰਾਮ ਕੇ ! ਤੁਮ ਸੁਨਤੇ ਹੋ, ਇਸ ਕੀ ਗਤਿ ਤਬ ਹੀ ਹੋਇ ਜਬ ਏਹ ਵਸਤੂੰ ਤਿਆਗੇ ਜਿ ਅੰਤਰਿ ਕੀ ਮੈਲੁ ਹੈ ਅਰੁ ਲੋਭੁ ਹੈ ਅਰੁ ਝੂਠੁ ਜਬ ਤਿਆਗੈ ਤਬ ਏਸ ਕਾ ਨਾਇਆ ਸਫਲੁ ਹੋਇ। ਜਬ ਏਹੁ ਇਨ੍ਹਾਂ ਵਸਤੂੰ ਕਉ ਤਿਆਗੈ ਨਾਹੀਂ ਤਬ ਏਹੁ ਨਿਹਫਲੁ ਹੋਇ । ਹੋਰਤੁ ਉਪਾਇ ਏਸ ਕੀ ਗਤਿ ਨਾਹੀਂ। ਪਣੁ ਜਾਂ ਗੁਰੂ ਕਉ ਮਿਲਿ ਕਰਿ ਨਿਰਮਲੁ ਨਾਮੁ ਜਪੈ ਤਬ ਏਸ ਕਉ ਮਨ ਮਾਹਿ ਤੇ ਗਤਿ ਹੋਵੈ; ਤਾਹੀਂ ਏਸ ਕੀ ਗਤਿ ਹੋਇ, ਜਾਂ ਸਦਾ ਸਰਬਦਾ ਨਿਰਮਾਇਲੁ ਨਾਮੁ ਜਪੈ । ਬੋਲਹੁ ਭਾਈ ਜੀ ਰਾਮ ਰਾਮ ਰਾਮ ਵਾਹੁਗੁਰੂ ਸਚਾ"।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਰਾਮ ਜਨਹੁ ! ਤੁਮ ਜਿ ਕਹਤੇ ਹਉ ਜਿ ਇਸ ਕੀ ਪਰਮਗਤਿ ਕਿਉਂ ਕਰਿ ਹੋਇ, ਜਬ ਏਹੁ ਬਾਤ ਕਰਹੁ ਤਬ ਹੀ ਗਤਿ ਪਾਵਹੁ"।

ਪਰਹਰਿ[3] ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ[4] ਸਾਲਾਹੀ ਜੀਉ ॥੪॥੯॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਾਈ ਰਾਮ ਜਨਹੁ ! ਸ੍ਰੀ ਰਾਮ ਚੰਦ ਕੀ ਸਰਨਿ ਪੜਹੁ, ਲੋਭੁ ਨਿੰਦਾ ਕੂੜ ਤਿਆਗਿ ਕਰਿ ਤੁਮ ਹਰਿ ਜੀ ਕੀ ਸਰਨਿ ਪੜਹੁ ਅਰੁ ਸਚੁ ਬੋਲਹੁ, ਗੁਰ ਕਾ ਬਚਨੁ ਕਮਾਵਹੁ ਤਬ ਠਾਕੁਰ ਕਉ ਸਰਮਾ ਹੈ, ਜਿਉਂ ਕਿਉਂ ਰਖਿਆ ਕਰੇਗਾ। ਗੋਬਿੰਦ ਜੀ ਕੀ ਸਿਫਤਿ ਸਲਾਹ ਕਰਹੁ ਜੇ ਮੁਕਤਿ ਹੋਆ ਚਾਹਤੇ ਹਉ। ਹਮਰਾ ਏਹੀ ਉਪਦੇਸੁ ਹੈ"। ਤਬ ਸਕਲ ਬੇਸਨੋ, ਸਰਬ ਰਾਜੇ, ਸਕਲ ਪੰਡਿਤ, ਸਕਲ ਲੋਕ ਬਾਬੇ ਨਾਨਕ ਕੀ ਚਰਨੀ ਲਾਗੈ, ਕਹੈ, "ਜੀ, ਤੂੰ ਪੂਰਨੁ ਪੁਰਖੁ ਹੈਂ; ਤੂੰ ਬਚਨੁ ਕਰਿ ਜਿ ਸਭਨਾਂ ਕਾ ਭਲਾ ਹੋਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹੁ, ਸਭਨਾਂ ਕਾ ਭਲਾ ਹੋਇਗਾ"। ਤਬ ਸਕਲ ਜੀਵ 'ਵਾਹੁ ਵਾਹੁ' ਕਰਿ ਉਠੇ ਜਿ, "ਵਾਹੁ ਵਾਹੁ ਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕ !" ਤਬ ਉਹਿ ਨਾਨਕ ਪੰਥੀ ਭਏ; ਉਨ ਕੈ ਮਨਿ ਸੰਤੋਖੁ ਆਇਆ; ਲਾਗੇ ਗੁਰੂ ਗੁਰੂ ਜਪਣੇ। ਬੋਲਹੁ ਵਾਹੁਗੁਰੂ।

## ਸਲੋਕੁ[5] ।

ਅਠਸਠਿ ਤੀਰਥ ਪੁੰਨੁ ਦਾਨੁ ਗੁਰ ਚਰਨੀ ਚਿਤੁ ਲਾਇ ॥
ਨਾਨਕ ਦਾਸ ਫਲਿਉ ਭਏ ਜੋ ਰਾਚੈ ਹਰਿ ਨਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੧੨॥

* * *

---

[1] ਭਲਾ ਬੁਰਾ। [2] ਜਦ ਅੰਦਰ ਤਾਂ ਲੋਭ ਦੀ ਮੈਲ ਹੈ ਤੇ ਝੂਠ ਬੋਲਦੇ ਹੋ ਤਾਂ ਬਾਹਰ ਲੋਕ ਦਿਖਾਵੇ ਦਾ ਤੀਰਥ ਇਸ਼ਨਾਨ ਕਿਉਂ ਕਰਦੇ ਹੋ ? [3] ਹਟਾ ਕੇ, ਤਿਆਗ ਕੇ। [4] ਗੁਰ ਸ਼ਬਦ ਰਾਹੀਂ।
[5] ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

## (ੳ) ਗੁਰੂ ਜੀ ਸੁਲਤਾਨ ਪੁਰ ਵਿਚ

### ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਨਵਾਬ ਦੌਲਤ ਖਾਨ ਨਾਲ)

ਤਬ ਕੁਲਖੇਤ੍ਰ ਤੇ ਗੁਰੂ ਬਾਬਾ ਨਾਨਕੁ ਸੁਲਤਾਨ ਪੁਰਿ ਦਵਲਤ ਖਾਨ ਲੋਦੀ ਪਾਸਿ ਆਇਆ। ਤਬ ਦਵਲਤ ਖਾਨਿ ਕਹਿਆ ਜਿ, ਆਉ ਜੀ, ਆਉ ਜੀ, ਨਾਨਕ ਜੀ! ਨਿਹਾਲ ਹੋਏ ਜੀ, ਦੀਦਾਰੁ[1] ਪਾਇਆ ਜੀ। ਨਾਨਕ ਜੀਉ! ਇਬੁ ਮੁਕਾਮੁ ਕਹਾਂ ਹੀ ਕੀਆ ਹੈ? ਜਬ ਈਹਾਂ ਥੇ ਤਾਂ ਦੀਦਾਰੁ ਤੇਰਾ ਨਾਨਕ ਜੀ! ਹਮ ਪਾਂਵਦੇ ਥੇ, ਅਬ ਤੁਮਿ ਖੁਦਾਇ ਆਣੇ ਹੋਏ, ਹੁਣਿ ਅਸਾਨੋ ਦੀਦਾਰੁ ਹੋਵਣਹੁ ਰਹਿਆ"। ਤਬ ਗੁਰੂ ਬਾਬਾ ਨਾਨਕੁ ਪੂਛੇ ਕਾ ਜਬਾਬੁ ਸੁਆਲੁ ਦੇਤਾ ਹੈ। ਸ੍ਰੀ ਰਾਗ ਮਹਿ ਬਾਣੀ ਬੋਲੀ, ਤਰੀਕਤਿ ਕੇ ਘਰਿ ਮਹਿ ਕਿਆ ਕਹਤਾ ਹੈ ਜਿ:–

> ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥
> ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕੁ॥੧॥
> ਦੁਨੀਆ ਕੂਚੁ[2] ਮੁਕਾਮੇ॥
> ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥੧॥ ਰਹਾਉ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨ ਜੀ! ਏਹੁ ਜਿਸੁ ਕੰਉ ਤੁਮਿ ਮੁਕਾਮੁ ਕਹਤੇ ਹੰਉ ਜਿ ਘਰੁ ਘਤਿਆ, ਮੁਕਾਮੁ ਹੋਆ। ਸਿ ਏਹੁ ਮੁਕਾਮੁ ਨਾਹੀਂ, ਏਹੁ ਮੁਕਾਮੁ ਕਹਾਂ ਜਾ ਏਸਨੋ ਚਲਣੈ ਮਰਣੈ ਦਾ ਅੰਦੇਸਾ ਸਿਰਿ ਊਪਰਿ ਹੈ। ਤਾਂ ਮੁਕਾਮੁ ਕਹਾਂ ਏਸਦਾ? ਮੁਕਾਮੁ ਤਾਂ ਹੀ ਜਾਣਾ ਜਾਂ ਮਰਣਾ ਨ ਹੋਇਸੁ ਅਤੈ ਇਥਾਊਂ ਰਹੈ, ਨ ਮਰਈ ਏਤੁ ਲੋਕ ਜਹਾਨਿ, ਅਸਥਿਰੁ ਰਹੈ। ਜਾਂ ਏਸਦੇ ਸਿਰਿ ਊਪਰਿ ਮਰਣ ਦਾ ਧੋਖਾ ਹੈ ਤਾਂ ਏਸਦਾ ਮੁਕਾਮੁ ਕੇਹਾ? ਜਿਤਨੀ ਦੁਨੀਆਂ ਆਲਮੁ ਜਹਾਨੁ ਖੁਦਾਇ ਦਾ ਹੈ, ਏਤਨਾ ਕੂਚੁ ਕਰਣਾ ਹੈ, ਈਹਾਂ ਰਹਣਾ ਨਾਹੀਂ; ਪਰੁ ਜੇ ਕਿਛੁ ਖਰਚੁ ਸਾਥਿ ਲੇਤਾ ਏਸਦੈ ਕੰਮਿ ਆਵੈ, ਖਰਚ ਬਿਨਾਂ ਏਹੁ ਖਰਾਬੁ ਹੋਵੈਗਾ"। ਕਹੈ, "ਜੀ, ਖਰਚੁ ਕਉਣੁ ਹੈ ਜਿ ਆਗੈ ਮੁਇਆਂ ਦੈ ਸਾਥਿ ਜਾਂਦਾ ਹੈ? ਜਿ ਏਸਦਾ ਅਗਉ ਦਾ ਖਰਚੁ ਜਿ ਹੈ ਸਿ ਸਿਦਕੁ ਈਮਾਨੁ ਹੈ, ਜੇ ਈਮਾਨੁ ਸਿਦਕ ਉਪਰਿ ਰਖੈ, ਕਰਣੀ ਭਲੀ ਕਰੇ ਤਾਂ ਹੀ ਏਹੁ ਏਸਨੋ ਅਗੈ ਦਾ ਤੋਸਾ ਹੋਵੈ?" ਤਬ ਦਵਲਤ ਖਾਨਿ ਕਹਿਆ ਜਿ, "ਏ ਬਾਬਾ ਨਾਨਕ ਜੀ! ਇਕਿ ਜੋਗੀ ਹੋਦੇ ਹੈਨਿ, ਮੁਲਾਂ ਹੋਦੇ ਹੈਨਿ, ਸਿਧਿ ਸਾਧਿਕ ਹੋਂਦੇ ਹੈਨਿ, ਕੋਈ ਮਰਣੇ ਤੇ ਭੀ ਰਹੈਗਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

> ਜੋਗੀ ਤ ਆਸਣੁ ਕਰਿ[3] ਬਹੈ ਮੁਲਾ ਬਹੈ ਮੁਕਾਮਿ॥
> ਪੰਡਿਤ ਵਖਾਣਹਿ ਪੋਥੀਆ ਸਿਧਿ ਬਹਹਿ ਦੇਵ ਸਥਾਨਿ[4]॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨ ਜੀ! ਏਹਿ ਜੋਗੀ ਜਿ ਹੈਂ ਸਿ ਏ ਭੀ ਆਸਣ ਧਾਰੀ ਹੋਇ ਬੈਸਤੇ ਹੈਂ, ਏ ਭੀ ਨਾਹੀਂ ਖੁਦਾਇ ਉਪਰਿ ਸਿਦਕੁ ਲਿਆਵਤੇ। ਜਿ ਖੁਦਾਇ ਘਰਿ ਛੋਡਿਆ, ਕਿਰਤਿ ਛੋਡੀ, ਅਸੀਂ ਜਿ ਭੀ ਆਸਣੁ ਬੰਨਦੇ ਹਹਾ ਸਿ ਕਾਇਸ ਨੋ[5], ਆਸਣ ਧਾਰੀ ਹੋਦੇ ਹਹ ਜਾਂ ਮਰਣਾ ਇਨੀ ਭੀ ਸਿਦਕੁ ਰਖਿ ਨ ਸਕਿਆ। ਅਰੁ ਜੇ ਮੁਲਾਂ ਤ੍ਰੀਹੇ ਕਲਮਲਹ[6] ਪੜੇ ਥੇ, ਤਿਨੀ ਭੀ ਮੁਕਾਮੁ ਕਰਿ ਬਧਾ, ਈਵ ਨ ਜਾਤੋ ਜਿ ਕਲਮੁਲਹੁ

---

[1]ਦਰਸ਼ਨ। [2]ਸਹੀ ਪਾਠ—"ਕੈਸਿ"। [3]ਜੋਗ ਦੇ ਆਸਨ ਲਗਾ ਕੇ। [4]ਦੇਵਤਿਆਂ ਦੇ ਮੰਦਿਰਾਂ (ਦੇਵਾਲਜਾਂ) ਜਾਂ ਧਰਮਅਸਥਾਨਾਂ ਵਿਚ। [5]ਕਿਸ ਵਾਸਤੇ। [6]ਕਲਾਮੁ–ਅੱਲਾਹ (ਕੁਰਾਂਨ) ਦੇ ੩੦ ਪਾਰੇ।

ਤਾਂ ਮੁਕਾਮੁ ਬੰਨਣ ਨਾਹੀਂ ਦੇਂਦਾ, ਅਸੀਂ ਮੁਕਾਮੁ ਕਿਉਂ ਬੰਨਦੇ ਹਹਾ। ਉਨ ਭੀ ਸਿਦਕੁ ਮੁਕਾਮੁ ਰਖਿ ਨ ਸਕਿਆ। ਪੰਡਿਤ ਜਿ ਥੇ ਸਿ ਭੀ ਪੋਥੀਆਂ ਪੜ੍ਹਦੇ ਖੜਦੇ, ਉਨੀ ਭੀ ਨ ਜਾਤਾ ਜਿ ਅਸੀਂ ਕਿਤ ਨੂੰ[1] ਏਸੁ ਮਾਇਆ ਦੁਨੀਆ ਸਾਥਿ ਲਪਟਾਂਵਦੇ ਰਹੇ। ਪੋਥੀਆਂ ਤਉ ਏਵ ਨਾਹੀਂ ਕਹੰਦੀਆਂ ਜਿ ਮਾਇਆ ਕੰਉ ਲਪਟਾਇ ਪੜੀਐ, ਉਨੀ ਭੀ ਸਿਦਕੁ ਰਖਿ ਨ ਸਕਿਆ। ਸਿਧ ਜਿ ਕਹਾਂਵਦੇ ਥੇ ਉਨੀ ਭੀ ਸਿਧਿ ਏਸੇ ਦੁਨੀਆਂ ਨਾਲਿ ਲਗਾਈ, ਉਨੀ ਭੀ ਸਿਦਕੁ ਰਖਿ ਨ ਸਕਿਆ। ਏ ਜਿ ਸਿਦਕੁ ਸਬੂਰੀ ਬਾਹਰੇ ਮਰਨਗੇ ਉਨ ਦਾ ਅਗੈ ਮਹਲੁ[2] ਕਿ ਹੋਸੀ ? ਬਗੈਰਿ ਸਿਦਕ ਈਮਾਨ ਕੋਈ ਨਾਹੀਂ ਛੁਟਦਾ"। ਤਬ ਖਾਨਿ ਕਹਿਆ ਜਿ, "ਏ ਬਾਬਾ ਨਾਨਕ ਜੀ ਸਲਾਮਤਿ ! ਏਕੁ ਅਰਜੁ ਹੈ ਜਿ ਇਕਿ ਐਸੇ ਨੇਕ ਖੁਦਾਇ ਕੇ, ਜੇਹਾ ਤੂੰ ਆਖਦਾ ਹੈਂ, ਓਇ ਏਹਾ ਹੀ ਕਮਾਂਵਦੇ ਹੈਨਿ, ਬਾਜੈ ਸਿਧ ਹੈਂ, ਬਾਜੈ ਦੇਵਤੇ ਹੈਨਿ, ਬਾਜੈ ਪੀਰ ਹੈਨਿ, ਬਾਜੈ ਫਕੀਰ ਹੈਨਿ, ਬਾਜੈ ਸੇਖ ਸਾਲਾਰ[3] ਭੀ ਹੈਨਿ, ਆਪਣੇ ਸਿਦਕ ਈਮਾਨ ਸਾਥਿ ਕੋਈ ਇਨਾ ਵਿਚਹੁ ਰਹਸੀ ਕਿ ਨ ਰਹਸੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਣੀਐ ਖਾਨ ਜੀ ! ਜਿ:–

ਸੁਰਿ ਨਰ ਮੁਨਿ ਜਨ ਗੰਧ੍ਰਬਾ[4] ਸੇਖ ਪੀਰ ਸਲਾਰ ॥
ਦਰਿ ਕੂਚ ਕੂਚਾ ਕਰਿ ਗਏ[5] ਅਵਰੇ ਭਿ ਚਲਣਹਾਰ ॥ ੩ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਰਿ ਦੇਵਤਾ ਗੰਧ੍ਰਬ[6] ਮੁਨਿ ਜਿਤਨੇ ਹੈਂ, ਸਿਧ ਅਰੁ ਸਾਧਕ ਹੈਂ, ਗਣ ਜਿ ਜਮਗਣ ਹੈ, ਜੀਆਂ ਕੰਉ ਲੇ ਜਾਤੇ ਹੈਂ, ਓਨਾਂ ਥੀਂ ਲੇ ਹਰਿ ਗੰਧ੍ਰਬ ਅਰੁ ਪੰਡਿਤ ਹੈਂ ਤਿਨ ਥੀਂ ਲੇ ਕਰਿ, ਰਿਖੀਸਰਾਂ ਅਰੁ ਮੁਨੀਸਰਾਂ ਤੇ ਲੈ ਕਰਿ, ਸੇਖਾਂ ਪੀਰਾਂ ਤੇ ਲੈ ਕਰਿ, ਸਾਲਾਰਾਂ, ਸਾਬਰਾਂ[7], ਦਰਵੇਸਾਂ ਫਕੀਰਾਂ ਤੇ ਲੈ ਕਰਿ ਏ ਸਭਿ ਕੂਚੁ ਕਰਿ ਕਰਿ ਅਗਲੇ[8] ਗਏ, ਅਤੇ ਹੋਰਿ ਜਿ ਹੈਨਿ ਸਿ ਜਾਨਿਗੇ, ਓਹਿ ਪਹੁਚ ਵਿਚਿ ਹੈਨਿ। ਈਹਾਂ ਰਹਣਾ ਖਾਨ ਜੀ ! ਕਿਸੈ ਨਾਹੀ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਸੁਲਤਾਨ[9] ਖਾਨ ਮਲੂਕ[10] ਉਮਰੇ[11] ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ[12] ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ[13] ॥ ੪ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਾਨ ਜੀ ! ਕਈ ਸੁਲਤਾਨ ਹੀ ਹੋਇ ਹੋਇ ਗਏ ਹੈਨਿ, ਕਈ ਖਾਨ ਹੀ ਹੋਇ ਹੋਇ ਗਏ ਹੈਂ, ਮਲੂਕ ਉਮਰਾਵ ਹੋਇ ਹੋਇ ਗਏ ਹੈ, ਕੂਚੁ ਕਰਿ ਕਰਿ ਤਿਨ ਕੀ ਗਣਤੀ ਨ ਪਿਛੁਲਿਆ ਗਇਆਂ ਦੀ ਨ ਅਗਲਿਆਂ ਜਾਂਦਿਆਂ ਦੀ ਕਾਈ ਕੀਮ[14] ਹੈ; ਪਣੁ ਖਾਨ ਜੀ ! ਘੜੀ ਕਿ ਮੁਹਤ ਕਿ ਐਸ ਜੀਅ ਨੋ ਭੀ ਆਇ ਲਗਦੀ ਹੈ, ਸਮਝਿ ਕਰਿ ਪਹੁਚਦਾ ਕਿਉਂ ਨਾਹੀਂ ਅਗੰਮ ਕੰਉ"। ਤਬ ਖਾਨਿ ਕਹਿਆ ਜਿ, "ਏ ਬਾਬਾ ਨਾਨਕ ਜੀ ! ਮੈਂ ਸਾਰਿਆਂ ਕਉ ਪੂਛਿ ਰਹਿਆ ਹਾਂ ਮੇਰੈ ਤਾਈਂ ਈਉ[15] ਕੋਈ ਨਾਹੀਂ ਕਹਦਾ ਜਿ ਖੁਦਾਇ ਦਾ ਮੁਕਾਮੁ ਕਹਾਂ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥

---

[1]ਕਿਸ ਲਈ। [2]ਸਥਾਨ। [3]ਸਰਦਾਰ। [4]ਸਹੀ ਪਾਠ–'ਸੁਰ ਸਿਧ ਗਣ ਗੰਧਰਬ ਮੁਨਿ ਜਨ...' ਅਰਥਾਤ–ਦੇਵਤੇ, ਸਿੱਧ, ਸ਼ਿਵ ਜੀ ਦੇ ਗਣ, ਗੰਧਰਬ (ਸਰਗ ਲੋਕ ਦੇ ਗਵੱਯੇ), ਰਿਖੀ-ਮੁਨੀ।' [5]ਕੂਚ ਦਰ ਕੂਚ ਕਰ ਕੇ ਇਸ ਦੁਨੀਆਂ ਤੋਂ ਚਲੇ ਗਏ। [6]ਦੇਵ ਲੋਕ ਦਾ ਗਵਈਆ। [7]ਸਿਦਕ ਸਬੂਰੀ ਵਾਲੇ। [8]ਬਹੁਤੇ। [9]ਬਾਦਸ਼ਾਹ। [10]ਮਲੂਕ, ਮਲਿਕ ਦਾ ਬਹੁ ਵਚਨ, ਬਾਦਸ਼ਾਹ। [11]ਅਮੀਰ ਦਾ ਬਹੁ ਵਚਨ। [12]ਪਲ ਵਿਚ। [13]ਤੂੰ ਭੀ ਪਹੁੰਚੇਗਾ। [14]ਕੀਮਤ। [15]ਇਉਂ, ਇਸ ਤਰਾਂ।

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਖਾਨ ਜੀ ! ਏਸੁ ਬਾਤ ਨੋ ਖੁਦਾਇ ਦੇ ਮੁਕਾਮ[1] ਨੋ ਸਾਧ ਪੁਰਖ ਜਾਣਤੇ ਹੈਨਿ, ਜਹਾਂ ਸਾਹਿਬੁ ਰਹੰਦਾ ਹੈ ਓਇ ਇਉਂ ਨਾਹੀਂ ਕਹੰਦੇ, ਪਣੁ ਸਬਦਾਂ ਮਹਿ ਕਹੰਦੇ ਹੈਂ, ਕੈ ਸਲੋਕਾਂ ਮਹਿ ਕਹੰਦੇ ਹੈਂ; ਆਪਣੈ ਸੁਭਾਇ ਕਰਿ ਕਰਿ, ਪਰਮਾਰਥਿ ਕਰਿ ਕਰਿ ਕਹੰਦੇ ਹੈਂ, ਏਵ ਨਾਹੀਂ ਕਹਦੇ। ਕਿਆ ਕਰਿ ਕਰਿ ਕਹੰਦੇ ਹੈਂ ਜਿ ਜਲਿ ਥਲਿ ਸਾਹਿਬੁ ਹੈ, ਅਕਾਸਿ ਭੀ ਸਾਹਬੁ ਹੈ, ਹਰਿ ਜਾਹਗਾ ਸਾਹਿਬੁ ਹੈ; ਖਾਲੀ ਜਾਹਗਾ ਕਾਈ ਨਾਹੀ"। ਤਬ ਦਵਲਤ ਖਾਨਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਮੇਰੀ ਏਕੁ ਅਰਜੁ ਹੈ : ਜਿਉਂ ਇਨ੍ਹਾਂ ਜੀਆਂ ਏਸੁ ਜਮਲੇ[2] ਜਹਾਨ ਕਾ ਮੁਕਾਮੁ ਨਾਹੀਂ, ਤਿਉਂ ਉਸ ਕਾ ਭੀ ਮੁਕਾਮੁ ਨਾਹੀਂ, ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਅਲਾਹੁ ਅਲਖੁ ਅਗੰਮੁ ਕਾਦਰੁ[3] ਕਰਣਹਾਰੁ ਕਰੀਮੁ[4] ॥
ਸਭ ਦੁਨੀ ਆਵਣ ਜਾਵਣੀ ਮੁਕਾਮ[5] ਏਕੁ ਰਹੀਮੁ[6] ॥੬॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨ ਜੀ ! ਉਹੁ ਜਿ ਅਲਹੁ[7] ਅਲਖੁ[8] ਪੁਰਖ ਹੈ, ਲਖਿਆ ਨਾਹੀਂ ਜਾਤਾ, ਅਗੰਮੁ ਹੈ। ਸਭ ਦੂ ਅਲਾਹ ਦਾ ਗੰਮੁ[9] ਹੈ, ਸਭ ਦੂ ਅਲਾਹ ਦਾ ਗੰਮਿਆ ਨਾਹੀਂ ਜਾਤਾ[10], ਅਰੁ ਕੀਤਾ ਉਸ ਹੀ ਕਾ ਹੋਤਾ ਹੈ। ਸਾਸ ਅਰੁ ਗਿਰਾਸ ਤੀਕੁ ਉਹੀ ਪਹੁਚਾਂਵਦਾ ਹੈ। ਰਾਜੇ ਅਰੁ ਰੰਕ[11] ਤੇ ਲੈ ਕਰਿ, ਕੀੜੀ ਅਰੁ ਹਸਤੀ[12] ਤੇ ਲੈ ਕਰਿ ਜੋ ਕਿਛੁ ਕਰਤਾ ਹੈ ਸਿ ਉਹੀ ਕਰਤਾ ਹੈ। ਜਿਤਨੀ ਦੁਨੀਆਂ ਹੈ ਸਭੁ ਆਵਣ ਜਾਵਣ[13] ਵਿਚਿ, ਮੁਕਾਮੁ[14] ਕਿਸੀ ਕਉ ਨਾਹੀਂ; ਉਸ ਹੀ ਰਹੀਮ ਕੰਉ ਮੁਕਾਮੁ ਹੈ, ਹੋਰ ਕਿਸੀ ਕੰਉ ਮੁਕਾਮੁ ਨਾਹੀਂ" ; ਤਬ ਦਵਲਤ ਖਾਨਿ ਕਹਿਆ ਜੋ, "ਏ ਬਾਬਾ ਨਾਨਕ ਜੀ ! ਮੁਕਾਮੁ ਕਿਸੁ ਕੰਉ ਕਹੀਐ, ਜਾਂ ਸਭੁ ਫਨਾਇ[15] ਹੋਇਗੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ "ਏ ਖਾਨ ਜੀ ! ਮੁਕਾਮੁ ਤਿਸੁ ਕੰਉ ਕਹੀਐ ਜਿਸ ਕੈ ਸਿਰਿ ਲੇਖੁ ਨਾਹੀਂ ਅਰੁ ਜਿਸਕੈ ਅੰਕੂਰਿ ਲਿਖਿਆ ਲੇਖੁ ਹੋਵੈ। ਅਵਰੁ ਸਭੁ ਕਾਲ ਕੈ ਵਸਿ ਹੈ, ਮੁਕਾਮੁ ਕੋਈ ਨਾਹੀਂ ਲੈ ਕਰਿ ਜਿਮੀਂ ਅਸਮਾਨ ਥੀਂ"। ਤਬ ਦਵਲਤ ਖਾਨਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਦਿਖਾ, ਮੁਕਾਮੀ[16] ਕਉਣੁ ? ਏਹਿ ਤਾਂ ਜਿਮੀਂ ਅਸਮਾਨ ਤੈ ਭੀ ਚਲਾਇਆ, ਬਹੁੜਿ[17] ਜਿ ਰਹਿਆ ਸਿ ਕਿਆ ਜਾਂ ਜਿਮੀਂ ਅਸਮਾਨ ਭੀ ਜਾਇਗਾ, ਏਹੁ ਝੂਠੁ ਹੈ ? ਜਾਂ ਜਿਮੀਂ ਅਸਮਾਨੁ ਭੀ ਜਾਇਗਾ ਤਉ ਪੀਛੈ ਕਿਆ ਰਹੈਗਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਦਿਨ ਰਵਿ[18] ਚਲੈ ਨਿਸਿ[19] ਸਸਿ[20] ਚਲੈ ਤਾਰਿਕਾ[21] ਲਖ ਪਲੋਇ[22] ॥
ਮੁਕਾਮੁ[23] ਓਹੀ ਏਕੁ ਹੈ ਨਾਨਕ ਗਾਸਿ[24] ਬਗੋਇ[25] ॥ ੮ ॥ ੧੭ ॥

---

[1]ਸਥਾਨ। [2]ਸਾਰੇ, ਕੁੱਲ। [3]ਕੁਦਰਤ ਵਾਲਾ। [4]ਕ੍ਰਿਪਾਲੂ। [5]ਠਹਿਰਣ ਦੀ ਥਾਂ। [6]ਰਹਿਮ ਕਰਨ ਵਾਲਾ (ਰੱਬ)। [7]ਅੱਲਾਹ, ਈਸ੍ਵਰ। [8]ਜੋ ਲਖਿਆ (ਜਾਣਿਆ) ਨਾ ਜਾਵੇ। [9]ਸਭ ਦੇ ਕੋਲ ਅੱਲਾਹ (ਰੱਬ) ਦੀ ਗਮਤਾ (ਪਹੁੰਚ) ਹੈ। [10]ਸਭਦੂ (ਸਭ ਤੋਂ) ਅਲਾਹ ਦਾ (ਅੱਲਾਹ ਕੋਲ) ਗੰਮਿਆ (ਪਹੁੰਚਿਆ) ਨਹੀਂ ਜਾਂਦਾ। [11]ਗਰੀਬ, ਕੰਗਾਲ। [12]ਹਾਥੀ। [13]ਆਵਣ (ਜੰਮਣ) ਤੇ ਜਾਵਣ (ਮਰਨ)। [14]ਸਿਥਰਤਾ, ਟਿਕਾਉ। [15]ਫ਼ਨਾਹ, ਨਾਸ਼। [16]ਸਿਥਰ ਰਹਿਣ ਵਾਲਾ, ਨਾ ਬਦਲਣ ਵਾਲਾ, ਅਬਿਨਾਸ਼ੀ। [17]ਫੇਰ। [18]ਸੂਰਜ। [19]ਰਾਤ। [20]ਚੰਦ੍ਰਮਾ। [21]ਤਾਰੇ। [22]ਲੋਪ ਹੋ ਜਾਂਦੇ ਹਨ। [23]ਸਿਥਰ, ਕਾਇਮ। [24]ਸਹੀ ਪਾਠ–'ਨਾਨਕਾ ਸਚੁ'। ਗਸ ਦਾ ਅਰਥਹੈ–ਸਹੀ (ਸਚ)। [25]ਕਹਿ, ਆਖ।

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਖਾਨ ਜੀ ! ਏਹੁ ਜਿ ਰਵਿ ਸੂਰਜੁ ਹੈ ਸਿ ਏਹੁ ਭੀ ਜਾਇਗਾ, ਅਰੁ ਸਸਿ ਚੰਦ੍ਰਮਾ ਜਿ ਹੈ ਏਹੁ ਭੀ ਜਾਇਗਾ। ਇਕਿ ਜਿ ਕਈ ਲਖ ਕਰੋੜੀ ਤਾਰੇ ਹੈਨਿ ਏ ਭੀ ਜਾਹਿੰਗੇ। ਏ ਜਿ ਕਈ ਅਵਰਿ[1] ਸੰਜਮ ਕੀਏ ਹੈਂ ਸਾਹਿਬ, ਏ ਸਭਿ ਛਪਿ ਜਾਹਿੰਗੇ। ਏਹੁ ਨਿਸ ਰਾਤਿ ਜਿ ਹੈ ਸਿ ਏਹੁ ਭੀ ਜਾਇਗੀ। ਤ ਸਚੁ ਹੈ ਝੂਠੁ ਨਾਹੀਂ, ਖਾਨ ਜੀ ! ਤੂੰ ਤਹ ਭੀ ਕੂਕਰਿ ਮੰਨਿ"। ਤਬ ਦਵਲਤ ਖਾਨ ਬਾਬੇ ਨਾਨਕ ਜੀ ਕੀ ਪਾਈ ਲਾਗਾ ਜਿ, "ਜੀ, ਕਿਵ ਹੀ ਹਮਿ ਭੀ ਖੁਦਾਇ ਨਾਲਿ ਸਿਰਖੁਰੂ[2] ਹੋਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਾਨ ਜੀ ! ਜਿ ਕਿਛੁ ਅਸਾਨੋ ਖੁਦਾਇ ਰਖਿਆ ਤਾਂ ਤੈਨੋ ਪਹਿਲੇ ਰਖੇਗਾ"। ਕਹੈ, "ਜੀ, ਕਉਲੁ[3] ਹੈ ?" ਕਹੈ, "ਹਾਂ ਖਾਨ ਜੀ ! ਕਉਲੁ ਹੈ"। ਗੁਰੂ ਬਾਬੇ ਦੀ ਖਾਨੁ ਪੈਰੀਂ ਪਇਆ, ਪੈ ਕੈ ਡੇਰੈ ਗਇਆ। ਬੋਲਹੁ ਸਿਖਹੁ ਗੁਰੂ ਵਿਅਹੁ ਪਿਆਰਿਅਹੁ ! ਵਾਹੁਗੁਰੂ ਬਾਬਾ ਨਾਨਕ ! ਧੰਨੁ ਗੁਰੂ ਬਾਬਾ ਨਾਨਕੁ ! ਸਤਿਗੁਰੂ ਬਾਬਾ ਨਾਨਕੁ !

**ਸਲੋਕੁ[4] ॥**

ਜਾ ਕੰਉ ਬਕਸੇ ਦਇਆ ਕਰਿ ਤਾਂ ਸਿਉ ਕੈਸੀ ਰੀਸੁ ॥
ਵੀਹ ਵਿਸਵੇ ਖੁਦਾਇ ਹੈ ਸੇਵਕੁ ਵਿਸਵੇ ਇਕੀਸ ॥
ਨਾਨਕ ਦਾਸ ਅਰਾਧਿਆ ਅਮਰੁ ਅਡੋਲੁ ਜਗਦੀਸ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੧੩ ॥

# (ਅ) ਗੁਰੂ ਜੀ ਸੁਲਤਾਨਪੁਰ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਨਵਾਬ ਦੌਲਤ ਖਾਨ ਨਾਲ)

ਤਬ ਅਗਲੈ ਦਿਨਿ ਫਿਰਿ ਇਕਠੇ ਹੋਇ ਬੈਠੇ ਦਵਲਤ ਖਾਨ ਅਰੁ ਗੁਰੂ ਬਾਬਾ ਨਾਨਕੁ ਜੀ। ਤਬ ਦਵਲਤ ਖਾਨ ਕਹਿਆ ਆਪਨਿਆਂ ਲੋਕਾਂ ਕੰਉ, "ਦਿਖਹੁ, ਦਿਖਾ[5], ਕਿਸੁ ਵਖਤਿ ਵਿਚਿ ਬੈਠਾ ਹੈ"। ਤਬ ਉਹਿ ਲੋਕੁ ਆਇ ਕਰਿ ਦੇਖਹਿ ਤਉ ਆਪਣੇ ਸਾਹਿਬ ਕੈ ਰੰਗਿ[6] ਮਹਿ ਬੈਠਾ ਹੈ। ਤਬ ਸੁਬਹ[7] ਨਾਲਿ ਦਵਲਤ ਖਾਨਿ ਨਿਵਾਜ ਗੁਜਾਰਿ ਕਰਿ ਗੁਰੂ ਬਾਬੇ ਪਾਸਿ ਆਇਆ। ਤਬ ਦਵਲਤ ਖਾਨਿ ਕਹਿਆ ਗੁਰੂ ਬਾਬੇ ਨਾਨਕ ਜੀ ਕੰਉ ਜਿ, "ਬਾਬਾ ਜੀ ਸਲਾਮਤਿ ! ਤੁਸੀਂ ਜਿ ਫੁਰਮਾਇਆ ਜਿ ਰਹਣਾ ਕਿਸੈ ਨਾਹੀ, ਸਭੁ ਕੋਈ ਮਉਤ ਦਰਿ ਆਵੈਗਾ; ਹੋਰੁ ਸਭੁ ਕੋਈ ਫਨਾਇ ਹੋਇਗਾ, ਨਿਹਚਲੁ ਏਕੁ ਉਹੀ ਪਰਵਰਦਗਾਰੁ[8] ਹੈ; ਉਸ ਹੀ ਕੰਉ ਮੁਕਾਮੁ[9] ਹੈ, ਜਹਾਂ ਸਾਹਿਬੁ ਰਹਦਾ ਹੈ ਓਹੁ ਮੁਕਾਮੁ ਏਹਾ ਹੈ"। ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਰਾਗ[10] ਮਹਿ ਸਿਫਤਿ ਬਾਣੀ ਬੋਲਿ ਉਠਾ ਜਿ:-

ਆਖਿ ਆਖਿ ਮਨੁ ਵਾਵਣਾ[11] ਜਿਉ ਜਿਉ ਜਾਪੈ ਵਾਇ ॥

---

[1]ਹੋਰ। [2]ਸੁਰਖ਼ਰੂ, ਭਾਵ-ਉੱਜਲ ਮੁਖ। [3]ਕੌਲ, ਵਚਨ, ਪ੍ਰਣ ਸੂਚਕ ਇਕਰਾਰ। [4]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [5]ਦੇਖੋ, ਦੇਖੋ। [6]ਸਾਹਿਬ (ਸੁਆਮੀ-ਪਰਮੇਸੂਰ) ਦੇ ਰੰਗਿ (ਪ੍ਰੇਮ) ਵਿਚ। [7]ਸਵੇਰੇ। [8]ਪਾਲਣਹਾਰ, ਪਰਵਰਿਸ਼ ਕਰਨ ਵਾਲਾ। [9]ਠਹਿਰਨ ਦੀ ਥਾਂ। [10]ਸ੍ਰੀ ਰਾਗੁ ਮਹਲਾ ੧, ਘਰੁ ੧, ਅਸਟਪਦੀਆ। [11]ਪਰਮੇਸ੍ਵਰ ਨੂੰ ਆਖ ਆਖ (ਸਿਮਰ ਸਿਮਰ) ਕੇ ਮਨ ਰੂਪ ਵਾਜੇ ਨੂੰ ਵਜਾਵੇ।

ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥
ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ[1] ॥ ੧ ॥
ਭਾਈ ਰੇ[2] ਅਲਹੁ ਅਗਮ ਅਪਾਰੁ ॥
ਪਾਕੀ ਨਾਈ[3] ਪਾਕ ਥਾਇ[4] ਸਚਾ ਪਰਵਰਦਿਗਾਰੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣੀਐ ਖਾਨ ਜੀ ! ਆਖੀਐ ਜਿ ਕਿਆ ਆਖੀਐ ? ਆਖਣਾ ਹੈ ਜਿ ਮਨ ਦਾ ਆਵਾਜੁ ਹੈ, ਜੇਹੀ ਜੇਹੀ ਕੋਈ ਗਲ ਆਖਦਾ ਹੈ ਤੇਹੋ ਜੇਹੀ ਜਾਣਦਾ ਹੈ । ਏਹੁ ਜਿ ਆਵਾਜੁ ਸਾਹਿਬ ਦਾ ਹੈ ਜਿ ਕੋਈ ਨਾਹੀ ਜਾਣਦਾ; ਜਿਸ ਨੋ ਏਹੁ ਬਾਤ ਸੁਣਾਈਐ, ਬਿਨਾ ਜਾਤੇ ਕੋਈ ਨਾਹੀ ਸਮਝਦਾ, ਆਖਿ ਕਰਿ ਕਿਸਨੋ ਸੁਣਾਈਐ ਜਿ ਐਹਾ[5] ਆਪਿ ਹੈ, ਐਸੀ ਜਾਹਗਾ[6] ਰਹਦਾ ਹੈ, ਏਹਾ ਸੁਖੁ ਹੈ । ਜਿਨਿ ਡਿਠਾ ਹੋਇ ਸੁ ਜਾਣੈ ਹੋਰੁ ਕਿ ਜਾਣੈ ਕੋਈ ਜਿ ਕੇਹਾ ਹੈ; ਅਤੈ ਜਿ ਜਾਣਦੇ ਹੈਨਿ ਜਿ ਓਹਿ ਆਖਿ ਕਰਿ ਲਿਵ ਲਾਇ ਰਹੇ ਹੈਂ ਉਸ ਸਾਥਿ ਉਨਾਂ ਦਾ ਓਹੁ ਧਿਆਨੁ ਤੂਟੈ ਨਾਹੀਂ, ਨ ਹੋਰੁਸ ਸਾਥਿ ਬਾਤਾਂ ਰਲਿ ਆਖਨਿ ਉਨਾਂ ਕਾ ਉਹੀ ਧਿਆਨੁ ਹੈ । ਅਰੁ ਜਿ ਉਹੁ ਸਾਹਿਬੁ ਹੈ ਜਿ ਅਲਹੁ ਹੈ, ਅਲਹੁ ਤਾਂ ਹੈ ਸੁ ਨਾਉ ਜਾ ਲਭਦਾ ਨਾਹੀ । ਅਗੰਮੁਤਾ ਹੈ ਸੁ ਨਾਉ ਜਾਂ ਜਿਧਰਿ ਕੋਈ ਦੇਖੈ ਤਿਧਰਿ ਅਗੈ ਹੀ ਅਗੈ । ਅਪਾਰੁ ਤਾ ਹੈ ਸੁ ਨਾਉ ਜਾਂ ਪਾਰੁ ਨਾਹੀ ਪਾਇਆ ਜਾਂਦਾ ਜਿ ਅਪਾਰੁ ਹੈ । ਜਿਤਨੇ ਓਸ ਦੇ ਨਾਵ ਹੈ ਜਿ ਪਾਕੁ[7] ਹੈਨਿ । ਪਾਕੁ ਕਿਉਂ ਹੈਨਿ ? ਕਿਉਂ ਜਿ ਕੋਈ ਉਸਦਾ ਨਾਉਂ ਲੈਂਦਾ ਹੈ ਜਿ ਪਾਕੁ ਹੋਂਦਾ ਹੈ । ਜਿਥੈ ਹੈ ਸੁ ਥਾਉਂ ਪਾਕੁ ਹੈ । ਨਾਪਾਕਿ[8] ਜਾਹਗਾ ਓਹਾ ਹੈ ਜਿਥੈ ਓਸ ਦਾ ਅਮਰੁ[9] ਨਾਹੀ । ਅਮਰੁ ਕਿ ਵਸਤੁ ਹੈ ? ਅਮਰੁ ਸਾਹਿਬ ਦਾ ਸਚੁ ਹੈ । ਸਚ ਕਾ ਕਵਣੁ ਗੁਣੁ ਹੈ ? ਜਿਥੈ ਸਚੁ ਹੈ ਤਿਥੈ ਝੂਠੁ ਨਾਹੀ । ਜਿਥੈ ਝੂਠੁ ਨਾਹੀ ਤਿਥੈ ਆਪਿ[10] ਰਹਦਾ ਹੈ । ਜਿਤੁ ਕਿਤੁ ਅੰਗਿ ਕੂੜੁ ਹੀ ਪਲੀਤੁ[11] ਹੈ; ਕੂੜੁ ਬੋਲਿਆ ਪਲੀਤੁ ਹੋਆ ਸੁ ਪਲੀਤਿ ਜਾਹਗਾ ਖੁਦਾਇ ਰਹਦਾ ਨਾਹੀ । ਜਹਾਂ ਕੋਈ ਸਚਾ ਤਹਾਂ ਖੁਦਾਇ ਰਹਦਾ ਹੈ ਜਿ ਸਚਾ ਕੋਈ ਹੈ" । ਤਬ ਖਾਨਿ ਕਹਿਆ ਜਿ, "ਜੀ, ਏਵ ਭੀ ਹੋਈ ਜਾਣਦਾ ਹੈ ਜਿ ਸਾਹਿਬ ਏਹੁ ਪੈਦਾਇਸਿ ਕਿਤਨੀ ਕਿ ਰਚੀ ਹੈ, ਕਿਤਨੇ ਕਿ ਊਪਰਿ ਹੈ, ਹੋਈ ਕਿਦੋ[12] ਕੀ ਹੈ, ਹੋਗਿ ਕਿਚਰਕੁ ਤੋੜੀ[13] ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਤੇਰਾ ਹੁਕਮੁ ਨ ਜਾਪੀ ਕੇਤੜਾ[14] ਲਿਖਿ ਨ ਜਾਣੈ ਕੋਇ ॥
ਜੇ ਸਉ ਸਾਇਰ[15] ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥
ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨ ਜੀ ! ਏਹੁ ਜਿ ਪੈਦਾਇਸਿ ਹੋਈ ਹੈ ਜਿ ਹੁਕਮ ਨਾਲਿ ਹੋਈ ਹੈ । ਪਣੁ ਈਵ[16] ਕੋਈ ਨਾਹੀਂ ਜਾਣਦਾ ਜਿ ਹੈ ਜਿ ਕਿਤਨੇ ਦਾ ਕੀਤਸੁ ਜਿ ਏਤਨੀ ਪੈਦਾਇਸਿ ਕਰਹੁ । ਜਿ ਏਹੁ ਹੁਕਮੁ ਕੀਤਾ ਹੋਇ ਸੁ ਕਿਸੈ ਨੋ ਕੋਈ ਜਾਣੈ ਜਿ ਇਤਨੀ ਪੈਦਾਇਸਿ ਕੀਤੀ ਸੁ, ਏਤਨੀ ਉਪਰਿ ਰਖੀ ਸੁ, ਐਦੋ ਤੀਕ[17] ਹੋਈ ਹੈ; ਐਚਰੁ[18] ਹੋਇਗੀ । ਏਹੁ ਬਾਤ ਕਹਿ ਕੈ ਨਾ ਹਾਸੁ[19] ਕਰਾਈ ਜਿ ਕੋਈ ਜਾਣੈ ਆਪੇ ਕੀਤੀ ਸੁ ਹੁਕਮੁ ਨਾਲਿ ਜਾਂ ਹੋਈ ਹੈ, ਓਹੋ ਕੋਈ ਜਾਣੈ ਜਿਨਿ ਏਹੁ ਰਚਨਾ

---

[1]ਜਿਤਨੇ ਉਸ ਪਰਮਾਤਮਾ ਨੂੰ ਆਖਣ (ਸਿਮਰਨ) ਵਾਲੇ ਸਨ, ਉਹ ਆਖ (ਸਿਮਰ) ਕੇ ਅੰਤ (ਚੁਪ) ਰਹਿ ਗਏ । [2]ਸਹੀ ਪਾਠ–'ਬਾਬਾ' । [3]ਪਾਕ (ਪਵਿਤ੍ਰ) ਨਾਈ (ਨਾਮ ਵਾਲਾ) । [4]ਪਾਕ (ਪਵਿਤ੍ਰ) ਹੈ ਉਸ ਦੀ ਥਾਇ (ਥਾਂ) ਜਿਥੇ ਉਹ ਵਸਦਾ ਹੈ । [5]ਇਹੋ ਜਿਹਾ । [6]ਜਗਾ, ਥਾਂ । [7]ਪਵਿਤ੍ਰ । [8]ਅਪਵਿਤ੍ਰ, ਪਲੀਤ । [9]ਹੁਕਮੁ । [10]ਆਤਮ ਸਰੂਪ (ਪਰਮੇਸੁਰ) । [11]ਨਾਪਾਕ, ਅਪਵਿਤ੍ਰ । [12]ਕਦੋਂ । [13]ਕਿਤਨਾ ਚਿਰ ਤਕ । [14]ਕਿਤਨਾ । [15]ਕਵੀ । [16]ਇਉਂ, ਇਸ ਤਰਾਂ । [17]ਏਥੋਂ ਤਕ । [18]ਇਤਨਾ ਚਿਰ । [19]ਹਾਸਾ ।

ਰਚੀ ਹੈ, ਹੋਰੁ ਕੋਈ ਜਾਨਣ ਨੋ ਸਮਰਥੁ ਨਾਹੀਂ, ਅਰੁ ਸਿਆਣੇ ਕਾਜੀ, ਮੁਲਾਂ, ਸਾਇਰ, ਪੰਡਿਤ ਜਿਤਨੇ ਕਹਾਂਦੇਵ ਹੈਂ ਕਈ ਸੈਆਂ ਮੁਹਿ ਇਕਠੇ ਹੋਨਿ ਤਾਂ ਇਕਸ ਤਿਲ ਕਾ ਸੁਮਾਰੁ[1] ਕਰਿ ਨ ਸਕਨੀ। ਭਾਵੈ ਕਈ ਜਨਮ ਕੋਟ ਕਲਪ ਬਰਸ ਗਣੜ੍ਹੀਆਂ ਕਰਿ ਹੁਟਿ[2] ਮਰਨ, ਪਣੁ ਤਿਲ ਦਾ ਸੁਮਾਰੁ ਕਰਿ ਨ ਸਕਨੀ, ਏਵਡੁ[3] ਸਾਹਿਬੁ ਹੈ । ਅਹਿ ਜਿ ਕੋਈ ਕਹਦਾ ਹੈ ਜਿ ਹੰਉ ਅਪੜਿਆ ਹਾਂ, ਹੰਉ ਜਾਣਦਾ ਹਾਂ ਸਿ ਜਾਣਦਾ ਕੋਈ ਨਾਹੀਂ, ਏਹਿ ਜਿ ਬੇਦ ਕਤੇਬ ਹੈਨਿ ਸੁ ਭੀ ਸੁਣਿ ਲਿਖਦੇ ਹੈਨਿ। ਲਿਖਣਹਾਰੇ ਓੜਕੁ ਦੇਖਿ ਕਿਨੈ ਲਿਖੇ ਨਾਹੀਂ। ਬੋਲਹੁ ਵਾਹੁ ਸਾਹਿਬੁ ਸਚਾ"।

ਤਬ ਦਵਲਤ ਖਾਨਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹਿ ਜਿ ਸੇਖ ਪੀਰ, ਸਾਬਰ ਦਰਵੇਸ ਹੈਨਿ, ਜਿਤਨੀ ਸਾਹਿਬ ਦੀ ਪੈਦਾਇਸਿ ਕਹਾਂਵਦੀ ਹੈ, ਜਿਨ ਕਾ ਕੀਆ ਸਾਹਿਬੁ ਕਰਦਾ ਹੈ ਤਿਨਹੁ ਭੀ ਨਾਹੀਂ ਦੇਖਿਆ"।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਪੀਰ ਪੈਕੰਬਰ ਸਾਲਿਹ[4] ਸਾਦਕ[5] ਸੁਹਦੇ[6] ਅਉਰੁ ਸਹੀਦ ॥
ਸੇਖ ਮਸਾਇਕ[7] ਕਾਜੀ ਮੁਲਾਂ ਦਰਿ ਦਰਵੇਸ ਰਸੀਦ[8] ॥
ਬਰਕਤ ਤਿਨ ਕਉ ਅਗਲੀ[9] ਪੜਦੇ ਰਹਨਿ ਦਰੂਦਿ[10] ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਣਿਹੋ ਖਾਨਿ ਜੀ ! ਜਿਤਨੇ ਪੀਰ ਹੈਂ ਅਰੁ ਜਿਤਨੇ ਪੈਕੰਬਰ ਸਾਹਿਬ ਕੇ ਹੈਂ, ਜਿਤਨੇ ਸਾਲਿਹ ਹੈਂ, ਜਿਤਨੇ ਸਾਦਕ ਹੈਂ, ਜਿਤਨੇ ਸੁਹਦੇ ਦਰਵੇਸ ਹੈਂ, ਦਰਿ ਸਾਹਿਬ ਦੈ ਦਰਵੇਸੀ ਕਮਾਂਵਦੇ ਹੈਨਿ; ਇਹਿ ਜਿਤਨੇ ਰਸੀਦੇ[11] ਸਾਹਿਬ ਦੇ ਨੇਕ ਹੈਂ; ਏਤਨੀ ਡਿਠਾ ਪਰੁ ਓਸ ਦਾ ਅੰਤੁ ਕਿਨੈ ਨਾਹੀਂ ਪਾਇਆ; ਪਣੁ ਓਹੁ ਜੋ ਸਾਹਿਬੁ ਦਾ ਦਰੂਦੁ ਪੜ੍ਹਦੇ ਰਹਦੇ ਹੈਨਿ : ਸਿਫਤਿ ਸਾਹਿਬ ਦੀ, ਤਿਨਾ ਨੋ ਬਰਕਤਿ ਸਾਹਿਬ ਦੀ ਦਿਤੀ ਬਹੁਤ ਹੋਤੀ ਹੈ, ਉਨ੍ਹਾਂ ਦਾ ਕਹਿਆ ਸਾਹਿਬੁ ਕਰਦਾ ਹੈ ਓਸੁ ਸਿਫਤਿ ਦਰੂਦ ਕਰਿ; ਨਾਤਰ ਓਸ ਦਾ ਅੰਤੁ ਓੜਕੁ ਓਹੋ ਜਾਣੈ, ਹੋਰੁ ਕੋਈ ਨਾਹੀਂ ਜਾਨਣ ਕੰਉ ਸਮਰਥੁ। ਓੜਕੁ ਕੀਮ[12] ਉਸ ਦੀ ਉਹੀ ਜਾਣੈ, ਹੋਰੁ ਕਿਨੈ ਨਾਹੀਂ ਕਿਛੁ ਦੇਖਿਆ"। ਤਬ ਖਾਨਿ ਕਹਿਆ, ਕਹੈ, "ਜੀ, ਏਹੁ ਜੇ ਕਿਛੁ ਜੀਆਂ ਦੈ ਬਾਬਿ ਸਾਹਿਬੁ ਕਰਦਾ ਹੈ, ਦੇਂਦਾ ਹੈ, ਲੈਂਦਾ-ਵਧਾਇਦਾ-ਘਟਾਇਦਾ ਹੈ, ਸਿ ਏਹੁ ਕਿਛੁ ਕਿਉਂ ਕਰਿ ਰਿਜਕੁ ਪਹੁਚਾਇਦਾ ਹੈ ? ਏਹੁ ਬਾਤ ਅਸਾਂ ਨੋ ਸਮਝਾਵਣੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨ ਜੀ !"

ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣ ਕਰੇਇ ॥
ਸਭਨਾ ਵੇਖੈ ਨਦਰਿ ਕਰਿ[13] ਜੈ ਭਾਵੈ ਤੈ ਦੇਇ ॥੪॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨ ਜੀ ! ਜਾਂ ਕਿਛੁ ਸਾਹਿਬੁ ਕਾਈ ਵਸਤੁ ਸਾਜਦਾ ਹੈ ਤਾਂ ਪੁਛਿ ਕਰਿ ਸਾਜਦਾ ਨਾਹੀਂ ਅਰੁ ਜਾਂ ਕਾਈ ਵਸਤੁ ਸਾਹਿਬੁ ਢਾਹਿਦਾ ਹੈ ਤਾਂ ਕਿਸੈ ਨੋ ਪੁਛਿ ਕਰਿ ਢਾਹਿਦਾ ਨਾਹੀਂ, ਜਾਂ ਕਿਸਨੋ ਦੇਂਦਾ ਹੈਂ ਤਾਂ ਪੁਛ ਕਰਿ ਦੇਂਦਾ ਨਾਹੀਂ। ਜਾਂ ਕਿਸੇ ਤੇ ਲੈਂਦਾ ਹੈ ਤਾਂ ਪੁਛਿ ਕੈ ਲੈਂਦਾ ਨਾਹੀਂ। ਏਹੁ ਉਸੁ ਕਰਤੇ ਪੁਰਖ ਕੀ ਕੁਦਰਤਿ ਕਰਤਾ ਪੁਰਖੁ ਹੀ ਜਾਣੈ। ਹੋਰੁ ਕੋਈ ਨਾਹੀਂ ਸਮਰਥੁ ਜਿ ਏਹੁ ਕੁਦਰਤਿ ਜਾਣੈ ਜਿ ਕਿਉਂ ਕਰਿ ਦੇਂਦਾ ਹੈ ਅਰੁ ਕਿਉਂ ਲੈਂਦਾ ਹੈ; ਕਿਉਂ ਕਰਿ ਢਾਹਿ, ਕਿਉਂ ਕਰਿ

---

[1]ਸ਼ੁਮਾਰ, ਗਿਣਤੀ। [2]ਹਾਰ ਹੁਟ ਕੇ। [3]ਇਤਨਾ ਵੱਡਾ। [4]ਸਹੀ ਪਾਠ–'ਪੀਰ ਪੈਕਾਮਰ ਸਾਲਕ'। ਸਾਲਿਹ ਦਾ ਅਰਥ ਹੈ ਸੁਲਹਕੁਲ। [5]ਸਿਦਕ ਵਾਲੇ। [6]ਸਾਧੂ ਲੋਕ। [7]ਮਸਾਇਖ਼ ਸ਼ੇਖ ਦਾ ਬਹੁ ਵਚਨ ਹੈ। [8]ਉਸ ਦੇ ਦਰ ਉਤੇ ਪਹੁੰਚੇ ਹੋਏ ਦਰਵੇਸ਼ (ਫਕੀਰ)। [9]ਬਹੁਤੀ। [10]ਅਰਦਾਸਾ। [11]ਪਹੁੰਚੇ ਹੋਏ (ਮਹਾਤਮਾ)। [12]ਕੀਮਤ, ਕਦਰ। [13]ਨਜ਼ਰ ਕਰਕੇ।

ਉਸਾਰਦਾ ਹੈ। ਏਹੁ ਉਸ ਦੀ ਕੁਦਰਤਿ ਓਹੋ ਹੀ ਜਾਣੈ ਜਿ ਜੀਆਂ ਨੋ ਰਿਜਕੁ ਕਿਉਂ ਕਰਿ ਪਹੁਚਾਇਦਾ ਹੈ ਅਰੁ ਜੀਆਂ ਸਭਨਾਂ ਨੋ ਨਜਰਿ ਕਰਿ ਦੇਖਦਾ ਸਹੀ ਤਹਕੀਕੁ ਹੈ । ਪਰੁ ਜਿਸਨੋ ਭਾਂਵਦਾ ਹੈ ਸੋ ਤਿਸਨੋ ਰਦੁ ਬਦਲੁ ਪਕੜਿ ਕਰਦਾ ਹੈ, ਇਸ ਗਲਿ ਜਾਨਣ ਨੋ ਸਮਰਥੁ ਇਜੇਹਾ ਕੋਈ ਨਾਹੀਂ। ਬੋਲਹੁ ਸਾਹਿਬੁ ਸਚੁ"। ਤਬ ਭੀ ਖਾਨਿ ਕਹਿਆ ਜਿ, "ਬਾਬਾ ਜੀ ਸਲਾਮਤਿ। ਕੋਈ ਕਿਸੇ ਦੀ ਸੇਵਾ ਕਰਦਾ ਹੈ, ਕਿਛੁ ਓਸਨੋ ਭੀ ਸੋਝੀ ਦਈ ਹੈ ਜਿ ਅਹਿ ਮੇਰੇ ਸਾਹਿਬ ਦਾ ਨਾਉਂ ਹੈ? ਅਹਿ ਮੇਰੇ ਸਾਹਿਬ ਦਾ ਥਾਉਂ ਹੈ ? ਤੂੰ ਸਾਹਿਬ ਦਾ ਬੰਦਾ ਹੈਂ ਤੈਨੋ ਸਭੁ ਕਿਛੁ ਮਲੂਮੁ ਹੈ ਜੀ, ਤੂੰ ਆਖੁ ਜਿਉਂ ਸਾਹਿਬ ਦੀ ਗਲਿ ਹੈ ਤਿਉਂ ਤੂ ਕਹੁ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

> ਥਾਵਾ ਨਾਵ[1] ਨ ਜਾਣੀਅਹਿ ਨਾਵਾ ਕੇਵਡੁ ਨਾਉ ॥
> ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥
> ਅੰਬੜਿ[2] ਕੋਇ ਨ ਸਕਈ ਹਉ ਕਿਸਨੋ ਪੁਛਣਿ ਜਾਉ ॥੫॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਖਾਨ ਜੀ! ਉਸੁ ਥਾਵ ਦਾ ਨਾਉਂ ਹੈ ਜਿਥੈ ਓਹੁ ਸਾਹਿਬੁ ਸਚਾ ਵਸਦਾ ਹੈ, ਜਿਥੈ ਮੇਰੇ ਸਾਹਿਬ ਦਾ ਵਾਸਾ ਹੈ ਉਸੁ ਜਾਹਗਾ ਦੀ ਪੁਰਾਈ ਚਉੜਾਈ ਲਮਾਈ ਕੋਈ ਨਾਹੀਂ ਜਾਣਦਾ, ਜਿ ਓਹੁ ਜਾਹਗਾ ਏਤਨੀ ਉਚੀ ਹੈ, ਏਤਨੀ ਚਉੜੀ ਹੈ, ਏਤਨੀ ਲੰਮੀ ਹੈ, ਏਤਨੀ ਪੁਰਾਈ ਹੈ, ਏਤੁ ਰੰਗਿ ਹੈ, ਏਸੁ ਗਲ ਨੋ ਕੋਈ ਨਾਹੀਂ ਜਾਣਦਾ। ਓਥੈ ਅਪੜਿ ਕੋਈ ਨਾਹੀਂ ਸਕਦਾ। ਖਾਨ ਜੀ! ਪੁਛੀਐ ਸੁ ਕਵਣੁ ਪੁਛੀਐ ਜੋ ਜਬਾਬੁ ਦੇਇ?" ਤਬ ਖਾਨ ਕਹਿਆ ਜਿ, "ਜੀ, ਦਿਤਾ ਤਾਂ ਸਾਹਿਬ ਦਾ ਮਿਲਦਾ ਹੈ ਜਿ ਏਨਿ ਮੈ ਨਾਲਿ[3] ਬੁਰਾ ਕੀਤਾ, ਏਨਿ ਚੰਗਾ ਕੀਤਾ, ਇਨਿ ਮੇਰਾ ਖੂਨੁ ਕੀਤਾ ਹੈ, ਏਹੁ ਮੇਰਾ ਵੈਰੀ ਹੈ ਰਖਣ-ਮਾਰਣ ਹਾਰਾ ਸਾਹਿਬੁ, ਪਣੁ ਏਹੁ ਜਿ ਬਦੀ ਬੰਦੇ ਦੀ ਲਿਆਵੈ ਸੁ ਕਿਉਂ ਲਿਆਂਵਦਾ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਾਨਿ ਜੀ! ਏਹੁ ਏਵ ਹੈ ਜਿ" :–

> ਵਰਨਾਵਰਨ ਨ ਭਾਵਨੀ[4] ਜੇ ਕਿਸੈ ਵਡਾ ਕਰੇਇ ॥
> ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥
> ਹੁਕਮਿ ਸਵਾਰੇ ਆਪਣੈ ਚਸਾ[5] ਨ ਢਿਲਿ ਕਰੇਇ ॥ ੬ ॥

ਤਿਸੁ ਕਾ ਪਰਮਾਰਥੁ:––

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਣਿਹੋ ਖਾਨ ਜੀ! ਵਰਨਾ ਕਾ ਵਰਨੋਂ ਹੈ ਦੋਖੀ । ਬਾਜੁ ਪੰਖੀਆਂ ਹੀ ਨੂੰ ਮਾਰਦਾ ਹੈ, ਉਸਦਾ ਵਰੁਨੁ ਪੰਖੀ ਹੈ ਓਨਾਂ ਹੀ ਨੋ ਉਹੁ ਮਾਰਦਾ ਹੈ। ਸੀਹੁ[6] ਮਿਰਗਾਂ ਹੀ ਨੋ ਮਾਰਦਾ ਹੈ, ਉਹੁ ਮਿਰਗਾਵਲਿ[7] ਵਿਚਿ ਵੜਦਾ ਹੈ। ਮਨੁਖੁ ਵਡਾ ਹੋਂਦਾ ਹੈ ਤਾਂ ਮਨੁਖਾਂ ਹੀ ਉਪਰਿ ਕ੍ਰੋਧੁ ਕਰਦਾ ਹੈ, ਹੋਰਿ ਵਰਨ ਉਸ ਦੇ ਨਾਹੀਂ। ਏਤੁ ਕਰਿ ਕਰਿ ਹੋਰਾਂ ਵਰਨਾਂ ਨੂੰ ਨਾਹੀਂ ਭਾਂਵਦਾ, ਏਵ ਕੋਈ ਨਾਹੀਂ ਸਮਝਦਾ–ਸੋਈ ਜੀਉ ਏਹੁ ਹੈ ਸੋਈ ਜੀਉ ਅਸੀਂ ਹਹ ਪਰਮੇਸੁਰ ਦੇ। ਏਹੁ ਜੇ ਕਿਛੁ ਵਡਾ ਕੀਤਾ ਨੁ, ਸਿ ਜਾਣਿ ਕੈ ਪਰਮੇਸੁਰ ਕੀਤਾ ਹੈ। ਅਸੀਂ ਏਸ ਗਲ ਨੋ ਭਲਾ ਮਨਾਇਹਿ ਓਹਿ ਉਠਿ ਓਸੈ ਦੀ ਨਿੰਦਾ ਖੁਦੀ ਕਰਦੇ ਹੈਂ, ਓਨਾ ਦੀ ਨਿੰਦਾ ਕੀਤੀ ਕਿ ਹੋਂਦਾ ਹੈ ਜਾਂ ਓਹੁ ਪਰਮੇਸੁਰ ਹੀ ਜਾਜਤਿ[8] ਕੀਤਾ ਹੈ। ਉਸ ਦੈ ਹਥਿ ਕਿਆ ਹੈ? ਅਤੇ ਜਿਸਨੋ ਵਡਿਆਈ ਮਿਲਦੀ ਹੈ ਤੈਂ ਓਹੁ ਸਮਝੈ ਕੀਤਾ ਪਰਮੇਸੁਰ ਦਾ ਹੰਉ ਭੀ ਹਾਂ ਅਰੁ ਏਹੁ ਭੀ ਹੈ, ਹੰਉ ਸਭਨਾਂ ਦਾ ਭਲਾ ਮਨਾਈਂ, ਉਹੁ ਆਪਿ ਊਪਰਿ ਨਜਰਿ ਰਖਦਾ ਹੈ ਓਹਿ ਉਨੁ ਉਪਰਿ ਬੁਰਿਆਈ ਰਖਦੇ ਹੋਨਿ। ਪਰਮੇਸੁਰ

---

[1]ਥਾਵਾਂ ਦੇ ਨਾਉਂ। [2]ਅਪੜ। [3]ਇਸ ਨੇ ਮੇਰੇ ਨਾਲ। [4]ਇਕ ਵਰਨ (ਜਾਤਿ) ਨੂੰ ਦੂਜੀ ਜਾਤਿ ਚੰਗੀ ਨਹੀਂ ਲਗਦੀ। [5]ਘੜੀ ਪਲ, ਪਲ ਛਿੰਨ। [6]ਸ਼ੇਰ। [7]ਮ੍ਰਿਗਾਂ ਦੇ ਝੁੰਡ ਵਿਚ। [8]ਜ਼ਿਆਦਾ (ਵਧੇਰੇ) ਉੱਨਤ।

ਸਭਨਾਂ ਨੂੰ ਵਿਸਰਿ ਜਾਂਦਾ ਹੈ, ਦੁਹਾਂ ਨੋ ਦੁਖੁ ਪਹੁਚਦਾ ਹੈ। ਜਾਂ ਭਾਂਵਦਾ ਸੁ ਤਾਂ ਮਾਰਿ ਪਛਾੜਿ ਸੁਟਦਾ ਹੈ ਹੋਰਸ ਨੋ ਉਠਾਇ ਵਡਿਆਈ ਦੇਂਦਾ ਹੈ। ਏਤੁ ਕਰਿ ਕਰਿ ਜੀਵ ਦਾ ਬੁਰਾ ਮਨਾਇੰਦੇ ਹੈਨਿ, ਪਰਮੇਸੁਰ ਉਪਰਿ ਟੇਕ ਨਾਹੀਂ ਰਖਦੇ। ਬੋਲਹੁ ਵਾਹੁ ਸਾਹਿਬੁ, ਵਾਹੁ ਸਾਹਿਬੁ ਸਚਾ"।

ਤਬ ਖਾਨਿ ਕਹਿਆ ਜਿ, "ਜੀ, ਇਕਿ ਸਾਹਿਬ ਹੀ ਨੋ ਵਡਾ ਕਰਿ ਜਾਣਦੇ ਹੈਨਿ, ਸਦਾ ਸਦਾ ਓਸੇ ਹੀ ਦੀ ਸਿਫਤਿ ਕਰਦੇ ਹੈਨਿ। ਦਿਖਾ, ਉਨ੍ਹਾਂ ਨੋ ਤਾਂ ਸਾਹਿਬੁ ਦੀ ਮਿਹਰ ਹੈ ਕਿ ਨਾ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥
ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰਿ ॥੭॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਖਾਨਿ ਜੀ! ਜਿ ਕੋਈ ਉਸ ਕੀ ਸਿਫਤਿ ਕਰਦਾ ਹੈ ਸਿ ਆਪਣੈ ਲੈਣੈ ਕੈ ਅਰਥਿ ਕਰਤਾ ਹੈ, ਜਿ ਕਿਛੁ ਸਾਹਿਬੁ ਮੇਰਾ ਭਲਾ ਕਰੈ। ਉਸ ਸਾਹਿਬ ਕੀ ਕੀਮਤਿ ਨਾਹੀਂ ਪੜਦੀ ਜਿ ਸਭਨਾਂ ਨੋ ਦੇਂਦਾ ਹੈ–ਬੁਰੇ ਨੋ ਭੀ ਭਲੇ ਨੋ ਭੀ, ਦੇ ਕਰਿ ਸੁਮਾਰਿ[1] ਹੋਇ ਰਹਦਾ ਹੈ। ਇਕਿ ਉਸ ਨੋ ਜਾਣਦੇ ਹੈਨਿ ਜਿ ਸਾਹਿਬ ਦਾ ਦਿਤਾ ਪਾਈਦਾ ਹੈ, ਇਕਿ ਮੂਲਿ ਨਾਹੀਂ ਜਾਣਦੇ ਜਿ ਕਉਣੁ ਸਾਹਿਬੁ ਹੈ, ਕਉਣੁ ਦੇਣਹਾਰਾ ਹੈ। ਸਭਨਾਂ ਜੀਆਂ ਦੇ ਤਮਾਸੇ ਵੇਖਦਾ ਹੈ, ਦੇਇ ਦੇਇ ਤੈਂ ਸੁਮਾਰਿ ਹੋਇ ਰਹਦਾ ਹੈ। ਓਹੁ ਜਿ ਸਾਹਿਬੁ ਹੈ ਸਿ ਉਸ ਕੈ ਤੋਟਿ ਆਂਵਦੀ ਨਾਹੀ ਜਿ ਕਿਸੈ ਕੰਉ ਨ ਦੇਈ, ਉਸ ਕੇ ਜੁਗੁ ਜੁਗੁ ਅਖੁਟ ਭੰਡਾਰੇ ਭਰੇ ਹੀ ਭਰੇ ਰਹਤੇ ਹੈਂ"। ਤਬ ਦਵਲਤ ਖਾਨੁ ਗੁਰੂ ਬਾਬੇ ਜੀ ਕੀ ਪੈਰੀਂ ਪਇਆ, ਕਹਿਆ ਜਿ, "ਜੀ, ਤੂੰ ਓਹੋ ਕੋਈ ਹੈਂ, ਤੇਰਾ ਭੀ ਸੁਮਾਰੁ ਕੀਤਾ ਕਿਛੁ ਨਾਹੀਂ ਜਾਂਦਾ। ਸਾਹਿਬੁ ਜਿ ਦਿਲਾਂ ਦਾ ਮਾਲਕੁ ਹੈ ਸੋ ਤਾਂ ਕਿਨੈ ਡਿਠਾ ਨਾਹੀਂ, ਏਥੈ ਤਾਂ ਜਹਾਨ ਵਿਚਿ ਦਿਲਾਂ ਦਾ ਮਾਲਕੁ ਤੁਹੀ ਹੈਂ"। ਤਬ ਗੁਰੂ ਬਾਬੇ ਦੀ ਪੈਰੀਂ ਪਇਆ ਦਵਲਤ ਖਾਨੁ, ਗੁਰੂ ਬਾਬੇ ਆਖਿਆ ਜਿ, "ਖਾਨ ਜੀ! ਤੂੰ ਨਿਹਾਲੁ ਹੋਆ; ਤੈਂ ਪਿਛੈ ਅਸੀਂ ਭੀ ਨਿਹਾਲੁ ਹੋਏ ਜਿ ਸਾਹਿਬੁ ਸਚਾ ਚਿਤਿ ਆਇਆ।

**ਸਲੋਕੁ[2] ॥**

ਵਾਹੁ ਖੁਦਾਇ ਸਚੁ ਖੁਦਾਇ ਤੇਰੀ ਸਹੀ ਰਜਾਇ ॥
ਨਾਨਕ ਦਾਸ ਕਮਾਇ ਚਲੈ ਸਾਹਿਬੁ ਭਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੧੪ ॥

# (ਏ) ਗੁਰੂ ਜੀ ਸੁਲਤਾਨ ਪੁਰ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਦੌਲਤ ਖਾਨ ਨਾਲ)

ਤਬ ਦਵਲਤ ਖਾਨਿ ਸਾਥਿ ਗੁਰੂ ਬਾਬਾ ਨਾਨਕੁ ਜੀ ਅਗਲੇ ਦਿਨਿ ਬਹੁੜੇ। ਖਾਨ ਹਥਿ ਜੋੜਿ ਕਰਿ ਖੜਾ ਹੋਇ ਰਹਿਆ, ਕਹਣੈ ਲਾਗਾ ਜਿ, "ਏ ਬਾਬਾ ਨਾਨਕ ਜੀ! ਏਹੁ ਰਾਜੁ ਜਿ ਹੈ ਸੁ ਸਭ ਤੇਰਾ ਹੈ, ਤੇਰੈ ਆਗੈ ਹੈ; ਨੇਕੀ

[1]ਵਿਸਮਾਦ। [2]ਇਹ ਸਲੋਕ ਸੋਢੀ ਮਿਹਰਵਾਨ ਜੀ ਦਾ ਹੈ।

ਕਰਿ ਭਾਵੈਂ ਬਦੀ ਕਰਿ; ਸਿਆਹੀ ਕਰਿ ਭਾਵੈ ਸੁਪੇਦੀ ਕਰਿ; ਜਿਉਂ ਜਾਣਹਿ ਤਿਉਂ ਚਲਾਇ। ਇਕੁ ਤਬਰਕੁ[1] ਮੁਝ ਕੰਉ ਤੂੰ ਦੇਹਿ ਜੇ ਬੈਠਾ ਮੈ ਖਾਉਂ, ਹੋਰੁ ਸਭੁ ਕਿਛੁ ਤੇਰਾ ਹੈ ਧਨੁ ਮਾਲ, ਰਾਜੁ ਪਾਟੁ। ਤੂੰ ਏਸੁ ਕਾਮ ਕੰਉ ਕਬੂਲੁ ਕਰੁ"। ਤਬ ਗੁਰੂ ਬਾਬੇ ਨਾਨਕ ਜੀ ਸਲੋਕੁ[2] ਕੀਆ, ਕਹਿਓਸੁ[3] ਜਿ:–

ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥
ਏਨੀ ਠਗੀ ਜਗੁ ਠਗਿਆ ਕਿਨੈ ਨ ਰਖੀ ਲਜ ॥
ਏਨਾ ਠਗਨਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ[4] ॥ ੧ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਖਾਨ ਜੀ! ਏਹੁ ਜਿ ਰਾਜੁ ਤੂੰ ਮੈਨੋ ਵੇਖਾਲਦਾ ਹੈਂ ਏਹੁ ਠਗੁ ਹੈ, ਏਸੁ ਜਾਂਦੇ ਚਿਰੁ ਨਾਹੀਂ ਲਗਦਾ, ਅਸਥਿਰੁ ਕਿਸੇ ਪਾਸਿ ਨਾਹੀਂ, ਏਹੁ ਰਾਜੁ ਭੀ ਠਗੁ ਹੈ। ਅਤੈ ਹੋਰੁ ਕਵਣੁ ਕਵਣੁ ਵਸਤੁ ਠਗ ਹੈਨਿ–ਏਕੁ ਤਾਂ ਏਹੁ ਰਾਜੁ ਠਗੁ ਹੈ, ਏਕੁ ਮਾਲੁ ਠਗੁ ਹੈ, ਅਸਥਿਰੁ ਕਿਸੈ ਪਾਸਿ ਨਾਹੀਂ ਰਹਦਾ, ਏਸਨੋ ਜਾਦੇ ਚਿਰੁ ਨਾਹੀਂ। ਅਤੈ ਇਕੁ ਏਹੁ ਰੂਪੁ ਭੀ ਠਗੁ ਹੈ ਜਿ ਅਸਥਿਰੁ ਕਿਸੈ ਪਾਸਿ ਨਾਹੀਂ ਰਹਦਾ। ਅਤੈ ਇਕੁ ਏਹੁ ਜਾਤਿ ਭੀ ਠਗੁ ਹੈ ਜਿਸਦਾ ਅਭਿਮਾਨੁ ਕਰਦਾ ਹੈ। ਅਤੈ ਇਕੁ ਏਹੁ ਜੋਬਨੁ ਭੀ ਠਗੁ ਜਬ ਜਰੁ[5] ਆਂਵਦੀ ਹੈ ਜਾਂ ਜੋਬਨੁ ਛੋਡਿ ਜਾਂਦਾ ਹੈ। ਜਬ ਦੇਹੀ ਛੁਟਕੀ[6] ਤਬ ਜਾਤਿ, ਜਨਮੁ, ਰਾਜੁ, ਜੋਬਨੁ, ਰੂਪੁ ਸਭੇ ਗਏ, ਦੇਹੀ ਅਗੋ ਹੀ ਦੇ ਗਈ, ਦੇਹੀ ਜਾਂਦੀ ਨਾਲਿ ਗਏ। ਏਸੁ ਜੀਵ ਕੰਉ ਠਗਿ ਗਏ, ਏਸਨੋ ਕਰਣ ਕਿਛੁ ਦਿਤੋਨੇ ਨਾਹੀ, ਰਾਜ ਦੇ ਬਲਿ ਗਰਬੁ[7] ਕੀਤਾ, ਅਹੰਕਾਰੁ ਕਰਿ ਕਰਿ ਬਹੁਤ ਮਾਰੇ। ਮਾਲਿ ਦੇ ਬਲਿ ਕਰਿ ਗਰਬਿਆ ਜਿ ਹੰਉ ਸਾਹੁ ਹਾਂ, ਹੋਰਿ ਮਾੜੇ ਹੈਨਿ। ਰੂਪੁ ਦੇਖਿ ਗਰਬਿਆ ਜਿ ਹੰਉ ਸਰੂਪ ਹਾਂ, ਹੋਰੁ ਕਿਛੁ ਨਾਹੀਂ। ਜੋਬਨਿ ਦੇ ਬਲਿ ਗਰਬਿਆ ਜਿ ਹੁਕਮੁ ਕਰੈ, ਹਕੁ ਹਲਾਲ ਕਿਛੁ ਜਾਤੋ ਨੁ ਨਾਹੀਂ। ਜਾਤਿ ਦੇ ਬਲਿ ਗਰਬਿਆ ਜਿ ਹੰਉ ਵਡੀ ਜਾਤਿ ਹਾਂ, ਖਤ੍ਰੀ ਬ੍ਰਾਹਮਣੁ ਹਾਂ; ਕਿ ਕੰਬੋਉ ਕਾਇਥੁ ਹਾਂ; ਕਿ ਮੁਗਲੁ ਪਠਾਣੁ ਹਾਂ, ਕਿ ਰਾਜਾ ਰਜਪੂਤੁ ਹਾਂ; ਕਿ ਸਯਦੁ ਕਿ ਸੇਖੁ, ਸੇਖੁ ਜਾਦਾ ਹਾਂ; ਕਿ ਕੁਰੇਸੀ ਹਾਂ; ਕਿ ਬਲੋਚੁ ਹਾਂ। ਵਡੀਆਂ ਜਾਤੀ ਦੇਖਿ ਕਰਿ ਹੋਰਨਾਂ ਨੋ ਆਖਿ ਚਲਿਆ ਜੁ ਹੋਰੁ ਕਿਆ ਜਾਤੀ ਹੈਨਿ ਜਿ ਜਾਤਿ ਹਾਂ ਸਿ ਵਡੀ ਜਾਤਿ ਹੰਵ[8] ਹੀ ਹਾਂ, ਹੋਰੁ ਸਭੁ ਕਮੀਨੀ ਜਾਤਿ ਹੈਨਿ। ਏਸੁ ਗਰਬਿ ਕਰਿ ਕਰਿ ਏਨੀ ਪੰਜੀਂ ਹੀ ਠਗੀਂ ਏਹੁ ਜੀਉ ਠਗਿਆ ਹੈ, ਏਸ ਕੀ ਲਜਾ ਏਨਿ ਸਟਬਿ ਰਹਣ ਨ ਦਿਤੀਆ। ਜੇ ਕੋਈ ਏਨਾਂ ਨੋ ਠਗੇ ਤਿਸ ਹੀ ਕੀ ਲਜਾ ਰਹੈ ਸੁ ਏਨਾਂ ਕੰਉ ਕਉਣੁ ਠਗੇ ਜਿ ਕੋਈ ਗੁਰੂ ਜੀ ਕੀ ਪੈਰੀਂ ਪਵੇਗਾ ਸੋਈ ਏਨਾਂ ਠਗਾਂ ਕੈ ਤਾਂਈ ਠਗੇਗਾ। ਕਿਉਂ ਕਰਿ ਕਿਸਿ ਉਪਦੇਸਿ[9]? ਉਸ ਕੰਉ ਏਹੀ ਉਪਦੇਸੁ ਗੁਰੂ ਦੇਇਗਾ ਜਿ ਬਚਾ ਆਪ ਥੀਂ ਸਭੁ ਕੋਈ ਭਲਾ ਹੀ ਕਰਿ ਜਾਣਾਂ ਜਿ ਕੋਈ ਜਾਤਿ ਸਨਾਤਿ[10] ਊਚ ਨੀਚ ਕੋਈ ਪਰਮੇਸੁਰ ਪੈਦਾ ਕੀਆ ਹੈ, ਸੁ ਸਭੁ ਭਲੀ ਹੈ। ਹਮ ਸਭਸ ਕੀ ਖਾਕੁ[11] ਹੈਂ, ਹਮ ਸਭਸ ਕੀ ਰੇਣੁ ਹਾਂ; ਹਮ ਥੀਂ ਸਭੁ ਕੋਈ ਭਲਾ ਹੈ। ਏਸੁ ਉਪਦੇਸਿ ਗੁਰੂ ਕੇ ਕਰਿ ਕਰਿ ਓਹੁ ਏਨਾਂ ਪੰਜਾਂ ਕੰਉ ਠਗਤਾ ਹੈ। ਸੁਣੀਐ ਖਾਨ ਜੀ! ਜਿ ਕੋਈ ਠਗਾਂ ਕੰਉ ਨ ਜਾਣੈ ਸੋਈ ਏਨਾਂ ਠਗਾਂ ਤੇ ਠਗਾਵੈ। ਤੂੰ ਏਹੁ ਬਾਤ ਹਮ ਕਉ ਮਤ ਕਹਹਿ, ਖਾਨ ਜੀ!" ਤਬ ਦਵਲਤ ਖਾਨਿ ਕਹਿਆ ਜਿ, "ਏ ਬਾਬਾ ਨਾਨਕ ਜੀ! ਲੋਕੁ ਏਨੀ ਠਗੀਂ ਠਗਿਆ ਹੈ ਅਰੁ ਹਮਾਰੇ ਤਾਈਂ ਏਨੀ ਮਾਰਿ ਕਰਿ ਗਰਤ ਗੋਰ ਕੀਆ[12] ਹੈ, ਹਮਾਰੀ ਕਵਣ ਬਾਤ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਖਾਨਿ ਜੀ! ਜੇ ਅਸਾਡੀ ਸਾਹਿਬ ਨਾਲਿ ਰਹਿ ਆਈ ਤਾਂ ਸਾਹਿਬੁ ਤੇਰਾ ਭੀ ਭਲਾ

---

[1]ਬਰਕਤ ਵਾਲੀ ਚੀਜ਼, ਕਿਸੇ ਮਹਾਤਮਾ ਵਲੋਂ ਮਿਲਿਆ ਪ੍ਰਸ਼ਾਦ। [2]ਵਾਰ ਮਲਾਰ ਮਹਲਾ ੧॥ [3]ਉਸ ਨੂੰ ਕਹਿਆ। [4]ਠੱਗੇ ਜਾਂਦੇ ਹਨ, ਲੁਟੇ ਜਾਂਦੇ ਹਨ। [5]ਜਰਾ ਅਵਸਥਾ, ਬੁਢੇਪਾ। [6]ਦੇਹੀ (ਸ਼ਰੀਰ) ਦਾ ਅੰਤ ਹੋਇਆ। [7]ਹੰਕਾਰ, ਅਭਿਮਾਨ। [8]ਹਉਂ, ਮੈਂ। [9]ਕਿਵੇਂ ਤੇ ਕਿਸ ਉਪਦੇਸ਼ ਨਾਲ? [10]ਛੋਟੀ ਜਾਤ, ਜਾਤ-ਗੋਤ੍ਰ। [11]ਸਭਨਾਂ ਦੀ ਚਰਣ-ਧੂੜਿ, ਅਰਥਾਤ—ਸਭ ਦੇ ਦਾਸ। [12]ਗਰਤ (ਟੋਆ) ਗੋਰ (ਕਬਰ) ਭਾਵ ਡੂੰਘੀ ਖੱਡ ਵਿਚ ਨਿਘਾਰ ਦਿਤਾ ਹੈ।

ਕਟੈਗਾ, ਤੂੰ ਆਪਣੀ ਖਾਤਰਿ ਜਮਾ ਕਰਿ"। ਤਬ ਦਵਲਤ ਖਾਨਿ ਤਸਲੀਮ[1] ਕੀਤੀ। ਬਾਬੇ ਊਹਾਂ ਥੀਂ ਬਿਦਾ ਕਰੀ। ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

**ਸਲੋਕੁ**[2]

ਏਹੁ ਜਗੁ ਮਮਤਾ ਠਗਿਆ ਮੋਹਿ ਠਗਉਰੀ[3] ਪਾਇ ॥
ਗੁਰ ਕਿਰਪਾ ਤੇ ਬਾਚੀਐ ਮੋਹੁ ਨ ਲਾਗੈ ਆਇ ॥
ਨਾਨਕ ਦਾਸ ਅਰਾਧੀਐ ਗੁਰਚਰਨੀ ਚਿਤੁ ਲਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੧੫ ॥

# (ਸ) ਗੁਰੂ ਜੀ ਸੁਲਤਾਨਪੁਰ ਵਿਚ

## ਗੋਸਟਿ ਗੁਰੂ ਬਾਬੇ ਨਾਨਕੁ ਜੀ ਕੀ (ਇਕ ਗੋਵਿੰਦ ਲੋਕ ਨਾਲ)

ਜਬ ਦਵਲਤ ਖਾਨ ਨੂ ਮਿਲਿ ਕਰਿ ਗੁਰੂ ਬਾਬਾ ਨਾਨਕੁ ਜੀ ਬਾਹਰਿ ਆਏ ਤਬ ਇਕਿ ਜਿ ਸਾਹਿਬ ਦੀ ਸਾਰਿ[4] ਜਿ ਜਾਣਦੇ ਥੇ ਤਿਨਹੁ ਬਾਬਾ ਨਾਨਕੁ ਜੀ ਨੋ ਪੁਛਿਆ ਜਿ, "ਏ ਬਾਬਾ ਨਾਨਕ ਜੀ! ਤੈਂ ਤਉ ਪਰਮੇਸੁਰੁ ਪਾਇਆ, ਪਣੁ ਉਸੁ ਸਾਹਿਬ ਦੀ ਖਬਰਿ ਅਸਾਂ ਨੋ ਭੀ ਆਖੁ ਜਿ ਉਸ ਦਾ ਸੁਮਾਰੁ[5] ਕਿਉਂ ਕਰਿ ਆਖੀਐ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ:-

**ਸਲੋਕੁ**[6]

ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ[7] ॥
ਇਕਿ ਅਖਿ ਆਖਹਿ ਸਬਦੁ ਭਾਖਹਿ ਅਰਧ ਉਰਧ[8] ਦਿਨੁ ਰਾਤਿ ॥
ਜੇ ਕਿਹੁ ਹੋਇ ਤਾਂ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ[9] ॥
ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ[10] ਥਾਪਿ ॥
ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ ॥ ੨ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਣਿਹੋ ਪੁਰਖਾ! ਜਿ ਕੋਈ ਉਸ ਕਉ ਆਖਿਆ ਚਾਹੈ ਤਬ ਆਖਣਿ ਭੀ ਅਉਖਾ ਹੈ। ਕਿਉਂ ਅਉਖਾ ਹੈ? ਆਖੈ ਤਉ ਜਬ ਉਸ ਕਾ ਨਾਮੁ ਜਪੈ ਜਾਂ ਹੋਰੁ ਠਵਰ ਜੀਉ ਉਸ ਕਾ ਨ ਲਾਗੈ। ਜਿ ਕੋਈ ਸੁਣਿਆ ਚਾਹੈ ਸਾਹਿਬ ਕਾ ਨਾਉ ਤਉ ਅਉਖਾ ਹੈ, ਕਿਉਂ? ਜਿ ਸੁਣੈ ਤਉ ਜਉ ਏਕ ਠਵਰ ਮਨੁ ਰਖੈ, ਧਾਵਣ[11] ਨ ਦੇਈ। ਅਰੁ ਜੋ ਕੋਈ ਸੁਣਾਏ ਸਿਫਤਿ, ਤਉ ਉਹੁ ਸਾਹਿਬੁ ਖੁਸੀ ਹੋਤਾ ਹੈ।

---

[1]ਸਲਾਮ, ਨਮਸਕਾਰ। [2]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [3]ਠੱਗੀ ਦਾ ਇੰਦ੍ਰ-ਜਾਲ। [4]ਸਾਹਿਬ (ਸੁਾਮੀ-ਪਰਮੇਸੁਰ) ਦੀ ਸਾਰ (ਖ਼ਬਰ), ਭਾਵ-ਆਤਮਾ ਪਰਮਾਤਮਾ ਦਾ ਗਿਆਨ। [5]ਸ਼ੁਮਾਰ, ਗਿਣਤੀ। [6]ਵਾਰ ਸਾਰੰਗ ਕੀ, ਸਲੋਕ ਮ: ੧। [7]ਨਿਰਾ ਆਖਿਆਂ ਹੀ ਕੁਝ ਨਹੀਂ ਜਾਪਦਾ (ਪ੍ਰਤੀਤ ਹੋਂਦਾ) [8]ਅਰਧ (ਅਧੋਮੁਖ) ਤੇ ਉਰਧ (ਉਚਾ ਮੂੰਹ) ਕਰਕੇ, ਭਾਵ-ਉਲਟੇ ਸਿਧੇ ਹੋ ਕੇ। [9]ਜੇ ਕਿਹੁ (ਕੁਝ) ਹੋਵੇ ਤਾਂ ਸਾਫ਼ ਪ੍ਰਤੀਤ ਹੋਵੇ, ਪਰ ਉਸ (ਵਾਹੁਗੁਰੂ) ਦਾ ਤਾਂ ਰੂਪ-ਰੰਗ ਤੇ ਜਾਤ-ਜਿਨਸ ਕੋਈ ਨਹੀਂ ਹੈ। [10]ਘਟ (ਘਾਟ) ਅਵਘਟ (ਔਖਾ, ਰਸਤਾ), ਅਰਥਾਤ-ਉਹ ਕਰਤਾਰ ਔਖੇ, ਵਿਖੜੇ ਤੇ ਸੁਗਮ ਪੰਧ ਆਪੇ ਹੀ ਥਾਪਦਾ ਹੈ। [11]ਦੌੜਨ।

ਉਹੁ ਸਿਫਤਿ ਨਾਮੁ ਕੋਈ ਜਾਣਤਾ ਨਾਹੀ ਜਿ ਆਖੀਐ। ਇਕਿ ਆਖਦੇ ਹੈਨਿ, ਪਣੁ ਪਰਾਇਆ ਆਖਿਆ ਸੁਣਿ ਕਰਿ ਕਹਦੇ ਹੈਂ, ਜਿ ਸਬਦਿ ਵੀਚਾਰਿ ਕਰਿ ਕਰਿ ਕਹਦੇ ਹੈਂ ਸਬਦ ਹੀ ਕਹਤੇ ਹੈਂ ਉਰ[1] ਕੈ ਬਿਖੈ ਬਸਾਇ ਰਖਤੇ ਹੈਂ, ਦਿਨ ਰੈਨ ਸਬਦ ਕੀ ਟੇਕ ਰਖਤੇ ਹੈਂ, ਗੁਰਮੁਖਿ ਹੈਂ ਇਸੁ ਭਾਂਤਿ ਕਰਿ ਕਰਿ ਕਹਤੇ ਹੈਂ। ਅਰੁ ਜੋ ਕੋਈ ਦੇਖਿਆ ਚਾਹੈ ਤਉ ਦੇਖਣੈ ਕਉ ਰੂਪੁ ਨਾਹੀ ਜਾਣੀਤਾ[2], ਰੰਗੁ ਨਾਹੀ ਜਾਣੀਤਾ, ਉਸ ਕੀ ਜਿਨਸਿ ਕਿਛੁ ਨਜਰਿ ਨਾਹੀ ਆਵਤੀ ਜਿ ਕਿਛੁ ਕਹੀਐ। ਦੇਖੀਐ ਸਿ ਕਿਆ ਦੇਖੀਐ ਜਾਂ ਆਖਿ ਹੀ ਨਾਹੀ ਜਾਣੀਦਾ, ਤਾਂ ਦੇਖੈ ਸਿ ਕਿਆ ਦੇਖੈ; ਪਣੁ ਜਾਨਣ ਕੀ ਏਕ ਠਵਰ ਹੈ ਜਿ ਕਿਛੁ ਕਰਤਾ ਹੈ ਸਿ ਕਰਤਾ ਪੁਰਖੁ ਹੀ ਕਰਤਾ ਹੈ, ਉਸੁ ਬਿਨਾ ਅਵਰ ਠਵਰ ਕੋਈ ਨਾਹੀ ਕਰਣੇਹਾਰਾ। ਜਿ ਕਿਛੁ ਕਾਰਣੁ ਰਚਤਾ ਹੈ ਸਿ ਆਪਿ ਹੀ ਰਚਤਾ ਹੈ। ਜਿ ਕੋਈ ਉਸ ਕਾ ਕਾਰਣੁ ਪਛਾਣੈ, ਜਿ ਕੀਆ ਸਭੁ ਠਾਕੁਰ ਜੀ ਕਾ ਹੋਤਾ ਹੈ: ਤਿਉਂ ਏਤਨੇ ਸਮਝਣੇ ਸਿਉਂ ਸੁਖੀ ਹੋਤਾ ਹੈ ਜੀਉ ਮਨੁਖ ਕਾ। ਜੇ ਕਾਰਣੁ ਪਰਮੇਸੁਰ ਕਾ ਜਾਣੈ ਜਿ ਘਟਾਂ ਮਹਿ ਭੀ ਆਪਿ ਹੈ; ਅਵਰਾਂ ਘਟਾਂ ਮਹਿ ਭੀ ਆਪਿ ਹੈ; ਥਾਨ ਥਨੰਤਰਿ ਭੀ ਆਪਿ ਹੈ, ਆਕਾਸਿ ਪਇਆਲਿ[3] ਸਭਨੀ ਠਵਰੀ ਆਪਿ ਰਵਿ ਰਹਿਆ ਹੈ ਸ੍ਰੀ ਠਾਕੁਰੁ ਜੀ। ਪਣੁ ਜੇ ਆਖਿਆ ਚਾਹੈ ਸਿ ਆਖਣ ਸਾਰਖੀ[4] ਏਹੁ ਵਸਤੁ ਨਾਹੀ। ਉਹ ਅਜਾਪੁ ਹੈ ਜਪਿਆ ਨਾਹੀ ਜਾਂਦਾ ਅਉਖਾ ਹੈ"। ਤਬ ਓਹਿ ਬੰਦੇ ਸਾਹਿਬ ਕੇ ਸਿਫਤਿ ਗੁਰੂ ਬਾਬੇ ਨਾਨਕ ਜੀ ਕਾ ਲਾਗੇ ਕਰਣੇ। ਗੁਰੂ ਬਾਬਾ ਨਾਨਕੁ ਜੀ ਉਨਹੁ ਪੀਰੁ ਕਰਿ ਪਕੜਿਆ। ਗੁਰੂ ਬਾਬਾ ਨਾਨਕੁ ਜੀ ਹਿੰਦੂ ਮੁਸਲਮਾਨ ਕਾ ਪੀਰੁ। ਹਿੰਦੂ ਮੁਸਲਮਾਨੁ ਕਹਿ ਉਠੇ ਜਿ, "ਵਾਹੁ ਗੁਰੂ ਬਾਬਾ ਨਾਨਕੁ ਜੀ! ਧੰਨੁ ਗੁਰੂ ਬਾਬਾ ਨਾਨਕੁ ਜੀ! ਸਤਿਗੁਰੂ ਬਾਬਾ ਨਾਨਕੁ ਜੀ!"

**ਸਲੋਕੁ[5] ॥**

ਸਾਹਿਬ ਕਾ ਨਾਉ ਆਖੀਐ ਜਿ ਮਿਤਿ[6] ਜਾਣੈ ਕੋਇ ॥
ਨਾਨਕ ਦਾਸ ਤਾਂ ਥਾਂਇ ਪਾਇ ਜਾ ਮਨਿ ਸਚਾ ਸੋਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੧੯॥

# (ੳ) ਗੁਰੂ ਜੀ ਸੁਮੇਰ ਪਰਬਤ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਗੋਰਖ ਨਾਥ ਨਾਲ)

ਤਬ ਗੁਰੂ ਬਾਬਾ ਦਵਲਤ ਖਾਨ ਸਾਥਿ ਗੋਸਟਿ ਕਰਿ ਕੈ ਸੁਲਤਾਨ ਪੁਰ ਤੇ ਉਤਰ ਕੀ ਧਰਤੀ ਸੁਮੇਰ[7]

---

[1]ਹਿਰਦੇ। [2]ਜਾਣੀਦਾ। [3]ਪਾਤਾਲ ਵਿਚ। [4]ਵਰਗੀ, ਜੇਹੀ। [5]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [6]ਮਰਯਾਦਾ। [7]ਜਨਮ ਸਾਖੀ ਭਾਈ ਬਾਲਾ ਦੇ ਕਥਨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਹਿਮਾਂਚਲ ਪ੍ਰਦੇਸ਼ ਦੀਆਂ ਪਰਬਤ-ਘਾਟੀਆਂ ਸਿਰਧਾਰ ਪਰਬਤ, ਊਨਾ ਪਰਬਤ, ਸਿਲਕਾ ਪਰਬਤ, ਕੂਨਾ ਪਰਬਤ ਤੇ ਮੀਨਾ ਪਰਬਤ ਥੀਂ ਹੁੰਦੇ ਹੋਏ ਸੁਮੇਰ ਪਰਬਤ ਉਤੇ ਗਏ ਸਨ ਤੇ ਸਿੱਧ ਉਨ੍ਹਾਂ ਨੂੰ ਸਿਰਧਾਰ ਪਰਬਤ ਤੋਂ ਹੀ ਮਿਲਣੇ ਸ਼ੁਰੂ ਹੋ ਗਏ ਸਨ। ਪਰ ਭਾਈ ਗੁਰਦਾਸ ਜੀ ਵਾਰਾਂ ਗਜ਼ਾਨ ਰਤਨਾਵਲੀ ਦੀ ੨੯ਵੀਂ ਪਉੜੀ ਵਿਚ ਗੁਰੂ ਜੀ ਸਿੱਧੇ ਸੁਮੇਰ ਪਰਬਤ ਪਰ ਜਾਣਾ ਹੀ ਲਿਖਦੇ ਹਨ-

"ਬਾਬੇ ਦੇਖੀ ਪ੍ਰਿਥਮੀ ਨਵੈ ਖੰਡ ਜਿਥੋਂ ਤਕ ਆਹੀ ॥
ਫਿਰ ਜਾਇ ਚੜ੍ਹਿਆ ਸੁਮੇਰ ਪਰ ਸਿੱਧ ਮੰਡਲੀ ਦ੍ਰਿਸਟੀ ਆਈ ॥
ਚਉਰਾਸੀਹ ਸਿਧ ਗੋਰਖਾਦਿ ਮਨ ਅੰਤਰਿ ਗਿਣਤੀ ਵਰਤਾਈ" ॥

ਕੰਉ ਚਲਿਆ ਦੇਖਤਾ ਦੇਖਤਾ, ਖੇਲਤਾ ਖੇਲਤਾ ਭਗਵਤੀ ਕੇ ਅਸਥਲ[1] ਕੰਉ ਦੇਖਿ ਕਰਿ ਸੁਮੇਰਿ ਜਾਇ ਚੜਿਆ। ਸੁਮੇਰ ਕੀ ਘਾਟੀ ਪਾਈ। ਸੁਮੇਰਿ ਕੈ ਊਪਰਿ ਚੜ੍ਹੇ। ਤਬ ਗੁਰੂ ਬਾਬਾ ਨਾਨਕੁ ਦੇਖੈ ਤਾਂ ਅਗੇ ਸਿਧ ਬੈਠੇ ਹੈਂ-ਸ੍ਰੀ ਗੋਰਖ ਨਾਥੁ, ਮਛਿੰਦ੍ਰ ਨਾਥੁ, ਈਸੁਰੁ ਨਾਥ, ਚਰਪਟ ਨਾਥੁ, ਬਰੰਗ ਨਾਥੁ, ਘੋੜਾ ਚੋਲੀ, ਬਾਲ ਗੁੰਦਾਈ, ਭਰਥਰੀ, ਗੋਪੀ ਚੰਦੁ; ਸਾਰੇ ਸਿਧ ਬੈਠੇ ਹੈਨਿ, ਤਬ ਗੁਰੂ ਬਾਬਾ ਨਾਨਕੁ ਊਹਾਂ ਜਾਇ ਪਰਗਟੇ; ਸੁਮੇਰ ਊਪਰਿ ਜਾਇ ਚੜ੍ਹੇ; ਸਿਧਾਂ ਕੰਉ ਆਦੇਸੁ ਕੀਆ। ਆਗੈ ਤੇ ਸਿਧਹੁੰ ਨਮਸਕਾਰੁ ਕੀਆ। ਜਬ ਊਪਰਿ ਜਾਇ ਚੜੇ ਤਬ ਸਿਧਾਂ ਸਾਥਿ ਗੋਸਟਿ ਕੀਨੀ। ਤਬ ਸ੍ਰੀ ਗੋਰਖ ਨਾਥ ਕਹਿਆ ਜਿ, ਏਹੁ ਕਵਣੁ ਜਿਨਿ ਏਹੁ ਮਾਰਗੁ ਪਾਇਆ ਸੁਮੇਰੁ ਕੀ ਘਾਟੀ ਚੜਣੈ ਕਾ ਜਿ ਏਹੁ ਕਉਣੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕੰਉ ਸ੍ਰੀ ਗੋਰਖ ਨਾਥ ਕੇ ਚੇਲੇ ਕਹਿਆ ਜਿ, "ਏ ਸ੍ਰੀ ਗੋਰਖ ਨਾਥ ਜੀ! ਏਹੁ ਨਾਨਕੁ ਵੇਦੀ ਪੀਰ ਵਿਆਹ[2] ਕਾ ਭਗਤੁ, ਵਡਾ ਭਗਤੁ ਹੈ ਨਾਨਕੁ ਵੇਦੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹਿ ਸਿਧ ਹੈਨਿ ਜਿਨੀ ਮੇਰੇ ਤਾਂਈ ਬੁਝਿਆ ਹੈ"। ਤਾਂ ਸ੍ਰੀ ਗੋਰਖ ਨਾਥ ਜੀ ਕਹਿਆ ਜਿ, ਨ ਬਚਾ! ਤੇਰਾ ਕੰਮੁ ਨਾਹੀ, ਇਸੁ ਸਾਥਿ ਗੋਸਟਿ ਕਰਣੀ ਹੈ"। ਤਬ ਸ੍ਰੀ ਗੋਰਖ ਨਾਥ ਕਹਿਆ ਜਿ, ਬਾਲਿਆ[3] ਤੂੰ ਕਹਾਂ ਤੇ ਆਇਆ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਆਸਾ ਅੰਦੇਸੇ ਤੇ ਆਇਆ"। ਤਬ ਸ੍ਰੀ ਗੋਰਖ ਨਾਥ ਜੀ ਕਹਿਆ ਜਿ, "ਆਸਾਂ ਅੰਦੇਸੇ ਮਹਿ ਤੂੰ ਕਿਉਂ ਕਰਿ ਰਹਤਾ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ,ਆਸਾ ਅੰਦੇਸੇ ਮਹਿ ਇਉਂ ਰਹਤਾ ਹੰਉ, ਜਿਉਂ ਜਲ ਉਪਰ ਮੁਰਗਾਈ ਬੈਠਤੀ ਹੈ"। ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਜਲ ਊਪਰਿ ਮੁਰਗਾਈ ਜਿ ਰਹਤੀ ਹੈ ਸਿ ਤਿਸੁ ਕੰਉ ਸਭੁ ਸੋਝੀ ਦਰੀਆਵ ਕੀ ਹੋਤੀ ਹੈ ਤੂ ਇਸੁ ਕਲਿਜੁਗ ਕੀ ਸੋਝੀ ਹਮਾਰੈ ਤਾਈਂ ਦੇਹਿ ਜਿ ਕਲਿਜੁਗੁ ਕੈਸਾ ਹੈ"। ਤਬ ਗੁਰੂ ਬਾਬਾ ਨਾਨਕ ਜੀ ਜੁਗ ਕੀ ਪ੍ਰਕਿਰਤੀ[4] ਕਹਣੈ ਲਾਗਾ ਸ੍ਰੀ ਗੋਰਖ ਨਾਥੁ ਪਹਿ। ਪਰਕਿਰਤੀ[5] ਬਾਣੀ ਬੋਲਿ ਕਰਿ ਕਹਿ ਸੁਨਾਵਤਾ ਹੈ ਸ੍ਰੀ ਗੋਰਖ ਨਾਥ ਕੰਉ। ਕਿਆ ਕਹਤਾ ਹੈ ?

**ਸਲੋਕੁ[6] ॥**

ਸਚਿ ਕਾਲੁ[7] ਕੂੜੁ ਵਰਤਿਆ ਕਲਿ ਕਾਲਖ ਬੇਤਾਲ[8] ॥
ਬੀਉ ਬੀਜ ਪਤਿ ਲੈ ਗਏ[9] ਅਬ ਕਿਉ ਉਗਵੈ ਦਾਲਿ[10] ॥
ਜੇ ਇਕੁ ਹੋਇ ਤ ਉਗਵੈ[11] ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ[12] ॥ ੧ ॥[13]
ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ[14] ਤਾ ਰੰਗਿ ਚਲੂਲਾ ਹੋਇ[15] ॥੨॥[16]

---

[1]ਭਗਵਤੀ (ਦੁਰਗਾ ਦੇਵੀ) ਦਾ ਕੋਈ ਸਥਾਨ। [2]ਗ੍ਰਹਸਤੀ ਭਗਤ ਹੈ। [3]ਬਾਲਾ, ਬਾਲਕਾ (ਚੇਲਾ) ਅਥਵਾ ਜਗਜਾਸੂ ਭਗਤ। [4]ਪ੍ਰਕ੍ਰਿਤੀ, ਸੁਭਾਉ, ਖ਼ਸਲਤ। [5]ਪ੍ਰਾਕ੍ਰਿਤਿਕ, ਸੁਭਾਵਿਕ। [6]ਵਾਰ ਆਸਾ, ਸਲੋਕ ਮ: ੧। [7]ਕਲਿਜੁਗ ਵਿਚ ਸਚ ਦਾ ਕਾਲ ਪੈ ਗਿਆ, ਅਰਥਾਤ-ਸਚਿਆਈ ਕਿਧਰੇ ਪਰ ਲਾ ਕੇ ਉੱਡ ਗਈ। [8]ਪਾਪਾਂ ਦੀ ਕਾਲਖ ਲੱਗਣ ਕਰਕੇ ਲੋਕੀਂ ਬੇਤਾਲ (ਭੂਤਨੇ) ਬਣ ਗਏ। [9]ਜਿਨ੍ਹਾਂ ਲੋਕਾਂ ਨੇ ਧਰਮ ਦਾ ਬੀ ਬੀਜਿਆ, ਉਹ ਏਥੋਂ ਜਸ (ਪਤਿ) ਖੱਟ ਕੇ ਲੈ ਗਏ। [10]ਦਲਿਆ ਹੋਇਆ ਅੰਨ। [11]ਏਥੇ ਗੁਰੂ ਜੀ ਨੇ ਸੱਚ-ਝੂਠ ਦਾ ਨਿਰਣਾ ਕਰਕੇ ਏਕਤਾ ਦੀ ਬਰਕਤ ਦਸੀ ਹੈ, ਉਹ ਵੀ ਅਨਾਜ ਦੇ ਦਾਣੇ ਦਾ ਪ੍ਰਮਾਣ ਦੇ ਕੇ; ਜਿਸ ਤਰਾਂ ਜੇ ਇਕ ਦਾਣਾ ਬੀਜਿਆ ਜਾਵੇ ਤਾਂ ਹਰਾ ਹੋ ਆਉਂਦਾ ਹੈ, ਇਸੇ ਤਰਾਂ ਜੇ ਦੁਵਿਧਾ (ਦਾਲਿ) ਛੱਡ ਕੇ ਇਕਾਗਰ ਚਿੱਤ ਬ੍ਰਿਤੀ ਨਾਲ ਸਚ ਤੋਂ ਕੰਮ ਲਿਆ ਜਾਵੇ ਤਾਂ ਉਹ ਫਲੀਭੂਤ ਹੁੰਦੀ ਹੈ। [12]ਪਾਹ ਤੋਂ ਬਿਨਾ ਕੋਰੇ ਕਪੜੇ ਨੂੰ ਰੰਗ ਨਹੀਂ ਚੜ੍ਹਦਾ। [13]ਗੁਰਬਾਣੀ ਵਿਚ ਏਥੇ ਇਹ ਅੰਕ (ਏਕਾ) ਨਹੀਂ ਹੈ। [14]ਰੰਗੇ। [15]ਸਹੀ ਪਾਠ-'ਕੂੜੈ ਸੋਇ ਨ ਕੋਇ।' [16]ਗੁਰਬਾਣੀ ਵਿਚ ਏਥੋਂ ਇਕ (ਏਕਾ) ਅੰਕ ਹੈ, ਦੋ ਨਹੀਂ, ਜਿਸ ਤੋਂ ਪਤਾ ਲਗਦਾ ਹੈ ਕਿ ਇਹ ਸਲੋਕ ਲੇਖਕ ਨੇ ਦੋ ਥਾਵੀਂ ਵੰਡ ਦਿਤਾ ਹੈ।

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਸਿਧਹੁ ! ਕਲਿ ਕੈ ਬਿਖੈ ਸਚ ਕਾ ਕਾਲੁ ਵਰਤਿਆ ਹੈ, ਕੂੜ ਕਾ ਵਰਤਾਰਾ ਹੋਇਆ ਹੈ, ਕੂੜ ਕਾ ਸੁਕਾਲੁ ਹੋਆ ਹੈ। ਕਲਿ ਜਿ ਹੈ ਸਿ ਕਾਲਖ ਦੀ ਨਿਆਂਈ ਹੈ, ਜਗਤੁ ਨੋ ਆਪਨਾ ਬੇਤਾਲੁ ਘਤਿ ਕੈ ਬੇਤਾਲਦੀ ਹੈ। ਕਲਿ ਨਾਲਿ ਜਿ ਮਨੁਖੁ ਬੇਤਾਲੀਦਾ ਹੈ ਸੁ ਬੇਤਾਲੇ ਪਾਪ-ਕਰਮ ਕਰਦਾ ਹੈ। ਜਦਿ ਸਚ ਕੀ ਰੁਤਿ ਸੀ ਤਦਿ ਜਿਨਿ ਕਿਨੈ ਸਚੁ ਬੀਜਣਿ ਸਚੁ ਨਾਹੀ ਕੂੜੁ ਹੈ, ਜਿਉਂ ਦਾਲਿ ਬੀਜੀ ਉਗਵਦੀ ਨਾਹੀ, ਤਿਉਂ ਕੂੜ ਬੀਜਿਆ ਬੋਲਿਆ ਫਲਦਾ ਨਾਹੀ ਅਰੁ ਉਗਵਦਾ ਨਾਹੀ। ਰੁਤਿ ਗਈ ਸਚ ਦੀ। ਜਿਤੁ ਰੁਤਿ ਸਚੁ ਸਾ ਤਿਤੁ ਸਚੁ ਉਗਵਦਾ; ਹੁਣਿ ਰੁਤਿ ਕੂੜਦੀ ਹੈ। ਕੂੜ ਵਿਚਿ ਸਚੁ ਚਲਦਾ ਨਾਹੀ ਅਤੈ ਜਿ ਕਿਸੈ ਪਾਸਿ ਸਚੁ ਹੈ ਅਤੈ ਸਚ ਸਿਰਿ ਸਾਬਤੁ ਰਹੈ, ਕੂੜਿ ਨ ਛਿਪੀ-ਸਤਿਵਾਦੀ ਹੋਇ ਸਤਿ ਕਮਾਵੈ, ਸਚਿ ਕੇ ਘਰਿ ਰਹੈ ਤਾਂ ਓਦੂ ਰੁਤੀ ਹੂ ਭੀ ਅਤਿ ਭਲੀ ਰੁਤਿ ਹੈ ਜੇ ਕੋਈ ਸਚ ਕੈ ਘਰਿ ਚਲਿ ਸਕੈ। ਸਾਰਾ ਦਾਣਾ ਜਦਹੁ ਉਗਵਦਾ ਹੈ ਜੇ ਸਾਰਾ ਹੋਇ, ਦਾਲਿ ਕਦੇ ਨਾਹੀ ਉਗਵਦੀ, ਸਾਰਾ ਸਚ ਦਾ ਹੈ। ਦਾਲਿ ਜਿ ਹੈ ਸਿ ਕੜੁ ਹੈ, ਕਿਸੁ ਕੀ ਨਿਆਈ ? ਜਿਉਂ ਪਾਹ ਬਗੈਰਿ ਕਪੜਾ ਭਾਵੈ ਤਿਤੜੀ[1] ਮੰਜੀਠ ਪਾਏ, ਪਣੁ ਉਸ ਨੋ ਮੰਜੀਠ ਦਖਲੁ ਨਾਹੀ ਕਰਦੀ ਕਪੜਾ ਕੋਰੋ ਕੋਰਾ ਫਿਰਿ ਨਿਕਲੈ, ਨ ਰੰਗੋ ਹੀ ਉਸ ਨੋ ਚੜੈ ਨ ਉਸ ਨੋ ਸੋਇ ਉਜਲੇ ਦੀ ਹੋਇ, ਨ ਰੰਗੋ ਨ ਸੋਏ ਕੋਰੇ ਨੋ, ਦੋਵੈ ਗਲਾਂ ਨ ਹੋਈਓ"। ਕਹੈ, "ਕੋਰਾ ਕਿਉਂ ਕਰਿ ਰੰਗੁ ਲਏ ?" ਭੈ ਕੇ ਰੰਗਿ ਮਨੁਖੁ ਸੁਪੇਦੁ ਹੋਇ ਅਰੁ ਸਰਮੁ ਏਸੁ ਨੋ ਪਾਹੁ ਚੜਿਆ ਲਗਾ ਤਾਂ ਸਰਮੁ ਵਿਚਿ ਪਰਮੇਸੁਰ ਕੀ ਸਿਫਤਿ ਸਾਲਾਹ ਭਗਤਿ ਕਰੈ, ਭਗਤ ਕੈ ਰੰਗਿ ਰੰਗੀਐ ਤਾਂ ਸਹ ਲਾਲੀ ਹੂ ਲਾਲੁ ਰੰਗ ਏਸ ਦਾ ਹੋਇ। ਕੇਹਾ ਲਾਲੁ ਹੋਇ ? ਇਕੁ ਲਾਲੁ ਲਾਲ ਤੇ ਗੁਲਾਲੁ ਗੁਲਾਲ ਤੇ ਭਲਾ ਚਲੂਲਾ[2]; ਜਿ ਚਲੂਲੁ ਰੰਗੁ ਏਸੁ ਮਨ ਕਾ ਹੋਇ; ਜੇ ਭੈ ਕੀ ਸਰਮ ਕਰਿ ਕਰਿ ਸਿਫਤਿ ਸਾਲਾਹ ਭਗਤਿ ਕਰੈ। ਪਣੁ ਜੀ, ਕਲਿ ਏਸ ਨੋ ਭਉ ਸਿਫਤਿ ਭਗਤਿ ਕਰਣੇ ਦੇਂਦੀ ਨਾਹੀਂ, ਸਚੁ ਬੋਲਣ ਦੇਂਦੀ ਨਾਹੀਂ। ਕਲਿ[3] ਕੈ ਬਿਖੈ ਕੂੜੁ ਸਬਲੁ[4] ਹੈ, ਸਚੁ ਥੋੜਾ ਹੈ"। ਤਬ ਸ੍ਰੀ ਗੋਰਖ ਨਾਥ ਕਹਿਆ ਜੇ, ਕਿਛੁ ਕਲਿਜੁਗ ਵਿਚਿ ਸਚੁ ਹੈ ਕਿ ਨਾਹੀਂ ?" "ਕਲਿ ਕੈ ਬਿਖੈ ਕੂੜੁ ਸਬਲੁ ਹੈ, ਸਚੁ ਥੋੜਾ ਹੈ"। ਤਬ ਫੇਰਿ ਗੁਰੂ ਬਾਬੇ ਕਲਿ ਕੀ ਪ੍ਰਕਤਿ[5] ਕਾ ਸਲੋਕੁ[6] ਕਹਿਆ ਜਿ :–

> ਕਲਿ ਕਾਤੀ[7] ਰਾਜੇ ਕਾਸਾਈ[8] ਧਰਮੁ ਪੰਖ ਕਰਿ ਉਡਰਿਆ[9] ॥
> ਕੂੜੁ ਅਮਾਵਸਿ[10] ਸਚੁ ਚੰਦ੍ਰਮਾ ਦੀਸੈ ਨਾਹੀ ਕਹ[11] ਚੜਿਆ ॥
> ਹਉ ਭਾਲਿ ਨਿਮਾਣੀ[12] ਹੋਈ ॥ ਆਧੇਰੈ ਰਾਹੁ ਨ ਕੋਈ ॥੩॥[13]

(ਰਾਮਕਲੀ ਕੀ ਵਾਰ, ਸਲੋਕੁ ਮ: ੧:–)

> ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥
> ਇਸਤ੍ਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
> ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
> [14]ਕਾਜੀ ਹੋਇਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
> ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
> ਤੁਰਕ ਮੰਤ੍ਰੁ ਕੰਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਇ ॥
> ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥

---

[1]ਕਿਤਨੀ। [2]ਗੂੜ੍ਹਾ ਲਾਲ ਰੰਗ। [3]ਕਲਿਜੁਗ। [4]ਬਲ ਸਹਿਤ,ਬਲਵਾਨ, ਜ਼ੋਰਾਵਰ। [5]ਕਲਿਜੁਗ ਦੇ ਸੁਭਾਉ ਦਾ। [6]ਵਾਰ ਮਾਝ ਕੀ, ਸਲੋਕ ਮਹਲਾ ੧। [7]ਕਲਿਜੁਗ ਕਾਤੀ (ਛੁਰੀ) ਹੈ। [8]ਕਸਾਈ, ਬੁੱਚੜ। [9]ਧਰਮ ਖੰਭ ਲਾ ਕੇ ਕਿਧਰੇ ਉਡ ਗਇਆ ਹੈ। [10]ਝੂਠ ਦੀ ਅਮੱਸਿਆ (ਰਾਤ) ਹੈ। [11]ਕਿਥੇ। [12]ਸਹੀ ਪਾਠ–'ਵਿਕੁੰਨੀ'। [13]ਇਹ ਲੇਖਕ ਦਾ ਆਪਣਾ ਕ੍ਰਮ–ਅੰਕ ਹੈ,ਜੋ ਗੁਰਬਾਣੀ ਵਿਚ ਨਹੀਂ।

[14]ਅਸਲ ਲਿਖਤ ਵਿਚ ਇਹ ਤੁਕਾਂ ਪਿਛੇ ਆਉਂਦੀਆਂ ਹਨ।

ਜੋਗੀ ਗ੍ਰਿਹੀ[1] ਜਟਾ ਬਿਭੂਤਿ[2] ॥ ਆਗੈ ਪਾਛੈ ਰੋਵਹਿ ਪੂਤਿ ॥
ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ[3] ॥ ਆਪੇ ਆਖਣੁ ਆਪੇ ਜਾਣੁ ॥੪॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਗੋਰਖ ਨਾਥ ਜੀ ! ਤੂੰ ਤਉ ਮੇਰੈ ਤਾਈਂ ਪੁਛਦਾ ਹੈਂ, ਕਲਿ ਏਹੀ ਆਈ ਜੇਹੀ ਛੁਰੀ। ਰਾਜੇ ਕਲਿ ਕੇ ਏਹੇ ਜੈਸੇ ਕਸਾਈ ਸੈਂਸਾਰੁ ਬਕਰੀ ਕੁਹਿ[4] ਖਾਂਦੇ ਹੈਨਿ ਦੁਹਿ[5] ਨਾਹੀਂ ਪੀਂਦੇ। ਏਹੁ ਧਰਮੁ ਰਾਜੇ ਪਰ ਜੇ ਵਿਚਹੁ ਗਇਆ, ਪਾਪੁ ਪਤ੍ਰਿਸਟਿਆ। ਧਰਮ ਕੰਤ੍ਰੇ ਪੰਖ ਹੋਏ, ਸੈਂਸਾਰ ਤੇ ਉਡਿ ਗਇਆ"। ਤਬ ਗੁਰੂ ਬਾਬੇ ਕਹਿਆ ਜਿ, "ਏ ਸ੍ਰੀ ਗੋਰਖ ਨਾਥ ਜੀ ! ਕੂੜੁ ਇਤਨਾ ਹੈ ਜਿਤਨਾ ਅਮਾਵਸਿਆ[6] ਕੀ ਰਾਤ ਕਾ ਅੰਧੇਰਾ ਹੋਤਾ ਹੈ ਅਰੁ ਚੰਦ੍ਰਮਾ ਜੁਗ ਮਹਿ ਇਤਨਾ ਕੁ ਰਹਦਾ ਹੈ ਜਿਤਨਾ ਜੁਗ ਮਹਿ ਸਚੁ ਹੈ ਅਰੁ ਜਿਉਂ ਅਮਾਵਸ ਕੀ ਰਾਤਿ ਕਾ ਚੰਦ੍ਰਮਾ ਦਿਸਿ ਨਾਹੀਂ ਆਵਤਾ ਤਿਉਂ ਸਚੁ ਕਲਿ ਮਹਿ ਹੈ, ਪਣੁ ਦਿਸਤਾ ਨਾਹੀਂ, ਜੇ ਹੈ ਤਾਂ ਕਿਸੈ ਸਾਧ ਮਹਿ ਹੈ। ਤਿਸੁ ਸਚ ਕਾ ਅਵਰੁ ਚਲਤਾ ਨਾਹੀਂ, ਓਹੁ ਗੁਹਜੁ ਹੀ ਹੰਢਾਵਤਾ ਹੈ। ਅੰਤਰਿ ਸਚੁ ਹੈ, ਸਾਧ ਕੈ ਬਾਹਿਰ ਝੂਠਿ ਲੀਐ ਰਹਤਾ ਹੈ। ਮੈਂ ਭਾਲਿ ਰਹਿਆ ਹਾਂ ਕਲਿਜੁਗ ਕੈ ਬਿਖੈ। ਕਲਿਜੁਗ ਮਹਿ ਰਾਹੁ ਨਜਰਿ ਨਾਹੀਂ ਆਂਵਦਾ, ਅੰਨੇਰੁ ਬਹੁਤੁ ਹੈ, ਅਨ੍ਹੇਰੇ ਮਹਿ ਰਾਹੁ ਨਾਹੀਂ ਨਜਰਿ ਆਵਤਾ ਪਰਮੇਸੁਰ ਕਾ, ਕਲਿ ਮਹਿ ਅੰਧੇਰੁ ਹੈ। ਪਾਪੁ ਬਹੁਤੁ ਸਬਲੁ[7] ਹੂਆ ਹੈ। ਕਲਿ ਕੇ ਸਤੀ[8] ਤਉ ਸਤੁ ਕਰਤੇਂ ਹੈ ਅਰੁ ਪੀਛੈ ਪੁੰਨੁ ਕਰਤੇ ਹੈਂ। ਪਾਪੁ ਜਉ ਕੀਜੀਐ ਤਬ ਪੁੰਨੁ ਕਿਆ ਫਲੈ ? ਪਾਪੁ ਝੂਠੁ ਹੈ, ਪਹਿਲੈ ਏਹੁ ਝੂਠੁ ਹੀ ਬੋਲਤਾ ਹੈ ਜੁਗ ਕੀ ਪ੍ਰਕਿਰਤ, ਝੂਠ ਕਾ ਜੁਗੁ ਹੈ। ਕਲਿ ਕੇ ਗੁਰ ਪੀਰ ਘਰੀ ਜਾਇ ਜਾਇ ਦੀਖਿਆ[9], ਮੰਤ੍ਰ, ਮਾਲਾ ਲਾਗੈ ਦੇਵਣੇ, ਮਿਨਤਿ ਕਰਿ ਕਰਿ ਸਿਖ ਲਾਗੇ ਕਰਣੇ, ਪਰੁ ਕਿਤੁ ਅਰਥਿ[10] ? ਮਾਇਆ ਕੈ ਅਰਥਿ ਕਰਿ ਕਰਿ ਸਿਖ ਲਾਗੇ ਕਰਣੇ। ਸਤਿਜੁਗਿ ਜਉ ਬਾਰਹ ਬਰਸ ਸੇਵਾ ਸਿਖ ਕਰਤਾ ਤਉ ਦੀਖਿਆ ਮਿਲਤੀ। ਦੀਖਿਆ ਭੀ ਉਸ ਕੰਉ ਦੇਤੇ ਸੇ ਜਿ ਸਿਖ ਦੇ ਸਾਰਖਾ[11] ਸਿਖੁ ਹੋਇ। ਇਬ ਕਲੀ ਕਾਲ ਮਹਿ ਘਰਿ ਜਾਇ ਜਾਇ ਕਰਿ, ਮਿਨਤਿ ਕਰਿ ਕਰਿ, ਮਾਇਆ ਕੈ ਅਰਥਿ ਦੁਸਟਾਂ ਕੰਉ ਦੀਖਿਆ, ਮਾਲਾ, ਮੰਤ੍ਰ ਚਾਇ ਦੇਤੇ ਹੈਂ–ਏਹਿ ਕਲਿ ਕੇ ਗੁਰ ਪੀਰ ਹੈਂ। ਸਤਿਜੁਗਿ, ਦੁਆਪਰਿ, ਤ੍ਰੇਤੈ ਇਸਤ੍ਰੀਆਂ ਭਤਾਰ ਭਗਤੀਆਂ[12] ਹੋਤੀਆਂ, ਭਤਾਰੁ ਭਾਵੈ ਕੈਸਾ ਹੋਤਾ ਇਸਤ੍ਰੀ ਸੇਵਾ ਖਸਮ ਕੀ ਕਰਤੀ। ਇਬ ਕਲਿਜੁਗ ਕੈ ਬਿਖੈ ਜੇ ਖਟੇ ਤਉ ਖਸਮੁ, ਨਾਹੀਂ ਤਾਂ ਕਉਣੁ ਹੰਉ ਕਉਣੁ ਤੂ, ਖਟੇਂ ਸਾਥਿ ਮੁਦਾ[13]। ਬੇਦ-ਸਾਸਤ੍ਰ ਜਿ ਕਹਤਾ ਹੈ ਸਿ ਕੋਈ ਕਰਤਾ ਨਾਹੀਂ, ਜਿ ਕਿਛੁ ਆਪਣਾ ਮਨੁ ਕਹੈ ਸਿ ਕਰਣਾ। ਸਾਸਤ੍ਰ ਕਹੈ ਸੋ ਨਾ ਕਰਣਾ। ਸਾਸਤ੍ਰ ਕਾ ਆਖਿਆ ਕੋਈ ਮੰਨੇ ਨਾਹੀਂ, ਮਨ ਹੀ ਦੈ ਆਖਿਐ ਮਨ ਹੀ ਦੀ ਪੂਜਾ ਕਰਨਿ, ਮਨ ਦਾ ਭਾਂਵਦਾ ਕਰਨਿ। ਜੇ ਕਿਛੁ ਸਾਸਤ੍ਰ ਕਹੈ ਸਿ ਨ ਕਰਣੈ। ਤੋਰਕੀ[14]ਪੜਿ ਕਰਿ ਤੁਰਕ-ਮੰਤ੍ਰ[15] ਮੰਤੁ[16] ਕੰਨਿ ਪਾਇਕੈ ਹਿਰਦੈ ਸਮਾਵਣਾ। ਕਲਿ ਕੈ ਬਿਖੈ ਖਤ੍ਰੀ, ਬ੍ਰਾਹਮਣ ਲਾਗੇ ਤੁਰਕ ਭਾਖਾ[17] ਪੜਣੈ। ਜਿਨ ਕੰਉ ਹੁਕਮੁ ਨ ਥਾ ਪੜਣੈ ਕਾ ਤੁਰਕ ਭਾਖਾ ਸਿ ਪੜਿ ਪੜਿ ਤੋਰਕੀ ਲੋਕਾ ਕੰਉ ਲਾਇਤਬਾਰੀ[18] ਲਗੇ ਖਾਣ, ਪਰਾਇਆ ਬੁਰਾ ਲਗੇ ਚਿਤਵਣੇ। ਚਉਕਾ ਦੇ ਕਰਿ ਸੂਚੀ ਰੋਟੀ ਲਾਗਾ ਜੇਵਣੈ। ਕਹੈ ਜਿ ਮੈਂ ਹੀ ਸੂਚਾ ਹੰਉ, ਹਿੰਦਵਾਇਣੁ[19] ਤਬ ਹੀ ਗਇਆ ਜਾਂ

---

[1]ਗ੍ਰਿਹਸਥੀ। [2]ਸੁਆਹ। [3]ਮਾਪ। [4]ਸੰਸਾਰ ਰੂਪ ਬਕ੍ਰੀ ਕੋਹ ਕੇ। [5]ਚੋ ਕੇ। [6]ਕਿਸੇ ਮਹੀਨੇ ਦੇ ਅਨ੍ਹੇਰੇ ਪੱਖ ਦੀ ੧੫ਵੀਂ ਤਿਥਿ, ਜੋ ਅਮਾਵਸ ਜਾਂ ਮੌਸ ਅਖਵਾਂਦੀ ਹੈ। [7]ਬਲ ਸਹਿਤ, ਤਾਕਤਵਰ। [8]ਸਤ ਸੰਤੋਖ ਵਾਲੇ ਪੁਰਸ਼-ਇਸਤ੍ਰੀਆਂ। [9]ਚੇਲਾ ਬਣਾਉਣ ਦੀ ਕ੍ਰਿਯਾ ਦਾ ਨਾਮ ਗੁਰਦੀਖਯਾ ਹੈ। [10]ਕਿਸ ਵਾਸਤੇ ? [11]ਸਰੀਖਾ, ਜੇਹਾ। [12]ਭਰਤਾ (ਪਤੀ) ਦੀ ਸੇਵਾ ਕਰਨ ਵਾਲੀਆਂ। [13]ਮੁਦਆ, ਮਤਲਬ, ਗ਼ਰਜ਼। [14]ਤੁਰਕਾਂ (ਭਾਵ-ਮੁਸਲਮਾਨਾਂ) ਦੀ ਬੋਲੀ : ਅਰਬੀ–ਫ਼ਾਰਸੀ। [15]ਮੁਸਲਮਾਨੀ ਕਲਮਾ। [16]ਮੰਨਤਾਂ ਨੂੰ। [17]ਅਰਥਾਤ–ਅਰਬੀ, ਫ਼ਾਰਸੀ। [18]ਚੁਗ਼ਲੀ। [19]ਹਿੰਦੂ-ਧਰਮ।

ਪਰਾਇਆ ਬੁਰਾ ਲਾਗਾ ਚਿਤਵਣੈ ਅਰੁ ਤੁਰਕ-ਭਾਖਾ ਲਾਗਾ ਪੜਣੈ । ਕਾਜੀ[1] ਹੋਇ ਕਰਿ ਕਜਾਇ[2] ਊਪਰਿ ਬੈਠੈਗਾ, ਹਥਿ ਤਸਬੀ[3] ਹੋਇਗੀ, ਖੁਦਾਇ ਖੁਦਾਇ ਕਹੈਗਾ । ਜਬ ਸਚਿਆਰੁ ਕਹੈਗਾ ਜਿ ਬਰਾਇ ਖੁਦਾਇ[4] ਮੇਰਾ ਤਪਾਵਸੁ[5] ਕਰਿ, ਤਿਸੁ ਦਾ ਨਾ ਕਰੈਗਾ । ਜਬ ਝੂਠਾ ਲਿਜਾਇ ਵਢੀ ਦੇਗਾ, ਝੂਠਾ ਕਹੈਗਾ ਜਿ ਮੇਰੈ ਤਾਈਂ ਜਿਣਾਵਣਾ[6] । ਤਬ ਉਸ ਦੀ ਵਢੀ ਦਾ ਲੀਆ ਕੂੜਿਆਰ[7] ਸਚਿਆਰੁ ਕਰੈਗਾ । ਏਹੇ ਜੇਹੇ ਕਲਿ ਕੇ ਕਾਜੀ ਮੁਸਲਮਾਨ ਹੋਇ ਕਲਿ ਕੇ ਕਲਮੇਂ ਗੋਆਏ । ਅਰੁ ਕਲੀ ਕਾਲ ਜੋਗੀ ਕੈਸੇ ? ਘਰੁ ਤਿਆਗਿ ਕਰਿ ਜੋਗੀ ਹੋਆ, ਅਗੈ ਜਾਇ ਕਰਿ ਅਵਰ ਰਾਂਡੀ ਕਰੀ[9]; ਪੀਛੈ ਭੀ ਬਾਲਕੇ ਛੋਡੇ, ਊਹਾਂ ਭੀ ਬਾਲਕ ਹੂਏ; ਉਇ ਰੋਤੇ ਜਿ ਛੋਡੇ ਪਿਛਲੇ ਅਰੁ ਨਿਕਲਿ ਗਇਆ, ਅਗਲੇ ਰੋਵਹਿ, ਜਿ ਭਿਖਿਆ ਕੇ ਟੁਕੜੇ ਕੰਉ ਉਇ ਰੋਵਹਿ ਨਾਹੀਂ, ਭੁਖੇ ਮਰਤੇ ਉਇ ਰੋਵਹਿ । ਨ ਜੋਗੁ ਹੀ ਪਾਇਆ ਨ ਜੁਗਤਿ ਹੀ ਰਹੀ, ਇਵ ਹੀ[10] ਸਿਰੁ ਮੁਡਾਇਆ ਥਾ । ਸ੍ਰੀ ਗੋਰਖ ਨਾਥ ਜੀ ! ਇਸੁ ਪਰਵਾਣ ਕਰਿ ਕਰਿ ਕਲਿਜੁਗੁ ਹੈ ਸਿ ਤੂੰ ਆਪੇ ਜਾਣਦਾ ਹੈਂ, ਆਪੇ ਆਖਦਾ ਹੈਂ, ਅਸਾਨੋ ਕਿ ਆਖਦਾ ਹੈ, ਤੇਨੋ ਸਭੁ ਕਿਛੁ ਮਲੂਮੁ ਹੈ ਜੁਗ ਕਾ ਪਰਵਾਣੁ" । ਤਬ ਸ੍ਰੀ ਗੋਰਖ ਭਰਥਰੀ ਕੰਉ ਆਗਿਆ[11] ਕਰੀ ਜਿ, "ਤੂੰ ਨਾਨਕ ਕੰਉ ਪੂਛਿ ਜਿ ਤੂੰ ਦਰਸਨੁ ਲੇਹੁ, ਗੋਰਖ ਸਮਾਨਿ ਗੁਰੂ ਨ ਹੋਇਗਾ । ਭਰਥਰੀ, ਗੋਪੀ ਚੰਦ, ਚਰਪਟ, ਬਾਲ ਨਾਥ[12] ਸਮਾਨਿ ਚੇਲੇ ਨ ਹੋਹਿਗੇ । ਸ੍ਰੀ ਗੋਰਖ ਨਾਥ ਕੇ ਏਹਿ ਚੇਲੇ ਹੈਂ ਸਿ ਤੇਰੇ ਗੁਰ ਭਾਈ ਹੋਹਿਗੇ, ਤੂੰ ਸ੍ਰੀ ਗੋਰਖ ਨਾਥ ਕਾ ਸਿਖੁ ਹੋਹੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸ੍ਰੀ ਭਰਥਰੀ ਜੀ ! ਤੁਮ ਏਕ ਬਾਰ ਆਪਣੇ ਗੋਰਖ ਕੀ ਜਿ ਰਹਤ ਹੈ, ਜੁਗਤਿ ਹੈ ਮੁ ਮੇਰੈ ਤਾਈਂ ਸੁਨਾਵਹੁ । ਅਰੁ ਜਿਤੁ ਸੇਵਾ, ਜਿਤੁ ਰਹਤ ਤੁਮ ਜੋਗ ਕੰਉ ਪਹੁਚੇ ਹੋ ਸਾ ਸੇਵਾ ਹਮ ਕੰਉ ਸੁਨਾਵਹੁ । ਜੇ ਮੁਝ ਕੰਉ ਐਸੀ ਗੰਮਿ[13] ਹੋਇਗੀ ਤਉ ਮੈਂ ਭੀ ਉਹੁ ਚਾਲ ਚਲੰਉਗਾ । ਅਰੁ ਜੇ ਗੰਮਿ ਨ ਆਈ ਤਬ ਮੈਂ ਨਮਸਕਾਰੁ ਕਰਿ ਕਰਿ ਉਠਿ ਜਾਊਂਗਾ । ਪਰੁ ਏਕ ਬਾਰ ਓਹੁ ਜੋਗੁ ਹਮ ਕੰਉ ਸੁਣਾਈਐ ਜਿ ਮੈਂ ਸੁਣੀ[14] । ਕਿਰਪਾ ਕਰਿ ਕਰਿ ਸੁਣਾਈਐ ਜਿ ਕਿਉਂ ਕਰਿ ਜੋਗ ਕੰਉ ਪਹੁਚੇ ਹੋ" । ਤਬ ਸ੍ਰੀ ਗੋਰਖ ਨਾਥ ਕਹਿਆ ਈਸਰ ਨਾਥ ਕੰਉ । ਈਸਰ ਨਾਥੁ ਘਰ ਬਾਰੀ ਥਾ ਕਹਿਆ ਸ੍ਰੀ ਈਸਰ ਨਾਥ–"ਪਹਿਲੈ ਗ੍ਰਹਸਤੁ ਪੀਛੈ ਬੈਰਾਗੁ । ਹਾਂ, ਭਾਈ !" ਸ੍ਰੀ ਗੋਰਖ ਨਾਥ ਕਹਿਆ ਜਿ ਸ੍ਰੀ ਈਸਰ ਨਾਥ ਕੰਉ, "ਹਾਂ ! ਤੂੰ ਬਡਾ ਗ੍ਰਿਸਤੀ ਜੋਗੀ ਹੈਂ, ਜਿਸੁ ਸੇਵਾ ਕਰਿ ਕਰਿ ਗ੍ਰਸਤਿ ਮਹਿ ਜੋਗੁ ਪਾਇਆ ਹੈ ਸਿ ਤੂ ਕਹਿ ਸੁਣਾਇ" । ਤਬ ਈਸਰ ਨਾਥੁ ਬੋਲਿਆ ਸਲੋਕੁ ਜਿ :–

ਸੋ ਗਿਰਹੀ[15] ਜੋ ਨਿਗ੍ਰਹੁ[16] ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ[17] ॥
ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ[18] ਮਹਿ ਰੇਖ ਨ ਰੂਪੁ ॥ ੫ ॥

ਤਿਸੁ ਕਾ ਪਰਮਾਰਥੁ:–

ਤਬ ਈਸਰ ਨਾਥ ਕਹਿਆ ਜਿ, "ਏ ਨਾਨਕ ! ਗ੍ਰਿਸਤੀ ਸੋਈ ਜਿ ਇਸ ਬਾਤ ਕਾ ਨਿਗ੍ਰਹੁ ਕਰੈ, ਦ੍ਰਿੜਤਾ ਕਰੈ, ਜਿ ਪਾਪੁ ਨ ਕਰੇ । ਸੰਜਮ ਮਹਿ ਰਹੈ ਅਰੁ ਸਤੁ ਕਰੈ[19] । ਦਾਨੁ ਪੁੰਨੁ ਕਰੈ ਅਰੁ ਸਰੀਰ ਕੰਉ ਇਵ ਹੀ ਕਰਿ

---

[1]ਮੁਨਸਿਫ਼, ਇਨਸਾਫ਼ ਕਰਨ ਵਾਲਾ । [2]ਰੱਬੀ ਹੁਕਮ । [3]ਮਾਲਾ । [4]ਬਰਾਇ (ਵਾਸਤੇ) ਖੁਦਾ (ਰੱਬ–ਪਰਮੇਸ੍ਵਰ) ਦੇ । [5]ਨਿਆਇ, ਇਨਸਾਫ਼ । [6]ਜਿਤਾਉਣਾ, ਜੇਤੂ ਅਥਵਾ ਵਿਜਈ ਕਰਨਾ । [7]ਕੂੜ (ਝੂਠ) ਬੋਲਣ ਵਾਲਾ ਝੂਠਾ । ਕਲਮਾ ਪੜ੍ਹਨ ਵਾਲੇ । [9]ਹੋਰ ਇਸਤ੍ਰੀ ਕੀਤੀ । [10]ਐਵੇਂ ਹੀ । [11]ਆਗਿਆ । [12]ਟਿੱਲਾ (ਜ਼ਿਲਾ ਜਿਹਲਮ) ਦਾ ਇਕ ਜੋਗੀ, ਜੋ ਗੁਰੂ ਨਾਨਕ ਦਾ ਸਮਕਾਲੀ ਸੀ, ਰਾਂਝੇ ਨੇ ਟਿਲੇ ਪਹੁੰਚ ਕੇ ਇਸੇ ਨਾਥ ਤੋਂ ਜੋਗ ਲਇਆ ਸੀ । (ਦੇਖੋ, ਵਾਰਿਸ ਦੀ ਹੀਰ) । [13]ਪਹੁੰਚ । [14]ਸੁਣਾਂ । [15]ਗ੍ਰਿਹਸਤੀ । [16]ਇੰਦ੍ਰੀਆਂ ਦਾ ਦਮਨ, ਚਿੱਤ ਦੀਆਂ ਬ੍ਰਿਤੀਆਂ ਨੂੰ ਕਾਬੂ ਕਰਨਾ । [17]ਅਰਥਾਤ–ਗੰਗਾ (ਨਦੀ) ਦੇ ਪਾਣੀ ਵਰਗਾ ਸ਼ੁਧ । [18]ਪਰਮ ਤਤ (ਤਤ੍ਵ), ਮੂਲ ਤਤ੍ਵ, ਜਿਸ ਤੋਂ ਸਾਰੀ ਦੁਨੀਆਂ ਪੈਦਾ ਹੋਈ, ਪਾਰਬ੍ਰਹਮ (ਪਰਮੇਸ੍ਵਰ) । [19]ਅਰਥਾਤ–ਜਤ, ਸਤ ਦਾ ਸੰਜਮ ਰਖੇ ।

ਜਾਣੈ—'ਜਬ ਲਉ ਮੋਟਾ ਸਰੀਰੁ ਹੈ ਤਬ ਲਉ ਦਾਨੁ ਨ ਛੋਡਉਗਾ'। ਸਰੀਰੁ ਭੀ ਗਹਣੈ ਘਾਲਿ ਕਰਿ[1] ਪੁੰਨੁ ਨ ਛੋਡਉਂਗਾ, ਅਰੁ ਪਾਪ ਤੇ ਨਿਰਮਾਇਲੁ[2] ਰਹੈ। ਜਿਉਂ ਗੋਖੜੀ[3] ਕਾ ਖੀਰੁ[4], ਗੰਗਾ ਕਾ ਨੀਰੁ[5], ਪਾਪ ਤੇ ਐਸਾ ਨਿਰਮਾਇਲੁ ਹੋਇ। ਤਬ ਏਹੁ ਗ੍ਰਿਸਤ ਮਹਿ ਜੋਗ ਕਉ ਪਾਵੈ। ਬੋਲੈ ਈਸਰ ਨਾਥੁ ਜਿ ਏਹੁ ਬਾਤ ਸਤਿ ਹੈ ਜਿ ਪਰਮੇਸੁਰੁ ਪਰਮ ਤਤ ਮਹਿ ਰੇਖ ਕਾਈ ਨਾਹੀ। ਪਰਮ ਤਤੁ ਪਰਮੇਸੁਰੁ ਹੈ ਤਿਸੁ ਮਹਿ ਰੂਪੁ ਰੇਖ[6] ਕਿਛੁ ਨਾਹੀਂ। ਪਰਮੇਸੁਰ ਕਾ ਨਾ ਕਿਛੁ ਰੂਪੁ ਹੈ ਨ ਰੇਖਾ ਹੈ ਜਿ ਕੋਈ ਗ੍ਰਿਸਤੀ ਹੋਇ ਕਰਿ ਐਸੇ ਸੰਜਮਿ ਰਹੈ ਤਾਂ ਜੋਗੇਸੁਰੁ ਹੋਇ। ਸੁ ਸਤਿ ਪੁਰਖੁ ਪਰਮੇਸੁਰੁ ਹੈ ਸੁ ਉਹੁ ਪਰਮੇਸੁਰ ਕਾ ਰੂਪੁ ਹੋਇ। ਏਹੁ ਈਸਰ ਨਾਥੁ ਬੋਲਿਆ। ਤਬ ਸ੍ਰੀ ਗੋਰਖ ਨਾਥੁ ਅਵਧੂਤੁ ਥਾ। ਜਿ ਅਵਧੂਤੁ ਹੋਇ ਸਿ ਕਿਸਿ ਕਿਸੁ ਜੁਗਤਿ ਕਰਿ ਕਰਿ ਜੋਗੁ ਕੰਉ ਪਹੁਚੈ? ਤਬ ਸ੍ਰੀ ਗੋਰਖ ਨਾਥ ਬੋਲਿਆ ਜਿ :-

> ਸੋ ਅਉਧੂਤੀ[7] ਜੋ ਧੂਪੈ ਆਪੁ[8] ॥ ਭਿਖਿਆ ਭੋਜਨੁ ਕਰੈ ਸੰਤਾਪੁ[9] ॥
> ਅਉਹਠ[10] ਪਟਣ[11] ਮਹਿ ਭੀਖਿਆ ਕਰੈ ॥ ਸੋ ਅਉਧੂਤੀ ਸਿਵ ਪੁਰਿ ਚੜੈ[12] ॥
> ਬੋਲੈ ਗੋਰਖੁ ਸਤਿ ਸਰੂਪ ॥ ਪਰਮ ਤਤੁ ਮਹਿ ਰੇਖ ਨ ਰੂਪ ॥੬॥

ਤਿਸ ਕਾ ਪਰਮਾਰਥੁ:—

ਤਬ ਸ੍ਰੀ ਗੋਰਖ ਨਾਥਿ ਕਹਿਆ ਜਿ, "ਅਵਧੂਤੀ ਸੋਈ ਜਿ ਆਪਣੇ ਆਪ ਊਪਰਿ ਅਵਧੂਤੁ ਮਾਰਗੁ[13] ਕਰੇ, ਨ ਡੋਲੈ ਕਿਸੀ ਬਾਤ ਕੰਉ ਨ ਭਲੀ ਕੰਉ ਨ ਬੁਰੀ ਕੰਉ, ਏਕ ਨਿਰੰਜਨ ਕੇ ਨਾਮ ਸਾਥਿ ਧਿਆਨੁ ਲਾਇ ਰਹੈ, ਨ ਡੋਲੈ। ਅਰੁ ਜਿ ਏਹੁ ਮਨੁ ਕਿਛੁ ਭਿਖਿਆ ਭੋਜਨੁ ਮੰਗਤਾ ਹੈ, ਸਿ ਇਸ ਹੀ ਮਨ ਕੰਉ ਸਰਾਪੁ ਦੇ ਭੂਖੇ ਕੰਉ ਭੋਜਨੁ ਇਹੀ ਸੰਤਾਪੁ ਦੇ ਜਿ ਖਾਣਾ ਨਾਹੀਂ, ਸੰਤੋਖ ਸਾਥਿ ਆਤਮੇ ਕੰਉ ਰਖੈ, ਭੋਜਨ ਕਾ ਸੰਤਾਪੁ ਕਰੈ। ਭਿਖਿਆ ਜਿ ਕਰੈ ਸਿ ਕਾਹੇ ਕੀ[14] ਕਰੈ? ਅਉਹਟੁ ਪਟਣੁ[15] ਜਿ ਹੈ ਸਿ ਪਰਮੇਸੁਰੁ ਕਾ ਘਾਟੁ ਹੈ, ਊਹਾ[16] ਹੀ ਜਾਂ ਏਹੁ ਭਿਖਿਆ ਕਰੈ। ਸੋ ਅਵਧੂਤੀ[17] ਸਿਵ ਕੈ ਊਪਰਿ ਅਸਵਾਰੀ ਕਰੈ[18]। ਤਬ ਅਵਹਟ ਪਟਣ[19] ਕੰਉ ਪਹੁਚੈ, ਇਸੁ ਸੰਜਮਿ ਰਹੈ ਸੋ ਅਵਧੂਤੁ ਜੋਗੁ ਕੰਉ ਪਹੁਚੈ"। ਤਬ ਫੇਰਿ ਚਰਪਟੁ ਨਾਥੁ ਬੋਲਿਆ ਜਿ:-

> ਸੋ ਪਾਖੰਡੀ[20] ਜਿ ਕਾਇਆ ਪਖਾਲੇ[21] ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ[22] ॥
> ਸੁਪਨੈ ਬਿੰਦੁ ਨ ਦੇਈ ਝਰਣਾ[23] ॥ ਤਿਸੁ ਪਾਖੰਡੀ ਜਰਾ[24] ਨ ਮਰਣਾ ॥
> ਬੋਲੇ ਚਰਪਟੁ ਸਤਿ ਸਰੂਪੁ ॥ ਪਰਮ ਤੰਤੁ ਮਹਿ ਰੇਖ ਨ ਰੂਪੁ ॥ ੭ ॥

ਤਿਸੁ ਕਾ ਪਰਮਾਰਥੁ:—

ਚਰਪਟ ਨਾਥੁ ਪਾਖੰਡੀ ਥਾ (ਉਹ ਬੋਲਿਆ)–ਜਿ, "ਪਾਖੰਡ ਮਹਿ ਹੋਇ ਕਿਉਂ ਕਰਿ ਪਾਖੰਡੀ ਮਾਰਗਿ ਪਰਮੇਸੁਰ

---

[1]ਸ਼ਰੀਰ ਵੀ ਗਹਿਣੇ (ਗਿਰਵੀ) ਰੱਖ ਕੇ। [2]ਨਿਰਲੇਪ, ਸੰਗ-ਦੋਖ ਤੋਂ ਰਹਿਤ। [3]ਗਊ। [4]ਦੁੱਧ। [5]ਪਾਣੀ। [6]ਰੂਪ–ਰੇਖ, ਸ਼ਕਲ ਤੇ ਚਿੰਨ੍ਹ। [7]ਅਵਧੂਤ, ਵਿਰਕਤ (ਸਾਧੂ)। [8]ਆਪਣੀ ਆਤਮਾ ਨੂੰ ਧੁਖਾ ਦੇਵੇ। [9]ਕਸ਼ਟ। [10]ਹਿਰਦਾ। [11]ਸ਼ਹਿਰ। [12]ਸ਼ਿਵ (ਕਲਿਆਣ ਰੂਪ) ਪੁਰਿ (ਨਗਰੀ) ਵਿਚ ਜਾ ਪਹੁੰਚੇ। [13]ਸਾਧੂ ਪਣੇ ਦਾ ਰਸਤਾ, ਅਵਧੂਤ ਪੰਥ। [14]ਕਿਸ ਚੀਜ਼ (ਵਸਤੁ) ਦੀ। [15]ਹਿਰਦਾ ਰੂਪ ਸ਼ਹਿਰ (ਨਗਰ)। [16]ਵਹਾਂ, ਉਥੇ। [17]ਵਿਰਕਤ (ਤਿਆਗੀ) ਸਾਧੂ। [18]ਅਰਥਾਤ–ਕਲਿਆਣ (ਮੁਕਤੀ) ਨੂੰ ਪ੍ਰਾਪਤ ਹੋਵੇ। [19]ਭਾਵ ਹਿਰਦੇ ਰੂਪ ਨਗਰ ਪਰਮਾਤਮਾ ਸਰੂਪ। [20]ਜੋਗੀਆਂ ਦਾ ਇਕ ਫ਼ਿਰਕਾ ਜਿਸ ਨੂੰ ਪਾਖੰਡੀ ਜਾਂ ਪਾਖੰਡੋ ਕਿਹਾ ਜਾਂਦਾ ਸੀ। [21]ਕਾਇਆ (ਸ਼ਰੀਰ) ਨੂੰ ਪਖਾਲੇ (ਧੋਵੇ), ਭਾਵ–ਪਾਪਾਂ ਦੀ ਮੈਲ ਤੋਂ ਸਾਫ਼ ਕਰੇ। [22]ਸਰੀਰ ਦੀ ਅਗਨੀ (ਅੱਗ) ਵਿਚੋਂ ਪਾਰਬ੍ਰਹਮ (ਪਰਮੇਸ੍ਵਰ) ਨੂੰ ਪ੍ਰਜ੍ਵਲਿਤ ਕਰੇ ਅਥਵਾ ਪ੍ਰਕਾਸ਼ ਵਿਚ ਲਿਆਵੇ। [23]ਭਾਵ–ਅਜਿਹਾ ਜਤੀ ਹੋਵੇ ਕਿ ਸੁਪਨੇ ਵਿਚ ਵੀ ਉਸ ਦੇ ਆਤਮੇ ਵਿਚ ਵਿਕਾਰ ਨਾ ਆਵੇ, ਅਥਵਾ–ਸੁਪਨਦੋਸ਼ ਨਾ ਹੋਣ ਦੇਵੇ। [24]ਬੁਢੇਪਾ।

ਕੰਉ ਪਾਵੈ ? ਪ੍ਰਥਮੇ ਕਾਂਇਆ ਕਾ ਪਖਾਲੁ[1] ਕਰਿ ਹਛੀ ਕਰੈ। ਕਿਸੁ ਸਾਥਿ ਹਛੀ ਕਰੈ ? ਇਸੁ ਬ੍ਰਹਮ ਕੀ ਜਿ ਅਗਨਿ ਹੈ ਸਿ ਇਹੀ ਅਗਨਿ ਇਸੁਦੇਹੀ ਮਾਹਿ ਨਿਵਾਰੈ[2], ਕੈਸਾ ਨਿਵਾਰੈ ? ਸੁਪਨੈ ਬਿਖੈ ਭੀ ਬਿੰਦੁ[3] ਚਲਣੈ ਨ ਦੇਈ ਤਿਸੁ ਕੰਉ ਜਰਾ ਨ ਮਰਨ, ਨ ਮਰੈ ਨ ਬੁਢੇਪਾ ਹੋਇ, ਸੁ ਐਸਾ ਹੋਇ ਜਿ ਇਸੁ ਅਗਨਿ ਮਹਿ ਤੇ ਰਹੈ ਅਰੁ ਦੇਹੀ ਮਹਿ ਨ ਰਹੈ"। ਤਬ ਗੋਪੀ ਚੰਦੁ ਬੋਲਿਆ ਜਿ :–

ਸੋ ਉਦਾਸੀ[4] ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ[5] ॥
ਚੰਦ ਸੂਰਜ ਕੀ ਪਾਏ ਗੰਢਿ[6] ॥ ਤਿਸੁ ਉਦਾਸੀ ਕਾ ਪੜੈ ਨ ਕੰਧੁ[7] ॥
ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੮ ॥

ਤਿਸੁ ਕਾ ਪਰਮਾਰਥੁ :–

ਤਬ ਗੋਪੀ ਚੰਦੁ ਉਦਾਸੀ ਸਾ। ਉਹੁ ਬੋਲਿਆ ਜਿ, "ਉਦਾਸੀ ਹੋਇ ਕਰਿ ਕਿਉਂ ਕਰਿ ਜੋਗ ਕੰਉ ਪਾਵੈ ? ਐਸਾ ਉਦਾਸੀ ਹੋਇ ਜਿ ਮਨੁ ਉਦਾਸੁ ਹੀ ਰਖੈ ਸੰਸਾਰ ਤੇ, ਦਿਨ ਰਾਤਿ ਨਿਰੰਜਨ ਸਾਥਿ ਚਿਤੁ ਹੋਇ। ਅਰਧਿ ਉਰਧਿ ਇਸ ਕਾ ਸਾਸੁ ਆਵਤਾ ਜੋ ਹੈ ਤਿਸੁ ਕੰਉ ਸਮਝੈ ਸੋਹੰ[8] ਜਪੈ, ਤਬ ਨਿਰੰਜਨ ਕਾ ਬਾਸਾ ਏਸ ਕੇ ਆਤਮੇ ਮਹਿ ਹੋਇ। ਸਕਤਿ ਅਰੁ ਸਿਵ ਜਿ ਹੈ ਤਿਸ ਕੀ ਗੰਠਿ ਪਾਵੈ ਜਿ ਸਿਵ ਨਾਹੀਂ ਛੋਡਣੀ। ਤਬ ਤਿਸੁ ਉਦਾਸੀ ਕਾ ਕੰਧੁ ਨ ਪੜਈ। ਜਿ ਐਸਾ ਉਦਾਸੀ ਹੋਇ ਤਿਸੁ ਕਾ ਕੰਧੁ ਨ ਪੜੈ, ਉਹੁ ਅਟਲੁ ਦੇਹਿ ਹੋਇ ਜਿ ਇਸੁ ਉਦਾਸੀ ਕੰਉ ਕਮਾਵੈ"। ਤਬ ਭਰਥਰੀ ਬੋਲਿਆ ਜਿ:–

ਸੋ ਬੈਰਾਗੀ[9] ਜਿ ਉਲਟੈ ਬ੍ਰਹਮੁ[10] ॥ ਸੁੰਨਿ ਮੰਡਲ ਮਹਿ ਰੋਪੈ ਥੰਮੁ[11] ॥
ਅਹਿਨਿਸਿ[12] ਅੰਤਰਿ ਰਹੈ ਧਿਆਨਿ ॥ ਸੋ ਬੈਰਾਗੀ ਸਚਿ[13] ਸਮਾਨਿ ॥
ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੯ ॥

ਤਿਸੁ ਕਾ ਪਰਮਾਰਥੁ:–

ਤਬ ਸ੍ਰੀ ਭਰਥਰੀ ਬੈਰਾਗੀ ਥਾ। ਕਹੈ, ਬੈਰਾਗੀ ਕਿਉਂ ਕਰਿ ਜੋਗ ਕੰਉ ਪਹੁਚੈ ? ਬੈਰਾਗੀ ਸੋਈ ਹੈ ਜਿਨਿ ਬ੍ਰਹਮ ਆਤਮਾ ਉਲਟਿ ਕਰਿ ਸੁੰਨਿ ਸੁੰਨਿ[14] ਸਿਉਂ ਧਿਆਨੁ ਰਾਖੈ ਅਰੁ ਦਿਨੁ ਰਾਤਿ ਉਸ ਹੀ ਨਿਰੰਜਨ ਪੁਰਖ ਕੇ ਧਿਆਨ ਮਹਿ ਰਹੈ। ਸੋ ਬੈਰਾਗੀ ਸਚਿ ਕੈ ਸਮਾਨਿ ਕਹੀਐ। ਜਿਸੁ ਕੰਉ ਸਚੀ ਲਿਵ ਲਾਗੀ, ਸੋ ਪਰਮੇਸੁਰ ਸਿਉਂ ਮਿਲਿਆ। ਜਿ ਐਸਾ ਬੈਰਾਗੀ ਬੈਰਾਗ ਕੰਉ ਖੋਜੈ ਸੋ ਜੋਗ ਕੰਉ ਪਾਵੈ"। ਤਬ ਸ੍ਰੀ ਗੋਰਖ ਨਾਥਿ, ਸ੍ਰੀ ਚਰਪਟ ਨਾਥੁ, ਸ੍ਰੀ ਈਸਰ ਨਾਥੁ, ਰਾਜੇ ਭਰਥਰੀ, ਰਾਜੇ ਗੋਪੀ ਚੰਦ ਕਹਿ ਸੁਣਾਇਆ–"ਏਹੁ ਪਰਚਾ ਜੋਗ ਕਾ ਹੈ; ਜਿ ਇਵ ਪਰਚੈ ਸਿ ਜੋਗ ਕੰਉ ਪਾਵੈ ਅਰੁ ਬਾਬਾ ਜੀ ! ਤੁਮਾਰੈ ਕਵਣੁ ਪਰਚਾ ?" ਕਹੈ, "ਸੁਨੀਅਹੁ ਸਿਧਹੁ ਜੀ ! ਹਮਾਰਾ ਪਰਚਾ"। ਤਬ ਗੁਰੂ ਬਾਬਾ ਨਾਨਕੁ ਜੀ ਬੋਲਿਆ ਜਿ–

ਕਿਉ ਮਰੈ ਮੰਦਾ[15] ਕਿਉ ਜੀਵੈ ਜੁਗਤਿ ? ਕੰਨ ਪੜਾਇ ਕਿਆ ਖਾਜੈ ਭੁਗਤਿ[16] ॥

---

[1]ਪਖਾਲਣਾ, ਧੋਣਾ। [2]ਵਾਲੇ ਅਥਵਾ ਪ੍ਰਜ੍ਵਲਿਤ ਕਰੇ। [3]ਵੀਰਜ, ਧਾਤੁ, ਮਣੀ। [4]ਤਿਆਗੀ ਸਾਧੂ। [5]ਅਰਧ ਉਰਧ, ਅਰਥਾਤ–ਧਰਤੀ ਤੇ ਆਕਾਸ਼ ਵਿਚ (ਹਰ ਥਾਵੇਂ) ਨਿਰੰਜਨ (ਪਰਮੇਸ੍ਰਰ) ਦਾ ਵਾਸਾ ਸਮਝੇ। [6]ਚੰਦ (ਇੜਾ) ਤੇ ਸੂਰਜ (ਪਿੰਗਲਾ) ਦੀਆਂ ਸੱਜੀਆਂ–ਖੱਬੀਆਂ ਸੁਰਾਂ ਦੀ ਯੋਗ ਅਭਿਆਸ ਰਾਹੀਂ ਗੰਢ ਪਾਵੇ, ਭਾਵ–ਯੋਗ ਰਾਹੀਂ ਸ਼ੁੱਧ ਚਿੱਤ ਹੋ ਕੇ ਈਸ਼੍ਵਰ ਦੀ ਪ੍ਰਾਪਤੀ ਕਰੇ। [7]ਦੇਹੀ ਰੂਪ ਕੰਧ ਨਾ ਡਿਗੇ, ਭਾਵ–ਉਸਦਾ ਦੇਹਾਂਤ ਨਾ ਹੋਵੇ (ਅਮਰ ਹੋਵੇ)। [8]ਸੋ (ਉਹ–ਬ੍ਰਹਮ) ਅਹੰ (ਮੈਂ ਹਾਂ)। [9]ਹਿੰਦੂ–ਸਾਧੂਆਂ ਦਾ ਇਕ ਫ਼ਿਰਕਾ। [10]ਮਨ ਨੂੰ ਬ੍ਰਹਮ (ਪਰਮੇਸ੍ਵਰ) ਵਲ ਉਲਟ ਕੇ ਸੁੰਨ ਸਮਾਧੀ ਵਿਚ ਲਗਾਵੇ। [14]ਗਗਨ ਮੰਡਲ (ਦਸਮ ਦਵਾਰ) ਵਿਚ ਥੰਮ ਕੇ ਰੋਪੈ (ਲਗਾਵੈ)। [12]ਦਿਨ ਰਾਤ। [13]ਸਹੀ ਪਾਠ–'ਸਤਿ'। [14]ਸੁੰਨ ਸਮਾਧੀ ਦੀ ਅਵਸਥਾ, ਸਹਿਜ ਅਵਸਥਾ। [15]ਮੰਦ–ਭਾਵਨਾ ਦਾ ਨਾਸ ਕਿਵੇਂ ਹੋਵੇ। [16]ਭੋਜਨ।

ਆਸਤਿ[1] ਨਾਸਤਿ[2] ਏਕੋ ਨਾਉਂ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ[3] ॥
ਧੂਪ ਛਾਵ ਜੇ ਸਮ ਕਰਿ[4] ਸਹੈ ॥ ਤਾ ਨਾਨਕੁ ਆਖੈ ਗੁਰ ਕੋ ਕਹੈ ॥
ਛਿਅ ਵਰਤਾਰੇ[5] ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ[6] ॥
ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ[7] ॥
'ਬੋਲੈ ਨਾਨਕ ਸਤਿ ਸਰੂਪੁ ॥ ਪਰਮਤੰਤ ਮਹਿ ਰੇਖ ਨ ਰੂਪੁ' ॥ ੧੦ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਮੰਦਾ ਜਿ ਮਨ ਕੈ ਬਿਖੈ ਹੈ ਸਿ ਹੰਉਮੈ ਹੈ। ਹੰਉਮੈ ਮਨ ਤੇ ਤਉ ਮਰੈ ਜਬ ਜਾਣੈ ਕੀਤਾ ਪਰਮੇਸੁਰ ਦਾ ਹੋਂਦਾ ਹੈ, ਇਸ ਦਾ ਕੀਤਾ ਕਿਛੁ ਨਹੀਂ ਹੋਦਾ। ਤਬ ਤਿਸ ਕਾ ਏਹੁ ਮੰਦਾ ਮਰੈ। ਜਬ ਇਸ ਕਾ ਮੰਦਾ ਮਰੈ ਤਬ ਜੁਗਤਿ ਜੀਵੈ। ਜੁਗਤਿ ਜੋ ਹੈ ਸਿ ਭਲਿਆਈ ਹੈ। ਜਬ ਸਭਸੁ ਕਿਸੀ ਸਾਥਿ ਏਹੁ ਭਲਾ ਹੋਇ ਤਬ ਪਰਮੇਸੁਰ ਸਾਥਿ ਇਸ ਕੀ ਪਤਿ ਰਹੈ।ਜਬ ਕੰਨਿ ਪੜਾਵੈ ਤਬ ਭੁਗਤਿ ਕਿਆ ਖਾਇ। ਭੁਗਤਿ ਖਾਇ ਸਿ ਨਾਮ ਹੀ ਕੀ ਖਾਇ, ਅਵਰੁ ਭੁਗਤਿ ਨ ਖਾਇ। ਜੇ ਖਾਇ ਤਾਂ ਨਾਉਂ ਜੇ ਨ ਖਾਇ ਤਾਂ ਨਾਉਂ। ਓਹੁ ਅਛਰੁ ਕਵਣੁ ਹੈ ਜਿਤੁ ਕਰਿ ਕਰਿ ਏਸ ਦਾ ਹਿਆਉ[8]ਨਾਮੁ ਊਪਰਿ ਟਿਕੈ। ਜਬ ਅਜਪੁ[9]ਜਪੈ–ਭਰਮਤਾ ਮਨੁ ਸਮਝੈ ਤਬ ਇਸ ਕਾ ਆਤਮਾ ਨਾਮ ਊਪਰਿ ਟਿਕਿਆ ਰਹੈ। ਧੂਪ ਛਾਉ ਜਿ ਹੈ ਸਿ ਦੁਖੁ ਸੁਖੁ ਹੈ, ਏਹੁ ਸਮਕਰਿ ਤਦੇ ਜਾਣੈ ਜਬ ਗੁਰੂ ਕੀ ਕਿਰਪਾ ਹੋਇ। ਏ ਛਿਅ ਵਰਤਾਏ ਹੈਂ ਜੋ ਕੋ ਤੁਮਰੇ ਪੰਥ ਮਹਿ ਵਰਤੈ ਅਰੁ ਗੁਰੂ ਚੇਲਾ ਹੋਇ। ਜਿ ਇਨ ਮਹਿ ਵਰਤੈ ਤਿਸੁ ਕੰਉ ਨ ਸੈਂਸਾਰੀ ਕਹੀਐ ਨ ਅਵਧੂਤੀ ਕਹੀਐ, ਓਹੁ ਨਿਰੰਕਾਰੀ ਹੂਆ। ਨਿਰੰਕਾਰੀ ਹੋਇ ਸਿ ਜਨਮ ਮਰਨ ਕੀ ਭਿਖਿਆ ਤੇ ਰਹਿਆ, ਹੋ ਰਾਜਾ ਭਰਥਰੀ ! ਸਿ ਨਿਰੰਕਾਰ ਸਿੰਉ ਸਮਾਇ ਰਹੇ ਹੈਂ। ਜਿਵ ਪਰਮ ਤਤ ਪਰਮੇਸੁਰ ਮਹਿ ਰੇਖ ਰੂਪੁ ਕਿਛੁ ਨਾਹੀਂ, ਤਿਉਂ ਸਤਿ ਬਾਤਿ ਹੰਉ ਕਹਤਾ ਹੰਉ। ਨਿਰੰਕਾਰੀ ਕਾ ਪਰਚਾ[10] ਇਹੀ ਸਮਝਣਾ ਹੈ ਜੇ ਕੋ ਸਮਝਿ ਸਕੈ"। ਤਬ ਸਿਧਹੁ ਕਹਿਆ ਜਿ, "ਨਾਨਕੁ ਬੋਲਤਾ ਹੈ ਸਿ ਊਚੇ ਘਰਿ[11] ਬੋਲਤਾ ਹੈ, ਹਮਾਰਾ ਕਾਮੁ ਨਾਹੀਂ ਜਿ ਇਸੁ ਉਚ ਪਦਵੀ ਸਿੰਉ ਬੋਲਿ ਸਕਹਿ। ਏਹੁ ਜਿ ਹੈ ਸਿ ਪੂਰਨੁ ਪੁਰਖੁ ਹੈ"। ਤਬ ਸਿਧ ਪਤੀਜਿ[12] ਗਏ ਜਿ, "ਨਾਨਕੁ ਉਚੇ ਘਰਿ ਬੋਲਤਾ ਹੈ, ਹਮਾਰੀ ਊਹਾਂ ਪਹੁਚ ਨਾਹੀਂ"। ਤਬ ਸਿਧਹੁ ਗੁਰੂ ਬਾਬੇ ਨਾਨਕ ਜੀ ਕੰਉ ਨਮਸਕਾਰੁ ਕੀਆ, ਨਮਸਕਾਰੁ ਕਰਿ ਕਰਿ ਕਹਿਆ ਜਿ, "ਧੰਨਿ ਹੋ ਨਾਨਕ ! ਭਗਤ ! ਤੂੰ ਧੰਨਿ ਹੈਂ ਜਿਸੁ ਕੰਉ ਐਸੀ ਗੰਮਤਾ ਆਈ ਹੈ, ਸੁ ਧੰਨਿ ਹੈਂ"।

## ਸਲੋਕੁ[13] ॥

ਬਿਨੁ ਸਿਮਰਨ ਜੋ ਜੀਵਨਾ ਰਾਜੁ ਪਾਟੁ[14] ਸਭੁ ਬਾਦਿ[15] ॥
ਨਾਨਕ ਦਾਸ ਸਿਮਰਨਿ ਰਚੈ ਸਤਿਗੁਰੁ ਕੈ ਪਰਸਾਦਿ ॥੨॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੧੭ ॥

---

[1]ਅਸਤਿਤ੍ਵ, ਹੋਂਦ। [2]ਨਾ ਅਸਤਿ (ਨਹੀਂ ਹੈ)। [3]ਹਿਰਦਾ, ਚਿਤ ਬ੍ਰਿਤੀ। [4]ਇਕ ਸਮਾਨ। [5]ਛੇ (ਖਟ) ਦਰਸ਼ਨ–ਜੋਗੀ, ਜੰਗਮ, ਸੰਨਿਆਸੀ ਆਦਿ। [6]ਤਿਆਗੀ, ਵਿਰਕਤ। [7]ਇਸ ਤੋਂ ਅਗਲੀਆ ਦੋਵੇਂ ਤੁਕਾਂ ਗੁਰਬਾਣੀ ਦੇ ਅਨੁਸਾਰ ਇਸ ਸ਼ਬਦ ਨਾਲ ਸੰਬੰਧਿਤ ਨਹੀਂ ਹਨ। [8]ਹੀਆ, ਚਿਤਬ੍ਰਿਤੀ। [9]ਅਜਪਾ ਜਾਪ। [10]ਪਰਿਚਯ, ਜਾਣ-ਪਛਾਣ। [11]ਬ੍ਰਹਮ ਗਿਆਨ ਦੀ ਅਵਸਥਾ ਵਿਚ। [12]ਭਰੋਸਾ, ਯਕੀਨ। [13]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [14]ਰਾਜ ਸਾਜ ਰਾਜ ਲੀਲਾ। [15]ਵਿਅਰਥ।

# (ਅ) ਗੁਰੂ ਜੀ ਸੁਮੇਰ ਪਰਬਤ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸਿੱਧਾਂ ਨਾਲ)

ਤਬ ਸਿਧਾਂ ਸਾਥਿ ਗੁਰੂ ਬਾਬੇ ਨਾਨਕ ਜੀ ਸੁਮੇਰ (ਪਰਬਤ ਪਰ) ਗੋਸਟਿ ਕਰੀ। ਤਬ ਸਿਧ ਛੁੜਕਿ ਪਏ[1] ਗਿਆਨੁ ਪੁਛਣੇ ਕਉ। ਜਿ, "ਭਾਈ ਨਾਨਕ ਤੇ ਜਿ ਵਸਤੁ ਮੰਗੀਤੀ ਹੈ, ਜੇ ਕਿਛੁ ਖੋਜਣਾ ਹੈ ਸਿ ਖੋਜਿ ਲੀਜੀਐ। ਪੂਰਨੁ ਪੁਰਖੁ ਹੈ ਜਿਸੁ ਪਾਹਿ ਸਭੁ ਕਿਛੁ ਹੈ, ਅਜੁ ਹਮ ਕਉ ਮਿਲਿਆ ਹੈ। ਜੇ ਕਿਛੁ ਖੋਜਣਾ ਹੋਇ ਸਿ ਖੋਜਿ ਲੀਜੀਐ"। ਤਬ ਗੁਰੂ ਬਾਬੇ ਨਾਨਕ ਜੀ ਕੰਉ ਸਿਧ ਪੂਛਣੇ ਲਾਗੈ ਪਰਮੇਸੁਰ ਜੀ ਕੀ ਕਥਾ। ਅਗੰਮ ਅਗਾਧਿ ਕੀ ਖਬਰਿ ਪੂਛਤੇ ਹੈਂ ਅਰੁ ਗੁਰੂ ਬਾਬਾ ਨਾਨਕ ਜੀ ਕਹਿ ਸੁਣਾਵਤਾ ਹੈ ਸਿਧਾਂ ਕੰਉ। ਤਬ ਸਿਧੀ ਪ੍ਰਸਨੁ ਕੀਆ ਗੁਰੂ ਬਾਬੇ ਨਾਨਕ ਜੀ ਕੰਉ ਜਿ, "ਬਲਿਹਾਰਿ ਜਾਉਂ, ਏਕ ਬੇਨਤੀ ਹੈ, ਜੇ ਆਗਿਆ ਹੋਇ ਤਾਂ ਬੇਨਤੀ ਕਰਹਿੰ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ ਸਿਧਹੁ ਜੀ ! ਜਿ ਕਿਛੁ ਤੁਮਾਰੇ ਜੀਅ ਹੈ ਸੋ ਕਹੀਐ ਜੀ"। ਤਬ ਸਿਧੀ ਕਹਿਆ ਜਿ, ਬਾਬਾ ਨਾਨਕ ਜੀ ! ਹਮਾਰਾ ਜੋਗ ਕਾ ਪੰਥੁ ਹੈ ਅਰੁ ਤੁਮਾਰਾ ਅਤੀਤ ਪੰਥੁ[2] ਹੈ। ਹਮਾਰੇ ਜੋਗ ਪੰਥ ਮਹਿ ਸ੍ਰੇਸਟ ਸੋਈ ਜੋਗੀ-ਮੜੀ, ਮਸਾਣੀ ਬਹਿ ਬਾਸਾ ਕਰੈ[3]। ਧਰਤੀ ਕਾ ਪਾਣੀ ਅਗਾਸਿ ਲੇ ਜਾਇ[4]। ਤਿਸ ਕੰਉ ਹਮਿ ਕਹਹਿ ਜਿ ਉਧਰਿਆ[5], ਬਾਬਾ ਜੀ ! ਤੁਮਾਰੇ ਪੰਥ ਮਹਿ ਕਿਆ ਚਾਲ ਹੈ ? ਬਾਬਾ ਜੀ ! ਤੁਮਿ ਕਿਸੁ ਕੰਉ ਉਧਰਿਆ ਕਹਹੁ ਆਪਣੇ ਪੰਥ ਮਹਿ ? ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਰਾਮਕਲੀ ਰਾਗ ਮਹਿ ਜਿ :—

ਅਉਹਠਿ[6] ਹਸਤ[7] ਮੜੀ[8] ਘਰੁ ਛਾਇਆ[9] ਧਰਣਿ[10] ਗਗਨ[11] ਕਲਧਾਰੀ[12] ॥ ੧ ॥

ਗੁਰਮੁਖਿ ਕੇਤੀ[13] ਸਬਦਿ ਉਧਾਰੀ ਸੰਤਹੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਹਮਾਰੇ ਅਤੀਤ ਪੰਥ ਮਹਿ ਇਉਂ ਹੈ ਜਿ ਅਉਹਠ ਕਹੀਐ ਆਰਜਾ ਹਠ ਕਹੀਐ ਨਿਹਚਉ, ਏਹੁ ਜਿ ਬਸੈ, ਨਿਹਚਾ ਕਰੈ ਜਿ ਬਾਸਾ ਏਸ ਕਾ ਅਵਰਦਾ[14] ਸਾਰੀ ਤਿਸੁ ਮਹਿ ਹਠੁ ਮਾਡੇ[15], ਜਿਚਰੁ[16] ਏਹੁ ਜੀਵੈ ਤਿਚਰੁ[17] ਏਹੁ ਹਠੁ ਨਿਗ੍ਰਹੁ ਪਕੜੈ ਜਿ ਆਰਜਾ ਮੜੀ ਕਰੈ, ਤਿਸੁ ਮਾਹਿ ਮਨ ਕਉ ਬੈਠਾਵੈ; ਅਰੁ ਦਿੜਤਾ ਐਸੀ ਕਰੈ ਜਿ ਅਠੇ ਪਹਰ ਹਥੀਂ ਜੋੜੀ ਰਹੈ[18] ਪਰਮੇਸੁਰ ਕੈ ਆਗੈ। ਐਸੀ ਦਿੜਤਾ[19] ਹਮਾਰੇ ਅਤੀਤ ਪੰਥ ਕੀ ਹੈ। ਅਰੁ ਧਰਤੀ ਕਾ ਜੈਸਾ[20] ਧੀਰਜੁ ਕਰੈ ਅਰੁ ਗਗਨੁ[21] ਜਿ ਗਿਆਨੁ ਹੈ ਤਿਸੁ ਗਿਆਨੁ ਅਗੋਚਰੀ ਕੀ ਚਾਲ ਚਲੈ। ਅਗੋਚਰੀ ਚਾਲ ਕੈਸੀ ਚਲੈ ਜਿ ਗੁਮਾਨੁ ਮਿਟਾਵੈ, ਕਾਮੁ ਕ੍ਰੋਧੁ ਲੋਭੁ ਮੋਹ ਅਹੰਕਾਰੁ ਮਿਟਾਵੈ, ਨਿੰਦਿਆ ਖੁਦੀ ਮਿਟਾਵੈ; ਗਿਆਨ ਕੇ ਘਰਿ ਮਹਿ ਰਹੈ; ਐਸੀ ਕਲਾ ਮਹਿ ਰਹੈ, ਗੁਰ ਕੈ ਸਬਦ ਕੰਉ ਕਮਾਵੈ। ਜਿ ਕੋਈ ਗੁਰ ਕੇ ਸਬਦ ਕੰਉ ਕਮਾਵੈ, ਸੋਈ ਪਾਰ ਪੜੈ। ਹਮਾਰੇ ਅਤੀਤ ਪੰਥ ਮਹਿ ਗੁਰਮੁਖਿ ਚਾਲ ਚਲੈ; ਸੋਈ

---

[1]ਛੁੱਟ ਪਏ, ਟੁੱਟ ਪਏ। [2]ਮੰਤ-ਮਤ, ਸਾਧੂ-ਸੰਪ੍ਰਦਾਇ। [3]ਅਰਥਾਤ-ਮਸਾਨਾਂ (ਮੜੀਆਂ) ਵਿਚ ਜਾ ਕੇ ਜੋਗ-ਸਾਧਨ ਕਰੇ। [4]ਅਰਥਾਤ-ਕੁੰਡਲਿਨੀ ਸ਼ਕਤੀ ਨੂੰ ਜਗਾਉਂਦਾ ਹੋਇਆ ਖਟ (ਛੇ) ਚਕ੍ਰ, ਮੂਲਾਧਾਰ ਚੱਕ੍ਰ, ਸ੍ਵਾਧਿਸਠਾਨ ਚਕ੍ਰ, ਮਣਿ ਪੂਰ ਚਕ੍ਰ, ਅਨਾਹਤ ਚਕ੍ਰ, ਵਿਸ਼ੁੱਧ ਕਤ੍ਰ ਤੇ ਆਗਜਾ ਸੱਕ੍ਰ ਨੂੰ ਜੋਗ-ਸਾਧਨ ਨਾਲ ਵਿੰਨ੍ਹ ਕੇ ਅਰਧ (ਹੇਠਾਂ) ਤੋਂ ਉਰਧ (ਉਪਰ) ਵੱਲ ਵਧਦਾ ਹੋਇਆ ਦਸ਼ਮ ਦ੍ਵਾਰ ਤੱਕ ਪਹੁੰਚ ਕੇ ਸਹਿਜ ਸਮਾਧੀ ਵਿਚ ਸਿਥਤ ਹੋਵੇ। ਇਹ ਧਰਤੀ ਦਾ ਪਾਣੀ ਆਕਾਸ਼ ਚਾੜ੍ਹਨ ਦਾ ਅਧਿਆਤਮਕ ਰਹੱਸ ਹੈ। [5]ਮੁਕਤਿ ਹੋਇਆ। [6]ਹਿਰਦਾ। ਪਰ ਏਥੇ ਲੇਖਕ ਨੇ ਅਉਹਠ ਦਾ ਅਰਥ ਕੀਤਾ ਹੈ 'ਆਰਜਾ (ਆਯੂ)। [7]ਹੱਥ, [8]ਸ਼ਰੀਰ। [9]ਬਣਾਇਆ। [10]ਧਰਤੀ। [11]ਆਕਾਸ਼। [12]ਪਰਮੇਸ਼੍ਵਰ ਦੀ ਕਲਾ ਧਾਰਣ ਕੀਤੀ ਹੋਈ ਹੈ। [13]ਕਿਤਨੇ ਲੋਕੀ [14]ਆਯੂ, ਉਮਰ। [15]ਹਠ ਕਟੇ। [16]ਜਿਤਨਾ ਚਿਰ। [17]ਉਤਨਾ ਚਿਰ। [18]ਹੱਥ ਜੋੜੀ ਰੱਖੇ ! [19]ਮਜ਼ਬੂਤੀ, ਪਕਿਆਈ। [20]ਧਰਤੀ ਵਰਗਾ। [21]ਆਕਾਸ਼।

ਸ੍ਰੇਸਟ ਹੋਇ ਸੋਈ ਭਲਾ ਅਤੀਤੁ, ਤਿਸ ਹੀ ਕੰਉ ਹਮ ਕਹਹਿ ਜਿ ਏਹੁ ਉਧਰਿਆ। ਅਰੁ ਗੁਰੂ ਕੈ ਸਬਦ ਪੀਛੈ ਜੀਉ ਉਧਰਤੇ ਹੈਂ ਤਿਨ ਕੀ ਗਣਤੀ ਨਾਹੀਂ''। ਤਬ ਉਨਹੁ ਸਿਧਹੁ ਬੇਨਤੀ ਕਰੀ ਜਿ, "ਏ ਗੁਰੂ ਬਾਬਾ ਨਾਨਕ ਜੀ! ਤ੍ਰਿਭਵਣ ਕੀ ਜੋਤਿ ਜਿ ਇਨਾਂ ਮਨੁਖਾਂ ਕੰਉ ਪ੍ਰਗਾਸੈ ਸਿ ਕਿਤੁ ਕਰਿ ਪ੍ਰਗਾਸੈ ? ਏਹੁ ਹਮ ਕੰਉ ਬਤਾਈਐ" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ, "ਸੁਨਿਹੋ ਪੁਰਖਹੁ–

ਮਮਤਾ ਮਾਰਿ ਹਉਮੈ ਸਭੁ ਖੋਵੈ[1] ਤ੍ਰਿਭਵਣ ਜੋਤਿ ਹਮਾਰੀ[2] ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਮਮਤਾ ਜਿ ਹੈ ਸਿ ਤਿਸੁ ਕੰਉ ਮਾਰੇ, ਹੰਉਮੈ ਮਮਤਾ ਖੋਇ ਦੂਰਿ ਕਰੈ ਤਿਸ ਕੀ ਜੋਤਿ ਤ੍ਰਿਭਵਣ ਮਹਿ ਛਾਇ ਰਹੈ"। ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ! ਬਲਿਹਾਰਿ ਜਾਉਂ ਜੀ, ਮਨਸਾ ਜਿ ਤੁਮਾਰੀ ਠਹਿਰਾਵਤੀ ਹੈ ਸਿ ਕਿਸੁ ਕਰਿ ਕਰਿ ਠਹਿਰਾਵਤੀ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ:—

ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ! ਮਨਸਾ ਹਮਾਰੀ ਗੁਰੂ ਕੇ ਸਬਦ ਕੈ ਜੋਰ ਰਹਤੀ ਹੈ। ਮਨਸਾ ਮਾਰ ਕਰਿ, ਆਸਾ ਨਿਵਾਰਿ[3] ਕਰਿ, ਗੁਰੂ ਕੇ ਸਬਦ ਮਹਿ ਮਨਸਾ ਠਹਿਰਾਵਤੀ ਹੈ"। ਤਬ ਸਿਧੀ ਪ੍ਰਸਨੁ ਕੀਆ ਜਿ, "ਪੁਰਖਾ! ਹਮਰੇ ਪੰਥ ਮਹਿ ਜੋਗੀ ਕੈ ਗਲਿ ਸਿੰਙੀ ਬਾਂਧੀਤੀ ਹੈ ਉਸੁ ਸਿੰਙੀ ਕਾ ਸਬਦੁ ਘਰ ਘਰਿ ਸੁਨੀਤਾ ਹੈ। ਤਿਸੁ ਤੇ ਜਾਇ ਜੋਗੀ ਜਾਨੀਤਾ ਹੈ। ਤੁਮਾਰੇ ਅਤੀਤ ਪੰਥ ਮਹਿ ਕਿਆ ਸਿੰਙੀ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਸਿੰਙੀ ਸੁਰਤਿ ਅਨਾਹਦੁ ਵਾਜੈ ਘਟਿ ਘਟਿ ਜੋਤਿ ਤੁਮਾਰੀ ॥ ੪ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ! ਸਿੰਙੀ ਹਮਾਰਾ ਸਬਦੁ ਹੈ ਸੁਰਤਿ ਸਾਥਿ ਜਿ ਬਜਤਾ ਹੈ। ਸੁਰਤਿ ਕਰਿ ਕਰਿ ਸਮਝਿ ਕਰਿ ਗੁਰ ਕਾ ਸਬਦੁ ਗਾਈਐ ਪ੍ਰੀਤਿ ਕਰਿ ਕਰਿ। ਸੁ ਸਭੁ ਸ੍ਰਵਨ ਮਹਿ ਸੁਨੀਐ। ਜਿਤਨੀ ਘਟੀਂ[4] ਸੁਨੀਐ ਤਿਤਨੀ ਘਟੀ ਜੋਤਿ ਪ੍ਰਗਟਤੀ ਹੈ। ਸਿਧਹੁ ਜੀ! ਸਬਦ ਕੀ ਹਮਾਰੈ ਸਿੰਙੀ ਹੈ। ਬੋਲਹੁ ਰਾਮ ਰਾਮ ਰਾਮ"।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ! ਏਕ ਬੇਨਤੀ ਹੈ। ਬ੍ਰਹਮ ਕੀ ਜਿ ਅਗਨਿ ਹੈ ਸਿ ਤੁਮਾਰੇ ਅਤੀਤ ਪੰਥ ਮਹਿ ਕਿਉਂ ਕਰਿ ਪਰਜਾਰਿਤੀ ਹੈ[5]? ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨੀਐ ਜੀ–

ਪਰਪੰਚ ਬੇਣੁ[6] ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ[7] ॥ ੫ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ! ਅਨਾਹਦ ਜਿ ਸਬਦੁ ਹੈ ਤਿਸੁ ਸਬਦਿ ਕੈ ਜੋਰ ਕਰਿ ਕਰਿ, ਅਨਾਹਦ ਕੀ ਸੁਰਤਿ ਕਰਿ ਕਰਿ ਬ੍ਰਹਮ ਕੀ ਅਗਨਿ ਨਿਵਾਰੀ[8] ਹੈ। ਹਮਾਰੇ ਅਤੀਤ ਪੰਥ ਕਾ ਗਿਆਨੁ ਇਉਂ ਕਹਤਾ ਹੈਂ ਜਿ ਜਿਤਨੇ ਘਟਿ[9] ਹੈ ਤਿਨਾਂ ਮਹਿ ਜੋਤਿ ਪਰਮੇਸੁਰ ਕੀ ਹੈ ਹਮ ਸਰਬ ਕੇ ਸੇਵਕ ਹੈਂ। ਹਮ ਬ੍ਰਹਮ ਤੇਜੁ[10] ਕਿਸੁ ਸਾਥਿ ਕਰਹ? ਇਹੀ ਜਾਨ ਕਰਿ ਨਿਰਵੈਰੁ ਰਹਤੇ ਹੈਂ"। ਤਬ ਸਿਧਹੁ ਬਹੁੜਿ ਬੇਨਤੀ ਕਰੀ ਜਿ, "ਬਾਬਾ ਨਾਨਕ ਜੀ! ਏਕ ਬੇਨਤੀ ਹੈ ਜੀ, ਕਾਇਆਂ ਜਿ ਗੜੁ[11] ਹੈ ਸਿ ਤਿਸੁ ਮਹਿ ਅਧਿਆਰਾ[12] ਹੈ, ਮਾਟੀ

---

[1]ਸਹੀ ਪਾਠ–'ਹਉਮੈ ਸੋਖੈ'। [2]ਸਹੀ ਪਾਠ–'ਤੁਮਾਰੀ'। [3]ਹਟਾਇ, ਹਟਾ। [4]ਹਿਰਦਿਆਂ ਵਿਚ। [5]ਪ੍ਰਜ੍ਵਲਤ ਕੀਤੀ ਜਾਂਦੀ ਹੈ। [6]ਸਾਰੇ ਪ੍ਰਪੰਚ (ਸੰਸਾਰ) ਨੂੰ ਬੇਣ (ਬੀਣਾ) ਬਣਾ ਕੇ। [7]ਉਥੇ ਪਾਰਬ੍ਰਹਮ ਪਰਮੇਸ਼੍ਵਰ ਦਾ ਗਿਆਨ ਰੂਪ ਅਗਨਿ ਪ੍ਰਜ੍ਵਲਿਤ ਕੀਤੀ ਹੈ। [8]ਏਥੇ 'ਪ੍ਰਜਾਰੀ' ਸ਼ਬਦ ਦਾ ਅਰਥ 'ਨਿਵਾਰੀ' (ਹਟਾਈ ਜਾਂ ਦੂਰ ਕੀਤੀ) ਕੀਤਾ ਹੈ, ਜੋ ਠੀਕ ਨਹੀਂ ਹੈ। [9]ਸਰੀਰ ਰੂਪ ਘਟ ਅਥਵਾ ਹਿਰਦੇ। [10]ਗੁੱਸਾ, ਕ੍ਰੋਧ। [11]ਕੋਟ, ਕਿਲ੍ਹਾ। [12]ਅਨ੍ਹੇਰਾ।

ਜਿ ਹੈ ਸਿ ਅੰਧੀ ਹੈ। ਉਜਾਲਾ ਤਉ ਚਾਹੀਐ, ਉਜਾਲਾ ਅੰਧਿਆਰੇ ਮਹਿ ਕਾਹੇ ਕਾ ਹੋਇ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਪੰਚ ਤਤੁ[1] ਮਿਲਿ ਅਹਿਨਿਸਿ[2] ਦੀਪਕੁ[3] ਨਿਰਮਲੁ ਜੋਤਿ ਅਪਾਰੀ ॥ ੬ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਏਹੁ ਜਿ ਪੰਚ ਤਤ ਹੈਂ ਦੇਹੀ ਮਾਹਿ, ਏ ਦੀਪਕ ਹੈਂ ਤਿਨ ਮਾਹਿ ਅਪਾਰ ਜੋਤਿ ਨਿਰਮਲੁ ਪਰਮੇਸੁਰ ਕੀ ਹੈ, ਤਿਸੁ ਕੈ ਉਜਾਰੈ ਕਰਿ ਕਰਿ ਸੁਝਤਾ ਹੈ। ਇਨ ਮਹਿ ਜਿ ਜੋਤਿ ਹੈ ਸਿ ਮਹਾਂ ਨਿਰਮਲੁ ਅਪਾਰੁ ਹੈ। ਦਿਨ ਰਾਤਿ ਜੋਤਿ ਜਾਗਤੀ ਹੀ ਰਹਤੀ ਹੈ। ਪੁਰਖਹੁ ! ਇਸ ਹੀ ਜੋਤਿ ਕਾ ਚਾਂਦਨਾ ਇਸੁ ਦੇਹੀ ਮਹਿ ਹੋਤਾ ਹੈ। ਬੋਲਹੁ ਰਾਮ ਵਾਹਗੁਰੂ"।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਹਮਾਰੇ ਜੋਗ ਕੇ ਮਾਰਗ ਮਹਿ ਕਿੰਗੁਰੀ[4] ਹੋਤੀ ਹੈ, ਤੂੰ ਬੜੈ[5] ਕੇ ਪੜੂ ਹੋਤੇ ਹੈਂ ਦੁਇ, ਤਿਸੁ ਸਾਥ ਕਿੰਗੁਰੀ ਬਜਾਵਤੇ ਹੈਂ। ਤੁਮਰੇ ਕਿੰਗੁਰੀ ਜਿ ਹੈ ਸਿ ਕਵਨੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਸਿ:–

ਰਵਿ ਸਸਿ[6] ਲਉਕੇ[7] ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ[8] ॥ ੭ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਪੁਰਖਹੁ ! ਸੂਰਜੁ ਅਰੁ ਚੰਦੁ ਜਿ ਹੈਂ ਦੁਇ ਸਿ ਏਈ ਹਮਾਰੇ ਪੜੂ ਹੈਂ, ਏਹੁ ਜਿ ਦੇਹੀ ਹੈ ਸਿ ਕਿੰਗੁਰੀ ਹੈ। ਗੁਰੂ ਕਾ ਜਿ ਸਬਦੁ ਹੈ ਦਿਨ ਰੈਣਿ ਏਹੁ ਬਜਤਾ ਹੀ ਰਹਤਾ ਹੈ, ਤਿਸ ਕੀ ਮਹਮਾ ਅਪਾਰੁ ਹੈ। ਬੋਲਹੁ ਸ੍ਰੀ ਰਾਮ ਵਾਹੁਗੁਰੂ"।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਬਲਿਹਾਰਿ ਜਾਂ, ਏਕ ਬੇਨਤੀ ਹੈ ਜੀ, ਹਮਰੇ ਜੋਗ ਕੇ ਪੰਥ ਮਹਿ ਕਿਸੀ ਭਲੇ ਬਾਬੂ ਕੀ ਨਗਰੀ ਆਸਣ ਬਾਂਧਤੇ ਹੈਂ ਜੀ, ਬੈਠੇ ਸ੍ਰੀ ਗੋਰਖ ਕਾ ਨਾਮੁ ਚਿਤਾਵਤੇ ਹੈਂ[9]। ਤੁਮਾਰੇ ਅਤੀਤ ਪੰਥ ਕਾ ਕਵਣੁ ਆਸਣੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਸਿਵ ਨਗਰੀ ਮਹਿ[10] ਆਸਣੁ ਅਵਧੂ[11] ਅਲਖ ਅਗੰਮ ਅਪਾਰੀ ॥ ੮ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਸਿਵ ਕੀ ਜਿ ਨਗਰੀ ਹੈ ਤਿਸੁ ਮਾਹਿ ਅਤੀਤ ਕਾ ਆਸਣੁ ਹੈ, ਨ ਕੋਈ ਦੁਖਾਵਣਾ ਨਾ ਆਪਿ ਦੁਖਣਾ, ਸਿਵ ਨਗਰੀ ਮਹਿ ਗਰੀਬੀ ਹੀ ਪਕੜਿ ਰਹਣਾ। ਤਿਸੁ ਵਿਚਿ ਸਿਵ ਕੀ ਨਗਰੀ ਮਾਂਹਿ ਬਸਿ ਕਰਿ ਅਲਖੁ ਜਿ ਪੁਰਖੁ ਹੈ ਤਿਸ ਕਾ ਜਿ ਅਗੰਮੁ ਨਾਮੁ ਹੈ ਅਪਾਰੁ ਉਹੀ ਸਿਮਰਣਾ, ਉਹੀ ਚੇਤਣਾ, ਹਮਾਰੀ ਬੈਸਣੇ ਕੀ ਨਗਰੀ ਏਹੁ ਹੈ ਅਤੀਤ ਮਾਰਗ ਕੀ"। ਤਬ ਸਿਧਹੁ ਪਰਸਨੁ ਕੀਆ ਜਿ, "ਬਾਬਾ ਨਾਨਕ ਜੀ ! ਕਾਇਆਂ ਜਿ ਨਗਰੀ ਹੈ ਤਿਸੁ ਕਾ ਰਾਜਾ ਕਵਣੁ ਹੈ ? ਤਿਸੁ ਕੈ ਆਗੈ ਬਜੀਰੁ ਪੰਚ ਕੇਸੇ ਹੈਂ ? ਕਿਆ ਬੀਚਾਰੁ ਕਰਤੇ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਕਾਂਇਆ ਨਗਰੀ ਇਹੁ ਮਨੁ ਰਾਜਾ ਪੰਚ ਬਸਹਿ ਬਿਚਾਰੀ[12] ॥ ੯ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਏਸੁ ਨਗਰੀ ਕਾਇਆ ਕਾ ਮਨੁ ਹੀ ਰਾਜਾ ਹੈ। ਤਿਸੁ ਕੈ ਆਗੈ ਪੰਚ ਜਿ ਹੈ ਨਾਮੁ ਦਾਨੁ ਇਸਨਾਨੁ ਸੀਲੁ ਸੰਜਮੁ, ਇਨਹੁ ਪੰਚਹੁ ਕਾ ਚਲਾਇਆ ਚਲਤਾ ਹੈ।

---

[1] ਅਪ (ਪਾਣੀ), ਤੇਜ (ਅਗਨਿ), ਵਾਯੂ (ਪੌਣ), ਪ੍ਰਿਥਵੀ (ਧਰਤੀ), ਆਕਾਸ਼–ਇਹ ਪੰਜ ਤਤ ਹਨ। [2] ਦਿਨ ਰਾਤ। [3] ਦੀਵਾ। [4] ਇਕ ਪ੍ਰਕਾਰ ਦਾ ਇਕ ਤਾਰੀਆ, ਕਿੰਗ। [5] ਤੂੰਬੇ। [6] ਰਵਿ (ਸੂਰਜ) ਤੇ ਸਸਿ (ਚੰਦ੍ਰਮਾ)। [7] ਤੂੰਬੇ। [8] ਨਿਰਾਲੀ। [9] ਚਿਤਾਰਦੇ (ਸਿਮਰਦੇ) ਹਾਂ। [10] ਸ਼ਿਵ (ਕਲਿਆਣ ਰੂਪ) ਨਗਰੀ ਵਿਚ। [11] ਹੇ ਅਵਧੂਤ ! [12] ਪੰਜ ਸ਼ੁਭ ਗੁਣ।

ਬੋਲਹੁ ਰਾਮ ਵਾਹੁਗੁਰੂ ਸਚਾ"।

ਤਬ ਸਿਧਹੁ ਕਹਿਆ ਜਿ, "ਏਹੁ ਬੀਚਾਰੁ ਕੀਆ, ਪਣੁ ਜੀ ਰਾਜਾ ਨਿਆਉਂ ਕੈਸਾ ਕਰਤਾ ਹੈ ਜਿਸ ਕੈ ਅਦਲਿ ਲੋਕੀ ਬਸਤੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਨਿਰੰਕਾਰੀ ॥੧੦॥

ਤਿਸੁ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਕਾਇਆ ਕਾ ਜਿ ਰਾਜਾ ਹੈ ਸਿ ਸਬਦ ਕੇ ਘਰਿ ਮਹਿ ਰਹਤਾ ਹੈ। ਜਿਉਂ ਜਿਉਂ ਉਸੁ ਸਬਦ ਕੀ ਚਾਲ ਹੈ ਤਿਉਂ ਤਿਉਂ ਰਾਜ ਕਮਾਤਾ ਹੈ। ਸਬਦ ਕੈ ਬੀਚਾਰਿ ਕਰਿ ਕਰਿ ਅਦਲ ਕਰਤਾ ਹੈ, ਇਸੁ ਅਦਲ ਸਿਉ ਲੋਕੀ ਕਾ ਗੁਣ ਹੋਤਾ ਹੈ, ਨਗਰੀ ਸੁਖੀ ਬਸਤੀ ਹੈ। ਬੋਲਹੁ ਸ੍ਰੀ ਰਾਮ ਵਾਹੁਗੁਰੂ ਸਚਾ"।

ਤਬ ਸਿਧਹੁ ਬੀਚਾਰੁ ਕੀਆ ਜਿ, "ਬਾਬਾ ਨਾਨਕ ਜੀ ! ਸਿਧ ਜਿ ਹੈ ਸਿ ਜੁਗਤਿ ਕਰਿ ਕਰਿ ਕਾਲ ਕੰਉ ਬੰਚਤੇ ਹੈਂ। ਤੁਮਾਰੇ ਅਤੀਤ ਪੰਥ ਮਹਿ ਭੀ ਹੈ ਏਹੁ ਕਾਲ ਅਕਾਲ ਬਾਂਚਣ ਕੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਕਾਲੁ ਅਕਾਲੁ[1] ਕਹੇ ਕਹਿ ਬਪੁਰੇ[2] ਜੀਵਤ ਮੂਆ ਮਨੁ ਮਾਰੀ ॥

ਤਿਸੁ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਕਾਲੁ ਅਰੁ ਅਕਾਲੁ ਕਵਣੁ ਬੀਚਾਰੇ। ਏਕਸ ਕੰਉ ਮਾਰਹਿ, ਏ ਜਿ ਮਾਰਤੇ ਹੈਂ ਸਿ ਜੀਵਤੇ ਕੰਉ ਮਾਰਤੇ ਹੈਂ। ਜਬ ਏਹੁ ਜੀਵਤਾ ਹੀ ਮੂਆ ਤਬ ਕਾਲੁ ਅਕਾਲੁ ਅਰੁ ਬਿਕਾਲੁ ਕਿਸ ਕੰਉ ਮਾਰਹਿ। ਪੁਰਖਾ ! ਈਹਾਂ ਕਾਲ ਬਿਕਾਲ ਕਾ ਜੋਰੁ ਨਾਹੀਂ ਲਾਗਤਾ ਅਤੀਤ ਮਾਰਗ ਮਹਿ। ਬੋਲਹੁ ਨਿਰਭਉ ਰਾਮੁ ਵਾਹੁਗੁਰੂ"। ਤਬ ਸਿਧਹੁ ਪਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਹਮਰੇ ਸਿਧਾਂ ਕੇ ਮਾਰਗ ਮਹਿ ਅਵਰੁ ਕਰਤਾ ਨਾਹੀਂ, ਹਮ ਕਹਤੇ ਹੈਂ ਸ੍ਰੀ ਗੋਰਖੁ ਕਰਤਾ ਹੈ, ਜਿਸ ਕੀ ਗੋਈ[3] ਹੈ ਸੋਈ ਗੋਰਖੁ ਹੈ[4]। ਤੁਮਰੇ ਅਤੀਤ ਬੇਸਨਉ ਕਾ ਕਿਆ ਮੰਤੁ[5] ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਬ੍ਰਹਮਾ ਬਿਸਨੁ ਮਹੇਸੁ ਇਕੁ ਮੂਰਤਿ ਆਪੇ ਕਰਤਾ ਕਾਰੀ ॥੧੨॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਹਮਰੈ ਬੈਸਨੋ ਕੇ ਮਤ ਮਾਹਿ ਇਉਂ ਹੈ, ਕਰਤਾ ਹੈ ਆਪਿ ਕਰਤਾ ਹੈ ਨਿਰੰਜਨੁ ਨਿਰੰਕਾਰੁ ਸ੍ਰਿਸਟਿ ਕਾ ਕਰਤਾ ਪਣੁ ਅਵਰਿ ਆਕਾਰੀ ਹੈ ਬ੍ਰਹਮਾ ਬਿਸਨੁ ਮਹਾਂ ਦੇਉ। ਓਨ ਤੇ ਰਚਨਾ ਰਚੀ ਹੈ ਬ੍ਰਹਮਾ ਅਰੁ ਬਿਸਨੁ ਅਰੁ ਮਹਾਂ ਦੇਉ। ਏਹ ਜਿ ਹੈਨਿ ਸਿ ਏਕਾ ਹੀ ਮੂਰਤਿ ਹੈਨਿ, ਏਹਿ ਨਿਰੰਜਨ ਤੇ ਭਿੰਨ ਨਾਹੀਂ;. ਨਿਰੰਜਨ ਕੇ ਏਹਿ, ਇਨ ਕਾ ਨਿਰੰਜਨੁ। ਕਰਤੇ ਮਹਿ ਏਹਿ, ਇਨ ਮਾਹਿ ਰਰਤਾ। ਹਮਾਰੇ ਅਤੀਤ ਮਾਰਗ ਮਾਹਿ ਏਹੁ ਹੈਂ ਜੀ, ਬੋਲਹੁ ਸ੍ਰੀ ਰਾਮ ਵਾਹਗੁਰੂ"।

ਤਬ ਸਿਧਹੁ ਪਰਸਨੁ ਕੀਆ ਜਿ, "ਹਮਾਰੇ ਜੋਗੀ ਕੇ ਮਾਰਗ ਮਹਿ ਕਾਇਆ ਕੰਉ ਸੋਧਤੇ ਹੈਂ; ਨਾਂਗੇ ਰਹਤੇ ਹੈਂ; ਬਰਤ ਕਰਤੇ ਹੈਂ; ਦੇਹੀ ਕੀ ਸਾਧਨਾ ਕਰਤੇ ਹੈਂ ਭਉ ਸਾਗਰ ਤਰਨ ਕੀ ਨਿਮਤਿ। ਤੁਮਾਰੈ ਕਵਨੁ ਸਾਧਨਾ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਕਾਇਆ ਸੋਧਿ ਤਰੈ ਭਵ ਸਾਗਰ[6] ਆਤਮ ਤਤੁ ਬੀਚਾਰੀ ॥੧੩॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਕਾਇਆ ਸੋਧੀ ਭਵਸਾਗਰੁ ਨਾਹੀਂ

---

[1]ਸਹੀ ਪਾਠ—'ਬਿਕਾਲੁ'। [2]ਬੇਚਾਰੇ। [3]ਪ੍ਰਿਥਵੀ, ਧਰਤੀ। [4]'ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ'। (ਰਾਮਕਲੀ ਮਹਲਾ ੧)। [5]ਮੰਤ੍ਰ, ਕਲਾਮ। [6]ਸੰਸਾਰ ਰੂਪ ਸਮੁੰਦ੍ਰ।

ਤਰੀਤਾ ਬਿਨਾਂ ਆਤਮੇ ਚੀਨੇ ਤੇ[1] । ਜਬ ਆਤਮੇ ਕੰਉ ਸੋਧੇ, ਨ ਕਿਸੀ ਕੰਉ ਦੁਖ ਦੇ ਨ ਦੁਖਾਵੈ, ਨ ਆਪਿ ਤਪੈ ਨ ਕਿਸੀ ਕੰਉ ਤਪਾਵੈ, ਸਕਲ ਆਤਮਾ ਤਤੁ ਪਰਮੇਸੁਰੁ ਕਰਿ ਜਾਣੇ ਤਬ ਹੀ ਭਵਸਾਗਰ ਕੰਉ ਤਰੈ। ਬੋਲਹੁ ਹਰਿ ਹਰਿ ਹਰਿ ਵਾਹੁਗੁਰੂ" ।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਬਾਰਹ ਬਰਸ ਜੋਗ ਕੀ ਮਿਰਜਾਦਾ ਹੈ । ਬਾਰਹ ਬਰਸ ਜੋਗੁ ਤਪਸਿਆ ਕਰਿ ਕਰਿ ਫਿਰਿ ਜਾਇ ਮਹਾਂ ਸੁਖ ਪਾਵਤੇ ਹੈਂ । ਤੁਮਾਰੈ ਅਤੀਤ ਪੰਥ ਕੀ ਕਿਆ ਮਿਰਜਾਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਗੁਰ ਸੇਵਾ ਤੇ ਸਰਬ[2] ਸੁਖੁ ਪਾਇਆ ਅੰਤਰਿ ਸਬਦੁ ਰਵਿਆ[3] ਗੁਣਕਾਰੀ ॥ ੧੪ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਹਮਾਰੈ ਜਤੁ ਪੂਰਨੁ ਨ ਹੋਇ ਤਬ ਲਗ ਦੁਖ ਸੋਧਨ ਹੋਇ । ਜਬ ਗੁਰੂ ਪੂਰਾ ਪਾਇਆ । ਤਬ ਗੁਰੂ ਕੀ ਸੇਵਾ ਤੇ ਮਹਾਂ ਸੁਖੀ ਸਦਾ ਸਰਬਦਾ ਗੁਰੂ ਪੂਰੇ ਕੈ ਪਰਸਾਦਿ ਕਰਿ ਕਰਿ ਸਰਬ ਸੁਖ ਪ੍ਰਾਪਤਿ ਭਏ । ਗੁਰੂ ਕੀ ਸੇਵਾ ਕੈ ਪ੍ਰਤਾਪਿ ਕੋਟ[4] ਤਪਸਿਆ, ਕੋਟ ਤੀਰਥ ਕੇ ਫਲ ਲਾਗੈ ਗੁਰੂ ਕੈ ਪਰਸਾਦਿ[5], ਗੁਰੂ ਕਾ ਜਿ ਸਬਦੁ ਅੰਤਰ[6] ਆਇਆ ਤਿਸ ਤੇ ਗੁਣੁ ਹੂਆ। ਬੋਲਹੁ ਰਾਮੁ ਵਾਹਗੁਰੂ" ।

ਤਬ ਸਿਧੀ ਪ੍ਰਸਨੁ ਕੀਆ ਜਿ, "ਬਾਬਾ ਨਾਨਕ ਜੀ। ਏਕ ਬੇਨਤੀ ਹੈ ਜੀ, ਪਰਮੇਸੁਰ ਕੰਉ ਜਿ ਏਹੁ ਮਨੁਖੁ ਮਿਲਤਾ ਹੈ ਸਿ ਆਪਣੀ ਸੇਵਾ ਕਰਿ ਕਰਿ ਮਿਲਤਾ ਹੈ ਕਿ ਏਸੁ ਕੰਉ ਪਰਮੇਸੁਰੁ ਆਪਿ ਮਿਲਾਇ ਲੇਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਆਪੇ ਮੇਲਿ ਲਏ ਗੁਣ ਦਾਤਾ ਹਉਮੈ ਤ੍ਰਿਸਨਾ ਮਾਰੀ ॥ ੫ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਮੇਲਤਾ[7] ਆਪੇ ਹੈ ਉਹੁ ਕਰਤਾ ਪੁਰਖੁ ਗੁਣ ਨਿਧਾਨੁ ਗੁਣ ਕਰਣਹਾਰਾ, ਪਣੁ ਕਿਛੁ ਏਸ ਤੇ ਭੀ ਚਾਹੀਤਾ ਹੈ । ਜਬ ਏਸ ਕੀ ਹੰਉਮੈ ਜਾਇ, ਤ੍ਰਿਸਨਾ ਅਗਨਿ ਮਨ ਤੇ ਮਾਇਆ ਕੀ ਮਿਟਾਵੈ ਤਬ ਹੀ ਏਹੁ ਪਰਮੇਸੁਰ ਕੰਉ ਪਾਵੈ । ਬੋਲਹੁ ਹਰਿ ਹਰਿ ਹਰਿ ਵਾਹੁਗੁਰੂ" । ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਸਾ ਕਵਨ ਭਗਤਿ ਹੈ ? ਸਭਨਾ ਭਗਤੀ ਮਹਿ, ਸਭਸ ਕਰਣੀ ਮਹਿ ਸਾਰੁ ਕਰਣੀ ਕਵਣ ? ਜਿਤੁ ਪਰਮੇਸੁਰੁ ਇਸ ਕੰਉ ਦਇਆਲੁ ਹੋਇ ਸਾ ਕਵਨੁ ਸੇਵਾ ਹੈ ? ਤਬ ਗੁਰੂ ਨਾਨਕ ਜੀ ਬਾਣੀ ਬੋਲੀ ਜਿ—

ਤ੍ਰੈ ਗੁਣ ਮੇਟੈ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥ ੧੬ ॥
ਮਨੂਆ[8] ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥ ੧੭ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਤ੍ਰਿਹੁ[9] ਗੁਣਾ ਮਹਿ ਸੰਸਾਰ ਕੀ ਪ੍ਰਕਿਰਤਿ ਹੈ, ਤਿਸੁ ਤ੍ਰਿਹੁ ਗੁਣਾ ਕੀ ਪ੍ਰਕਿਰਤੀ ਮਾਹਿ ਭਗਤਿ ਨਾਹੀ ਹੋਤੀ, ਭਗਤਿ ਹੈ ਸਿ ਚਉਥੈ ਗੁਣ ਮਹਿ ਹੈ, ਚਉਥੈ ਗੁਣ ਕੀ ਪ੍ਰਕਿਰਤਿ ਸਚੁ ਹੈ, ਤ੍ਰਿਹੁ ਗੁਣਹੁ ਕੀ ਪ੍ਰਕਿਰਤੀ ਝੂਠੁ ਹੈ । ਸਿ ਝੂਠੁ ਪਰਮੇਸੁਰ, ਕਉ ਨਾਹੀਂ ਭਾਵਤਾ ਸਚ ਭਾਵਤਾ ਹੈ। ਪੁਰਖਹੁ ਸਚ ਕੀ ਭਗਤਿ ਪਰਮੇਸੁਰ ਕੰਉ ਪਿਆਰੀ ਹੈ। ਸਬਦਿ ਸਾਥਿ ਮਨੁ ਨਿਹਚਲੁ ਰਹੈ, ਅਵਰ ਠਵਰ ਡੋਲੈ ਨਾਹੀ,

---

[1]ਜਾਣੇ ਤੇ । [2]ਸਹੀ ਪਾਠ—'ਸਦਾ' । [3]ਰਮਿਆ, ਧਸਿਆ । [4]ਕ੍ਰੋੜ । [5]ਗੁਰੂ ਦੀ ਕ੍ਰਿਪਾ ਨਾਲ । [6]ਅੰਤਰਾਤਮੇ ਵਿਚ । [7]ਮੇਲਦਾ । [8]ਇਸ ਤੁਕ ਤੋਂ ਪਹਿਲਾਂ ਏਥੇ ਹੇਠ ਲਿਖੀ ਤੁਕ ਨਹੀਂ ਹੈ—"ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥੧੭॥
[9]ਤਿੰਨ ਗੁਣ—ਸਤੋ, ਰਜੋ, ਤਮੋ ।

ਸਬਦ ਹੀ ਜਿਉਂ ਰਚੈ ਤਾਂ ਪੁਰਖਾ ! ਸਭਸ ਕਰਣੀ ਮਾਹਿ ਏਹੀ ਕਰਣੀ ਸਾਰੁ[1] ਹੈ। ਸਭ ਸੇਵਾ ਮਹਿ ਏਹੀ ਸੇਵਾ ਬਡੀ ਹੈ। ਬੋਲਹੁ ਰਾਮ ਵਾਹਗੁਰੂ"।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਏਕ ਬੇਨਤੀ ਹੈ, ਸੈਸਾਰ ਜਿ ਬੇਦ ਕੀ ਪ੍ਰਕਿਰਤਿ[2] ਕਰਤਾ ਹੈ ਏਹੀ ਬਸਤੁ ਸਾਰੁ ਹੈ ਕਿ ਅਵਰੁ[3] ਬੋਲੀ ਜਿ:-

ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦੁ ਬੀਚਾਰੀ ॥ ੧੮ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਬੇਦ ਮਹਿ ਜਿ ਪਾਖੰਡੁ ਮਾਰਗੁ ਕਹਿਆ ਹੈ ਜਿ ਉਹੁ ਭੀ ਸੋਮ ਪਾਕੁ ਵਸਤੁ ਹੈ[4], ਪਰੁ ਗੁਰੂ ਜੀ ਕੇ ਸਬਦਿ ਕੈ ਬੀਚਾਰ ਚਲੈ ਤਉ ਗੁਰੂ ਜੀ ਕੇ ਸਬਦਿ ਕੀ ਸ੍ਰੇਸਟਿ ਹੈ, ਜਿ ਗੁਰੂ ਕੀ ਚਾਲ ਚਲੈ-ਏਹੁ ਬੀਚਾਰੁ ਸਾਰੁ ਹੈ। ਬੋਲਹੁ ਵਾਹਗੁਰੂ ਸਚਾ"।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਗੁਰੂ ਕੇ ਸਬਦਿ ਕੀ ਜਿ ਚਾਲ ਹੈ ਸਿ ਕਿਆ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਬੀਚਾਰੀ ॥ ੧੯ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਜਿ ਗੁਰੂ ਕੀ ਚਾਲਿ ਸਬਦੁ ਬਤਾਵਤਾ ਹੈ ਅਵਧੂ ! ਸਿ ਜੋਗ ਮਾਰਗ ਕੀ ਚਾਲ ਬਤਾਵਤਾ ਹੈ। ਕਵਨ ਸੰਜੋਗਿ ? ਜਤੁ ਰਖਣਾ, ਜਾਗਤ ਰਹਣਾ, ਅਲਪ ਅਹਾਰੁ ਕਰਣਾ-ਖਾਣਾ, ਸੁਅਲਪੁ[5] ਬੋਲਣਾ। ਸੁਭ ਬਚਨ ਬੋਲਣੇ, ਏਹੀ ਸਬਦ ਕੀ ਚਾਲ ਹੈ। ਬੋਲਹੁ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ"।

ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਕਹੈ ਜੋਗ ਜੁਗਤਿ ਕਾ ਵੀਚਾਰੁ ਹੈ ਸਿ ਕਿਉਂ ਕਰਿ ਹੈ ? ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥ ੨੦ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿਹੋ ਪੁਰਖਹੁ ! ਜੋਗ ਕੀ ਜੁਗਤਿ ਕਾ ਏਹੁ ਵੀਚਾਰੁ ਹੈ ਜਿ ਗੁਰੂ ਕੇ ਸਬਦਿ ਕਰਿ ਕਰਿ ਮਨ ਕੰਉ ਮਾਰੇ ਤਉ ਹੀ ਜੋਗ ਕੀ ਜੁਗਤਿ ਪਾਵੈ। ਏਹੀ ਜੋਗੀ ਕੀ ਜੁਗਤਿ ਕਾ ਬੀਚਾਰੁ ਹੈ ਜੀ"। ਤਬ ਸਿਧਹੁ ਪ੍ਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਏਹੁ ਜਿ ਜਗੁ ਭਵਜਲੁ[6] ਹੈ ਅਰੁ ਏਹੁ ਭਵਜਲੁ ਕਹੀਤਾ ਹੈ ਸਿ ਏਸ ਕੀ ਠਵਰ ਕਵਨੁ ਭਵਜਲੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਮਾਇਆ ਮੋਹੁ ਭਵਜਲੁ ਹੈ ਅਉਧੂ ਸਬਦਿ ਤਰੈ ਕੁਲ ਤਾਰੀ ॥੨੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਸੁਨਿਹੋ ਪੁਰਖਹੁ ! ਏਸੁ ਭਵਜਲ ਕੀ ਏਹੀ ਠਵਰ ਭਵਜਲੁ ਹੈ। ਜਿ ਏਹੁ ਮਾਇਆ ਕਾ ਮੋਹੁ ਹੈ ਸਿ ਏਸ ਕੰਉ ਏਹੀ ਭਵਜਲੁ ਹੈ। ਏਸੁ ਮਾਇਆ ਕੇ ਮੋਹ ਕਾ ਮਾਰਿਆ ਏਹੁ ਲੁੜਿਆ ਜਾਤਾ ਹੈ। ਓਸੁ ਭਵਜਲ ਮਹਿ ਪਾਣੀ ਡੋਬਤਾ ਹੈ ਏਸੁ ਭਵਜਲ ਮਹਿ ਮਾਇਆ ਕਾ ਮੋਹੁ ਡੋਬਤਾ ਹੈ। ਉਸ ਭਵਜਲ ਕੇ ਪਾਣੀ ਮਹਿ ਜਿ ਕੋਈ ਬੋਹਿਥੈ[7] ਚੜ੍ਹੈ ਸੋਈ ਪਾਰਿ ਪੜੈ। ਅਰੁ ਜਿ ਇਸ ਜਗਤ੍ਰ ਭਵਜਲ ਮਾਹਿ ਗੁਰੂ ਕੇ ਸਬਦਿ ਕੰਉ ਲਾਗੈ ਸੋਈ ਪਾਰਿ ਪੜੈ। ਬੋਲਹੁ ਪੁਰਖਹੁ ਵਾਹੁਗੁਰੂ ਸਚਾ"।

---

[1]ਸ੍ਰੇਸ਼ਟ, ਚੰਗੀ। [2]ਵੇਦ ਦੀ ਮਰਯਾਦਾ। [3]ਹੋਰ। [4]ਸੁਯੰ ਪਾਕ, ਆਪੇ ਪਕਾਈ ਵਸਤੂ। [5]ਬਹੁਤ ਥੋੜ੍ਹਾ। [6]ਭੈ ਵਾਲਾ ਸੰਸਾਰ ਰੂਪ ਜਲ। [7]ਜਹਾਜ ਉਤੇ, ਬੇੜੀ ਉਤੇ।

ਤਬ ਸਿਧਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਏਕ ਬੇਨਤੀ ਹੈ ਜੀ, ਏਹੁ ਜਿ ਜੁਗੁ ਹੈ ਕਲਿਜੁਗੁ ਸਿ ਮਹਾਂ ਗੁਬਾਰੁ ਹੈ, ਨਿਕਸੈ ਕਿਉਂ ਕਰਿ ? ਕਲਿ ਜਿ ਹੈ ਸਿ ਸਕਤੀ ਹੈ, ਏਹੁ ਹੀਣਾ ਹੈ ਜੀ, ਕਿਉਂ ਕਰਿ ਜਿਣੈ[1] ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥੨੨॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਏਹੁ ਆਪਣੈ ਜੋਰਿ ਕਰਿ ਕਰਿ ਨਾਹੀਂ ਕਲਿ ਕਉ ਜਿਣਿ[2] ਸਕਤਾ। ਸਬਦੁ ਜਿ ਹੈ ਗੁਰੂ ਕਾ ਬਾਣੀ ਭਗਤਾਂ ਕੀ ਬੀਚਾਰਿ ਦੇਖੁ, ਸਬਦੁ ਚਾਰੇ ਜੁਗ ਸੂਰਾ ਹੈ, ਸਬਦ ਕੈ ਜੋਰਿ ਕਲਿ ਕਉ ਏਹੁ ਜਿਣੈ। ਬੋਲਹੁ ਭਾਈ ਜੀ ਵਾਹੁਗੁਰੂ" । ਤਬ ਸਿਧਹੁ ਕਹਿਆ ਜਿ, "ਏ ਬਾਬਾ ਨਾਨਕ ਜੀ ਬਲਿਹਾਰਿ ਜਾਂ, ਏਹੁ ਤਉ ਮਾਇਆ ਵਲੇਟਿ ਕਰਿ ਆਪਣੈ ਕੂਪ[3] ਮਹਿ ਪਾਇਆ ਨਿਕਲੈ ਸਿ ਕਿਉਂ ਕੂਪ ਤੇ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥੨੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਏਹੁ ਮਨੁ ਤਉ ਮਾਇਆ ਕੇ ਕੂਪ ਮਹਿ ਡਾਲਿਆ ਹੈ, ਪਣੁ ਏਸੁ ਕਉ ਗੁਰੂ ਕਾ ਸਬਦੁ ਏਸੁ ਕੂਪ ਤੇ ਕਾਢੈ। ਜਬ ਗੁਰੂ ਕਾ ਸਬਦੁ ਸਮਾਲੈ[4] ਤਬ ਹੀ ਨਿਕਸੈ। ਬੋਲਹੁ ਹਰਿ ਹਰਿ ਹਰਿ ਵਾਹੁਗੁਰੂ ਸਚਾ" ।

ਤਬ ਸਿਧਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਕਿਛੁ ਏਸ ਕੈ ਹਥਿ ਭੀ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਮੁਰਾਰੀ[5] ॥ ੨੪ ॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਏਸ ਕੈ ਹਥਿ ਕਿਛੁ ਨਾਹੀਂ, ਸ੍ਰੀ ਠਾਕੁਰ ਭਾਵੈ ਤਾਂ ਸਭਿ ਪਾਪ ਏਸ ਕੇ ਮੇਟਿ ਕੈ ਮਿਲਾਇ ਲਏ। ਉਹੁ ਐਸਾ ਸਾਹਿਬੁ ਹੈ; ਹਮਿ ਭੀ ਉਸ ਹੀ ਕੀ ਸਰਨਿ ਪੜੇ ਹੈਂ, ਜਿਵ ਜਾਣੈ ਤਿਵ ਕਰੈ"। ਤਬ ਸਭਨਹੁ ਸਿਧਹੁ ਨਮਸਕਾਰੁ ਕੀਆ ਜਿ, "ਧੰਨਿ ਹੋ ਬਾਬਾ ਨਾਨਕੁ ! ਵਾਹੁ ਹੋ ਬਾਬਾ ਨਾਨਕੁ ! ਜਿਨਿ ਕਲੀ ਕਾਲਿ ਮਹਿ ਸਚ ਕੀ ਭਗਤਿ ਦਿੜੀ[6] ਹੈ ਸਿ ਧੰਨੁ ਗੁਰੂ ਬਾਬਾ ਨਾਨਕੁ ! ਬੋਲਹੁ ਵਾਹੁਗੁਰੂ ! ਸਕਲ ਸਾਧੂਆਂ-ਸਿਧਾਂ ਕਉ ਅਦੇਸੁ। ਗੁਰ ਗੁਸਾਈਂ ਕਉ ਅਦੇਸੁ। ਬਾਬੇ ਨਾਨਕ ਕਉ ਅਦੇਸੁ। ਬੋਲਹੁ ਵਾਹੁਗੁਰੂ" ।

**ਸਲੋਕੁ[7] ॥**

ਕਿਆ ਇਸ ਤੇ ਸੰਜਮੁ ਹੋਵਈ ਕਿਆ ਏਹੁ ਕਾਰ ਕਮਾਇ ॥
ਰਾਖਹੁ ਨਾਨਕ ਦਾਸ ਕਉ ਪਰਿਓ ਪ੍ਰਭ ਸਰਨਾਇ ॥
ਮਹਾਂ ਕਠਿਨੁ ਬਿਖੁ ਇਸੁ ਤੇ ਲੇਹੁ ਤਰਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੧੯॥

---

[1]ਜਿੱਤੇ। [2]ਜਿੱਤ। [3]ਖੂਹ। [4]ਸਿਮਰੇ। [5]ਸਹੀ ਪਾਠ-'ਨਾਨਕ ਸਰਣਿ ਤਮਾਰੀ' ॥੨੫॥ [6]ਦ੍ਰਿੜ੍ਹ ਕੀਤੀ। [7]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ।

## (ੲ) ਗੁਰੂ ਜੀ ਸੁਮੇਰ ਪਰਬਤ ਤੇ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸਿੱਧਾਂ ਨਾਲ)

ਤਬ ਫੇਰਿ ਸਿਧੀ ਪੂਛਿਆ ਜਿ, "ਨਾਨਕ ! ਤੈਂ ਕਲਿ[1] ਕੇਹੀ ਦੇਖੀ ?" ਕਹੈ, "ਜੀ, ਕਲਿ ਚੰਗੀ ਦੇਖੀ"। ਕਹੈ, "ਕਲਿ ਮਹਿ ਕੋਈ ਗਿਆਨੀ ਧਿਆਨੀ ਭੀ ਮਿਲਿਆ ?" ਤਬ ਗੁਰੂ ਬਾਬੇ ਨਾਨਕ ਜੀ ਆਖਿਆ, ਕਹੈ, "ਜੀ ਜੇਹੇ ਹੈਨਿ ਗਿਆਨੀ ਧਿਆਨੀ ਕਲਿ ਕੇ ਤੇਹੇ[2] ਬੀਚਾਰਿ ਕਰਿ ਕਹਤਾ ਹੰਉ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਸਲੋਕੁ[3] ਜਿ :-

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ[4] ॥
ਕੂੜਿ ਬੋਲਿ ਬੋਲਿ ਭਉਕਣਾ ਚੂਕਾ[5] ਧਰਮੁ ਵੀਚਾਰੁ ॥
ਜਿਨ ਜੀਵੰਦਿਆ ਪਤਿ[6] ਨਹੀ ਮੁਇਆ ਮੰਦੀ ਸੋਇ[7] ॥
ਲਿਖਿਆ ਹੋਵੈ ਨਾਨਕਾ ਕਰਤਾ ਕਰੈ ਸੁ ਹੋਇ ॥੧॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਣਿਹੋ ਪੁਰਖਹੁ ! ਕਲਿ ਏਹੀ ਜੇਹਾ ਕਤਾ ਹੋਂਦਾ ਹੈ, ਤੇਹੀ ਕਲਿ ਹੋਈ। ਤਿਸੁ ਕੁਤੇ ਕਾ ਖਾਣਾ ਕਿਆ ਹੋਆ ? ਖਾਣਾ ਮੁਰਦਾਰੁ ਹੋਆ। ਕਿ ਵਸਤੁ ਮੁਰਦਾਰੁ ਹੈ ਅਰੁ ਕਿ ਵਸਤੁ ਹਲਾਲੁ ਹੈ ? ਜੇ ਕਿਛੁ ਧਰਮ ਕਾ ਦਮੜਾ[7] ਹੈ ਜਿ ਹਲਾਲੁ ਹੈ, ਮਿਹਨਤਿ ਕਾ ਦਮੜਾ ਹਲਾਲੁ ਹੈ, ਧਰਮ ਕੇ ਬੈਪਾਰ ਕਾ ਦਮੜਾ ਹੈ ਸੁ ਏਹੁ ਹਲਾਲੁ ਹੈ। ਜਿਤਨਾ ਦਗੇਬਾਜ਼ੀ ਕਾ ਦਮੜਾ ਹੈ, ਚੋਰੀ-ਜਾਰੀ ਕਾ ਦਮੜਾ ਹੈ, ਅਨੀਅਤਿ ਅਨਿਆਵ[9] ਕਾ ਦਮੜਾ ਹੈ, ਗੁੰਗੀ ਮਹਰਖਾਈ[10] ਕਾ ਦਮੜਾ ਹੈ, ਬੇਟੀ ਕਾ ਜਿ ਦਮੜਾ ਲਏ ਸੁ ਏਹੁ ਦਮੜਾ ਹਰਾਮੁ ਹੈ, ਏਸੁ ਕੰਉ ਜਿ ਖਾਂਦਾ ਹੈ ਸਿ ਹਰਾਮੁ ਖਾਂਦਾ ਹੈ। ਜਾਂ ਹਰਾਮ ਲਗੇ ਕੁਤੇ ਨੋ ਕੋਈ ਹੋਰੁ ਆਇ ਕੁਤਾ ਚੰਮੜਦਾ ਹੈ ਤ ਉਹੁ ਕੁਤਾ ਓਸੁ ਦੂਜੇ ਕੁਤੇ ਨੋ ਭਉਂਕਦਾ ਹੈ ਜਿ ਤੂੰ ਏਸੁ ਮੇਰੇ ਕਰੰਗ ਊਪਰਿ ਕਿਉਂ ਆਇ ਚੰਮੜਿਆ ਹੈ। ਤਬ ਓਹੁ ਓਹੁਸ[11] ਕੰਉ ਅਗੇ ਤੇ ਭਉਂਕਦਾ ਹੈ ਜਿ ਤੂ ਕਿਉਂ ਚੰਮੜਿਆ ਹੈ"। "ਕਲਿ ਕਵਣੁ ਹੈ ਅਰੁ ਕੁਤਾ ਕਵਣੁ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਲਿ ਸੰਸਾਰੁ ਹੈ ਅਰੁ ਕੁਤਾ ਲਬੁ[12] ਹੈ। ਲਬ ਕੇ ਲੀਏ ਜਿ ਕੂੜੁ ਬੋਲਤੇ ਹੈਂ ਸਿ ਕੂੜਿ ਲੜਾਈ ਪੜਤੀ ਹੈ। ਮੁਰਦਾਰੁ ਏਹੁ ਮਾਇਆ ਹੈ। ਤਿਸੁ ਊਪਰਿ ਏਹੁ ਮਨੁਖੁ ਕੁਤੇ ਕੀ ਨਿਆਈਂ ਪੜਿਆ ਭਉਂਕਦਾ ਹੈ, ਧਰਮ ਕਾ ਬੀਚਾਰੁ ਛੋਡਿ ਦੀਆ ਹੈ, ਅਧਰਮ ਊਪਰਿ ਚਿਤੁ ਰਖਿਆ ਲਗਾ ਮਾਇਆ ਕਾ ਲੀਆ ਭਉਕਣੈ। ਜੇ ਜੀਵਿਆ ਤਾਂ ਬੇਪਤਾ[13], ਜੇ ਅਗੈ ਗਇਆ ਤਾਂ ਬੇਪਤਾ। ਨਾ ਐਥੇ ਭਲੀ ਸੋਭਾ, ਨ ਅਗੈ ਭਲੀ ਸੋਭਾ। ਈਹਾਂ ਭੀ ਝੂਠਾ ਅਰੁ ਅਗੈ ਭੀ ਝੂਠਾ; ਜਿਉਂ ਜਿਉਂ ਏਨਿ ਜੀਵ ਏਹਿ ਕਰਮ ਕਮਾਏ ਹੈਨਿ ਤਿਉਂ ਤਿਉਂ ਲਿਖਿਆ ਆਪਣੇ ਕਮਾਏ ਕਾ ਏਹੁ ਮਨੁਖੁ ਸਾਥਿ ਹੀ ਲੀਐ ਜਾਤਾ ਹੈ। ਜਦਿ ਏਸ ਕਾ ਲੇਖਾ ਮੰਗੀਐਗਾ ਤਬ ਜੋ ਕਿਛੁ ਕਰਤਾ[14] ਕਰੈਗਾ ਸੋਈ ਹੋਇਗਾ। ਪਰੁ ਜੀ, ਇਸੁ ਕੀ ਠਵਰੁ

---

[1]ਕਲਿਜੁਗ। [2]ਤੈਸੇ, ਉਹੋ ਜਿਹੇ। [3]ਵਾਰ ਸਾਰੰਗ ਕੀ, ਸਲੋਕ ਮਹਲਾ ੧। [4]ਰਿਸ਼ਵਤ ਖੋਰੀ, ਠੱਗੀ, ਚੋਰੀ ਆਦਿ। [5]ਖ਼ਤਮ ਹੋਇ, ਮੁੱਕਿਆ। [6]ਇੱਜ਼ਤ। [7]ਖ਼ਬਰ। [8]ਰੁਪਯਾ-ਪੈਸਾ ਜਾਂ ਕਮਾਈ। [9]ਬੇ-ਇਨਸਾਫ਼ੀ। [10]ਮਹਰ ਖ਼ਾਹੀ, ਇਸਲਾਮ ਦੇ ਅਨੁਸਾਰ ਵਿਆਹ (ਨਿਕਾਹ) ਦੀ ਉਹ ਰਕਮ, ਜੋ ਪਤੀ ਵਲੋਂ ਇਸਤ੍ਰੀ ਨੂੰ ਦੇਣੀ ਕੀਤੀ ਜਾਂਦੀ ਹੈ। ਇਸ ਨੂੰ ਹੱਕ ਮਿਹਰ ਵੀ ਆਖਦੇ ਹਨ। [11]ਉਸ। [12]ਲਾਲਚ। [13]ਪਤ (ਇੱਜ਼ਤ) ਤੋਂ ਰਹਿਤ। [14]ਕਰਤਾਰ, ਸਿਰਜਨਹਾਰ (ਪਰਮੇਸ਼ੁਰ)।

ਕਾਈ ਨ ਹੋਇਗੀ, ਜਬਇਸੁ ਕੇ ਕਰਮਾਂ ਕਾ ਬੀਚਾਰੁ ਹੋਇਗਾ ਤਉ ਏਹੁ ਨਾਹੀ ਛੂਟਤਾ। ਜੇ ਕਿਛੁ ਮੇਰੇ ਸਾਹਿਬ ਕੀਆ ਭਾਵੈਗਾ ਸੋਈ ਹੋਵੈਗਾ''। ਤਬ ਸਿਧਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਕੋਈ ਪੁਰਖਾਂ ਮਾਂਹਿ ਪੁਰਖੁ, ਇਸਤ੍ਰੀਆਂ ਮਾਂਹਿ ਇਸਤ੍ਰੀ ਕੋਈ ਧਰਮ ਆਤਮੇ[1] ਹੈ ਕਿੰ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਸਲੋਕੁ ਜਿ:—

ਰੰਨਾ ਹੋਈਆ ਬੋਧੀਆ[2] ਪੁਰਸ ਹੋਏ ਸਈਆਦ[3] ॥
ਸੀਲੁ ਸੰਜਮੁ ਸੁਚ ਭੰਨੀ[4] ਖਾਣਾ ਖਾਜੁ ਅਹਾਜੁ[5] ॥
ਸਰਮੁ[6] ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ[7] ਨ ਸਚਾ ਭਾਲਿ ॥ ੨ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਹੁ ! ਰੰਨਾਂ ਜਿ ਹੈਂ ਸਿ ਫਾਹੇ ਹਥੀਂ ਹੈਨੈ, ਅਰੁ ਪੁਰਖ ਜਿ ਹੈਨਿ ਸਿ ਫਾਹੇ ਹਥੀਂ ਹੈਨੈ। ਕਿਸੀ ਪਾਸਿ ਸੀਲੁ ਨਾਹੀ, ਨ ਕਿਸੀ ਇਸਤ੍ਰੀ ਨ ਪੁਰਖ ਪਾਹਿ[8], ਸਤੁ ਨਾਹੀ ਰਹਿਆ ਕਿਸੀ ਪਾਸਿ। ਇਸਤ੍ਰੀਆਂ ਭੀ ਅਹਾਜੁ ਖਾਣਾ ਅਰੁ ਪੁਰਸਾ ਭੀ ਅਹਾਜੁ ਖਾਣਾ। ਸੰਸਾਰ ਮਹਿ ਧਰਮੁ ਹੋਤਾ ਸੋ ਧਰਮੁ ਉਠਿ ਗਇਆ। ਸੰਸਾਰ ਮਾਂਹਿ ਤੀ[9] ਸਰਮੁ ਆਪਣੈ ਘਰਿ ਗਇਆ। ਸਿਧਹੁ ਜੀ ! ਜੁਗੁ ਬੇਸਰਮੁ ਹੋਆ, ਬੇਟੀ ਬਾਪ ਤੇ ਸਰਮੁ ਨਾਹੀ ਕਰਤੀ, ਭਰਾਉ ਭੈਣ ਤੇ ਸਰਮੁ ਨਾਹੀ ਕਰਤਾ। ਜੇ ਨਾਹੀ ਬੋਲਣਾ ਸੋਈ ਬੋਲਤਾ ਹੈ। ਜੇ ਨਾਹੀ ਖਾਣਾ ਸੋਈ ਖਾਤਾ ਹੈ। ਜੇ ਨਾਹੀ ਕਰਣਾ ਸੋਈ ਕਰਤਾ ਹੈ। ਸਰਮੁ ਮਨ ਤੇ ਉਤਰਿ ਗਇਆ ਹੈ, ਸਿਧਹੁ ਜੀ ! ਏਹਾਂ ਕਲਿ ਕਾ ਭਾਉ[10] ਹੈ। ਅਰੁ ਜੇਹੇ ਏਹੁ ਕਰਮ ਕਮਾਤਾ ਹੈ ਤੇਹੇ ਏਸ ਕੇ ਸਾਥਿ ਜਾਹਿਗੇ। ਸਚੁ ਕਿਸੀ ਪਾਸਿ ਰਹਿਆ ਨਾਹੀ। ਸਚਾ ਏਕੋ ਨਿਰੰਜਨੁ ਨਿਰੰਕਾਰੁ ਪਾਰਬ੍ਰਹਮੁ ਸਚਾ ਹੈ, ਅਵਰੁ[11] ਸਚਾ ਕੋਈ ਨਾਹੀ ਬਿਨਾਂ ਪਰਮੇਸੁਰ ਤੇ। ਅਰ ਜੇ ਕਿਸੈ ਸਾਧ ਪਾਸਿ ਸਚੁ ਹੈ ਤਉ ਉਹੁ ਭੀ ਕੂੜੁ ਬੋਲਤਾ ਹੈ ਕਲਿ ਕੀ ਸਿਰਦਾਰੀ ਕੈ ਵਾਸਤੇ। ਅੰਦਰਿ ਸਚੁ ਹੈ ਬਾਹਰਿ ਝੂਠੁ ਬੋਲਤਾ ਹੈ, ਸੰਸਾਰੁ ਝੂਠਿ ਪਤੀਜਤਾ ਹੈ—ਸਚਿ ਨਾਹੀ ਪਤੀਜਤਾ। ਏਤ ਕਰਿਕੇ ਸਾਧੁ ਬੋਲਤਾ ਹੈ। ਪਣੁ ਅਮਰੁ[12] ਸਾਹਿਬ ਕਾ ਏਵੈ ਹੈ"। ਤਬ ਸਿਧਹੁ ਨਮਸਕਾਰੁ ਕੀਆ ਜਿ; "ਧੰਨਿ ਹੈ ਨਾਨਕੁ ! ਧੰਨਿ।" ਬੋਲਹੁ ਵਾਹੁਗੁਰੂ।

**ਸਲੋਕੁ[13] ।**

ਕਲਿ ਮਹਿ ਪਾਪੀ ਕਰਹਿ ਪਾਪੁ ਸਿਮਰਹਿ ਨਾਹੀ ਨਾਮੁ ॥
ਨਾਨਕ ਦਾਸ ਹਰਿ ਭਗਤਿ ਬਿਨੁ ਪਾਵਹਿ ਦੂਖ ਸਹਾਮੁ[14] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੧੪ ॥

---

[1]ਜਿਸ ਦੇ ਆਤਮੇ ਵਿਚ ਧਰਮ ਹੋਵੇ। [2]ਬੁੱਧੂ, ਕਮਲੀਆਂ। [3]ਜ਼ਾਲਿਮ ਸ਼ਿਕਾਰੀ।
[4]ਨੱਸ ਗਈ। [5]ਜਿਸ ਦੇ ਖਾਣ ਦਾ ਹੱਜ ਨਾ ਹੋਵੇ, ਨਾ ਖਾਣ ਜੋਗ, ਭਾਵ—ਅਖਾਜ। [6]ਹਿਆਉ।
[7]ਹੋਰ। [8]ਪਾਸ, ਕੋਲ। [9] ਥੀਂ। [10]ਸੁਭਾਉ, ਪ੍ਰਕ੍ਰਿਤੀ। [11]ਹੋਰ। [11]ਹੁਕਮ।
[13]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [14]ਸਹਿਮ, ਡਰ।

# (ਸ) ਗੁਰੂ ਜੀ ਸੁਮੇਰ ਪਰਬਤ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸਿਧਾਂ ਨਾਲ)

ਤਬ ਫੇਰਿ ਸਿਧੀ ਪੂਛਿਆ, "ਜਿਸੁ ਗੁਰੂ ਕੇ ਸਬਦੁ ਕੀ ਤੈ ਮੁੰਦ੍ਰਾ ਪਹਿਰੀ ਹੈ ਸਿ ਤੁਮਾਰਾ ਮਾਰਗੁ[1] ਕੈਸਾ ਹੈ ? ਇਸ ਕੀ ਚਾਲ, ਰਹਤ, ਜੁਗਤਿ, ਕਿਰਤਿ, ਜਿ ਚਾਲ ਉਸ ਕੀ ਹੈ ਸਿ ਹਮ ਕਉ ਬਤਾਇ ਦੇਹਿ ?" ਤਬ ਗੁਰੂ ਬਾਬੇ ਨਾਨਕ ਜੀ ਰਾਮਕਲੀ[2] ਰਾਗ ਮਹਿ ਬਾਣੀ ਬੋਲੀ ਜਿ:–

ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਚਿ ਸਬਦਿ ਰਸਿ ਲੀਣਾ ॥ ੧ ॥
ਅਹਿਨਿਸਿ[3] ਰਹੈ ਏਕ ਲਿਵਲਾਗੀ ਸਾਚੇ ਦੇਖਿ ਪਤੀਣਾ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਮੇਰਾ ਜਿ ਗੁਰੂ ਹੈ ਤਿਸ ਕੀ ਏਹੁ ਪਰਕਿਰਤਿ ਹੈ, ਏਹੁ ਚਾਲ, ਏਹੁ ਜੁਗਤਿ ਹੈ ਤੁਮਿ ਸੁਨਿ ਲੇਹੁ । ਜਤੀ ਹੈ, ਸਤੀ ਹੈ, ਸੰਜਮ ਮਹਿ ਰਹਤਾ ਹੈ । ਸਚੁ ਜਿ ਹੈ ਦ੍ਰਿੜਿ[4] ਲੀਆ ਹੈ ਅਰੁ ਕੂੜੁ ਜਿ ਹੈ ਸਿ ਤਜਿ ਦੂਰਿ ਕੀਆ ਹੈ, ਸਚ ਕੇ ਸਬਦ ਸਾਥਿ ਰਚਿਆ ਹੈ । ਐਸਾ ਮੇਰਾ ਗੁਰੂ ਹੈ ਜਿ ਹਰਿ ਜੀ ਉਸੁ ਊਪਰਿ ਦਇਆਲੁ ਹੈ ਸਦਾ ਸਰਬਦਾ । ਅਠੇ ਪਹਰ ਸਦਾ ਹੀ ਪਰਮੇਸੁਰ ਕੇ ਰੰਗ ਮਹਿ ਮਗਨੁ ਹੋਇ ਰਹਤਾ ਹੈ, ਅਵਰੁ ਪ੍ਰੀਤਿ ਮਨਿ ਉਪਜਤੀ ਨਾਹੀ । ਪਰਮੇਸੁਰ ਜਿ ਸਚਾ ਹੈ ਸਿ ਸੋਈ ਦਿਸਟਿ[5] ਆਇਆ ਹੈ ਉਸ ਕਉ ਦੇਖਿ ਕਰਿ ਆਤਮਾ ਠਹਿਰਾਇਆ ਹੈ । ਰਾਤਿ ਦਿਨਸਿ ਉਸ ਹੀ ਕੇ ਦਰਸਨ ਕੈ ਧਿਆਨਿ ਰਹਤਾ ਹੈ । ਬੋਲਹੁ ਵਾਹਗੁਰੂ ਸਚਾ ।"

ਤਬ ਸਿਧਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਤੇਰੀ ਗੁਰੂ ਸਿਉਂ ਦਿਸਟਿ ਕਹਾਂ ਜਾਇ ਠਹਰਾਈ ਹੈ, ਪਰਤੀਤਿ ਕਿਆ ਮਨ ਮਹਿ ਆਈ ਹੈ, ਜਿਹਬਾ ਕਵਣੁ ਸੁਆਦੁ ਲੇਤੀ ਹੈ ਅਰੁ ਪਰਤੀਤਿ ਕਿਸੁ ਤੇ ਆਈ ਹੈ ? ਨਾਨਕ ਜੀ ! ਏਹੁ ਉਤਰੁ ਹਮ ਕਉ ਸਮਝਾਵਣਾ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਰਹੈ ਗਗਨ ਪੁਰਿ[6] ਦ੍ਰਿਸਟਿ ਸਮੈ[7] ਸਰਿ ਅਨਹਤ ਸਬਦਿ ਰੰਗੀਣਾ ॥ ੨ ॥
ਜਤੁ[7] ਬੰਧਿ ਗੋਪੀਨ[9] ਭਰਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥ ੩ ॥
ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥ ੪ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਗਿਆਨ ਕਾ ਜਿ ਮਾਰਗੁ ਹੈ ਤਿਸੁ ਮਹਿ ਮੇਰੇ ਗੁਰੂ ਕੀ ਦ੍ਰਿਸਟਿ ਸਮਾਈ ਹੈ । ਅਨਾਹਦ ਸਬਦਿ ਸਾਥਿ ਮੇਰਾ ਗੁਰੂ ਰਚਿਆ ਹੈ, ਜਤ ਕੀ ਗੋਪੀਨ[10] ਬਾਂਧੀ ਹੈ । ਜਿਹਬਾ ਰਾਮ ਨਾਮ ਕਾ ਸੁਆਦੁ ਲੇਤੀ ਹੈ । ਸਤਿਗੁਰੂ ਪੂਰਾ ਹੈ ਸੁ ਮੁਝ ਕਉ ਉਹੁ ਮਿਲਿਆ ਹੈ, ਤਿਸ ਕਾ ਰਚਨੁ ਕਰਿ ਜਾਣਿਆਂ ਹੈ, ਤਿਸ ਕਾ ਲੇਖੁ ਬੀਚਾਰਿ ਕਰਿ ਮਨਿ ਸਾਂਤਿ ਆਈ ਹੈ, ਜੋ ਕਿਛੁ ਹੋਤਾ ਹੈ ਸਿ ਸਭੁ ਗੁਰੁ ਪਰਮੇਸੁਰ ਕਾ ਲਿਖਿਆ ਹੋਤਾ ਹੈ । ਸਿਧਹੁ ਜੀ ! ਏਵ ਮੇਰੇ ਗੁਰੂ ਕੀ ਰਹਤ ਹੈ । ਬੋਲਹੁ ਵਾਹਗੁਰੂ" ।

ਤਬ ਸਿਧਹੁ ਕਹਿਆ ਜਿ, "ਪੁਰਖਾ ! ਏਕੁ ਮਹਿ ਬਹੁਤੁ ਹੈ ਕਿ ਬਹੁਤ ਮਹਿ ਏਕੁ ਹੈ ? ਜਿਉਂ ਹੈ ਤਿਉਂ

---

[1]ਪੰਥ । [2]ਰਾਮਕਲੀ ਦੱਖਣੀ ਮਹਲਾ ੧ । [3]ਏਥੇ ਲਿਖਾਰੀ ਇਹ ਤੁਕ ਛੱਡ ਗਇਆ ਹੈ– "ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ" । [4]ਦ੍ਰਿੜ੍ਹ ਕਰ । [5]ਦ੍ਰਿਸ਼ਟੀ (ਨਜ਼ਰ) ਵਿਚ । [6]ਦਸਮ ਦੁਆਰ ਸਹਿਜ-ਸਮਾਧੀ ਲਾ ਕੇ ਜਾਂ ਗਿਆਨ ਦੇ ਮਾਰਗ ਵਿਚ । [7]ਸਮਸਰ ਅਥਵਾ ਸਮਦ੍ਰਿਸ਼ਟੀ । [8]ਸਹੀ ਪਾਠ–'ਸਤਿ' । [9]ਸਹੀ ਪਾਠ–'ਕੁਪੀਨ' । [10]ਕੁਪੀਨ, ਲੰਗੋਟੀ ।

ਕਹੀਐ। ਉਹੁ ਜਿ ਰਚਨਾ ਕਾ ਧਨੀ ਹੈ ਸਿ ਕਹਾਂ, ਕਿਸੁ ਠਵਰ ਬਸਤਾ ਹੈ ? ਕਿਸੁ ਠਵਰ ਬੈਠਿ ਕਰਿ ਏ ਖੰਡ ਬ੍ਰਹਮੰਡ ਰਚੇ ਹੈਂ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :—

ਏਕ ਮਹਿ ਸਰਬ ਸਰਬ[1] ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥ ੫ ॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ[2] ਨ ਜਾਈ ॥੬॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਪੁਰਖਹੁ ! ਜਿਤਨਾ ਬਹੁਤੁ ਹੈ ਸਿ ਸਭੁ ਏਕ ਹੀ ਤੇ ਪਸਰਿਆ ਹੈ, ਰਚਨਾ ਏਕਸ ਕੀ ਹੈ। ਏਕੈ ਮਾਹਿ ਸਭੁ ਹੈ। ਏਹੁ ਬਾਤ ਸਤਿਗੁਰੂ ਦੇਖੀ ਹੈ ਅਰੁ ਮੁਝ ਕੰਉ ਭੀ ਦਿਖਾਈ ਹੈ। ਅਰੁ ਜਿਨ ਪਰਮੇਸੁਰ ਏਹਿ ਖੰਡ ਮੰਡਲ ਰਚੇ ਹੈਂ ਓਹੁ ਅਲਖੁ[3] ਪੁਰਖੁ ਹੈ ਉਸ ਕੀ ਗਹਨਿਗਤਿ[4] ਓਹੋ ਜਾਣੈ। ਪਣੁ ਜੀ ਕਰਣਹਾਰੇ ਕੈ ਅਗੈ ਸਭੁ ਰਚਨਾ ਤੁਛੁ ਹੈ। ਕਰਤਾ ਹੈ ਸੁ ਬਡਾ ਹੈ, ਬਡੇ ਕਾ ਅੰਤੁ ਨਾਹੀਂ ਜਿ ਕੇਤਾ ਹੀ ਬਡਾ ਹੈ। ਜਿਸ ਕੀ ਰਚਨਾ ਏਹੀ ਬਡੀ ਹੈ ਤਿਸੁ ਰਚਨਹਾਰੇ ਕਾ ਸੁਮਾਰੁ ਕਿਆ ਗਣੀਐ। ਬਡੇ ਕੀ ਬੈਠਕ ਭੀ ਬਡੀ ਹੈ। ਬਡਾ ਜਿ ਹੈ ਸਿ ਅਲਖੁ ਪੁਰਖ ਹੈ, ਲਖਿਆ ਨਾਹੀਂ ਜਾਤਾ। ਸਿਧਹੁ ਜੀ ! ਹੈ ਰਚਨਾ[5] ਹੀ ਮਾਂਹਿ, ਪਣੁ ਲਖਿਆ ਨਾਹੀਂ ਜਾਤਾ। ਬੋਲਹੁ ਸਚੁ ਨਾਮੁ ਕਰਤਾਰੁ ਵਾਹਿਗੁਰੂ ਸਚਾ"।

ਤਬ ਸਿਧਹੁ ਕਹਿਆ ਜਿ, "ਪੁਰਖਾ ! ਤੇਰਾ ਜਿ ਗੁਰੂ ਹੈ ਤਿਨਿ ਏਹੁ ਬਾਤ ਜਾਨੀ ਹੈ ਅਰੁ ਤੁਮ ਕੰਉ ਕਰਿ ਜਨਾਈ ਹੈ, ਜਿ ਤੈ ਤ੍ਰਿਭਵਣ ਕੀ ਬਾਤ ਬੂਝੀ। ਸਚ ਕਾ ਮਹਲੁ ਬਿਨਾ ਧਿਆਨ ਤੇ ਪਾਇਆ ਨਾਹੀ ਜਾਤਾ। ਕਿਸੁ ਸਾਥਿ ਤੇਰਾ ਧਿਆਨੁ ਲਾਗਾ, ਜਿਸ ਤੇ ਤੈਂ ਸਚ ਕਾ ਮਹਲੁ, ਤਖਤੁ ਉਸ ਕਾ ਜਾਨਿਆ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:—

ਦੀਪਕ[6] ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥ ੭ ॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ[7] ਲਾਈ ॥ ੮ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਸਿਧਹੁ ਜੀ ! ਜਿਵ ਦੀਵਾ ਬਲਤਾ ਹੈ ਤਿਸੁ ਦੀਪਕ ਸਾਥਿ ਹੋਰੁ ਦੀਪਕ ਆਨਿ ਮਿਲਿਆ ਮਿਲਾਇਆ, ਤਬ ਉਹੁ ਭੀ ਬਲਿ ਉਠਤਾ ਹੈ, ਉਸ ਕੀ ਜੋਤਿ ਸਾਥਿ ਉਸ ਕੀ ਭੀ ਜੋਤਿ ਪ੍ਰਗਾਸੀ। ਜਿਉਂ ਗੁਰੂ ਕੰਉ ਤ੍ਰਿਭਵਣ ਕੀ ਸੋਝੀ ਥੀ। ਤਿਉਂ ਸਿਖ ਕੰਉ ਭੀ ਤ੍ਰਿਭਵਣ ਕੀ ਸੋਝੀ ਹੋਈ, ਗੁਰੂ ਕੈ ਪ੍ਰਸਾਦਿ ਕਰਿ ਕਰਿ ਜੋਤਿ ਜਿਉਂ ਜੋਤਿ ਦੇਖੀ, ਤ੍ਰਿਭਵਣ ਕੀ ਸੋਝੀ ਭਈ, ਨਿਰਭਉ ਜਿ ਪਰਮੇਸੁਰੁ ਥਾ ਸਿ ਗੁਰੂ ਕੈ ਪਰਸਾਦਿ ਕਰਿ ਕਰਿ ਉਸਿ ਸਾਥਿ ਧਿਆਨੁ ਲਾਗਾ। ਉਸ ਧਿਆਨਿ ਕਰਿ ਕਰਿ ਸਚ ਕਾ ਮਹਲੁ ਦਿਸਟਿ ਆਇਆ। ਸਚ ਤਖਤਿ ਉਪਰਿ ਮਨ ਕਾ ਪਰਗਾਸੁ ਹੂਆ ਤਬ ਨਿਰਭਉ ਸਿਉਂ ਧਿਆਨੁ ਕੀ ਤਾੜੀ ਲਗਾਈ। ਬੋਲਹੁ ਵਾਹੁਗੁਰੂ ਸਚਾ"।

ਤਬ ਸਿਧਹੁ ਕਹਿਆ ਜਿ, "ਪੁਰਖਾ ! ਮੋਹ ਲਾਗੇ ਬਿਨਾ ਜੋਗੁ ਨਾਹੀ ਕਮਾਈਤਾ[8] ਜਬ ਜੋਗੁ ਕਮਾਈਐ ਤਬ ਸਹਜੁ ਚਾਹੀਐ। ਸਹਜ ਕੈ ਘਰਿ ਮਨੁ ਤਬ ਹੀ ਆਵੈ ਜਬ ਅਨਹਦ ਕਿੰਗੁਰੀ ਬਾਜੈ, ਤਬ ਸਹਜ ਘਰਿ ਆਵੈ ਜੋਗੁ ਮੀਠਾ ਲਾਗੇ, ਤਬ ਜਾਇ ਏਹੁ ਛੂਟੈ। ਤੁਮ ਪਾਸਿ ਤਉ ਏ ਬਸਤ੍ਰ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਇਸੁ ਭਾਂਤਿ ਕਰਿ ਕਰਿ ਏ ਬਸਤ੍ਰ ਲੀਏ ਹੈਂ ਤੁਮਿ ਸੁਨਹੁ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :—

---

[1]ਇਕ (ਪਰਮੇਸੁਰ) ਵਿਚ ਇਹ ਸਰਬ (ਸਾਰੇ ਹੀ ਜੀਵ) ਹਨ। [2]ਜਾਣਿਆ। [3]ਜੋ ਲਖਿਆ (ਜਾਣਿਆ) ਨਾ ਜਾਵੇ। [4]ਗੂੜ੍ਹ ਭੇਦ। [5]ਸ੍ਰਿਸ਼ਟੀ, ਦੁਨੀਆ। [6]ਦੀਵਾ। [7]ਸਮਾਧੀ। [8]ਕਮਾਈਦਾ।

ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ[1] ॥੧੦॥

ਤਿਸੁ ਕਾ ਪਰਮਾਰਥੁ –

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਿਧਹੁ ਜੀ ! ਉਹੁ ਜਿ ਬੈਰਾਗੀ ਜੋਗੀ ਹੈ ਕਰਤਾ ਪੁਰਖੁ, ਤਿਸੁ ਮਨੁ ਮੇਰਾ ਮੋਹਿ ਲੀਆ ਹੈ, ਜਹਾਂ ਕਹਾਂ[2] ਮੈਂ ਉਸ ਹੀ ਕਾ ਰੂਪੁ ਦੇਖਤਾ ਹਾਂ । ਅਨਹਦ ਕਿੰਗੁਰੀ ਬਾਜੀ ਜਿ ਮਨ ਕਉ ਸਹਜੁ ਉਪਜਤਾ ਹੈ ਸਿ ਏਸੁ ਘਟਿ ਮਹਿ ਨਿਰੰਜਨ ਰਾਮ ਕਾ ਅਵਾਜੁ ਆਵਤਾ ਹੈ । ਸਿ ਏਸੁ ਅਵਾਜ ਸਿਉ ਮੇਰਾ ਮਨੁ ਸਹਜਿ ਮਹਿ ਆਵਤਾ ਹੈ ਜਿ ਸਭਨੀ ਘਟੀਂ ਉਹੀ ਰਾਮੁ ਬੋਲਤਾ ਹੈ । ਏਸੁ ਜੀਵ ਕਾ ਛੁਟਕਾਰਾ ਤਬ ਹੀ ਹੋਤਾ ਹੈ ਜਬ ਗਰਬੁ ਨਿਵਾਰਿ ਕਰਿ ਪਰਮੇਸੁਰ ਜੀ ਕੀ ਸਰਣਿ ਪੜਤਾ ਹੈ । ਸੁ ਮੇਰੇ ਗੁਰ ਕੰਉ ਉਹੀ ਨਿਭਉ ਨਾਥ ਹੀ ਕੀ ਟੇਕ ਹੈ, ਅਵਰ ਟੇਕ ਕਾਈ ਨਾਹੀ ਬਿਨਾਂ ਪਰਮੇਸੁਰ ਤੇ । ਅਰੁ ਮੇਰੇ ਸਤਿਗੁਰ ਕੰਉ ਸਚੁ ਹੀ ਮੀਠਾ ਲਾਗਤਾ ਹੈ ਅਵਰੁ ਕਿਛੁ ਨਾਹੀ ਮੀਠਾ ਲਾਗਤਾ, ਸਚੁ ਹੀ ਸੁਹਾਤਾ ਹੈ । ਮੇਰਾ ਗੁਰੂ, ਸਿਧਹੁ ਜੀ ! ਐਸਾ ਹੈ" । ਤਬ ਸਿਧਹੁ ਕਹਿਆ ਜਿ, "ਏ ਨਾਨਕ ਜੀ ! ਤੂੰ ਧੰਨਿ ਹੈਂ, ਧੰਨੁ ਸੁ ਤੇਰਾ ਗੁਰੂ, ਤੇਰੇ ਗੁਰੂ ਕੰਉ ਅਦੇਸੁ ਹੈ" । ਅਰ ਧੰਨਿ ਸਿ ਤੂੰ, ਨਾਨਕ ਜੀ ! ਤੁਮ ਕੰਉ ਭੀ ਅਦੇਸੁ ਹੈ" । ਤਬ ਸਭਨਹੁ ਸਿਧਹੁੰ ਗੁਰੂ ਬਾਬੇ ਨਾਨਕ ਜੀ ਕੰਉ ਆਦੇਸੁ[3] ਕੀਆ । ਬੋਲਹੁ ਵਾਹੁਗੁਰੂ ਸਚਾ ।

### ਸਲੋਕੁ[4]

ਸਤਿਪੁਰਖ ਸਤਿਗੁਰੂ ਕਾ ਜੁਗੁ ਜੁਗੁ ਏਕੋ ਭੇਸੁ ॥
ਨਾਨਕ ਦਾਸ ਜਿਸੁ ਸੰਗਿ ਮਿਲੈ ਤਿਸੁ ਸਤਿਗੁਰ ਕਉ ਆਦੇਸੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੨੦ ॥

# (ਹ) ਗੁਰੂ ਜੀ ਸੁਮੇਰ ਪਰਬਤ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸਿੱਧਾਂ ਨਾਲ)

ਤਬ ਫੇਰਿ ਸਿਧਾਂ ਸਿਉਂ ਗੋਸਟਿ ਕਰੀ । ਤਬ ਗੁਰੂ ਬਾਬੇ ਨਾਨਕ ਜੀ ਕੰਉ ਫਿਰਿ ਸਿਧਹੁ ਪਰਸਨੁ ਕੀਆ ਜਿ, "ਏ ਬਾਬਾ ਨਾਨਕ ਜੀ ! ਏਕ ਕਥਾ ਹਮ ਤੈਥੋਂ ਪੂਛਤੇ ਹੈ; ਜੇ ਤੁਮ ਕਿਰਪਾ ਕਰਿ ਕਰਿ ਕਹਹੁ ਤਉ ਭਲਾ ਹੋਇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਸਿਧਹੁ ਜੀ ! ਕਹੀਐ, ਜੁ ਪਰਮੇਸੁਰੁ ਉਤਰੁ ਭੇਜੇਗਾ ਸੁ ਕਹੀਐਂਗਾ" । ਤਬ ਸਿਧਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਨਉ ਕੁਲ[5] ਬੰਧੇ ਸਿ ਕਿਉਂ ਕਰਿ ਬੰਧੇ ? ਏਸ ਕਾ ਕੰਧੁ ਜਿ ਅਸਥਿਰੁ ਰਹੈ ਸਿ ਕਿਉਂ ਕਰਿ ਰਹੈ ? ਏਹੁ ਜਿ ਆਇਆ ਹੈ ਸਿ ਕਹਾਂ ਤੇ ਆਇਆ ਹੈ ਅਰੁ ਜਾਤਾ ਹੈ ਸੈਂਸਾਰੁ ਸੁ ਕਹਾਂ ਜਾਤਾ ਹੈ ? ਨਿਜ ਨਾਂਇ ਜਿ ਜਾਇ ਬਸੈ ਸਿ ਕਿਉਂ ਕਰਿ ਜਾਇ ਬਸੈ ? ਏਹੁ ਜਿ ਤਤ ਵਸਤੁ ਕੰਉ ਪਛਾਣੈ ਕਿਉਂ ਕਰਿ ਪਛਾਣੈ ? ਏਹੁ ਜਿ ਜੂਨੀ ਬਾਹੀਤਾ ਹੈ ਸਿ ਕਿਸ ਪਾਪਿ ਕਰਿ ਕਰਿ ਬਾਹੀਤਾ ਹੈ ? ਬਾਬਾ ਜੀ ! ਏਹੁ

---

[1]ਸਹਾਇਕ, ਮਿਤ੍ਰ । [2]ਜਿੱਥੇ ਕਿੱਥੇ । [3]ਨਮਸਕਾਰ । [4]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [5]ਨੌਂ ਗੋਲਕਾਂ–ਨੇਤ੍ਰ, ਕੰਨ ਆਦਿ ਇੰਦ੍ਰੀਆਂ ਦੇ ਛਿਦ੍ਰ ।

ਉਤਰੁ ਹਮ ਕੰਉ ਸਮਝਾਵਣਾ ਕਿਰਪਾ ਕਰਿਕੈ।" ਤਬ ਗੁਰੂ ਬਾਬੇ ਨਾਨਕ ਜੀ ਬਾਣੀ[1] ਬੋਲੀ ਸਲੋਕ ਜਿ:–

ਅਜਰੁ ਜਰੈ ਤ ਨਉ ਕੁਲਬੰਧੁ[2] ॥ ਪੂਜੈ ਪ੍ਰਾਣ[3] ਰਹੈ[4] ਥਿਰੁ ਕੰਧੁ[5] ॥
ਕਹਾ ਤੇ ਆਇਆ ਕਹਾ ਇਹੁ ਜਾਇ[6] ॥ ਜੀਵਤੁ ਮੁਕਤਿ[7] ਰਹੈ ਨਿਜ ਨਾਇ[8] ॥
ਹੁਕਮੈ ਬੂਝੈ ਤਤੁ ਪਛਾਣੈ ॥ ਏਹੁ ਪਰਸਾਦੁ[9] ਗੁਰੂ ਤੇ ਜਾਣੈ ॥
ਹੋਦਾ ਫੜੀਅਗੁ[10] ਨਾਨਕ ਜਾਣੁ ॥ ਨਾ ਹਉ ਨਾ ਮੈ ਜੂਨੀ ਪਾਣੁ[11] ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਅਹੁ ਸਿਧਹੁ ਜੀ ! ਏਕ ਬੇਨਤੀ, ਜਬ ਏਹੁ ਅਜਰੁ ਜਰੈ ਤਬ ਏਹੁ ਨਵਾਂ ਦਰਾਂ ਕੰਉ ਸੋਖੈ, ਅਜਰੁ ਵਸਤੁ ਜਿ ਹੈਸਿ ਕਾਮੁ ਹੈ, ਕ੍ਰੋਧੁ, ਲੋਭੁ, ਮੋਹੁ ਹੈ, ਅਹੰਕਾਰੁ ਹੈ। ਏਹ ਵਸਤੂ ਅਜਰੁ ਹੈ, ਜਬ ਏਹੁ ਅਜਰੁ ਜਰੈ ਤਬ ਨਵੈ ਕੁਲ ਮੁਦੈ ਏਸ ਕੀ ਦੇਹਿ, ਜਿ ਅਸਥਿਰੁ ਹੋਇ ਸਿ ਕਿਸ ਤੇ ਹੋਇ ? ਜਬ ਏਹੁ ਪ੍ਰਾਨ ਪੁਰਸ ਕੀ ਪੂਜਾ ਕਰੈ ਤਬ ਏਸ ਕਾ ਕੰਧੁ ਪੜੈ ਨਾਹੀ। ਪ੍ਰਾਨ ਪੁਰਸ ਕੀ ਪੂਜਾ ਕਿਆ ਹੈ ? ਪ੍ਰਾਨ ਪੁਰਸ਼ ਕੀ ਪੂਜਾ ਏਹ ਹੈ ਜਿ ਧਰਮ ਮਾਹਿ ਰਹੈ, ਏਸ ਕੀ ਜੁਗਤਿ ਨ ਛੂਟੈ। ਐਸਾ ਜੁਗਤਿ ਰਹੈ ਜੁਗਤਾ ਤਾਂ ਜੀਉ ਜੋ ਭੈ ਮਹਿ ਰਹੈ ਤਉ ਜੋਗੀ ਜੋਗੁ ਜਾ ਤਉ ਹੀ ਜੀਵਿਆ, ਜਬ ਐਸੀ ਜੁਗਤਿ ਰਹੈ, ਏਤੁ ਏਸ ਕਾ ਦੇਹੁ ਥਿਰੁ ਰਹਤਾ ਹੈ। ਏਹੁ ਜਿ ਆਇਆ ਸੁ ਕਹਾਂ ਤੇ ਆਇਆ ਅਰੁ ਜਾਇਗਾ ਸੁ ਕਹਾਂ ਜਾਇਗਾ ਜੀ ? ਏਹੁ ਜਿ ਆਇਆ ਹੈ ਏਸੁ ਜਹਾਂਨ ਜੁ ਪਰਮੇਸੁਰ ਕਾ ਨਿਜੁ ਘਰੁ ਹੈ ਤਹਾਂ ਹੀ ਤੇ ਏਹੁ ਆਇਆ ਹੈ, ਏਹੁ ਜਿ ਸੁਕਰਮ ਕਰਤਾ ਹੋਇ ਤਾਂ ਉਹਾਂ ਹੀ ਜਾਇ ਸਮਾਵੈਗਾ, ਪਰਮੇਸੁਰ ਕੇ ਨਿਜ ਘਰਿ ਮਹਿ ਜਾਇ ਸਮਾਵੈਗਾ। ਏਹੁ ਜਿ ਤਤੁ ਵਸਤੁ ਕੰਉ ਪਛਾਣੈ ਸਿ ਕਿਉਂ ਕਰਿ ਪਛਾਣੈ ? ਜਬ ਏਸ ਕੰਉ ਪੂਰਾ ਗੁਰੂ ਮਿਲੈ ਤਉ ਹੀ ਏਹੁ ਪੂਰੇ ਗੁਰੂ ਕੇ ਪਰਸਾਦਿ ਤਤ ਕੰਉ ਪਛਾਣੈ, ਅਰੁ ਜਿ ਹੁਕਮ ਮਹਿ ਚਲੈ। ਜਿ ਕਿਛੁ ਕਰੈ ਕਮਾਵੈ, ਵਰਤੈ ਸਿ ਏਵ ਕਰਿ ਜਾਣੈ ਜਿ ਕਿਛੁ ਹੂਆ ਸਿ ਪਰਮੇਸੁਰ ਕੀ ਆਗਿਆ ਸਾਥਿ ਹੂਆ। ਏਸ ਕਾ ਕੀਆ ਕਿਛੁ ਨਾਹੀ ਹੋਤਾ, ਹੋਤਾ ਹੈ ਸਿ ਸਭੁ ਹੁਕਮੁ ਸਾਹਿਬ ਜੀ ਕਾ ਹੋਤਾ ਹੈ, ਅਰੁ ਈਹਾਂ ਜਿ ਕੋਈ ਜੀਉ ਆਇਆ ਹੈ ਸਿ ਜੈਸਾ ਕਮਾਵੈਗਾ ਤੈਸਾ ਪਾਵੈਗਾ। ਹੋਦਾ ਹੀ ਫੜੀਐਗਾ। ਜਿਸੁ ਮਾਂਹਿ ਹਉਮੈ ਨ ਹੋਇਗੀ, ਸੁ ਜੂਨੀ ਨ ਪੜੈਗਾ। ਸਿਧਹੁ ਜੀ ! ਈਵ ਹਮ ਕੰਉ ਪਰਮੇਸੁਰ ਬੁਝਾਇਆ ਹੈ ਜਿ ਏਹੁ ਕਥਾ ਏਵ ਹੈ, ਆਗੈ ਜਾਨਹੁ ਤੁਮ ਜੀ ਜਿ ਸਿਧ ਪੁਰਖ ਹਹੁ। ਪਣੁ ਹਮ ਕੰਉ ਪਰਮੇਸੁਰ ਪਾਰਬ੍ਰਹਮ ਇਵ ਹੀ ਜਣਾਈ ਹੈ"। ਤਬ ਸਿਧਹੁ ਨਮਸਕਾਰ ਕੀਆ ਜਿ, "ਧੰਨਿ ਹੋ ਨਾਨਕ ਜੀ ! ਧੰਨਿ ਹੋ ਨਾਨਕ ਜੀ !" ਸਕਲੇ ਸਿਧਹੁ ਨਮਸਕਾਰੁ ਕੀਆ ਗੁਰੂ ਬਾਬੇ ਨਾਨਕ ਜੀ ਕੰਉ। ਬੋਲਹੁ ਵਾਹੁਗੁਰੂ।

**ਸਲੋਕੁ[12] ॥**

ਆਇਆ ਗਇਆ ਨ ਬੁਝਈ ਨਿਹਚਉ ਨਾਹੀ ਕੋਇ ॥
ਜੋ ਦੀਸੈ ਸੋ ਬਿਨਸਸੀ[13], ਆਗੈ ਪਾਛੈ ਹੋਇ ॥
ਹਉਮੈ ਬਹੁਤਾ ਭਾਰੁ ਹੈ ਕਢਹੁ ਗੁਰ ਕਿਰਪਾ ਤੇ ਧੋਇ ॥
ਨਾਨਕ ਦਾਸ ਇਉਂ ਹਰਿ ਮਿਲੈ ਦੂਜੀ ਦੁਬਿਧਾ ਖੋਇ ॥ ੧ ॥

---

[1]ਵਾਰ ਮਲਾਰ, ਸਲੋਕ ਮ: ੧। [2]ਨੌਂ ਕੁਲ (ਗੋਲਕਾਂ–ਨੱਕ, ਮੂੰਹ, ਕੰਨ ਆਦਿ) ਬੰਨ੍ਹ ਦੇਂਦਾ ਹੈ। [3]ਪ੍ਰਾਣਾਯਾਮ ਦੀ ਕ੍ਰਿਆ ਪੂਜੈ (ਪੁੰ-ਜੇ-ਸਿਰੇ) ਚੜ੍ਹਦੀ ਹੈ। [4]ਸਹੀ ਪਾਠ–'ਹੋਵੈ'। [5]ਦੇਹ ਰੂਪ ਕੰਧ ਸਿਥਰ ਅਥਵਾ ਅਜਰ ਅਮਰ ਹੋ ਜਾਂਦੀ ਹੈ। [6]ਸਹੀ ਪਾਠ–'ਕਹਾਂ ਏਹੁ ਜਾਣੁ'। [7]ਸਹੀ ਪਾਠ–'ਮਰਤ'। [8]ਸਹੀ ਪਾਠ–'ਰਹੈ ਪਰਵਾਣੁ'। [9]ਗੁਰੂ ਦੀ ਕ੍ਰਿਪਾ ਨਾਲ। [10]ਹੋਦਾ–(ਹਉਮੈ ਵਾਲਾ–ਹੰਕਾਰੀ) ਫੜਿਆ ਜਾਵੇਗਾ। [11]ਫੇਰ ਨਾ ਹਉਂ ਤੇ ਨਾ ਮੈਂ, ਭਾਵ–ਹੰਕਾਰ ਨਹੀਂ ਰਹੇਗਾ ਤੇ ਇਹ ਜੀਉ ਚੌਰਾਸੀ ਲੱਖ ਜੂਨੀ ਦੇ ਗੇੜ ਵਿਚ ਜਾ ਪਵੇਗਾ। [12]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [13]ਨਸ਼ਟ ਹੋ ਜਾਵੇਗਾ।

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੨੧॥

# (ਕ) ਗੁਰੂ ਜੀ ਸੁਮੇਰ ਪਰਬਤ ਤੇ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਸਿਧਾਂ ਨਾਲ)

ਤਬ ਫੇਰਿ ਗੁਰੂ ਬਾਬੇ ਨਾਨਕ ਕੰਉ ਭਰਥਰੀ ਕਹਿਆ ਜਿ, "ਏ ਨਾਨਕ ਜੀ ! ਸ੍ਰੀ ਗੋਰਖ ਨਾਥ ਕਾ ਪੰਥ ਬਡਾ ਹੈ, ਤੂੰ ਅਬ ਦਰਸਨੁ[1] ਲੇਹਿ । ਏਸ ਪੰਥ ਮਹਿ ਸਨਕਾਦਿਕ, ਬ੍ਰਹਮਾਦਿਕ ਖੋਜਤੇ ਹੈਂ, ਏਹੁ ਪੰਥੁ ਬਡਾ ਹੈ, ਤੂੰ ਦਰਸਨੁ ਲੇਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਮੈਂ ਤਾਂ ਦਰਸਨੁ ਅਗੈ ਹੀ ਲੀਆ ਹੈ; ਤੁਮ ਜਿ ਦਰਸਨੁ ਦੇਹੁਗੇ ਸੁ ਕਿਆ ਦੇਹੁਗੇ ?" ਤਬ ਭਰਥਰੀ ਕਹਿਆ ਜਿ, "ਹਮ ਜਿ ਦਰਸਨੁ ਦੇਹਿੰਗੇ ਸਿ ਕਾਨਹੁ ਮੁੰਦ੍ਰਾਂ ਬਾਹਹਗੇ । ਊਪਰਿ ਖਿੰਥਾ[2] ਲੁਗੜਿਅਹੁ ਕੀ[3] ਦੇਹੰਗੇ" । ਕਹੈ, "ਜੀ, ਏਹੁ ਤਉ ਦਰਸਨੁ ਮੈ ਅਗੈ ਹੀ ਕਾ ਲੀਆ ਹੈ"। ਤਬ ਸਿਧਹੁੰ ਕਹਿਆ, "ਨਾਨਕ ! ਹਮ ਕੰਉ ਬਾਹਰਾ ਕਾ ਤਉ ਚਿਹਨੁ ਨਾਹੀ ਦਿਸਟਿ ਆਵਤਾ, ਪਰੁ ਕਹਿ ਸੁਨਾਇ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਆਸਾ ਰਾਗ[4] ਮਹਿ ਜਿ:-

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ[5] ਨਿਧਿ[6] ਪਾਵਉ ॥ ੧ ॥
ਬਾਬਾ ਜੁਗਤਾ[7] ਜੀਉ ਜੁਗਹ ਜੁਗ ਜੋਗੀ ਪਰਮਤੰਤ[8] ਮਹਿ ਜੋਗੰ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨੁ ਕਾਇਆ ਰਸਿ ਭੋਗੰ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਿਧਹੁ ਜੀ ! ਗੁਰ ਕਾ ਜਿ ਸਬਦੁ ਹੈ ਸਿ ਮੇਰੇ ਮਨ ਮਹਿ ਮੁੰਦ੍ਰਾ ਹੈ, ਖਿਮਾਂ ਖਿੰਥਾ ਪਹਿਰੀ ਹੈ । ਜੋ ਕਿਛੁ ਪਰਮੇਸੁਰੁ ਕਰਤਾ ਹੈ ਸਿ ਭਲਾ ਕਰਿ ਮਾਨਤਾ ਹੰਉ । ਤਬ ਸਹਜ ਕੈ ਸਾਥਿ ਜੋਗ ਕੀ ਨਿਧਿ ਪਾਈ । ਜਬ ਪਰਮੇਸੁਰ ਕਾ ਕੀਆ ਸਤਿ ਕਰਿ ਮਾਨਿਆ ਤਬ ਏਸ ਕੰਉ ਜੁਗਤਿ ਆਈ, ਤਬ ਏਹੁ ਜੁਗਾਂ ਤੀਕੁ ਜੀਵਿਆ ਜਬ ਏਨਿ ਜੁਗਤਿ ਪਛਾਨੀ । ਪਰਮਤਤੁ ਜਿ ਹੈ ਸਿ ਪਰਮੇਸੁਰੁ ਹੈ । ਜਬ ਏਨਿ ਜੋਗੁ ਪਾਇਆ ਤਬ ਪਰਮ ਤਤ ਕੰਉ ਪਹੁਚਿਆ । ਜਬ ਏਨਿ ਅੰਮ੍ਰਿਤੁ ਨਾਮੁ ਪਰਮੇਸੁਰ ਕਾ ਪਾਇਆ ਤਬ ਏਹੁ ਗਿਆਨ ਸਿਉ ਭੋਗੁ ਕੀਆ, ਕਾਇਆ ਮਹਿ ਗਿਆਨੁ ਬਸਿਆ । ਤਬ ਏਹੁ ਨਿਰਮਲੁ ਭਈ ਕਾਇਆ ਗਿਆਨ ਕੈ ਪਰਸਾਦਿ ਕਰਿ ਕਰਿ । ਬੋਲਹੁ ਵਾਹੁਗੁਰੂ" ।

ਤਬ ਭਰਥਰੀ ਕਹਿਆ ਜਿਸੁ ਕੰਉ ਹਮ ਦਰਸਨੁ ਦੇਤੇ ਹੈਂ, ਤਿਸੁ ਕੰਉ ਪਤ੍ਰੁ[9] ਹਥਿ ਦੇਤੇ ਹੈਂ, ਡੰਡਾ ਹਥਿ ਦੇਤੇ ਹੈਂ ਅਰੁ ਧੂਏਂ ਕੀ ਬਿਭੂਤਿ[10] ਲਗਾਵਤੇ ਹੈਂ ਤਬ ਓਹੁ ਜੋਗੀ ਦਰਸਨੁ ਲੇਤਾ ਹੈ । ਉਸ ਕੰਉ ਸਭੁ ਕੋਈ ਕਹਤਾ ਹੈ ਕਿ ਜੋਗੀ ਕਾ ਪੰਥੁ ਹੈ । ਤਬ ਓਹੁ ਜਾਇ ਕਰਿ ਚਾਰਿ ਘਰਿ ਚੇਤਾਇ ਕਰਿ ਆਪਣੇ ਗੁਰੂ ਪਾਹਿ ਭੁਗਤਿ

---

[1]ਗੁਰਮੰਤਰ, ਦੀਖਿਆ । [2]ਗੋਦੜੀ । [3]ਲੀਰਾਂ ਦੀ । [4]ਜਨਮ ਸਾਖੀ ਭਾਈ ਬਾਲਾ ਦੇ ਅਨੁਸਾਰ ਇਹ ਸ਼ਬਦ ਗੁਰੂ ਜੀ ਨੇ ਕੂਨਾ ਪਰਬਤ ਪਰ ਉਚਾਰਣ ਕੀਤਾ ਸੀ । [5]ਜੋਗੀ ਦਸਮ ਦ੍ਵਾਰ ਵਿਚ ਸਮਾਧੀ ਲਾਉਣ ਨੂੰ 'ਸਹਿਜ ਜੋਗ' ਆਖਦੇ ਹਨ । [6]ਖ਼ਜ਼ਾਨਾ । [7]ਜੁੜਿਆ । [8]ਉਹ ਪਰਮ ਤਤ੍ਵ (ਪਰਮੇਸ਼ੂਰ) ਜਿਸ ਤੋਂ ਸਾਰਾ ਸੰਸਾਰ ਬਣਿਆ ਹੈ । [9]ਪਾਤ੍ਰ, ਠੂਠਾ (ਕਾਸਾ) । [10]ਸੁਆਹ ।

ਆਣਿ ਰਖਤਾ ਹੈ। ਤਿਸੁ ਕਾ ਨਾਮੁ ਜੋਗੀ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ! ਹਮ ਏਹੁ ਮਾਰਗੁ ਲੀਆ ਹੈ, ਜਿ ਮੈਂ ਬਸਤ੍ਰ ਜੋਗ ਕੇ ਆਗੈ ਹੀ ਲੀਏ ਹੈ, ਪਣੁ ਤੁਮ ਸੁਣਹੁ"। ਕਹੈ, "ਭਲਾ ਹੋਇ, ਸੁਣਾਈਅਹਿ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਪਤੁ ਵੀਚਾਰੁ ਗਿਆਨੁ ਮਤਿ ਡੰਡਾ ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ[1] ਹਮਾਰੀ ਗੁਰਮੁਖਿ ਪੰਥੁ ਅਤੀਤੰ[2] ॥੨॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਿਧਹੁ ਜੀ! ਅੰਤਰਿ ਜਿ ਬੀਚਾਰੁ ਹੂਆ ਸਿ ਏਹੁ ਪਤ੍ਰ ਹੂਆ। ਅੰਤਰਿ ਜਿ ਗਿਆਨੁ ਆਇਆ ਸਿ ਏਹੁ ਗਿਆਨੁ ਕਾ ਡੰਡਾ ਹੂਆ। ਸੁਕਰਮ ਕੀ ਜਿ ਕਿਰਤਿ ਲਾਗਾ ਕਰਣੈ ਸਿ ਏਹੁ ਬਿਭੂਤਿ ਹੋਈ। ਹਰਿ ਕੇ ਜਿ ਗੁਣ ਹੈ ਗਾਵੀਤੇ ਸਿ ਏਹੁ ਮੇਰੀ ਰਹਰਾਸਿ ਹੈ। ਪੰਥੁ ਜਿ ਹੈ ਹਮਾਰਾ ਸਿ ਗੁਰਮੁਖਿ ਹੈ ਅਤੀਤ ਪੰਥੁ ਹੈ। ਬੋਲਹੁ ਵਾਹੁਗੁਰੂ"।

ਤਬ ਭਰਥਰੀ ਕਹਿਆ ਜਿ, "ਏ ਨਾਨਕ! ਹਮਾਰਾ ਜੋਗੀਆਂ ਕਾ ਪੰਥੁ ਹੈ ਸਿ ਏਕ ਨਗਰੀ ਕਾਹੂ ਕੀ ਬਾਬੂ ਲੋਕ ਕੀ ਮਹਿ ਆਸਣੁ ਡਾਰਿ ਕਰਿ ਬੈਠਿ ਜਾਤੇ ਹੈਂ ਅਰੁ ਜਹਾਂ ਪਾਹ ਹੋਤੀ ਹੈ ਤਾਂ ਉਹਾਂ ਮੇਲਿ ਕਰਿ ਧੂਆਂ ਬਾਹਤੇ ਹੈਂ ਅਰੁ ਗਲਿ ਗੁਰ ਕੀ ਬਾਂਧੀ ਸਿੰਙੀ ਹੋਤੀ ਹੈ, ਜਦਿ ਕੋਈ ਬਾਬੂ ਲੋਕੁ ਭਿਖਿਆ ਭੁਗਤਿ ਲੇ ਆਵਤਾ ਹੈ, ਪਤ੍ਰ ਪੂਜਤਾ ਹੈ, ਤਬ ਓਇ ਸਿੰਙੀ ਨਾਦੁ ਪੂਰਤੇ ਹੈਂ। ਸਾਂਝ ਕੀ ਸਾਂਝ ਸਬਹਿ ਕੀ ਸਬਾਹਿ[3] ਸਿੰਙੀ ਬਜਤੀ ਹੈ। ਤੁਮਾਰੈ ਕਿਉਂ ਕਰਿ ਕਿਆ ਬਿਉਹਾਰੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਸਿਵ ਨਗਰੀ[4] ਮਹਿ ਆਸਣਿ ਬੈਸਉ[5] ਕਲਪ ਤਿਆਗੀ ਬਾਦੰ[6] ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ[7] ॥੩॥

ਤਿਸ ਕਾ ਪਰਮਾਰਥੁ:–

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਜੀ, ਏ ਜੋਗ ਕੇ ਬਸਤ੍ਰ ਹਮ ਆਗੇ ਹੀ ਲੀਏ ਹੈਂ"। ਕਹੈ ਕਿ, "ਸੇ[8] ਆਸਣੁ ਜਿ ਹਮਾਰਾ ਬੰਧਿਆ ਹੈ ਸਿ ਸਿਉ[9] ਕੀ ਨਗਰੀ ਮਹਿ ਬਾਂਧਿਆ ਹੈ ਅਰੁ ਜਿ ਕਿਛੁ ਕਲਪਨਾ ਹੈ ਗਿਆਨ ਜਲਾਇ ਦੂਰਿ ਕਰੀ ਹੈ–ਤਿਸ ਕਾ ਧੂਆਂ ਬਾਹਿਆ[10] ਹੈ। ਅਰੁ ਗੁਰ ਕਾ ਸਬਦੁ ਹੈ ਸਿ ਸਿੰਙੀ ਕੀ ਠਵਰ ਬਾਹਿਆ ਹੈ। ਉਹੁ ਦਿਨ ਰਾਤਿ ਨਾਦੁ ਪੂਰਤਾ ਹੈ। ਏ ਬਸਤ੍ਰ ਹਮ ਜੋਗ ਕੇ ਪਹਿਰੇ ਹੈਂ। ਬੋਲਹੁ ਭਾਈ ਜੀ ਵਾਹੁਗੁਰੂ ਸਚਾ ਕਰਤਾ ਪੁਰਖੁ"।

ਤਬ ਗੁਸਾਈਂ ਭਰਥਰੀ ਕਹਿਆ ਜਿ, "ਜਿਤਨਾ ਜੋਗੀ ਕਾ ਦਰਸਨੁ ਹੈ, ਏਤਨਾ ਹਮਾਹੀ ਸੰਮਿਆ[11] ਹੈ। ਬਾਰਹ ਪੰਥ[12] ਮਹਿ ਹਮਾਰਾ ਅਦੇਸੁ ਹੈ। ਦਰਸਨੁ ਜੋਗੀ ਕਾ ਹਮਾਰੀ ਸੰਮਿਆ ਹੈ। ਲਿਵ[13] ਹਮਾਰੀ ਸ੍ਰੀ ਗੋਰਖ ਨਾਥਿ ਸਾਥਿ ਹੈ। ਤੁਮਰੀ ਕਿਉ ਕਰਿ ਬਾਤ ਹੈ?" ਤਬ ਗੁਰੂ ਬਾਬਾ ਬੋਲਿਆ ਜਿ :–

---

[1]ਰਾਹ ਰਾਸਤੀ, ਸਚਿਆਈ ਦਾ ਰਸਤਾ। [2]ਇਹ ਦੋਵੇਂ ਤੁਕਾਂ ਗੁਰਬਾਣੀ ਦੇ ਅਨੁਸਾਰ ਅਗੇ 'ਸਿਵ ਨਗਰੀ ਮਹਿ ਆਸਣਿ ਬੈਸਉ...' ਤੋਂ ਬਾਦ ਆਉਣੀਆਂ ਚਾਹੀਦੀਆਂ ਸਨ, ਜੋ ਪਹਿਲਾਂ ਆਉਣ ਤੇ ਏਥੇ ਕ੍ਰਮ-ਭੰਗ ਹੋ ਗਿਆ ਹੈ। [3]ਸ਼ਾਮ ਦੀ ਸ਼ਾਮ, ਸਵੇਰੇ ਦੀ ਸਵੇਰੇ। [4]ਕਲਿਆਣ ਰੂਪ ਨਗਰੀ, ਆਤਮਾ। [5]ਇਸ ਨਗਰੀ ਵਿਚ ਆਸਣ ਲਗਾ ਕੇ ਬੈਠਦਾ ਹਾਂ। [6]ਕਲਪ (ਕਲਪਨਾ) ਤੇ ਵਾਦ (ਬਹਿਸ ਮੁਬਾਹਿਸੇ) ਕਰਨੇ ਛੱਡ ਦਿਤੇ ਹਨ। [7]ਇਹ ਦੋਵੇਂ ਤੁਕਾਂ ਗੁਰਬਾਣੀ ਦੇ ਅਨੁਸਾਰ ਹਨ ਜਿਵੇਂ ਕਿ ਪਿਛੇ ਨੋਟ ਦਿਤਾ ਹੈ, "ਪਤੁ ਵੀਚਾਰੁ ਗਿਆਨ ਮਤਿ ਡੰਡਾ..." ਤੋਂ ਪਹਿਲਾਂ ਆਉਣੀਆਂ ਜੋਗ ਸਨ। [8]ਸੋ, ਉਹ। [9]ਸ਼ਿਵ, ਕਲਿਆਣ ਰੂਪ। [10]ਦਲਾਇਆ। [11]ਵੈਰਾਗਣ, ਇਕ ਪ੍ਰਕਾਰ ਦੀ ਟਿਕਟਿਕੀ ਜਿਸ ਉਤੇ ਜੋਗੀ ਸਹਾਰਾ ਲਾ ਕੇ ਬੈਠਦੇ ਹਨ। [12]ਜੋਗੀਆਂ ਦੇ ੧੨ ਪੰਥ ਇਹ ਹਨ–ਆਈ, ਹੇਤੁ ਕੰਥੜ ਗਮਜ, ਗੋਪਾਲ, ਢੋਲੀ, ਦਾਸ ਧ੍ਰਜ, ਪਾਗਲ, ਪਾਵ, ਬਨ ਅਤੇ ਰਾਵਲ। [13]ਲੈ, ਮਗਨਤਾ।

ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ[1] ॥
ਕਹੁ ਨਾਨਕੁ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਭਰਥਰੀ ਜੀ ! ਜਿਤਨੀ ਪੈਦਾਇਸਿ ਪਰਮੇਸੁਰ ਕੀ ਹੈ, ਏਤਨੀ ਸਭੁ ਹਮਾਰੀ ਸੰਮਿਆ ਹੈ, ਸਭਨਾਂ ਮਾਹਿ ਜੋਤਿ ਪਰਮੇਸੁਰ ਕੀ ਹੈ । ਜਿਤਨੀ ਜੋਤਿ ਹੈ ਸੁ ਹਮਾਰੀ ਸੰਮਿਆ ਹੈ । ਨਾਨਾ ਵਰਨ ਅਨੇਕੰ-ਜਿਤਨੇ ਵਰਨ ਹੈਂ, ਜਿਤਨੇ ਜੀਵ ਹੈਂ, ਤਿਤਨੀ ਜੋਤਿ ਪਰਮੇਸੁਰ ਕੀ ਹੈ-ਸਭੁ ਹਮਾਰੀ ਸੰਮਿਆ ਹੈ ਅਰੁ ਸਭਸ ਆਗੈ ਮੇਰਾ ਅਦੇਸੁ ਹੈ, ਲਿਵ ਏਕ ਪਰਮੇਸੁਰ ਸਾਥਿ ਹੈ" । ਤਬ ਸਭਨਹੁ ਸਿਧਹੁ ਨਮਸਕਾਰੁ ਕੀਆ ਜਿ, "ਧੰਨਿ ਹੋ ਨਾਨਕ ਧੰਨਿ !" ਤਬ ਸਗਲ[2] ਸਿਧਹੁ ਕਹਿਆ ਜਿ, "ਨਾਨਕੁ ਉਰੈ ਘਰਿ[3] ਹੈ, ਨਾਨਕ ਸਿੳੁ ਹਮਾਰੀ ਪਹੁਚਿ ਨਾਹੀਂ ਬੋਲਣੇ ਦੀ, ਪਰੁ ਨਾਨਕ ਕੰਉ ਕਾਈ ਬਾਤ ਹੈ ਪੂਛਨੈ ਕੀ ਸਿ ਪੂਛਿ ਲੀਜੀਐ" । ਤਬ ਸਿਧਿ ਜਿ ਦਾਰੂ[4] ਪੀਤੇ ਥੇ ਸਿ ਦਾਰੂ ਕਾ ਪਿਆਲਾ ਸਿਧਹੁ ਬਾਬੇ ਨਾਨਕ ਕੰਉ ਡਾਹਿਆ[5] ਜਿ "ਨਾਨਕ ! ਏਹੁ ਸੁਰਾਪਾਨ[6] ਕਾ ਪਿਆਲਾ ਤੂ ਲੇਹਿ, ਲੇ ਕਰਿ ਪੀਉ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਮੈਂ ਆਗੈ ਪਿਆਲਾ ਪੀਆ ਹੈ; ਜਿਸ ਕਾ ਫੇਰਿ ਖੇਪੁ[7] ਨਾਹੀਂ ਉਤਰਤਾ" । ਤਬ ਸ੍ਰੀ ਗੋਰਖ ਨਾਥ ਕਹਿਆ ਜਿ, "ਜੀ, ਸੋ ਕਵਣੁ ਦਾਰੂ ਹੈ ਜਿਸੁ ਪੀਏ ਤੇ ਖੇਪੁ ਨਾਹੀਂ ਉਤਰਤਾ ? ਓਹੁ ਦਾਰੂ ਕਹਾਂ ਤੇ ਪੈਦਾ ਹੋਤਾ ਹੈ ? ਉਸ ਕੀਆਂ ਮੇਲੂਣੀਆ[8] ਕਿਆ ਹੈਂ ਕਉਣੁ ਕਉਣੁ ?" ਤਬ ਸ੍ਰੀ ਗੋਰਖ ਨਾਥ[9] ਕੰਉ ਗੁਰੂ ਬਾਬਾ ਨਾਨਕ ਜੀ ਕਹਿ ਦੇਤਾ ਹੈ । ਆਸਾ ਰਾਗ ਮਹਿ ਬਾਣੀ ਕਹਿ ਸੁਨਾਵਤਾ ਹੈ । ਬੋਲਹੁ ਵਾਹੁਗੁਰੂ ।

ਗੁੜੁ ਕਰਿ ਗਿਆਨੁ ਧਿਆਨ ਕਰਿ ਧਾਵੈ[10] ਕਰਿ ਕਰਣੀ ਕਸੁ[11] ਪਾਈਐ ॥
ਭਾਠੀ ਭਾਉ[12] ਪ੍ਰੇਮ ਕੈ ਪੋਚੈ[13] ਇਤੁ ਬਿਧਿ[14] ਅਮਿਉ[15] ਚੁਆਈਐ ॥ ੧ ॥
ਬਾਬਾ ਮਨੁ ਮਤਵਾਲਾ[16] ਨਾਮੁ ਰਸੁ ਪੀਉ ਰੇ[17] ਸਹਜ ਰੰਗਿ ਰਚਿ ਰਹਿਆ[18] ॥
ਅਹਿਨਿਸਿ[19] ਬਨੀ ਪ੍ਰੇਮਿ ਲਿਵ ਲਾਗੀ ਸਬਦੁ ਅਨਾਹਦੁ ਗਹਿਆ[20] ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕੁ ਜੀ ਕਹਿਆ ਜਿ, "ਏ ਭਰਥਰੀ ਜੀ ! ਗਿਆਨ ਕਾ ਗੁੜੁ, ਧਿਆਨ ਕੇ ਧਾਵੇ,

---

[1]ਨਾਨ ਪ੍ਰਕਾਰ (ਭਾਂਤ ਭਾਂਤ) ਦੇ ਅਨੇਕਾਂ ਵਰਨ (ਜਾਤਾਂ) । [2]ਸਾਰੇ । [3]ਉੱਚੀ ਅਧਿਆਤਮਕ ਅਵਸਥਾ ਵਿਚ । [4]ਦਵਾਈ, ਭਾਵ-ਸ਼ਰਾਬ । ਮਦ (ਸ਼ਰਾਬ) ਤਾਂਤ੍ਰਿਕ ਮਤ ਦੇ ਪੰਜ ਅਕਾਰਾਂ ਵਿਚ ਸ਼ਾਮਲ ਹੈ । ਜੋਗੀ ਅਥਵਾ ਕੰਨ ਪਾਟੇ, ਜੋ ਬੁੱਧ ਮਤ 'ਚੋਂ ਉਪਜੀ-ਨਿਪਜੀ ਮਹਾਯਾਨ ਸੰਪ੍ਰਦਾਇ ਦੇ ਵਜ੍ਰ ਯਾਨੀ ਮਤ ਨਾਲ ਸੰਬੰਧ ਰਖਦੇ ਹਨ, ਮਦ ਅਥਵਾ ਸ਼ਰਾਬ ਦੀ ਵਰਤੋਂ ਆਪਣੇ ਸਹਿਜ ਯੋਗ ਦਾ ਇਕ ਜ਼ਰੂਰੀ ਅੰਗ ਸਮਝਦੇ ਹਨ । ਵਧੀਕ ਵੇਰਵੇ ਲਈ ਦੇਖੋ, 'ਗੁਹਜ ਸਮਾਜ ਤੰਤ੍ਰ' ਅਤੇ 'ਗੰਗਾ-ਪੁਰਾ ਤਤ੍ਵਾਂਕ' (ਭਾਗਲ ਪੁਰ) ੧੯੩੩ ਵਿਚੋਂ ਸ੍ਰੀ ਰਾਹੁਲ ਸਾਂਕ੍ਰਿਤਯਾਯਨ ਦਾ 'ਮੰਤ੍ਰ ਯਾਨ, ਵਜ੍ਰ ਯਾਨ ਔਰ ਚੌਰਾਸੀ ਸਿਧ' ਨਾਮੀ ਲੇਖ । [5]ਭ [illegible] -ਪੇਸ਼ ਕੀਤਾ । [6]ਸ਼ਰਾਬ । [7]ਭਾਵ-ਨਸ਼ਾ ਜਾਂ ਖੁਮਾਰ । [8]ਮਿਲਣ ਵਾਲੀਆਂ ਚੀਜ਼ਾਂ, ਭਾਵ-ਗੁੜ, ਕਸ ਆਦਿ । [9]ਏਥੇ ਗੋਰਖ ਨਾਥ ਦੀ ਥਾਵੇਂ ਭਰਥਰੀ ਹੋਣਾ ਚਾਹੀਏ, ਕਿਉਂਕਿ ਇਹ ਸਾਖੀ ਉਸੇ ਨਾਲ ਸੰਬੰਧਿਤ ਹੈ । ਜਨਮ ਸਾਖੀ ਭਾਈ ਬਾਲਾ ਦੇ ਅਨੁਸਾਰ ਇਹ ਸ਼ਬਦ ਗੁਰੂ ਜੀ ਨੇ ਭਰਥਰੀ ਨੂੰ ਸੰਬੋਧਨ ਕਰਕੇ ਕੂਨਾ ਪਰਬਤ ਉਤੇ ਉੱਚਾਰਣ ਕੀਤਾ ਸੀ । [10]ਮਹੂਏ ਦੇ ਫੁੱਲ । [11]ਕਿੱਕਰ ਦਾ ਕਸ । [12]ਸਹੀ ਪਾਠ-'ਭਵਨ', ਅਰਥ : ਪ੍ਰੇਮ-ਭਾਵਨਾ, ਸ੍ਰਧਾ । [13]ਸਹੀ ਪਾਠ-'ਪ੍ਰੇਮ ਕਾ ਪੋਚਾ' । [14]ਸਹੀ ਪਾਠ-'ਇਤੁਰਸਿ' । [15]ਅਮ੍ਰਿਤ, ਭਾਵ-ਸ਼ਰਾਬ । [16]ਸਹੀ ਪਾਠ-'ਬਾਬਾ ਮਨ 'ਮਤਵਾਰੋ' । [17]ਸਹੀ ਪਾਠ-'ਨਾਮੁ ਰਸੁ ਪੀਵੈ' । [18]ਅਰਥਾਤ-ਸਹਿਜ ਅਵਸਥਾ ਵਿਚ ਮਗਨ ਹੋ ਰਹਿਆ ਹੈ । [19]ਦਿਨ ਰਾਤ । [20]ਫੜਿਆ, ਪਕੜਿਆ ।

ਕਰਣੀ ਕੀ ਕਸੁ ਪੜੈ, ਅੰਦਰਿ ਜਿ ਭਾਉ[1] ਪਰਮੇਸੁਰ ਕਾ ਆਇਆ ਸਿ ਏਹੁ ਭਠੀ ਹੋਈ, ਪ੍ਰੇਮ ਕਾ ਪੋਚਾ ਹੋਇਆ। ਇਤੁ ਸੰਜਮਿ ਕਰਿ ਕਰਿ ਅੰਬ੍ਰਿਤੁ ਚੁਆਇਆ। ਮਨੁ ਮਤਵਾਲਾ ਹੋਆ, ਨਾਮ ਕਾ ਦਾਰੁ[2] ਹੋਆ, ਲਾਗਾ ਨਾਮੁ ਪਰਮੇਸੁਰ ਕਾ ਪੀਣੈ ਰਾਤਿ ਦਿਨਿ। ਅਨਾਹਦੁ ਸਬਦੁ ਲਾਗਾ ਏਸ ਕੈ ਬਾਜਣੈ। ਬੋਲਹੁ ਵਾਹੁਗੁਰੂ''।

ਤਬ ਫੇਰਿ ਭਰਥਰੀ ਕਹਿਆ ਜਿ, "ਏ ਨਾਨਕ' ਸੁਰਾਪਾਨੁ ਏਹੁ ਹੈ। ਸੁਰ ਕਹੀਅਹਿ ਦੇਵਤੇ, ਪਾਨ ਕਹੀਐ ਪੀਵਣਾ ਏਹੁ ਦੇਵਤਿਅਹੁ ਅੰਚਿਆ[3] ਹੈ, ਦੇਵਤਿਅਹੁ ਨਿਕਾਲਾ ਹੈ, ਅਰੁ ਸਿਧਹੁ ਪੀਆ ਹੈ, ਤੂ ਭੀ ਪੀਉ''। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

ਸਾਚਾ ਆਪਿ ਪਿਆਲਾ ਸਾਚ[4] ਤਿਸਹਿ ਪੀਆਏ ਜਾਕਉ ਨਦਰਿ[5] ਕਰੇ।
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਹੋਛੈ[6] ਭਾਉ[7] ਧਰੇ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਗੁਸਾਈਂ ਭਰਥਰੀ ਜੀ! ਤੁਮਹੁ ਜਿ ਕਹਿਆ ਜਿ, ਸਿ ਭਲਾ ਹੀ ਕਹਿਆ ਹੈ, ਪਣੁ ਜੈਸਾ ਏਹੁ ਮਦੁ ਹੈ ਤੈਸੇ ਹੀ ਏਹਿ ਪੀਵਣ ਵਾਲੇ ਹੈਂ; ਪਣੁ ਜੀ, ਹਮਹੁ ਜਿ ਪਿਆਲਾ ਪੀਆ ਹੈ ਸੁ ਓਹੁ ਕੈਸਾ ਹੈ ਪਿਆਲਾ। ਅਰੁ ਜੀ ਓਹੁ ਜਿ ਸਚਾ ਪਰਮੇਸੁਰੁ ਹੈ ਤਿਸ ਕਾ ਸਚ ਕਾ ਪਿਆਲਾ ਹੈ ਨਾਮ ਰਸ ਕਾ ਪਿਆਲਾ। ਓਹੁ ਕਿਸ ਕੰਉ ਦੇਤਾ ਹੈ ? ਜਿਸ ਕੰਉ ਆਪਿ ਦਇਆਲੁ ਹੋਇ ਕਰਿ ਮਿਹਰਿ ਕੀ ਨਜਰਿ ਕਰਤਾ ਹੈ ਤਿਸ ਹੀ ਕੰਉ ਓਹੁ ਪਿਆਲਾ ਦੇਤਾ ਹੈ, ਅਵਰਾਂ ਕੋ ਨਾਹੀਂ ਦੇਤਾ। ਸੁ ਓਹੀ ਪਿਆਲਾ ਅਪਨੈ ਹਥਿ ਕਰਿ ਸਚੇ[8] ਮੇਰੇ ਤਾਂਈਂ ਦੀਆ ਹੈ। ਭਰਥਰੀ ਜੀ! ਜਿਨ ਕੰਉ ਸਾਹਿਬ ਸਚੇ ਕਾ ਪਿਆਲਾ ਪ੍ਰੇਮ ਕਾ ਪ੍ਰਾਪਤ ਹੋਇਆ ਹੈ, ਸਿ ਇਸੁ ਹੋਛੇ ਮਦ ਕੰਉ ਕਿਉਂ ਭਾਉ ਕਰਿ ਕਰਿ ਪੀਤਾ ਹੈ। ਬੋਲਹੁ ਜੀ ਸਗਲੇ ਰਾਮ ਵਾਹਗੁਰੂ ਸਚਾ''।

ਤਬ ਭਰਥਰੀ ਕਹਿਆ ਜਿ, "ਏ ਨਾਨਕ ਜੀ! ਸਿਧ ਪੂਛਤੇ ਹੈਂ ਜਿ ਉਸਿ ਪਿਆਲੈ ਪੀਐ ਮੁਕਤਿ ਬੈਕੁੰਠੁ ਪਾਵਤਾ ਸਿ ਤੂ ਇਸ ਮਦ ਹੀ ਪੀਐ ਪਾਵਹਿਗਾ, ਪੀਉ ਤੂ ਏਸਿ ਕੰਉ ਸਿਧ ਕਹਤੇ ਹੈਂ''। ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਗੁਸਾਈਂ ਭਰਥਰੀ ਜੀ!

ਗੁਰ ਕੀ ਸਾਖੀ ਅੰਮ੍ਰਿਤੁ ਬਾਨੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਗੁਸਾਈਂ ਭਰਥਰੀ ਜੀ! ਗੁਰੂ ਕੀ ਸਾਖੀ ਜਿ ਹੈ ਸੁ ਅੰਬ੍ਰਿਤੁ ਬਾਣੀ ਹੈ, ਜਿਸੁ ਪੀਵਤੇ ਹੀ ਪਰਵਾਣੁ ਭਇਆ। ਮੈਂ ਮੁਕਤਿ ਬੈਕੁੰਠੁ ਨਾਹੀਂ ਚਾਂਹਦਾ, ਦਰਸਨੁ ਹੀ ਚਾਂਹਿਦਾ ਹਾਂ''। ਤਬ ਗੁਸਾਈਂ ਭਰਥਰੀ ਕਹਿਆ ਜਿ, "ਏ ਨਾਨਕਾ! ਸਨਕਾਦਕੀ ਹੂ ਲੈ ਕਰਿ ਬ੍ਰਹਮਾਦਿਕੀ ਹੂ ਲੈ ਕਰਿ[9] ਸੰਸਾਰੁ ਸਭੁ ਬੈਕੁੰਠ ਅਰੁ ਮੁਕਤਿ ਕੰਉ ਚਾਹਿਤਾ ਹੈਂ ਤੂੰ ਮੁਕਤਿ ਬੈਕੁੰਠੁ ਕਿਉਂ ਨਾਹੀਂ ਚਾਂਹਿਦਾ ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਗੁਸਾਈਂ ਭਰਥਰੀ ਜੀ! ਜਿਸ ਕੰਉ ਪਰਮੇਸੁਰ ਕੈ ਦਰ ਕੀ ਅਰੁ ਦਰਸਨ ਪਰਮੇਸੁਰ ਕੀ ਭੂਖ ਹੈ, ਸੁ ਮੁਕਤਿ ਬੈਕੁੰਠ ਕੰਉ ਕਿਆ ਕਰੈ ਬਿਨਾਂ ਦਰਸਨ ? ਜਿਸੁ, ਭਰਥਰੀ! ਤੁਮ ਕੰਉ ਮਿਲਣਾ ਹੈ ਸੁ ਉਜੇਣ[10] ਕਾਹੇ ਕੰਉ ਜਾਇ ? ਜਿਸੁ ਪਰਮੇਸੁਰ ਕੇ ਦਰਸਨ ਸਾਥਿ ਪ੍ਰੀਤਿ ਹੈ ਤਿਸੁ ਬੈਕੁੰਠੈ ਕਿਆ ਕਰੇ, ਤਬ ਭਰਥਰੀ ਕਹਿਆ ਜਿ, "ਏ ਨਾਨਕ ਜੀ! ਏਹੁ ਸੁਰਾਪਾਨ[11] ਕਬਹੂ ਬਲਿਪਨ[12] ਮਹਿ ਪੀਆ ਹੈ ?'' ਕਹੈ ਜੀ, ਨਾਹੀਂ ਪੀਆ ਕਬਹੂ ਜਿ

---

[1]ਪ੍ਰੇਮ-ਭਾਵ। [2]ਸ਼ਰਾਬ। [3]ਅਚਵਿਆ, ਪੀਤਾ। [4]ਸਹੀ ਪਾਠ-'ਪੂਰਾ ਸਾਚੁ ਪਿਆਲਾ ਸਹਜੇ'। [5]ਕ੍ਰਿਪਾ ਦ੍ਰਿਸ਼ਟੀ। [6]ਸਹੀ ਪਾਠ-'ਛੂਛੈ'। [7]ਪ੍ਰੇਮ। [8]ਸਚੇ ਪਰਮੇਸ਼ੁਰ ਨੇ। [9]ਅਰਥਾਤ-ਸਨਕ, ਸਨੰਦਨ, ਬ੍ਰਹਮਾਦਿਕਾਂ ਤੋਂ ਲੈ ਕੇ ਹੁਣ ਤਕ। [10]ਲੋਕ-ਕਥਾਂ ਦੇ ਅਨੁਸਾਰ ਜੋਗੀ ਭਰਥਰੀ ਮਹਾਰਾਜਾ ਬਿਕ੍ਰਮਾਜੀਤ ਦਾ ਭਾਈ ਤੇ ਉਜੈਨ (ਮਾਲਵਾ-ਮੱਧ ਪ੍ਰਦੇਸ਼) ਦਾ ਵਸਨੀਕ ਸੀ। [11]ਸ਼ਰਾਬ। [12]ਬਾਲ ਪਨ, ਬਚਪਨ।

ਹਾਂ ਨਾਨਕ ਜੀ ! ਏਕ ਬਾਰ ਤੂ ਏਸ ਕਾ ਪਿਆਲਾ ਲੇਹਿ ਤਉ ਐਸਾ ਮਤਵਾਲਾ ਹੋਹਿ ਅਰੁ ਐਸੇ ਅੰਬ੍ਰਿਤ ਬਚਨ ਕਹਹਿ ਜਿ ਮਹਾਂ ਭਲੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਸਿਫਤੀ ਰਤਾ[1] ਸਦਾ ਬੈਰਾਗੀ[2] ਜੂਐ ਜਨਮੁ ਨ ਹਾਰੈ ॥
ਕਹੁ ਨਾਨਕੁ ਸੁਨਿ ਭਰਥਰਿ ਜੋਗੀ ਖੀਵਾ[3] ਅੰਮ੍ਰਿਤੁ ਧਾਰੈ ॥੪॥੪॥੩੮॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹੇ ਭਰਥਰੀ ਜੀ ! ਮੇਰਾ ਜਿ ਮਨੁ ਹੈ ਸਿ ਪਰਮੇਸੁਰ ਕੀ ਸਿਫਤਿ ਸਾਥਿ ਰਤਾ ਹੈ, ਜੂਏ ਕੇ ਖੇਲ ਸਿਉ ਨਾਹੀਂ ਰਤਾ। ਜਿ ਪਰਮੇਸੁਰ ਕੀ ਸਿਫਤਿ ਸਿਉ ਰਤਾ ਹੈ ਸੁ ਸਦਾ ਬੈਰਾਗੀ ਹੈ, ਏਸੁ ਜੂਏ ਸਿਉ ਆਪਣਾ ਜਨਮੁ ਕਾਹੇ ਕਉ ਹਾਰੇ ? ਮੁਝ ਕਉ ਜਿ ਪਰਮੇਸੁਰ ਕੇ ਪਿਆਲੇ ਕਾ ਰੰਗੁ ਚੜ੍ਹਿਆ ਹੈ ਸੁ ਮੈਂ ਮਸਤਾਨੁ ਹੋਇ ਗਇਆ ਹੰਉ, ਅਬ ਮੁਝ ਕਉ ਹੋਰੁ ਕਿਛੁ ਨਾਹੀਂ ਨਿਕਲਤਾ ਮੁਖਿ ਤੀਂ। ਏਹੀ ਅੰਬ੍ਰਿਤੁ ਮੁਖ ਥੀਂ ਨਿਕਲਤਾ ਹੈ, ਅਵਰੁ ਕਿਛੁ ਨਾਹੀਂ ਸੁਹਾਤਾ। ਆਨਿ ਬਾਨਿ[4] ਬਿਸਰਿ ਗਈ ਹੈ। ਏਕੁ ਸਬਦੁ ਨਾਮ ਸਿਮਰਣ ਕਾ ਹੈ, ਏਹੀ ਧਾਰਿ ਰਹਿਆ ਹੰਉ, ਮਨੁ ਕਿਛੁ ਅਵਰੁ ਨਾਹੀਂ ਕਹਤਾ"। ਤਬ ਸਿਧੀਂ ਅਦੇਸੁ ਕੀਆ ਜਿ, "ਧੰਨਿ ਹੈ ਨਾਨਕ ! ਤੂੰ ਧੰਨਿ ਹੈਂ ! ਤੇਰੀ ਗਹਨਗਤਿ ਨਾਹੀ ਪਾਈ ਜਾਤੀ, ਤੂੰ ਪੂਰਾ ਪੁਰਖੁ ਹੈਂ। ਧੰਨਿ ਤੂੰ ਜਿਸ ਕਉ ਸਬਦੁ ਪ੍ਰਾਪਤਿ ਹੋਆ ਹੈ, ਸਿ ਧੰਨਿ ਹੋ ਨਾਨਕ ! ਜਿਨਿ ਐਸੇ ਕਲੀ ਕਾਲ ਵਿਚਿ ਪਰਮੇਸੁਰੁ ਬੂਝਿਆ ਹੈ। ਹੇ ਨਾਨਕ ! ਤੂੰ ਧੰਨਿ ਹੈਂ !" ਬੋਲਹੁ ਵਾਹੁਗੁਰੂ।

**ਸਲੋਕੁ[5] ॥**

ਮਦੁ[6] ਸਬਦੁ ਸੰਤੋਖੁ ਪੁੜੁ[7] ਝੋਲੀ ਹਰਿ ਕੋ ਨਾਮੁ ॥
ਦਾਸ ਨਾਨਕ ਸਿੰਙੀ ਤਿਨ੍ਹਾ ਕੀ ਬਾਜੈ ਅਨਹਦ ਰਾਮੁ ॥੧॥

ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਮਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੨੨ ॥

# (ੳ) ਗੁਰੂ ਜੀ ਚਰਪਟ ਵਣੀ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਛੰਦ੍ਰ ਨਾਥ ਨਾਲ)

ਤਬ ਸੁਮੇਰ ਤੇ ਫਿਰਿ ਮਛਿੰਦ੍ਰ ਨਾਥ ਕਉ ਗੁਰੂ ਬਾਬਾ ਮਿਲਣੇ ਆਇਆ। ਤਬ ਗੁਰੂ ਬਾਬੇ ਨਾਨਕ ਕਉ ਮਛਿੰਦ੍ਰ ਨਾਥੁ ਮਿਲਿ ਗਇਆ। ਤਬ ਗੁਰੂ ਬਾਬਾ ਨਾਨਕੁ ਦੇਖੈ ਤਬ ਸ੍ਰੀ ਮਛਿੰਦ੍ਰ ਨਾਥੁ ਹੈ ਸ੍ਰੀ ਗੋਰਖ ਨਾਥ ਕਾ ਨਾਤਾ ਗੁਰੂ[8]। ਜਦਿ ਮੇਲਾ ਹੋਆ ਚਰਪਟ ਵਣੀ[9] ਮਹਿ, ਗੁਰੂ ਬਾਬੇ ਨਾਨਕ ਜੀ ਕੈ ਜੀ ਭਈ ਥੀ ਜਿ, "ਹੰਉ ਚਰਪਟ ਵਣੀ ਦੇਖਿ ਆਵਾਂ, ਮਛਿੰਦ੍ਰ ਨਾਥ ਕਾ ਪ੍ਰਿਥਮੇ ਅਸਥਲੁ ਹੈ ਸ੍ਰੀ ਗੋਰਖ ਨਾਥ ਕੇ ਨਾਤਾ ਗੁਰੂ ਕਾ, ਮੈਂ ਸ੍ਰੀ ਮਛਿੰਦ੍ਰ ਨਾਥ ਕਾ ਦਰਸਨੁ ਕਰਿ ਆਵਾਂ। ਚਰਪਟ ਵਣੀ ਦੇਖਿ ਆਵੰਉ"। ਤਬ ਗੁਰੂ ਬਾਬਾ ਨਾਨਕੁ ਜੀ ਚਰਪਟ ਵਣੀ ਮਹਿ ਆਇ ਪਰਗਟਿਆ। ਤਬ ਮਛਿੰਦ੍ਰ ਨਾਥ ਕਹਿਆ ਜਿ, "ਮੇਰੀ ਚਰਪਟ ਵਣੀ ਮਹਿ ਕਈ ਬਾਲੇ ਭੋਲੇ ਰਹਦੇ ਹੈਨਿ, ਮਤੁ ਕੋਈ ਨਾਨਕ ਕਉ ਦੁਖਾਵੇਗਾ ਤਉ ਹਮ ਸਿਧ ਹੈਂ ਉਹੁ ਸਾਧੂ ਹੈ; ਮਤੁ ਓਹੁ ਜੀਉ ਬੁਰਾ ਕਰੈ,

---

[1]ਰੰਗਿਆ। [2]ਤਿਆਗੀ। [3]ਛਕਿਆ, ਮਸਤ ਹੋਇਆ। [4]ਆਨ (ਅਨਜ–ਹੋਰ ਦੂਜੀ) ਬਾਨ (ਆਦਤ)। [5]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [6]ਸ਼ਰਾਬ। [7]ਪਾਤ੍ਰ, ਕਾਸਾ। [8]ਮਛੰਦ੍ਰ ਨਾਥ ਗੋਰਖ ਦਾ ਗੁਰੂ ਸੀ। [9]ਇਕ ਸਥਾਨ।

ਮੇਰੇ ਪੰਥ ਹੀ ਕਾ ਬੁਰਾ ਕਰੈ। ਤਉ ਪੰਥ ਹੀ ਪਰਲੈ ਕਰੈ। ਤਉ ਬੁਰੀ ਬਾਤ ਹੋਇ। ਪਣੁ ਪਹਿਲੇ ਹੀ ਨਾਨਕ ਕਉ ਜਾਇ ਮਿਲਉ"। ਤਬ ਪਹਿਲੇ ਹੀ ਗੁਰੂ ਬਾਬੇ ਨਾਨਕ ਜੀ ਕਉ ਸ੍ਰੀ ਮਛਿੰਦ੍ਰ ਨਾਥੁ ਮਿਲਿ ਗਇਆ ਚਰਪਟ ਵਣੀ ਮਹਿ, ਅਦੇਸੁ ਅਦੇਸੁ ਕਰਿ ਮਿਲੇ, ਦੰਬੋ ਦਰਖਤਿ ਕੇ ਤਲੇ ਬੈਠਿ ਗਏ। ਤਬ ਸ੍ਰੀ ਮਛਿੰਦ੍ਰ ਨਾਥ ਕਹਿਆ ਜਿ, "ਭਲਾ ਭਇਆ ਨਾਨਕ ਜੀ! ਧਰਤੀ ਪਵਿਤ੍ਰ ਕੀਨੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਂ, ਸਿਧਹੁ ਕੇ ਅਸਥਲ ਹੈਂ ਤਹਾਂ ਸਦਾ ਸਰਬਦਾ ਪਵਿਤ੍ਰ ਹੈਂ"। ਕਹੇ, "ਨਾਨਕ ਜੀ! ਸੁ ਤਉ ਤੁਮ ਹੀ ਹੰਉ"। ਤਬ ਮਛਿੰਦ੍ਰ ਨਾਥ ਕਹਿਆ ਜਿ, ਮਾਰਗੁ ਕਵਨੁ ਹੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਰਗੁ ਜੋਗੁ ਮਾਰਗੁ" ਤਬ ਸ੍ਰੀ ਮਛਿੰਦ੍ਰ ਨਾਥਿ ਕਹਿਆ ਜਿ, "ਏ ਨਾਨਕ! ਚਿਹਨ ਜੋਗ ਮਾਰਗ ਕੇ ਬਤਾਇ, ਜਿ ਕਿਆ ਹੈਂ ਜੋਗ ਮਾਰਗੁ"। ਤਬ ਗੁਰੂ ਬਾਬੇ ਨਾਨਕ ਉਪਦੇਸੀ ਬਾਣੀ ਬੋਲੀ ਰਾਮਕਲੀ ਰਾਗ ਮਹਿ ਜਿ :–

> ਸੁਰਤਿ ਸਬਦੁ ਸਾਖੀ[1] ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
> ਪਤੁ[2] ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥
> ਅਉਧੂ[3] ਗੋਰਖੁ ਜਾਗੈ ॥ ਗੋਰਖੁ ਸੋ ਜਿਨਿ ਗੋਇ[4] ਉਠਾਲੀ ਕਰਤੇ ਬਾਰ[5] ਨ ਲਾਗੈ ॥੧॥ਰਹਾਉ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਏ ਸ੍ਰੀ ਮਛਿੰਦ੍ਰ ਨਾਥ ਜੀ! ਸੁਰਤਿ ਕਰਿ ਕਰਿ ਸਬਦੁ ਗਾਇਆ, ਸਾਖੀ ਕਥਾ ਕਾ ਬੀਚਾਰੁ ਕੀਆ, ਲੋਕਹੁ ਸੁਨਾ ਸਿ ਏਹਿ ਜੋਗ ਮਾਰਗ ਕੀ ਸਿੰਙੀ ਹੂਈ। ਬੀਚਾਰੁ ਕਰਿ ਕਰਿ ਜੁਗਤਿ ਕਮਾਈ, ਸਿ ਏਹੁ ਝੋਲੀ ਅਰੁ ਪਤ੍ਰ ਹੂਆ। ਜਿਉਂ ਉਸਿ ਮਾਰਗ ਮਹਿ ਜੋਗੀ ਮੰਗਤੇ ਹੈਂ ਭਿਖਿਆ ਅਨਾਦਿ ਕੀ, ਤਿਉਂ ਏਸੁ ਮਾਰਗ ਮਹਿ ਹਮ ਭਿਖਿਆ ਮਾਂਗੀ ਨਾਮ ਕੀ। ਉਨ ਕਉ ਬਾਬੂਆਂ ਕੇ ਘਰ ਕੇ ਟੁਕੜੇ ਪੜਤੇ ਹੈਂ, ਈਹਾਂ ਇਸ ਕਉ ਇਸੁ ਝੋਲੀ ਅਰੁ ਪਤ੍ਰ ਮਹਿ ਪਰਮੇਸੁਰ ਕੀ ਭਿਖਿਆ ਪੜੀ। ਓਹੁ ਜਿ ਗੋਰਖੁ ਜਗਾਵਤੇ[6] ਹੈਂ, ਰਾਵਲ ਕਹਤੇ ਹੈਂ ਜਿ, "ਗੋਰਖੁ ਜਾਗੈ" ਕਹੀ "ਗੋਰਖੁ ਸੋ ਜਿਨਿ ਜਿਮੀ[7] ਗੋਇ ਉਠਾਲੀ ਕਰਤੇ ਬਾਰ ਨ ਲਾਗੈ"। ਉਹੀ ਗੋਰਖੁ ਜਾਗਤਾ ਹੈ ਜਿਨਿ ਜਿਮੀਂ ਅਸਮਾਨੁ ਪੈਦਾ ਕੀਆ ਹੈ, ਲਖ ਚਉਰਾਸੀਹ ਜੀਆਂ ਕੀ ਜੂਨਿ ਗੋਇ ਕਰਿ ਪ੍ਰਿਥਮੀ ਰਚੀ ਹੈ, ਗੋਇ ਉਠਾਲੀ ਹੈ, ਤਿਸ ਕਉ ਅਦੇਸੁ ਹਮਾਰਾ। ਸੋਈ ਗੋਰਖੁ ਉਹੀ ਜਾਗੈ। ਤਿਸੁ ਗੋਰਖ ਕੇ ਅਵਰਿ ਗੁਣ ਕੈਸੇ ਮਛਿੰਦ੍ਰ ਨਾਥ ਜੀ ਤੁਮ ਸੁਣਿ ਲੇਹੁ ਤਉ"। ਤਬ ਗੁਰੂ ਬਾਬੇ ਜੀ ਬਾਣੀ ਬੋਲੀ ਜਿ :–

> ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥
> ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਬਿਸਰੇ ॥੨॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਛਿੰਦ੍ਰ ਨਾਥ ਜੀ! ਓਹੁ ਐਸਾ ਗੋਰਖੁ ਹੈ ਜਿਨਿ ਪ੍ਰਾਣੀ ਕੇ ਪ੍ਰਾਣ ਪਵਣ ਸਾਥਿ ਬੰਧਿ ਰਾਖੇ ਹੈਂ। ਚੰਦ ਅਰੁ ਸੂਰਜ ਕਾ ਉਜਾਲਾ ਇਨ੍ਹਾਂ ਪ੍ਰਾਣੀਆਂ ਕਿਆ ਪ੍ਰਾਣਾਂ ਸਾਥਿ ਬੰਧਿ ਰਾਖਿਆ ਹੈ ਦੀਪਕ, ਏਸੁ ਪ੍ਰਾਣੀ ਕੇ ਮਰਣ ਜੀਵਣ ਕੇ ਸੁਖੁ ਧਰਤੀ ਬਣਾਇ ਦੀਨੀ ਹੈ। ਏਤਨੇ ਗੁਣ ਜਿ ਏਹੁ ਪਰਮੇਸੁਰ ਕੇ ਬਿਸਾਰਿ[8] ਹੋਰਸ ਕਉ ਅਦੇਸੁ ਕਰੈ ਸਿ ਏਸ ਤੇ (ਅਧਿਕ) ਅਵਰੁ ਦੋਖੁ ਨਾਹੀ"। ਤਬ ਸ੍ਰੀ ਮਛਿੰਦਰ ਨਾਥ ਕਹਿਆ ਜਿ, "ਏ ਨਾਨਕ! ਸਿਧ ਸਾਧਿਕ ਪੀਰ ਪੁਰਖ ਕਉ ਅਦੇਸੁ ਨਮਸਕਾਰੁ ਕਰਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

> ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥
> ਜੇ ਤਿਨਿ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥ ੩ ॥

---

[1]ਸਿਖਿਆ ਰੂਪ ਸਾਖੀ। [2]ਪਾਤ੍ਰ, ਠੂਠਾ। [3]ਸਹੀ ਪਾਠ–'ਬਾਬਾ'। [4]ਪ੍ਰਿਥਵੀ, ਧਰਤੀ। [5]ਦੇਰ, ਢਿੱਲ। [6]ਗੋਰਖ ਨਾਥ ਦੀ ਜੈ ਜੈ ਕਾਰ। [7]ਜ਼ਿਮੀਨ, ਧਰਤੀ। [8]ਵਿਸਾਰਿ ਕੇ, ਛੱਡਕੇ।

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਛਿੰਦ੍ਰ ਨਾਥ ਜੀ ! ਸਿਧ ਹੈਂ, ਸਾਧੂ ਹੈਂ ਸਾਧਿਕ ਹੈਂ, ਪੀਰ ਹੈਂ, ਪੁਰਖ ਹੈਂ, ਜੇ ਉਹਿ ਮਿਲਹਿ ਤਉ ਪਰਮੇਸੁਰ ਕੀ ਕੀਰਤਿ–ਜਸੁ ਹਮ ਉਨ ਕੈ ਆਗੈ ਕਰੰਉ, ਮਨੁ ਸੇਵਾ ਪਰਮੇਸੁਰ ਕੀ ਕਰੈ । ਜੇ ਉਇ ਨ ਮਿਲਹਿ ਤਉ ਨ ਕਰਉਂ । ਪਹਿਲੈ ਓਈ ਮੇਰੇ ਪਰਮੇਸੁਰੁ ਹੈਂ ਜਿਨਹੁ ਮਿਲਿਅਹੁ ਪਰਮੇਸੁਰ ਕੀ ਸੇਵਾ ਹੋਇ । ਓਇ ਜਿ ਸਿਧ ਸਾਧਿਕ ਹੈਂ ਅਰੁ ਸੇਖ ਪੀਰ ਹੈਂ, ਓਇ ਕੈਸੇ ਹੈਂ ?

ਕਾਗਦੁ ਲੂਣੁ ਰਹੈ ਘ੍ਰਿਤੁ[1] ਸੰਗੇ ਜਿਉ ਪਾਨੀ ਮਹਿ ਕਮਲੁ ਰਹੈ ॥
ਐਸੇ ਭਗਤਿ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥ ੪ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਹੁ ਜੀ ! ਤੁਮਿ ਜਿ ਸਾਧ ਹਉ ਸਿ ਕੈਸੇ ਹਉ ਅਰੁ ਹਮ ਕੰਉ ਕੈਸੇ ਰਾਖਤੇ ਹਉ ? ਜਿਉਂ ਕਾਗਦੁ ਘ੍ਰਿਤ ਸੰਗਿ ਰਹਤਾ ਹੈ, ਜਿਉਂ ਲੂਣੁ ਘ੍ਰਿਤ ਕੇ ਸੰਗਿ ਰਹਤਾ ਹੈ, ਜਿਤੁਂ ਕਮਲੁ ਪਾਨੀ ਕੈ ਸੰਗਿ ਰਹਤਾ ਹੈ ਜਿਉਂ ਏਹਿ ਇਨਿ ਕੀ ਰਖਿਆ ਕਰਤੇ ਹੈਂ; ਤਿਉਂ ਹਮਾਰੀ ਸਾਧ ਰਖਿਆ ਕਰਤੇ ਹੈਂ ਓਹੁ ਜਿ ਕਾਗਦੁ ਹੈ ਸਿ ਪਾਨੀ ਕੀ ਬੂੰਦ ਸਿਉ ਗਲ ਜਾਤਾ ਹੈ। ਜਬ ਘ੍ਰਿਤ ਸੰਗਿ ਗਡਾਇਆ ਤਬ ਉਹੁ ਪਾਣੀ ਮਹਿ ਗਲਣ ਤੇ ਰਹਿਆ, ਲੂਣੁ ਪਾਣੀਪੜਿਆ ਗਲਿ ਜਾਤਾ ਹੈ । ਕਮਲੁ ਪਾਨੀ ਬਿਨਾ ਸੂਕਿ ਜਾਤਾ ਹੈ । ਜਬ ਉਹੁ ਪਾਨੀ ਸਿਉਂ ਮਿਲਿਆ ਤਬ ਪਰਫੁਲਤੁ ਹੂਆ । ਤਿਉਂ ਏਹਿ ਜੀ ਜਿ ਹੈ ਸਿ ਇਨਾਂ ਕੰਉ ਇਉਂ ਜਮੁ ਗਿਰਾਸੈਗਾ[2] ਜਿਉਂ ਕਾਗਦ ਕੰਉ ਪਾਣੀ ਗ੍ਰਸਤਾ ਹੈ । ਜਿਉਂ ਘ੍ਰਿਤ ਕੇ ਪਰਸਾਦਿ[3] ਕਾਗਦੁ ਬਾਚਿਆ[4] ਪਾਨੀ ਤੇ ਤਿਉਂ ਸਾਧ ਕੇ ਮਿਲਣੇ ਸਾਥਿ, ਪੀਰ ਪੁਰਖਹੁ ਕੇ ਮਿਲਣੇ ਸਾਥਿ ਏਹੁ ਜੀਉ ਜਮ ਤੇ ਬਾਂਚੀਤਾ ਹੈ । ਏ ਸ੍ਰੀ ਨਾਥ ਜੀ[5] ਤੁਮਰੇ ਪਰਸਾਦਿ ਕਰਿ ਕਰਿ ਹਮ ਏਵ ਜਮ ਤੇ ਬਾਂਚੀਤੇ ਹੈਂ[6] । ਸ੍ਰੀ ਨਾਥ ਜੀ ! ਤੁਮ ਹਮ ਊਪਰਿ ਦਇਆਲ ਹੋਹੁ" । ਬੋਲਹੁ ਵਾਹੁਗੁਰੂ ।

**ਸਲੋਕੁ[7] ॥**

ਗੋਰਖੁ ਗੁਰੂ ਮਛਿੰਦ੍ਰ ਕਰਿ ਮਛਿੰਦ੍ਰ ਗੁਰੂ ਸ੍ਰੀ ਨਾਥ ॥
ਤਿਉਂ ਗੁਰ ਬਾਬਾ ਅੰਗਦ ਗੁਰੂ ਅੰਗਦ ਕੇ ਮਾਥੇ ਨਾਨਕ ਹਾਥੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁਗੁਰੂ, ਸਤਿਗੁਰੂ ਰਾਮਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੨੩ ॥

# (ਅ) ਗੁਰੂ ਜੀ ਚਰਪਟ ਵਣੀ ਤੇ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਛੰਦ੍ਰ ਨਾਥ ਨਾਲ)

ਤਬ ਸ੍ਰੀ ਮਛਿੰਦ੍ਰ ਨਾਥਿ ਕਹਿਆ ਜਿ, "ਏ ਨਾਨਕ ਜੀ ! ਏਹੁ ਤਉ ਜਮ ਤੇ ਬਾਂਚਿਆ ਸਾਧੂ ਨੋ ਮਿਲਿ ਕਰਿ, ਪਣੁ ਪਰਮੇਸੁਰੁ ਪਾਈਐ ਸੋ ਕਿਉਂ ਕਰਿ ਪਾਈਐ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਿਨਹੁ ਬਾਤਹੁ, ਜਿਨਹੁ ਸੇਵਹੁ, ਜਿਤੁ ਸੁਰਤਿ ਜਿਤੁ ਸੰਜਮਿ ਪਰਮੇਸੁਰੁ ਪਾਈਐ ਸੁ ਸੁਨੀਐ ਜੀ !" ਤਬ ਗੁਰੂ ਬਾਬੇ ਨਾਨਕ ਜੀ ਰਾਮਕਲੀ ਰਾਗ ਮਹਿ ਬਾਣੀ ਬੋਲੀ, ਉਪਦੇਸੀ ਮਛਿੰਦ੍ਰ ਨਾਥ ਕੰਉ ਕਹਿ ਸੁਨਾਵਤਾ ਹੈ ਜਿ:–

---

[1]ਘੀ, ਘਿਉ । [2]ਗ੍ਰਸ (ਪਕੜ) ਲਵੇਗਾ । [3]ਕ੍ਰਿਪਾ ਨਾਲ । [4]ਬਚਿਆ ।
[5]ਸ੍ਰੀ ਨਾਥ ਏਥੇ ਮਛੰਦ੍ਰ ਨਾਥ ਦਾ ਸਨਮਾਨ ਬੋਧਕ ਹੋ ਕੇ ਆਇਆ ਹੈ । [6]ਬਚਦੇ ਹਾਂ । [7]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

ਸੁਣਿ ਮਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ[1] ਪੰਚ[2] ਕਰੈ ਨਹ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੈ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥
ਸੋ ਅਉਧੂਤੁ[3] ਐਸੀ ਮਤਿ ਪਾਵੈ ॥ ਅਹਿਨਿਸਿ[4] ਸੁੰਨਿ ਸਮਾਧਿ[5] ਲਗਾਵੈ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:–

ਸੁਣਿਹੋ ਗੁਸਾਈਂ ਮਛਿੰਦ੍ਰ ਨਾਥ ਜੀ ! ਪੰਚ ਭੂ ਆਤਮੈ[6] ਕੰਉ ਵਸਿ ਕਰੈ, ਅਸਥਿਰੁ ਹੋਇ, ਡੋਲੈ ਨਾਹੀ, ਇਸ ਹੀ ਜੁਗਤਿ ਸਾਥਿ ਸਦਾ ਸਰਬਦਾ ਏਕਸਾ ਹੋਇ, ਤਬ ਉਹੁ ਆਪਿ ਭੀ ਤਰੈ ਅਰੁ ਕੁਲ ਕੰਉ ਭੀ ਤਾਰੈ। ਸੋਈ ਅਵਧੂਤੁ ਪੁਰਖੁ[7] ਕਹੀਐ ਜਿ ਅਠੇ ਪਹਰਿ ਧਿਆਨੁ ਪਰਮੇਸੁਰ ਸਿਉਂ ਰਾਖੇ, ਸੋਈ ਅਵਧੂਤੁ ਜਿਸੁ ਕੰਉ ਐਸੀ ਮਤਿ ਆਵੈ। ਬੋਲਹੁ ਵਾਹੁਗੁਰੂ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਕਹਿਆ, ਬਾਣੀ ਬੋਲੀ ਜਿ:–

ਭਿਖਿਆ ਭਾਇ ਭਗਤਿ[8] ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥
ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ[9] ਚਿਤੁ ਲਾਵੈ ॥ ੨ ॥

ਤਿਸੁ ਕਾ ਪਰਮਾਰਥੁ :–

ਸੁਣਿਹੋ ਗੁਸਾਈਂ ਮਛਿੰਦ੍ਰ ਨਾਥ ਜੀ ! ਜੁ ਪੁਰਖੁ ਅਉਧੂਤੁ ਮਾਰਗੀ[10] ਜੋਗੀ ਹੈ ਤਿਨਿ ਕੰਉ ਭਿਖਿਆ ਕੈਸੀ ਵਰਨੀ[11] ਹੈ ? ਭਿਖਿਆ ਕੀ ਠਉਰ[12] ਭਾਉ[13] ਕਰੈ। ਭੁਗਤਿ ਕੀ ਠਉਰ ਭੈ ਕੈ ਰਾਹਿ ਚਲੈ; ਅਰੁ ਸੰਤੋਖੁ ਅੰਤਰਿ ਵਸੈ ਅਰੁ ਸੰਤੋਖਿ ਕਰਿ ਤ੍ਰਿਪਤੀਐ ਅਰੁ ਧਿਆਨ ਕੈ ਬਿਖੈ ਗੋਸਟਿ ਅਟਲਿ ਆਸਣਿ ਪਰਮੇਸੁਰ ਸਾਥਿ ਕਰੈ। ਤਾੜੀ ਪਰਮੇਸੁਰ ਸਿਉਂ ਲਾਗੈ, ਸਚੇ ਕੇ ਨਾਮਿ ਸੰਗਿ ਮਨੁ ਲਾਵੈ। ਸੋਈ ਨਿਰਲੰਬੁ[14] ਜੋਗੀਸਰੁ ਕਹੀਐ। ਏ ਸ੍ਰੀ ਮਛਿੰਦ੍ਰ ਨਾਥ ਜੀ ! ਨਾਨਕੁ ਕਹਿੰਦਾ ਹੈ ਜਿ ਅਵਧੂਤਾ[15] ਕੀ ਨੀਸਾਣੀ ਏਵ[16] ਹੈ"। ਤਬ ਬਹੁੜਿ[17] ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਨਾਨਕੁ ਬੋਲੈ ਅੰਮ੍ਰਿਤੁ ਬਾਣੀ ॥ ਸੁਣਿ ਮਾਛਿੰਦ੍ਰ ਅਉਧੂ ਨੀਸਾਣੀ[18] ॥
ਆਸਾ ਮਾਹਿ ਨਿਰਾਸੁ ਵਲਾਏ[19] ॥ ਨਿਹਚਉ[20] ਨਾਨਕ ਕਰਤੇ ਕਉ ਪਾਏ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਛਿੰਦ੍ਰ ਨਾਥ ਜੀ ! ਨਾਨਕੁ ਜਿ ਅੰਬ੍ਰਿਤੁ ਬਾਣੀ ਕਹਤਾ ਹੈ ਸੁ ਤੂੰ ਸੁਣਿ ਜੀ ! ਅਵਧੂਤੁ ਜਿ ਆਸਾ ਮਾਹਿ ਨਿਰਾਸੁ ਰਹੈ ਸੋ ਜਨੁ ਨਿਹਚਉ ਕਰਤੇ ਪੁਰਖ ਕੰਉ ਪਾਵੈ"। ਤਬ ਬਹੁੜਿ ਗੁਰੂ ਬਾਬਾ ਨਾਨਕੁ ਕਹਤਾ ਹੈ ਜਿ:–

ਪ੍ਰਣਵਤਿ ਨਾਨਕੁ ਅਗਮੁ[21] ਸੁਣਾਏ ॥ ਗੁਰ ਚੇਲੇ ਕੀ ਸੰਧਿ[22] ਮਿਲਾਏ ॥
ਦੀਖਿਆ[23] ਦਾਰੂ ਭੋਜਨੁ ਖਾਇ ॥ ਛਿਅ ਦਰਸਨ[24] ਕੀ ਸੋਝੀ ਪਾਇ ॥ ੪ ॥ ੫ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਮਛਿੰਦ੍ਰ ਨਾਥ ਜੀ ! ਏਹੁ ਅਗੰਮ ਕੀ ਬਾਤ ਮੈਂ ਕਹਤਾ ਹਾਂ

---

[1]ਕਾਬੂ ਵਿਚ। [2]ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। [3]ਤਜਾਗੀ ਸੰਤ। [4]ਦਿਨ ਰਾਤ। [5]ਅਫੁਰ ਸਮਾਧੀ, ਅਜਿਹੀ ਸਮਾਧੀ ਜਿਥੇ ਫੁਰਨਾ ਕੋਈ ਨਾ ਫੁਰੇ। [6]ਮਨ, ਅੰਤਹਕਰਣ। "ਪੰਚ ਭੂ ਆਤਮਾ ਵਸਿ ਕਰਹਿ ਤਉ ਤੀਰਥ ਕਰਹਿ ਨਿਵਾਸੁ"॥ (ਗੂਜਰੀ ਮਹਲਾ ੩, ਪੰਚਪਦੇ)
[7]ਵਿਰਕਤ ਸਾਧੂ ਪੁਰਸ਼। [8]ਭਾਉ-ਭਗਤੀ। [9]ਸਮਾਧੀ। [10]ਤਿਆਗ ਦੇ ਰਸਤੇ ਚੱਲਣ ਵਾਲਾ। [11]ਕਥੀ, ਕਥਨ ਕੀਤੀ। [12]ਥਾਵੇਂ। [13]ਪ੍ਰੇਮ। [14]ਨਿਰਾਲੰਬ, ਆਲੰਬ (ਸਹਾਰੇ) ਤੋਂ ਬਿਨਾਂ। [15]ਅਵਧੂਤ ਪਣੇ। [16]ਇਉਂ, ਇਸ ਤਰ੍ਹਾਂ। [17]ਫੇਰ। [18]ਅਵਧੂਤ ਦੀ ਨਿਸ਼ਾਨੀ। [19]ਰਹੇ। [20]ਨਿਸਚੇ ਨਾਲ। [21]ਅਗੰਮ ਦੀ ਗੱਲ, ਭੇਦ ਵਾਲੀ ਬਾਤ। [22]ਗੁਰ (ਈਸ਼੍ਵਰ) ਤੇ ਚੇਲੇ (ਜੀਵ) ਦਾ ਮਿਲਾਪ (ਸੰਧਿ)। [23]ਗੁਰੂ ਦਾ ਉਪਦੇਸ਼। [24]ਛੇ ਦਰਸ਼ਨ–ਜੋਗੀ, ਜੰਗਮ, ਸੰਨਿਆਸੀ, ਬੋਧੀ, ਸ੍ਰੇਵੜੇ ਤੇ ਵੈਰਾਗੀ।

ਤੁਮ ਕੋ ਸੁਨਾਵਣੈ ਕੰਉ। ਕਿਆ ਅਗੰਮੁ, ਜਿ ਗੁਰੂ ਚੇਲੇ ਕੀ ਜਬ ਸੰਧਿ ਮਿਲੈ[1] ਦੁਰਮਤਿ[2] ਕਾ ਦਾਰੂ ਗੁਰੂ ਕੀ ਦੀਖਿਆ ਹੈ! ਜਬ ਗੁਰੂ ਕੀ ਦੀਖਿਆ ਕਾ ਦਾਰੂ ਖਾਇ ਤਬ ਏਸ ਕੰਉ ਛਿਅ ਦਰਸਨ ਕੀ ਸੋਝੀ ਪਾਇ। ਛਿਅ ਘਰ[3] ਹੈ, ਛਿਅ ਗੁਰ[4] ਹੈਂ, ਛਿਅ ਉਪਦੇਸ[5] ਹੈਂ, ਇਨਹੁ ਛਿਅਹੁ ਦਰਸਨਹੁ ਕੀ ਸੋਝੀ ਪੜੈ। ਜੇ ਗੁਰੂ ਕਾ ਸਬਦੁ ਲੇ। ਹੇ ਮਛਿੰਦ੍ਰ ਨਾਥ ਜੀ! ਇਨਹੁ ਸੰਜਮਹੁ ਪਰਮੇਸੁਰ ਕੰਉ ਪਹੁਚੈ"। ਤਬ ਸ੍ਰੀ ਮਛਿੰਦ੍ਰ ਨਾਥ ਅਰੁ ਗੁਰੂ ਬਾਬੇ ਨਾਨਕ ਏਹੁ ਗੋਸਟਿ ਕਰੀ। ਬੋਲਹੁ ਵਾਹੁਗੁਰੂ।

**ਸਲੋਕੁ[6] ॥**

ਬਾਬਾ ਨਾਨਕੁ ਸਤਿਗੁਰੂ ਦੀਨ ਦੁਨੀਆ ਦੀ ਗਤਿ ॥
ਗੁਰੂ ਬਾਬਾ ਰਾਖ ਗੁਪਤਿ ਫਿਰਿ ਜਨਮਿ ਨ ਆਵੈ ਵਤਿ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੨੪ ॥

# ਗੁਰੂ ਜੀ ਪਰਮੇਸੁਰ ਦੀ ਦਰਗਾਹ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਜਬ ਮਛਿੰਦ੍ਰ ਕੰਉ ਗੁਰੂ ਬਾਬਾ ਮਿਲਿਆ ਤਬ ਊਹਾਂ[7] ਗੁਰੂ ਬਾਬਾ ਹੈਰਾਨੁ ਹੋਇ ਗਇਆ। ਤਬ ਪਰਮੇਸੁਰ ਆਪਣੀ ਦਰਗਾਹ ਬੁਲਾਇ ਕਰਿ ਕਹਿਆ ਜਿ, "ਏ ਨਾਨਕ! ਜੇ ਕਿਛੁ ਤੈਂ ਮੁਝ ਤੇ ਮੰਗਣਾ ਹੈ ਸਿ ਮੰਗਿ ਲੇਹਿ, ਮੁਝ ਤੇ ਜਿ ਟਹਲ ਲੈਣੀ ਹੈ ਸਾ ਟਹਲ ਭੀ ਮੁਝ ਤੇ ਲੇਹਿ"। ਤਬ ਗੁਰੂ ਬਾਬਾ ਨਾਨਕੁ ਡਰਿ ਗਇਆ ਜਿ, "ਹਾਇ! ਹਾਇ! ਕਿਸੀ ਬਲਾਇ ਵਿਚਿ ਘਤਿ ਕੈ ਮੈਨੋ ਮਾਰੁਣ ਉਤੈ ਹੋਆ ਹੈ, ਜਵਾਲੁ ਰਚਿਆਨੁ[8] ਭਾਈ! ਹੁਣਿ ਕਿਆ ਕਰੀ?" ਹਜੂਰਿ ਮਾਮਲਾ ਆਇਆ, "ਜਬਾਬ ਕੀ ਠਵਰ ਨਾਹੀ, ਜਬਾਬੁ ਸਾਹਿਬ ਭਾਂਵਦਾ ਨਾਹੀ, ਪਰੁ ਦੁਹੀ ਧਿਰੀ ਆਪਿ ਹੈ।" "ਜਾ ਸਾਹਿਬ! ਤੂੰ ਮੈਨੋ ਤਿਵੈ ਬੁਲਾਇ ਜਿਉਂ ਤੁਧੁ ਨਾਲਿ ਰਹੈ"। ਤਬ ਫਿਰਿ ਸ੍ਰੀ ਪਾਰਬ੍ਰਹਮ ਕਹਿਆ ਦਇਆ ਦੈ ਘਰਿ ਹੋਇ ਕਰਿ ਜਿ, ਏ ਨਾਨਕ! ਤੂੰ ਐਸੀ ਕਿਛੁ ਬਸਤੁ ਲੇਹਿ ਮੰਗਿ, ਜਿਸ ਤੇ ਤੇਰਾ ਕਿਛੁ ਬਿਭਉ[9] ਹੋਇ"। ਤਬ ਬਾਬੇ ਨਾਨਕ ਕਹਿਆ ਜਿ, "ਏ ਪਰਵਰਦਗਾਰ[10]! ਕਹਾਂ ਸਾ ਕਵਣੁ ਬਾਤ ਕਹਾਂ ਜਿਤੁ ਬਿਭਉ ਹੋਤਾ ਹੈ ਜੀ, ਮਿਹਰਵਾਨ! ਕਹੀਐ ਦਇਆਲੁ ਹੋਇ ਕਰਿ"। ਤਬ ਹੁਕਮ ਮਿਹਰਵਾਨ ਕਾ ਹੋਆ ਜਿ "ਨਾਨਕ! ਰਾਜੁ ਲੇਹਿ, ਉਸਿ ਮਹਿ ਬਿਭਉ ਹੋਤਾ ਹੈ, ਪਾਟੁ ਲੇਹਿ, ਪਾਤਿਸਾਹੀ ਲੇਹਿ, ਉਸਿ ਮਹਿ ਬਿਭਉ ਹੋਤਾ ਹੈ"। ਕਹੈ, "ਜੀ ਮਿਹਰਵਾਨ! ਏਕੁ ਅਰਜੁ ਹੈ ਬੰਦੇ ਕਾ ਜੇ ਤੂੰ ਸੁਣਹਿ ਤਾਂ ਕਹਾਂ?" ਤਬ ਪਰਵਰਦਗਾਰ ਕਹਿਆ ਜਿ, "ਏ ਨਾਨਕ! ਮੈਂ ਸਭੁ ਸੁਣਤਾ ਹਉਂ ਜੇ ਕਿਛੁ ਤੂੰ ਕਹੈਗਾ।" ਤਬ ਬਾਬੇ ਨਾਨਕ ਕਹਿਆ ਜਿ, "ਏ ਪਰਵਦਗਾਰ ਜੀ! ਏਹਿ ਜਿ ਵਸਤੂ ਹੈਨਿ ਸੇ ਨਾਲਿ ਆਂਵਦੀਆਂ ਹੈਨਿ। ਉਸੁ ਜਹਾਨ ਬੀ ਇਤੁ ਜਹਾਨਿ[11]"। ਕਹੈ, "ਨਾਨਕ!

---

[1]ਏਕਤਾ ਹੋਵੇ। [2]ਖੋਟੀ ਮਤਿ, ਮਨਮੁਖਤਾ। [3]ਛੇ ਸ਼ਾਸਤ੍ਰ—ਸਾਂਖਜ, ਨਿਆਇ, ਯੋਗ, ਮੀਮਾਂਸਾ, ਵੇਦਾਂਤ ਅਤੇ ਵੈਸ਼ੇਸ਼ਕ। [4]ਗੁਰੂ—ਕਪਿਲ, ਪਤੰਜਲਿ, ਗੌਤਮ, ਕਣਾਦ, ਜੈਮਨਿ ਅਤੇ ਵਿਆਸ। [5]ਛੇ ਸ਼ਾਸਤ੍ਰਾਂ ਦੇ ਵੱਖੋ ਵੱਖ ਛੇ ਹੀ ਉਪਦੇਸ਼ ਹਨ। [6]ਇਹ ਸਲੋਕ ਸੋਢੀ ਮਿਹਰਵਾਨ ਦੀ ਕ੍ਰਿਤ ਹੈ। [7]ਵਹਾਂ, ਉਥੇ। [8]ਮੇਰਾ ਜ਼ਵਾਲ (ਪਤਨ) ਰਚਿਆ ਹੈ। [9]ਵਿਭੂਤੀ, ਧਨ, ਦੌਲਤ। [10]ਪਾਲਣਹਾਰ। [11]ਇਤੁ (ਇਸ) ਜਹਾਨਿ (ਜਗਤ ਵਿਚ)।

ਨਾਲਿ ਨਾਹੀ ਆਂਵਦੀਆਂ ਊਹਾਂ ਹੀ ਰਹਿਦੀਆਂ ਹੈਨਿ"। ਤਬ ਬਾਬੇ ਨਾਨਕ ਕਹਿਆ ਜਿ, "ਯਾ ਮਿਹਰਵਾਨ ! ਜਿ ਵਸਤੂ ਨਾਲਿ ਏਤੁ ਜਹਾਨਿ ਆਂਵਦੀਆਂ ਹੈਨਿ ਸੇ ਕਵਨ ਹੈਂ ?" ਕਹੈ, "ਨਾਨਕ ! ਸਿ ਮੇਰਾ ਨਾਉ ਹੈ, ਹੋਰੁ ਕਿਛੁ ਨਾਹੀ ਈਹਾਂ ਆਵਤਾ ਬਿਨਾਂ ਮੇਰੇ ਨਾਮ ਤੇ"। ਤਬ ਸ੍ਰੀ ਪਾਰਬ੍ਰਹਮੁ ਪਰਮੇਸੁਰੁ ਦਇਆਲੁ ਹੋਤਾ ਹੈ ਬਾਬੇ ਊਪਰਿ, ਅਪਨੇ ਖਜਾਨੇ ਊਪਰਿ ਬਹਾਇ ਦੇਤਾ ਹੈ ਬਾਬੇ ਨਾਨਕ ਕੰਉ। ਬਾਬਾ ਨਾਨਕੁ ਭਲੀ ਵਸਤੁ ਮੰਗਿ ਲੇਤਾ ਹੈ ਪਰਮੇਸੁਰ ਪਾਸਹੁ। ਕਿਆ ਮੰਗਤਾ ਹੈ ਗਵੜੀ ਰਾਗ ਮਹਿ ਜਿ:–

ਸੁਣਿ ਸੁਣਿ ਬੂਝੈ ਮਾਨੈ ਨਾਉ ॥ ਤਾਕੈ ਸਦ ਬਲਿਹਾਰੈ ਜਾਉ ॥
ਆਪਿ ਭੁਲਾਏ ਠਉਰ[1] ਨ ਠਾਉ ॥ ਤੂੰ ਸਮਝਾਵਹਿ ਮੇਲਿ ਮਿਲਾਉ ॥ ੧ ॥
ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ[2] ਬਾਧੀ[3] ਸਭ ਕਾਲਿ[4] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਮਿਹਰਵਾਨ ! ਜਿਨੀ ਤੇਰਾ ਨਾਉਂ ਸੁਣਿ ਕਰਿ ਬੁਝਿਆ ਹੈ ਅਰੁ ਬੁਝਿ ਕਰਿ ਮੰਨਿਆਂ ਹੈ ਉਤਨਿਆਂ ਵਿਟਹੁ[5] ਸਦਾ ਕੁਰਬਾਨੁ ਹਾਂ। ਜੇ ਤੂੰ ਮੈਨੇ ਆਪਿ ਭੁਲਾਵਣ ਉਪਰਿ ਆਇਆ ਹੈਂ ਤਾਂ ਮੇਰੀ ਠਵਰ ਕਾਈ ਨਹੀਂ। ਜਾਂ ਤੂੰ ਭੁਲਾਇਹਿ ਤਾਂ ਠਵਰ ਨ ਠਾਉ। ਜਾਂ ਤੂੰ ਆਪਿ ਸਮਝਾਵਹਿ ਤਾਂ ਹੀ ਮੈਂ ਤੁਧਿ ਨਾਲਿ ਮਿਲਾਂ, ਮੇਰੈ ਕੀਟ[6] ਕੈ ਕਿਆ ਹਥਿ ਹੈ, ਜਿਵ ਤੁਧੁ ਭਾਵੈ ਤਿਵ ਕਰਿ। ਕਹੈ, "ਨਾਨਕ ! ਜਿਤਨੇ ਰਾਜ ਪਾਟ ਹੈਂ, ਸੁਖ ਸੰਪਉ[7] ਸਭਿ ਤੇਰੇ ਆਗੈ ਰਖੇ ਹੈਂ, ਜਿ ਜਾਣਹਿ ਸੁ ਲੇਹਿ"। ਤਬ ਬਾਬੇ ਨਾਨਕ ਕਹਿਆ ਜਿ, "ਜੀ !

ਨਾਮੁ ਮਿਲੈ[8] ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭੁ ਕਾਲਿ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ :–

"ਜੀ ਮਿਹਰਵਾਨ ! ਜਾਂ ਤੂ ਮੇਰੈ ਬਾਬਿ[9] ਮਿਹਰਵਾਨੁ ਹੈਂ ਤਾਂ ਤੂੰ ਏਹੁ ਆਪਣਾ ਨਾਉਂ ਦੇਹਿ ਜਿ ਮੇਰੈ ਨਾਲਿ ਚਲੈ, ਤੁਧੁ ਨਾਲਿ ਸਿਰਖੁਰੂ ਹੋਵਹੁ। ਜਿਤਨੇ ਤੇਰੇ ਨਾਵ ਬਗੈਰ ਹੋਰੁ ਸੁਖ ਹੈਂ–ਰਾਜੁ ਪਾਟੁ, ਸੰਪਉ[10] ਪਾਤਿਸਾਹੀ, ਸਭ ਜਮ ਕੈ ਵਸਿ ਹੈ, ਜਮ ਕੀ ਬੰਦਿ ਵਿਚਿ ਬਧੇ ਪਏ ਹੈਨਿ। ਜਿਤੁ ਸੁਖਿ, ਧਨਿ ਪਾਤਿਸਾਹੀ, ਸਾਹਿ ਵਟਣਿ ਜਮ ਕੈ ਵਸਿ ਪਵੈਗਾ, ਓਹੁ ਵਸਤੁ ਤੂ ਮੈਨੋ ਨ ਦੇਹਿ। ਮੈਨੋ ਤੂੰ ਆਪਣਾ ਨਾਉਂ ਦੇਹਿ ਜਿਤੁ ਤੁਧਨੋ ਆਇ ਮਿਲਾਂ"। ਤਬ ਪਰਮੇਸੁਰ ਕਹਿਆ, "ਨਾਨਕ ! ਸਾਹੀ ਪਾਤਿਸਾਹੀ, ਰਾਜੁ ਪਾਟੁ ਨਾਹੀਂ ਲੇਤਾ ਤਾਂ ਖੇੜ੍ਹੀ ਲੇਹਿ ਅਰੁ ਵਣਜ ਕੀ ਰਾਸਿ[11] ਲੇਹਿ, ਤੇਰਾ ਰੁਜਗਾਰ ਚਲੈ, ਸੁਖੀ ਦਿਨਿ ਗੁਜਰਾਨ ਕਰਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ !

ਖੇਤੀ ਵਣਜੁ ਨਾਵੈ ਕੀ ਓਟ[12] ॥ ਪਾਪੁ ਪੁੰਨੁ ਬੀਜ ਕੀ ਪੋਟ[13] ॥
ਕਾਮੁ ਕ੍ਰੋਧੁ ਜੀਅ ਮਹਿ ਚੋਟ ॥ ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥

ਤਿਸੁ ਕਾ ਪਰਮਾਰਥੁ :–

ਕਹੈ, "ਮੈਨੋ ਜੀ ਮਿਹਰਵਾਨ ! ਤੂ ਏਹੁ ਖੇੜ੍ਹੀ ਦੇਹਿ; ਏਹੁ ਵਣਜੁ ਵਪਾਰੁ ਦੇਹਿ, ਤੇਰੇ ਨਾਮ ਕੀ ਓਟ ਮੁਝ ਕੰਉ ਹੋਇ, ਹੋਰੁ ਮੈਂ ਕਿਛੁ ਨਾਹੀਂ ਮੰਗਤਾ। ਮਿਹਰਵਾਨ ! ਏਹੁ ਜਿ ਵਣਜੁ ਹੈ ਸਿ ਬਿਨਾਂ ਕੂੜ ਤੇ ਹੋਤਾ ਨਾਹੀਂ। ਕੂੜਿ ਜਿ ਬੋਲਣਾ ਹੈ ਸੁ ਏਹ ਭੀ ਪਾਪੁ ਹੈ ਅਰੁ ਏਹੁ ਜਿ ਖੇੜ੍ਹੀ ਹੈ ਸੁ ਏਹੁ ਭੀ ਪਾਪੁ ਹੈ, ਬਿਨਾਂ ਪਾਪ ਤੇ ਖੇੜ੍ਹੀ

---

[1]ਸਥਾਨ। [2]ਪਰਮੇਸ੍ਵਰ ਦੇ ਨਾਮ ਤੋਂ ਬਿਨਾਂ। [3]ਬੰਨ੍ਹੀ ਹੋਈ। [4]ਕਾਲ (ਮੌਤ) ਨੇ।
[5]ਤੋਂ। [6]ਕੀੜਾ, ਭਾਵ–ਦਾਸ, ਸੇਵਕ। [7]ਸੁਖ ਸੰਪਤੀ। [8]ਇਥੇ ਪੋਥੀ ਵਿਚ "ਵੀਜੈ" ਹੈ।
[9]ਵਾਸਤੇ। [10]ਰਾਜ ਮਾਲ ਤੇ ਧਨ-ਦੌਲਤ। [11]ਪੂੰਜੀ। [12]ਤੇਰੇ ਨਾਮ ਦੀ ਓਟ ਜਾਂ ਸਹਾਰਾ।
[13]ਪੋਟਲੀ, ਗੰਢ।

ਹੋਤੀ ਨਾਹੀਂ; ਅਰੁ ਥੋੜ੍ਹੀ ਤੇ ਪੁੰਨੁ ਭੀ ਹੈ । ਪਾਪੁ ਅਰੁ ਪੁੰਨੁ ਜਿ ਹੈ ਦੋਵੇਂ ਬੀਜ ਕੀ ਪੋਟ ਹੈਂ । ਪਾਪੁ ਬੀਜੈ ਪਾਪੁ ਪੜ੍ਰਿਸਟੈ[1], ਪੁੰਨੁ ਬੀਜੈ ਪੁੰਨੁ ਪੜ੍ਰਿਸਟੈ । ਪਾਪ ਅਰੁ ਪੁੰਨ ਕੀ ਪੋਟ ਬੰਧਿ ਕਰਿ ਸਿਰਿ ਲੈਣੀ ਜੀ । ਮੈਂ ਏਹੁ ਪੋਟ ਭੀ ਛੋਡੀ, ਮੁਝ ਕੰਉ ਏਹੁ ਭੀ ਨ ਦੇਹਿ । ਅਰੁ ਏਹੁ ਜਿ ਕਾਮੁ ਕ੍ਰੋਧੁ ਹੈਂ, ਸਿ ਜੀ ਮਹਿ ਵਸਤੇ ਹੈਂ; ਇਨ ਕੀ ਲੜਾਈ ਪੜੀ ਹੈ । ਏ ਲੜਤੇ ਹੈਂ ਦੋਵੈ, ਇਨਿ ਕੀ ਲੜਾਈ ਮਹਿ ਜਿ ਜੀਉ ਪੜਤਾ[2] ਸੁ ਨਾਮ ਕੰਉ ਬਿਸਾਰਿ ਕਰਿ ਉਠਿ ਜਾਤਾ ਹੈ । ਮਨ ਮਹਿ ਖੋਟੁ ਕਪਟੁ ਰਮਤਾ[3] ਹੈ । ਪਰਮੇਸੁਰ ਕਾ ਨਾਮੁ ਭੂਲਿ ਜਾਤਾ ਹੈ ਜੀ । ਮਿਹਰਵਾਨ ! ਤੂੰ ਮੁਝ ਕੰਉ ਏਹੁ ਬਸਤੁ ਦੇਹਿ–ਆਪਣਾ ਨਾਮੁ ਦੇਹਿ ਜਿ ਮੇਰੇ ਜੀਅ ਕੈ ਸੰਗਿ ਚਲੈ ਜੀ । ਮਿਹਰਵਾਨ ! ਮੁਝ ਕੰਉ ਇਹੀ ਦੇਣਾ ਅਵਰੁ ਕਿਛੁ ਨਾਹੀ ਦੇਣਾ" । ਤਬ ਪਰਮੇਸੁਰ ਕਹਿਆ ਜਿ, "ਏ ਨਾਨਕ ! ਤੂੰ ਏਹੁ ਨਾਮੁ ਰਤਨੁ ਪਾਵਹਿ ਜਦਿ ਗਿਆਨੁ ਗੁਰੂ ਕਾ ਕਰਹਿ ਅਰੁ ਗੁਰੂ ਪੂਰਾ ਕਰਹਿ, ਤਿਸ ਕੀ ਸਚ ਕੀ ਦੀਖਿਆ ਪ੍ਰਾਪਤਿ ਹੋਇ" । ਤਬ ਸ੍ਰੀ ਪਾਰਬ੍ਰਹਮੁ ਪਰਮੇਸੁਰੁ ਆਗਿਆ ਕਰਤਾ ਹੈ ਨਾਨਕ ਕੰਉ, "ਏ ਨਾਨਕ !

ਸਾਚੇ ਗੁਰ ਕੀ ਸਾਚੀ ਸੀਖ[4] ॥ ਤਨ ਮਨ ਨਿਰਮਲੁ[5] ਸਾਚੁ ਪਰੀਖ[6] ॥
ਜਲ ਪੁਰਾਇਨਿ[7] ਰਸ ਕਮਲ ਪਰੀਖ[8] ॥ ਸਬਦਿ ਰਤੇ ਮੀਠ[9]ਰਸੁ ਈਖ[10] ॥ ੩ ॥

ਤਿਸੁ ਕਾ ਪਰਮਾਰਥੁ:–

ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਜਦਿ ਸਚਾ ਗੁਰੂ ਕਰਹਿ ਅਰੁ ਉਸ ਕੀ ਦੀਖਿਆ ਲੇਹਿ ਅਰੁ ਉਹੁ ਤੁਮ ਕੰਉ ਸਚੀ ਸੀਖ ਦੇ ਅਰੁ ਉਸ ਸਚੇ ਗੁਰੂ ਕੀ ਸੀਖ ਤੇਰਾ ਮਨੁ ਤਨੁ ਸੀਤਲੁ ਹੋਇ ਜਾਇ ਅਰੁ ਸਚ ਕੰਉ ਪਰਖਹਿ, ਸਹੀ ਕਰਿ ਮੰਨਹਿ ਉਸ ਕਾ ਉਪਦੇਸੁ ਅਰੁ ਉਸ ਕਾ ਸਬਦੁ ਈਖ ਕੀ ਨਿਆਈਂ ਤੁਮ ਕੰਉ ਮੀਠਾ ਲਾਗੈ । ਜੇ ਤੂੰ ਗੁਰੂ ਕਰਹਿ, ਬਿਨਾਂ ਗੁਰੂ ਤੇ ਈਹਾਂ ਆਵਣੁ ਕਠਨੁ ਹੈ; ਅਰੁ ਤੁਮ ਕੰਉ ਗੁਰੂ ਕੈਸੇ ਰਾਖੈ ਜੈਸੇ ਜਲ ਮਹਿ ਕਮਲੁ ਰਹਤਾ ਹੈ । ਕੈਸੇ ਰਹਤਾ ਹੈ ? ਦੀਸੈ ਤਉ ਪਾਨੀ ਮਹਿ ਪਰੁ ਪਾਨੀ ਤੇ ਓਹੁ ਕਮਲੁ ਨਿਰਾਲਮੁ ਰਹਤਾ ਹੈ; ਇਉਂ ਜਲ ਅਰੁ ਕਮਲੁ ਕੀ ਨਿਆਈਂ[11] ਤੁਮ ਕੰਉ ਨਿਰਲੰਬ ਰਾਖੈਗਾ । ਸਚੇ ਗੁਰ ਕਾ ਉਪਦੇਸੁ ਤੂੰ ਲੇਹਿ । ਜਿਉਂ ਈਖ ਕੰਉ ਮਿਠਾਈ ਹੈ ਤਿਉਂ ਉਹੁ ਸਬਦੁ ਤੁਮ ਕੰਉ ਮੀਠਾ ਲਾਗੈਗਾ । ਏ ਨਾਨਕ ! ਜੇ ਤੂੰ ਈਹਾਂ ਆਇਆ ਚਾਹਤਾ ਹੈਂ ਤਉ ਜਾਇ ਕਰਿ ਸਚਾ ਗੁਰੂ ਕਰਿ" । ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਮਿਹਰਵਾਨ ! ਗੁਰੂ ਕੀ ਮਹਮਾ ਜਿ ਤੈਂ ਐਸੀ ਕਹੀ, ਤੇਰੇ ਨਾਮੁ ਤੇ ਤਉ ਉਪਰਿ ਕਿਛੁ ਨਾਹਿ । ਜਦਿ ਤੇਰਾ ਨਾਮੁ ਸਿਮਰਿਆ ਤਬ ਭੀ ਕਾਣਿ ਰਹੀ ਗੁਰੂ ਕੀ"[12] । ਤਬ ਸ੍ਰੀ ਪਾਰਬ੍ਰਹਮ ਪਰਮੇਸੁਰ ਬਾਬੇ ਨਾਨਕ ਕੰਉ ਕਹਿਆ ਜਿ:–

ਹੁਕਮਿ ਸੰਜੋਗੀ ਗੜਿ ਦਸ ਦੁਆਰ[13] ॥ ਪੰਚ[14] ਵਸਹਿ ਮਿਲਿ ਜੋਤਿ ਅਪਾਰ ॥
ਆਪਿ ਤੁਲੈ ਆਪੇ ਵਣਜਾਰਾ ॥ ਨਾਨਕ ਨਾਮਿ ਸਵਾਰਣਹਾਰਾ ॥੪॥੫॥

ਤਿਸੁ ਕਾ ਪਰਮਾਰਥੁ :—

"ਏ ਨਾਨਕ ! ਮੇਰਾ ਹੁਕਮੁ ਹੈ, ਏਹੁ ਜਿ ਮਨੁਖੁ ਹੈ ਏਸੁ ਕਾ ਗੜ੍ਹ[15]ਏਹੁ ਦੇਹੀ ਹੈ, ਤਿਸੁ ਮਹਿ ਦਸ ਦੁਆਰ ਹੈਂ ਅਰੁ ਤਿਸ ਮਹਿ ਪੰਚ[16] ਵਸਤੇ ਹੈਂ, ਤਿਨਿ ਮਿਲਿ ਕਰਿ ਇਸੁ ਕੰਉ ਜੋਤਿ ਹੋਤੀ ਹੈ, ਕੈਸੀ ਜੋਤਿ ਹੋਤੀ ਹੈ, ਜਿ ਅਪਾਰ ਜੋਤਿ ਹੋਤੀ ਹੈ । ਤਿਸੁ ਮਹਿ ਆਪਿ ਨਿਰੰਜਨੁ ਬਸਤਾ ਹੈ । ਆਪੇ ਬੈਪਾਰੀ ਹੈ, ਆਪੇ ਬਸਤੁ[17] ਹੈ, ਆਪੇ ਵਣਜਾਰਾ ਹੈ । ਆਪੇ

---

[1]ਪਤ੍ਰਿਆਉਂਦਾ (ਫਲਦਾ-ਫੁਲਦਾ) ਹੈ । [2]ਪੈਂਦਾ । [3]ਰਮਣ ਕਰਦਾ ਹੈ, ਵਿਆਪਦਾ ਹੈ । [4]ਸਿਖਾਜ, ਨਸੀਹਤ । [5]ਸਹੀ ਪਾਠ–'ਸੀਤਲ' । [6]ਪਰੀਖਿਆ, ਪਰਖ । [7]ਚੁਪੱਤੀ । [8]ਰਸ (ਜਲ) ਉਤੇ ਪੁਰਾਇਨਿ (ਚੁਪੱਤੀ) ਤੇ ਕਮਲ ਵਾਂਗੂ ਨਿਰਲੇਪ । [9]ਸਹੀ ਪਾਠ–'ਮਿਠਾ' । [10]ਇੱਖ, ਕਮਾਦ । [11]ਤਰ੍ਹਾਂ, ਵਾਂਗੂ । [12]ਵੇਖੋ ੧੧੧ ਸਫ਼ੇ ਦਾ ਨੋਟ ਨੰਬਰ ੫ । [13]ਹੁਕਮ ਦੇ ਸੰਜੋਗ ਨਾਲ ਇਸ ਸਰੀਰ ਰੂਪ ਗੜ੍ਹ (ਕਿਲੇ) ਦੇ ਦਸ ਦੁਆਰੇ (ਬੂਹੇ) ਹਨ–ਦੋ ਅੱਖਾਂ, ਦੋ ਕੰਨ, ਦੋ ਨਾਸਾਂ (ਨਾਸਿਕਾਂ), ਮੂੰਹ, ਇੰਦ੍ਰੀ, ਗੁਦਾ ਤੇ ਦਸਮ ਦੁਆਰ । [14]ਪੰਜ ਤਤ–ਅਪ (ਪਾਣੀ), ਤੇਜ (ਅਗਨਿ), ਵਾਯੂ (ਹਵਾ), ਪ੍ਰਿਥਵੀ (ਧਰਤੀ) ਤੇ ਅਕਾਸ਼ । [15]ਕਿਲ੍ਹਾ । [16]ਪੰਜ ਤਤ੍ਵ । [17]ਚੀਜ਼, ਵਸਤੂ ।

ਤੋਲੁ ਹੈ ਉਹੁ ਆਪੇ ਤਰਾਜੀ[1] ਹੈ; ਆਪੇ ਤੋਲਣਹਾਰਾ ਹੈ; ਆਪੇ ਦੇਤਾ ਹੈ; ਆਪੇ ਲੇਤਾ ਹੈ; ਸਾਹੁ ਭੀ ਮੈਂ ਅਰੁ ਵਣਜਾਰਾ ਭੀ ਮੈਂ ਆਪੇ ਨਾਨਕ ! ਗੁਰੂ ਹੰਉ ਅਰੁ ਆਪੇ ਸਿਖੁ ਹੰਉ, ਆਪੇ ਨਾਮੁ ਹੰਉ ਤਾਰੇਗਾ ਮੇਰਾ ਨਾਮੁ, ਪਣੁ ਜੇ ਦਿ ਗੁਰੂ ਕੀ ਟੇਕ ਕਰਿ ਕਰਿ ਮੇਰਾ ਨਾਮੁ ਸਿਮਰੈ। ਧਾਰਨਿ ਜਿ ਹੈ ਸਿ ਮੈਂ ਗੁਰਮੁਖਿ ਬਧੀ ਹੈ। ਨਿਗੁਰੇ ਬਹੁਤੁ ਨਿਬਹਤੀ[2] ਨਾਹੀ, ਬਿਨਾਂ ਗੁਰੂ ਤੇ ਬਸਤੁ ਪਾਈ ਨਾਹੀਂ ਜਾਤੀ। ਜਉ ਗੁਰੁ ਕੰਉ ਮਿਲੈ ਤਉ ਬਸਤੁ ਪਾਈਐ। ਗੁਰੂ ਬਿਨਾਂ ਬਸਤੁ ਪਾਈਤੀ[3] ਨਾਹੀ। ਅਰੁ ਗੁਰੂ ਸੋਈ ਜਿਸੁ ਤੇ ਕਿਛੁ ਪਾਈਐ। ਅਰੁ ਜਿਸ ਤੇ ਵਸਤੁ ਪਾਈਐ ਤਿਸ ਕੰਉ ਪਛਾਨੈ ਤਉ ਬਸਤੁ ਫਲੈ। ਗੁਰ ਕੰਉ ਕੈਸਾ ਕਰਿ ਪਛਾਨੈ ? ਜੈਸਾ ਮੁਝ ਕੰਉ ਦੇਖੈ ਤੈਸਾ ਗੁਰੂ ਕੰਉ ਦੇਖੈ, ਤਉ ਮੋਕੰਉ[4] ਮਿਲੈ। ਜਉ ਗੁਰ ਮਹਿ ਅਰੁ ਮੁਝ ਮਹਿ ਭੇਦੁ ਲਿਆਵੈ ਤਉ ਮੁਝ ਕੰਉ ਅਰੁ ਉਸ ਮਹਿ ਭੇਦੁ ਹੂਆ। ਉਹੁ ਮੁਝ ਕੰਉ ਨ ਮਿਲੈਗਾ। ਮੁਝ ਕੋ ਸੋਈ ਮਿਲੈ ਜਿ ਗੁਰ ਕੰਉ ਮੁਝ ਜੈਸਾ ਕਰਿ ਜਾਨੈ"। ਤਬ ਬਾਬੇ ਨਾਨਕ ਨਮਸਕਾਰੁ ਕੀਆ, ਕਹੈ--"ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਸਬਾਸਿ ਗੁਰੂ"। ਤਬ ਸ੍ਰੀ ਪਾਰਬ੍ਰਹਮੁ ਕਹਿਆ ਜਿ, "ਜਾਹਿ ਨਾਨਕ ! ਜਾਇ ਕਰਿ ਗੁਰੂ ਕਰਿ"। ਤਬ ਗੁਰੂ ਬਾਬਾ ਨਾਨਕੁ ਦਰਗਾਹ ਤੇ ਬਿਦਾ ਹੋਇਆ, ਇਸੁ ਜਹਾਨਿ ਆਇਆ, ਆਇ ਕਰਿ ਲਗਾ ਗੁਰੂ ਕੰਉ ਖੋਜਣੈ ਜਿ "ਇਸੁ ਪ੍ਰਿਥਮੀ ਮਹਿ ਏ ਪਰਮੇਸੁਰ ਪਾਰਬ੍ਰਹਮ ! ਤੂੰ ਮੁਝ ਕੰਉ ਸਚਾ ਗੁਰੂ ਮੇਲਿ"[5]। ਬੋਲਹੁ ਵਾਹੁਗੁਰੂ।

**ਸਲੋਕੁ**[6]

ਗੁਰ ਪਰਮੇਸੁਰੁ[7] ਦੇਖਣਾ ਗੁਰ ਮਹਿ ਭੇਦੁ ਨ ਧਰਣਾ ॥
ਪਰਮੇਸੁਰ ਤੇ ਡਰਣਾ[7] ਸਰਪਰ ਹੈ ਮਰਣਾ ਗੁਰ ਕੀ ਪਰੁ[9] ਸਰਣਾ ॥
ਨਾਨਕ ਦਾਸ ਤਾਤੇ ਦੁਤਰੁ ਤਰਣਾ[10] ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥ ੧੨੫ ॥

# ਗੁਰੂ ਜੀ ਗੋਰਖ ਹਟੜੀ ਤੇ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਇਕ ਜੋਗੀ ਨਾਲ)

ਤਬ ਜਗੁ ਨਿਸਤਾਰਣ ਕੀ ਨਿਮਿਤਿ ਗੁਰੂ ਬਾਬਾ ਫੇਰਿ ਇਸੁ ਜਹਾਨਿ ਮਹਿ ਆਇਆ। ਤਬ ਚਰਪਟ ਵਣੀ ਤੇ ਗੁਰੂ ਬਾਬਾ ਗੋਰਖ ਹਟੜੀ[11] ਕੇ ਮੇਲੇ ਜੋਗੀਆਂ ਕੇ ਮਹਿ ਜਾਇ ਨਿਕਲਾ। ਅਗੇ ਜਬ ਦੇਖੈ ਓਹੁ ਜਿ ਜੋਗੀਆਂ ਕਾ ਗੁਰੂ ਹੈ ਸਿ ਬੈਠਾ ਹੈ। ਉਨਿ ਆਗਿਆ ਕਰੀ ਹੈ ਜਿ, "ਰੇ ਬਾਬਾ ! ਜਿ ਕੋਈ ਜਿਸੁ ਜਿਸੁ ਪੰਥ ਕਾ ਆਵੈ ਤਿਸੁ ਕੰਉ ਮਨਹਿ ਨਾਹੀਂ ਕਰਣਾ, ਏਕ ਸੀ ਭੁਗਤਿ[12] ਦੇਣੀ, ਭਾਵੈ ਬਾਬੂ ਹੋਵੈ ਭਾਵੈ ਜੋਗੀ, ਬੈਰਾਗੀ-ਗ੍ਰਿਸਤੀ ਹੋਵੈ ਭੁਗਤਿ ਏਕ ਸੀ ਦੇਣੀ, ਭੰਡਾਰਾ ਨਾਥ ਕਾ ਏਕ ਸਾ ਬਾਂਟਣਾ"। ਤਬ ਗੁਰੂ ਬਾਬੇ ਭੰਡਾਰੇ ਕਾ ਤਮਾਸਾ ਦੇਖਿਆ, ਦੇਖਿ

---

[1]ਤਰਾਜੂ (ਤੱਕੜੀ) ਨਾਲ ਤੋਲਣ ਵਾਲਾ। [2]ਨਿਭਦੀ। [3]ਪਾਈਦੀ। [4]ਮੈਨੂੰ। [5]ਇਹ ਕਹਿਣਾ ਲਿਖਾਰੀ ਦੀ ਭੁਲ ਹੈ ਕਿ ਗੁਰੂ ਨਾਨਕ ਸਾਹਿਬ ਗੁਰੂ ਦੀ ਭਾਲ ਕਰਦੇ ਰਹੇ। ਵੇਖੋ ਪੰਨਾ ੧੧੧ ਦਾ ਫੁਟ ਨੋਟ ਨੰਬਰ ੫। [6]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [7]ਗੁਰੂ ਨੂੰ ਪਰਮੇਸ਼ੁਰ ਕਰਕੇ ਦੇਖਣਾ। [8]ਜਦ ਕਦ, ਨਿਸਚੇ ਨਾਲ। [9]ਪੜ ਦਾ ਪ੍ਰਤੀ ਰੂਪ, ਪੈ, ਲੱਗ। [10]ਸੰਸਾਰ ਰੂਪ ਸਮੁੰਦ੍ਰ ਜੋ ਦੁਸਤਰ (ਔਖਾ) ਹੈ ਤਰਿਆ ਜਾਵੇ। [11]ਪਿਸ਼ਾਵਰ (ਸੂਬਾ ਸਰਹੱਦ-ਪਾਕਿਸਤਾਨ) ਵਿਚ ਇਕ ਉੱਚੀ ਥਾਂ, ਜਿੱਥੇ ਗੋਰਖ ਦਾ ਸਥਾਨ ਤੇ ਮੰਦਿਰ ਹੈ। ਏਥੇ ਸਿੱਖ-ਰਾਜ ਦੇ ਸਮੇਂ ਇੱਕ ਪੱਕਾ ਕਿਲ੍ਹਾ ਬਣਾਇਆ ਗਇਆ ਸੀ। ਗੁਰੂ ਨਾਨਕ ਦੀ ਯਾਦਗਾਰ ਵਿਚ ਏਥੇ ਇਕ ਗੁਰਦੁਆਰਾ ਬਣਿਆ ਹੋਇਆ ਹੈ। [12]ਭੋਜਨ।

ਕਰਿ ਉਸੁ ਸਨਮੁਖ ਜੋਗੀ ਕਉ ਜਾਇ ਮਿਲੇ, ਲਾਗੇ ਗਿਆਨਿ ਕੀਆਂ ਬਾਤਾਂ ਕਰਨੈ । ਤਬ ਗੁਰੂ ਬਾਬਾ ਨਾਨਕ ਕਿਛੁ ਉਨ ਕੰਉ ਅਧਿਕ ਬਾਤ ਲਾਗਾ ਸੁਨਾਵਨੇ । ਉਨਹੁ ਨ ਜਾਨਾ ਜਿ ਏਹੁ ਬਾਬਾ ਨਾਨਕੁ ਹੈ । ਤਬ ਉਨਿ ਜੋਗੀ ਬੋਲਾ ਜਿ, 'ਬਾਬੂ ! ਤੂੰ ਗ੍ਰਿਸਤੀ ਹੈਂ ਕਿ ਉਦਾਸੀ ਹੈਂ ?" ਕਹੈ : "ਜੀ, ਮੈਂ ਗ੍ਰਿਸਤੀ ਹੰਉ" । ਤਬ ਉਨਿ ਜੋਗੀ ਨੇ ਕਹਿਆ ਜਿ, "ਸੁਨਿਹੋ ਬਾਬੂ !

**ਸਲੋਕੁ ॥**

ਅਮਲੀ ਹੋਇ ਕਰਿ ਕਰੈ ਧਿਆਨੁ ॥ ਗ੍ਰਿਸਤੀ ਹੋਇ ਕਰਿ ਕਥੈ ਗਿਆਨੁ ॥
ਅਤੀਤੁ ਹੋਇ ਕਰਿ ਚਿਤਵੈ ਆਸਾ ॥ ਪ੍ਰਣਵੈ ਗੋਰਖੁ ਓਹੁ ਫੂਸੋ ਫਾਸਾ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਉਨਿ ਜੋਗੀ ਨੇ ਕਹਿਆ ਜਿ, "ਸੁਨਿਹੋ ਬਾਬੂ ! ਜਿ ਅਮਲੀ ਜੀਉ ਹੈ ਸਿ ਤਿਸ ਕੈ ਧਿਆਨੁ ਨਾਹੀ, ਨ ਗੁਰ ਕਾ ਨ ਪਰਮੇਸੁਰ ਕਾ । ਧਿਆਨੁ ਅਮਲ ਮਹਿ, ਜਉ ਨ ਪੀਵੈ ਤਉ ਅਮਲ ਮਹਿ ਜੀਉ, ਜਾਂ ਪੀਵੈ ਤਾਂ ਮਸਤਾਨੁ ਹੋਵੈ । ਅਮਲੀ ਕੰਉ ਧਿਆਨੁ ਨਾਹੀ ਅਰੁ ਗ੍ਰਿਸਤੀ ਕੰਉ ਗਿਆਨੁ ਨਾਹੀ । ਗ੍ਰਿਸਤੀ ਕੈ ਧੰਧਾ ਬਹੁਤੁ ਹੈ । ਜਉ ਧੰਧਾ ਛੋਡੈ ਤਉ ਗ੍ਰਿਸਤੁ ਨ ਚਲੇ, ਜਉ ਗਿਆਨੁ ਕਰੈ ਤਉ ਧੰਧਾ ਨ ਹੋਇ । ਜਬ ਤੂ ਗਿਆਨੁ ਮਹਿੰ ਰਹਿਹਿ ਤਬ ਗ੍ਰਿਸਤੁ ਛੋਡਿ ਮੁੰਦ੍ਰਾ ਝੋਲੀ ਪਹਿਰੁ, ਡੰਡਾ ਬਿਭੂਤ ਖਿੰਥਾ ਜੋਗੁ ਮਾਰਗੁ ਲੇਹਿ, ਤਉ ਗਿਆਨੁ ਮਾਰਗ ਮਹਿ ਆਵਹਿ, ਗਿਆਨ ਕੀਆਂ ਬਾਤਾਂ ਕਰਹਿ; ਬਿਨਾਂ ਜੋਗ ਲੀਏ ਤੇ ਮੁੰਦ੍ਰਾ ਪਹਰੀ ਤੇ ਗਿਆਨੁ ਕਿਆ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਜੋਗੀ ! ਕਿਛੁ ਕੰਨ ਫਾੜਿ ਕਰਿ ਕਰਿ, ਮੁੰਦ੍ਰਾ ਪਹਿਰੀ ਕਰਿ ਕਰਿ ਜੋਗੀ ਅਤੀਤੁ ਏਹੁ ਨਾਹੀਂ ਹੋਤਾ । ਜਿਨਹੁ ਬਸਤ੍ਰਹੁ ਅਰੁ ਬਾਤ ਬੁਝੇ ਏਹੁ ਅਤੀਤੁ ਹੋਤਾ ਹੈ ਸੇ ਬਾਤਾਂ ਤੂੰ ਸੁਨਿ ਲੇਹਿ" । ਤਬ ਗੁਰੂ ਬਾਬਾ ਨਾਨਕੁ ਜੀ ਗਵੜੀ ਰਾਗ[1] ਮਹਿ ਉਪਦੇਸੀ ਬਾਣੀ ਬੋਲਿ ਉਠਾ ਜਿ:–

ਮੁੰਦ੍ਰਾ ਤੇ ਘਟ ਭੀਤਰਿ[2] ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ[3] ॥
ਪੰਚ ਚੇਲੇ[4] ਵਸਿ ਕੀਜਹਿ ਰਾਵਲ[5] ਇਹੁ ਮਨੁ ਕੀਜੈ ਡੰਡਾਤਾ[6] ॥੧॥
ਜੋਗ ਜੁਗਤਿ ਇਵ ਪਾਵਸਿਤਾ[7] ॥
ਏਕੁ ਸਬਦੁ ਦੂਜਾ ਹੋਰੁ ਨਾਸਤਿ[8] ਕੰਦ ਮੂਲਿ ਮਨੁ ਲਾਵਸਿਤਾ[9] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਸੁਨਿਹੋ ਜੋਗੀ ਰਾਵਲਾ ! ਮੁੰਦ੍ਰਾ ਤੇਈ ਹੈਂ ਜਿ ਮਨ ਮਹਿ ਮੁੰਦ੍ਰਾ ਹੈਂ ਜਿ ਬਾਹਰ ਕੇ ਕੰਨ ਫਾਟੇ ਅਰ ਮਨ ਕੀਆਂ ਮੁੰਦ੍ਰਾਂ ਨ ਪਹਿਰੀਆਂ ਤਉ ਕਹਾ ਹੂਆ? ਜੇ ਕੰਨ ਫਾਟੇ ਤਬ ਕਿਛੁ ਜੋਗੀ ਹੂਆ ਨਾਹੀ ਨਾ, ਜੋਗੀ ਤਉ ਹੋਇ ਜਬ ਜੋਗ ਲਛਣ ਹੋਹਿ । ਕੈਸੇ ? ਮਨ ਕੀਆਂ ਮੁੰਦ੍ਰਾ ਪਹਿਰੇ; ਕਾਂਇਆਂ ਕੀ ਖਿੰਥਾ ਪਹਿਰੈ । ਅਵਰਿ ਜਿ ਚੇਲੇ ਕਰਤੇ ਹੈਂ ਸਿ ਉਹੁ ਚੇਲੇ ਨਾਹੀ । ਪੰਚ ਜਿ ਅੰਤਰਿ ਤਸਕਰ[10] ਹੈਂ ਇਨ ਕੰਉ ਸਾਧ ਕਰਿ ਚੇਲਿਅਹੁ ਕਰੈ, ਤਉ ਉਹੁ ਗੁਰੂ ਬੋਲੀਐ । ਜਉ ਲਉ ਏ ਅੰਤਰਿ ਕੇ ਭੂਤ ਨਾਹੀਂ ਬਸਿ, ਇਨਿ ਕਉ ਚੇਲੇ ਨਾਹੀਂ ਕਰਤਾ ਤਬ ਏਹੁ ਗੁਰੂ ਕਾਹੇਕਾ ? ਅਰੁ ਮਨ ਕਾ ਡੰਡਾ ਕਰੁ, ਕਾਠ ਕੈ ਡੰਡੈ ਜੋਗੀ ਨਾਹੀ ਹੋਤਾ । ਜਬ ਮਨੁ ਟਿਕੈ ਤਬ ਡੰਡਾ ਹੋਇ ਤਬ ਏਹੁ ਜੋਗ ਕੀ ਜੁਗਤਿ ਪਾਵੈ ਜਬ ਐਸਾ ਹੋਇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ[11] ॥

---

[1]ਗਉੜੀ ਚੇਤੀ ਮਹਲਾ ੧–੧੫ । [2]ਘਟ (ਹਿਰਦੇ) ਭੀਤਰਿ (ਵਿਚ) । [3]ਕਫ਼ਨੀ । [4]ਪੰਜ ਚੇਲੇ–ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ । [5]ਜੋਗੀ । [6]ਡੰਡਾ । [7]ਜੋਗ ਦੀ ਜੁਗਤਿ ਤੂੰ ਇਵ (ਇਉਂ ਜਾਂ ਇਸ ਤਰ੍ਹਾਂ) ਪਾਵਸਿਤਾ (ਪਾਵੇਂਗਾ) । [8]ਦੂਜਾ (ਦ੍ਵਿਤੀਯਾ) ਨਾਸਤਿ (ਨਹੀਂ ਹੈ) । ਭਾਵ–ਇਕ ਸ਼ਬਦ (ਬ੍ਰਹਮ) ਹੈ, ਹੋਰ ਕੁਝ ਨਹੀਂ । [9]ਕੰਦ ਮੂਲ ਖਾ ਕੇ ਮਨ ਨੂੰ ਪਰਚਾਵੇਂ । [10]ਚੋਰ । [11]ਅਸੀਂ ਗੁਰੂ ਨੂੰ ਹੀ ਗੰਗਾ ਬਣਾ ਲਿਆ ਹੈ ।

ਤ੍ਰਿਭਵਣ ਤਾਰਣ ਹਾਰੁ ਸੁਆਮੀ ਏਕੁ ਨ ਸਿਮਰਹਿ[1] ਅੰਧਾਤਾ[2] ॥ ੨ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਜੋਗੀ, ਰਾਵਲ ਅੰਧੇ ! ਤੂ ਏਕੁ ਬਡਾ ਅੰਧਾ ਜੋਗੀ ਹੈਂ। ਰਾਵਲ ! ਸੁਨੁ ਰੇ, ਜੇ ਮੂੰਡੁ ਮੁੰਡਾਇਆ ਅਰੁ ਮੂੰਡਾਵਨਹਾਰਾ ਗੁਰੂ ਹੋਤਾ ਹੈ ਤਬ ਹਮਰਾ ਗੁਰੂ ਗੰਗਾ ਹੈ। ਜਹਾਂ ਹਮ ਮੂੰਡੁ ਮੁੰਡਾਇਵਤੇ ਹੈਂ, ਤ੍ਰਈ ਲੋਕ ਤਾਰਣਹਾਰਾ ਹਰਿ ਹੈ, ਸੁ ਗੰਗਾ ਕੇ ਉਪਰਿ ਕੰਠਿ[3] ਹਰਿ ਕਾ ਦੁਆਰੁ ਹੈ, ਤਹਾਂ ਹਰਿ ਦੁਆਰੇ ਮਹਿ ਹਮ ਇਸਨਾਨੁ ਕਰਤੇ ਹੈਂ ਅਰੁ ਜਿ ਝਾੜ ਕੈ ਉਪਕੰਠਿ[4] ਰਾਵਲ ! ਸਿਰੁ ਮੁਡਾਵਹਿਗੇ ਟਕੈ ਕੈ ਅਰਥਿ ਕਰਿ ਕਰਿ, ਪਰਾਏ ਘਰ ਮੰਗਣੈ ਕਉ, ਉਨਿ ਕੀ ਗਤਿ ਕਿਉਂ ਕਰਿ ਹੋਇਗੀ ? ਅਰੁ ਜਹਾਂ ਤ੍ਰਈ ਲੋਕ ਤਾਰਣਹਾਰੇ ਕਾ ਨਿਵਾਸੁ ਹੈ ਅਰੁ ਗੰਗਾ ਗੁਰੂ ਹੈ ਅਰੁ ਗੰਗਾ ਕੇ ਉਪਕੰਠਿ ਗ੍ਰਿਸਤੀ ਦਾਨੁ ਕਰਣੈ ਕੀ ਨਿਮਿਤਿ ਮੂੰਡੁ ਮੁੰਡਾਵਤੇ ਹੈਂ ਉਨ ਕੀ ਗਤਿ ਨ ਹੋਇਗੀ ? ਜਿ ਦਾਨੁ ਭੀ ਕਰਹਿ, ਇਸਨਾਨੁ ਭੀ ਕਰਹਿ ਅਰੁ ਨਾਮੁ ਭੀ ਸਿਮਰਹਿ ਗ੍ਰਿਸਤੀ, ਤਿਨ ਕੀ ਪਰਮ ਗਤਿ ਹੋਇਗੀ, ਓਹਿ ਪਰਮੁ ਪਦੁ ਪਾਵਹਿਗੇ। ਰੇ ਅੰਧੇ ! ਤੁਮਿ ਦਾਨੁ ਕਰਹੁ ਨਾਹੀਂ, ਨ ਇਸਨਾਨੁ ਕਰਹੁ, ਨ ਨਾਮੁ ਸਿਮਰਹੁ, ਟੂਕੇ[5] ਹੀ ਮੰਗਿ ਮੰਗਿ ਖਾਹੁ; ਤੁਮਾਰੀ ਗਤਿ[6] ਕਹਾਂ ਹੋਇ ? ਤੁਮਿ ਨਰਕੀ ਜੀਵ ਹਉ"। ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਸੁਨਿ ਰੇ ਰਾਵਲਾ !

ਕਰਿ ਪਖੰਡੁ[7] ਗਲੀ ਮਨੁ ਲਾਵਸਿ, ਸੰਸਾ ਮੂਲਿ ਨ ਜਾਵਸਿਤਾ[8] ॥
ਏਕਸ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕਿਵ[9] ਧਾਵਸਿਤਾ[10] ॥੨॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਕਹਿਆ, ਸੁਨਿ ਰੇ ਰਾਵਲ ! ਤੁਮਿ ਜਿ ਬਿਟੰਬੁ[11] ਕਰਤੇ ਹਉ ਸਿ ਕਿਛੁ ਪਟੰਬੁ ਪਰਮੇਸੁਰ ਕੇ ਮਿਲਣੇ ਕਉ ਨਾਹੀਂ ਕਰਤੇ। ਤੁਮਿ ਜਿ ਪਟੰਬੁ ਕਰਤੇ ਹੋ ਸਿ ਗਲੀਐ ਦੇਖਣੈ ਦਿਖਾਵਣੇ ਕਉ ਕਰਤੇ ਹੰਉ। ਜਿ ਹਮਿ ਟੂਕੈ ਭੀ ਮੰਗਿ ਏਤੇ ਭੇਸਿ ਖਾਹਿ ਅਰੁ ਗਲੀਐ ਭੀ ਦੇਖਤੇ ਫਿਰਹਿ। ਤੁਮਾਰੇ ਆਤਮੇ ਤੇ ਅਜਹੂ ਸੰਸਾ ਗਇਆ ਨਾਹੀਂ। ਪਣੁ ਜੇ ਏਕ ਪਰਮੇਸੁਰ ਉਪਰਿ ਮਨੁ ਰਖਿ ਕਰਿ ਮੁੰਦ੍ਰਾ ਪਹਿਰਹੁ ਤਬ ਤੁਮਰਾ ਭਲਾ ਹੋਇ। ਲਬੁ ਅਰੁ ਲੋਭੁ ਉਪਰਿ ਤੁਮਿ ਕਿਵ ਧਾਵਤੇ ਹੰਉ ?" ਤਬ ਬਹੁੜਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਜਪਸਿ ਨਿਰੰਜਨੁ ਰਚਸਿ ਮਨਾ[12] ॥ ਕਾਹੇ ਬੋਲਸਿ[13] ਜੋਗੀ ਕਪਟੁ ਘਨਾ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਏ ਜੋਗੀ ! ਤੂੰ ਕਾਹੇ ਕਉ ਕੂੜੁ ਬੋਲਤਾ ਹੈਂ ਬਿਨਾਂ ਪਰਚੇ ਤੇ, ਬਿਨਾਂ ਨਿਰੰਜਨ ਜਪੇ ਤੇ ? ਇਉਂ ਨਿਰੰਜਨੁ ਖੁਸੀ ਨਾਹੀਂ ਭੇਖਿ ਕੀਏ ਹੋਤਾ" ਤਬ ਉਨਿ ਜੋਗੀ ਕਹਿਆ : "ਜੇ ਭੇਖੁ ਕੀਆ ਸਿ ਕਿਛੁ ਭੇਖ ਕੀ ਲਜ ਨਿਰੰਜਨੁ ਰਖੈਗਾ ?" ਤਬ ਗੁਰੂ ਬਾਬੇ ਕਹਿਆ ਜਿ :–

ਕਾਇਆ[14] ਕਮਲੀ[15] ਹੰਸੁ[16] ਇਆਣਾ[17] ਮੇਰੀ ਮੇਰੀ ਕਰਤਿ ਬਿਹਾਣੀਤਾ[18] ॥

---

[1]ਸਹੀ ਪਾਠ–'ਚੇਤਸਿ'। [2]ਅੰਨ੍ਹਾ, ਅਗਿਆਨੀ (ਜੀਵ)। [3]ਕਿਨਾਰੇ (ਉਪਕੰਠ)। [4]ਝਾੜ ਦੇ ਉਪਕੰਠ (ਕਿਨਾਰੇ)। [5]ਟੁਕੜੇ, ਰੋਟੀਆਂ। [6]ਮੁਕਤੀ। [7]ਸਹੀ ਪਾਠ–'ਪਟੰਬੁ'। ਅਰਥਾਤ–ਪਾਖੰਡ। [8]ਇਸ ਤਰ੍ਹਾਂ ਸੰਸਾ ਬਿਲਕੁਲ ਨਹੀਂ ਜਾਵੇਗਾ। [9]ਸਹੀ ਪਾਠ–'ਕੀ'। [10]ਲਬ ਲੋਭ ਨੂੰ ਕੀ ਦੌੜਦਾ ਹੈ। [11]ਪਟੰਬ, ਅਰਥਾਤ–ਪਾਖੰਡ। [12]ਤੂੰ ਉਸ ਨਿਰੰਜਨ (ਮਾਇਆ ਤੋਂ ਰਹਿਤ–ਕਰਤਾਰ) ਨਾਲ ਆਪਣਾ ਮਨ ਰਚਾ। [13]ਸਹੀ ਪਾਠ–'ਬੋਲਹਿ'। [14]ਸਰੀਰ, ਦੇਹ। [15]ਝੱਲੀ, ਪਾਗਲ। [16]ਜੀਵ। [17]ਬੇ ਸਮਝ, ਬਾਲ-ਬੁੱਧ। [18]'ਮੇਰੀ ਮੇਰੀ' ਕਰਦਿਆਂ (ਐਵੇਂ ਉਮਰ) ਬੀਤ ਗਈ।

ਪ੍ਰਣਵਤਿ[1] ਨਾਨਕੁ ਨਾਗੀ ਦਾਝੈ[2] ਫਿਰਿ ਪਾਛੈ ਪਛੁਤਾਣੀਤਾ ॥ ੪ ॥ ੩ ॥ ੧੫ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਜੋਗੀ ! ਕਾਇਆ ਜਿ ਹੈ, ਸਿ ਕਮਲੀ ਹੈ ਤਿਸ ਕੈ ਬੀਚਿ ਏਹੁ ਜਿ ਹੰਸੁ ਹੈ ਸਿ ਇਆਣਾ ਹੈ। ਇਸੁ ਭੇਸਿ ਕਾਇਆ ਕੀ ਲਜਾ[3] ਨਿਰੰਜਨੁ ਤਉ ਹੀ ਰਾਖੈ ਜਬ ਏਸ ਕੰਉ ਪ੍ਰੇਮੁ ਨਿਰੰਜਨ ਸਿੰਉ ਹੋਇ। ਕਬ ਸਾਰੀ ਅਵਰਦਾ[4] ਏਸੁ ਮੇਰੀ ਮੇਰੀ ਮਾਇਆ ਕੰਉ ਹਾਇ ਹਾਇ ਕਰਤੇ ਹੀ ਬਿਹਾਇ[5] ਗਈ। ਤਬ ਏਸ ਕੰਉ ਕੈਸੇ ਸੁ ਪਰਸੰਨੁ ਹੋਇ ਨਿਰੰਜਨੁ, ਮਾਇਆ ਅਰੁ ਅਭਿਮਾਨੁ ਅਰੁ ਹੰਉਮੈ ਸਿੰਉ ਏਹੁ ਦਝਤਾ ਹੈ ਸਿ ਫਿਰਿ ਏਹੁ ਜੀਉ ਪਛੁਤਾਵੈਗਾ, ਫਿਰਿ ਇਸ ਕੰਉ ਏਹੁ ਅਵਸਰੁ[6] ਹਥਿ ਨ ਆਵੇਗਾ। ਜੇ ਇਬ ਸਿਮਰੈ ਪ੍ਰੀਤਿ ਕਰਿ ਕਰਿ, ਤਬ ਏਸ ਕਾ ਭਲਾ ਹੈ"। ਤਬ ਜਦਿ ਗੁਰੂ ਬਾਬੇ ਕਹਿਆ ਜਿ 'ਪ੍ਰਣਵਤਿ ਨਾਨਕੁ ਨਾਗੀ ਦਾਝੈ' ਭੋਗ ਮਹਿ, ਬਾਬੇ ਨਾਨਕ ਨਾਮੁ ਕਹਿਆ ਤਬ ਜੋਗੀ ਨੇ ਜਾਣਿਆ ਜਿ "ਨਾਨਕੁ ਜਿ ਕਹੀਤਾ[7] ਥਾ ਸਿ ਇਹੀ ਹੈ"। ਤਬ ਜੋਗੀ ਨੇ ਅਦੇਸੁ ਕੀਆ ਜਿ, "ਅਦੇਸੁ ਹੋ ਗੁਰੂ ਨਾਨਕ ਅਦੇਸੁ ! ਮੈਂ ਜਾਣਿਆ ਜਿ ਪ੍ਰਿਥਮੀ ਕੇ ਵੇਖੈ ਐਸਾ ਕਵਨੁ ਹੈ ਜਿ ਐਸੀ ਕਹਿ ਜਾਣੈ ਬਿਨਾਂ ਸਚ ਬੀਂ । ਸੁ ਸਚਾ ਬਾਬਾ ਨਾਨਕੁ ਹੈ ਜਿਨਿ ਨਿਰੰਜਨੁ ਜਾਣਿਆ ਹੈ, ਜਿਸੁ ਆਗੈ ਚਉਰਾਸੀਹੁ ਸਿਧਹੁ ਨਿਮਸਕਾਰੁ ਕੀਆ ਹੈ। ਧੰਨਿ ਹਮਾਰੇ ਭਾਗ ਗੁਰੂ ਜੀ ! ਜਿ ਹਮ ਅਪਤ[8] ਕੰਤੈ ਤੇਰਾ ਦਰਸਨੁ ਹੋਆ, ਜਿਤਨਾ ਹਮ ਕਿਛੁ ਬੋਲੇ ਹੈ ਸਿ ਸਤੁ[9] ਚੂਕ ਪੜੀ। ਦਇਆਲ ਜੀ ! ਅਬ ਤੂੰ ਦਇਆਲੁ ਹੋਹੁ ਜੋਗ ਕੇ ਭੇਖ ਕੀ ਰਾਖੁ"। ਤਬ ਗੁਰੂ ਬਾਬਾ ਬੋਲਿਆ ਜਿ, "ਜਾਹਿ ਰੇ ਜੋਗੀ ! ਤੁਮਾਰੀ ਪਰਮਗਤਿ ਹੋਈ। ਸਾਧ ਕੇ ਮਿਲਣੇ ਕਾ ਏਹੁ ਬਸੇਖੁ ਜਿ ਤੁਮਰੀ ਪਰਮਗਤਿ ਹੋਵਉ"। ਬੋਲਹੁ ਵਾਹਗੁਰੂ।

**ਸਲੋਕੁ[10] ॥**

ਗੁਰੂ ਗੁਰੂ ਕੈ ਸਿਮਰਣੈ ਮਨ ਕਾ ਹੋਇ ਸੰਤੋਖੁ ॥
ਜਨਮ ਜਨਮ ਮਲੁ ਉਤਰੈ ਕਬਹੂ ਨ ਲਾਗੈ ਦੋਖੁ ॥
ਨਾਨਕ ਦਾਸਿ ਜਿ ਹਰਿ ਭਜੈ ਤਿਸ ਕਾ ਹੋਵੈ ਮੋਖੁ[11] ॥੧॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੨੬॥

## ਸ੍ਰੀ ਗੁਰੂ ਨਾਨਕ ਦੇਵ ਜੀ ਉੱਤਰ ਤੋਂ ਪੱਛਮ ਵਲ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਉਤਰ ਕੀ ਧਰਤੀ ਤੇ ਪਛਮ ਕੀ ਧਰਤੀ ਕੰਉ ਰਮੇ। ਏਕੁ ਬਰਸੁ ਉਤਰ ਰਹੇ, ਫਿਰ ਗੁਰੂ ਬਾਬਾ ਨਾਨਕੁ ਮੁਲਤਾਨ ਕੀ ਧਰਤੀ ਗਇਆ। ਤਬ ਮੁਲਤਾਨ ਤੀ ਓਰੈ[12] ਰਾਵੀ ਕੀ ਉਤਲੀ ਤਰਫ ਇਸੁ ਪੰਜਾਬ ਤੇ ਜਾਂਦਿਆਂ ਮੁਲਤਾਨ ਕੰਉ ਵਾਵੀ ਤਰਫ[13] ਮਹਾਂ ਜੰਗਲੁ ਉਜਾੜਿ ਥਾ, ਊਹਾਂ[14] ਊਪਰ ਤੇ ਮੇਘੁ[15] ਲਾਗਾ ਬਰਸਣੈ। ਮੇਘ

---

[1]ਕਹਿੰਦਾ ਹੈ। [2]ਦੇਹ ਨਾਗੀ (ਨੰਗੀ) ਦਝੈ (ਸੜਦੀ) ਹੈ। [3]ਸ਼ਰਮ। [4]ਉਮਰ। [5]ਗੁਜ਼ਰ। [6]ਸਮਾਂ। [7]ਕਹੀਦਾ। [8]ਪਤ (ਇਜ਼ਤ) ਤੋਂ ਰਹਿਤ। [9]ਉਹ ਸਚ ਮੁੱਚ। [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [11]ਪਾਰ ਨਿਸਤਾਰਾ, ਮੁਕਤੀ। [12]ਮੁਲਤਾਨ ਤੋਂ ਉਰਲੇ ਪਾਸੇ। [13]ਬਾਏਂ, ਖੱਬੇ ਪਾਸੇ। [14]ਵਹਾਂ, ਉਥੇ। [15]ਬੱਦਲ।

ਦੇ ਵਰਸਣੇ ਸਾਥ ਮੋਰ ਲਾਗੇ ਬੋਲਣੇ। ਮੋਰੀ[1] ਪਾਇਲੁ[2] ਪਾਇਆ ਅਨੰਦ ਬਿਚਿ, ਮੋਰ ਲਾਗੇ ਨਾਚਣੇ। ਜਿਉਂ ਜਿਉਂ ਮੀਹੁ ਪਵੈ ਤਿਉਂ ਤਿਉਂ ਮੋਰ ਪਾਇਲ ਤੇ ਖੁਸੀ ਹੋਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਮੋਰ ਦੇਖਦਾ ਹੈਂ ਜਿ ਖੁਸੀ ਹੋਏ ਹੈਨਿ"। ਅਖੈ, "ਜੀ, ਆਹੋ ! ਮਹਾਂ ਖੁਸੀ ਹੋਏ ਹੈਨਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਮੋਰ ਮੀਹੁ ਵੇਖਿ ਖੁਸੀ ਹੋਇ, ਇਸਤ੍ਰੀ ਭਰਤਾ[3] ਦੇਖਿ ਖੁਸੀ ਹੋਇ, ਭਗਤੁ ਪਰਮੇਸੁਰ ਮਿਲਿਐ ਖੁਸੀ ਹੋਇ। ਦਿਖਾ, ਮਰਦਾਨਿਆਂ ! ਏਹਿ ਤਾਂ ਕਿੰਨਾਂ ਖੁਸੀ ਹੋਏ ਜਾਂ ਏਨਾਂ ਦੀ ਉਮੇਦ ਵਰਿ ਆਈ[4], ਏਹਿ ਪਰਮੇਸੁਰ ਥਾਂਵਹੁ ਮੀਹੁ ਮੰਗਦੇ ਸੇ, ਇਨ੍ਹਾਂ ਮੀਹੁ ਪਾਇਆ ਤਾਂ ਖੁਸੀ ਹੋਏ। ਪਣੁ ਮਰਦਾਨਿਆਂ ਅਸੀਂ ਤਾਂ ਕਿੰਨਾ ਖੁਸੀ ਹੋਵਾ ਹਾਂ[5] ਜਾਂ ਮਿਹਰਿ ਪਰਮੇਸੁਰ ਦੀ ਥੀਵੈ[6]"। ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿ ਉਠਾ ਵਡਹੰਸ ਰਾਗ ਵਿਚਿ, ਬਿਰਹੀ ਉਪਦੇਸੀ ਪ੍ਰੇਮੀ ਬਾਣੀ[7] ਸਿਫਤੀ[8] ਲੈ ਉਠਾ।

ਵਣਿ ਭੈਣੇ ਸਾਵਣੁ ਆਇਆ ਤਿਨਾ ਮੋਰਾ ਰੁਣਝੁਣ ਲਾਇਆ[9] ॥
ਮੁੰਧਿ ਕਟਾਰੇ ਜੇਵਡੀਏ[10] ਤਿਨਿ ਲੋਭੀ ਲੋਭ ਲੁਭਾਇਆ ॥੧॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਜਾਂ ਏਹੁ ਜੀਉ ਏਸੁ ਜਹਾਨ ਵਿਚਿ ਆਇਆ, ਸਾਵਣੁ ਕਹੀਐ ਰੁਤਿ ਜਾਂ ਰੁਤਿ ਆਵੈ ਤਾਂ ਮੀਹੁ ਵਰਿਐ। ਜਾਂ ਏਹੁ ਜੀਉ ਏਸੁ ਜਹਾਨ ਵਿਚਿ ਮਨੁਖੁ ਹੋਆ ਸਿ ਏਹੁ ਏਸਨੋ ਰੁਤਿ, ਹੋਈ। ਜਾਂ ਏਸਨੋ ਮਿਹਰ ਪਰਮੇਸੁਰ ਦੀ ਹੋਈ ਤਾਂ ਏਸਨੋ ਮੀਹੁ ਰੁਤ ਸਿਰਿ ਪਇਆ। ਮਨੁ ਜਿ ਸਾ ਸਿ ਮੋਰੁ ਸਾ। ਜਿਉਂ ਮੀਹ ਪਏ ਮੋਰੁ ਹਰਖਮਾਨੁ ਹੋਂਦਾ ਹੈ ਤਿਉਂ ਮਿਹਰ ਜਾਂ ਪਰਮੇਸੁਰੁ ਕਰਦਾ ਹੈ ਤਾਂ ਏਹੁ ਜੀਉ ਅਨੰਦ ਵਿਚਿ ਹੋਤਾ ਹੈ, ਅਨੇਕ ਕੰਤੂਹਲ[11] ਕਰਤਾ ਹੈ, ਰੁਣੁ ਰੁਣੁ ਲਾਇ ਰਹਦਾ ਹੈ, ਖੁਸੀ ਹੋਂਦਾ ਹੈ। ਮੁੰਧ[12] ਕਟਾਰੇ ਜੇਵਡੀ[13] ਜਿ ਹੈ ਸਿ ਮਾਇਆ ਹੈ। ਜਿਉਂ ਕਟਾਰੇ ਦਾ ਮਾਰਿਆ ਮਨੁਖੁ ਮਰਦਾ ਹੈ, ਤਿਉਂ ਮਾਇਆ ਦਾ ਮਾਰਿਆ ਮਨੁਖੁ ਮਰਦਾ ਹੈ। ਤਿਸੁ ਮਾਇਆ ਨਾਲਿ ਮਨੁਖੁ ਲੋਭਿਆ ਹੈ, ਪਣੁ ਜਿਸ ਨੋ ਮਿਹਰ ਸਾਹਿਬ ਕੀ ਹੈ ਸਿ ਬਿਨਾ ਦਰਸਨ ਥੀਂ ਹੋਰੁ ਕਿਛੁ ਨਾਹੀ ਸੁਹਾਤਾ[14]"।

ਤੇਰੇ ਦਰਸਨ ਵਿਟਹੁ[15] ਖੰਨੀਐ ਕੀਤੀ[16] ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥੨॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਉਂ ਕੁਰਬਾਣੁ ਕੀਤਾ ਉਸੁ ਸਾਹਿਬ ਕੇ ਦਰਸਨ ਉਪਰਹੁ। ਹੰਉ ਕੁਰਬਾਨੁ ਕੀਤਾ ਉਸੁ ਸਾਹਿਬ ਵਿਟਹੁ ਜਾਂ ਮੇਰੇ ਸਿਰਿ ਹੈ ਤਾਂ ਹੰਉ ਉਸ ਹੀ ਕਾ ਮਾਣੁ ਕਰਤਾ ਹੰਉ; ਜੇ ਮੇਰੇ ਸਿਰਿ ਉਪਰਿ ਸਾਹਿਬੁ ਓਹੁ ਨ ਹੋਈ ਤਾਂ ਮੇਰਾ ਕਿ ਮਾਣੁ ਹੋਵੈ ? ਮੇਰਾ ਮਾਣੁ ਓਹੁ ਸਾਹਿਬੁ ਰਖਦਾ ਹੈ। ਜੇ ਮੈ[17] ਸੁਇਨੇ ਕੀ ਧਰਤੀ ਕੀਤੀ ਭਾਵੈ ਤਾਂ ਸੁਇਨੇ ਦੀ ਧਰਤੀ ਕਰਿ ਦੇਵੈਂ। ਜੇ ਮੈਂ ਮਾਰਿਆ ਬਕਸਿਆ ਕਿਛੁ ਭਾਵੈ

---

[1]ਮੋਰਾਂ ਨੇ। [2]ਖੰਭ ਫੈਲਾ ਕੇ ਨੱਚਣਾ। [3]ਪਤੀ, ਖਸਮ। [4]ਪੂਰੀ ਹੋ ਗਈ। [5]ਹੁੰਦੇ ਹਾਂ। [6]ਹੋਵੇ। [7]ਵਿਰਹੋਂ (ਵਿਜੋਗ ਸ਼ਿੰਗਾਰ) ਦੇ ਉਪਦੇਸ਼ ਵਾਲੀ ਪ੍ਰੇਮ ਭਰੀ ਬਾਣੀ। [8]ਮਹਿਮਾ ਵਿਚ। [9]ਸਹੀ ਪਾਠ–'ਮੋਰੀ ਰੁਣਝੁਣ ਲਾਇਆ, ਭੈਣੇ ! ਸਾਵਣੁ ਆਇਆ।' [10]ਸਹੀ ਪਾਠ–"ਤੇਰੇ ਮੁੰਧ ਕਟਾਰੇ ਜੇਵਡਾ" ਜੇਵੜਾ (ਜਿਉੜੀ) ਦਾ ਅਰਥ ਏਥੇ 'ਫਾਹੀ' ਹੈ। [11]ਖੁਸ਼ੀ ਦੇ ਖੇਡ। [12]ਮੁੰਧ (ਮੁਗਧਾ–ਜਵਾਨ ਇਸਤ੍ਰੀ)। [13]ਮੋਟੀ ਰੱਸੀ, ਫਾਹੀ, ਜਾਲ। [14]ਸੁਹਾਉਂਦਾ। [15]ਤੋਂ, ਉਪਰੋਂ। [16]ਸਹੀ ਪਾਠ–ਖੰਨੀਐ ਵੰਞਾ ਤੇਰੇ।' [17]ਮੇਰੇ ਵਾਸਤੇ।

ਤਾਂ ਓਹਾ ਗਲਿ ਕਰੇ। ਜਿ ਏਹਾ ਮੇਰਾ ਅਗੈ ਦਾ ਬਹੁ ਮਾਣੁ ਰਖਦਾ ਹੈ ਤਾਂ ਹੰਉ ਉਸ ਸਾਹਿਬ ਵਿਟਹ ਕੁਰਬਾਣੁ ਕੁਰਬਾਣੁ ਕੀਤਾ, ਉਸ ਦੇ ਦਰਸਨ ਵਿਟਹੁ, ਉਸ ਦੀ ਕੁਦਰਤਿ ਵਿਟਹੁ, ਉਸਦਿਆਂ ਪਿਆਰਿਆਂ ਵਿਟਹੁ, ਭਗਤਾਂ ਵਿਟਹੁ ਜਿ ਉਸ ਦਾ ਸਵਧਾਨੁ ਹੋਇ ਕਰਿ ਨਾਉਂ ਲੈਂਦੇ ਹੈਨਿ ਅਰੁ ਉਸਦਾ ਨਾਉਂ ਜਿ ਵਿਸਰਿ ਭੁੱਲੇ ਲੈਂਦੇ ਹੈਨਿ, ਹੰਉ ਉਨ੍ਹਾਂ ਵਿਟਹੁ ਭੀ ਕੁਰਬਾਨੁ ਕੁਰਬਾਨੁ ਕੀਤਾ''।

ਚੂੜਾ ਭੰਨੁ ਪਲੰਘ ਸਿਉ ਭੈਣੇ[1] ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਵਿਆ[2] ਅਵਰਾਹਾ[3] ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜਿ ਪਿਰ[4] ਕੰਠਿ ਨ ਲਗੀਆ ਜਲਨੁ ਸੇ ਬਾਹੜੀਆਹਾ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਜਿਉਂ ਇਸਤ੍ਰੀ ਚੂੜਾ ਬੀੜਾ ਬਣਾਇਦੀ ਹੈ ਅਰੁ ਖਸਮ ਦੀ ਸਿਹਜਾ ਨਾਹੀਂ ਚੜ੍ਹਦੀ। ਖਸਮੁ ਨਾਲਿ ਜਾਂ ਬਾਹਾਂ ਨ ਲਗੀਓ ਤਾਂ ਸੇ ਬਾਹਾਂ ਕਿਤੁ ਕੰਮਿ ਹੈਨਿ ? ਸੇ ਬਾਹਾਂ ਚੂੜਾ ਭੰਨਣੇਂ ਹੀ ਬਣਦਾ ਹੈ। ਜਿ ਜੀ[5] ਬਾਹੀ ਕਰਿ ਕਰਿ ਸਾਹਿਬੁ ਸਹੁ ਰਾਵਿਓ[6] ਨਾਹੀਂ। ਜਾਂ ਏਸੁ ਮਣੀਆਰ[7] ਗਹਣੇ ਮਣਕੇ ਏਸ ਦੇ ਪੈਧੇ ਕਿਤੁ ਕੰਮਿ ਹੋਏ। ਸੇ ਏਸਦੀਆਂ ਵੰਗਾਂ ਪੈਧੀਆਂ ਕਿਤੁ ਕੰਮਿ ਹੋਈਆਂ, ਜਾਂ ਏਸੁ ਸੀਗਾਰ ਕਰਦੀ ਹੋਰੁ ਅਗੋ ਪੈ ਗਈਆਂ ਤਾਂ ਧ੍ਰਿਗੁ ਹੈ ਏਸਦਾ ਚੂੜਾ ਬੀੜਾ ਸਭੁ ਸੀਗਾਰੁ"। ਤਬ ਅਗਿਅਹੁ ਜਬਾਬੁ ਦੇਂਦੀ ਹੈ ਸਹੇਲੀ ਨੋ, ਗੁਰਮਤਿ ਨੋ ਮਨਮਤਿ ਕਿਆ ਕਹਦੀ ਹੈ:-

ਸਭਿ ਸਹੀਆ ਸਹੁ ਰਾਵਣਿ[8] ਗਈਆ ਮੈ[10] ਦਾਧੀ[11] ਕੈ ਦਰਿ ਜਾਵਾ[12] ॥
ਅੰਮਾਲੀ[13] ਹੰਉ ਖਰੀ ਸੁਆਲਿਓ[14] ਤੈ ਸਹ ਮੂਲਿ[15] ਨ ਭਾਵਾ ॥ ੪ ॥

ਤਿਸੁ ਕਾ ਪਰਮਾਰਥੁ—

"ਜਿਣੀ ਮੇਰੀਏ ਮਾਏ, ਭੈਣੇ! ਜਿਤਨਾ ਸੈਂਸਾਰੁ ਹੈ ਸਭੁ ਕੋਈ ਉਸੇ ਸਾਹਿਬ ਨੋ ਸਿਮਰਦਾ ਹੈ, ਸਭਨਾਂ ਦੀ ਆਸਾ ਪੂਰਣੁ ਕਰਦਾ ਹੈ; ਪਣੁ ਮੇਰਾ ਦਧਾ ਪੈੜਾ[16] ਹੈ, ਮੇਰਾ ਸਿਮਰਿਆ ਸੁਣਦਾ ਨਾਹੀਂ; ਹੰਉ ਕਿਤੁ ਖੂਹਿ ਪਵਾਂ ? ਆਪਣੈ ਚਿਤਿ ਹੰਉ ਭਲੀ ਚੰਗੀ ਥੀ, ਥਿਤਿ ਜੁਗਤਿ ਸੀਲ ਸੰਜਮਿ ਵਿਚਿ ਰਹਦੀ ਹਾਂ, ਪਣੁ ਖਸਮ ਨੋ ਮੂਲਿ ਨਾਹੀਂ ਭਾਂਵਦੀ ਤਾਂ ਮੇਰਾ ਕੀਤਾ ਕਤਰਿਆ ਕਿਸੁ ਕਾਮਿ ? ਜਾਂ ਮੇਰੇ ਸਾਹਿਬ ਮੇਰਾ ਕੀਤਾ ਚਿਤਿ ਨ ਪਵਈ ਤਾਂ ਹੰਉ ਕਿਆ ਕਰੀ ? ਆਪਣਾ ਜੇਹਾ ਅਗੈ ਪਿਛੈ ਚਾੜ ਥਕੀ ਜਾਂ ਉਸ ਨੋ ਨ ਭਾਵਊ[17] ਤਾਂ ਮੇਰਾ ਕੀਤਾ ਕਿ ਹੋਦਾ ਹੈ ?" ਤਾਂ ਅਗਹੁ ਸਹੇਲੀ ਜਬਾਬੁ ਦੇਂਦੀ ਹੈ ਗੁਰਮਤਿ ਨੋ ਜਿ :-

ਮਾਠਿ ਗੁਦਾਈ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ ੫ ॥

ਤਿਸੁ ਕਾ ਪਰਮਾਰਥੁ:-

ਤਬ ਏਹ ਮਨਮਤਿ ਕਹਦੀ ਹੈ ਜਿ, "ਹੰਉ ਸੀਗਾਰੁ ਕਰੀ, ਮੀਢੀਆਂ ਗੁਦਾਈ, ਮਾਂਗਿ ਸਿੰਧੂਰ ਨਾਲਿ ਭਰਾਈ, ਅਨੇਕ ਸੀਗਾਰ ਕਰੀ। ਸੁ ਸੀਗਾਰੁ ਕਿਆ ? ਤਟਿ ਜਾਉ, ਤੀਰਥਿ ਜਾਉ, ਤਪੁ ਕਰੀ ਏਹਿ ਏਸਦੇ ਸੀਗਾਰ ਹੋਏ, ਜੇ ਏਨਾਂ ਸੀਗਾਰਾਂ ਕਰਿ ਕਰਿ ਏਹੁ ਗਰਬੈ ਜਿ ਹੰਉ ਐਸਾ ਹਾਂ ਤਬ ਸਾਹਿਬ ਨੋ ਖੁਸੀ ਨ ਆਵਈ ਏਹੁ ਜੀਉ।

---

[1]ਸਹੀ ਪਾਠ–'ਮੁੰਧੇ'। [2]ਸਹੀ ਪਾਠ–'ਰਾਤੋ'। [3]ਹੋਰਾਂ ਨਾਲ, ਹੋਰ ਥਾਵੇਂ। [4]ਸਹੀ ਪਾਠ–'ਜੋ ਸਹ'। [5]ਜਿਨ੍ਹੀਂ। [6]ਰਮਿਆ, ਭੋਗਿਆ। [7]ਚੂੜੀਆਂ ਚੜ੍ਹਾਉਣ ਵਾਲਾ। [8]ਪਹਿਨੇ, [9]ਰਮਣ (ਭੋਗਣ)। [10]ਸਹੀ ਪਾਠ–'ਹਉ'। [11]ਦੱਝੀ (ਸੜੀ) ਹੋਈ। [12]ਕਿਸ ਦੇ ਦਰ ਤੇ ਜਾਵਾਂ ? [13]ਅਮ–ਆਲੀ ! ਹੇ ਸਖੀ ! ਹੇ ਸਹੇਲੀ ! [14]ਸਹੀ ਪਾਠ-'ਸੁਚਜੀ'। [15]ਸਹੀ ਪਾਠ–'ਏਕਿ'। [16]ਸੜਿਆ ਲੇਖ, ਨਿਖੁੱਟਿਆ ਭਾਗ। [17]ਨਾ ਭਾਵੇ।

ਜਬ ਏਹੁ ਜਾਂ ਸਾਹਿਬ ਇਸਤ੍ਰੀ ਨ ਮੰਨੀਆਂ ਤਾਂ ਏਸ ਦੇ ਸੀਗਾਰ ਬਿਰਥੇ ਗਏ। ਜੀਵਣ ਜਾਨਿ ਸਭਿ ਬਿਰਥੇ ਭਏ। ਤਬ ਇਸਤ੍ਰੀ ਜਾਂ ਖਸਮਿ ਨ ਭਾਣੀਆ ਤਾਂ ਫਿਰਿ ਬਿਸੂਰੇ[1] ਮਹਿ ਪੜੀ। ਏਸ ਕਾ ਖਿਸੂਰਣਾ[2] ਕਿਆ ਹੈ ? ਜਿਉਂ ਚਉਰਾਸੀਹ ਲਖ ਜੀਆਂ ਕੀ ਜੂਨਿ ਮਹਿ ਪੜਿਆ–

ਮੈ ਰੋਵੰਦੀ ਸਭੁ ਜਗੁ ਰੁਨਾ ਰੁਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥ ੬ ॥

ਤਿਸੁ ਕਾ ਪਰਮਾਰਥੁ:––

"ਏ ਮਰਦਾਨਿਆ ! ਇਸੁ ਮੇਰੇ ਰੋਵਣੇ ਸਾਥਿ ਅਰੁ ਵਿਸੂਰਣੇ ਨਾਲਿ ਕਵਣੁ ਕਵਣੁ ਰੁੰਨਾ ਹੈ ? ਕਿਛੁ ਮੈਂ ਏਕਾ ਰੁੰਨੀ ਹਾਂ, ਸਾਰਾ ਜਗਤ੍ਰ ਏਤੈ ਵਿਸੂਰੇ[3] ਰੁੰਨਾ ਹੈ। ਜੀਅ, ਜੰਤ੍ਰ, ਮਿਰਗ, ਪੰਖੀ ਜਿਤਨੇ ਥੇ ਸਭਿ ਰੁੰਨੇ ਏਤੈ ਵਿਸੂਰੈ। ਇਕੁ ਭਰਮੁ[4] ਨ ਰੁੰਨਾ ਜਿਨਿ ਪਰਮੇਸਰਹੁ ਜਗਤੁ ਭਰਮਾਇਆ। ਹੋਰਿ ਜੀ, ਜਿ ਭੂਮਿ ਭੂਮਿ ਭਰਮਾਏ ਸੇ ਸਭਿ ਰੁੰਨੇ"। ਅਖੇ, "ਉਹੁ ਜਿ ਸਾਹਿਬੁ ਹੈ ਕਿਵੈ ਡਿਸੈ[5] ਭੀ ਜੈ ਦੀ[6] ਮੈਂ ਹਾਂ ?"

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਡੇਖਾ[7] ਸੋਇ ॥
ਆਇ ਨ ਸਕਾ ਤਉ ਕਨੇ[8] ਭੇਜਿ ਨ ਸਕਾ ਕੋਇ ॥ ੬ ॥

ਤਿਸੁ ਕਾ ਪਰਮਾਰਥੁ :–

ਤਬ ਮਨਸਾ ਕਹਿੰਦੀ ਹੈ ਜਿ, "ਕਦੇ ਮੈਨੋ ਸੁਹਣੈ ਕਿਵੈਂ ਹੀ ਮਿਹਰ ਕੀਤੀਅਸੁ, ਸੁਫਨਾ ਚਿਰੁ ਨ ਰਹਿਆ, ਨੀਂਦ ਉਘੜਿ ਗਈ, ਅਖੀ ਉਘੜਿ ਗਈਆਂ, ਮੈਂ ਰੋਵੰਦੀ ਕਈ ਦਰੀਆਵ ਭਰੇ; ਪਣੁ ਏ ਸਭਾਗੀ ਨੀਂਦੇ ! ਜੇ ਤੂੰ ਇਕੇਰਾ ਫਿਰਿ ਆਵਹਿ ਤਾਂ ਮੈਂ ਨਿਹਾਲੁ ਥੀਵਾਂ। ਮਤੁ ਆਪਣੇ ਸਾਹਿਬ ਕੂ ਮੈਂ ਡੇਖਾ। ਮੇਰੀ ਇਜੇਹੀ ਪਹੁਚਿ ਨਾਹੀਂ, ਏ ਮੇਰੇ ਸਾਹਿਬ ਪਿਰੀਆ[9] ! ਜੇ ਮੈਂ ਤੇਰੈ ਪਾਸਿ ਆਇ ਸਕਾਂ। ਇਵੇਹਾ ਕੋਈ ਨਾਹੀ ਜਿ ਤੇਰੈ ਪਾਸਿ ਭੇਜੋ ਜਿ ਤੇਰੀ ਖਬਰਿ ਮੈਕੂ ਦੇਵੈ" ॥

ਤਿਸੁ ਸਾਹਿਬ ਕੀ ਇਕ ਬਾਤ ਸੁਨਾਵੈ[10] ਕਹੁ ਨਾਨਕ ਕਿਆ ਦੀਜੈ ॥
ਸੀਸੁ ਕਟੇ[11] ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥ ੭ ॥

ਤਿਸ ਕਾ ਪਰਮਾਰਥੁ:–

"ਜਿ ਕੋਈ ਮੈਕੂ ਤਿਸੁ ਸਾਹਿਬ ਕੀ ਹਿਕੁ ਕਾਈ ਗਲਿ ਬਾਤ ਕਹੈ ਆ ਸੁਣਾਏ ਤਾਂ ਮੈਂ ਓਸ ਕੂੰ ਕਿਆ ਦੇਵਾ ? ਹੋਰੁ ਸੁਇਨਾ, ਰੁਪਾ[12], ਮਾਲੁ ਖਜਾਨਾ, ਕਪੜੇ,ਪਾਟ[13], ਪਰਚੂਨ[14] ਹਭੇ[15] ਉਸੁ ਉਪਰਹੁ ਸਦਕੈ[16] ਕਰਿ ਦੇਵਾਂ ਅਤੈ ਸਿਰੁ ਕਟਿ ਕਰਿ ਮੈਂ ਉਸ ਦੇ ਅਗੈ ਰਖਾਂ। ਸਿਰ ਦਾ ਉਸ ਦੈ ਹੇਠਿ ਵਿਛਾਵਣਾ ਪਾਈ, ਅਤੈ ਸਿਰ ਬਾਝੂ[17] ਉਸ ਦੈ ਅਗੈ ਮੈਂ ਟਹਲ, ਉਸ ਕੀ ਖਿਜਮਤਿ ਕਰੀ, ਉਸ ਦੀ ਮੈਂ ਸਿਰ ਬਿਨਾਂ ਧੜ ਨਾਲਿ ਸੇਵਾ ਕਰੀ। ਜਿ ਕੋਈ ਮੈਂ ਜੇ[18] ਸਾਹਿਬ ਪਿਰੀਆ ਦੀ ਮੈਕੂ ਹਿਕੁ[19] ਕਾਈ ਗਲਿ ਸੁਣਾਏ"। ਤਬ ਇਤਨੇ ਆਖਣੇ ਨਾਲਿ, ਇਤਨੀ ਗਰੀਬੀ ਨਾਲਿ, ਇਤਨੀ ਨਜਰਿ ਨਾਲਿ ਬਾਬੇ ਨਾਨਕ ਉਪਰਿ ਪਰਮੇਸੁਰੁ ਮਿਹਰਵਾਨੁ ਥੀਦਾ[20] ਏ।

---

[1]ਝੋਰੇ, ਝੁਰੇਵੇਂ। [2]ਝੁਰਨਾ, ਝੋਰਾ ਕਰਨਾ। [3]ਇਸ ਝੋਰੇ ਨਾਲ। [4]ਏਥੇ 'ਬਿਰਹਾ' ਦਾ ਅਰਥ ਲੇਖਕ ਨੇ 'ਭਰਮ' ਕੀਤਾ ਹੈ, ਜੋ ਠੀਕ ਨਹੀਂ। ਵਿਰਹੋਂ ਅਰਥਾਤ–ਪ੍ਰੀਤਮ ਦੇ ਵਿਛੋੜੇ ਦਾ ਦੁਖ ਵਿਜੋਗ ਸਿੰਗਾਰ ਦਾ ਇਕ ਜ਼ਰੂਰੀ ਅੰਗ ਹੋਣ ਕਰਕੇ ਏਥੋਂ 'ਵਿਰਹੋਂ' ਹੀ ਠੀਕ ਹੈ। [5]ਦਿੱਸੇ, ਨਜ਼ਰ ਆਵੇ। [6]ਜਿਸਦੀ। [7]ਸਹੀ ਪਾਠ–'ਦੇਖਾ'। [8]ਸਹੀ ਪਾਠ–'ਤੁਝ ਕਨਿ ਪਿਆਰੇ'। ਗੁਰੂ ਗ੍ਰੰਥ ਸਾਹਿਬ ਵਿਚ ਇਹ ਤੀਜੀ ਤੁਕ ਦੂਜੀ ਥਾਵੇਂ ਹੈ ਤੇ ਦੂਜੀ ਤੁਕ ਤੀਜੀ ਥਾਵੇਂ। [9]ਪ੍ਰਿਯ,ਪਿਆਰੇ ! [10]ਸਹੀ ਪਾਠ–'ਤੈ ਸਾਹਿਬ ਕੀ ਬਾਤ ਜਿ ਆਖੈ'। [11]ਸਹੀ ਪਾਠ–'ਸੀਸੁ ਵਢੇ'। [12]ਚਾਂਦੀ। [13]ਪੱਟ, ਰੇਸ਼ਮ। [14]ਫੁਟਕਲ ਚੀਜ਼ਾਂ। [15]ਸਭੇ, ਸਾਰੀਆਂ। [16]ਕੁਰਬਾਨ। [17]ਬਾਝੋਂ, ਬਿਨਾਂ। [18]ਮੈਨੂੰ ਜੇ। [19]ਇਕ। [20]ਹੁੰਦਾ।

ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥
ਆਪਣੇ ਪਿਰ ਭਾਣੀ ਮਹਲਿ ਬੁਲਾਈ ਨਾਨਕ ਸੰਗ ਸਮਾਣਾ[1] ॥ ੮ ॥[2]

ਤਿਸ ਕਾ ਪਰਮਾਰਥੁ:—

ਇਤਨੇ ਕਹਣੈ ਸਾਥਿ ਬਾਬੇ ਦੇ ਸਾਹਿਬੁ ਮਿਹਰਵਾਨੁ ਹੋਆ। ਤਬ ਬਾਬੇ ਕਹਿਆ ਜਿ, "ਕੋਈ ਖਬਰਿ ਸਾਹਿਬ ਦੀ ਦੇਵੈ ਤਾਂ ਉਸੁ ਉਪਰਹੁ ਹਭੁ[3] ਧਨੁ ਮਾਲੁ ਸਦਕੈ ਕਰਿ ਦੇਵਾ, ਸਿਰੁ ਕਟਿ ਕਰਿ ਵਿਛਾਵਣਾ ਕਰੀ, ਸਿਰ ਬਾਝਹੁ ਸੇਵਾ ਕਰੀ। ਇਸੁ ਗਰੀਬੀ ਬੋਲਿ ਕਰਿ ਆਖਿਓਸੁ ਜਿ ਹੁਣਿ ਮੇਰੇ ਜੀਵਣੇ ਦਾ ਕਿਆ ਫਲੁ ਹੈ ਜਿ ਮੈਂ ਬਿਨਾਂ ਸਾਹਿਬ ਤੇ ਜੀਵਾਂ। ਮੇਰਾ ਜੀਵਣਾ ਬਾਦਿ ਹੈ, ਮੇਰਾ ਮਰਣਾ ਭਲਾ ਹੈ। ਜਾਂ ਮੈਕੂ ਛੋਡਿ ਕਰਿ ਹੋਰਨਾਂ ਸਾਹਿਬੁ ਰਾਵਿਆ ਹੈ"। ਤਾਂ ਸਾਹਿਬੁ ਮਿਹਰਵਾਨੁ ਹੋਆ। ਨਾਨਕੁ ਬੁਲਾਇਆ ਆਪਣੈ ਅੰਗਿ ਨਾਲਿ ਲਗਾਇਆ।

ਨਾਨਕੁ ਸਾਹਿਬੁ ਇਕੋ ਥੀਏ॥ ਜੀਏ ਸੰਤਹੁ ਜੀਏ ॥
ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ[5] ॥"

ਬੋਲਹੁ ਵਾਹੁਗੁਰੂ।

### ਸਲੋਕੁ[5] ॥

ਪਿਰੀਆ[6] ਸੰਦੀ[7] ਪਿਰਹੜੀ[8] ਲੂੰ ਲੂੰ[9] ਰਹੀ ਸਮਾਇ ॥
ਜਾਂ ਮੂ[10] ਦੇਖਾ ਨਜਰਿ ਕਰਿ, ਖਾਲੀ ਨਾਹਿ ਨਾ ਕਾਇ ॥
ਬਿਰਹੇ ਅੰਦਰਿ ਮੇਲਿ ਕੇ ਕੁਲਫ ਕੀਓ ਤਨ[11] ਚਾਇ ॥
ਦਾਸ ਨਾਨਕ ਸੋਈ ਜਾਣਦਾ ਜਿਨਿ ਏਹਿ ਡਿਠੀ ਜਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰ ਪਰਸਾਦਿ ॥ ੧੨੭ ॥

# (ਓ) ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮੁਲਤਾਨ ਦੇ ਲੋਕਾਂ ਨਾਲ)

ਤਬ ਗੁਰੂ ਬਾਬਾ ਜੰਗਲ ਤੀ[12] ਮੋਰ ਦੇਖਿ ਕਰਿ ਮੁਲਤਾਨ ਸ਼ਹਿਰ ਜਾਇ ਵੜਿਆ। ਮੁਲਤਾਨ ਕੇ ਲੋਕ ਸਭਿ

---

[1]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਤੁਕ ਨਹੀਂ ਹੈ, ਅਤੇ ਇਸ ਤੋਂ ਬਿਨਾਂ ਇਹ ਸ਼ਬਦ ਵੀ ਹਰੇਕ ਦੂਜੀ ਯਾ ਤੀਜੀ ਤੁਕ ਤੋਂ ਬਾਦ ਕ੍ਰਮ–ਅੰਕ (੧, ੨, ੩, ੪, ੫ ਆਦਿ) ਵੀ ਨਹੀਂ ਹਨ। [2]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਸ਼ਬਦ ਦੇ ਅੰਤ ਕੇਵਲ '॥੧॥੩॥' ਹਿੰਦਸੇ ਹੀ ਦਿੱਤੇ ਹਨ। [3]ਸਭੁ। [4]ਮੁਢਲੀਆਂ ਦੋ ਤੁਕਾਂ ਸੋਢੀ ਮਿਹਰਬਾਨ ਦੀ ਰਚਨਾ ਹਨ ਤੇ ਬਾਕੀ ਪਿਛਲੀਆਂ ਦੋ ਤੁਕਾਂ ਰਾਗ ਭੈਰਉ (ਮਹਲਾ ੫,ਅਸਟ: ੬) ਵਿਚੋਂ ਸ੍ਰੀ ਗੁਰੂ ਅਰਜਨ ਦੇਵ ਜੀ (ਪੰਜਵੇਂ ਸਿੱਖ ਗੁਰੂ) ਦੀਆਂ ਹਨ। [5] ਇਹ ਸਲੋਕ ਸੋਢੀ ਮਿਹਵਾਨ ਦੀ ਰਚਨਾ ਹੈ। [6]ਪ੍ਰਿਯ, ਪਿਆਰਾ। ਭਾਵ–ਪਰਮੇਸ਼ੁਰ। [7]ਦੀ। [8]ਪਿਆਰ, ਮੁਹੱਬਤ, ਭਾਵ–ਪ੍ਰੇਮਾ ਭਗਤੀ। [9]ਰੋਮ ਰੋਮ ਵਿਚ। [10]ਜਾ (ਜਦ) ਮੂੰ (ਮੈਂ)। [11]ਵਿਰਹੋਂ (ਪ੍ਰੀਤਮ ਵਿਛੋੜੇ ਦੇ ਦੁੱਖ) ਵਿਚ ਮੇਲ ਕੇ ਤਨ (ਸਰੀਰ) ਨੂੰ ਕੁਲਫ (ਕੁਫ਼ਲ) ਕੀਤਾ, ਅਰਥਾਤ–ਜੰਦ੍ਰਾ ਮਾਰ ਦਿੱਤਾ ਹੈ। [12]ਥੀਂ, ਤੋਂ।

ਆਇ ਮਿਲੇ । ਤਿਨਹੁ ਕਹਿਆ ਜਿ, "ਏ ਬਾਬਾ ਨਾਨਕ ਜੀ ! ਇਕਿ ਰਾਜੇ ਹੈਂ; ਇਕਿ ਧਨ ਪਾਤ੍ਰ ਹੈਂ; ਇਕਿ ਜੋਗੀ ਹੈਂ, ਜੋਗੁ ਕਮਾਤੇ ਹੈਂ, ਇਕਿ ਭੋਗੀ ਭੋਗੁ ਕਮਾਤੇ ਹੈਂ; ਇਕਿ ਤਟੀਂ ਤੀਰਥੀ ਨਾਵਤੇ ਹੈਂ; ਇਕਿ ਬੈਸਨੋ ਹੈ; ਇਕਿ ਗ੍ਰਿਸਤੀ ਹੈਂ; ਇਕਿ ਉਦਾਸੀ ਹੈਂ; ਇਕਿ ਬ੍ਰਹਮਚਾਰੀ ਹੈਂ, ਤਿਨਾਂ ਮਹਿ ਉਤਮੁ ਕਰਣੀ ਕਵਣੁ ਹੈਂ, ਜਿਸੁ ਕਰਿ ਕਰਿ ਇਸੁ ਜੀਵ ਕਾ ਭਲਾ ਹੋਇ ?" ਤਬ ਗੁਰੂ ਬਾਬਾ ਨਾਨਕੁ ਲਲਿਤਾ ਸੂਹੀ[1] ਮਹਿ ਬਾਣੀ ਬੋਲਿ ਉਠਾ ਜਿ :–

ਜੋਗੀ ਹੋਵੈ ਜੋਗਵੈ[2], ਭੋਗੀ ਹੋਵੈ ਖਾਇ ॥
ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥ ੧ ॥
ਤੇਰਾ ਸਦੜਾ[3] ਸੁਣੀਜੈ ਭਾਈ ਜੇ ਕੋ ਬਹੈ ਅਲਾਇ[4] ॥ ੧ ॥ ਰਹਾਉ ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਲੋਗਹੁ ! ਜੋਗੀ ਜਿ ਹੈ ਸਿ ਜੋਗ ਕਮਾਵਤਾ ਹੈ; ਭੋਗੀ ਰਾਜਾ ਭੋਗੁ ਕਰਤਾ ਹੈ; ਤਪੀਆ ਤਪਸਿਆ ਕਰਤਾ ਹੈ, ਬੈਰਾਗੀ-ਉਦਾਸੀ ਤੀਰਥਿ ਨ੍ਹਾਵਤਾ ਹੈ। ਸਭਨਾਂ ਸੇਵਾ ਥੀ ਜਹਾਂ ਕੋਈ ਉਸੁ ਕਾ ਨਾਮ ਲੇਤਾ ਹੈ ਤਉ ਸਦੁ[5] ਜਾਇ ਕਰਿ ਸੁਨੀਐ, ਜਹਾਂ ਕੋਈ ਪਰਵਰਦਗਾਰ ਕਾ ਨਾਉਂ ਲੇਤਾ ਹੈ ਤਹਾਂ ਜਾਇ ਕਰਿ ਸੁਨੀਐ, ਸਮਝੀਐ, ਗਾਈਐ। ਤਬ ਇਤੁ ਬਾਤ ਕਰਿ ਕਰਿ ਸ੍ਰੀ ਠਾਕੁਰੁ ਖੁਸੀ ਹੋਤਾ ਹੈ। ਰੇ ਭਾਈ ਲੋਗਹੁ ! ਪਰਮੇਸੁਰ ਕਾ ਨਾਮੁ ਸਿਮਰਹੁ, ਨਾਮ ਸਿਮਰਨੈ ਕਉ ਢੀਲ ਮਤੁ ਕਰਹੁ, ਇਸੀ ਬਾਤ ਮਹਿ ਭਲਾ ਹੈ"।

ਤਬ ਉਨਹੁ ਕਹਿਆ ਜਿ, "ਬਾਬਾ ਜੀ ਸਲਾਮਤਿ ! ਇਕਿ ਭੇਖੁ ਕਰਤੇ ਹੈਂ ਫਕੀਰਹੁ ਕਾ ਅਰੁ ਸਾਹਿਬ ਦੇ ਬੰਦੇ ਕਹਾਵਤੇ ਹੈਂ, ਅਰੁ ਕਛੁ ਮਹਿ ਫਾਹਾ ਹੋਤਾ ਹੈ, ਓਹਿ ਭੀ ਛੂਟਹਿਗੇ ਜਿ ਸਾਹਿਬ ਦੇ ਭੇਸਿ ਕੀਐ ਮੁਲਖ ਕਉ ਠਗਤੇ ਹੈਂ ? ਬਾਬਾ ਜੀ ! ਏਹੁ ਬਾਤ ਜਿਉਂ ਹੈ ਤਿਵੈਂ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਜੈਸਾ ਬੀਜੈ ਸੋ ਲੁਣੈ[6] ਜੋ ਖਟੈ ਸੁੋ ਖਾਇ ॥ ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ[7] ॥੨॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਹੁ ਹੋ ਬੰਦੇ ਸਾਹਿਬ ਦਿਅਹੁ ! ਅਗੈ ਸਾਹਿਬੁ ਨਾਹੀਂ ਲੀਆ ਜਾਦਾ। ਜੇਹਾ ਕੋਈ ਬੀਜੈਗਾ ਤੇਹੋ ਜੇਹਾ ਲੁਣੈਗਾ; ਅਰੁ ਜੇਹਾ ਖਟੇਗਾ ਤੇਹੋ ਜੇਹਾ ਖਾਇਗਾ, ਆਪਣੇ ਕਮਾਣੇ ਕਾ ਨੀਸਾਨੁ ਹਥਿ ਹੋਇਗਾ, ਉਸ ਕਉ ਬਹੁੜਿ ਪੂਛੈਗਾ ਕੋਈ ਨਾਹੀਂ। ਜਿਨਹੁ ਨਰਕ ਕੇ ਕਰਮ ਕਮਾਏ ਹੈਂ, ਸੇ ਨਰਕਿ ਅਪੁਛੈ[8] ਜਾਇਗੇ, ਅਰੁ ਜਿਨਹੁ ਸੁਰਗ ਕੇ ਕਰਮ ਕਮਾਏ ਹੈਂ, ਸੇ ਅਪੁਛੈ ਸੁਰਗਿ ਜਾਇਗੇ। ਆਪੋ ਆਪਣੀ ਕਰਤੂਤਿ ਕਾ ਨੀਸਾਨੁ ਬਜਾਵਤਾ ਜਾਇਗਾ, ਐਸਾ ਤਪਾਵਸੁ[9] ਪਰਮੇਸੁਰ ਕਾ ਹੈ"। ਬੋਲਹੁ ਭਾਈ ਜੀ ਵਾਹੁਗੁਰੂ।

ਤਬ ਉਨਹੁ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ਸਲਾਮਤਿ ! ਇਕਿ ਨੀਚ ਹੈਂ; ਇਕਿ ਊਚ ਹੈਂ: ਇਕਿ ਭਲੇ ਹੈਂ; ਇਕਿ ਬੁਰੇ ਹੈਂ; ਇਕਿ ਖਤ੍ਰੀ ਹੈਂ; ਇਕਿ ਬ੍ਰਾਹਮਣ ਹੈਂ; ਇਕਿ ਚੰਡਾਲ ਹੈਂ; ਇਕਿ ਰਾਹਕ[10] ਹੈਂ; ਇਕਿ ਬੈਪਾਰੀ ਹੈਂ; ਇਕਿ ਜੁਲਾਹੇ ਹੈਂ; ਇਕਿ ਮੋਚੀ ਹੈਂ; ਇਕ ਚਮਿਆਰ ਹੈਂ; ਇਕਿ ਬਗਵਾਨ ਹੈਂ; ਇਕਿ ਅਨੇਕ ਅਨੇਕ ਜਾਤੀ ਹੈਂ, ਸਭਨਾਂ ਜਾਤੀ ਮਹਿ ਜਾਤਿ ਕਾ ਭੀ ਕਿਛੁ ਬਿਸੇਖੁ ਹੈ ਦਰਗਾਹ ਮਹਿ ? ਗੁਰੂ ਬਾਬਾ ਜੀ ! ਏਹੁ ਬਾਤ ਜਿਉਂ ਹੈ ਤਿਉਂ ਸਮਝਾਈਐ ਜੀ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਤੈਸੋ ਜੇਸਾ ਕਾਢੀਐ ਜੈਸੀ ਕਾਰ ਕਮਾਇ ॥
ਜਿਤੁ ਦਮਿ[11] ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥ ੩ ॥

---

[1]ਸੂਹੀ ਮਹਲਾ ੧ ।–੭ । [2]ਜੋਗ ਕਮਾਉਂਦਾ ਹੈ । [3]ਸੱਦਾ, ਸੁਨੇਹਾ । [4]ਅਲਾਵੇ, ਬੋਲੇ ਬਹਿ ਕੇ ਦੱਸੇ । [5]ਸੱਦਾ, ਸ਼ਬਦ ਦਾ ਅਪਭ੍ਰੰਸ਼ । [6]ਵਢਦਾ ਹੈ । [7]ਜੇ ਸਣੁ (ਸਮੇਤ) ਨੀਸਾਣੈ (ਨਾਮ ਰੂਪ ਨਿਸ਼ਾਨੀ ਦੇ) ਜਾਇ (ਜਾਵੇ) [8]ਬਿਨਾਂ ਪੁੱਛ । [9]ਨਿਆਉਂ । [10]ਕਿਸਾਨ । [11]ਸਹੀ ਪਾਠ–'ਜੋ ਦਮੁ' ।

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਭਾਈ ਪਰਮੇਸੁਰ ਕੇ ਲੋਕਹੁ ! ਮੰਗਣੈ ਲਗਾ ਤਿਸ ਕਾ ਨਾਮੁ ਮੰਗਤਾ; ਧੋਵਣੈ ਲਗਾ ਤਿਸੁ ਕਾ ਨਾਮੁ ਧੋਬੀ; ਚੰਮੁ ਕਮਾਵੈ ਤਿਸ ਕਾ ਨਾਮੁ ਚਮਿਆਰੁ, ਲੋਹਾ ਕਮਾਵੈ ਤਿਸੁ ਕਾ ਨਾਮੁ ਲੁਹਾਰੁ, ਸੁਇਨਾ ਕਮਾਵੈ ਤਿਸ ਕਾ ਨਾਮੁ ਸੁਨਿਆਰੁ, ਭਾਂਡੇ ਮਿਟੀ ਕੇ ਕਮਾਵੈ ਤਿਸੁ ਕਾ ਨਾਮੁ ਕੁੰਮਿਆਰੁ, ਹਟੁ ਕਮਾਵੈ ਤਿਸ ਕਾ ਨਾਮੁ ਹਟਵਾਣੀਆਂ, ਦੇਸਿ ਪਰਦੇਸਿ ਜਾਇ ਤਿਸ ਕਾ ਨਾਮੁ ਸਉਦਾਗਰੁ ਬੇਪਾਰੀ ਸਦੀਐ, ਕਿਰਸਿ[1] ਕਮਾਵੈ ਤਿਸ ਕਾ ਨਾਮੁ ਕਿਰਸਾਨੁ, ਮਸਕਤਿ ਕਰੈ ਤਿਸ ਕਾ ਨਾਮੁ ਮਸਕਤੀ, ਚਾਕਰੀ[2] ਕਰੈ ਤਿਸ ਕਾ ਨਾਮੁ ਚਾਕਰੁ[3]; ਜੈਸੀ ਜੈਸੀ ਕੋਈ ਕਿਰਤਿ ਕਰਤਾ ਹੈ ਤਿਸ ਹੀ ਕਿਰਤਿ ਕਰਿ ਕਰਿ, ਤਿਸ ਹੀ ਨਾਇ ਏਹੁ ਬੁਲਾਈਤਾ ਹੈ । ਨ ਕੋਈ ਨੀਚੁ ਨ ਕੋਈ ਊਚਾ ਹੈ; ਪਰੁ ਜੈਸੀ ਜੈਸੀ ਟਹਲ ਕੋਈ ਪਰਮੇਸੁਰ ਲਾਇਆ ਹੈ ਤੈਸੀ ਤੈਸੀ ਟਹਿਲ ਕਾ ਤਿਸ ਨਾਉਂ, ਤਿਸੀ ਨਾਂਇ ਕਰਿ ਕਰਿ ਏਹੁ ਬੁਲਾਈਤਾ ਹੈ । ਕਰਮਾਂ ਕਾ ਨਾਉਂ, ਜਾਤਿ ਕਾ ਨਾਉਂ ਏਸ ਕਾ ਜਿ ਹੈ ਸਿ ਤਿਸੁ ਮਹਿ ਪਾਪੁ-ਪੁੰਨ ਕਿਛੁ ਨਾਹੀਂ । ਪਾਪੁ ਏਸ ਕਾ ਏਹੀ ਹੈ ਜਿ ਜਿਤੁ ਸਾਸਿ ਏਸ ਕੰਉ ਬਿਸਰਿ ਜਾਇ ਉਹੀ ਸਾਸੁ ਏਸ ਕੰਉ ਪਾਪੁ ਹੈ; ਉਹੀ ਸਾਸ ਏਸ ਕਾ ਅਕਾਰਥਾ ਬਿਰਥਾ ਜਾਤਾ ਹੈ । ਜਿਤੁ ਸਾਸਿ ਏਸ ਕੰਉ ਪਰਮੇਸੁਰੁ ਚਿਤਿ ਆਵੈ ਉਹੀ ਸਾਸੁ ਏਸੁ ਕੰਉ ਪੁੰਨ ਹੈ, ਉਹੀ ਸਕਾਰਥਾ ਸਾਸੁ ਹੈ ਜਿਤੁ ਸਾਸਿ ਪਰਮੇਸੁਰ ਚਿਤਿ ਆਵੈ । ਰੇ ਭਾਈ ਰਾਮ ਲੋਕਹੁ ! ਜਾਤਿ ਭਾਵੈ ਤੈਸੀ ਹੋਇ, ਜਾਤਿ ਸਿਰਿ ਪਰਮੇਸੁਰੁ ਖੁਸੀ ਨਾਹੀਂ ਹੋਤਾ; ਜਾਤਿ ਸਭੁ ਏਕਾ ਹੈ । ਪਰਮੇਸੁਰੁ ਸਿਫਤਿ ਮਹਿ ਖੁਸੀ ਹੋਤਾ ਹੈ, ਜਾਤਿ ਮਹਿ ਖੁਸੀ ਨਾਹੀਂ ਹੋਤਾ" । ਬੋਲਹੁ ਭਾਈ ਜੀ ਰਾਮ ਰਾਮ ਰਾਮ ਵਾਹੁਗੁਰੂ ਸਚਾ ।

ਤਬ ਉਨਹੁ ਲੋਕਹੁ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ਸਲਾਮਤਿ ! ਏਹੁ ਜਿ ਮਨੁਖੁ ਹੈ ਸਿ ਆਪਣੇ ਤਨ ਹੀ ਨੂੰ ਸੁਖੁ ਦੀਆ ਚਾਹਦਾ ਹੈ ਹੋਰਸ ਨੋ ਸੁਖੁ ਦੀਆ ਨਾਹੀਂ ਚਾਹਿਦਾ, ਆਪਣੈ ਸੁਖਿ ਏਹੁ ਖੁਸੀ ਹੋਇ ਹੈ । ਦਿਖਾ, ਏਸ ਨੋ ਪਰਾਏ ਸੁਖਿ ਖੁਸੀ ਹੈ ਕਿ ਆਪਣੇ ਤਨ ਦੈ ਸੁਖਿ ਖੁਸੀ ਹੈ ? ਗੁਰੂ ਬਾਬਾ ਨਾਨਕ ਜੀ ! ਕਿਰਪਾ ਕਰਿ ਕਰਿ ਸਮਝਾਈਐ ਜੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

> ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਉ[4] ॥
> ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਏਹੁ ਜਿ ਮੇਰਾ ਤਨੁ ਹੈ ਸਿ ਹੰਉ ਪਰਮੇਸੁਰ ਦੈ ਨਾਵੈ ਦੈ ਅਰਥਿ ਵੇਚਦਾ ਹਾਂ, ਜੇ ਕੋਈ ਲਏ ਤਾਂ ਵਿਕਾਂਦਾ ਹਾਂ ਪਰਮੇਸੁਰ ਦੇ ਨਾਂਵ ਉਪਰਿ । ਕਿਸੁ ਗੁਣਿ ਕਰਿ ਕਰਿ ? ਜੇ ਪਰਮੇਸੁਰ ਕੀ ਨਿਮਿਤਿ ਏਹੁ ਤਨੁ ਕਿਸੀ ਕੈ ਕੰਮਿ ਆਵੈ । ਵਿਕਾਣਾ ਕਿਛੁ ਲਹੀ ਤਾਂ ਹੰਉ ਏਹੁ ਤਨੁ ਵੇਚਦਾ ਹਾਂ । ਭਾਈ ਜੀ ! ਪਰਮੇਸੁਰ ਕੇ ਨਾਵੈ ਦੈ ਅਰਥਿ ਕੋਈ ਲੇਹੁ । ਉਹੁ ਤਨੁ ਕਿਸੁ ਕੰਮਿ ਹੈ ਜਿ ਪਰਮੇਸੁਰ ਦੇ ਨਾਵੈ ਦੇ ਅਰਥਿ ਨਾਹੀ ਆਂਵਦਾ । ਜਿਸੁ ਤਨ ਕੈ ਬਿਖੈ ਪਰਮੇਸੁਰ ਕਾ ਨਾਮੁ ਨਾਹੀ ਉਹੁ ਤਨੁ ਸਰੀਰੁ ਭਲਾ ਨਾਹੀ; ਅਰੁ ਜਿਸੁ ਮਹਿ ਪਰਮੇਸੁਰ ਕਾ ਨਾਮੁ ਹੋਇ ਉਹੀ ਧਨੁ ਭਲਾ, ਜਿ ਪਰਮੇਸੁਰ ਕੈ ਅਰਥਿ ਥੀਜੀਐ । ਉਹੀ ਘਰੁ ਭਲਾ ਜਿਸੁ ਮਹਿ ਪਰਮੇਸੁਰ ਕੇ ਪਿਆਰੇ ਆਇ ਬੈਸਹਿ । ਅਰੁ ਉਹੀ ਧਰਤੀ ਭਲੀ ਜਹਾਂ ਸਾਧ ਗੁਰ ਫਿਰਹਿ; ਅਰੁ ਉਹੀ ਫਲ ਭਲੇ ਜਿ ਸਾਧ ਸੰਗਤਿ ਕੇ ਮੁਖਿ ਪਵਹਿ । ਅਰੁ ਉਹੀ ਪਾਕ ਪਰਸਾਦਿ ਭਲੇ ਜਿ ਸਾਧ ਸੰਗਤਿ ਕੈ ਮੁਖਿ ਪੜਹਿ, ਅਰੁ ਉਹੀ ਬਸਤ੍ਰ ਭਲੇ ਜਿ ਪਰਮੇਸੁਰ ਕੀ ਨਿਮਿਤਿ ਥੀਜੀਅਹਿ ਅਰੁ ਉਹੀ ਸੁਖ ਭਲੇ ਜਿ ਪਰਮੇਸੁਰੁ ਦੇਇ; ਅਰੁ ਉਹੀ ਦਿਨ, ਪਹਰ, ਘੜੀਆ, ਪਲ, ਚਸੇ, ਬਰਸ, ਮਾਸ, ਰੁਤਿ, ਥਿਤਿ, ਵਾਰੁ ਭਲੇ ਜਿ ਪਰਮੇਸੁਰ ਕੇ ਸਿਮਰਨਿ ਮਹਿ ਬਿਹਾਹਿ[5] । ਸੁਨਹੁ ਭਾਈ ਜੀ ! ਬਿਨਾਂ ਸਿਮਰਨ ਥੀਂ, ਬਿਨਾਂ ਸਾਧ ਸੰਗਤਿ ਥੀਂ ਹੋਰੁ ਏਸੁ ਤਨ ਕੀ ਨਿਮਿਤਿ ਆਤਮੇ ਕੈ ਅਰਥਿ ਜਿ ਕਿਛੁ ਚਾਹੀਤਾ ਹੈ, ਸਭੁ ਕਿਛੁ ਬਾਦਿ[6] ਹੈ । ਤੁਸੀਂ ਜਿ ਕਿਛੁ

---

[1]ਕ੍ਰਿਖੀ, (ਸੰ:) । ਖੇਤੀ ਵਾੜੀ । [2]ਨੌਕਰੀ । [3]ਨੌਕਰ, ਸੇਵਕ । [4]ਸ਼ੁਧ ਪਾਠ–'ਵਿਕਾਇ' ।
[5]ਵਿਹਾਉਣ, ਗੁਜ਼ਰਨ । [6]ਵਿਅਰਥ, ਨਿਸ਼ਫਲ ।

ਕਮਾਵਹੁ ਸਿ ਪਰਮੇਸੁਰ ਕੈ ਅਰਥਿ ਬੀਜਹੁ, ਧਿਆਵਹੁ ਸਿ ਪਰਮੇਸੁਰ ਧਿਆਵਹੁ, ਜਿਤੁ ਏਸ ਤਨ ਕਾ ਉਧਾਰੁ ਹੋਇ"। ਤਬ ਓਹਿ ਸਕਲਿ ਲੋਕ ਨਿਹਾਲੁ ਹੋਏ, ਉਨ ਕਉ ਬਾਬੇ ਜੀ ਕਾ ਸਬਦ ਰਮਿਓ। ਉਨਹੁ ਕਹਿਆ ਜਿ, "ਵਾਹੁ ਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ !" ਸਾਰੇ ਓਹੁ ਨਿਹਾਲੁ ਹੋਏ, ਲਾਗੇ ਪਰਮੇਸੁਰ ਕੀ ਭਗਤਿ ਕਰਨੇ। ਬਾਬੇ ਕੈ ਉਪਦੇਸਿ ਕਰਿ ਕਰਿ ਜਿ ਮਹਾਂ ਪਾਪੀ ਥੇ ਤੇ ਮਹਾਂ ਪਵਿਤ੍ਰ ਪਾਵਨੁ ਭਏ, ਸਭਨਹੁ ਕਹਿਆ ਜਿ, "ਵਾਹੁ ਗੁਰੂ ਬਾਬਾ ਨਾਨਕੁ ! ਧੰਨੁ ਗੁਰੂ ਬਾਬਾ ਨਾਨਕੁ !"

**ਸਲੋਕੁ**[1]

ਵਾਹੁ ਵਾਹੁ ਗੁਰੂ ਕੀਜੀਐ ॥ ਅਹਿਨਿਸਿ[2] ਹਰਿ ਹਰਿ ਜਪਿ ਜਪਿ ਇਹੀ ਲਾਭੁ ਲੀਜੀਐ ॥
ਨਾਨਕ ਕਹਿਓ ਸੋ ਮੇਰੇ ਮਨਿ ਲਹਿਓ ਸਾਮ ਅਰਥਿ ਬੀਜੀਐ[3] ॥
ਵਾਹੁਗੁਰੂ ਵਾਹੁਗੁਰੂ ਕੀਜੀਐ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੨੯ ॥

## (ਅ) ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਵਿਚ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮੁਲਤਾਨ ਦੇ ਲੋਕਾਂ ਨਾਲ)

ਤਬ ਗੁਰੂ ਬਾਬਾ ਨਾਨਕੁ ਪਛਮ ਕੀ ਧਰਤੀ ਨਗਰ ਮੁਲਤਾਨ ਬੈਠਾ ਥਾ। ਤਬ ਉਨਹੁ ਲੋਗਹੁ ਮਿਲਿ ਕਰਿ ਬਹੁੜਿ ਬੇਨਤੀ ਕਰੀ ਗੁਰੂ ਬਾਬੇ ਨਾਨਕ ਜੀ ਪਾਸਿ, ਜਿ "ਬਾਬਾ ਜੀ ਸਲਾਮਤਿ ! ਹਿਕਮਤਿ ਜੀ ਤਉ ਕੰਨੇ[4] ਵਿਗੀਅਤਿ[5] ਹੈ ਜਿ ਤਾਂ ਤੈ ਜਾਂ ਹੁਕਮੁ ਥੀਵੈ[6] ਤਾਂ ਆਖੀਹੈ ਜੀਉ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਪੁਰਖਹੁ ! ਜਿ ਕਿਛੁ ਤਿਹਜੇ[7] ਜੀਅ ਆਵੈ ਸੋ ਕਾਂਢਿਓ[8]"। ਤਾਂ ਓਨੀ ਅਲਾਇਆ[9] ਜੋ, "ਬਾਬਾ ਜੀ ਸਲਾਮਤਿ ! ਡੇਖਾ[10], ਸੌਦਰੁ ਕੇਹੜਾ ਹੈ ਜੈ ਅਗੈ ਤੈਡਾ[11] ਸਲਾਮੁ ਹੈ ? ਸੁ ਤੈਂਡਾ ਸਾਹਿਬੁ ਕਉਣੁ ਹੈ ?" ਤਬ ਗੁਰੂ ਬਾਬੇ ਨਾਨਕ ਉਤੁ ਪਰਥਾਇ ਬਾਣੀ ਬੋਲੀ ਆਸਾ[12] ਰਾਗ ਮਹਿ ਉਪਦੇਸੀ ਬਾਣੀ:–

ਚਾਰੇ ਕੁੰਡਾ[13] ਢੂਢੀਆ ਕੋ ਨੀਮ੍ਹੀ[14] ਮੈਂਡਾ[15] ॥
ਜੈ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ[16] ॥ ੧ ॥
ਦਰੁ ਬੀਭਾ[17] ਮੈ ਨੀਮ੍ਹਿ ਕੋ[18] ਕੈ ਕਰੀ ਸਲਾਮੁ[19] ॥
ਇਕੁ ਮਹਿੰਜਾ[20] ਤੂ ਧਣੀ[21] ਸਾਚਾ ਮੁਖਿ ਨਾਮੁ ॥ ੧ ॥ ਰਹਾਉ ॥

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਦਿਨ ਰਾਤ। [3]ਸਾਮ ਅਰਥਿ ਬੀਜਣ ਦਾ ਭਾਵ ਹੈ ਅਧਿਆਤਮਕ ਸਮਰਥਾ (ਸ਼ਕਤੀ ਜਾਂ ਬਲ ਅਥਵਾ ਤਾਕਤ) ਪੈਦਾ ਕਰੋ। [4]ਤੈਨੂੰ। [5]ਵਿਗਜ਼ਾਤ, ਮਾਲੂਮ। [6]ਹੋਵੇ। [7]ਤੁਹਾਡੇ। [8]ਕੱਢੋ, ਕਹੋ। [9]ਕਹਿਆ। [10]ਵੇਖੋ। [11]ਜਿਸ ਅਗੇ ਤੇਰਾ। [12]ਆਸਾ ਕਾਫੀ ਮਹਲਾ ੧, ਘਰੁ ੮, ਅਸਟਪਦੀਆ। [13]ਤਰਫਾਂ। [14]ਨਹੀਂ ਹੈ। [15]ਮੇਰਾ। [16]ਤੇਰਾ। [17]ਦੂਜਾ। [18]ਮੈਨੂੰ ਕੋਈ ਨਹੀਂ। [19]ਕਿਸ ਨੂੰ ਸਲਾਮ ਕਰਾਂ (ਸਿਰ ਝੁਕਾਵਾਂ)? [20]ਸਹੀ ਪਾਠ–'ਹਿਕੋ ਮੈਡਾ'। ਅਰਥਾਤ–ਇਕੋ ਮੇਰਾ'। [21]ਸੁਆਮੀ, ਮਾਲਿਕ।

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਭਾਈ ਪਰਮੇਸੁਰ ਦਿਅਹੁ ਲੋਕਹੁ ! ਚਾਰੇ ਕੁੰਡਾਂ ਚਉਦਹ ਭਵਣ ਹੈ, ਮੈਂ ਸਭੇ ਭਵਿ ਕਰਿ[1] ਡਿਠੇ, ਅਸਾਡਾ ਬੇਲੀ[2] ਕੋ ਨਾਹੀ । ਜਾਂ ਸਾਹਿਬੁ ਮੇਰਾ ਮਿਹਰਵਾਨੁ ਥੀਆ[3] ਤਾਂ ਉਹੁ ਮੈਡਾ ਥੀਆ ਮੈਂ ਉਸਦਾ ਥੀਆ । ਜਿਥੇ ਡੇਖਾ ਤਿਥੇ ਓਹੋ ਸਾਹਿਬੁ ਹੈ । ਓਸੁ ਬਗੈਰਿ ਹੋਰਿ ਕੋਈ ਨ ਡਿਸੈ[4] ਵਤਿ[5] ਮੈਂ ਕੈਕੂੰ ਸਲਾਮੁ ਕਰੀ ਜਾ ਹਿਕੋ ਸਾਹਿਬੁ ਹਭਨੀ[6] ਘਟੀ[7], ਹਭਨੀ ਮੁਖੀ, ਹਭਨੀ ਜਾਈ, ਹਭਨੀ ਨਾਂਈ" । ਤਾਂ ਓਨਾ ਚੰਵਿਆ[8] ਜਿ, "ਬਾਬਾ ਨਾਨਕ ਜੀ ! ਡੇਖਾ ਤਾਂ ਹਿਕਿ ਸਿਧ ਥੀਂਦੇ[9] ਹੈਨਿ, ਹਿਕ ਬੁਧ ਥੀਂਦੇ ਹੈਨਿ, ਤਿਨਾਂ ਕੂ ਲੋਕ ਭੀ ਸੇਵਾ ਕਰਦੇ ਹਨਿ ਜੋ ਸਿਧ ਕਹੀ ਕੂੰ ਡਿਖਾਲਦੇ ਹੈਨਿ । ਡੇਖਾ, ਤਿਨਾਂ ਕੀ ਗਾਲਿ[10] ਕਿਉਂ ਕਰਿ ਹੈ ?" ਤਾਂ ਫੇਰਿ ਗੁਰੂ ਬਾਬੇ ਨਾਨਕ ਜੀ ਉਨਾ ਕੂੰ ਚੰਵਿਆ[11] ਜਿ:–

ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ[12] ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਉਨਾਂ ਕੂ[13] ਕਹਿਆ ਜਿ, "ਸੁਣਿਹੋ ਸਾਈਂ ਦਿਅਹੁ ! ਸਿਧਾਂ ਨੂੰ ਸੇਈ ਸੇਂਵਦੇ ਹੈਨਿ ਜਿਨਾ ਕੂੰ ਰਿਧਿ ਸਿਧਿ ਭਾਂਵਦੀ ਹੈ, ਸੇਈ ਸਿਧਾਂ ਕੂੰ ਸੇਂਵਦੇ ਹੈਨਿ; ਮੈਂ ਕੂ ਹਿਕੋ ਨਾਮੁ ਸਾਹਿਬ ਪਰਵਰਦਗਾਰ ਦਾ ਲੋੜੀਂਦਾ ਹੈ । ਜੈ ਸਾਹਿਬੁ ਆਪਣੀ ਮਤਿ ਨਾਲਿ ਮੈਂ ਕੂੰ ਆਪਣਾ ਨਾਉਂ ਡੇਵੈ[14] ਤਾਂ ਹੀ ਮੈਂ ਕੂ ਹਭਿ ਕਿਛੁ ਪਲੈ ਪਵੈ । ਜੇ ਹਿਕੁ ਨਾਮੁ ਮੈਂ ਕੂ ਸਾਹਿਬ ਦਾ ਪਲੈ ਪਵੈ ਤਾਂ ਮੈਂ ਬਿਆ[15] ਕੁਝੁ ਨਾਹੀਂ ਲੋੜਦਾ" । ਤਾਂ ਵਤਿ[16] ਓਨੀ ਅਲਾਇਆ[17] ਜੋ, "ਬਾਬਾ ਨਾਨਕ ਜੀ ! ਏਹ ਜਿ ਜੋਗੀ ਥੀਂਦੇ[18] ਹੈਨਿ, ਹਿਕਿ ਕਾਂਪੜੀ[19] ਥੀ ਕਰਿ[20] ਡੇਸ ਡਿਸੰਤਰਿ[21] ਭਵਦੇ ਫਿਰਦੇ ਹੈਨਿ, ਡੇਖਾ ਜੀ, ਏਨਾਂ ਕੂੰ ਕੁਝ ਪਲੈ ਪਵਸੀ[22] ਸਾਹਿਬ ਕਾ ਨਾਉਂ?" ਤਾਂ ਵਤਿ[23] ਗੁਰੂ ਬਾਬੇ ਨਾਨਕ ਜੀ ਉਨਾਂ ਕੂੰ ਜਬਾਬੁ ਡਿਤਾ[24] ਜਿ:–

ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥
ਹਰਿ ਕਾ ਨਾਮੁ[25] ਨ ਚੀਨ੍ਹੀ[26] ਤਤੁ ਸਾਰੁ ਨਿਰੰਤਰ ॥੩॥

ਤਿਸੁ ਕਾ ਪਰਮਾਰਥੁ:–

ਤਾਂ ਵਤਿ ਬਾਬੇ ਨਾਨਕ ਉਨ੍ਹਾਂ ਕੂੰ ਜਬਾਬੁ ਡਿਤਾ ਜਿ, "ਸੁਣਿਹੋ ਸਾਈਂ ਦਿਅਹੁ ! ਜੋਗੀ ਹੋਵੈ, ਭੋਗੀ ਹੋਵੈ, ਤਪਾ ਸੰਨਿਆਸੀ ਥੀਵੈ, ਤਿਸੁ ਕੂੰ ਕੁਝੁ[27] ਨਾਹੀਂ ਪਲੈ ਪਵਦਾ[28], ਕਿਉਂ ? ਜਿ ਤਪਸੀ ਹੈਂ ਓਹਿ ਤਪਸਿਆ ਕਰਦੇ ਹੈਨਿ । ਸੁ ਤਪ ਤੇ ਰਾਜੁ, ਰਾਜ ਤੇ ਨਰਕੁ, ਤਾਂ ਵਤਿ ਏਹ ਨਰਕਿ ਹੀ ਪਏ; ਏਨਾਂ ਕੂੰ ਕੁਝੁ ਪਲੂ ਨ ਪਇਆ । ਜੇਤਾ ਸਾਹਿਬ ਦਾ ਨਾਉਂ ਘਿਨਦੇ[29] ਤਾਂ ਓਨਾ ਕੂੰ ਏਥੈ ਭੀ ਸੁਖੁ ਥੀਂਦਾ ਅਤੈ ਓਥੈ ਭੀ ਸੁਖੁ ਥੀਂਦਾ । ਜਾਂ ਸਾਹਿਬ ਦਾ ਨਾਉਂ ਨ ਘਿੰਨਿਉ ਤਾਂ ਕਿ ਪਲੈ ਪਵੈ[30] ?" ਵਤਿ ਓਨ੍ਹਾਂ ਅਲਾਇਆ ਬਾਬੇ ਨਾਨਕ ਕੂੰ ਜਿ, "ਬਾਬਾ ਨਾਨਕ

---

[1]ਭੌਂ ਕੇ, ਫਿਰ ਕੇ । [2]ਮਿਤ੍ਰ, ਦੋਸਤ । [3]ਹੋਇਆ । [4]ਨਹੀਂ ਦਿਸਦਾ । [5]ਫੇਰ । [6]ਸਭਨੀ, ਸਾਰੇ । [7]ਦਿਲਾਂ ਵਿਚ, ਥਾਵਾਂ ਵਿਚ । [8]ਕਹਿਆ । [9]ਹੁੰਦੇ । [10]ਗਲ, ਭਾਵ–ਅਵਸਥਾ । [11]ਉਨ੍ਹਾਂ ਨੂੰ ਕਹਿਆ । [12]ਰਿਧੀਆਂ-ਸਿੱਧੀਆਂ, ਭਾਵ–ਕਰਾਮਾਤਾਂ । [13]ਨੂੰ । [14]ਦੇਵੇ । [15]ਦੂਜਾ, ਹੋਰ । [16]ਤਾਂ ਫੇਰ । [17]ਕਹਿਆ । [18]ਹੁੰਦੇ । [19]ਲੀਰਾਂ ਦਾ ਚੋਲਾ ਪਹਿਰਨ ਵਾਲੇ, ਗੋਦੜੀਏ ਫਕੀਰ । [20]ਥੀਂ (ਹੋ) ਕਰਿ (ਕਰਕੇ) । [21]ਦੇਸ਼–ਦੇਸ਼ਾਂਤਰਾਂ ਵਿਚ । [22]ਪੱਲੇ ਪਵੇਗਾ । [23]ਤਾਂ, ਫੇਰ । [24]ਦਿੱਤਾ । [25]ਸਹੀ ਪਾਠ–'ਗੁਰ ਕਾ ਸਬਦੁ' । [26]ਜਾਣਦੇ, ਖੋਜਦੇ । [27]ਕੁਝ ਵੀ । [28]ਪੈਂਦਾ । [29]ਲੈਂਦੇ । [30]ਜਦ ਸਾਹਿਬ (ਪਰਮੇਸ੍ਵਰ) ਦਾ ਨਾਮ ਨ ਲਇਆ ਤਾਂ ਕੀ ਪੱਲੇ ਪਵੇ ?

ਜੀ ! ਡਿਖਾ, ਏਹਿ ਜਿ ਪੰਡਿਤ ਹੈਨਿ, ਪਾਂਧੇ ਹੈਨਿ, ਏਹਿ ਜਿ ਜੋਇਸੁ[1] ਵਾਚਦੇ[2] ਹੈਨਿ ਜਿ 'ਇਉਂ ਥੀਸੀ[3] ਇਉਂ ਥੀਸੀ' ਆਖਦੇ ਹੈਨਿ, ਡਿਖਾ ਇਨਾਂ ਕੂੰ ਭੀ ਕਿਛੁ ਸਾਹਿਬ ਕੰਨੋ[4] ਪਲੈ ਪਵਸੀ ਕਿ ਨਾ ?" ਤਾਂ ਵਤਿ ਗੁਰੂ ਬਾਬੇ ਨਾਨਕ ਅਲਾਇਆ, ਉਨਾਂ ਕੂੰ ਜਬਾਬੁ ਡਿਤਾ ਜਿ :-

ਪੰਡਿਤ ਪਾਧੇ ਜੋਇਸੀ[5] ਨਿਤ ਪੜਹਿ ਪੁਰਾਣਾ ॥
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥੪॥

ਤਿਸੁ ਕਾ ਪਰਮਾਰਥੁ :—

ਤਾਂ ਵਤਿ ਗੁਰੂ ਬਾਬੇ ਨਾਨਕ ਉਨ੍ਹਾਂ ਕੂੰ ਆਖਿਆ : "ਜਿ ਪੰਡਿਤ ਪਾਂਧੇ ਜੋਇਸੀ ਹੈਨਿ, ਆਖਦੇ ਹੈਨਿ, 'ਈਵ ਈਵ ਕਰਿਹੁ ਈਵ ਹੋਸੀ[6], ਏਤੁ ਕੀਤੇ ਏਵ ਥੀਂਦਾ ਹੈ[7], ਏਤੁ ਕੀਤੇ ਏਵ ਥੀਸੀ[8]; ਸੇ ਏਵੇਂ ਗਾਲੀ[9] ਕਰਦੇ ਹੈਨਿ, ਸਾਹਿਬ ਦੀ ਗਾਲਿ ਕਾਈ ਨਾਹੀਂ ਕਰਦੇ-ਡਸਦੇ[10], ਹੋਰਿ ਗੱਲਾਂ ਕਰਦੇ ਹੈਨਿ ਜਿ ਜਾਣਦੇ ਆਹੈ[11] । ਅਤੈ ਜਿ ਅੰਦਰਿ ਬ੍ਰਹਮੁ ਸਾਹਿਬੁ ਛਪਿ ਪਇਆ ਹੈ ਹੀਐ[12] .ਦੇ ਅੰਦਰਿ ਤਿਸੁ ਕੂੰ ਜਾਣਦੇ ਨਾਹੀਂ, ਬਿਆ[13] ਗਲਾਂ ਕੂੜੀਆਂ[14] ਆਖਦੇ ਹੈਨਿ, ਜਿਵ ਖਾਂਵਦੇ ਆਹੇ ਸਾਈਂ ਕੂੰ ਸੇ ਨਾਹੀਂ ਜਾਣਦੇ, ਜਾਂ ਸਾਹਿਬ ਕੂੰ ਨ ਜਾਤਾ ਤਾਂ ਓਨਾਂ ਕੂੰ ਭੀ ਕੁਛੁ ਪਲੈ ਨ ਪਇਆ" । ਤਾਂ ਵਤਿ ਓਨੀ ਅਲਾਇਆ ਗੁਰੂ ਬਾਬੇ ਨਾਨਕ ਕੂੰ ਜਿ, "ਜੀ, ਡਿਖਾ ਇਕਿ ਜਿ ਤਪੇ[15] ਬੈਠੇ ਉਜਾੜਿ ਵਿਚਿ ਤਪਸਿਆ ਕਰਦੇ ਹੈਨਿ ਓਨਾਂ ਦੀ ਕਿ ਗਲਿ ਥੀਸੀ[16], ਡਿਖਾ ?" ਤਾਂ ਵਤਿ ਗੁਰੂ ਬਾਬੇ ਨਾਨਕ ਜੀ ਅਲਾਇਆ ਜਿ :-

ਇਕਿ ਤਪਸੀ ਬਨ ਮਹਿ ਤਪੁ ਕਰਹਿ ਤਟ[17] ਤੀਰਥ ਵਾਸਾ ॥
ਆਪੁ ਨ ਚੀਨ੍ਹਹਿ[18] ਤਾਮਸੀ[19] ਕਾਹੇ ਭਏ ਉਦਾਸਾ ॥੫॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਸੁਣਿਹੋ ਭਾਈ ਸਾਈਂ ਦਿਅਹੁ ! ਇਕਿ ਜਿ ਤਪਸੀ ਬੈਠੇ ਬਨ ਮਹਿ ਤੀਰਥਾਂ ਉਪਰਿ ਜਿ ਤਪੁ ਕਰਦੇ ਹੈਨਿ ਤਿਨ੍ਹ ਕੰਉ ਅੰਦਰਿ ਤਾਮਸੁ ਹੈ ਬਹੁਤੁ, ਜਿਚਰੁ[20] ਅੰਦਰਿ ਸਾਂਤਿ ਨ ਥੀਵੈ ਤਿਚਰੁ[21] ਜੇ ਉਦਾਸੀ ਥੀਆ[22], ਤਾਂ ਕਿਆ ਥੀਆ, ਜੇ ਤੀਰਥੀਂ ਨਾਤਾ ਤਾਂ ਕਿਆਂ ਥੀਆ, ਜੇ ਤਪੁ ਕੀਆ ਤਾਂ ਕਿਆ ਥੀਆ; ਜਾਂ ਏਸੁ ਆਪਣਾ ਆਪੁ ਨ ਚੀਨਿਆਂ ਤਾਂ ਕਿਆ ਹੋ ਜੇ ਉਦਾਸੀ ਫਿਰਿਆ" । ਤਾਂ ਵਤਿ ਓਨ੍ਹਾਂ ਗੁਰੂ ਬਾਬੇ ਕੂੰ ਅਲਾਇਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਡਿਖਾ, ਏਹਿ ਜਿ ਜਤੀ ਥੀਂਦੇ ਹੈਨਿ, ਏਨਾਂ ਦਾ ਭੀ ਕੁਝੁ ਥੀਸੀ ਪਰਮੇਸੁਰ ਦੀ ਦਰਗਾਹ ਭਲੀ ਗਲੀ, ਪਰ ਬਾਬਾ ਜੀ ! ਇਨ੍ਹਾਂ ਦੀ ਗਲਿ ਸਮਝਾਈਐ ਜੀ ਕਿਰਪਾ ਕਰਿ ਕੈ" । ਤਾਂ ਵਤਿ ਗੁਰੂ ਬਾਬੇ ਨਾਨਕ ਅਲਾਇਆ ਜਿ:-

ਇਕਿ ਬਿੰਦੁ[23] ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥੬॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਉਨ੍ਹਾਂ ਕੂੰ ਅਲਾਇਆ ਜਿ, "ਸੁਣਿਹੋ ਸਾਈਂ ਦਿਅਹੁ ! ਇਕਿ ਬਿੰਦ ਕੂੰ ਜਿ ਜਤਨੁ ਕਰਿ ਕਰਿ ਰਖਤੇ ਹੈਂ ਅਤੈ ਆਖਦੇ ਹੈਨਿ-'ਅਸੀ ਜਤੀ ਆਂਹੀ[24],' ਉਨ੍ਹਾਂ ਕੂੰ ਛੁਟਕਾਰਾ ਕਿਥਾਉ[25]

---

[1]ਜੋਤਿਸ਼ । [2]ਪੜ੍ਹਦੇ, ਵੀਚਾਰਦੇ । [3]ਇਉਂ ਹੋਵੇਗਾ । [4]ਵਲੋਂ । [5]ਜੋਤਿਸ਼ੀ । [6]ਇਉਂ ਜਾਂਇਸ ਤਰਾਂ ਕਰੋ ਤਾਂ ਇਉਂ ਹੋਵੇਗਾ । [7]ਇਸ ਤਰਾਂ ਕਰਨ ਤੇ ਇਉਂ ਹੁੰਦਾ ਹੈ । [8]ਇਸ ਤਰਾਂ ਕਰਨ ਤੇ ਇਉਂ ਹੋਵੇਗਾ । [9]ਐਵੇਂ ਗੱਲਾਂ । [10]ਦਸਦੇ । [11]ਹਨ । [12]ਹਿਰਦੇ । [13]ਹੋਰ ਦੂਜੀਆਂ । [14]ਝੂਠੀਆਂ । [15]ਤਪੀਏ, ਤਪਸ੍ਵੀ । [16]ਹੋਵੇਗੀ । [17]ਸਹੀ ਪਾਠ-'ਨਿਤ' । [18]ਉਹ ਆਪੁ (ਆਪੇ ਨੂੰ ਭਾਵ-ਆਤਮਾ ਪਰਮਾਤਮਾ ਨੂੰ) ਨਹੀਂ ਜਾਣਦੇ । [19]ਤਮੋ ਗੁਣੀ ਸੁਭਾਉ ਵਾਲੇ । [20]ਜਿਤਨਾ ਚਿਰ । [21]ਉਤਨਾ ਚਿਰ । [22]ਹੋਇਆ । [23]ਬੀਰਜ । [24]ਆਹੇ, ਹਾਂ । [25]ਕਿਤੋਂ, ਕਿਸੇ ਥਾਵੋਂ ।

ਨਹੀਂ ਥੀਂਦਾ[1] ਬਿਨਾਂ ਗੁਰੂ ਕੇ ਸਬਦਿ ਕਮਾਏ ਤੇ, ਗੁਰੂ ਜਿਉਂ ਜਿਉਂ ਕਾਂਵਿਆ[2] ਹੈ, ਇਉਂ ਕਮਾਵਨਿ ਤਾਂ ਉਨ੍ਹਾਂ ਦਾ ਛੁਟਕਾਰਾ ਥੀਵੈ। ਬਿਨਾਂ ਗੁਰੂ ਕੇ ਸਬਦਿ ਕਮਾਏ ਜੂਨੀ ਵਿਚਿ ਆਵਸਨਿ[3]। ਤਿਨ੍ਹਾਂ ਕੂੰ ਨਾ ਇਤਿ[4] ਢੋਈ ਹੈ, ਤਿਨ੍ਹਾਂ ਕੂੰ ਕਿਥਾਊਂ ਛੁਟਕਾਰਾ ਨਾ ਥੀਸੀ[5]"। ਤਾਂ ਵਤਿ ਉਨ੍ਹਾਂ ਗੁਰੂ ਬਾਬੇ ਨਾਨਕ ਕੂੰ ਅਲਾਇਆ ਜਿ, "ਏ ਬਾਬਾ ਨਾਨਕ ਜੀ! ਡਿਖਾ; ਇਕਿ ਗਿਰਹੀ ਹੈਨਿ, ਕੁਝੁ ਮਾਇਆ ਦੀ ਭੀ ਕਿਰਤਿ ਕਰਦੇ ਹੈਨਿ ਅਤੈ ਸਾਂਈ ਕੂੰ ਭੀ ਸੰਮਾਲਦੇ[6] ਹੈਨਿ, ਤਿਨ੍ਹਾਂ ਦਾ ਕਿ ਹਾਲੁ ਥੀਸੀ? ਤਿਨਾਂ ਕੂੰ ਭੀ ਕੁਝੁ ਡੇਸੀ[7] ਕਿ ਨਾ?" ਤਾ ਵਤਿ ਗੁਰੂ ਬਾਬੇ ਨਾਨਕ ਜੀ ਅਲਾਇਆ:-

ਇਕਿ ਗਿਰ੍ਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁਜਾਗੇ ॥ ੭ ॥

ਤਿਸੁ ਕਾ ਪਰਮਾਰਥੁ:—

ਤਾਂ ਵਤਿ ਗੁਰੂ ਬਾਬੇ ਨਾਨਕ ਉਨਾਂ ਕੂੰ ਸਮਝਾਇਆ ਜਿ, "ਸੁਣਿਹੋ ਸਾਂਈ ਦਿਅਹੁ ਲੋਕਹੁ! ਜਿ ਗਿਰਹੀ ਹੈਨਿ ਅਤੈ ਸਾਧ ਹੈਨਿ, ਕਿਸੀ ਦਾ ਬੁਰਾ ਨਾਹੀਂ ਮੰਨਦੇ, ਕਿਸੀ ਦਾ ਮਨੁ ਰੰਜੁ ਨਾਹੀਂ ਕਰਦੇ ਅਰੁ ਗੁਰੂ ਜੀ ਕੀ ਮਤਿ ਚਲਦੇ ਹੈਨਿ ਅਰੁ ਨਾਮੁ ਦਾਨੁ ਇਸਨਾਨੁ ਕਮਾਂਵਦੇ ਹੈਨਿ, ਸਤ ਸੰਤੋਖ ਵਿਚਿ ਰਹੰਦੇ ਹੈਨਿ; ਗਿਰਹੀ[8] ਵਿਚਿ ਭਗਤਿ ਕਰਦੇ ਹੈਨਿ; ਸਾਹਿਬ ਦੇ ਨਾਵੈ ਵਿਚਿ ਜਾਗਦੇ ਰਹੰਦੇ ਹੈਨਿ, ਤਿਨ੍ਹਾਂ ਕੂੰ ਸਾਹਿਬ ਦੀ ਮਿਹਰਿ ਥੀਸੀ। ਸਾਂਈ[9] ਓਨਾਂ ਦਾ ਓਹਿ ਸਾਂਈ ਦੇ"। ਬੋਲਹੁ ਭਾਈ ਜੀ ਵਾਹਗੁਰੂ।

ਤਾ ਵਤਿ ਓਨਾਂ ਗੁਰੂ ਬਾਬੇ ਨਾਨਕ ਕੂੰ ਅਲਾਇਆ ਜਿ, "ਗੁਰੂ ਬਾਬਾ ਨਾਨਕ ਜੀ! ਡਿਖਾ, ਗੁਰੂ ਕਰਿ ਕਹਿ ਭੀ ਸਾਂਈ ਦਾ ਨਾਉਂ ਘਿੰਨਣਾ[10] ਅਤੈ ਈਉ ਭੀ ਸਾਂਈ ਦਾ ਨਾਉਂ ਘਿੰਨਣਾ, ਗੁਰੂ ਕੀਤੇ ਬਿਨਾਂ ਸਾਂਈ ਦਾ ਨਾਉਂ ਨਾਹੀਂ ਲੀਤਾ ਥਾਂਇ ਪਵਦਾ[11] ਸੁ ਗੁਰੂ ਹੀ ਗੁਰੂ ਹੈ ਕਿ ਕਿਵ[12] ਹੀ ਸਾਂਈ ਦਾ ਨਾਉਂ ਘਿੰਨੀਐ[13] ਤਾਂ ਸਾਹਿਬੁ ਹਿਕੋ[14] ਹੈ?" ਤਾਂ ਵਤਿ ਗੁਰੂ ਬਾਬੇ ਨਾਨਕ ਅਲਾਇਆ ਜਿ:-

ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥
ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥ ੮ ॥ ੧੪ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ, ਸਾਂਈ ਦਿਅਹੁ ਲੋਕਹੁ! ਗੁਰੂ ਬਿਨਾਂ ਨਾਮੁ ਸਿਮਰਿਆ, ਪਣੁ ਗੁਰੂ ਬਿਨਾਂ ਪਰਮੇਸੁਰੁ ਨਾਹੀਂ ਪਾਈਦਾ ਅਤੈ ਨ ਪਰਮੇਸਰ ਦਾ ਦਰੁ ਪਾਈਦਾ ਹੈ ਬਿਨਾਂ ਗੁਰੂ ਤੇ। ਉਸਿ ਸਾਹਿਬ ਕੀ ਜਾਹਗਾ ਸੋਈ ਪਛਾਣੈ ਜਿਸੁ ਕੰਉ ਗੁਰੂ ਮਿਲੈ, ਜਿਨ ਕੰਉ ਗੁਰੂ ਨਾਹੀਂ ਮਿਲਿਆ ਤਿਨ ਕੂੰ ਨਾਉਂ ਵਿਸਰਿ ਵੈਂਦਾ[15] ਹੈ, ਦੁਨੀਆਂ ਦੀ ਦੋਸਤੀ ਦੇ ਖਿਆਲਿ ਪੈ ਵੈਂਦੇ[16] ਹੈਨਿ। ਅਤੈ ਜਿਨ੍ਹਾਂ ਕੂੰ ਗੁਰੂ ਮਿਲਦਾ ਹੈ ਤਿਨ੍ਹਾਂ ਕੂੰ ਨਾਹੀਂ ਵਿਸਰਿ ਵੈਂਦਾ, ਤਿਨ੍ਹਾਂ ਦਾ ਮਨੁ ਸਚੇ ਸਾਹਿਬ ਸੇਤੀ ਮੰਨਿਆ ਹੈ; ਓਹਿ ਸਾਹਿਬ ਦੇ, ਸਾਹਿਬੁ ਓਨਾਂ ਦਾ"। ਤਬ ਜਿਤਨੇ ਓਹਿ ਲੋਕ ਥੇ ਓਨ੍ਹਾਂ ਦਾ ਸੰਤੋਖੁ ਹੋਆ, ਸਭ ਵਾਹੁ ਵਾਹੁ ਕਰਿ ਉਠੇ। ਤਬ ਗੁਰੂ ਬਾਬੇ ਨਾਨਕ ਜੀ ਮਿਹਰਵਾਨੁ ਹੋਇ ਕਰਿ ਉਨ ਕੰਉ ਦੀਖਿਆ ਦਿਤੀ[17], ਓਇ ਗੁਰੂ ਕੇ ਸਿਖ ਭਏ; ਕਹਣੇ ਲਾਗੇ ਜਿ, "ਧੰਨਿ ਗੁਰੂ ਬਾਬਾ ਨਾਨਕੁ! ਜਿਸ ਦੇ ਤਾਂਈ ਇਤਨੀ ਪਹੁੰਚਿ ਦਿਤੀ, ਸੁ ਜੁ ਏਸਦੇ ਰਾਹਿ ਹੋਸੀ ਤਿਸ ਦਾ ਏਥੈ ਓਥੈ ਭਲਾ ਹੋਵੈਗਾ"। ਬੋਲਹੁ ਸੰਗਲੇ ਰਾਮ ਵਾਹੁ ਗੁਰੂ ਸਚਾ।

---

[1]ਨਹੀਂ ਹੁੰਦਾ। [2]ਕਹਿਆ। [3]ਆਉਣਗੇ, ਭਾਵ-ਪੈਣਗੇ। [4]ਏਥੇ, ਇਸ ਸੰਸਾਰ ਵਿਚ। [5]ਹੋਵੇਗਾ। [6]ਸਿਮਰਦੇ, ਜਪਦੇ। [7]ਦੇਵਸੀ, ਦੇਵੇਗਾ। [8]ਗ੍ਰਿਹ (ਘਰ) ਵਿਚ ਹੀ, ਭਾਵ-ਗ੍ਰਿਹਸਥ ਆਸ਼੍ਰਮ ਵਿਚ ਰਹਿੰਦੇ ਹੋਏ। [9]ਸ੍ਵਾਮੀ, ਭਾਵ-ਅਕਾਲ ਪੁਰਖ। [10]ਲੈਣਾ। [11]ਪੈਂਦਾ। [12]ਕਿਵੇਂ। [13]ਸਾਈਂ (ਰਬ) ਦਾ ਨਾਉਂ ਘਿੰਨੀਏ (ਲਈਏ)। [14]ਇਕੋ। [15]ਭੁੱਲ ਜਾਂਦਾ। [16]ਪੈ ਜਾਂਦੇ। [17]ਗੁਰ ਮੰਤ੍ਰ ਦਿਤਾ।

ਸਲੋਕੁ[1] ॥

ਗੁਰ ਮਿਲਿਐ ਮਨੁ ਮੰਨੀਐ ਤਉ ਦਰਗਹ ਪਵੈ ਕਬੂਲੁ ॥
ਦਾਸ ਨਾਨਕ ਗੁਰ ਤੇ ਬਾਹਰੇ ਕਬਹੂ ਨ ਪਵਈ ਸੂਲੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੨੯ ॥

# (ੲ) ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਮੁਲਤਾਨ ਸਹਰਿ ਬੈਠਾ ਸੀ ਅਰੁ ਇਕਿ ਕਾਈ[2] ਪੇਵਕਿਅਹੁ[3] ਸਾਹੁਰੈ ਜਾਂਦੀ ਥੀ, ਤਬ ਉਸੁ ਸਾਥਿ ਅਵਰ[4] ਤਾਂ ਤਾਈਆਂ ਪਿਤਾਣੀਆਂ[5] ਭੈਣਾਂ ਭਰਜਾਈਆਂ ਸਕੀਆਂ ਲਗੀਆਂ ਗਲਿ ਮਿਲਿ ਮਿਲਿ ਰੋਵਣੈ, ਵਿਛੁੜਨਿ ਰੋਇ ਰੋਇ। ਤਬ ਉਨ ਕੀ ਤਰਫ ਦੇਖਿ ਕਰਿ ਗੁਰੂ ਬਾਬਾ ਨਾਨਕੁ ਲਾਗਾ ਸਿਰੁ ਫੇਰਣੇ। ਤਬ ਗੁਰੂ ਬਾਬੇ ਨਾਨਕ ਅਗੈ ਲਗਾ ਮਰਦਾਨਾ ਬੇਨਤੀ ਕਰਣੇ ਜਿ, "ਏ ਗੁਰੂ ਬਾਬਾ ਜੀ ! ਏਨਾਂ ਦੀ ਕਵਣੁ ਬਾਤ ਬਥਹਿ[6] ਪਈ ਜਿ ਏਨਾਂ ਦੀ ਤਰਫ ਦੇਖਿਆ ਅਰੁ ਸਿਰੁ ਫੇਰਿਆ ?" ਤਬ ਗੁਰੂ ਬਾਬੇ ਨਾਨਕ ਜੀ ਮਾਰੂ[7] ਰਾਗ ਮਹਿ ਬਾਣੀ ਬੋਲੀ ਜਿ:-

ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥
ਸਚਾ ਸਾਕੁ ਨ ਤੁਟਈ ਗੁਰ ਮੇਲੇ ਸਹੀਆਹ ॥ ੧ ॥
ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥
ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਦਿਤਮੁ[8] ਮੇਲਿ ਮਿਲਾਵਉ[9] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਸੁਣਿ ਮਰਦਾਨਿਆਂ ! ਏਹਿ ਜਿ ਰੋਂਦੀਆਂ ਹੈਨਿ ਸਿ ਪ੍ਰੀਤਿ ਕਰਿ ਕਰਿ ਮੋਹਿ ਹੇਤਿ[10] ਰੋਂਦੀਆਂ ਹੈਨਿ ਜਿ ਭਾਈ, ਅਸੀਂ ਵਿਛੁੜਦੀਆਂ ਹਾਂ। ਫਿਰਿ ਪਰਮੇਸੁਰੁ ਜਾਣੈ ਮਿਲਹਾ ਕਿ ਨ ਮਿਲਹਾਂ[11]। ਏਤੁ[12] ਹੇਤਿ ਕਰਿ ਕਰਿ ਰੋਂਦੀਆਂ ਹੈਨਿ ਮਰਦਾਨਿਆਂ ! ਪਰੁ ਏਹੁ ਰੋਵਣਾ ਭਲਾ ਹੈ ਮਰਦਾਨਿਆਂ ! ਜੇ ਕੋਈ ਪਰਮੇਸੁਰ ਕੈ ਹੇਤਿ ਹੋਵੈ, ਜਿ ਬਿਨਾਂ ਪਰਮੇਸੁਰੁ ਅਸਾਡਾ ਕੋਈ ਨਾਹੀਂ। ਜੇਹਾ ਹੇਤੁ ਏਹਿ ਸੈਂਸਾਰ ਦਾ ਕਰਿ ਕਰਿ ਰੋਂਦੀਆਂ ਹੈਨਿ ਜਿ ਏਹੁ ਮੇਰਾ ਕੁਟੰਬੁ ਹੈ, ਏਹੁ ਮੇਰੀਆਂ ਭੈਣਾਂ ਹੈਨਿ, ਏਹਿ ਮੇਰੀਆਂ ਭਰਜਾਈਆਂ ਹੈਨਿ, ਏਹੁ ਮੇਰੀ ਸਸੂ[13] ਹੈ, ਏਨਾਂ ਦੈ ਹੇਤਿ ਰੋਂਦੀਆਂ ਹੈਨਿ ਸਿ ਏਹਿ ਸਹੇਲੀਆਂ, ਭੈਣਾਂ, ਭਰਜਾਈਆਂ ਸਿ ਏਸ ਦੈ ਕੰਮਿ ਨਾਹੀਂ; ਏਸ ਕੈ ਕੰਮਿ ਓਹੇ ਸਹੇਲੀਆਂ ਹੈਨਿ ਜਿ ਗੁਰੂ ਭਾਣੀਆਂ[14] ਹੈਨਿ। ਪਰਮੇਸੁਰ ਦੈ ਨਾਵੈ ਦੇ ਸੋਹਿਲੇ ਗਾਂਵਦੀਆਂ

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਕੋਈ ਇਸਤ੍ਰੀ। [3]ਪਿਓਕਿਆਂ ਤੋਂ, ਘਰ ਤੋਂ। [4]ਹੋਰ। [5]ਚਾਚੀਆਂ। [6]ਥਾਂ, ਲੇਖੇ ਵਿਚ। [7]ਮਾਰੂ ਕਾਫੀ ਮਹਲਾ ੧, ਘਰੁ ੨। [8]ਮੈਨੂੰ ਦਿਤਾ। [9]ਸਹੀ ਪਾਠ—'ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ।' ਅਰਥਾਤ—ਗੁਰੂ ਨੇ ਮੈਨੂੰ (ਪ੍ਰੀਤਮ ਪਰਮੇਸ਼ੁਰ) ਨਾਲ ਮਿਲਾ ਦਿਤਾ ਹੈ। [10]ਹਿਤ, ਲਈ, ਵਾਸਤੇ। [11]ਮਿਲਾਂਗੀਆਂ ਕਿ ਨਾ ਮਿਲਾਂਗੀਆਂ। [12]ਇਸ। [13]ਸੱਸ। [14]ਗੁਰੂ ਨੂੰ ਭਾਈਆਂ, ਅਰਥਾਤ—ਚੰਗੀਆਂ ਲੱਗੀਆਂ, ਭਾਵ ਸਤਿਸੰਗੀ।

ਹੈਨਿ ਜਿ ਗੁਰ ਭਾਣੀਆਂ ਹੈਨਿ ਅਰੁ ਗੁਰ ਭਾਈ ਹੈਨਿ ਜੇ ਗੁਰੂ ਦੈ ਸਾਕਿ[1] ਮਿਲਦੇ ਹੈਨਿ, ਉਤੁ ਗੁਰੂ ਦੀ ਪ੍ਰੀਤਿ ਕਰਿ ਕਰਿ, ਪਰਮੇਸੁਰ ਦੇ ਹੇਤਿ ਕਰਿ ਕਰਿ, ਓਨਾਂ ਸਹੇਲੀਆਂ ਨੋ ਹੇਤੁ ਕਰਿ ਕਰਿ ਬੈਰਾਗੁ ਕਰੈ ਤਾਂ ਸਦੇਹੁ[2] ਜੀਵਤੁ ਮੁਕਤਾ ਹੋਵੈ। ਪਰਮੇਸੁਰ ਸਿਂਤੇ ਮਿਲੈ, ਵਿਛੁੜੈ ਕਦੇ ਨਾਹੀਂ, ਜੇ ਗੁਰਮੁਖਿ ਹੇਤਿ ਪਰਮੇਸੁਰ ਕੈ ਰੋਵੈ। ਉਸੁ ਗੁਰ ਦੇ ਸਦਿ ਬਲਿਹਾਰੈ ਜਾਉ ਜਿਨਿ ਪਰਮੇਸੁਰੁ ਮਿਲਾਇਆ। ਅਠਿਸਠਿ ਤੀਰਥ ਉਣਵੰਜਹ ਕਰੋੜੀ ਧਰਤੀ ਭਰਮਿ ਥਕੇ, ਸਿ ਬਿਨਾਂ ਸਤਿਗੁਰੂ ਤੇ ਕੋਈ ਨ ਮਿਲਾਵਣਹਾਰਾ। ਜਬ ਸਤਿਗੁਰੂ ਮਿਲਿਆ ਤਬ ਘਰ ਹੀ ਸਾਹਿਬੁ ਮਿਲਾਇ ਦੀਆ"। ਬੋਲਹੁ ਵਾਹੁਗੁਰੂ।

ਤਬ ਮਰਦਾਨੇ ਕਹਿਆ ਜਿ, "ਏ ਬਾਬਾ ਜੀ ਸਲਾਮਤਿ ! ਏਹਿ ਆਪੋ ਆਪਣੇ ਪੰਥ ਹੈਂ ਅਰੁ ਆਪੋ ਆਪਣੇ ਸਹਲੰਗ[3] ਹੈਨਿ, ਜਿਸੁ ਜਿਸੁ ਕੁਰਬ[4] ਦਾ ਕੋਈ ਹੋਂਦਾ ਹੈ ਤਿਸੁ ਤਿਸੁ ਨੋ ਸਾਂਮ ਸਾਂਮ[5] ਜਦਿ ਕਦਿ ਮਨੁ ਲੋਚਦਾ ਹੈ ਮਨੁਖ ਦਾ ਮੋਹੁ ਰਹਦਾ ਨਾਹੀਂ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਫੁਫੀ ਨਾਨੀ ਮਾਸੀਆ ਦੇਰ[6] ਜੇਠਾਨੜੀਆਹ ॥
ਆਵਨਿ ਵੰਞਨਿ[7] ਨਾ ਰਹਨਿ ਪੂਰ ਭਰੇ ਪਹੀਆਹ[8] ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਏਸ ਦਾ ਕੁਟੰਬੁ, ਸਾਕੁ ਸੈਂਸਾਰ ਦਾ ਏਹੋ ਹੈ ਜਿ ਮਾਮੀ ਹੋਈ, ਫੁਫੀ ਹੋਈ, ਨਾਨਾਨੀ[9] ਹੋਈ, ਦੇਰਾਣੀ-ਜੇਠਾਣੀ ਹੋਈ, ਏਹਿ ਸੈਂਸਾਰੀ ਜੀਵ ਜਿਉਂ ਪ੍ਰਾਹੁਣੇ ਆਂਵਦੇ ਹੈਨਿ ਤਿਉਂ ਏਹੁ ਜਹਾਨੁ ਏਸੁ ਮੋਹ ਦਾ ਬਧਾ ਆਂਵਦਾ ਭੀ ਹੈ ਜਾਂਦਾ ਭੀ ਹੈ; ਜਿਉਂ ਪੂਰ ਬੇੜੀ ਦੇ ਇਕਿ ਓਧਰਹੁ ਲੰਘਿ ਏਧਿਰ ਆਂਵਦੇ ਹੈਨਿ ਇਕਿ ਐਧਰਹੁ ਲੰਘਿ ਓਧਰਿ ਜਾਂਦੇ ਹੈਨਿ ਤਿਉਂ, ਇਹਿ ਜੀਅ ਜਿ ਹੈਨਿ ਸਿ ਏਸੁ ਮੋਹ ਦੇ ਮਾਰੇ ਉਠਿ ਜਾਂਦੇ ਹੈਨਿ। ਇਕਿ ਫਿਰਿ ਆਂਵਦੇ ਹੈਨਿ ਬੇੜੀ ਦੇ ਪੂਰ ਵਾਂਙੂ"। ਬੋਲਹੁ ਵਾਹੁਗੁਰੂ।

ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਸੁ ਮਨੁ[10] ਮਨੁਖ ਕਾ ਹਿਤੁ ਪਖੀ ਮੇਲ ਹੈ, ਨਾਨਕੁ ਦਾਦਕੁ ਸਾਹੁਰੇ ਜਾਂ ਤ੍ਰਿਹਾਂ ਪਖਾਂ ਦਾ ਇਸਦਾ ਕੁਰਬੁ ਹੈ, ਤ੍ਰਿਹੁ ਵਿਚਹੁ ਜਿਨ੍ਹਾਂ ਜਿਨ੍ਹਾਂ ਨਾਲਿ ਏਸ ਦਾ ਸਹਲੰਗੁ ਹੈ, ਤਿਨ੍ਹਾਂ ਤਿਨ੍ਹਾਂ ਨਾਲਿ ਏਹੁ ਬਹੁਤੁ ਮਿਲਦਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਮਾਮੇ ਤੈ ਮਵਲਾਣੀਆ[11] ਭਾਇਰ[12] ਬਾਪ ਨ ਮਾਉ ॥
ਸਾਥ ਲਡੇ[13] ਤਿਨ ਨਾਠੀਆ[14] ਭੀੜ ਘਣੀ ਦਰੀਆਉ[15] ॥੬॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਨ ਮਾਤਾ ਦੇ ਸਾਕ ਨਾਲਿ ਸਾਕੁ, ਨ ਨਾਨੀ ਦੇ ਸਾਕ ਨਾਲਿ ਸਾਕੁ, ਨ ਮਾਮੇ ਤੈ ਮਉਲਾਣੀਆਂ[16] ਨਾਲਿ ਸਾਕੁ ਹੈ, ਨ ਮਾਤਾ ਪਿਤਾ ਭਰਾਵਾਂ ਨਾਲਿ ਸਾਕੁ ਹੈ, ਏਹਿ ਜੋ ਸੇ[17] ਸੁ ਏਸੁ ਵੇਖਦੇ ਹੀ ਲਦਿ ਸਿਧਾਂਦੇ[18] ਹੈਨਿ। ਜਿਉਂ ਸਥੋਈ[19] ਕਿਸੇ ਦੇ ਮਿਹਮਾਨੁ ਹੋਇ ਕਰਿ ਆਇ ਉਤਰਿਆ ਅਰੁ ਵੇਖਦਿਆਂ ਹੀ ਲਦਿ ਗਇਆ, ਤਿਉਂ ਜਿਤਨਾ ਏਸ ਦਾ ਸਾਕੁ ਕੁਰਬੁ, ਨਾਨਕੇ ਦਾਦਕੇ, ਸਾਹੁਰੇ ਸਿ ਸਭਿ ਏਸੁ ਵੇਖਦੇ ਹੀ ਲਦਿ ਜਾਂਦੇ ਹੈਨਿ, ਤਿਨ੍ਹਾਂ ਦੇ ਮੋਹਿ ਕਰਿ ਏਹੁ ਪਇਆ ਰੋਂਦਾ ਹੈ, ਪਣੁ ਏਹੁ ਜੇ ਜੀ ਜਾਣੈ

---

[1]ਸੰਬੰਧ ਨਾਲ। [2]ਦੇਹ (ਸਰੀਰ) ਸਮੇਤ। [3]ਸਾਥੀ, ਸੰਬੰਧੀ। [4]ਰੁਤਬਾ। [5]ਮੇਲ, ਮਿਲਾਪ। [6]ਦਿਉਰ ਦੀ ਵਹੁਟੀ, ਦਿਉਰਾਣੀ, ਦਿਰਾਣੀ। [7]ਜਾਣ। [8]ਪਹੇ ਵਾਲਿਆਂ ਦੇ, ਰਾਹੀ-ਪਾਂਧੀਆਂ ਦੇ। [9]ਨਾਨੇ ਦੀ ਵਹੁਟੀ, ਨਾਨੀ। [10]ਭਾਵ-(ਪ੍ਰਸਿਧ ਰਿਖੀ) ਮਨੂ ਤੋਂ ਬਣੇ ਹੋਏ। ਯਾਸਕ ਦੇ ਕਥਨ ਅਨੁਸਾਰ ਮਨੁ ਤੋਂ ਮਨੁਸ਼ਜ (ਮਨੁਖ) ਜਾਂ ਮਾਨਵ ਬਣਿਆ। (ਵੇਖੋ, ਨਿਰੁਕਤ)। [11]ਸਹੀ ਪਾਠ-'ਮਾਮਾਣੀਆ'। ਅਰਥਾਤ-ਮਾਮੀਆਂ। [12]ਭਾਈ, ਭਰਾ। [13]ਕਾਫਲੇ ਲੱਦੇ ਹਨ। [14]ਉਨ੍ਹਾਂ ਪ੍ਰਾਹੁਣਿਆਂ ਨੇ। [15]ਸੰਸਾਰ ਰੂਪ ਦਰਿਆਉ ਦੇ ਪੱਤਣ ਉਤੇ ਇਹ ਆਵਾਜਾਈ (ਜੰਮਣ-ਮਰਣ) ਦੀ ਘਣੀ (ਬਹੁਤੀ) ਭੀੜ ਬਣੀ ਹੀ ਰਹਿੰਦੀ ਹੈ। [16]ਮਾਂਉਂ (ਮਾਂ) ਦੀਆਂ ਭਰਜਾਈਆਂ (ਮਾਮੀਆਂ)। [17]ਇਹ (ਲੋਕੀ) ਜੋ ਹਨ। [18]ਸਿਧਾਉਂਦੇ (ਚਲੇ ਜਾਂਦੇ)। [19]ਸਾਥੀ।

ਜਿ ਪਰਮੇਸੁਰ ਏਹਿ ਤਾਂ ਚਲਿ ਗਏ, ਪਣੁ ਏਨਾਂ ਦਾ ਕਵਣੁ ਹਵਾਲੁ ਹੋਸੀ, ਏਹਿ ਅਗਲੀ ਭੀੜਿ ਪੁਰਸਲਾਤਿ[1] ਕਿਉਂ ਕਰਿ ਲੰਘਨਿਗੇ। ਅਗਲੀ ਗਲਿ ਕੋਈ ਨਾਹੀਂ ਆਖਦਾ ਜਿ ਏਨਾਂ ਦੇ ਸਿਰਿ ਕਿ ਹੋਸੀ। ਭੈਜਲ[2] ਦੀ ਸਾਰਿ[3] ਕਿਉਂ ਜਾਣਦਾ ਨਾਹੀਂ ਜਿ ਏਨਾਂ ਦੇ ਸਿਰਿ ਕਿ ਹੋਸੀ। ਏਹਿ ਭਵਜਲ ਕੀ ਭੀੜਿ ਕਿਤੁ ਕਰਿ ਲੰਘਨਿਗੇ। ਐਸੇ ਥਾਵੇਂ ਦੀਆਂ ਗਲਾਂ ਕਰਿ ਕਰਿ ਰੋਂਦੇ ਹੈਨਿ"। ਬੋਲਹੁ ਵਾਹੁਗੁਰੂ ਸਚਾ।

ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ! ਕਿਵੇਂ ਧਨ ਅਰੁ ਪਿਰ[4] ਵਿਛੋੜਾ ਨ ਹੋਵੀ ਭੀ, ਜਿ ਐਥੈ ਓਥੈ[5] ਮਿਲੇ ਰਹਨਿ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :–

ਸਾਚਉ ਰੰਗਿ ਰੰਗਾਵਲੋ[6] ਸਖੀ ਹਮਾਰੋ ਕੰਤੁ ॥
ਸਚਿ ਵਿਛੋੜਾ ਨਾ ਥੀਐ[7] ਸੋ ਸਹੁ ਰੰਗਿ ਰਵੰਤੁ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ! ਉਹੁ ਜਿ ਸਾਹਿਬੁ ਹੈ ਸੁ ਰੰਗੀਲਾ ਹੈ। ਐਸਾ ਰੰਗੀਲਾ ਹੈ ਜਿ ਅਠੇ ਪਹਰ ਉਸ ਕੈ ਆਨੰਦੁ ਹੀ ਹੈ, ਸੋਗੁ ਕਦੇ ਨਾਹੀਂ। ਸੋਗੁ ਏਸ ਕੰਉ ਜਿ ਹੈ ਸਿ ਵਿਛੋੜਾ ਹੈ, ਜਾਂ ਏਹੁ ਖਸਮ ਨਾਲਿ ਸਚਾ ਹੋਇ ਅਰੁ ਏਹੁ ਅਠੇ ਪਹਰ ਪਰਮੇਸੁਰ ਕਾ ਜਸੁ ਗਾਵਤਾ ਹੀ ਰਹੈ ਤਬ ਸਦਾ ਸਰਬਦਾ ਏਸ ਕੈ ਸਾਥੇ ਹੀ ਸਾਹਿਬੁ ਰਹੈ; ਏਸ ਕੰਉ ਵਿਛੋੜਾ ਕਦੇ ਨ ਹੋਵੈ, ਸਦਾ ਸਰਬਦਾ ਖਸਮ ਨਾਲਿ ਥੀਵੈ, ਵਿਛੁੜੈ ਨਾਹੀਂ"। ਬੋਲਹੁ ਵਾਹੁਗੁਰੂ।

ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ! ਦਿਖਾ, ਛਿਅ ਰੁਤੀ ਹੈਨਿ–ਬਾਰਹ ਮਾਹ ਹੈਨਿ, ਦੁਹੁ ਮਾਹੀ ਇਕ ਰੁਤਿ ਹੋਈ ਹੈ, ਬਾਬਾ ਜੀ! ਚੇਤ ਅਤੇ ਵੈਸਾਖ ਦੀ ਇਕ ਰੁਤਿ[8], ਜੇਠ ਅਤੇ ਅਹਾੜ ਦੀ ਇਕ ਰੁਤਿ[9], ਸਾਵਣ ਅਤੇ ਭਾਦਵ ਦੀ ਇਕ ਰੁਤਿ[10], ਅਸੂ ਕਤਿਕ ਦੀ ਇਕ ਰੁਤਿ[11], ਪੋਹ-ਮਾਘ ਦੀ ਇਕ ਰੁਤਿ[12], ਮਾਘ ਫਗੁਣ ਦੀ ਇਕ ਰੁਤਿ[13]। ਛਿਅ ਰੁਤੀ ਏਹਿ, ਬਾਰਹ ਮਾਹ ਏਹਿ। ਤਿਨਾ ਰੁਤੀ ਵਿਚਹੁ ਭਲੀ ਰੁਤਿ ਕੇਹੜੀ, ਜਿਤੁ ਇਸਤ੍ਰੀ ਪੁਰਖ ਕਾ ਭਲਾ ਹਿਤੁ ਹੋਇ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥
ਸਾ ਧਨ[14] ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ[15] ॥੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ! ਸਭੇ ਰੁਤੀ ਅਰੁ ਸਭੇ ਮਾਹ[16] ਏਸ ਨੋ ਭਲੇ ਹੈਨਿ ਜਾ[17] ਪਰਮੇਸੁਰੁ ਚਿਤਿ ਆਵੈ। ਜਿਉਂ ਇਸਤ੍ਰੀ ਪੁਰਸੁ ਹੋਦੇ ਹੈਨਿ ਅਤੇ ਸੀਆਲੇ ਵਿਚਿ ਓਨਾ ਆਪਿ ਵਿਚਿ ਬਣਿ ਨਾ ਆਵੀ, ਵਿਰੋਧ ਚਲੈ; ਖਸਮ ਇਸਤ੍ਰੀ ਨ ਭਾਵੈ ਅਰੁ ਇਸਤ੍ਰੀ ਖਸਮੁ ਨ ਭਾਵੈ ਤਾਂ ਓਨਾਂ ਦੇ ਸੀਆਲੁ ਕਿਤੁ ਕੰਮਿ। ਨ ਅਹਾੜੁ[18] ਹੀ ਭਲਾ ਜਿਤੁ ਖਸਮੁ ਇਸਤ੍ਰੀ ਨੋ ਕਿਰਪਾ ਕਰੈ। ਤਿਉਂ ਏਸ ਨੋ ਪਰਮੇਸੁਰੁ ਜਾਂ ਵਿਸਰ ਜਾਇ ਤਾਂ ਸਭੇ ਰੁਤੀ ਬੁਰੀਆ। ਜੇ ਪਰਮੇਸੁਰੁ ਚਿਤਿ ਆਵੈ ਤਾਂ ਸਭੇ ਰੁਤੀ ਭਲੀਆਂ। ਜਾਂ ਪਰਮੇਸੁਰੁ ਪਛਾਤਾ ਤਬ ਏਸ ਨੋ ਰਾਤਿ ਦਿਨਿ ਸੁਖੁ ਆਇਆ। ਜੇ ਜਾਗੈ ਤਾਂ ਸਾਹਿਬ ਨਾਲਿ ਜੇ ਸੋਵੈ ਤਾਂ ਸਾਹਿਬ ਨਾਲਿ"। ਬੋਲਹੁ ਵਾਹੁਗੁਰੂ।

---

[1]ਪਰਲੋਕ ਦੀ ਵੈਤਰਣੀ ਨਦੀ ਦਾ ਪੁਲ, ਜੋ ਲੰਘਣਾ ਬੜਾ ਔਖਾ ਹੈ। [2]ਭਵਜਲ, ਅਰਥਾਤ–ਸੰਸਾਰ ਰੂਪ ਸਾਗਰ। [3]ਖਬਰ। [4]ਧਨ (ਜੀਵ ਰੂਪ ਇਸਤ੍ਰੀ) ਅਤੇ ਪਿਰ (ਪ੍ਰਿਯ, ਪ੍ਰੀਤਮ–ਪਰਮੇਸ੍ਵਰ) ਦਾ। [5]ਐਥੈ (ਏਥੇ–ਇਹ ਲੋਕ) ਤੋ ਓਥੈ (ਉਸ ਥਾਂ–ਪਰਲੋਕ) ਵਿਚ। [6]ਰੰਗੀਲਾ। [7]ਨਹੀਂ ਹੁੰਦਾ। [8]ਬਸੰਤ। [9]ਗ੍ਰੀਖਮ, ਹੁਨਾਲ (ਗਰਮੀ)। [10]ਪਾਵਸ, ਬਰਸਾਤ। [11]ਸਰਦ। [12]ਹਿਮੰਤ (ਸਿਆਲ)। [13]ਸਿਸਰ (ਪਤਝੜ)। [14]ਸਾਧਵੀ, ਇਸਤ੍ਰੀ। [15]ਨਿਸ (ਰਾਤ) ਅਤੇ ਡੇਹੁ (ਦੇਹੁ–ਦਿਨ), ਅਰਥਾਤ–ਰਾਤ ਦਿਨ। [16]ਮਹੀਨੇ। [17]ਜਦ। [18]ਆਸਾੜ੍ਹ, ਮਹੀਨਾ ਹਾੜ੍ਹ।

ਤਬ ਮਰਦਾਨੇ ਕਹਿਆ ਜੇ, "ਬਾਬਾ ਜੀ! ਵੇਖਾਂ, ਜਿ ਏਹੁ ਜਿ ਦਰੀਆਉ ਹੈ, ਦਰੀਆਵ ਵਿਚ ਬੇੜਾ ਥੀਂਦਾ ਹੈ। ਮੇਉ[1] ਲੰਘਾਵਣ ਵਾਲਾ ਹੋਂਦਾ ਹੈ। ਬਾਬਾ ਜੀ! ਏਹੁ ਜਿ ਸੰਸਾਰੁ, ਤੁਮ ਜਿ ਦਰੀਆਉ ਕਹਦੇ ਹੈਂ, ਬਾਬਾ ਨਾਨਕ ਜੀ! ਏਸੁ ਦਰੀਆਵ ਕਾ ਬੇੜਾ ਕਵਣੁ ਹੈ, ਅਤੈ ਲੰਘਾਵਣ ਵਾਲਾ ਕਵਣੁ ਹੈ? ਬਾਬਾ ਨਾਨਕ ਜੀ! ਏਹੁ ਬਾਤ ਸੁਣਾਈਐ ਕਿਰਪਾ ਕਰਿ ਕਰਿ ਜੀ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਪਤਣਿ ਕੂਕੇ ਪਾਤਣੀ[2] ਵੰਞਹੁ ਧ੍ਰੁਕਿ ਵਿਲਾੜਿ[3] ॥
ਪਾਰਿ ਪਵੰਦੜੇ ਡਿਠੁ ਮੈ[4] ਸਤਿਗੁਰ ਬੋਹਿਥਿ ਚਾੜਿ[5] ॥੬॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ: "ਸੁਨਿਹੋ ਪੁਰਖਾ! ਸੰਸਾਰੁ ਜਿ ਹੈ ਸਿ ਭਵਜਲੁ, ਅਰੁ ਪਤਣੁ ਜਿ ਹੈ ਸਿ ਜੰਮਣੁ ਮਰਣੁ, ਆਵਣ-ਜਾਣੈ ਦਾ ਘਾਟੁ ਹੈ। ਅਰੁ ਪਾਤਣੀ ਜਿ ਹੈ ਸਿ ਗੁਰੂ ਕਾ ਸਬਦੁ ਹੈ ਅਰੁ ਬੇੜਾ ਗੁਰੂ ਹੈ। ਭਾਈ ਜੀ! ਸਬਦੁ ਖੜਾ ਪੁਕਾਰਦਾ ਹੈ ਜਿ ਰੇ ਸੰਸਾਰੁ, ਏਹੁ ਘਾਟੁ ਹੈ, ਏਹੁ ਬੇੜਾ ਹੈ, ਏਹੁ ਕਰਮਾਂ ਕਾ ਰਾਹੁ ਹੈ ਅਰੁ ਬੇੜੈ ਜਾਇ ਚੜਹੁ ਜਿ ਪਾਰਿ ਪੜਹੁ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ! ਏਹੁ ਬਾਤ ਈਵ[6] ਹੈ ਜਿ ਕੋਈ ਸਬਦ ਕੈ ਕਹਿਐ ਦਵੜਿ[7] ਬੋਹਿਥਿ[8] ਚੜਿਆ ਸਿ ਪਾਰਿ ਪੜਿਆ"। ਬੋਲਹੁ ਵਾਹੁਗੁਰੂ ਸਚਾ।

ਤਬ ਮਰਦਾਨੇ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਇਕ ਆਏ ਸੈਸਾਰਿ, ਹਿਕਿ ਆਇ ਗਏ[9], ਪਰਮੇਸੁਰੁ ਤਾਂ ਹਭਨਾਂ[10] ਦਾ ਇਕੋ ਜੇਹਾ ਹੈ, ਬਾਬਾ ਨਾਨਕ ਜੀ! ਪਣੁ ਪਰਮੇਸੁਰ ਕੰਉ ਜਿ ਕੋਈ ਮਿਲਿਆ ਸਿ ਕਿਤੁ ਅੰਗਿ ਕਰਿ ਕਰਿ ਮਿਲਿਆ? ਬਾਬਾ ਜੀ! ਅਤੈ ਜਿ ਵਿਛੁੜਿਆ ਸਿ ਕਿਤੁ ਦੋਖਿ ਕਰਿ ਕਰਿ ਵਿਛੁੜਿਆ? ਕਿਰਪਾ ਕਰਿ ਕਰਿ ਕਹੀਐ ਜੀ! ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ[11] ਨਾਲਿ ॥
ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥ ੭ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ! ਇਕਿ ਲਦਿ ਗਏ ਅਗੈ ਹੀ, ਤਿਨਾ ਵਿਚਹੁ ਇਕਿ ਜੂਨੀ ਦੀ ਭਰ ਨਾਲਿ ਪਏ, ਇਕਿ ਫੇਰਿ ਮਨੁਖ ਜਨਮ ਆਏ, ਇਕਿ ਹੁਣਿ ਲਦਣਿ ਵਾਲੇ ਹੈਨਿ; ਇਕਿ ਭਾਰ ਬੰਨਿ ਬੈਠੇ ਹੈਨਿ, ਰਹਣਾ ਐਥੈ ਕਿਸੇ ਨਾਹੀਂ, ਸਭਨਾ ਜਾਣਾ ਹੈ। ਪੁਰਖਾ! ਪਣੁ ਜਿਨੀ ਸਚੁ ਸਿਮਰਿਆ; ਮੁਖ ਤੇ ਸਚੁ ਬੋਲਿਆ; ਸਚੈ ਮਾਰਗਿ ਚਲੈ, ਤਿਨ੍ਹਾਂ ਨਾਲਿ ਪਰਮੇਸੁਰੁ ਬਣਿਆ। ਓਹੁ ਪਰਮੇਸੁਰੁ ਕੇ ਪਰਮੇਸੁਰੁ ਉਨਾਂ ਦਾ; ਉਹਿ ਪਰਮੇਸੁਰ ਕੰਉ ਇਤੁ ਅੰਗਿ ਕਰਿ ਕਰਿ ਮਿਲੇ, ਅਰੁ ਜਿਨਹੁ ਏ ਕਰਮ ਨ ਕੀਏ ਤੇ ਏਤੁ ਦੋਖਿ ਕਰਿ ਕਰਿ ਵਿਛੁੜੇ, ਲਗੇ ਆਵਣੁ-ਜਾਣ"। ਬੋਲਹੁ ਵਾਹੁਗੁਰੂ ਸਚਾ।

ਤਬ ਮਰਦਾਨੇ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ! ਜਿਨ੍ਹਾਂ ਸਚਾ ਸਾਹਿਬੁ ਬੁਝਿਆ ਤੇ ਸਾਹਿਬ ਕੰਉ ਮਿਲੈ; ਬਾਬਾ ਨਾਨਕ ਜੀ! ਉਨ ਕੰਉ ਕਿਆ ਕਰਿ ਕਰਿ ਜਾਣੀਐ? ਕਿਆ ਕਰਿ ਕਰਿ ਉਨਿ ਕੰਉ ਵਖਾਣੀਐ? ਬਾਬਾ ਨਾਨਕ ਜੀ! ਕਿਰਪਾ ਕਰਿ ਕਰਿ ਏਹੁ ਬਾਤ ਸਮਝਾਈਐ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥

---

[1]ਮਲਾਹ। [2]ਮਲਾਹ। [3]ਇਸ ਸੰਸਾਰ-ਸਮੁੰਦ੍ਰ ਤੋਂ ਧ੍ਰੁਕਿ (ਦੌੜ ਕੇ) ਵਿਲਾੜਿ (ਲੰਘ) ਵੰਞੋ (ਜਾਓ)। [4]ਮੈਂ ਪਾਰ ਪਵੰਦੇ (ਲੰਘਦੇ) ਡਿਠੇ (ਦੇਖੇ) ਹਨ। [5]ਸਤਿਗੁਰੂ ਨੇ ਬੋਹਿਥ (ਜਹਾਜ਼) ਉਤੇ ਜੋ ਚਾੜ੍ਹੇ (ਚੜ੍ਹਾ ਲਏ) ਹਨ। [6]ਇਉਂ, ਇਸ ਤਰ੍ਹਾਂ। [7]ਦੌੜ ਕੇ, ਨੱਸ ਕੇ। [8]ਜਹਾਜ਼ ਉਤੇ। [9]ਇਕ ਆ ਕੇ ਚਲੇ ਗਏ (ਮਰ ਗਏ)। [10]ਸਭਨਾਂ। [11]ਭਾਰ, ਬੋਝ।

ਨਾਨਕ ਹਉਮੈ ਮਾਰੀਐ ਸਚੇ ਜੇਹੜਾ[1] ਸੋਇ ॥ ੯ ॥ ੨ ॥ ੧੦ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਾ ! ਹਮਰੈ ਅੰਦਰਿ ਚੰਗਿਆਈ ਕਾਈ ਨਾਹੀਂ ਨਜਰਿ ਆਵਤੀ, ਹਮਿ ਜਿ ਹੈ ਸਿ ਬੁਰਿਆਈ ਹੀ ਭਰੇ ਹਾਂ, ਹਮ ਮਹਿ ਭਲਿਆਈ ਕਾਈ ਨਾਹੀਂ; ਪੁਰਖਾ ! ਅਰੁ ਬੁਰਾ ਹਮ ਕਉ ਕੋਈ ਨਾਹੀਂ ਨਜਰਿ ਆਵਤਾ, ਸਭਨਾਂ ਤੇ ਹਉ ਹੀ ਬੁਰਾ ਹਾਂ, ਹਮ ਥੀਂ ਸਭ ਕੋਈ ਭਲਾ ਹੈ। ਪਣੁ ਪੁਰਖਾ ! ਜਿਸ ਕੇ ਆਤਮੇ ਤੇ ਹਉਮੈ ਮਿਟੀ ਹੈ ਸਿ ਐਸੇ ਹੈਂ ਜੈਸਾ ਪਰਮੇਸੁਰੁ, ਉਨ ਕਉ ਮੇਰੈ ਬੁਤੈ ਭਿੰਨਿ ਕਹਿਆ ਨ ਜਾਈ; ਜੈਸਾ ਸਚਾ ਤੈਸਾ ਓਹੁ" । ਤਬ ਮਰਦਾਨਾ ਗੁਰੂ ਬਾਬੇ ਨਾਨਕ ਜੀ ਕੀ ਚਰਨੀ ਲਾਗਾ, ਵਾਹੁ ਵਾਹੁ ਕਰਿ ਉਠਿਆ ਜਿ, "ਧੰਨੁ ਹੋ ਗੁਰੂ ਬਾਬਾ ਨਾਨਕੁ ! ਸੰਸਾਰ ਸਾਗਰ ਕਾ ਬੋਹਿਥਾ । ਬਾਬਾ ਜੀ ! ਤੂੰਹੈਂ ਗੁਰੂ ਹੈਂ; ਤੂੰਹੈਂ ਸੇਵਕੁ ਹੈਂ; ਤੂੰ ਪਰਮੇਸੁਰੁ, ਜਿਨਿ ਅੰਧੇਰੇ ਮਹਿ ਚਾਂਦਨੁ[2] ਕੀਆ; ਕਿਰਪਾ ਕਰਿ ਕਰਿ ਰਾਖਿ ਲੇਹਿ ਜੀ !" ਬੋਲਹੁ ਵਾਹੁਗੁਰੂ ।

ਸਲੋਕੁ[3] ॥

ਹਉਮੈ ਖੋਇ ਪ੍ਰਭ ਸਿਉ ਮਿਲੈ ਅਪਰੰਪੁਰੁ ਤਾਕੋ ਗਾਂਉ ॥
ਸਚੁ ਕਮਾਵੈ ਸਚੁ ਜਪੈ ਦਾਸ ਨਾਨਕ ਸਚਾ ਨਾਉ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੩੦॥

# (ਸ) ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪੀਰ ਬਹਾਉੱਦੀਨ ਦੇ ਪੋਤ੍ਰੇ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਮੁਲਤਾਨਿ ਸਹਰਿ ਮਹਿ ਬੈਠਾ ਥਾ ਅਰੁ ਪੀਰ ਬਹਾਵਦੀ ਦਾ ਪੋਤਾ[4] ਆਇ ਮਿਲਿਆ ਸੁਣਿ ਕਰਿ ਗੁਰੂ ਬਾਬੇ ਨਾਨਕ ਜੀ ਕਉ । ਤਿਨਿ ਆਇ ਕਰਿ ਕਹਿਆ ਜਿ, "ਸਲਾਮਾਲੇਕੰ[5] ਨਾਨਕ ਫਕੀਰ, ਸਾਹਿਬ ਦੇ ਰਸੀਦ !" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, 'ਅਲੇਕੰ ਸਲਾਮੁ[6] ਸਾਹਿਬ ਦੇ ਪਿਆਰੇ !" ਗੁਰੂ ਬਾਬੇ ਨਾਨਕ ਉਠਿ ਕਰਿ ਸਲਾਮੁ ਦਿਤਾ, ਦਸਤਪੰਜਾ ਲੈ ਮਿਲੈ । ਮਿਲਿ ਕਰਿ ਬੈਠਿ ਗਏ, ਲਗੇ ਸਾਹਿਬ

---

[1]ਜੇਹਾ, ਵਰਗਾ । [2]ਚਾਨਣ । [3]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [4]ਸ਼ੇਖ਼ ਬਹਾਉੱਦੀਨ ਜ਼ਿਕਰੀਆ ਮੁਲਤਾਨ ਦੇ ਰਹਿਣ ਵਾਲੇ ਸਨ । ਇਹ ਕਮਾਲਉੱਦੀਨ ਕੁਰੇਸ਼ੀ ਦੇ ਪੁਤਰ ਸਨ ਤੇ ਇਨ੍ਹਾਂ ਦਾ ਜਨਮ ੧੧੭੦ ਈਸਵੀ (੫੬੫ ਹਿਜਰੀ) ਵਿਚ ਕੋਟ ਕਰੋਰ ਮੁਲਤਾਨ ਵਿਚ ਹੋਇਆ । ਜਦੋਂ ਇਹ ਬਗਦਾਦ ਗਏ ਤਾਂ ਇਨ੍ਹਾਂ ਤੇ ਸ਼ੇਖ਼ ਸ਼ਹਾਬੁੱਦੀਨ ਸੋਹਰਾਵਰਦੀ ਦਾ ਬਹੁਤ ਅਸਰ ਹੋਇਆ । ਫੇਰ ਵਾਪਸ ਮੁਲਤਾਨ ਆਉਣ ਤੇ ਇਹ ਸ਼ੇਖ਼ ਫਰੀਦੁੱਦੀਨ ਸ਼ਕਰਗੰਜ ਦੇ ਗੂੜ੍ਹੇ ਮਿਤ੍ਰ ਬਣ ਗਏ । ਇਨ੍ਹਾਂ ਦਾ ਦਿਹਾਂਤ ਮੁਲਤਾਨ ਵਿਚ ੭ ਨਵੰਬਰ ੧੨੬੬ ਈਸਵੀ (੬੬੫ ਹਿਜਰੀ) ਵਿਚ ਹੋਇਆ । ਇਨ੍ਹਾਂ ਦੇ ਲੜਕੇ ਸ਼ੇਖ਼ ਸਦਰਉੱਦੀਨ ਦਾ ਦਿਹਾਂਤ ਮੁਲਤਾਨ ਵਿਚ ੧੩੦੯ ਈਸਵੀ (੭੦੯ ਹਿਜਰੀ) ਵਿਚ ਹੋਇਆ ।

[Oriental Biographical Dictionary by Beale, page 97.

[5]ਸਹੀ ਪਾਠ–'ਅਸਲਾਮੁ ਅਲੈਕੁਮ' । ਅਰਥਾਤ–ਤੁਹਾਡੇ ਪਰ ਸੁਖ ਹੋਵੇ । [6]ਸਹੀ ਪਾਠ–ਅਲੈਕੁਮ ਸਲਾਮ' । ਅਰਥਾਤ–ਤੁਹਾਡੇ ਪਰ ਵੀ ਸੁਖ ਹੋਵੇ ।

ਦੀਆਂ ਬਾਤਾਂ ਕਰਣੇ। ਸਾਹਿਬ ਦੇ ਪਿਆਰਿਆਂ ਨੋ ਸਾਹਿਬ ਦੇ ਪਿਆਰੇ ਮਿਲੇ, ਲਗੇ ਸਾਹਿਬ ਦੀਆਂ ਬਾਤਾਂ ਕਰਣੇ ਦਿਲ ਬਦਿਲ ਥੀਂ। ਸਾਹਿਬ ਦੇ ਪਿਆਰੇ ਦਿਖਾ ਆਪਿ ਵਿਚਿ ਕਿਉਂ ਕਰਿ ਸਾਹਿਬ ਦੀਆਂ ਬਾਤਾਂ ਯਾਦਿ ਕਰਦੇ ਹੈਨਿ। ਤਬ ਪੀਰ ਜਾਦੈ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ ! ਤੂੰ ਵਡਾ ਬੁਜਰਕਵਾਰੁ[1] ਹੈਂ, ਪਣੁ ਤੈਂ ਇਕੁ ਗੋਸਾ ਪਕੜਿ ਕਰਿ ਬੈਠਕ ਹਿਕੁ ਨ ਕੀਤੀਆ[2], ਹਿਕੁ ਕੋਈ ਖਾਦਮੁ[3] ਅਗੇ ਰਖਿ ਕਰਿ ਜਿ ਬੈਠਿਆਂ ਸਾਹਿਬ ਦੀ ਬੰਦਗੀ ਵਿਚਿ ਰਹੀਐ। ਅਜੈ ਫਿਰਣ ਹੀ ਵਿਚਿ ਖਿਆਲੁ ਹੈ ?" ਤਬ ਗੁਰੂ ਬਾਬੇ ਨਾਨਕ ਮਾਰੂ ਰਾਗ[4] ਮਹਿ ਬਾਣੀ ਬੋਲੀ ਜਿ :-

ਆਵਉ ਵੰਵਉ ਡੁੰਮਣੀ[5] ਕਿਤੀ ਮਿਤ੍ਰ ਕਰੇਉ ॥
ਸਾਧਨ[6] ਢੋਈ ਨ ਲਹੈ ਵਾਢੀ[7] ਕਿਉ ਧੀਰੇਉ ॥ ੧ ॥
ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥
ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹ ਜੀ ! ਕਈ ਵਾਰ ਆਂਵਦੇ ਹਹਾਂ[8], ਕਈ ਵਾਰੁ ਜਾਂਦੇ ਹਹਾਂ; ਕਈ ਮਿਤ੍ਰ ਖਾਦਮ ਕੀਤੇ ਸਾਹਿ ਜੀ ! ਪਰੁ ਮਨੁ ਟਿਕਿਓ ਕਿਥਾਈ[9] ਨਾਹੀਂ। ਉਹੁ ਜਿ ਸਾਹਿਬੁ ਖਸਮੁ ਹੈ ਸੁ ਆਪਣੇ ਨਜੀਕਿ ਢੋਈ ਦੇਂਦਾ ਨਾਹੀਂ, ਇਕਲਿਆਂ ਮਨੁ ਧੀਰਜੁ ਪਕੜਦਾ ਨਾਹੀਂ, ਟਿਕੀਐ ਸਿ ਕਿਉਂ ਕਰਿ ਟਿਕੀਐ। ਮਨੁ ਜਿ ਹੈ ਸਿ ਉਸੁ ਸਾਹਿਬ ਸਾਥਿ ਲਗਾ ਹੈ। ਹੰਉ ਉਸੁ ਸਾਹਿਬ ਵਿਟਹੁ[10] ਕੁਰਬਾਣੁ ਕੁਰਬਾਣੁ ਜਾਈਂ। ਖੰਨੀਐ ਖੰਨੀਐ ਵੰਞਾਂ[11] ਉਸੁ ਸਾਹਿਬ ਵਿਟਹੁ। ਜੇ ਹਿਕੁ ਭੋਰੀ[12] ਨਜਰਿ ਕਰੈ ਤਾਂ ਮੈਂ ਨਿਹਾਲੁ ਥੀਵਾਂ[13]"। ਤਬ ਪੀਰਜਾਦੈ[14] ਕਹਿਆ ਜਿ, "ਬਾਬਾ ਨਾਨਕ ਜੀ ! ਤੁਸਾਂ ਕੂੰ ਆਪਣੇ ਸਾਹਿਬ ਦਾ ਸਿਦਕੁ ਹੈ ਤਾਂ ਅਗੈ ਭੀ ਤੁਸਾਂ ਕੂੰ ਸਾਹਿਬੁ ਮੇਲਿ ਲੈਸੀ[15]"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਪੇਈਅੜੈ[16] ਡੋਹਾਗਣੀ[17] ਸਾਹੁਰੜੈ ਕਿਉ ਜਾਉ ॥
ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥੨॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹ ਜੀ ! ਸਾਹੁਰੇ ਸੇਈ[18] ਜਾਂਦੀਆਂ ਹੈਨਿ ਜੇ ਪੇਈਅੜੈ ਸੋਹਾਗਣੀ ਹੋਦੀਆਂ ਹੈਨਿ, ਜਿ ਪੇਈਐ[19] ਖਸਮ[20] ਨਾਲਿ ਰਾਸਿ[21] ਸਿ ਸਾਹੁਰੈ ਭੀ ਖਸਮੁ ਉਸ ਨੋ ਰਾਵੈ[22]। ਪੇਈਆ ਏਹੁ ਜਹਾਨੁ ਸਹੁਰਾ ਓਹੁ ਜਹਾਨੁ ਹੈ; ਜਿਨ੍ਹਾਂ ਏਤੁ[23] ਜਹਾਨਿ ਸਾਹਿਬੁ ਸੇਵਿਆ ਹੈ ਤਿਨ੍ਹਾਂ ਨੋ ਓਤਿ ਜਹਾਨਿ ਸਾਹਿਬੁ ਮੇਲਿ ਲੈਸੀ। ਜਿਨ੍ਹਾਂ ਏਤੁ ਜਹਾਨਿ ਸਾਹਿਬੁ ਨਾਹੀਂ ਸੇਵਿਆ ਤਿਨ੍ਹਾਂ ਨੋ ਓਤੁ ਜਹਾਨਿ ਸਾਹਿਬੁ ਕਿਉਂ ਕਰਿ ਮੇਲਸੀ। ਪਣੁ ਸਾਹਿ ਜੀ ! ਅਸਾਂ ਕੂੰ ਆਪਣੇ ਅਫਾਲ[24] ਨਜਰਿ ਆਂਵਦੇ ਹੈਨਿ ਜਿ ਅਸਾਂ ਕੂੰ ਸਾਹਿਬੁ

---

[1]ਬੁਢਾ ਆਦਮੀ ਅਥਵਾ ਵਡਿਆਈ ਵਾਲਾ। [2]ਅਰਥਾਤ–ਰੱਬ ਦੀ ਬੰਦਗੀ ਵਿਚ ਗੋਸ਼ੇ (ਕਿਨਾਰੇ, ਇਕ ਪਾਸੇ ਜਾਂ ਸਮਾਧੀ ਵਿਚ) ਬੈਠ ਕੇ ਚਲੀਹਾ (ਜਪ ਪ੍ਰਯੋਗ ੪੦ ਦਿਨਾਂ ਦਾ) ਇਕ ਵੀ ਨਾ ਕੀਤਾ। [3]ਖ਼ਿਦਮਤਗਾਰ, ਸੇਵਾਦਾਰ ਚੇਲਾ। [4]ਮਾਰੂ ਕਾਫੀ ਮਹਲਾ ੧, ਘਰੁ ੨। [5]ਮੈਂ ਡੁੰਮਣੀ (ਦੋਮਨੀ ਅਥਵਾ ਦੁਚਿੱਤੀ) ਐਵੇਂ ਆਉਂਦੀ ਜਾਂਦੀ ਹਾਂ। [6]ਜੀਵ ਰੂਪ ਇਸਤ੍ਰੀ। [7]ਛੁੱਟੜ (ਔਰਤ), ਤਿਆਗੀ ਹੋਈ। [8]ਹਾਂ। [9]ਕਿਸੇ ਥਾਂ ਵੀ। [10]ਤੋਂ। [11]ਖੰਡ ਖੰਡ (ਟੁਕੜੇ ਟੁਕੜੇ) ਹੋ ਕੇ ਕੁਰਬਾਨ ਹੋ ਵੰਞਾਂ (ਜਾਵਾਂ)। [12]ਇਕ ਭੋਰਾ ਕੁ ਜਿਤਨੀ, ਭਾਵ–ਥੋੜ੍ਹੀ ਜਿਹੀ। [13]ਨਿਹਾਲ (ਖੁਸ਼) ਥੀਵਾਂ (ਹੋਵਾਂ)। [14]ਪੀਰ ਦੇ ਪੁਤ੍ਰ ਨੇ। [15]ਮੇਲ ਲਵੇਗਾ। [16]ਪਿਉਕੇ, ਪੇਕੇ ਘਰ। [17]ਛੁੱਟੜ (ਔਰਤ)। [18]ਸੋਈ, ਉਹੋ। [19]ਪਿਉਕੇ ਘਰ। [20]ਪਤੀ। [21]ਠੀਕ। [22]ਰਮਣ ਕਰੇ, ਭੋਗੇ, ਭਾਵ–ਮੇਲ ਕੇ ਰਖੇ। [23]ਇਸ। [24]ਅਫਆਲ=ਜਮਾਂ ਫ਼ਿਅ੍ਲ, (ਕਰਮ) ਦਾ ਬਹੁ ਵਚਨ, ਅਰਥਾਤ–ਮਾੜੇ ਕਰਮ।

ਢੋਈ ਨਾਹੀਂ ਦੇਂਦਾ। ਜੇ ਅਸਾਂ ਕੂੰ ਅਉਗਣਿ ਗਲਿ ਬਧੇ ਹੈਨਿ ਸਿ ਕਿਥਹੁ ਲਹਨਿ, ਮਿਲਣ ਦੀ ਉਮੇਦ ਕਾਈ ਨਾਹੀਂ, ਦਿਨ ਰਾਤਿ ਏਹੋ ਝੋਰਾ ਹੈ। ਸਾਹਿਬ ਕੇ ਨਾਮ ਬਿਨਾਂ ਸਾਹਿ ਜੀ! ਅਸਾਡਾ ਕਉਣੁ ਹਾਲ ਹੋਸੀ! ਏਹੋ ਹੀ ਮਨ ਵਿਚਿ ਧੋਖਾ ਹੈ, ਹੋਰੁ ਕੋਈ ਨਾਹੀਂ"। ਤਬ ਫਿਰਿ ਪੀਰਜਾਦੇ ਕਹਿਆ ਜਿ, "ਏ ਬਾਬਾ ਨਾਨਕ ਜੀ! ਉਸੁ ਸਾਹਿਬ ਦੇ ਘਰਿ ਵਸੀਐ ਸਿ ਕਿਉਂ ਕਰਿ ਵਸੀਐ, ਸਾਹਿਬ ਨੋ ਮਿਲੈ ਸਿ ਕਿਉਂਕਰਿ ਮਿਲੈ?" ਤਬ ਗੁਰੂ ਬਾਬੇ ਨਾਨਕ ਜੀ ਫਿਰਿ ਬਾਣੀ ਬੋਲੀ ਜਿ:-

ਪੇਈਅੜੈ ਪਿਰੁ ਸੰਮਲਾ[1] ਸਾਹੁਰੜੈ ਘਰਿ ਵਾਸੁ ॥
ਸੁਖਿ ਸਵੰਧਿ ਸੁਹਾਗਣੀ ਪਿਰੁ ਪਾਇਆ ਗੁਣ ਤਾਸੁ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਾਹਿ ਜੀ! ਜਿਨੀ ਸਾਹਿਬੁ ਸੇਵਿਆ ਪੇਈਐ ਏਤੁ ਜਹਾਨਿ-ਸੇਖ ਬਹਾਵਦੀ[2], ਸੇਖ ਫਰੀਦਿ[3], ਨਾਮੈ[4], ਕੰਬੀਰ, ਰਵਿਦਾਸਿ ਸਾਰਖੀ[5] ਖੁਆਜਾ ਮੋਨਦੀ[6] ਜੇਹੀ-ਜਿਨੀ ਏਤੁ ਜਹਾਨਿ ਮਿਹਨਤਿ ਕੀਤੀ ਸਿ ਜਾਇ ਸਾਹਿਬ ਕੂੰ ਓਹੁ ਜਹਾਨਿ ਮਿਲੇ, ਸੁਖਾਲੇ ਥੀਐ[7]"। ਤਬ ਪੀਰਜਾਦੇ ਕਹਿਆ ਜਿ, "ਏ ਬਾਬਾ ਨਾਨਕ ਜੀ! ਹਭੁ[8] ਜਹਾਨੁ ਸਾਹਿਬ ਦਾ ਹੈ, ਹਭਨਾਂ ਕੂੰ ਸਾਹਿਬੁ ਰਿਜਕੁ ਪਹੁਚਾਇਦਾ ਹੈ, ਡਿਖਾ[9] ਜੀ, ਅਗੈ ਇਨ੍ਹਾਂ ਦਾ ਕਿਆ ਹੋਸੀ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਲੇਫੁ ਨਿਹਾਲੀ[10] ਪਟ[11] ਕੀ ਕਾਪੜੁ ਅੰਗਿ ਬਣਾਇ ॥
ਪਿਰੁ ਮੁਤੀ[12] ਡੋਹਾਗਣੀ ਤਿਨ ਡੁਖੀ[13] ਰੈਣਿ ਵਿਹਾਇ ॥੪॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹ ਜੀ! ਜਹਾਨ ਦਾ ਪਾਤਿਸਾਹੁ ਹੋਵੈ ਅਤੇ ਸੁਇਨੇ ਕੀ ਸਿਹਜਾ-ਪਟ ਕੀ ਨਿਹਾਲੀ ਉਪਰਿ ਸੋਵੈ ਤਉ ਉਹੁ ਦੁਖੀਆ ਹੈ; ਭਲੇ ਭਲੇ ਕਪੜੇ ਅੰਗਿ ਬਣਾਏ ਤਉ ਉਹੁ ਦੁਖੀਆ ਹੈ, ਕਿਉਂ ਜਿ ਸੋਹਾਗਣਿ ਨ ਹੋਈ, ਦੋਹਾਗਣਿ[14] ਹੋਈ, ਤਿਸੁ ਕੰਉ ਐਥੇ ਭੀ ਦੁਖੁ ਅਗੈ ਭੀ ਦੁਖੁ। ਸੁਖੀਆ ਸੋ ਜਿਸ ਕੰ ਸਾਹਿਬੁ ਯਾਦਿ ਹੈ, ਸਾ ਸੋਹਾਗਣਿ ਹੋਈ, ਤਿਸੁ ਕੂੰ ਸੁਖੁ ਹੋਆ, ਸਾਹਿਬ ਸਾਥਿ ਮਿਲੀ"।

ਤਬ ਉਨਿ ਪੀਰਜਾਦੇ ਕਹਿਆ ਜਿ, "ਏ ਬਾਬਾ ਨਾਨਕ ਜੀ! ਕਹਦੇ ਹੈਨਿ ਜਿ ਸਾਹਿਬੁ ਸਭਨਾਂ ਦੇ ਨਾਲਿ ਹੈ। ਡਿਖਾ ਜੀ, ਨਾਲਿ ਤਾਂ ਕਿਹਾ, ਜਾਂ ਦੁਖੁ ਪਾਏ ਤਾਂ ਕਿਆ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਕਿਤੀ[15] ਚਖਉ ਸਾਡੜੇ[16] ਕਿਤੀ ਵੇਸ[17] ਕਰੇਉ ॥
ਪਿਰ ਬਿਨੁ ਜੋਬਨੁ ਬਾਦਿ ਗਇਅਮ[18] ਵਾਢੀ[19] ਝੂਰੇਦੀ ਝੂਰੇਉ ॥ ੫ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹ ਜੀ! ਜੇ ਅਨੇਕ ਜੇਤੀ[20] ਸਾਦ ਹੈਂ ਅਰੁ ਏਤੇ ਹੀ ਕਰੇ ਅਰੁ

---

[1]ਪੇਕੇ ਘਰ (ਇਸ ਦੁਨੀਆਂ ਵਿਚ) ਪਿਰੁ (ਪ੍ਰੀਤਮ-ਪਰਮੇਸ੍ਵਰ ਨੂੰ) ਸੰਮਲਾਂ (ਯਾਦ ਕਰਾਂ) ਅਰਥਾਤ ਅਕਾਲ ਪੁਰਖ ਦਾ ਸਿਮਰਨ ਕਰਾਂ। [2]ਸ਼ੇਖ਼ ਬਹਾਉਦੀਨ ਜ਼ਕਰੀਆ (ਮੁਲਤਾਨੀ)। [3]ਸ਼ੇਖ਼ ਫ਼ਰੀਦ, ਸ਼ਕਰ ਗੰਜ (ਸੰਨ ੧੧੭੩-੧੨੬੬ ਈ:)। [4]ਭਗਤ ਨਾਮ ਦੇਵ। [5]ਭਗਤ ਕਬੀਰ ਤੇ ਰਵਿਦਾਸ ਸਰੀਖਿਆਂ ਨੇ ਭਾਵ ਵਰਗਿਆਂ ਨੇ। [6]ਖ਼੍ਵਾਜਾ ਮੁਇੱਨੁਦੀਨ ਚਿਸ਼ਤੀ ਅਜਮੇਰੀ, ਜੋ ਸ਼ੇਖ਼ ਫ਼ਰੀਦ ਦਾ ਸਮਕਾਲੀ ਸੀ। [7]ਹੋਏ। [8]ਸਭ। [9]ਦੇਖੋ। [10]ਤੁਲਾਈ, ਦੁਲਾਈ। [11]ਰੇਸ਼ਮ। [12]ਛੱਡੀ ਹੋਈ। [13]ਦੁਖਾਂ ਵਿਚ। [14]ਡੁਹਾਗਣ, ਛੁੱਟੜ। [15]ਕਿਤਨੇ ਹੀ। [16]ਸਾਦੜੇ, ਸੁਆਦ। [17]ਭੇਸ। [18]ਪਿਰ (ਪ੍ਰੀਤਮ) ਤੋਂ ਬਿਨਾਂ ਮੇਰਾ ਜੋਬਨ ਐਵੇਂ (ਬਾਦ) ਹੀ ਗਇਅਮ (ਗਇਆ)। [19]ਛੁੱਟੜ (ਔਰਤ)। [20]ਜਿਤਨੇ।

ਜੇਤੀ ਸੀਗਾਰ ਹੈਨਿ ਏਤੇ ਹੀ ਕਰੈ ਅਤੇ ਖਸਮ ਨ ਭਾਵੈ ਤਾਂ ਓਤਦੇ ਹਭੇ[1] ਸੀਗਾਰ, ਹਭੇ ਵੇਸ ਕਿਤੈ ਕੰਮਿ ਨ ਹੋਵਨੀ। ਏਸਦੀ ਬਿਨਾਂ ਖਸਮ ਤੇ ਸਾਰੀ ਉਮਰਿ ਏਵੈ ਗਈ, ਤੋੜ ਤੀਕ ਝੂਰੇਂਦੀ ਝੂਰੇਂਦੀ ਰਹੀ, ਇਸੁ ਜਹਾਨਿ ਭੀ ਝੂਰੇਂਦੀ ਝੂਰੇਂਦੀ ਮੁਈ। ਉਸ ਦਾ ਝੋਰਾ ਨ ਲਥੋ ਬਿਨਾਂ ਖਸਮ ਦੀ ਮਿਹਰ ਤੇ"।

ਤਾਂ ਪੀਰ ਕਹਿਆ ਜਿ, "ਏ ਬਾਬਾ ਨਾਨਕ ਜੀ ! ਜਿਤੁ ਗਲੇ ਏਹੁ ਸੋਹਾਗਣਿ ਥੀਵੈ, ਜਿਤੁ ਸੇਵਾ ਏਸੁ ਝੋਰਾ[2] ਵੰਞੈ[3]"। ਤਾਂ ਵਤਿ ਗੁਰੂ ਬਾਬੇ ਖਿਜਮਤਿ-ਸੇਵਾ ਕੇਹੜੀ ਹੈ, ਜਿਤੁ ਸੇਵਾ ਏਸੁ ਕੰਉ ਖਸਮੁ ਰਾਵੈ, ਏਸਦਾ ਕੰਉ ਖਸਮੁ ਮਿਹਰਵਾਨੁ ਥੀਵੈ, ਉਹੁ ਨਾਨਕ ਜੀ ਸਭੁ ਅਲਾਇਆ[4]:-

ਸਚੇ ਸੰਦਾ[5] ਸਦੜਾ[6] ਸੁਣੀਐ ਗੁਰ ਵੀਚਾਰਿ ॥
ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥ ੬ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹਿ ਜੀ ! ਉਸੁ ਸਾਹਿਬ ਦੀ ਸਿਫਤਿ ਕੀਚੈ ਭੀ ਅਤੇ ਉਸੁ ਸਚੇ ਸਾਹਿਬ ਦੀ ਗਾਲਿ[7] ਸਭੁ[8] ਸੁਣੀਐ ਭੀ, ਕੈਂਦਿਅਹੁ[9] ਮੁਹੁ[10] ਸੁਣੀਐ ? ਮੁਸਲਮਾਨਾਂ ਕੰਉ ਪੀਰੁ ਹੈ ਅਰੁ ਹਿੰਦੂ ਕੂੰ ਗੁਰੂ ਹੈ। ਪੂਰਾ ਗੁਰੂ ਥੀਵੈ, ਪੂਰਾ ਪੀਰੁ ਥੀਵੈ ਤਿਸੁ ਦਿਅਹੁ ਮੁਹੁ ਸਾਹਿਬ ਦਾ ਨਾਉਂ ਸੁਣੀਐ। ਜਿ ਉਹੁ ਵੀਚਾਰਿ ਕਰਿ ਲਫਜੁ[11] ਕੰਹਦਾ ਹੈ, ਉਹੁ ਲਫਜੁ ਗੁਰੂ-ਪੀਰ ਦਾ ਸੁਣੀਐ। ਹੋਰੁ ਕੋਈ ਨਾਹੀਂ ਸਾਹਿਬ ਕੂੰ ਜਾਣਦਾ, ਗੁਰੂ ਪੀਰੁ ਹੀ ਜਾਣਦਾ ਹੈ: ਪਰੁ ਜੀ, ਜਿ ਜਾਣੈ ਸਿ ਸਾਹਿਬ ਦੀ ਸਿਫਤਿ ਵਖਾਣੈ, ਉਸੁ ਸਾਹਿਬ ਦੀ ਸਿਫਤਿ ਵਖਾਣੈ, ਉਸ ਸਿਫਤਿ ਸਾਹਿਬ ਦੇ ਨਾਵ[12] ਸਦ[13] ਉਪਰਿ ਖਸਮੁ ਮਿਹਰਵਾਨੁ ਹੋਂਦਾ ਹੈ, ਮਿਹਰ ਕੀ ਨਜਰਿ ਕਰਿ ਕਰਿ ਦੇਖਦਾ ਹੈ। ਸਾਹਿਬੁ ਓਹੁ ਜਿ ਖਾਦਮੁ-ਸੇਵਕੁ ਗੁਰ-ਪੀਰ ਦੈ ਵੀਚਾਰਿ ਕਰਿ ਕਰਿ ਦੇਖਦਾ ਹੈ, ਸਾਹਿਬ ਨੋ ਯਾਦਿ ਕਰਿ ਕਰਿ ਸਚੇ ਦਿਲ ਸਾਥਿ, ਸਚੇ ਕਰਾਰ ਵਿਚਿ, ਤਿਸਨੋ ਸਾਹਿਬ ਮਿਹਰਵਾਨੁ ਹੋਂਦਾ ਹੈ"।

ਤਬ ਫਿਰਿ ਪੀਰਜਾਦੈ ਸਭੁ[14] ਅਲਾਇਆ[15] ਜਿ, "ਏ ਬਾਬਾ ਨਾਨਕ ਜੀ ! ਉਸੁ ਸਾਹਿਬ ਜਿ ਡਿਠਾ ਲੋੜੇ ਸਿ ਕਿਉਂ ਕਰਿ ਡੇਖੈ[16], ਕਿਉਂ ਕਰਿ ਜਾਣੈ ? ਏਹੁ ਬਾਤ ਅਸਾਂ ਕੂੰ ਸਮਝਾਈਐ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਗਿਆਨੀ ਅੰਜਨੁ[17] ਸਚ ਕਾ ਡੇਖੈ ਡੇਖਣਹਾਰੁ ॥
ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ[18] ਨਿਵਾਰੁ[19] ॥ ੭ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹ ਜੀ ! ਭੀ ਕਿਨੀ ਗਲੀਂ ਸਾਹਿਬ ਕੂੰ ਪਾਏ ? ਜਿ ਕੋਈ ਸਾਹਿਬ ਕੂੰ ਦੇਖਿਆ ਲੋੜੇ ਤਉ ਸਚੀ ਨਜਰਿ ਹਭਸ ਕੰਹੀ ਕੂੰ ਡੇਖੈ, ਜਿਥੈ ਡੇਖੈ ਤਿਥੈ ਸਾਹਿਬ ਕੂੰ ਡੇਖੈ। ਕੂੜੁ ਕੁਫਰੁ ਮਨ ਤੇ ਦੂਰਿ ਕਰੈ, ਗੁਰੂ ਜੀ ਕੀ ਮਤਿ ਕਰਿ ਕਰਿ ਸਭੁ ਸਚੁ ਸਚੁ ਕਰਿ ਡੇਖੈ, ਕਮਾਵੈ। ਏਵੈ ਹੀ ਕਰਿ ਕਰਿ ਡੇਖੈ ਅਰੁ ਅੰਤਰ ਤੇ ਹਉਮੈ ਜਿ ਗਰਬੁ ਹੈ ਸਿ ਦਿਲ ਤੇ ਨਿਵਾਰਿ ਦੂਰਿ ਕਰੈ ਤਾਂ ਹੀ ਏਹੁ ਸਾਹਿਬ ਕੂੰ ਪਾਏ ਏਤੁ ਖਿਜਮਤਿ ਕਰਿ ਕਰਿ"। ਬੋਲਹੁ ਜੀ ਵਾਹੁਗੁਰੂ ਸਚਾ ਪਰਵਰਦਗਾਰੁ।

ਤਬ ਉਨਿ ਪੀਰਜਾਦੈ ਕਹਿਆ ਜਿ, "ਸੇ ਤੁਸੀਂ ਹੀ ਸਾਹਿਬ ਦੇ ਅਰੁ ਸਾਹਿਬੁ ਤੁਸਾਡਾ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਤਉ[20] ਭਾਵਨਿ[21] ਤਉ ਜੇਹੀਆ ਮੂ[22] ਜੇਹੀਆ ਕਿਤੀਆਹ[23] ॥

---

[1]ਸਭੇ, ਸਾਰੇ ਹੀ। [2]ਝੂਰੇਵਾਂ। [3]ਜਾਵੇ। [4]ਸੱਦ (ਸ਼ਬਦ) ਅਲਾਇਆ (ਉਚਾਰਿਆ)। [5]ਦਾ। [6]ਸੱਦ (ਸ਼ਬਦ) ਰੂਪ ਉਪਦੇਸ਼। [7]ਗੱਲ-ਕਥ। [8]ਸ਼ਬਦ। [9]ਕਿਸ ਦੇ। [10]ਮੂੰਹ ਤੋਂ। [11]ਲਫ਼ਜ਼, ਸ਼ਬਦ। [12]ਨਾਮ। [13]ਸ਼ਬਦ (ਉਪਦੇਸ਼)। [14]ਸੱਦ, ਸ਼ਬਦ। [15]ਬੋਲਿਆ, ਭਾਵ-ਕਥਨ ਕੀਤਾ। [16]ਵੇਖੇ। [17]ਸੁਰਮਾ। [18]ਅਹੰਕਾਰ। [19]ਨਿਵਾਰ (ਦੂਰ) ਕਰਕੇ। [20]ਤੈਨੂੰ। [21]ਭਾਉਂਦੀਆਂ ਅਥਵਾ ਚੰਗੀਆਂ ਲਗਦੀਆਂ ਹਨ। [22]ਮੈਂ ਮੇਰੇ। [23]ਕਿਤਨੀਆਂ ਹੀ।

ਨਾਨਕ ਨਾਹੁ ਨ ਵੀਛੁੜੇ ਤਿਨ ਸਚੈ ਰਤੜੀਆਹ[1] ॥੯॥੧॥੯॥

ਤਿਸੁ ਕਾ ਪਰਮਾਰਥ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹਿ ਜੀ ! ਸਾਹਿਬ ਨੋ ਭਾਂਵਦੇ ਹੈਨਿ ਸੇ ਸਾਹਿਬ ਜੇਹੇ ਹੈਨਿ, ਮੈਂ ਜੇਹੀਆਂ ਨੋ ਦਰਿ ਕੋਈ ਜਾਣਦਾ ਨਹੀਂ, ਕਈ ਲਖ ਦਰ ਲਖ ਹੈਨਿ ਸਾਹਿਬ ਦੇ ਦਰਿ, ਤਿਨਾ ਨੋ ਬੈਠਣ ਦੀ ਜਾਹਗਾ ਨਾਹੀਂ ਕਾਈ, ਮੈਂ ਜੇਹੀਆਂ ਦਰਿ ਖੜੀਆਂ ਬਿਲਲਾਂਦੀਆਂ ਹੈਨਿ, ਤਿਨਾਂ ਦੀ ਗਣਤੀ ਕਾਂਈ ਨਾਹੀਂ । ਜਿਨਾ ਨੋ ਸਾਹਿਬ ਨਾਲਿ ਇਸਕੁ[2] ਹੈ, ਸਾਹ ਜੀ ! ਤਿਨਾ ਨੋ ਅਠੇ ਪਹਰ ਵਿਸਰਦਾ ਨਾਹੀਂ, ਓਨਾਂ ਨਾਲਹੁ ਖਸਮੁ ਵਿਛੁੜਦਾ ਕਦੇ ਨਾਹੀਂ, ਸਦਾ ਹੀ ਸਦਾ ਓਨਾਂ ਦੈ ਨਾਲਿ ਸਾਹਿਬੁ ਰੰਹਦਾ ਹੈ। ਜਿਨਾਂ ਨੋ ਸਚ ਨਾਲਿ ਦਿਲੁ ਲਗਾ ਹੈ, ਸਚੇ ਨਾਲਿ ਰਤੀਆਂ ਹੈਨਿ, ਤਿਨਾਂ ਦੀ ਕਿਛੁ[3] ਕੀਮਤਿ ਕੀਤੀ ਵੈਦੀ[4] ਹੈ ਜਿ ਹਕ ਕੂੰ ਪਹੁਤੇ[5] ਹੈਨਿ" । ਤਾਂ ਪੀਰ ਆਖਿਆ ਜਿ, "ਵਾਹੁ ਸਾਹਿਬੁ ! ਵਾਹੁ ਸਾਹਿਬੁ ਬਾਬਾ ਨਾਨਕ ! ਅਸੀਂ ਅਗੈ ਸਾਹਿਬ ਕੂੰ ਸੁਣਦੇ ਆਹੈ[6], ਹੁਣਿ ਤੇਰਾ ਜਿ ਦੀਦਾਰੁ ਥੀਆ[7] ਸਿ ਐਨਿ ਸਾਹਿਬ ਸਚੇ ਦਾ ਦੀਦਾਰੁ ਥੀਆ । ਨਾਨਕ ਜੀ ! ਅਸਾਂ ਕੂੰ ਇਜੇਹੀ ਦੁਆਇ ਦੇਹਿ, ਅਸਾਡੀ ਭੀ ਉਸੁ ਸਾਹਿਬ ਨਾਲਿ ਰਹਿ ਆਵੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹਿ ਜੀ ! ਸਾਹਿਬੁ ਤੇਰੀ ਸਰਪਰ ਰਖੈਗਾ; ਤੂੰ ਪਹੁਚਿਆ ਹੋਆ ਹੈਂ, ਪੈਰਵੀ ਸਾਹਿਬ ਦੀ ਉਪਰਿ ਚਲਦਾ ਹੈਂ ਅਤੇ ਕਮਾਈ ਪੀਰ ਬਹਾਵਦੀ ਦੀ ਪਿਛੈ ਸਾਹਿਬੁ ਤੇਰੀ ਸਰਪਰ[8] ਰਖੈਗਾ" । ਕਹੈ, "ਜੀ, ਸੋ ਪੀਰੁ ਤੂਹੈ ਹੈਂ, ਦਿਲ ਦੀਆਂ ਅਖੀ ਨਾਲਿ ਅਸਾਂ ਕੂੰ ਸਾਹਿਬੁ ਡਿਖਾਲਿਆ[9] ਹੀ । ਜੀ, ਤੂੰ ਵਡਾ ਪੀਰੁ ਹੈਂ, ਤਾਹੂ ਦਾ[10] ਸਦਕਾ ਅਸਾਂ ਕੂੰ ਸਾਹਿਬੁ ਮਿਹਰਵਾਨੁ ਥੀਵੈ[11]" । ਤਬ ਦਸਤ ਪੰਜਾ[12] ਲੈ ਕਰਿ ਪੀਰ ਬਹਾਵਦੀ ਦਾ ਪੋਤਾ ਗੁਰੂ ਬਾਬੇ ਨਾਨਕ ਜੀ ਤੇ ਵਿਦਾ ਹੋਆ, ਘਰਿ ਗਇਆ । ਬੋਲਹੁ ਵਾਹੁਗੁਰੂ

**ਸਲੋਕੁ[13]**

ਕੇਤੀਆ ਢੂੰਢਨਿ ਕੰਤ ਕੂੰ ਤਿਨਾ ਦਾ ਨਾਹਿ ਸੁਮਾਰ ॥
ਨਾਨਕ ਦਾਸ ਜੈ ਕੂੰ ਮਿਲੈ ਤਿਨ੍ਹਾਂ ਕੂੰ ਬਲਿਹਾਰੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥੧੩੧॥

# (ਹ) ਸ੍ਰੀ ਗੁਰੂ ਨਾਨਕ ਦੇਵ ਜੀ ਮੁਲਤਾਨ ਸ਼ਹਿਰ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਪੀਰ ਨਾਲ)

ਤਬ ਗੁਰੂ ਬਾਬਾ ਨਾਨਕੁ ਮੁਲਤਾਨਿ ਸਹਰਿ ਪੀਰ ਬਹਾਵਦੀ ਕੀ ਦਰਗਾਹਿ ਮਹਿ ਜਾਇ ਵੜਿਆ । ਤਬ ਦਰਗਾਹਿ ਮਹਿ ਖਬਰਿ ਹੋਈ ਪੀਰ ਜਾਦਿਆਂ ਕੰਉ ਜਿ, "ਨਾਨਕੁ ਵੇਦੀ ਜਿ ਡੇਰਾ ਲੁਟਾਇ ਫਕੀਰੁ ਹੋਇ ਨਿਕਲਿਆ ਹੈ

---

[1]ਉਸ ਸਚੇ ਪ੍ਰੀਤਮ (ਪਰਮੇਸ੍ਵਰ) ਨਾਲ ਰੱਤੀਆਂ (ਰੰਗੀਆਂ) ਹੋਈਆਂ ਹਨ ਜੋ । [2]ਪ੍ਰੇਮ । [3]ਕੁਝ । [4]ਜਾਂਦੀ । [5]ਪਹੁੰਚੇ । [6]ਸੀ । [7]ਹੋਇਆ । [8]ਹਰ ਤਰਾਂ, ਹਰ ਹੀਲੇ । [9]ਦਿਖਾਲਿਆ, ਦਿਖਾਇਆ । [10]ਤਿਸ ਦਾ, ਉਸ ਦਾ, ਜਾਂ ਤੁਧ ਦਾ । [11]ਹੋਵੇ । [12]ਦਸਤ (ਹਥ) ਪੰਜਾ ਮਿਲਾ ਕੇ । [13]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

ਸਿ ਪੀਰ ਬਹਾਵਦੀ ਦੀ ਤੁਰਬਤ[1] ਉਪਰਿ ਆਇ ਹੁਜਰੇ[2] ਵਿਚ ਵੜਿਆ ਹੈ, ਤੁਰਬਤ ਕੂੰ ਕੁਰਨਸ[3] ਕੀਤੀ ਹੈਸੁ। ਅਰੁ ਫਕੀਰ ਤਬਾ[4] ਹੈ ਅਰੁ ਮਰਦੁ ਖੂਬ ਦੀਦਾਰੁ ਕਦਾਰੁ[5] ਕਦਾਵਰੁ ਅਜਬੁ ਦੀਦਾਰੁ ਹੈ, ਦੇਖਿਆ ਹੀ ਬਣਿਆਵੈ ਪੀਰ ਜੀ! ਅਜਬੁ ਫਕੀਰੁ ਸੁਣੀਦਾ ਥਾ ਸਿ ਆਇਆ ਹੈ"। ਤਬ ਓਹੁ ਜਿ ਪੀਰਜਾਦਾ, ਪੀਰ ਬਹਾਵਦੀ ਕੀ ਦਰਗਾਹ ਪੀਰ ਦੀ ਜਾਹਗਾ ਥਾ, ਉਨਿ ਕਹਿਆ ਜਿ, "ਏ ਯਾਰਹੁ! ਟੁਕੁ ਏਕ[6] ਮੈਂ ਨਿਵਾਜ ਕਰਿ ਲਈ[7]"। ਖਾਦਮਾ ਨੋ ਕਹਿਓਸੁ ਜਿ, "ਦੇਖਿ ਲੇਹੁ ਜੁ ਮਤੁ ਉਠਿ ਜਾਂਦਾ ਹੋਇ। ਜੇ ਉਠਿ ਚਲੈ ਤਾਂ ਕਹਣਾ ਜਿ ਨਾਨਕ ਜੀ ਸਾਹਿਬ ਦੀ ਮੁਹਬਤਿ ਟੁਕੁ ਏਕੁ ਬੈਠੀਐ, ਪੀਰੁ ਆਂਵਦਾ ਹੈ"। ਤਬ ਉਹੁ ਖਾਦਮ ਗੁਰੂ ਬਾਬੇ ਪਾਸਿ ਆਏ। ਤਬ ਗੁਰੂ ਅਗੇ ਹੀ ਤੇ ਕਹਿ ਉਠਾ ਜਿ, "ਮੀਆਂ ਸਲਾਮਤਿ! ਅਸੀਂ ਪੀਰ ਕੂੰ ਮਿਲਿ ਕਰਿ ਜਾਹਿੰਗੇ, ਏਵ ਨਾਹੀਂ ਜਾਂਦੇ"। ਤਬ ਉਨਹੁ ਖਾਦਮਹੁ ਕਹਿਆ ਜਿ, "ਵਾਹੁ, ਵਾਹੁ ਜੀ! ਦਿਲਾਂ ਦੀ ਬਾਤਿ ਬੁਝੀ"। ਤਬ ਉਹਿ ਫਿਰਿ ਗਏ, ਉਨਹੁ ਕਹਿਆ ਜਿ, "ਪੀਰ ਸਲਾਮਤਿ! ਓਹੁ ਪੂਰਾ ਮਰਦੁ ਹੈ, ਅਸੀਂ ਅਜੇ ਬੋਲੇ ਭੀ ਨ ਸਿਆ[8], ਮਰਦੁ ਅਜੇ ਹੀ ਕਹਿ ਉਠਾ ਜਿ ਮੀਆਂ, ਅਸੀਂ ਪੀਰ ਕੂੰ ਮਿਲਿ ਕਰਿ ਵੈਸਹਾਂ[9], ਈਵ ਨਾਹੀਂ ਵੈਦੇ[10]"। ਤਾਂ ਪੀਰ ਨਿਵਾਜ ਗੁਜਾਰੀ ਪੇਸੀ[11] ਵਖਤੁ ਕੀ, ਗੁਜਾਰਿ ਕਰਿ ਗੁਰੂ ਬਾਬੇ ਨਾਨਕ ਪਾਸਿ ਆਇਆ। ਬਾਬਾ ਨਾਨਕੁ ਅਰੁ ਪੀਰੁ ਦਸਤ ਪੋਸੀ[12] ਲੇ ਕਰਿ ਮਿਲੇ, ਮਿਲਿ ਕਰਿ ਦਰਗਾਹ ਮਹਿ ਬੈਠੇ। ਤਾਂ ਪੀਰਿ ਕਹਿਆ ਜਿ, "ਨਾਨਕ ਜੀ! ਭਲੇ ਹਉ?" ਕਹੈ, "ਜੀ, ਜਾਂ ਕੋਈ ਸਾਹਿਬ ਦਾ[13] ਮਿਲੈ ਤਾਂ ਹੀ ਭਲੇ। ਤਬ ਪੀਰ ਕਬੀਰ[14] ਕਹਿਆ ਜਿ, "ਵਾਹੁ ਵਾਹੁ ਨਾਨਕ ਜੀ! ਭਲੀ ਬਾਤ ਕਹੀ ਜਿ ਸਾਹਿਬ ਦਿਆਂ ਮਿਲਿਆਂ ਸਾਹਿਬੁ ਯਾਦਿ ਆਂਵਦਾ ਹੈ। ਸਚੁ ਹੈ ਏਸੁ ਬਾਤ ਮਹਿ ਸਕੁ[15] ਨਾਹੀਂ"। ਤਬ ਪੀਰ ਕਬੀਰ ਕਹਿਆ, "ਨਾਨਕ ਜੀ! ਅਸੀਂ ਜਾਣਿਆ ਹੈ ਜਿ ਤੁਸੀਂ ਹਿੰਦੂ ਮੁਸਲਮਾਨ ਕੂੰ ਸਕੁ ਨਾਹੀਂ ਰਖਤੇ। ਪਣੁ ਜੀ, ਕਾਈ ਜਾਹਗਾ ਸਕ ਦੀ ਭੀ ਹੈ ਜਿ ਕਿਥਾਊਂ ਸਾਹਿਬੁ ਦੁਇ ਕਰਿ ਦੇਖਦਾ ਭੀ ਕਰਦਾ ਕਿ ਸਭਨੀ ਥਾਈਂ ਸਾਹਿਬ ਹੀ ਨੋ ਜਾਣੀਐ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ! ਸਭੁ ਜਾਹਗਾ ਸਾਹਿਬੁ ਹੀ ਕਰਿ ਜਾਨਣਾ। ਸਾਹਿਬ ਬਿਨਾ

---

[1]ਕਬਰ, ਮਕਬਰਾ। [2]ਕੋਠੜੀ, ਪੀਰ ਦੀ ਕੁਟੀਆ। [3]ਸਲਾਮ, ਝੁਕ ਕੇ ਮੱਥਾ ਟੇਕਣਾ। ਸੋਢੀ ਮਿਹਰਵਾਨ ਜੀ ਨੇ ਏਥੇ ਇਹ ਗੱਲ ਸਿਖਾਂ ਦੇ ਅਕੀਦੇ ਤੋਂ ਉਲਟ ਲਿਖੀ ਹੈ, ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇਵੀ-ਦੇਵਤਿਆਂ ਤੇ ਪੀਰਾਂ-ਪੈਗੰਬਰਾਂ ਦੀ ਮੰਨ-ਮਨੌਤ ਤੋਂ ਰਹਿਤ ਕੇਵਲ ਇਕ ਅਕਾਲ ਪੁਰਖ (ਸਰਬ ਸ਼ਕਤੀਵਾਨ ਪਰਮੇਸ਼੍ਵਰ) ਦੀ ਪ੍ਰੇਮ-ਭਗਤੀ ਦਾ ਹੀ ਉਪਦੇਸ਼ ਕਰਦੇ ਸਨ। ਇਸੇ ਕਰਕੇ ਜਦ ਉਹ ਨੌ ਖੰਡ ਪ੍ਰਿਥਵੀ ਦਾ ਸੁਧਾਰ ਕਰਦੇ ਹੋਏ ਇਕ ਵਾਰ ਮੱਕੇ (ਅਰਬ ਵਿਚ) ਗਏ ਸਨ ਤਾਂ ਉਨ੍ਹਾਂ ਨੇ ਖ਼ਾਨਾ ਕਾਅਬਾ ਨੂੰ ਵੀ, ਜੋ ਮੁਸਲਮਾਨਾਂ ਦਾ ਸਭ ਤੋਂ ਵਡਾ ਪੂਜਨੀਕ ਸਥਾਨ ਹੈ, ਕੋਰਨਸ਼ (ਝੁਕ ਕੇ ਸਲਾਮ) ਨਹੀਂ ਸੀ ਕੀਤੀ, ਸਗੋਂ ਉਸ ਵਲ ਪੈਰ ਪਸਾਰ ਕੇ ਹੀ ਸੁੱਤੇ ਸਨ। ਭਾਈ ਬਾਲੇ ਦੀ ਜਨਮ ਸਾਖੀ ਤੋਂ ਇਸ ਗਲ ਦੀ ਪੁਸ਼ਟੀ ਹੁੰਦੀ ਹੈ, ਤੇ ਸਿੱਖਾਂ ਦੇ ਸਭ ਤੋਂ ਪੁਰਾਣੇ ਕਵੀ ਭਾਈ ਗੁਰਦਾਸ ਨੇ ਇਸ ਬਾਰੇ ਇਉਂ ਲਿਖਿਆ ਹੈ:-

> ਬਾਬਾ ਫਿਰ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਲੀ।.........
> ਜਾ ਬਾਬਾ ਸੁਤਾ ਰਾਤ ਨੂੰ ਵਲ ਮਹਿਰਾਬੇ ਪਾਇ ਪਸਾਰੀ। ,.....੩੨॥
>
> (ਵਾਰ ਭਾਈ ਗੁਰਦਾਸ, ੧-੩੨)

ਫਿਰ ਗੁਰੂ ਸਾਹਿਬ ਜੀ ਪੀਰ ਬਹਾਉਦੀਨ ਜ਼ਕਰੀਏ ਦੀ ਕਬਰ ਨੂੰ ਕਿਵੇਂ ਕੋਰਨਸ਼ ਕਰ ਸਕਦੇ ਸਨ, ਇਹ ਗਲ ਮੰਨਣ ਜੋਗ ਨਹੀਂ ਹੈ। [4]ਮਿਜ਼ਾਜ, ਸੁਭਾਉ। [5]ਦੀਦਾਰੀ (ਦਰਸ਼ਨੀ) ਤੇ ਇਜ਼ਤ ਵਾਲਾ।
[6]ਇਕ ਖਿਣ ਭਰ, ਪਲ ਛਿਣ। [7]ਮੈਂ ਨਮਾਜ਼ ਕਰ (ਪੜ੍ਹ) ਲਵਾਂ। [8]ਨਹੀਂ ਸੀ। [9]ਜਾਵਾਂਗੇ।
[10]ਐਵੇਂ ਨਹੀਂ ਜਾਂਦੇ। [11]ਨਮਾਜ਼ੇ ਪੇਸ਼ੀਨ (ਸਲਾਤੁਲ ਜ਼ੁਹਰ)। ਦੁਪਹਿਰ ਤੋਂ ਬਾਦ ਜਦ ਸੂਰਜ ਢਲਣ ਲਗੇ, ਉਸ ਸਮੇਂ ਦੀ ਨਮਾਜ਼। [12]ਹੱਥ ਮਿਲਾਉਣ ਦੀ ਕ੍ਰਿਯਾ। [13]ਭਾਵ-ਪਰਮੇਸ਼੍ਵਰ ਦਾ ਭਗਤ।
[14]ਵਡਾ ਪੀਰ। [15]ਸੰਦੇਹ।

ਜਾਹਗਾ ਕਾਈ ਨਾਹੀਂ ਜਾਨਣੀ"। ਤਬ ਪੀਰਿ ਕਹਿਆ ਜਿ; "ਏ ਨਾਨਕ! ਸਭਨੀ ਥਾਂਈ ਸਾਹਿਬੁ ਜਾਨਣਾ ਤਾਂ ਅਵਰਤ[1] ਮਰਦ ਇਕਠਿਆਂ ਹੋਇ ਮੁਕਣਾਂ ਤਾਂ ਓਥੈ ਭੀ ਸਾਹਿਬੁ ਜਾਣੀਐ ਤਾਂ ਏਹੁ ਉਸੁ ਸੇਜ ਨੋ ਰਾਂਵਿ ਨ ਸਕਈ[2]। ਤਬ ਫਿਰਿ ਏਸੁ ਕਾ ਰਸੁ ਕਿਉਂ ਕਰਿ ਰਹੈ, ਏਹੁ ਬਾਤ ਨਾਨਕ ਜੀ! ਅਸਾਨੋ ਸਮਝਾਇਐ ਜਿ ਕਿਉਂ ਕਰਿ ਹੈ?" ਤਬ ਗੁਰੂ ਬਾਬਾ ਨਾਨਕੁ ਜੀ ਹਸਿਆ, ਖੁਸੀ ਹੋਇ ਕਰਿ ਸ੍ਰੀ ਰਾਗ[3] ਮਹਿ ਬਾਣੀ ਬੋਲੀ ਜਿ;–

> ਆਪੇ ਰਸੀਆ[4] ਆਪਿ ਰਸੁ ਆਪੇ ਰਾਵਣਹਾਰੁ[5] ॥
> ਆਪੇ ਹੋਵੈ ਚਲੜਾ[6] ਆਪੇ ਸੇਜ ਭਤਾਰੁ[7] ॥ ੧ ॥
> ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ[8] ਭਰਪੂਰਿ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨੀਐ, ਪੀਰ ਜੀ! ਸਭੇ ਜਾਹਗਾ[9] ਸਾਹਿਬ ਦੀਆਂ ਹੈਂ, ਸਭਨੀ ਜਾਹਗੀ ਓਹੋ ਸਾਹਿਬ ਹੈ, ਉਸੁ ਬਾਹਰੀ[10] ਜਾਹਗਾ ਕਾਈ ਨਾਹੀਂ। ਆਪੇ ਰਸੀਆ ਹੈ ਸਾਹਿਬੁ, ਆਪੇ ਰਸ ਕਸ, ਸੁਖ ਭੋਗ, ਰੰਗ ਤਮਾਸੇ ਕਰਦਾ ਹੈ। ਆਪੇ ਰਾਂਵਦਾ[11] ਹੈ। ਆਪੇ ਅਵਰਤਿ[12] ਹੈ, ਆਪੇ ਮਰਦੁ ਹੈ। ਆਪੇ ਕਪੜੇ ਹੈ, ਆਪੇ ਸੇਜ ਹੈ। ਆਪੇ ਸੇਜ, ਅਵਰਤ ਕੀ ਜਾਹਗਾ[13] ਹੈ ਅਰੁ ਆਪੇ ਮਰਦੁ ਰਸੀਆ ਹੈ, ਸਭਿ ਰਸ ਕਸ ਭੋਗ ਭੋਗਦਾ ਹੈ। ਜੋ ਕਿਛੁ ਹੈ ਸਿ ਆਪੇ ਹੈ ਜੀ। ਵਣਿ ਤ੍ਰਿਣਿ[14] ਤ੍ਰਿਭਵਣਿ ਵਿਚਿ ਸਭਨੀ ਜਾਹਗੀ ਆਪੇ ਹੈ। ਉਸੁ ਬਿਨਾਂ ਖਾਲੀ ਕਾਈ ਠਵਰ[15] ਨਾਹੀਂ"। ਤਬ ਪੀਰ ਕਹਿਆ ਜਿ, "ਵਾਹੁ ਵਾਹੁ ਨਾਨਕ ਜੀ! ਵਾਹੁ ਵਾਹੁ, ਅਜਬੁ ਤੈਂ ਬੁਝਿਆ ਹੈ। ਨਾਨਕ ਜੀ! ਪਰੁ ਏਕੁ ਅਰਜੁ ਹੈ ਮੈਂ ਹੋਰੁ ਵੀ ਰਖਦਾ ਹਾਂ ਤਉ ਪਾਸਿ[16] ਪਰੁ ਮੇਰੇ ਪੁਛਣੇ ਦੀ ਗੁਸਤਾਕੀ[17] ਮਾਫੁ ਕਰਣੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਵਾਹੁ ਵਾਹੁ ਪੀਰਿ ਜੀ! ਏਨੀ ਗਲੀ ਕੀਤੀ ਹਭੇ[18] ਐਬ ਮਾਫੁ ਹੋਂਦੇ ਹੈਨਿ। ਏਨੀ ਗਲੀ ਕੀਤੀ ਹਭਨਾ ਤੇ ਸਾਹਿਬੁ ਸਹੀ ਹੋਂਦਾ ਹੈ। ਗਲਾਂ ਸੇਈ ਜਿ ਸਾਹਿਬ ਦੀਆਂ, ਹੋਰਿ ਗਲਾਂ ਸਭਿ ਬਾਦਿ ਹੈਨਿ"। ਤਬ ਪੀਰਿ ਕਬੀਰਿ ਬਾਲੈ[19] ਪੀਰਿ ਕਹਿਆ ਜਿ, "ਏ ਨਾਨਕ ਜੀ! ਪੁਛੈ ਦਾ ਐਬੁ ਨਾਹੀਂ ਰਖਣਾ[20]। ਦਿਖਾ ਜੀ, ਤੁਸਾਂ ਫੁਰਮਾਇਆ ਜਿ ਸਭਨਾਂ ਘਟਾਂ ਵਿਚਿ ਸਾਹਿਬੁ ਹੈ, ਅਤੈ ਜੀ, ਮਛੀ ਜਿ ਦਰੀਆਵ ਵਿਚਿ ਰਹਵੀ[21] ਹੈ, ਸਿ ਉਸੁ ਵਿਚਿ ਭੀ ਸਾਹਿਬੁ ਹੈ; ਅਤੈ ਮਾਛੀ[22] ਜਿ ਹੈਂ ਸਿ ਉਨ੍ਹਾਂ ਦਾ ਰੋਜਗਾਰੁ ਮਛੀਆਂ। ਓਨ੍ਹਾਂ ਮਾਰੀ ਬਗੈਰਿ ਓਨਾਂ ਦਾ ਰੋਜਗਾਰੁ ਨਾ ਚਲੀ, ਕਿਉਂ ਜਿ ਓਤੈ ਮਾਛੀ ਦੈ ਘਰਿ[23] ਓਨਾਂ ਦਾ ਜਨਮੁ ਸਾਹਿਬ ਦਿਤਾ ਹੈ, ਸਿ ਹੋਰੁ ਰੋਜਗਾਰੁ ਓਨ੍ਹਾਂ ਦੈ ਬੁਤੈ ਹੋਂਦਾ ਨਾਹੀਂ। ਨਾਨਕ ਜੀ! ਦਿਖਾ ਮਛੀਆਂ ਵਿਚਿ ਭੀ ਸਾਹਿਬੁ ਅਤੈ ਮਾਛੀਆਂ ਵਿਚਿ ਭੀ ਸਾਹਿਬੁ। ਦਿਖਾ ਇਨ੍ਹਾਂ ਨੋ ਮਾਰਿ ਖਾਇ ਕਿ ਉਨੀਹੂ[24] ਸੰਗਿ ਖਲੋਵੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

---

[1]ਔਰਤ, ਏਥੇ 'ਔਰਤ' ਸਬਦ ਦੀ ਥਾਵੇਂ 'ਅਵਰਤ' ਸੋਢੀ ਮਿਹਰਵਾਨ ਜੀ ਨੇ ਉਸੇ ਤਰਾਂ ਵਰਤਿਆ ਹੈ, ਜਿਵੇਂ ਪਿਛੇ ਦੌਲਤ ਖਾਨ' ਦੀ ਥਾਵੇਂ 'ਦਵਲਤ ਖਾਨ', 'ਦੌੜ' ਦੀ ਥਾਵੇਂ 'ਦਵੜ' ਆਦਿ ਸ਼ਬਦ ਵਰਤੋਂ ਵਿਚ ਆਏ ਹਨ।
[2]ਭਾਵ–ਉਸ ਪ੍ਰੀਤਮ (ਪਰਮੇਸ੍ਵਰ) ਦੀ ਮਿਲਾਪ ਰੂਪ ਸੇਜ (ਸਿਹਜਾ) ਨੂੰ ਰਾਵ (ਰਮ ਜਾਂ ਮਾਣ) ਨਹੀਂ ਸਕਦਾ।
[3]ਸਿਰੀ ਰਾਗੁ ਮਹਲਾ ੧, ਘਰੁ ਦੂਜਾ ੨। [4]ਰਸਿਕ (ਪ੍ਰੇਮੀ)। [5]ਰਮਣ ਕਰਨ (ਭੋਗਣ) ਵਾਲਾ।
[6]ਚੋਲਾ, ਭਾਵ–ਜੀਵ ਰੂਪ ਇਸਤ੍ਰੀ। [7]ਪਤੀ, ਭਾਵ–ਈਸ਼ਵਰ। [8]ਵਿਆਪ ਰਹਿਆ। [9]ਜਗਾ, ਥਾਵਾਂ। [10]ਉਸ ਤੋਂ ਬਿਨਾਂ। [11]ਰਮਣ ਕਰਦਾ, ਭੋਗਦਾ। [12]ਔਰਤ, ਇਸਤ੍ਰੀ। [13]ਔਰਤ ਦੀ ਜਗਾ। [14]ਬਣਾਂ (ਜੰਗਲਾਂ) ਤੇ ਤ੍ਰਿਣਾਂ (ਕੱਖਾਂ) ਵਿਚ, ਭਾਵ–ਸਾਰੀ ਵਣਾਸਪਤੀ ਵਿਚ। [15]ਠੌਰ, ਥਾਂ, ਜਗਾ। [16]ਤੇਰੇ ਪਾਸ। [17]ਗੁਸਤਾਖ਼ੀ। [18]ਸਭੇ, ਸਾਰੇ। [19]ਵਡੇ। [20]ਅਰਥਾਤ–ਪੁਛਣ ਤੇ ਗੁੱਸਾ ਨਹੀਂ ਕਰਨਾ। [21]ਰਹਿੰਦੀ। [22]ਮੱਛੀਆਂ ਫੜਨ ਵਾਲੇ। [23]ਅਰਥਾਤ–ਉਸੇ ਮਾਛੀ ਦੇ ਘਰ (ਦਰਿਆ) ਵਿਚ। [24]ਉਨ੍ਹਾਂ ਦੇ ਹੀ।

ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥

ਆਪੇ ਜਾਲ ਮਣਕੜਾ[1] ਆਪੇ ਅੰਦਰਿ ਲਾਲੁ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ ! ਸਭੋ ਹੀ ਸਾਹਿਬੁ ਹੈ । ਮਛੀ ਭੀ ਆਪੇ ਹੈ ਅਤੈ ਜਿ ਉਹੁ ਨਉ ਨੇਜੇ[2] ਦਰੀਆਉ ਹੈ, ਪਾਣੀ ਦਾ ਹੈ, ਉਹੁ ਪਾਣੀ ਭੀ ਆਪੇ ਹੈ । ਅਤੈ ਜਿਸੁ ਜਾਲ ਵਿਚਿ ਮਛੀਆਂ ਫਿਰਦੀਆਂ ਹੈਨਿ ਉਹੁ ਜਾਲੁ ਭੀ ਆਪੇ ਹੈ; ਅਤੇ ਜਾਲਿ ਨਾਲਿ ਜਿ ਮਣਕੇ ਹੈਨਿ ਲੋਹੇ ਦੇ ਓਹਿ ਭੀ ਆਪੇ ਹੈ; ਅਤੈ ਜਿ ਲੋਹੇ ਦਿਆਂ ਮਣਕਿਆਂ ਵਿਚਿ ਲਾਲ ਮਾਣਕ ਹੈਨਿ ਲਾਖ ਦੇ, ਓਹਿ ਭੀ ਆਪੇ ਹੈ, ਸਭਨੀ ਥਾਈਂ ਭਰਪੂਰਿ ਰਹਿਆ ਹੈ, ਉਸੁ ਬਿਨਾ ਹੋਰੁ ਕੋਈ ਨਾਹੀ, ਜਿ ਕਿਛੁ ਹੈ ਸੁ ਆਪੇ ਹੈ" । ਤਬ ਪੀਰਿ ਕਬੀਰਿ ਕਹਿਆ ਜਿ, "ਵਾਹੁ ਵਾਹੁ ਜੀ ! ਵਾਹੁ ਵਾਹੁ ਨਾਨਕ ਜੀ ! ਵਾਹੁ ਵਾਹੁ ਨਾਨਕ ਜੀ ! ਤੈਂ ਸਭੁ ਭਲਾ ਕਹਿਆ ਜਿ ਭਲਾ ਹੀ ਕਹਿਆ, ਵਾਹੁ ਵਾਹੁ ! ਸਾਹਿਬੁ ਐਸਾ ਹੈ" ।

ਤਬ ਫੇਰਿ ਪੀਰਿ ਅਰਦਾਸਿ[3] ਕੀਤੀ ਜਿ, "ਏ ਨਾਨਕ ! ਸਾਹਿਬ ਦਿਆ ਪਿਆਰਿਆ ! ਸਾਹਿਬੁ ਤਾਂ ਦਿਲ ਦਿਲ ਮਹਿ ਸਾਹਿਬੁ ਹੈ, ਪਣੁ ਦਿਖਾ ਜੀ, ਤਾਂ ਅਸਾਨੋ ਨਾਹੀ ਮਿਲਦਾ, ਅਸੀਂ ਕਿਉਂ ਕਰਿ ਸਿੰਞਾਣਹ ਸਾਹਿਬ ਕੂੰ; ਪਣੁ ਜੀ ਜਿਉਂ ਹੈ ਤਿਉਂ ਕਹੀਐ ਜਿ ਸਾਹਿਬੁ ਕਿਉਂ ਕਰਿ ਮਿਲੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਆਪੇ ਬਹੁਬਿਧਿ ਰੰਗੁਲਾ[4] ਸਖੀਏ ਮੇਰਾ ਲਾਲੁ[5] ॥

ਨਿਤ ਰਵੈ[6] ਸੋਹਾਗਣੀ ਦੇਖ ਹਮਾਰਾ ਹਾਲੁ ॥ ੩ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੀਰ ਜੀ ! ਉਹੁ ਜਿ ਸਾਹਿਬੁ ਹੈ ਸਿ ਬਹਲੀ ਭਾਤੀ[7] ਹੈ । ਜਿਸ ਦਾ ਨਾਉ ਸਾਹਿਬੁ ਹੈ, ਜਿਸੁ ਪਾਸਿ ਓਹੁ ਸਾਹਿਬੁ ਕਹਦੇ ਹੈਨਿ, ਜਿਸੁ ਪਾਸਿ ਲਾਲੁ ਰੰਗੀਲਾ ਕਹਦੇ ਹੈਨਿ ਸਿ ਬਹੁਤੀ ਭਿਤੀ[8] ਜਹਾਨ ਵਿਚ ਡੇਖਦਾ[9] ਹੈ ਦਿਨ ਰਾਤਿ, ਜਿਨੀ ਉਹੁ ਜਾਤਾ ਹੈ ਤਿਨਾ ਉਪਰਿ ਸਾਹਿਬ ਦੀ ਮਿਹਰ ਹੈ । ਉਹਿ ਸਾਹਿਬ ਕੀਆਂ ਸਾਹਿਬੁ ਉਨ ਕਾ; ਉਹਿ ਸੋਹਾਗਣੀ ਹੈਨਿ ਜਿ ਦਿਨੁ ਰਾਤਿ ਸਾਹਿਬ ਹੀ ਕੀ ਬੰਦਗੀ ਵਿਚਿ ਹੈਨਿ ॥ ਸਾਹਿਬ ਦਾ ਨਾਉਂ ਲੈਂਦੇ ਹੈਨਿ ਅਰੁ ਸਾਹਿਬ ਦੀ ਬੰਦਗੀ ਕਰਦੇ ਹੈਨਿ । ਉਹਿ ਬੰਦੇ ਸਾਹਿਬ ਦੇ ਹੈਨਿ, ਜਿਨਾਂ ਸਾਥਿ ਸਾਹਿਬੁ ਬਸਦਾ ਹੈ । ਉਨਾਂ ਹੀ ਦਾ ਸਦਕਾ ਜੇ ਸਾਹਿਬ ਮਿਹਰਵਾਨੁ ਹੋਵੈ ਤਾਂ ਮਿਹਰ ਕੀ ਨਜਰਿ ਕਰਿ ਲਿਆਵੈ । ਤਾਂ ਲਿਆਵੈ, ਨਾਤਰ ਉਹੁ ਲਾ[10] ਤਮਾਉ[11] ਸਾਹਿਬੁ ਹੈ, ਉਸ ਕੰਉ ਕਿਸੀ ਕਾ ਤਮਾ ਨਾਹੀ । ਉਹੁ ਲਾਸਰੀਕੁ ਹੈ, ਉਸ ਦਾ ਕੋਈ ਸਰੀਕੁ ਨਾਹੀ । ਜੇ ਹਮਾਰਾ ਹਾਲੁ ਦੇਖਿ ਕਰਿ ਮਿਹਰ ਕਰੇ ਤਾਂ ਕਰੇ, ਨਾਹੀ ਤਾਂ ਹਮਾਰਾ ਥਾਉ ਕੋਈ ਨਾਹੀ । ਹੈ ਸਭਨਾ ਸਾਥਿ, ਪਣੁ ਜਿਸ ਨੋ ਭਾਵੈ ਤਿਸ ਨੋ ਮਿਹਰ ਕਰਿ ਕਰਿ ਮੇਲਿ ਲਏ, ਜਿਸ ਨੋ ਨ ਭਾਵੈ ਸਾਹਿਬ, ਤਿਸ ਨੋ ਨ ਮੇਲੈ, ਚਾਰਾ ਕੋਈ ਨਾਹੀ । ਜਿ ਉਸੁ ਸਾਹਿਬ ਭਾਵੇ ਸੋਈ ਕਰੇ" । ਤਬ ਉਨਿ ਪੀਰਿ ਕਬੀਰਿ ਕਹਿਆ ਜਿ, "ਏ ਨਾਨਕ ਜੀ ! ਏਹੁ ਤੈਂ ਸਭੁ ਰਾਸਿ[12] ਕਹਿਆ, ਪਰੁ ਨਾਨਕ ਜੀ ! ਦਿਖਾ, ਅਸਾਡੀ ਮੁਹਬਤਿ ਸਾਹਿਬ ਨਾਲਿ ਹੈ, ਪਣੁ ਸਾਹਿਬ ਦੀ ਮੁਹਬਤਿ ਅਸਾਂ ਨਾਲਿ ਨਾਹੀ ਤਾਂ ਅਸੀਂ ਕਿ ਕਰਹਾ[13] । ਹੰਸਾਂ ਤੈਂ ਕਵਲਾਂ ਵਾਂਗੀ[14], ਜਿਉਂ ਹੰਸ ਤੈ ਕਵਲਾਂ ਪ੍ਰੀਤਿ ਹੈ ਸਰੋਵਰ ਸਾਥਿ । ਸਰਵਰ ਬਗੈਰਿ ਜਿਉਂ ਹੰਸੁ ਮਰਿ ਜਾਤਾ ਹੈ ਤਾਂ ਸਰੋਵਰੁ ਨਾਹੀ ਜਾਣਦਾ ਜਿ ਮੈਂ ਬਗੈਰਿ ਏਹੁ ਹੰਸੁ ਮਰਿ ਗਇਆ ਹੈ । ਹੰਸੁ ਏ ਸਾਰ ਕਰੀ ਕਿਛੁ ਨਾ ਸਰੋਵਰੁ ਬੇ ਤਮਾਉ । ਕਮਲ ਕੀ ਪ੍ਰੀਤਿ

---

[1]ਜਾਲ ਦਾ ਮਣਕਾ । [2]ਭਾਵ–ਅਤਿ ਡੂੰਘਾ । [3]ਪ੍ਰਾਰਥਨਾ, ਬੇਨਤੀ । [4]ਬਹੁਤ ਤਰ੍ਹਾਂ ਦੇ ਚੋਜ ਕਰਨ ਵਾਲਾ । [5]ਲਾਲਨ, ਲਲਨ, ਅਤਿ ਪਿਆਰਾ, ਪ੍ਰੀਤਮ । [6]ਰੋਜ ਰਮਣ ਕਰਦਾ (ਭੋਗਦਾ) ਹੈ । [7]ਬਹੁ ਪ੍ਰਕਾਰੀ । [8]ਬਹੁਤੀਆਂ ਭਿੱਤਾਂ (ਪੜਦਿਆਂ) ਵਿਚੋਂ । [9]ਦੇਖਦਾ । [10]ਬਿਨਾਂ । [11]ਲਾਲਚ । [12]ਰਾਸਤ=ਸੱਚ, ਠੀਕ, ਸਹੀ । [13]ਕੀ ਕਰ ਸਕਦੇ ਹਾਂ । [14]ਵਾਂਗੂ, ਤਰ੍ਹਾਂ ।

ਸਰੋਵਰ ਸਾਥਿ, ਪਣੁ ਸਰੋਵਰੁ ਤਾਂ ਨ ਜਾਣੀ ਜਿ ਮੈਂ ਬਜੀਰਿ ਏਹੁ ਮਰਿ ਗਇਆ ਹੈ। ਹਉਂ ਏਸ ਕੀ ਸਾਰਿ ਕਰੀ, ਏਹੁ ਮੈਂ ਬਿਨਾਂ ਮਰਦਾ ਹੈ। ਤਿਉਂ ਨਾਨਕ ਜੀ! ਸੋਈ ਲੇਖਾ ਸਾਹਿਬ ਦਾ ਹੈ। ਏਹੁ ਢੇਰੀ ਢਾਹੀ ਲਈ ਕਿ ਹੋਇ, ਜਾਂ ਸਾਹਿਬ ਉਸ ਕੀ ਖੁਸੀ ਨਾਹੀ ਬੰਦੇ ਉਪਰਿ''। ਤਬ ਗੁਰੂ ਬਾਬਾ ਨਾਨਕੁ ਜੀ ਹਸਿਆ, ਹਸਿ ਕਰਿ ਕਹਿਓ ਸੁ ਜਿ:–

ਪ੍ਰਣਵੈ[1] ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥
ਕਉਲੁ ਤੂ ਹੈ ਕਵੀਆ[2] ਤੂ ਹੈ ਆਪੇ ਵੇਖਿ ਵਿਗਸੁ[3] ॥ ੪ ॥ ੨੫ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਜੀ! ਦਿਖਾ ਜੇ ਕੋਈ ਹੋਰੁ ਹੋਵੈ ਤਾਂ ਕਹੀਐ, ਹੋਰੁ ਕੋਈ ਨਾਹੀਂ; ਉਹੀ ਸਾਹਿਬੁ ਸਰੋਵਰੁ ਹੈ। ਆਪੇ ਹੰਸੁ ਹੈ, ਆਪੇ ਕਮਲੁ ਹੈ, ਆਪੇ ਕਵੀਆ ਹੈ, ਆਪੇ ਪਬਰੁ[4] ਹੈ, ਆਪੇ ਜਾਲੁ ਹੈ, ਆਪੇ ਪਾਣੀ ਪੈਦਾਇਸਿ ਕੀਤਾ, ਤਮਾਸੇ ਕਰਿ ਕਰਿ ਦੇਖਦਾ ਹੈ ਅਰੁ ਆਪੇ ਵੇਖਿ ਵੇਖਿ ਵਿਗਸਦਾ ਹੈ। ਉਸੁ ਬਿਨਾ ਹੋਰੁ ਕੋਈ ਨਾਹੀਂ, ਜਿ ਕਿਛੁ ਹੈ ਸਿ ਘਟਿ ਘਟਿ ਸਭਨੀ ਥਾਈਂ ਆਪੇ ਹੈ, ਸਾਹਿਬੁ ਭਰਪੂਰਿ ਰਹਿਆ ਹੈ ਪੀਰ ਜੀ! ਜਿਸ ਨੋ ਭਾਵੈ ਤਿਸਨੋ ਮੇਲੈ, ਜਿਸਨੋ ਨ ਭਾਵੈ ਤਿਸ ਨੋ ਨ ਮੇਲੈ। ਉਹੁ ਭਾਣੇ ਦਾ ਸਾਹਿਬੁ[5] ਹੈ, ਜੇ ਉਸੁ ਭਾਵੈ ਤਾਂ ਮਿਹਰ ਕਰੇ, ਨਾਹੀਂ ਤਾਂ ਨਾਹੀਂ; ਪਣੁ ਹੈ ਸਭਨਾਂ ਵਿਚਿ, ਆਪੇ ਆਪਿ ਹੈ"। ਤਬ ਪੀਰਿ ਕੁਰਨਸ ਕਰੀ ਗੁਰੂ ਬਾਬੇ ਨਾਨਕ ਜੀ ਨੋ। ਕਹਿਓਸੁ, "ਵਾਹੁ ਵਾਹੁ! ਸਾਹਿਬੁ[6], ਜਿਨਿ ਸਾਹਿਬੁ ਤੂੰ ਪੈਦਾ ਕੀਤਾ ਹੈ। ਬਾਬਾ ਨਾਨਕ ਜੀ! ਅਤੇ ਵਾਹੁ ਤੂੰ ਜਿਸ ਨੋ ਮਿਹਰ ਸਾਹਿਬ ਕੀ ਹੋਈ ਹੈ। ਸਾਹਿਬ ਅਸਾਡਾ ਭੀ ਭਲਾ ਕੀਤਾ ਜਿ ਨਾਨਕ ਜੀ ਕਾ ਦੀਦਾਰੁ[7] ਅਸਾਂ ਕੂੰ ਥੀਆ[8]। ਵਾਹੁ ਸਾਹਿਬੁ! ਵਾਹੁ ਸਾਹਿਬੁ, ਤੂ ਵਾਹਿ! ਜੈਦੀ[9] ਸਚੁ ਰਜਾਇ"। ਤਬ ਪੀਰਿ ਕਬੀਰ ਸਾਥਿ ਗੁਰੂ ਬਾਬਾ ਨਾਨਕੁ ਗੋਸਟਿ ਕਰਿ ਕਰਿ ਫੇਰਿ ਬਾਹਰਿ ਆਇਆ। ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ।

**ਸਲੋਕੁ**[10] ॥

ਆਪੇ ਸਾਹਿਬੁ ਆਪੇ ਨੇਬੁ[11] ਆਪਿ ਮਾਲੀ ਆਪਿ ਬਾਗੁ ॥
ਆਪੇ ਪਾਣੀ ਪਉਣੁ ਆਪਿ ਆਪਿ ਗਾਵੈ ਆਪਿ ਰਾਗੁ ॥
ਆਪੇ ਦੇਖੈ ਆਪੇ ਨਚੈ ਆਪਿ ਅਵਸਰ ਆਪਿ ਫਾਗੁ ॥
ਆਪਿ ਦਾਤਾ ਆਪਿ ਮੰਗਤਾ ਆਪੇ ਦੇ ਤਿਆਗੁ ॥
ਆਪੇ ਭਜੈ ਭਿੜੈ ਆਪਿ ਆਪਿ ਮਾਰਿ ਕਰੈ ਵੈਰਾਗੁ ॥
ਆਪੇ ਰਚਨਾ ਸਾਜੀਅਨੁ ਆਪਿ ਆਵੈ ਆਪਿ ਜਾਗੁ ॥
ਜਿਨੀ ਨਾਮੁ ਅਰਾਧਿਆ ਤਿਨ ਕੈ ਮਸਤਕਿ ਭਾਗੁ ॥
ਨਾਨਕ ਦਾਸ ਹਰਿ ਭਗਤਿ ਬਿਨੁ ਹੋਰ ਸਭੋ ਕਿਛੁ ਅਲਾਗੁ[12] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁਗੁਰੂ, ਸਤਿਗੁਰੂ ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੩੨ ॥

---

[1]ਕਹਿੰਦਾ ਹੈ (ਨਿਮ੍ਰਤਾ ਨਾਲ)। [2]ਕੰਮੀ, ਕਮਲਿਨੀ। [3]ਵਿਗਸਦਾ ਹੈ, ਖੁਸ਼ ਹੁੰਦਾ ਹੈ। [4]ਕਮਲ। [5]ਮਾਲਿਕ। [6]ਸਾਹਿਬ (ਮਾਲਿਕ-ਪਰਮੇਸ਼ੂਰ) ਨੂੰ। [7]ਦਰਸ਼ਨ। [8]ਹੋਇਆ। [9]ਜਿਸ ਦੀ। [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [11]ਨਾਇਬ ਕਾਰਜ ਵਿਚ ਸਹਾਇਤਾ ਦੇਣ ਵਾਲਾ, ਸਹਾਇਕ। [12]ਵਾਧੂ, ਫ਼ਜ਼ੂਲ।

# ਗੁਰੂ ਜੀ ਪਾਰਬ੍ਰਹਮ ਦੀ ਦਰਗਾਹ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਮੁਲਤਾਨ ਸਹਰਿ ਰਾਵੀ ਉਪਰਿ ਜਾਇ ਖੜਾ ਹੋਆ ਰਾਤਿ ਕੈ ਸਮੇਂ । ਤਬ ਫਿਰ ਸ੍ਰੀ ਪਾਰਬ੍ਰਹਮ ਬੁਲਾਇਆ ਬਾਬੇ ਨਾਨਕ ਨੋ; ਅਵਾਜੁ ਆਇਆ ਜਿ, "ਏ ਨਾਨਕ ! ਤੂੰ ਮੇਰੀ ਦਰਗਾਹ ਆਉ" । ਬਾਬੇ ਨਾਨਕ ਕੰਉ ਓਹੁ ਘਾਟੁ ਅਗੇ ਹੀ ਮਲੂਮੁ ਕਰਿ ਛੁਟਾ[1] ਥਾ, ਜਿਤੁ ਪੈਂਡੇ ਦਰਗਾਹ ਜਾਇ ਪਹੁਚੀਤਾ[2] ਥਾ । ਬਾਬਾ ਨਾਨਕੁ ਉਸ ਹੀ ਰਾਹਿ, ਉਸ ਹੀ ਘਾਟਿ ਜਾਇ ਪਹੁਤਾ । ਤਬ ਹੁਕਮੁ ਸਾਹਿਬ ਕਾ ਹੋਆ ਜਿ, "ਏ ਨਾਨਕ ! ਅੰਦਰਿ ਆਉ" । ਬਾਬਾ ਨਾਨਕੁ ਹੁਕਮ ਪਰਵਰਦਗਾਰ ਦੇ ਨਾਲਿ ਅੰਦਰਿ ਜਾਇ ਵੜਿਆ । ਡੰਡਉਤਿ ਲੰਬੀ ਕਰੀ ਪਾਰਬ੍ਰਹਮ ਕੇ ਸਿੰਘਾਸਣਿ ਕੰਉ । ਤਬ ਹੁਕਮੁ ਸਚੇ ਪਰਵਰਦਗਾਰ ਕਾ ਹੋਆ ਜਿ, "ਏ ਨਾਨਕ ! ਤੂੰ ਮੇਰੇ ਸਦਾ ਸਰਬਦਾ ਸੰਗਿ ਹੀ ਰਹਿੰਦਾ ਹੈਂ ਅਰੁ ਮੇਰੀ ਤਪਸਿਆ ਕਰਤਾ ਹੈਂ, ਪਣੁ ਨਾਨਕ ! ਤੂ ਮੁਝ ਤੀ ਕਿਛੁ ਨਾਹੀਂ ਮਾਂਗਤਾ । ਜੇ ਕਿਛੁ ਹੰਉ ਦੇਵਾਂ, ਤੂੰ ਕਿਛੁ ਮੁਝ ਤੇ ਮਾਂਗੁ । ਜੈਸੀ ਜੈਸੀ ਸੇਵਾ ਕੋਈ ਕਰਤਾ ਹੈ ਤੈਸਾ ਤਿਸੁ ਕੰਉ ਮਰਤਬਾ ਦੇਤਾ ਹੰਉ– ਇਕਨਾ ਕਉ ਮੈਂ ਰਾਜੁ ਦੀਆ ਹੈ, ਇਕਨਾ ਕੰਉ ਮੈਂ ਸਿਉ[3] ਕੀ ਭਿਖਿਆ ਦੀਨੀ ਹੈ, ਬੈਠੇ ਖਾਤੇ ਹੈਂ । ਕਿਸੀ ਕੰਉ ਭੂਮੀਆਂ[4] ਕੀਆ ਹੈ, ਕਿਸੀ ਕੰਉ ਬਹੁਤੁ ਸੋਭਾਮਾਨੁ ਕਰਤਾ ਹੰਉ, ਕਿਸੀ ਕੰਉ ਸਾਹੁ ਕਰਤਾ ਹੰਉ, ਕਿਸੀ ਕਉ ਪਾਤਿਸਾਹੁ ਕਰਤਾ ਹੰਉ, ਕਿਸੀ ਕੰਉ ਰਾਉ[5] ਕਰਤਾ ਹੰਉ, ਕਿਸੀ ਕੰਉ ਰੰਕੁ[6] ਕਰਤਾ ਹੰਉ । ਦੇਤਾ ਹੰਉ ਅਰੁ ਲੇਤਾ ਹੰਉ, ਢਾਹਤਾ[7] ਭੀ ਹੰਉ ਅਰੁ ਉਸਾਰਤਾ ਭੀ ਹੰਉ ਹਾਂ, ਅਰੁ ਮਾਰਤਾ ਭੀ ਹੰਉ ਹਾਂ ਅਰੁ ਜੀਵਾਲਤਾ ਭੀ ਹੰਉ ਹਾਂ, ਪਣੁ ਸੇਵਾ ਗਵਾਇਦਾ ਕਿਸੀ ਕੀ ਨਾਹੀਂ; ਜੈਸਾ ਕੋਈ ਨਾਨਕ ! ਸੇਵਾ ਮੇਰੀ ਕਰਤਾ ਹੈ ਤੈਸਾ ਤੈਸਾ ਮੈਂ ਤਿਸੁ ਕੰਉ ਦੇਤਾ ਹੰਉ ਅਰੁ ਤੈਂ ਮੇਰੀ ਸੇਵਾ ਬਹੁਤੁ ਕਰੀ ਹੈ, ਤੂੰ ਕਿਛੁ ਮੁਝ ਤੇ ਮਾਂਗੁ ਜਿ ਮੈਂ ਤੁਝ ਕੰਉ ਦੇਵਉ" । ਤਬ ਬਾਬਾ ਨਾਨਕੁ ਅਰਦਾਸਿ[8] ਕਰਿ ਉਠਾ ਜਿ, "ਜੀ, ਦਇਆਲ ਪੁਰਖ ! ਜੀਆਂ ਕਾ ਦਾਤਾਰੁ ! ਅਰਦਾਸਿ ਹੈ ਬੰਦੇ[9] ਕੀ, ਜੇ ਤੇਰਾ ਹੁਕਮੁ ਹੋਵੈ ਤਾਂ ਮਿਹਰ ਤੇਰੀ ਨਾਲਿ ਬੰਦਾ ਅਰਦਾਸਿ ਕਰੈ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਤੁਝ ਊਪਰਿ ਮੇਰੀ ਮਿਹਰ ਹੈ, ਜਿ ਕਿਛੁ ਤੂ ਕਹਹਿ ਸਿ ਕਰੀ; ਜੇ ਕਿਛੁ ਤੂੰ ਮਾਂਗਹਿ ਸਿ ਦੇਉਂ" । ਤਬ ਬਾਬੇ ਨਾਨਕ ਅਰਦਾਸਿ ਸਿਫਤਿ ਕਰੀ ਆਸਾ[10] ਰਾਗ ਮਹਿ ਜਿ, "ਜੀ ਮਿਹਰਵਾਨ !

> ਕੋਈ ਭੀਖਕੁ[11] ਭੀਖਿਆ ਖਾਇ ॥ ਕੋਈ ਰਾਜਾ ਰਹਿਆ ਸਮਾਇ ॥
> ਕਿਸ ਹੀ ਮਾਨੁ ਕਿਸੈ ਅਪਮਾਨੁ ॥ ਢਾਹਿ ਉਸਾਰੇ ਧਰੇ ਧਿਆਨੁ ॥
> ਤੁਝ ਤੇ ਵਡਾ ਨਾਹੀ ਕੋਇ ॥ ਕਿਸੁ ਵੇਖਾਲੀ[12] ਚੰਗਾ ਹੋਇ ॥੧॥"

ਤਿਸ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਿਹਰਵਾਨ ! ਇਕਨਾ ਕੰਉਂ ਤੈਂ ਭਿਖਕੁ ਕੀਆ ਹੈ, ਓਇ ਉਸੁ ਬਾਤ ਮਹਿ ਖੁਸੀ ਹੈਂ । ਇਕਨਾ ਕਉ ਤੈਂ ਰਾਜੁ ਦੀਆ ਹੈ, ਓਇ ਉਸੁ ਬਾਤੁ ਮਹਿ ਖੁਸੀ ਹੈਂ । ਇਕਨਾ ਕੰਉ ਤੈਂ ਧਨੁ ਦੀਆ ਹੈ, ਸਾਹ ਕੀਏ ਹੈਂ, ਉਨ ਕੰਉ ਧਨ ਕਾ ਮਾਨੁ ਹੈ । ਇਕਨਾ ਨੂ ਭੂਮੀਆ ਕੀਆ ਹੈ, ਸੂਰਮੇ ਕੀਏ ਹੈਂ; ਉਨ ਸੂਰਤਣ ਕੋ[13] ਭੂਮਿ ਕਾ ਅਭਿਮਾਨੁ ਹੈ, ਓਇ ਉਸੁ ਬਾਤ ਵਿਚਿ ਖੁਸੀ ਹੈਂ । ਸਭਨਾ ਕੰਉ ਤੂੰ ਨਿਵਾਜ ਸਾਜਿ ਫਿਰਿ ਰਦੁ ਕਰਦਾ ਹੈਂ, ਸਿ ਕਿਸੁ ਕਾਮਿ ਏਹਿ ਰਾਜ ਪਾਟ ? ਜਾਂ ਤੂੰ ਉਸਾਰਿ ਕਰਿ; ਢਾਹਿ ਕਰਿ ਉਸਾਰਹਿ ਤਾਂ

---

[1]ਮਾਲੂਮ ਕਰ ਛਡਿਆ । [2]ਪਹੁੰਚਾਦਾ । [3]ਕਲਿਆਣ, ਭਾਵ–ਅਮੀਰੀ । [4]ਜ਼ਿਮੀਂਦਾਰ, ਬਿਸਵੇਦਾਰ । [5]ਰਾਜਾ । [6]ਕੰਗਾਲ । [7]ਢਾਹੁੰਦਾ । [8]ਬੇਨਤੀ । [9]ਦਾਸ, ਸੇਵਕ । [10]ਆਸਾ ਮਹਲਾ ੧, ਤਿਤੁਕਾ । [11]ਭਿਛਕ, ਮੰਗਤਾ । [12]ਦਿਖਾਵਾਂ, ਪੇਸ਼ ਕਰਾਂ । [13] ਸੂਰਮਿਆਂ ਨੂੰ ।

ਕਿਸੁ ਕਾਮਿ ਉਹੁ ਬਾਤ ? ਆਵਣ ਜਾਣ ਵਿਚਿ ਜਿ ਵਸਤੁ ਹੈ ਸਿ ਮੈਂ ਕਿਆ ਕਰਉ ਮੁਝ ਕੰਉ ਸਾਈ[1] ਵਸਤੁ ਦੇਹਿ ਜਿਤੁ[2] ਮੈਂ ਖੁਸੀ ਹੋਵਉ । ਜਿਸੁ ਵਿਚਿ ਮੇਰਾ ਭਲਾ ਹੋਇ ਸਾਈ ਵਸਤੁ ਮੁਝ ਕੰਉ ਦੇਹਿ । ਅਰੁ ਤੈਂ ਥੀਂ ਵਡਾ ਹੋਰੁ ਕੋਈ ਨਾਹੀਂ ਜਿਸੁ ਕੰਉ ਮੈਂ ਆਪਣਾ ਹਾਲੁ ਦੇਖਾਲੀ, ਅਰੁ ਮੇਰਾ ਕੋਈ ਭਲਾ ਕਰੇ ਬਿਨਾਂ ਤੁਮ ਥੀਂ, ਮੁਝ ਕੰਉ ਸਾਈ ਵਸਤੁ ਦੇਹਿ ਜਿਤੁ ਮੈਂ ਖੁਸੀ ਹੋਵਾਂ" । ਬੋਲਹੁ ਭਾਈ ਜੀ ਹਰਿ ਹਰਿ ਹਰਿ ਵਾਹੁਗੁਰੂ ।

ਤਬ ਪਰਵਰਦਗਾਰ ਕਹਿਆ ਜਿ "ਏ ਨਾਨਕ ! ਸਾ[3] ਕਵਨ ਵਸਤੁ ਹੈ ਜਿਤੁ ਤੂ ਖੁਸੀ ਹੈਂ ? ਰਾਜ ਪਾਟ ਕੰਉ ਤੂ ਲੇਤਾ ਨਾਹੀਂ, ਸਾਹੀ ਪਾਤਿਸਾਹੀ, ਮਾਨੁ ਅਭਿਮਾਨੁ ਤੂ ਲੇਤਾ ਨਾਹੀਂ, ਅਵਰੁ ਤੁਝ ਕੰਉ ਕਵਨ ਵਸਤੁ ਭਾਵਤੀ ਹੈ ? ਤੂ ਮਾਂਗੁ ਜਿ ਮੈਂ ਤੁਝ ਕੰਉ ਦੇਵਉ" । ਤਬ ਫਿਰਿ ਬਾਬਾ ਨਾਨਕ ਜੀ ਬੇਨਤੀ ਕਰੀ ਜਿ :–

ਮੈ ਤਾਂ ਨਾਮੁ ਤੇਰਾ ਆਧਾਰੁ[4] ॥ ਤੂੰ ਦਾਤਾ ਕਰਣਹਾਰੁ ਕਰਤਾਰੁ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:–

"ਯਾ ਸਾਹਿਬ ਮੁਝ ਕੰਉ ਆਪਣਾ ਨਾਮੁ ਹੀ ਦੇਹਿ । ਤੂੰ ਜਿ ਹੈਂ ਸਿ ਕਰਣ ਕਾਰਣ ਸਮਰਥੁ ਹੈ । ਤੂੰ ਮੁਝ ਕੰਉ ਇਹੀ ਨਾਮੁ ਹੀ ਦੇਹਿ" । ਬੋਲਹੁ ਸਗਲੇ ਰਾਮ ਵਾਹੁਗੁਰੂ ।

ਤਬ ਪਰਵਰਦਗਾਰ ਜੀ ਕਹਿਆ ਜਿ, "ਏ ਨਾਨਕ ! ਨਾਮੁ ਸਿਮਰਣੁ ਜਿ ਹੈਂ ਸੁ ਜੁਹਦੁ[5] ਹੈ, ਮਿਹਨਤਿ ਕਾ ਕਾਮੁ ਹੈ, ਤੈਂ ਮੇਰੀ ਬਹੁਤੁ ਮਿਹਨਤਿ ਕਰੀ ਹੈ, ਤੂੰ ਕਿਛੁ ਸਾ ਬਸਤੁ ਲੇਹਿ[6] ਜਿਸ ਤੇ ਆਸਾਇਸਿ[7] ਪਾਵਹਿ" । ਤਬ ਗੁਰੂ ਬਾਬੇ ਨਾਨਕ ਬੇਨਤੀ ਕਰੀ ਜਿ :–

ਵਾਟ[8] ਨ ਪਾਵਉ ਵੀਗਾ[9] ਜਾਉ ॥ ਦਰਗਹ ਬੈਸਣ[10] ਨਾਹੀ ਥਾਉ ॥
ਮਨ ਕਾ ਅੰਧੁਲਾ[11] ਮਾਇਆ ਕਾ ਬੰਧੁ[12] ॥ ਖੀਨ[13] ਖਰਾਬੁ ਹੋਵੈ ਨਿਤ ਕੰਧੁ[14] ॥
ਖਾਣ ਜੀਵਣ ਕੀ ਬਹੁਤੀ ਆਸ ॥ ਲੇਖੈ ਤੇਰੈ ਸਾਸ ਗਿਰਾਸ[15] ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਿਹਰਵਾਨ ਜੀ ! ਬਿਨਾਂ ਤੇਰੇ ਨਾਂਵ[16] ਥੀਂ ਅਵਰ ਕਿਛੁ ਮੰਗਤਾ ਨਾਹੀਂ, ਪਿਛੂ[17] ਤੇਰੇ ਰਾਹਿ ਤੀ[18] ਮੈਂ ਭੂਲਾ ਉਝੜ ਕੰਉ ਜਾਉਂ ਦਰਗਾਹ ਤੇ ਮਾਰਿ ਕਢੀਆਂ, ਬੈਸਣ ਕੰਉ ਠਵਰ ਮਿਲੈ ਨਾਹੀਂ । ਤੂੰ ਮੁਝ ਕੰਉ ਅਸਾਇਸਿ ਦੇ ਕਰਿ ਆਪਣੀ ਦਰਗਾਹ ਤੇ ਤ੍ਰਾਂਹਦਾ[19] ਹੈਂ ? ਮੈਂ ਜੀ, ਇਸ ਥੀਂ ਤੋਬਹ ਹੈ । ਮੈਨੋ ਆਪਣੈ ਨਾਂਵ ਕੀ ਬੰਦਗੀ ਦੇਹਿ, ਜੇ ਤੂੰ ਮੇਰੇ ਬਾਬਿ ਮਿਹਰਵਾਨੁ ਹੈਂ; ਅਰੁ ਜੇ ਤੂੰ ਮੇਰੇ ਬਾਬਿ ਕਹਰਵਾਨੁ ਹੈਂ ਤਾਂ ਏਹਿ ਦੁਨੀਆਂ ਦੀਆਂ ਵਡਿਆਈਆਂ ਦੇਹਿ । ਮਨੁਖੁ ਜਿ ਹੈ ਸਿ ਮਨ ਕਾ ਅੰਧਾ ਹੈ ਅਰੁ ਆਸਾਇਸਿ ਦੁਨੀਆਂ ਕੀ ਪਕੜਦਾ ਹੈ, ਖਾਣੇ-ਸੌਵਣੇ ਕੀ, ਹਵਾਇ ਹਉਮੈ ਕੀ, ਇਸਤ੍ਰੀ ਮਾਇਆ, ਪੁਤ੍ਰਾਂ, ਅਹੰਕਾਰ ਵਿਚਿ ਅਰੁ ਅਸਾਇਸਿ ਵਿਚਿ ਖੁਸੀ ਹੋਤਾ ਹੈ ਅਰੁ ਤੂੰ ਬਿਸਿਰ ਜਾਤਾ ਹੈਂ, ਤਿਸੁ ਤੀ ਜਾਇਕਰਿ ਤੂੰ ਉਸ ਜੀਵ ਕੇ ਤਾਂਈਂ ਜੂਨੀ ਬਾਹਤਾ ਹੈਂ । ਉਹੁ ਖੀਣੁ-ਖਰਾਬੁ ਹੋਤਾ ਹੈ । ਉਸ ਕਾ ਕੰਧੁ[20] ਖੀਣੁ ਹੋਤਾ ਹੈ, ਜਿ ਜਮਤਾ ਮਰਤਾ ਹੈ । ਅਰੁ ਜੇ ਮੈਂ ਖਾਣ ਜੀਵਣ ਕੀ ਆਸ ਕਰੰਉ ਜਿ ਬਹੁਤੁ ਖਾਉਂ ਅਰੁ ਬਹੁਤੁ ਜੀਵਉਂ; ਤੁਮਰੇ ਲੇਖੇ ਵਿਚ ਸਾਸ ਗਿਰਾਸ ਹੈ, ਵਧਿ ਤੂੰ ਕਿਸੀ ਕਉ ਦੇਤਾ ਨਾਹੀਂ, ਮੰਗਿ ਕਰਿ ਕਿਆ ਲੇਉਂ । ਦੁਨੀਆਂ ਕੀ ਬਾਤ ਕਿਛੁ ਨਾਹੀਂ, ਇਹੋ ਨਾਮੁ ਆਪਣਾ ਮੁਝ ਕੰਉ ਦੇਹਿ" । ਤਬ ਫੇਰਿ ਬਾਬੇ ਨਾਨਕ ਅਰਜੁ ਕੀਤਾ ਸਾਹਿਬ ਪਾਸਿ ।

ਅਹਿਨਿਸਿ[21] ਅੰਧੁਲੇ[22] ਦੀਪਕੁ[23] ਦੇਇ ॥ ਭਉਜਲ ਡੂਬਤ ਚਿੰਤ ਕਰੇਇ ।
ਕਹਹਿ ਸੁਣਹਿ ਜੋ ਮਾਨਹਿ ਨਾਉ ॥ ਹਉ ਬਲਿਹਾਰੈ ਤਾਕੈ ਜਾਉ ।

---

[1]ਉਹੋ । [2]ਜਿਸ ਕਰ ਕੇ । [3]ਸੋ, ਉਹ । [4]ਸਹਾਰਾ । [5]ਤਪੱਸਿਆ । [6]ਜੋ (ਉਹ) ਵਸਤੁ (ਚੀਜ਼) ਲੈ । [7]ਸੁਖ, ਚੈਨ । [8]ਰਸਤਾ । [9]ਵਿੰਗਾ,ਟੇਢਾ । [10]ਬੈਠਣ । [11]ਅੰਨ੍ਹਾ । [12]ਬੰਧੂਆ, ਕੈਦੀ । [13]ਨਸ਼ਟ । [14]ਸਰੀਰ, ਜਿਸਮ । [15]ਸੁਆਸ (ਸਾਹ) ਤੇ ਗਿਰਾਸ (ਭੋਜਨ) ਤੇਰੇ ਵਿਚ ਹੈ । [16]ਨਾਮ । [17]ਪਿਛੇ । [18]ਥੀਂ, ਤੋਂ । [19]ਤ੍ਰਾਹੁੰਦਾ, ਪਰੇ ਕਰਦਾ । [20]ਸਰੀਰ, ਜਿਸਮ । [21]ਦਿਨ ਰਾਤ । [22]ਅੰਨ੍ਹੇ ਨੂੰ । [23]ਦੀਵਾ ।

ਨਾਨਕੁ ਏਕ ਕਹੈ ਅਰਦਾਸਿ। ਜੀਉ ਪਿੰਡੁ[1] ਸਭੁ ਤੇਰੈ ਪਾਸਿ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਬਾਬੇ ਨਾਨਕ ਕਹਿਆ ਜਿ, "ਜੀ, ਮਿਹਰਵਾਨ ! ਜੇਤਾ ਅੰਧੇ ਅੰਤਰ[2] ਮਹਿ ਦੀਪਕੁ ਹੋਇ ਤਾਂ ਉਸ ਕੰਉ ਕਿਛੁ ਨਦਰਿ ਨਾਹੀਂ ਆਵਤਾ। ਏਹ ਭਵਜਲ ਜਾਇ ਡੁਬਤਾ ਹੈ। ਤਬ ਏਹੁ ਚਿੰਤਾਮਾਨੁ ਹੋਤਾ ਹੈ, ਜਾਂ ਇਸ ਕੰਉ ਨਾਮੁ ਬਿਸਰਿ ਜਾਤਾ ਹੈ। ਜਿਨ ਕੰਉ ਨਾਉਂ ਅੰਤਰਿ ਆਤਮੈ ਬਸਿਆ ਹੈ, ਚਲਤੇ ਬੈਸਤੇ, ਸੋਵਤੇ ਜਾਗਤੇ ਨਾਮ ਹੀ ਕੇ ਧਿਆਨ ਰਹਤੇ ਹੈਂ, ਨਾਮੁ ਹੀ ਸੁਨਤੇ ਹੈਂ, ਨਾਮ ਹੀ ਬਖਾਣੁ ਕਰਤੇ ਹੈਂ, ਹੰਉ ਉਨ ਕੈ ਸਦ ਬਲਿਹਾਰੇ ਜਾਂਉਂ; ਮੇਰੀ ਏਹੀ ਬੇਨਤੀ ਹੈ। ਯਾ ਮਿਹਰਵਾਨ ! ਮੁਝ ਕੰਉ ਤੂੰ ਆਪਣਾ ਨਾਮੁ ਹੀ ਦੇਹਿ"। ਬੋਲਹੁ ਭਾਈ ਜੀ ਰਾਮ ਰਾਮ ਰਾਮ ਵਾਹੁਗੁਰੂ ਸਚਾ।

ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਕਿਨਿ ਤੁਮ ਤੇ ਰਖਿਆ ਹੈ, ਤੂੰ ਨਾਮੁ ਪੜਿਆ ਲੇਹਿ, ਨਾਮੁ ਨਾਮੁ ਕਰਤਾ ਹੈਂ, ਕਿਆ ਨਾਮ ਥੀ ਪਾਵਹਿਗਾ"। ਤਬ ਬਾਬੇ ਨਾਨਕ ਕਹਿਆ, ਕਹੈ, "ਜੀ, ਇਉਂ ਨਾਹੀਂ ਨਾਉਂ ਮਿਲਦਾ ;–

ਜਾ ਤੂੰ ਦੇਹਿ ਜਪੀ ਤੇਰਾ ਨਾਉ ॥ ਦਰਗਹ ਬੈਸਣੁ ਹੋਵੈ ਥਾਉ ॥
ਜਾਂ ਤੁਧੁ ਭਾਵੈ ਤਾ ਦੁਰਮਤਿ[3] ਜਾਇ ॥ ਗਿਆਨੁ ਰਤਨੁ ਮਨਿ ਵਸੈ ਆਇ ॥
ਨਦਰਿ[4] ਕਰੇ ਤਾ ਸਤਿਗੁਰੁ ਮਿਲੈ ॥ ਪ੍ਰਣਵਤਿ[5] ਨਾਨਕੁ ਭਵਜਲੁ[6] ਤਰੈ ॥ ੪ ॥ ੧੯ ॥

ਤਿਸੁ ਕਾ ਪਰਮਾਰਥੁ:—

ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਮਿਹਰਵਾਨ ! ਨਾਮੁ ਤਾਂ ਹੀ ਪਾਈਐ ਜਾਂ ਤੂ ਦੇਹਿ, ਏਵ ਕਰਿ ਕਰਿ ਪਾਈਐ। ਜਾਂ ਤੂ ਦੇਹਿ ਨਾਮੁ ਤਾਂ ਤੇਰੀ ਦਰਗਾਹ ਬੈਸਣ ਕੰਉ ਠਉਰ ਪਾਈਐ। ਜਾਂ ਤੂੰ ਦਇਆਲੁ ਹੋਵਹਿ ਤਾਂ ਦੁਰਮਤਿ ਵਿਚ ਥੀ[7]ਜਾਇ। ਤਬ ਗਿਆਨੁ ਰਤਨੁ ਮਨਿ ਆਇ ਬਸੈ।ਜਾ ਤੂ ਨਦਰਿ ਕਰਿ ਕਰਿ ਦਇਆਨਾਥੁ ਹੋਹਿ ਤਾਂ ਪੂਰਾ ਸਤਿਗੁਰੂ ਪਾਈਐ, ਤਾਂ ਜਾਇ ਭਵਜਲੁ ਲੰਘੀਐ। ਜਾਂ ਤੂੰ ਦਇਆਲੁ ਹੋਇ, ਏਵ ਆਪ ਥੀਂ ਪਾਇਆ ਨਾਹੀਂ ਜਾਤਾ। ਹਠ ਕਾ ਜਪਿਆ ਤੂ ਥਾਇ ਨਾਹੀ ਪਾਇਦਾ। ਜੇ ਤੂੰ ਮੇਰੈ ਬਾਬਿ ਮਿਹਰਵਾਨੁ ਹੈਂ ਤਾਂ ਤੂੰ ਆਪਣੀ ਦਇਆ ਕਰਿ ਕਰਿ ਮੁਝ ਕੰਉ ਆਪਣਾ ਨਾਉਂ ਦੇਹਿ"। ਤਾਂ ਸ੍ਰੀ ਪਾਰਬ੍ਰਹਮੁ ਪਰਮੇਸੁਰੁ ਦਇਆਲੁ ਭਇਆ, "ਨਾਨਕ ! ਜਾਹਿ ਤੂੰ ਮੈਂ ਨਿਹਾਲੁ ਕੀਆ ਹੈ। ਤੈਂ ਮੁਝ ਹੀ ਕੰਉ ਮਾਂਗਿਆ ਹੈ, ਜੇ ਕਿਛੁ ਅਵਰੁ ਤੂੰ ਮਾਂਗਤਾ ਤਾਂ ਚੂਕਿ ਜਾਤਾ; ਪਣੁ ਨਾਨਕੁ ਕੰਉ ਮੇਰੀ ਮਿਹਰ ਹੈ, ਤਉ ਤੂ ਨ ਚੂਕਾ। ਜਾਹਿ ਜੈਸਾ ਮੈਂ ਤੈਸਾ ਤੂੰ, ਤੁਝ ਮੈਂ ਕਿਛੁ ਭੇਦੁ ਨਾਹੀਂ; ਤੁਝ ਕੰਉ ਜਪੈ ਸਿ ਮੁਝ ਕੰਉ ਜਪੈ; ਜੈਸਾ ਤੂੰ ਤੈਸਾ ਮੈਂ; ਜਿਤਨਾ ਤੇਰਾ ਪੰਥੁ ਹੋਇਗਾ ਸੁ ਮੈਂ ਬਖਸਿਆ"। ਬਾਬੇ ਨਾਨਕ ਪਸਾਉ[8] ਕੀਆ ਦਰਗਾਹ ਥੀਂ, ਸਿਰਖਰੂ ਹੂਆ। ਬਕਸ ਹੂਈ, ਸ੍ਰਿਸਟਿ ਦਾਵਨਿ[9] ਲਗਾਈ ਪਰਮੇਸੁਰਿ। ਤਬ ਜਗੁ ਨਿਸਤਾਰਨਿ ਕੰਤੇ ਜੁਗਿ ਭੇਜਿਆ। ਬੋਲਹੁ ਵਾਹੁਗੁਰੂ।

## ਸਲੋਕੁ[10] ॥

ਗੁਰੂ ਨਾਨਕ ਦਰਗਾਹ ਤੇ ਪਾਈ ਬਕਸ[11] ਸਾਲਾਹਿ।
ਜੈਸਾ ਮੈ ਤੈਸਾ ਤੁਹੀ ਕਹਿ ਆਵੇ ਪਰਵਾਹਿ।
ਰਵਿ ਸੁਤ[12] ਤ੍ਰਿਆਸ[13] ਨ ਵਿਆਪਈ ਜੋ ਗੁਰ ਨਾਨਕ ਸਰਨੀ ਪਾਹਿ ॥ ੧ ॥

---

[1]ਸਰੀਰ। [2]ਅੰਦਰ। [3]ਬੁਰੀ ਮਤ। [4]ਨਜ਼ਰ (ਮਿਹਰ ਦੀ), ਕ੍ਰਿਪਾ ਦ੍ਰਿਸ਼ਟੀ। [5]ਕਥਨ ਕਰਦਾ ਹੈ। [6]ਸੰਸਾਰ–ਸਮੁੰਦ੍ਰ। [7]ਵਿਚੋਂ। [8]ਖ਼ੁਸ਼ੀ ਹੋਈ (ਦਰਗਾਹੋਂ)। [9]ਦਾਮਨ, ਲੜ। [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [11]ਬਖਸ਼ਿਸ਼। [12]ਰਵਿ (ਸੂਰਜ) ਦਾ ਸੁਤ (ਪੁਤ੍ਰ) ਧਰਮ ਰਾਜ। [13]ਤ੍ਰਾਸ, ਡਰ।

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੩੩ ॥

# (ਕ) ਗੁਰੂ ਨਾਨਕ ਦੇਵ ਜੀ ਮੁਲਤਾਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਇਕ ਫਕੀਰ ਨਾਲ)

ਤਬ ਗੁਰੂ ਬਾਬਾ ਨਾਨਕੁ ਸਹਰਿ ਮੁਲਤਾਨਿ ਜਾਇ ਬਸਿਆ । ਤਬ ਇਕਿ ਫਕੀਰ ਸਾਹਿਬ ਦੇ ਆਇ ਮਿਲੇ। ਉਨਹੁ ਕਹਿਆ ਜਿ, "ਏ ਨਾਨਕ ! ਅਸਲਾਮਾ ਲੇਕੰ[1] ਬਾਬਾ ਨਾਨਕ ਜੀ !" ਤਬ ਬਾਬੇ ਨਾਨਕ ਜੀ ਕਹਿਆ ਜਿ, "ਆਲੇਕੰ ਸਲਾਮੁ[2] ਆਈਐ ਜੀ, ਫਕੀਰਹੁ ਸਾਹਿਬ ਦਿਅਹੁ ! ਆਈਐ ਜੀ ! ਬੈਸੀਐ[3] ਜੀ" ! ਤਬ ਓਹਿ ਸਲਾਮਾ ਲੇਖੀ ਕਰਿ ਕਰਿ ਬੈਠਿ ਗਏ । ਤਬ ਘੜੀ ਏਕ ਸਸਤਾਇ ਕਰਿ ਉਨਹੁ ਫਕੀਰਹੁ ਸਾਹਿਬ ਦਿਆਂ ਕਹਿਆ ਜਿ, "ਏ ਬਾਬਾ ਨਾਨਕ ਜੀ ! ਏਕੁ ਅਰਜੁ ਹੈ ਫਕੀਰਹੁ ਸਾਹਿਬ ਦਿਆਂ ਦਾ, ਜਿ ਹੁਕਮ ਹੋਇ ਤਾਂ ਕਹਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਜੀ ! ਭਲਾ ਹੋਵੈ ਜੀ, ਹੁਕਮੁ ਰਜਾਇ ਸਾਹਿਬ ਜੋ ਕੀ, ਪਰੁ ਜੀ, ਜਿ ਕਿਛੁ ਜੀ ਵਿਚਿ ਹੈ ਸਿ ਕਹੀਐ ਜੀ" ! ਤਬ ਉਨਹੁ ਫਕੀਰਹੁੰ ਕਹਿਆ ਜਿ, "ਏ ਗੁਰੂ ਬਾਬਾ ਨਾਨਕ ਜੀ ! ਮਿਹਰਵਾਨੁ ਹੋਇ ਕਰਿ ਅਰਜੁ ਫਕੀਰਾਂ ਕਾ ਸੁਣੀਐ ਜੀ, ਜਿਸੁ ਮਿਹਰ ਸਾਥਿ ਅਸਾਡੈ ਦਿਲਿ[4] ਸਿ ਸਮਝਿ ਆਵੈ ਤੇਰੀ ਮਿਹਰ ਸਾਥਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸਾਹਿ ਜੀ ! ਮਿਹਰਵਾਨੁ ਸਾਹਿਬੁ ਹੈ, ਹੋਰੁ ਬੰਦੇ ਦੀ ਮਿਹਰ ਕਿਆ ਹੈ। ਜਿ ਕਿਛੁ ਰਜਾਇ ਹੈ ਸਿ ਫੁਰਮਾਈਐ ਜੀ !" ਤਬ ਉਨਹੁ ਫਕੀਰਹੁ ਸਾਹਿਬ ਦਿਅਹੁ ਕਹਿਆ ਜਿ, "ਬਾਬਾ ਮਿਹਰਵਾਨ ਜੀ ! ਏਹੁ ਅਰਜੁ ਹੈ ਜਿ ਦਿਖਾ ਜੀ, ਹਕੁ ਜਹਾਨੁ ਸਾਹਿਬ ਦਾ ਭਾਵੈ ਸਾਹੁ ਹੋਵੈ, ਭਾਵੈ ਪਾਤਿਸਾਹੁ ਹੋਵੈ, ਭਾਵੈ ਗਰੀਬੁ ਹੋਵੈ ਜਿ ਆਦਮ ਜਾਤਿ ਹੈ ਸਿ ਸਭੁ ਏਕਾ ਹੈ। ਦਿਖਾ ਜੀ, ਇਕਿ ਇਨ੍ਹਾਂ ਹੀ ਆਦਮੀਆਂ ਵਿਚਹੁ ਵਲੀਹ[5] ਸਾਹਿਬ ਦੇ ਹੋਏ, ਇਕਿ ਸਾਦਕ[6] ਹੋਏ, ਇਕਿ ਸਾਹਿਬ ਨੋ ਜਾਇ ਮਿਲੇ। ਇਕਿ ਏਵੈ ਰਹਿ ਗਏ ਜੀ ਤਾਂ ਸਭਿ ਸਾਹਿਬ ਦੇ, ਪਣੁ ਜੀ ਇਕਿ ਜਿ ਜਾਇ ਸਾਹਿਬ ਨੋ ਮਿਲੇ ਸਿ ਕਿਉਂ ਕਰਿ ਮਿਲੇ ? ਅਰੁ ਜੇ ਵਿਛੁੜੇ ਸਿ ਕਿਸੁ ਅਵਗਣਿ ਕਰਿ ਵਿਛੁੜੇ ? ਸਾਹਿਬ ਸਾਥਿ ਕਦੇ ਨ ਮਿਲਿਆ। ਬਾਬਾ ਜੀ ! ਜਿਉਂ ਹੈ ਤਿਉਂ ਕਹੀਐ ਜੀ ?" ਤਬ ਗੁਰੂ ਬਾਬਾ ਨਾਨਕੁ ਜੀ ਹਸਿਆ, ਹਸਿ ਕਰਿ ਖੁਸੀ ਭਇਆ, ਕਹਿਆ ਜਿ, "ਵਾਹਵਾ ! ਸਾਬਾਸਿ ਭਾਈ ਸਾਹਿਬ ਦਿਆ ਪਿਆਰਿਆ ! ਭਲੀ ਬਾਤ ਪੁਛੀ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਸਲੋਕ[7] ਜਿ:–

> ਇਕੋ ਕੰਤੁ ਸਬਾਈਆ[8] ਜਿਤੀ[9] ਦਰਿ ਖੜੀਆਹ ॥
> ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ[10] ॥ ੧ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ, ਸਾਹਿਬ ਦਿਅਹੁ ਪਿਆਰਿਅਹੁ ! ਏਹੁ ਬਾਤ ਤਾਂ ਏਵੈ ਹੀ ਹੈ ਜਿ ਜੀ ਜਿਤਨੀ ਸਾਹਿਬ ਦੀ ਪੈਦਾਇਸਿ ਹੈ ਤਿਨ ਕਾ ਏਕੋ ਸਾਹਿਬੁ ਖਸਮੁ ਹੈ, ਹੋਰੁ ਦੂਜਾ ਨਾਹੀ। ਸਾਹੁ

---

[1]ਅਸਲਾਮ ਅਲੈਕੁਮ, ਨਮਸਤੇ । [2]ਵਅਲੈਕੁਮ ਸਲਾਮ । [3]ਬੈਠੀਏ । [4]ਦਿਲ ਵਿਚ ਹੈ । [5]ਦਰਗਾਹੇ ਪ੍ਰਵਾਣ । ਰੱਬ ਦੇ ਪਿਆਰੇ । [6]ਸਿਦਕ ਵਾਲੇ । [7]ਵਾਰ ਸੂਹੀ ਕੀ, ਮਃ ੧–੧੫ । [8]ਸਭਨਾਂ ਦਾ, ਸਾਰਿਆਂ ਦਾ । [9]ਜਿਤਨੀਆਂ । [10]ਗੱਲਾਂ ।

ਪਾਤਿਸਾਹੁ ਗਰੀਬੁ ਮਸਤੁ ਰੰਕੁ[1] ਰਵੁ[2] ਜਿ ਕੋਈ ਜੀਉ ਹੈ ਸਿ ਸਭੁ ਸਾਹਿਬ ਦਾ ਹੈ, ਪਣੁ ਜਿਨਾਂ ਦਾ ਦਿਲੁ ਸਾਹਿਬ ਨਾਲਿ ਰਤਾ ਹੈ ਤੇ ਆਪਣੇ ਸਾਹਿਬ ਨੋ ਜਾਇ ਮਿਲੇ, ਓਹਿ ਹਜੂਰਿ ਸਾਹਿਬ ਦੈ ਲਗੇ ਬਾਤਾਂ ਕਰਣੇ। ਜਿਨ੍ਹਾਂ ਕਾ ਦਿਲੁ ਸਾਹਿਬ ਨਾਲਿ ਰਤਾ ਹੈ ਤਿਨਾਂ ਨੋ ਸਾਹਿਬੁ ਹਾਸਲ ਹੋਆ, ਜਿਨਾਂ ਦਾ ਦਿਲੁ ਦੁਨੀਆਂ ਨਾਲਿ ਰਤਾ ਹੈ ਤਿਨਾਂ ਨੋ ਖਲਕ ਦੀ ਦੁਨੀਆਂ ਹਾਸਲੁ ਹੋਈ। ਏ ਮੀਆਂ ! ਸਾਹਿਬ ਦੇ ਏਹੁ ਸੁਖਨ[3] ਏਵ[4] ਹੈ"। ਤਬ ਓਹਿ ਫਕੀਰ ਸਾਹਿਬ ਦੇ ਖਰੇ ਖੁਸੀ ਹੋਏ; ਖੁਸੀ ਹੋਇ ਕਰਿ ਕਹਿਆ ਉਨਹੁ ਜਿ, "ਏ ਬਾਬਾ ਨਾਨਕ ਜੀ ! ਤੂੰ ਵਡਾ ਹੈਂ ਆਪਣੇ ਸਾਹਿਬ ਨਾਲਿ ਤੂੰ ਵਾਸਲੁ[5] ਹੋਆ ਹੈਂ, ਤੈਂ ਦੇਖਿਐ[6] ਸਾਹਿਬੁ ਯਾਦਿ ਆਂਵਦਾ ਹੈ। ਬਾਬਾ ਮਿਹਰਵਾਨ ਜੀ ! ਪਣੁ ਅਸਾਡਾ ਕਵਣੁ ਹਾਲੁ ਜਿ ਬਹੁਤੇਰੇ ਜਤਨ ਕਰਿ ਰਹੇ, ਮਕੇ-ਮਦੀਨੇ ਗਏ, ਘਰਿ ਛਡੇ, ਦਿਨੁ-ਰਾਤਿ ਧੂਏ ਘਤਿ ਘਤਿ ਵਜੂਦ[7] ਸਾੜੇ, ਪਣੁ ਜੀ, ਅਸਾਡਾ ਕਿਛੁ ਸਾਹਿਬ ਨਾਲਿ ਦਿਲ ਨ ਲਗੋ, ਸਾਹਿਬੁ ਨਾ ਡਿਠੋ ਨਾ ਸੁਣਿਆਂ, ਅਸਾਡਾ ਕਵਣੁ ਹਾਲੁ ? ਬਾਬਾ ਜੀ ਮਿਹਰਵਾਨ ! ਜਿਵ ਹੈ ਤਿਵ ਹੀ ਰਾਹੁ ਸਾਹਿਬ ਦਾ ਬਤਾਵਣਾ। ਦੁਰਾਉ[8] ਨਾਹੀਂ ਕਰਣਾ ਸਾਹਿਬ ਦੀ ਮੁਹਬਤਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

ਹਭੇ[9] ਕੰਤੈ[10] ਰਤੀਆ[11] ਮੈ ਡੋਹਾਗਣਿ[12] ਕਿਤੁ[13] ॥
ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਾਹਿਬ ਦਿਅਹੁ ਪਿਆਰਿਅਹੁ ਜੀ ! ਏਹੁ ਬਾਤ ਏਵ ਹੈ। ਜਿਚਰੁ ਤੀਕੁ ਬੰਦਾ ਗੁਨਾਹ ਕਰਦਾ ਹੈ ਤਿਚਰੁ ਤੀਕੁ ਸਾਹਿਬ ਦਾ ਦਿਲੁ ਫਿਰਦਾ ਨਾਹੀਂ ਬੰਦੇ ਉਪਰਿ; ਸਾਹਿਬੁ ਜਿ ਹੈ ਸਿ ਬੇਐਬੁ ਹੈ, ਸਿ ਐਬੀਂ ਭਰਿਆ ਹੈ, ਬੇ ਐਬ ਨੋ ਐਬਦਾਰੁ ਕਿਉਂ ਕਰਿ ਮਿਲੈ ? ਜਾਂ ਏਹੁ ਐਬੁ ਛੋਡੇ ਬੇਐਬੁ ਹੋਵੈ ਤਾਂ ਸਾਹਿਬ ਨੋ ਪਹੁਚੈ। ਏਹੁ ਬੰਦਾ ਦਿਨ ਰਾਤਿ ਅਵਗਣ ਹੀ ਅਵਗਣ ਕਰਦਾ ਹੈ ਸਿ ਸਾਹਿਬ ਦਾ ਦਿਲੁ ਏਸੁ ਉਪਰਿ ਨਾਹੀਂ ਫਿਰਦਾ, ਜਿ ਸਾਹਿਬੁ ਇਸੁ ਉਪਰਿ ਮਿਹਰਵਾਨੁ ਹੋਵੈ। ਏਸੈ ਹੀ ਅਵਗਣ ਕਰਿ ਕਰਿ ਨਾਹੀਂ ਫਿਰਦਾ ਚਿਤੁ ਸਾਹਿਬੁ ਦਾ"। ਤਬ ਉਨਹੁ ਫਕੀਰਹੁ ਕਹਿਆ ਜਿ, "ਵਾਹੁ ਵਾਹੁ ਬਾਬਾ ਨਾਨਕ ਜੀ ! ਜਿਉਂ ਥੀ ਤਿਉਂ ਹੀ ਕਹੀ ਏਹ ਬਾਤ, ਤਹਕੀਕੁ[14] ਏਵੈ ਹੀ ਹੈ ਜੀ, ਪਣੁ ਜੀ ਏਕੁ ਅਰਦਾਸਿ ਹੈ, ਕਿਛੁ ਖਸਮਾਨਾ[15] ਅਸਾਡਾ ਸਾਹਿਬੁ ਕਰੈਗਾ ਕਿ ਨਾ ਕਰੈਗਾ ਜੀ ? ਅਸੀਂ ਤਾਂ ਐਬਦਾਰ ਹੀ ਹਾਂ ਜੀ, ਪਣੁ ਕਿਛੁ ਖਸਮਾਨਾ ਅਸਾਡਾ ਭੀ ਹੋਸੀ ਕਿ ਨ ਹੋਸੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ[16] ਬੋਲੀ:–

## ਸਲੋਕੁ ॥

ਸਸੁਰੈ ਪੇਈਐ[17] ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ ॥ ੩ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਸਾਹਿਬ ਦਿਅਹੁ ਫਕੀਰਹੁ ! ਓਹੁ ਜਿ ਸਾਹਿਬੁ ਹੈ ਸੁ ਸਭਨਾ ਦਾ ਹੈ ਅਰੁ ਸਭੇ ਜੀਅ ਉਸ ਕੇ ਹੈਨਿ। ਈਹਾਂ[18] ਭੀ ਅਰੁ ਊਹਾਂ[19] ਭੀ ਉਹੀ ਸਾਹਿਬੁ ਹੈ। ਜਹਾਂ ਕਹਾਂ ਉਹੀ ਏਕੋ ਸਾਹਿਬੁ ਖਸਮੁ, ਸਾਹਿਬ ਸਭਨਾਂ ਕਾ ਏਕੋ ਹੀ ਹੈ। ਸੋ ਕੇਹਾ ਸਾਹਿਬੁ ਹੈ ? ਜਿ ਵੇ ਪਰਵਾਹ ਹੈ, ਪਰਵਾਹ ਉਸ ਨੋ ਕਾਈ

---

[1]ਗਰੀਬ, ਕੰਗਾਲ। [2]ਰਾਉ, ਰਾਜਾ, ਅਮੀਰ। [3]ਵਚਨ। [4]ਇਸਤਰਾਂ। [5]ਮਿਲਿਆ ਹੈਂ। [6]ਤੇਰੇ ਦਰਸ਼ਨ ਨਾਲ। [7]ਸ਼ਰੀਰ। [8]ਲੁਕਾਉ। [9]ਸਹੀ ਪਾਠ–'ਸਭੇ'। [10] ਕੰਤ (ਪਤੀ-ਪਰਮੇਸ਼ੁਰ) ਨਾਲ। [11]ਰੰਗੀਆਂ ਹੋਈਆਂ ਹਨ। [12]ਸਹੀ ਪਾਠ–'ਦੋਹਾਗਣਿ'–ਛੁੱਟੜ। [13]ਕਿਥੇ ਜਾਵਾਂ। [14]ਠੀਕ, ਦਰੁਸਤ, ਸਹੀ। [15]ਰੱਖਜਾ, ਮਾਲਕੀ। [16]ਵਾਰ ਮਾਰੂ ਮ: ੧। [17]ਸਸੁਰੈ (ਸਹੁਰੇ) ਤੇ ਪੇਈਐ (ਪਿਉਕੇ) ਘਰ ਵਿਚ। [15]ਯਹਾਂ, ਏਥੇ। [16]ਵਹਾਂ, ਓਥੇ।

ਨਾਹੀਂ, ਉਹੁ ਖਸਮੁ ਹਮਾਰਾ ਹੈ। ਸਿ[1] ਲਾ ਸਰੀਕੁ[2] ਹੈ, ਉਸਦਾ ਸਰੀਕੁ ਕੋਈ ਨਹੀਂ! ਉਹੁ ਜਿ ਸਾਹਿਬੁ ਹੈ ਸਿ ਬੇਸੁਮਾਰੁ[3] ਹੈ, ਉਸੁ ਸਾਹਿਬ ਕਾ ਸੁਮਾਰੁ ਕੋਈ ਨਾਹੀਂ। ਉਹੁ ਜਿ ਖਸਮੁ ਹਮਾਰਾ ਸਾਹਿਬ ਸਭਸ ਕਾ ਹੈ ਸੁ ਉਹੁ ਅਗੰਮਿਆ ਨਾਹੀਂ ਜਾਂਦਾ, ਜਿ ਉਸ ਕੀ ਕੋਈ ਕੀਮਤਿ ਜਾਣਿ ਕਰਿ ਸੇਵਾ ਕਰੇ, ਜਿ ਉਹੁ ਖੁਸੀ ਹੋਇ। ਉਹੁ ਜਿ ਸਾਹਿਬੁ ਸਭਨਾ ਕਾ ਖਸਮੁ ਹੈ ਸਿ ਅਥਾਹੁ ਹੈ, ਉਸ ਦਾ ਕਿਛੁ ਹਾਥ ਤਾਰੂ[4] ਨਾਹੀਂ ਜਾਣੀਤਾ ਜਿ ਹਾਥ ਤਾਰੂ ਜਾਣਿ ਕਰਿ ਸੇਵਾ ਕਰੇ ਕੋਈ। ਏ ਮੀਆਂ ਫਕੀਰ ਸਾਹਿਬ ਦੇ! ਉਹੁ ਸਾਹਿਬੁ ਸਭਨਾਂ ਦਾ ਖਸਮੁ ਹੈ ਅਰੁ ਅਗੰਮੁ ਹੈ, ਅਥਾਹੁ ਹੈ, ਅਗੋਚਰੁ ਹੈ, ਅਲਖੁ ਹੈ, ਅਰੁ ਸਭਦੂ ਦੂਰਿ ਅਰੁ ਸਭਸ ਕੈ ਨੇੜੈ ਹੈ, ਲਖਿਆ ਜਾਂਦਾ ਨਾਹੀਂ, ਕੀਮਤਿ ਪਾਈ ਦੀ ਨਾਹੀਂ, ਉਸ ਨੋ ਜੇ ਕੋ ਸੇਵਾ ਕਰਿ ਕਰਿ ਪਾਇਆ ਚਾਹੈ ਸਿ ਕਿ ਸੇਵਾ ਏਹੁ ਕਰੇ। ਜਿਸੁ ਤੇ ਏਹੁ ਉਸ ਨੋ ਜਾਇ ਪਹੁਚੈ। ਭਾਈ ਸਾਹਿਬ ਦਿਅਹੁ ਫਕੀਰਹੁ! ਪਣੁ ਜੀ ਇਕੁ ਹੈ ਬਾਤ, ਜੇ ਆਪੇ ਮਿਹਰਿ ਕਰਿ ਕਰਿ ਜਿਸੁ ਕੰਉ ਮੇਲਿ ਲਏ ਸੋਈ ਮਿਲੈ, ਜੇ ਉਸੁ ਸਾਹਿਬ ਖਸਮ ਸਭਸ ਕੇ ਕੰਉ ਭਾਵੈ ਸੋਈ ਊਹਾ ਸੋਹਾਗੁ ਪਾਵੈ। ਤਿਸ ਹੀ ਕੰਉ ਕਰਮੁ ਭਾਗੁ ਲਾਗੈ, ਜੇ ਸਾਹਿਬ ਕੰਉ ਭਾਵੈ। ਅਰੁ ਆਪਣੀ ਖੁਸ ਰਜਾਇ ਜਿਉਂ ਉਹੁ ਜਿਸ ਕੰਉ ਮਿਲਾਇ ਲਏ, ਸਾਈ[5] ਸੋਹਾਗਣਿ ਹੋਇ, ਸਾਹਿਬ ਦਿਅਹੁ ਫਕੀਰਹੁ! ਏਹੁ ਬਾਤ ਏਵ ਹੈ"। ਤਬ ਓਹਿ ਫਕੀਰ ਸਾਹਿਬ ਦੇ ਖੁਸੀ ਹੋਇ ਗਏ; ਖੁਸੀ ਹੋਇ ਕਰਿ ਉਨਹੁ ਕਹਿਆ ਜਿ, "ਵਾਹੁ ਵਾਹੁ ਜੀ, ਤੂ ਬਾਬਾ ਨਾਨਕ ਜੀ! ਤੂ ਵਾਹੁ ਵਾਹੁ ਬਾਬਾ ਨਾਨਕ ਜੀ! ਤੈਹੀ ਸਾਹਿਬੁ ਜਾਣਿਆ ਹੈ ਜੀ, ਤੂੰ ਹੀ ਸਾਹਿਬ ਕੰਉ ਮਿਲਿਆ ਹੈਂ ਜੀ। ਜੇ ਤੂੰ ਅਸਾਂ ਉਪਰਿ ਮਿਹਰਵਾਨੁ ਹੋਹਿਗਾ ਪਹਿਲਾ ਹੀ ਤਾਂ ਅਸਾਂ ਉਪਰਿ ਸਾਹਿਬੁ ਭੀ ਮਿਹਰਵਾਨ ਹੋਇਗਾ। ਬਾਬਾ ਨਾਨਕ ਜੀ! ਤੂੰ ਹਮ ਕੰਉ ਦਇਆਲੁ ਹੋਇ ਕਰਿ ਦੁਆਇ ਦੇਹਿ, ਹਮਾਰਾ ਭੀ ਸਾਹਿਬੁ ਭਲਾ ਕਰੇ ਤੇਰੀ ਦੁਆਇ ਪਿਛੈ"। ਤਬ ਗੁਰੂ ਬਾਬਾ ਨਾਨਕੁ ਜੀ ਉਨ੍ਹਾਂ ਦੈ ਬਾਬਿ[6] ਮਿਹਰਵਾਨੁ ਹੂਆ, ਉਨਾਂ ਦੈ ਤਾਂਈ ਕਹਿਓਸੁ ਜਿ, "ਏ ਮੀਆਂ! ਸਾਹਿਬੁ ਤੁਸਾਡਾ ਭਲਾ ਕਰੈਗਾ, ਤੁਸੀਂ ਸਾਹਿਬ ਕਾ ਨਾਉਂ ਲੇਹੁ"। ਬਾਬੇ ਨਾਨਕ ਦੇ ਓਹਿ ਮੁਰੀਦ ਹੋਏ, ਉਨ ਕੈ ਮਨਿ ਸੰਤੋਖੁ ਆਇਆ। ਉਨਹੁ ਕਹਿਆ ਜਿ, "ਯਾ ਨਾਨਕ ਪੀਰ! ਤੇਰੀ ਧੀਰ ਤੇ ਬਿਨਾਂ ਗੁਰੂ ਬਾਬਾ ਨਾਨਕ ਜੀ! ਹਮਾਰਾ ਕੋਈ ਨਾਹੀਂ। ਈਹਾਂ ਊਹਾਂ[7] ਊਭਿ[8] ਅਕਾਸਿ ਮੰਧਿ[9] ਤੂਹੀ ਪੀਰੁ ਦਸਤਗੀਰੁ[10] ਹੈਂ"। ਤਬ ਓਹਿ ਗੁਰੂ ਬਾਬੇ ਨਾਨਕ ਜੀ ਕੇ ਮੁਰੀਦ ਹੋਇ ਕਰਿ ਬਿਦਾ ਭਏ, ਲਾਗੇ ਨਾਉਂ ਸਾਹਿਬ ਦਾ ਲੈਣੇ। ਬੋਲਹੁ ਵਾਹੁਗੁਰੂ।

**ਸਲੋਕੁ[11] ॥**

ਕਰਿ ਸਾਹਿਬ ਦੀ ਬੰਦਗੀ ਦਿਲ ਤੇ ਲਾਹਿ ਗੁਮਾਨੁ ॥
ਨਾਨਕ ਦਾਸ ਏਹ ਵੇਲ[12] ਹੀ ਸਿਮਰਿ ਸਦਾ ਮਿਹਰਵਾਨੁ ॥ ੧ ॥

ਬੋਲਹੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੩੪ ॥

---

[1]ਸੋ, ਉਹ। [2]ਬਿਨਾਂ ਸ਼ਰੀਕ ਦੇ। [3]ਗਿਣਤੀ ਤੋਂ ਰਹਿਤ, ਬੇਅੰਤ। [4]ਥਹੁ—ਥਿੱਤਾ। [5]ਉਹੋ। [6]ਬਾਰੇ। [7]ਏਥੇ ਉਥੇ। [8]ਉਰਧ, ਉੱਪਰ। [9]ਮਧਯ, ਵਿੱਚ। [10]ਆਖ਼ਰੀ ਹੱਥ ਫੜਨ ਵਾਲਾ ਪੀਰ, ਪਰ ਇਹ ਸ਼ਬਦ ਸ਼ੇਖ ਅਬਦੁਲ ਕਾਦਰ ਜੀਲਾਨੀ ਵਾਸਤੇ ਵੀ ਵਰਤੇ ਜਾਂਦੇ ਹਨ। [11]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [12]ਇਸੇ ਵੇਲੇ, ਹੁਣੇ।

# (ੳ) ਸ੍ਰੀ ਗੁਰੂ ਨਾਨਕ ਦੇਵ ਜੀ ਮੱਕੇ ਨੂੰ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮੁੱਲਾਂ ਨਾਲ)

ਤਬ ਮੁਲਤਾਨ ਸਹਰ ਕਾ ਤਮਾਸਾ ਦੇਖਿ ਕਰਿ ਮੱਕੇ ਕੀ ਜਾਰਤ ਕੰਤੁ ਆਵਤਾ ਆਵਤਾ[1] ਏਕੁ ਮਉਲਾਣਿਆਂ ਕਾ ਗਾਉਂ ਸਾ,ਉਹਾਂ ਜਾਇ ਮਸੀਤਿ ਮਹਿ ਸੁਤੇ ਹੋਂਦੀ ਹੀ ਜੁੱਤੀ[2], ਕਾਅਬੇ ਕੀ ਤਰਫ ਪੈਰਿ ਕਰਿ ਕੈ ਮਸੀਤਿ ਵਿਚਿ ਸੰਵਿ ਰਹੇ[3] । ਉਹੁ ਸਹਰੁ ਕਾਜੀਆਂ ਕਾ ਥਾ । ਉਸੁ ਸਹਰੁ ਕਾ ਉਹੁ ਸਿਰਦਾਰੁ ਸੀ ਮੁਲਾਂ, ਜਿਸਦੀ ਉਹੁ ਮਸੀਤਿ ਸੀ । ਉਹੁ ਮੁਲਾਂ ਉਸੁ ਸਹਰ ਕਾ ਸਾਹਿਬੁ[4] ਥਾ । ਪੇਸੀ[5] ਵਖਤਿ ਉਸੁ ਮਸੀਤਿ ਵਿਚ ਬਹੁਤ ਲੋਕ ਮੁਸਲਮਾਨ ਸਾਥ ਉਤਹੀ ਮਸੀਤਿ ਨਿਵਾਜ ਅਦਾ ਕਰਣ ਪੇਸੀ ਦੀ ਆਇ ਖੜੇ ਹੋਏ । ਤਬ ਉਨਿ ਕਹਿਆ ਜਿ "ਐ ਯਾਰਹੁ ! ਏਹੁ ਕੋਈ ਵਡਾ ਹੈਵਾਨੁ[6] ਹੈ ਸਾਹਿਬ ਦਾ ਜਿ ਮਸੀਤਿ ਵਿਚ ਹੋਂਦੀ ਹੀ ਜੁਤੀ ਸੁਤਾ ਹੈ, ਕਾਬੇ ਤੁਲਹੁ[7] ਕੀ ਤਰਫ ਪਾਵ ਕਰਿ ਕਰਿ । ਐ ਇਸ ਕੈ ਤਾਂਈ ਉਠਾਇ ਖੜਾ ਕਰਹੁ । ਤਬ ਓਹਿ ਜਿ ਲੋਕ ਦਉੜੇ ਉਨਹੁ ਪਕੜਿ ਖੜਾ ਕੀਤਾ ਜਿ, "ਏ ਬੰਦੇ ਸਾਹਿਬ ਦੇ ! ਤੈਂ ਘਰਿ ਵਿਚਿ ਕਿਤੁੰ ਜਿ ਹੈ ਸੁ ਹੋਂਦੀ ਜੁਤੀ ਸੁਤਾ ਸਹਿ ਅਰੁ ਜੁਤੀ ਵਿਚਿ ਵੜਤੀ ਹੈ,ਬਾਹਰਿ ਛਡਿ ਆਂਵਣਾ ?" ਤਬ ਬਾਬੇ ਨਾਨਕ ਜੁਹਦੀ[8] ਕਹਿਆ ਜਿ: "ਏ ਬਾਬਾ ਸਾਹਿਬ ਦਿਅਹੁ ! ਜਿਸੁ ਤਰਫ ਨਾ ਹੀ ਸਾਹਿਬ ਦਾ ਘਰੁ ਉਸੇ ਹੀ ਜਾਹਗਾ ਏਹਿ ਮੇਰੇ ਪੈਜਾਰ[9] ਰਖਿ ਆਵਹੁ । ਅਰੁ ਜਿਸੁ ਤਰਫ ਨਾਹੀ ਕਾਬਾ ਉਸੁ ਤਰਫ ਮੇਰੇ ਪੈਜਾਰ ਕਰਹੁ । ਜਿਤੁੰ ਜਿਤੁੰ ਤੁਸੀਂ ਜਾਣਦੇ ਹਹੁ ਤਿਤੁੰ ਤਿਉਂ ਤੁਸੀਂ ਕਰਹੁ" । ਐ ਕਹੈਂ[10] "ਹਮ ਨਿਵਾਜ ਅਦਾ ਕਰਿ ਲੇਹਿੰ, ਏਸੁ ਕੰਉ ਪਕੜਿ ਕਰਿ ਮਸੀਤਿ ਥੀ ਬਾਹਰਿ ਖੜੇ ਕਰਹੁ" । ਤਬ ਉਨਿ ਮੁਲਾਂ ਨਿਵਾਜ ਅਦਾ ਕੀਤੀ, ਵਦੀਫਾ[11] ਪੜਿਆ, ਪੜਿ ਕਰਿ ਬਾਬਾ ਨਾਨਕੁ ਨਜੀਕਿ ਸਦਾਇ ਲਇਆ ਤਬ ਉਨਿ ਮੁਲਾਂ ਕਹਿਆ ਜਿ, "ਐ ਹੈਵਾਨ ਸਾਹਿਬ ਦੇ ! ਜਾਂ ਤੂ ਸਭਨੀ ਜਾਈਂ ਸਾਹਿਬੁ ਜਾਣਦਾ ਹੈਂ ਤਾਂ ਏਹੁ ਭੀ ਜਾਹਿਗਾ ਸਾਹਿਬ ਹੀ ਕੀਤੀ ਹੈ, ਤੂੰ ਕਿਤੁੰ ਪਿਛ ਇਸੁ ਜਾਹਿਗਾ ਕੂੰ ਰਦਦਾ ਹੈਂ । ਤੂੰ ਸਜਾਇ ਦੀ ਲਾਇਕ ਹੈਂ ਜਿ ਈਵ ਇਸੁ ਜਾਹਗਾ ਕੂੰ ਰਦਦਾ ਹੈਂ" । ਤਬ ਮੁਲਾਂ ਕਹਿਆ ਜਿ, "ਜਾਹੁ, ਜਾਇ ਕਰਿ ਇਸ ਕੈ ਤਾਈਂ ਬੰਦੀਖਾਨੇ ਦੇਹੁ" । ਤਬ ਬਾਬੇ ਨਾਨਕ ਕਹਿਆ ਜਿ, "ਏ ਮੁਲਾਂ ! ਇਕੁ ਮੇਰਾ ਅਰਜੁ ਤੂੰ ਸੁਣਿ, ਅਕੈ[12] ਤੇਰੇ ਬੰਦੀਖਾਨੈ ਅਸੀਂ ਪਏ, ਅਕੈ ਸਾਹਿਬ ਥਾਵਹੁ ਗੋਰ ਦੇ ਬੰਦੀਖਾਨੈ ਤੂੰ ਪਵਾਇਆ, ਪਰੁ ਇਕੁ ਅਰਜੁ ਫਕੀਰਾਂ ਦਾ ਸੁਣਿ ਤੂ" । "ਕਹੈ" ਕਹੁ । ਕਹੈ : "ਏ ਸਾਹਿਬ ਦਿਆ ਬਦਹਗਾਰਾ[13] ! ਤੁਧੁ ਜਿ ਮੁਲਾਂ ਨਾਉਂ ਧਰਾਇਆ, ਮੁਲਾਂ ਨਾਮੇ ਸਾਹਿਬੁ ਸਚਾ, ਤੂੰ ਮੁਲਾ ਕਿਨੀ ਵਸਬੀ[14] ਹੈਂ ?" ਤਬ ਬਾਬੇ ਨਾਨਕ ਜੀ ਕਹਿਆ ਸਬਦੁ ਸ੍ਰੀ ਰਾਗੁ[15] ਮਹਿ ਜਿ :-

ਸੋਈ ਮੁਲਾਂ[16] ਜਿਨਿ ਜਗੁ ਮਉਲਿਆ[17] ਹਰਿਆ ਕੀਆ ਸੰਸਾਰੋ ॥<br>
ਆਬ[18] ਖਾਕੁ[19] ਜਿਨਿ ਬੰਧਿ ਰਹਾਈ[20] ਧੰਨੁ ਸਿਰਜਣਹਾਰੋ ॥੧॥

---

[1]ਆਉਂਦਿਆਂ ਆਉਂਦਿਆਂ । [2]ਜੁੱਤੀ ਪਾਏ ਹੋਏ ਹੀ ਸੁੱਤੇ । [3]ਜਨਮ ਸਾਖੀ ਭਾਈ ਬਾਲਾ ਦੇ ਕਥਨ ਅਨੁਸਾਰ ਇਹ ਘਟਨਾ ਮੱਕੇ ਵਿਚ ਹੋਈ ਸੀ ਤੇ ਗੁਰੂ ਜੀ ਖ਼ਾਨਾ ਕਾਬਾ ਵਲ ਪੈਰ ਕਰ ਕੇ ਸੁਤੇ ਸਨ । ਏਥੇ ਉਸੇ ਸਾਖੀ ਨੂੰ ਭੰਨ ਤੋੜ ਕੇ ਸੋਢੀ ਮਿਹਰਵਾਨ ਨੇ ਮੁਗ਼ਲੇਈ ਹਾਕਮਾਂ ਨੂੰ, ਜਿਨ੍ਹਾਂ ਨਾਲ ਉਨ੍ਹਾਂ ਦਾ ਗੂੜ੍ਹਾ ਯਰਾਨਾ ਸੀ, ਖ਼ੁਸ਼ ਕਰਨ ਦਾ ਜਤਨ ਕੀਤਾ ਜਾਪਦਾ ਹੈ । [4]ਮਾਲਿਕ । [5]ਦਿਨ ਢਲੇ, ਦੁਪਹਿਰ ਤੋਂ ਬਾਦ । [6]ਪਸ਼ੂ, ਗਵਾਰ । [7]ਬੈਤ ਅਲਾਹ, ਰਬ ਦਾ ਘਰ । [8]ਜ਼ੁਹਦ ਕਰਨ ਵਾਲੇ (ਤਪੀਏ) ਨੇ, ਭਗਤ ਨੇ । [9]ਜੁੱਤੀਆਂ । [10]ਇਉਂ ਕਹਿਣ ਲਗੇ । [11]ਵਜ਼ੀਫ਼ਾ, ਭਜਨ ਸਿਮਰਨ । [12]ਜਾਂ । [13]ਬਜ਼ਹਕਾਰੀ, ਗੁਨਾਹਗਾਰ, ਅਪਰਾਧੀ । [14]ਵਸਫ਼ਾਂ (ਸਿਫਤਾਂ) ਨਾਲ । [15]ਸਿਰੀ ਰਾਗੁ ਮਹਲਾ ੧, ਘਰੁ ੪ । [16]ਸਹੀ ਪਾਠ–'ਸੋਈ ਮਉਲਾ ।' [17]ਪ੍ਰਫੁਲਿਤ ਕੀਤਾ । [18]ਪਾਣੀ । [19]ਮਿੱਟੀ । [20]ਅਰਥਾਤ–ਅਪ (ਪਾਣੀ) ਤੇ ਪ੍ਰਿਥਵੀ (ਮਿੱਟੀ) ਨਾਮੀ ਤਤ੍ਹਾਂ ਨੂੰ ਜਿਸ ਨੇ ਜੀਵ-ਸ੍ਰਿਸ਼ਟੀ ਦੇ ਰੂਪ ਵਿਚ ਬੰਨ੍ਹ ਕੇ (ਸਾਜ ਕੇ) ਰਖਿਆ ਹੈ ।

ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੁਲਾਂ ! ਤੂ ਜਿ ਮੁਲਾਂ ਕਹਾਵਤਾ ਹੈਂ, ਮੁਲਾਂ ਤਉ ਸੋਈ ਹੈ ਜਿਨਿ ਜਗੁ ਹਰਿਆ ਕੀਆ ਹੈ, ਜਿਨਿ ਪਾਣੀ ਅਰੁ ਖਾਕ ਮਿਟੀ ਬੰਧਿ ਕਰਿ[1] ਟਿਕਾਇ ਰਖੇ ਹੈਂ। ਮੁਲਾਂ ਸੋਈ ਹੈ, ਤੂੰ ਮੁਲਾਂ ਕਿਉਂ ਕਹਾਂਵਦਾ ਹੈਂ ? ਮੁਲਾਂ ਸੋਈ ਹੈ ਜਿਸੁ ਮਰਣਾ ਨਾਹੀਂ, ਤੂ ਤਉ ਮਰਹਿਗਾ। ਤੈਂ ਕਿਉਂ ਮੁਲਾਂ ਨਾਉਂ ਰਖਾਇਆ ਹੈ, ਸਹਿਬ ਥੀਂ ਤੂੰ ਡਰਦਾ ਨਾਹੀਂ"। ਤਬ ਬਾਬੇ ਨਾਨਕ ਕਹਿਆ ਜਿ:–

ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ ॥੨॥

ਤਿਸੁ ਕਾ ਪਰਮਾਰਥੁ:—

ਤਬ ਬਾਬੇ ਜੀ ਕਹਿਆ ਜਿ, "ਏ ਸਾਹਿਬ ਦਿਆ ! ਜੇ ਤੂੰ ਨਾਉਂ ਸਾਹਿਬ ਦਾ ਪੁਛਹਿ ਤਾਂ ਨਾਵ ਮਿਹਰਵਾਨ ਸਾਹਿਬ ਦੇ ਨੋ ਜਾਣਹਿ, ਜਿ ਸਾਹਿਬੁ ਐਸਾ ਹੀ ਹੈ, ਡਰ ਚਲਹਿ ਤਾਂ ਤੂੰ ਸਾਹਿਬ ਦਾ ਅਤੇ ਸਾਹਿਬੁ ਤੇਰਾ, ਪਰੁ ਜੇ ਤੂੰ ਸਾਹਿਬ ਨੂੰ ਸਿੰਞਾਣਹਿ ਤਾਂ ਤੂੰ ਹੈਂ ਮੁਲਾਂ, ਤੂੰ ਹੈਂ ਕਾਜੀ[2], ਤੂੰ ਹੈਂ ਸਾਈਂ, ਜੇ ਤੂੰ ਸਾਹਿਬ ਨੋ ਸਮਝਹਿਂ। ਕਾਜੀ ਨਾਮੁ ਕਿਸੁ ਕਾ ਹੈ ? ਕਾਜੀ ਨਾਮੁ ਅਲਹ ਕਾ ਹੈ ਜਿਨਿ ਕਜਾਇ[3] ਬੈਠਿ ਕਰਿ ਜੀਆਂ ਕਾ ਹਿਸੇਬੁ[4] ਲੈਣਾ ਹੈ।

ਸੋਈ ਕਾਜੀ ਜਿਨਿ ਆਪੁ[5] ਤਜਿਆ, ਇਕੁ ਨਾਮੁ ਕੀਆ ਆਧਾਰੋ[6] ॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥

ਤਿਸੁ ਕਾ ਪਰਮਾਰਥੁ:–

ਤਬ ਬਾਬੇ ਨਾਨਕ ਕਹਿਆ ਜਿ, "ਏ ਮੁਲਾਂ ! ਜਿਨਿ ਏਕੁ ਸਾਹਿਬੁ ਆਪਣਾ ਯਾਦਿ ਕੀਆ ਹੈ ਅਰੁ ਸਚਿ ਘਰਿ ਰਹਤਾ ਹੈ। ਜੈਸਾ ਸਾਹਿਬੁ ਨਿਹਚਲੁ ਹੈ ਐਸਾ ਉਹੁ ਨਿਹਚਲੁ ਹੈ। ਜਿਨਿ ਸਾਹਿਬੁ ਬੁਝਿਆ ਹੈ ਅਰੁ ਆਪੁ ਤਜਿਆ ਹੈ"। ਤਬ ਫੇਰਿ ਨਾਨਕ ਜੀ ਕਹਿਆ ਜਿ, "ਸਾਹਿਬ ਦੇ–

ਪਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥
ਨਾਨਕੁ ਆਖੈ ਗੋਰ[7] ਸਦੇਈ[8] ਰਹਿਆ ਪੈਨਣੁ[9] ਖਾਣਾ ॥੪॥੧॥

ਤਿਸੁ ਕਾ ਪਰਮਾਰਥੁ:—

ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਮੁਲਾਂ ! ਏ ਤੇਰੇ ਨਿਵਾਜ, ਰੋਜੇ ਸਭੇ ਹਿਕਮਤੀ, ਕਤੇਬ, ਕੁਰਾਣੁ ਸਭ ਰਹਿਆ। ਜਾਹਿ ਏ ਮੁਲਾਂ ! ਗੋਰ ਦੇ ਬੰਦੀਖਾਨੇ ਮਹਿ ਜਾਇ ਪਾਹਿ[10], ਤੇਰੈ ਤਾਈਂ ਗੋਰ ਸਦਦੀ ਹੈ, ਜਾਹਿ। ਇਸੁ ਜਹਾਨ ਵਿਚਹੁ ਤੇਰਾ ਪੈਨਣੁ ਖਾਣਾ ਰਹਿਆ, ਜਾਹਿ ਵਿਦਾ ਹੋਹਿ"। ਸੋ ਬਾਬੇ ਨਾਨਕ ਕਾ ਇਤਨਾ ਕਹਣਾ ਅਰੁ ਮੁਲਾਂ ਹਕੁ ਹੋਇ ਗਇਆ[11], ਕੁਰਲਾਟੁ ਪੈ ਗਇਆ[12] ਸਾਰੇ ਸਹਰ ਵਿਚਿ, ਜਿ "ਹਾਇ ਹਾਇ ! ਇਕਸ ਫਕੀਰ ਨਾਲਿ ਅੜਦਾ ਸਾ ਮੁਲਾਂ, ਫਕੀਰਿ ਜਿ ਆਹਿ ਮਾਰੀ ਮੁਲਾਂ ਮਰਿ ਗਇਆ"। ਤਬ ਮੁਲਾਂ ਨੋ ਗੋਰ ਮਜਲਿ[13] ਪਹੁਚਾਇ ਆਏ। ਤਬ ਫੇਰਿ ਸ੍ਰੀ ਗੁਰੂ ਬਾਬੇ ਨਾਨਕ ਜੀ ਅਰੁ ਮਰਦਾਨੇ ਨੋ ਸਭਿ ਭਾਲਿ ਰਹੇ, ਬਾਬਾ ਅਰੁ ਮਰਦਾਨਾ ਦੋਵੇ ਅਦਿਸਟੁ[14] ਹੋਏ। ਮੁਲਾਂ ਸਮਾਇਆ[15], ਬਾਬਾ ਉਠਿ ਰਮਿਆਂ[16]। ਰੇ ਭਾਈ ਲੋਕਹੁ ! ਫਕੀਰਾਂ ਨੋ

---

[1]ਬੰਨ੍ਹ ਕੇ। [2]ਮੁਨਸਿਫ਼ ਇਨਸਾਫ਼ (ਨਿਆਂ) ਕਰਨ ਵਾਲਾ ਜੱਜ। [3]ਹੁਕਮ ਯਾ ਨਿਆਂ ਕਰਨ ਵੇਲੇ। [4]ਹਿਸਾਬ। [5]ਆਪੇ ਨੂੰ, ਅਰਥਾਤ–ਹਉਮੈਂ (ਅਹੰਕਾਰ) ਨੂੰ। [6]ਆਸਰਾ, ਸਹਾਰਾ (ਪਰਮੇਸ਼੍ਵਰ ਦੇ ਨਾਮ ਦਾ)। [7]ਕਬਰ, ਭਾਵ–ਮੌਤ। [8]ਸੱਦਦੀ ਹੈ, ਬੁਲਾਉਂਦੀ ਹੈ। [9]ਸਹੀ ਪਾਠ–'ਰਹਿਓ ਪੀਣਾ'। [10]ਪੈ। [11]ਹੱਕ ਹੋ ਗਇਆ, ਭਾਵ–ਮਰ ਗਇਆ। [12]ਹਾਹਾਕਾਰ ਮਚ ਗਇਆ। [13]ਅਰਥਾਤ–ਕਬਰ ਵਿਚ। [14]ਅਦ੍ਰਿਸ਼ਟ, ਨਜ਼ਰੋਂ ਉਹਲੇ। [15]ਮਰ ਕੇ ਕਬਰ ਵਿਚ ਜਾ ਸਮਾਇਆ। [16]ਬਾਬਾ (ਗੁਰੂ ਨਾਨਕ) ਉਠ ਕੇ ਰਮਤਾ (ਚਲਦਾ) ਹੋਇਆ।

ਛੇੜਨਾ ਭਲਾ ਨਾਹੀਂ ਕਿ ਜਾਪੈ ਕੋਈ ਕੇਹੋ ਹੀ ਹੈ। ਵਾਹੁ ਵਾਹੁ ਗੁਰੂ ਨਾਨਕੁ ! ਵਾਹੁ ਨਾਨਕੁ ! ਵਾਹੁ ਨਾਨਕੁ !

**ਸਲੋਕੁ[1]**

ਫਕਰਹਿ[2] ਮੁਹਬਤਿ ਰਬ ਦੀ ਅਲਹ ਨਾਲਿ ਸਹੀ ॥
ਦੋਜਕੁ[3] ਕਹਰੁ ਕੁਨ ਮਿਹਰ ਭਿਸਤੁ[4] ਹੁਕਮੁ ਬੁਰਦਰੋ[5] ਵਹੀ[6] ॥
ਨਾਨਕ ਦਾਸ ਅਰਾਧਿਆ ਸਚਾ ਸਰਬ ਮਹੀ[7] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੩੫ ॥

# (ਅ) ਸ੍ਰੀ ਗੁਰੂ ਨਾਨਕ ਦੇਵ ਜੀ ਮੱਕੇ ਨੂੰ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਹਾਜੀ ਫਕੀਰਾਂ ਨਾਲ)

ਤਬ ਉਸੁ ਮਉਲਾਨਿਆਂ ਕੇ ਨਗਰ ਤੇ ਗੁਰੂ ਬਾਬਾ ਨਾਨਕ ਜੀ ਮਕੇ ਕਉ ਚਲੇ। ਤਬ ਅਗੇ ਤੇ ਫਕੀਰ ਦੁਇ ਪੈਂਡੇ ਮਹਿ[8] ਮਿਲਿ ਗਏ ਤਿਨਹੁ ਕਹਿਆ ਜਿ, "ਸਲਾਮਾ ਲੇਕੰ ਉਏ ਬੰਦੇ ਸਾਹਿਬ ਕੇ[9] !" ਤਬ ਆਗੈ ਤੇ ਬਾਬੇ ਨਾਨਕ ਕਹਿਆ ਜਿ "ਅਲੇਕੰ ਸਲਾਮੁ[10], ਹੇ ਸਾਹਿਬ ਦਿਅਹੁ ਪਿਆਰਿਹੁ" ! ਤਬ ਦਸਤ ਪੰਜਾ[11] ਦੇ ਮਿਲੇ ਆਪਸ ਵਿਚਿ ਬਾਬਾ ਨਾਨਕੁ ਅਰੁ ਓਹਿ ਫਕੀਰ। ਤਬ ਬਾਬੇ ਪੁਛੇ ਜਿ, "ਏ ਬੰਦੇ ਸਾਹਿਬ ਕਿਅਹੁ ! ਤੁਸਾਂ ਕਿਸੁ ਜਾਹਗਾ ਉਪਰਿ ਸਾਹਿਬ ਤੇ ਉਮੇਦ ਮੰਗੀ ਹੈ ?" ਤਬ ਉਨਹੁ ਕਹਿਆ ਜਿ, "ਏ ਮੀਆਂ ! ਸਾਹਿਬ ਕੇ ਫਕੀਰ ਕਹੈਂ, ਅਸਾਂ ਉਮੇਦ ਮਕੇ ਕੀ ਜਾਰਤ ਕੰਉ ਮਨਸਾ ਕੀਤੀ ਹੈ ਜਿ ਸਾਹਿਬੁ ਪਹੁਚਾਏ"। ਤਬ ਬਾਬੇ ਨਾਨਕ ਜੀ ਕਹਿਆ ਜਿ, "ਬੰਦੇ ਸਾਹਿਬ ਕਿਅਹੁ ! ਅਸੀਂ ਭੀ ਸਾਹਿਬ ਪਾਸਹੁ ਮਕੇ ਹੀ ਦੀ ਉਮੇਦ ਮੰਗਦੇ ਹਹਾ, ਜੇ ਸਾਹਿਬੁ ਪਹੁਚਾਏ"। ਉਨਹੁ ਕਹਿਆ ਜਿ, "ਮੀਆਂ ਸਲਾਮਤਿ ! ਭਲਾ ਹੋਵੈ, ਪਹੁਚਾਵਣਹਾਰਾ ਸਾਹਿਬੁ ਹੈ; ਚਲਹੁ, ਜੇ ਸਾਹਿਬੁ ਲੇ ਜਾਵੈ ਤਾਂ ਇਕਠੇ ਹੀ ਜਾਵਹਿ"। ਤਬ ਬਾਬਾ ਨਾਨਕੁ ਅਰੁ ਉਹਿ ਫਕੀਰ ਇਕਠੇ ਹੋਇ ਚਲੇ। ਤਬ ਜਾਂਦੇ ਜਾਂਦੇ ਇਕੁ ਅਗੈ ਗਾੜ੍ਹੋ[12] ਸਾ[13] ਓਥੈ ਜਾਇ ਰਹੇ। ਤਬ ਬਾਬੇ ਨਾਨਕ ਜੀ ਓਨਾਂ ਦੇ ਤਾਂਈ ਪੁਛਿਆ ਜਿ, "ਏ ਮੀਆਂ ! ਤੇਰਾ ਕਿਆ ਨਾਮੁ ਹੈ ?" ਕਹੈ, "ਜੀ, ਨਾਮੁ ਸਚਾ ਸਾਹਿਬ ਦਾ ਹੈ, ਪਰੁ ਨਾਮੁ ਮੇਰਾ ਰਹੀਮ ਦੀ[14] ਹੈ"। ਦੂਜੇ ਕੰਉ ਪੂਛਾ, ਕਹੈ, "ਜੀ, ਤੇਰਾ ਨਾਮੁ ਕਿਆ ?" ਕਹੈ, "ਜੀ, ਨਾਮੁ ਖਾਕੁ[15], ਪਣੁ ਜੀ ਬੰਦੇ ਦਾ ਨਾਮੁ ਕਰੀਮ ਦੀ[16] ਹੈ"। ਤਬ ਉਨਹੁ ਫਕੀਰਹੁ ਕਹਿਆ, "ਸਾਹਿ ਜੀ ! ਤੇਰਾ ਨਾਮੁ ਕਿਆ ਹੈ" ? ਕਹੈ, "ਜੀ, ਨਾਮੁ ਕਰਤੇ ਪੁਰਖ[17] ਕਾ, ਪਣੁ ਜੀ ਮਾਊਂ ਬਾਪ ਦਾ ਨਾਉਂ ਰਖਿਆ ਹੋਇਆ ਨਾਨਕੁ ਹੈ"। ਕਹੈ, "ਮੀਆਂ ! ਤੇਰਾ ਨਾਉਂ ਹਿੰਦੂਆਂ ਦਾ ਜੇਹਾ ਹੈ"। ਕਹੈ, "ਆਇ ਮੀਆਂ ! ਅਜੂ[18] ਮੈਂ ਹਿੰਦੂ ਹਾਂ"। ਕਹੈ "ਜਾਤਿ ਕਵਣੁ ਹੈ ?" ਕਹੈ, "ਜਾਤਿ ਖਤ੍ਰੀ"। ਕਹੈ, "ਗੋਤ੍ਰ ਕਵਣੁ ਹੈ" ? ਕਹੈ, "ਵੇਦੀ ਖਤ੍ਰੀ ਹਾਂ"। ਕਹੈ "ਨਾਨਕੁ ਵੇਦੀ ਜਿ ਫਕੀਰੁ ਹੋਇ ਨਿਕਲਿਆ ਹੈ, ਸੁਲਤਾਨ ਪੁਰਹੁ ਡੇਰਾ ਲੁਟਾਇ ਕਰਿ ਆਇਆ ਸਿ ਤਉ ਤੂੰ ਹੀ ਹੈਂ ?" ਕਹੈ, "ਜੀ, ਉਸ ਦੀ ਪੈਦਾਇਸਿ ਕਾ ਓੜਕੁ ਸੁਮਾਰੁ ਕੋਈ ਨਾਹੀਂ, ਪਣੁ ਇਕੁ ਏਹਿ ਭੀ ਫਕੀਰੁ ਨਾਨਕੁ ਹੈ"। ਤਬ ਉਨਹੁ ਸਹੀ

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਫਕੀਰ ਨੂੰ। [3]ਨਰਕ। [4]ਕਹਰ ਕਰਨਾ ਦੋਜ਼ਖ਼ (ਨਰਕ) ਹੈ ਤੇ ਮਿਹਰ (ਕ੍ਰਿਪਾ ਭਾਵ) ਬਹਿਸ਼ਤ (ਸੁਰਗ)। [5]ਬੁਰਦ (ਸ਼ਤਰੰਜ) ਦੇ (ਚਾਲ)। [6]ਹੁਕਮ ਸ਼ਤਰੰਜ ਦੀ ਚਾਲ ਵਾਲਾ ਲੇਖਾ ਹੈ। [7]ਸਭ ਮਹਿ (ਵਿਚ), ਅਰਥਾਤ–ਸਭ ਥਾਵੀਂ। [8]ਰਸਤੇ ਵਿਚ। [9]"ਓਇ ਰੱਬ ਦਿਆ ਬੰਦਿਆ। ਅੱਸਲਾਮੁ ਅਲੈਕੁਮ।" [10]ਵਾ ਅਲੈਕੁਮ ਸਲਾਮ। [11]ਹੱਥ ਮਿਲਾਉਣ ਦੀ ਕ੍ਰਿਯਾ। [12]ਗ੍ਰਾਮ, ਪਿੰਡ। [13]ਸੀ। [14]ਸਹੀ ਨਾਮ–ਰਹੀਮੁਦੀਨ। [15]ਮਿੱਟੀ। [16]ਸਹੀ ਨਾਮ–ਕਰੀਮੁਦੀਨ। [17]ਕਰਤਾਰ, ਪਰਮੇਸ੍ਵਰ। [18]ਅਜੇ।

ਕੀਤਾ ਜਿ ਓਹੋ ਨਾਨਕੁ ਹੈ । ਤਬ ਊਹਾਂ ਏਕਿ ਉਸੁ ਵੇੜੇ ਵਿਚਿ ਮੁਸਲਮਾਨ ਥੇ, ਸੇ ਖਾਣਾ ਲੈ ਆਏ । ਫਕੀਰ ਦੇਖਿ ਕਰਿ ਉਨਹੁ ਕਹਿਆ ਜਿ, "ਏ ਫਕੀਰਹੁ ਸਾਹਿਬ ਦਿਅਹੁ ! ਏਹੁ ਖਾਣਾ ਹੈ, ਖਾਹੁ" । ਉਨਾਂ ਪਹਿਲਾਂ ਹੀ ਖਾਣਾ ਬਾਬੇ ਨਾਨਕ ਪਾਸਿ ਆਣਿ ਰਖਿਆ । ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਸਾਹਿਬ ਦਿਅਹੁ ! ਮੈਂ ਹਿੰਦੂ ਹਾਂ, ਏਹਿ ਮੁਸਲਮਾਨ ਹੈਨਿ, ਏਹੁ ਖਾਣਾ ਏਨਾਂ ਮੁਸਲਮਾਨਾਂ ਕੂੰ ਦੇਵਹੁ" । ਤਬ ਉਨਾਂ ਆਖਿਆ, "ਜੋ, ਏਵ ਕਿਵ ਕਰਿ[1] ਹੋਂਦਾ ਹੈ ਜਿ ਗਿਰਾਵ[2] ਵਿਚਿ ਫਕੀਰੁ ਸਾਹਿਬ ਦਾ ਭੁਖਾ ਪਵੈ । ਤਾਂ ਅਸਾਡਾ ਭਲਾ ਕਿਵ ਕਰਿ[3] ਹੋਵੈ ? ਜਿ ਤੂੰ ਕਿਛੁ ਸਕਰ, ਗੁੜੁ, ਚਾਵਲ, ਦੁਧੁ ਲੈ ਕਰਿ ਆਪਣੀ ਹਥੀਂ ਕਰਿ ਕੈ ਖਾਹਿ, ਪਰੁ ਜੀ ਏਵ ਅਸਾਡਾ ਕਿਉਂ ਕਰਿ ਭਲਾ ਹੋਂਦਾ ਹੈ" । ਤਬ ਬਾਬੇ ਨਾਨਕ ਕਹਿਆ ਜਿ, "ਭਾਈ ਜੀ, ਸਾਹਿਬੁ ਤੁਸਾਡਾ ਭਲਾ ਕਰੇਗਾ । ਅਸਾਂ ਨੋ ਕਿਤਨਿਆਂ ਦਿਨਾਂ ਦਾ ਰੋਜਾ[4] ਹੈ, ਜਾਂ ਸਾਹਿਬੁ ਖਵਾਲੇਸੀ ਤਾਂ ਖਾਸਾਂਹੇ[5]" । ਤਬ ਓਹਿ ਚੁਪਿ ਕਰਿ ਗਏ ਜਿ, "ਏਹੁ ਕੋਈ ਕਾਮਿਲੁ ਦਰਵੇਸੁ ਹੈ, ਜਿਨਿ ਏਹੁ ਕਲਾਮ ਰੋਜੇ ਦੀ ਰਖਿ ਲੀਨੀ ਹੈ" । ਤਬ ਉਸੁ ਸਹਰ ਵਿਚਿ ਧੁੰਮ ਪੈ ਗਈ : "ਭਾਈ ਇਕੁ ਫਕੀਰੁ ਸਾਹਿਬ ਦਾ ਆਇਆ ਹੈ, ਉਹੁ ਨ ਅੰਨੁ ਖਾਂਦਾ ਹੈ ਨ ਪਾਣੀ ਪੀਂਦਾ ਹੈ" । ਜਹਾਨ ਨੋ ਅਚਰਜੁ ਹੋਆ ਜਿ ਅੰਨ ਨਾਹੀਂ ਖਾਂਦਾ, ਪਾਣੀ ਨਾਹੀਂ ਪੀਂਦਾ, ਸੋ ਦਿਸੈ, ਤਮਾਸਗੀਰੁ ਲੋਕੁ ਦੇਖਣੇ ਆਇਆ । ਤਬ ਉਨਾਂ ਵਿਚਿ ਏਕੁ ਪਰਮੇਸੁਰ ਕੇ ਨਾਮ ਕਾ ਖੋਜੀ ਥਾ, ਉਹੁ ਭੀ ਆਇ ਬੈਠਾ ਨਾਨਕ ਅਰੁ ਉਨਾਂ ਫਕੀਰਾਂ ਪਾਸਿ । ਤਬ ਗੁਰੂ ਬਾਬਾ ਨਾਨਕੁ ਮਾਰਿ ਕਰਿ ਮੁਟਕੜੀ ਪੜਿ ਰਹਿਆ ।ਓਹਿ ਫਕੀਰ ਦੋਵੈ ਬੈਠੇ, ਕੋਈ ਕਿਛੁ ਖਾਣਾ ਲਿਆਵੈ, ਕੋਈ ਕਿਛੁ ਖਾਣਾ ਲਿਆਵੈ, ਤਬ ਓਹਿ ਰਖਦੇ ਜਾਨਿ । ਤਬ ਜਿ ਓਹੁ ਏਕੁ ਸਾਹਿਬ ਦੇ ਨਾਵੈ[6] ਦਾ ਖੋਜੀ ਥਾ ਸੁ ਊਹਾ ਉਠਿ ਓਨਾਂ ਫਕੀਰਾਂ ਪਾਸਿ ਆਇ ਬੈਠਾ ਥਾ । ਉਨਿ ਕਹਿਆ ਜਿ, "ਏ ਸਾਹਿਬ ਦਿਅਹੁ ਫਕੀਰਹੁ ! ਇਕ ਮੇਰੇ ਜੀ ਗਲਿ ਹੈ ਪੁਛਣੈ ਕੀ । ਜੇ ਤੁਸਾਡਾ ਹੁਕਮੁ ਹੋਵੈ ਤਾਂ ਪੁਛਾਂ ?" ਤਬ ਉਨਹੁ ਕਹਿਆ ਜਿ, "ਬਾਬਾ ਜੀ ਹੁਕਮੁ ਰਜਾਇ ਸਾਹਿਬ ਦਾ ਸਹੀ ਹੈ ਜਿ ਕਿਛੁ ਤੇਰੈ ਜੀ ਹੈ ਸਿ ਤੂੰ ਪੁਛੁ" । ਤਬ ਕਹਿਆ ਜਿ, "ਬਾਬਾ ਜੀ ! ਮੈਂ ਏਹੀ ਪੂਛਤਾ ਹੰਉ ਜਿ ਹਕੁ ਕਿਆ ਹੈ ਅਰੁ ਅਨਹਕੁ ਕਿਆ ਹੈ ਅਰੁ ਸਾਹਿਬ ਦੈ ਘਰਿ ਵਸਤੁ ਹੈ ਨਾਹੀਂ ਸਿ ਕਿਆ ਹੈ ?" ਤਬ ਓਹਿ ਫਕੀਰ ਸਾਹਿਬ ਦੇ ਹੈਰਾਨੁ ਹੋਇ ਰਹੇ । ਤਬ ਉਨਹੁ ਫਕੀਰਹੁ ਕਹਿਆ ਜਿ, "ਮੀਆਂ ਜੀ ! ਸਾਹਿਬ ਦੀ ਬਾਤਿ ਸਾਹਿਬੁ ਹੀ ਜਾਣੈ, ਅਸੀਂ ਕੀ ਜਾਣਹ ਏਸੁ ਬਾਤ ਦੀ ਸਾਰਿ" । ਤਬ ਉਨਿ ਆਖਿਆ ਜਿ, "ਨਾ ਜੀ, ਸਾਹਿਬ ਦੀ ਖਬਰਿ ਸਾਹਿਬ ਦਿਆ ਫਕੀਰਾਂ ਤੇ ਪਾਈਤੀ[7] ਹੈ, ਹੋਰ ਕਿਸ ਤੇ ਪਾਈਐ ? ਤੁਸੀਂ ਫਕੀਰ ਸਾਹਿਬ ਦੇ ਹਹੁ[8], ਏਹੁ ਖਬਰਿ ਤੁਸੀਂ ਦੇਹੁ" । ਤਬ ਉਨਹੁ ਕਹਿਆ ਜਿ, "ਮੀਆਂ ਜੀ ! ਅਸਾਂ ਨੋ ਬਾਤ ਨਾਹੀ ਰੋਸਨੁ" । ਤਬ ਤਾਂ ਤੋੜੀ[9] ਬਾਬਾ ਨਾਨਕੁ ਉਠਿ ਬੈਠਾ ਜਿ, "ਬਾਬਾ ਜੀ ! ਕਿਆ ਬਾਤ ਕਰਦੇ ਥੇ ?" ਤਬ ਉਨਿ ਆਖਿਆ ਜਿ, "ਏ ਮੀਆਂ ਜੀ ! ਹੰਉ ਇਕ ਖਬਰਿ ਸਾਹਿਬ ਦੀ ਤੁਸਾਂ ਤੇ ਪੁਛਣੇ ਆਇਆ ਥਾ, ਸਿ ਏਹਿ ਫਕੀਰ ਸਾਹਿਬ ਦੇ ਕਹਦੇ ਹੈਨਿ ਜਿ ਅਸਾਂ ਨੋ ਏਹੁ ਬਾਤ ਨਾਹੀ ਰੋਸਨੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਹੁ ਕਿਆ ਸਾਹਿਬ ਦੀ ਖਬਰ ਪੁਛਦਾ ਹੈਂ ?" ਕਹੈ, "ਮੈਂ ਏਹੀ ਬਾਤ ਪੁਛਦਾ ਹਾਂ ਜਿ ਹਕੁ ਕਿਆ ਹੈ ਅਰੁ ਨਾਹਕੁ ਕਿਆ ਹੈ ਅਤੈ ਸੁ ਕਿਆ ਹੈ ਜਿ ਸਾਹਿਬ ਦੇ ਘਰਿ ਨਾਹੀ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੀਆਂ ਜੀ ! ਮੈਂ ਹਿੰਦੂ ਹਾਂ ਅਰੁ ਏ ਮੁਸਲਮਾਨ ਹੈਂ, ਏਹਿ ਮੁਸਲਮਾਨਾਂ ਦੀ ਬੋਲੀ ਸਮਝਦੇ ਹੈਨਿ ਮੈਂ ਨਾਹੀ ਸਮਝਦਾ, ਹਕੁ ਕਿਸੁ ਪਹਿ ਕਹਦੇ ਹੈਨਿ ਅਰੁ ਅਨਹਕੁ ਕਿਸੁ ਪਹਿ ਕਹਦੇ ਹੈਨਿ, ਪਰੁ ਜੀ ਇਤਨੀ ਬਾਤ ਸੁਨੀ ਹੈ ਜਿ ਨਹਕੁ ਝੂਠੁ ਹੈ ਅਰੁ ਹਕੁ ਸਚੁ ਹੈ" । ਬਾਬੇ ਨਾਨਕ ਜੀ ਕਹਿਆ ਜਿ, "ਸਚੁ ਆਪਿ ਹੈ, ਜਿਸੁ ਨਾਹੀ ਮਰਣਾ ਅਰੁ ਜਿਸੁ ਮਰਣਾ ਹੈ ਸਿ ਸਭੁ ਝੂਠੁ ਹੈ; ਅਰੁ ਜੀ ਇਕੁ ਨਹਕੁ ਸਾਹਿਬ ਦੇ ਘਰਿ ਨਾਹੀ, ਹੋਰੁ ਸਭੁ ਕਿਛੁ ਹੈ; ਅਰੁ ਫਜ਼ਲੁ ਭੀ ਉਸ ਦਾ ਵਡਾ ਹੈ ਜਿ ਕਰੈ ਸਿ ਸਹੀ" । ਤਬ ਗੁਰੂ ਬਾਬੇ ਨੋ ਓਹਿ ਲੋਕ ਸਭਿ ਵਾਹੁ ਵਾਹੁ ਕਰਿ ਉਠੇ ਜਿ, "ਵਾਹੁ ਵਾਹੁ ਹੈਂ ਤੂੰ ਅਰੁ ਤੇਰਾ ਪੀਰੁ ਮੁਰਸਦੁ ਵਾਹੁ ਵਾਹੁ ਹੈ

---

[1]ਇਸ ਤਰਾਂ ਕਿਵੇਂ । [2]ਪਿੰਡ । [3]ਕਿਉਂ ਜਾਂ ਕਿਵੇਂ ਕਰ ਕੇ । [4]ਇਕ ਪ੍ਰਕਾਰ ਦਾ ਬ੍ਰਤ ।
[5]ਜਦ ਪਰਮੇਸ੍ਵਰ ਖਵਾਏਗਾ ਤਾਂ ਖਾਵਾਂਗੇ । [6]ਪਰਮੇਸ੍ਵਰ ਦੇ ਨਾਮ । [7]ਪਾਈਦੀ । [8]ਹੋ ।
[9]ਤਦੋਂ ਤਕ !

ਜੀ। ਅਸੀਂ ਜੀਵੇ, ਤੇਰਾ ਦੀਦਾਰੁ ਹੋਆ। ਅਸਾਡੀ ਖਾਤਰਿ ਨਿਸਾ ਹੋਈ"। ਤਬ ਰਾਤਿ ਗੁਦਰੀ ਸੁਬਾਹਿ ਹੋਈ, ਉਹਿ ਫਕੀਰ ਭੀ ਉਠਿ ਚਲੇ ਮਕੇ ਕੀ ਜਾਰਤ ਕੰਉ। ਤਬ ਬਾਬਾ ਨਾਨਕੁ ਭੀ ਉਠਿ ਚਲਿਆ ਮਕੇ ਕੰਉ। ਤਬ ਜਦਿ ਰਾਹ ਉਪਰਿ ਗਏ ਤਬ ਉਹੁ ਜਿ ਫਕੀਰ ਥੇ ਮੁਸਲਮਾਨ, ਓਹਿ ਕਹਿ ਉਠੇ ਜਿ, "ਏ ਨਾਨਕ ਜੀ! ਤੇਰੀ ਸਾਰ ਕਉਣੁ ਜਾਣਦਾ ਹੈ? ਤੂੰ ਜਿ ਹੈਂ ਸਿ ਪਹੁਚਿਆ ਹੋਆ ਦਰਵੇਸੁ ਹੈਂ, ਪਣੁ ਜੀ ਇਕ ਦੁਇ ਵਾਰੀਆਂ ਅਸੀਂ ਅਗੈ ਭੀ ਮਕੈ ਗਏ ਹੈਂ, ਅਗੈ ਹਿੰਦੂਆਂ ਦਾ ਰਾਹੁ ਨਾਹੀ, ਤੂੰ ਹਿੰਦੂ ਹੈਂ–ਏਵ ਕਿਵੈ ਬਾਤ ਹੈ ਜਿਉਂ ਜਾਣੀਐ ਤਿਉਂ ਕੀਚੈ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਵੈ, ਪਿਛਿ[1] ਤੁਸੀਂ ਜਾਹੁ ਅਗੈ ਜੇ ਸਾਹਿਬੁ ਲਿਆਵਸੀ ਤਾਂ ਅਸੀਂ ਭੀ ਆਵਸਾਹੇ[2]। ਜੇ ਮਕੇ ਕਾ ਦੀਦਾਰ[3] ਅਸਾਂ ਕੂ ਰਿਜਕੁ ਹੈ ਤਾਂ ਸਾਹਿਬ ਦੇਸੀ[4]; ਪਰੁ ਜੀ ਏਹੁ ਅਜੁ ਦਾ ਦਿਨੁ ਯਾਦਿ ਰਖਣਾ ਜਿ ਸਾਹਿਬੁ ਦਿਖਾ[5] ਕਿਚਰੀਕਿ[6] ਪਹੁਚਾਏਗਾ"। ਉਨ੍ਹਾਂ ਪਾਸਿ ਮੁਸਾਫ[7] ਸੇ, ਕਲਮ ਦਵਾਤਿ ਥੀ, ਓਨਾ ਓਹੁ ਰੋਜੁ ਤਰੀਕ ਲਿਖਿ ਲਈ। ਤਬ ਓਹਿ ਉਠਿ ਚਲੇ ਮਕੇ ਨੋ। ਬਾਬਾ ਨਾਨਕੁ ਉਸ ਹੀ ਸਾਇਤ[8] ਮਕੈ ਜਾਇ ਵੜੇ। ਓਹਿ ਜਿਤੁ ਮੁਦਤ ਪੈਡੇ ਚਲਦਿਆਂ ਅਪੜੀਦਾ ਉਹਿ ਉਤਨਿਆਂ ਦਿਨਾਂ ਮਾਹਾਂ[9] ਨੋ ਆਏ। ਜਾਂ ਦੇਖਨਿ ਤਾਂ ਬਾਬਾ ਨਾਨਕੁ ਅਗੈ ਹੀ ਬੈਠਾ ਹੈ ਮਕੈ ਵਿਚਿ। ਤਬ ਉਨਾਂ ਲੋਕ ਪੁਛੇ ਮਕੇ ਕੇ ਜਿ, "ਮੀਆਂ ਜੀ! ਏਹੁ ਫਕੀਰੁ ਹੈ ਸਿ ਕਿਦੋਕਾ ਕੁ[10] ਏਥੈ ਆਇਆ ਹੈ?" ਕਹੈ, "ਜੀ,ਇਤਨਿਆਂ ਦਿਨਾਂ ਇਤਨਿਆਂ ਮਾਹਾਂ ਦਾ, ਇਸੁ ਵਖਤਿ ਏਹੁ ਮਕੈ ਆਇ ਵੜਿਆ ਹੈ"। ਜਦਿ ਓਹਿ ਤਰੀਕਿ ਕਢਿ ਕਰਿ ਦੇਖਨਿ ਤਾਂ ਉਸ ਹੀ ਤਰੀਕੁ, ਉਸ ਹੀ ਸਾਇਤ ਬਾਬਾ ਨਾਨਕੁ ਜੀ ਮਕੈ ਆਇ ਵੜਿਆ ਹੈ। ਤਬ ਉਨਹੁ ਪੈਡੇ ਕੀ ਬਾਤ ਕਹਿ ਸੁਣਾਈ ਜਿ, "ਦੇਖੋ ਯਾਰਹੁ! ਇਤਨਿਆਂ ਦਿਨਾਂ, ਇਤਨਿਆਂ ਮਾਸਾਂ ਕਾ ਏਹੁ ਪੈਂਡਾ ਥਾ ਅਰੁ ਇਸੁ ਵਕਤਿ ਅਸਾਂ ਨਾਲਹੁ ਏਹੁ ਪਿਛੈ ਰਹਿਆ ਥਾ ਅਰੁ ਉਸ ਹੀ ਵਖਤਿ, ਉਸ ਹੀ ਸਾਇਤ ਸਾਥਿ ਏਹੁ ਮਕੈ ਆਇ ਵੜਿਆ ਹੈ ਜਿ ਏਹੁ ਹਿੰਦੂ ਅਰੁ ਦੇਖਹੁ ਇਸ ਕੰਉ ਇਤਨੀ ਪਹੁਚਿ ਸਾਹਿਬ ਸਚੇ ਦਿਤੀ ਹੈ, ਵਡਾ ਹੈਰਾਨੁ ਸਾਹਿਬ ਕਾ ਦੇਖਿਆ"। ਤਬ ਓਹਿ ਮਕੇ ਕੇ ਲੋਕ ਕਹਿ ਉਠੇ ਜਿ, "ਏ ਬੰਦੇ! ਏਸ ਕੇ ਆਵਣੇ ਸਾਥਿ ਸਾਰੇ ਮਕੇ ਕਿਅਹੁ ਲੋਕਹੁ ਕੰਉ ਨਸੀਹਤਿ ਹਾਸਲੁ ਹੋਈ ਹੈ, ਏਹੁ ਵਡਾ ਸਾਦਿਕੁ[11] ਦਰਵੇਸੁ[12] ਹੈ। ਏਸ ਦੀ ਸਾਰ ਸਾਹਿਬੁ ਜਾਣੈ ਅਰੁ ਸਾਹਿਬ ਦੀ ਸਾਰ ਏਹੁ ਜਾਣੈ; ਹੋਰੁ ਕੋਈ ਨਾਹੀਂ ਜਾਨਣ ਹਾਰਾ"। ਤਬ ਊਹਾਂ[13] ਬਾਬਾ ਨਾਨਕੁ ਬਾਰਹ ਮਹੀਨੇ ਮਕੇ ਮਹਿ ਰਹਿਆ। ਤਬ ਗੁਰੂ ਬਾਬਾ ਨਾਨਕ ਜੀ ਬਿਸਮਾਦੁ ਹੋਇ ਰਹਿਆ ਪਰਮੇਸੁਰ ਕੀ ਸਾਜਸ[14] ਦੇਖਿ ਕਰਿ। ਤਬ ਪਰਮੇਸੁਰ ਬੁਲਾਇ ਕਰਿ ਬਾਬੇ ਕੰਉ ਦਰਸਨੁ ਦੀਆ; ਜਿ, "ਹੇ ਨਾਨਕ! ਤੂੰ ਕਿਉਂ ਬਿਸਮਾਦੁ[15] ਹੋਇ ਰਹਿਆ ਹੈਂ?" ਤਬ ਬਾਬੇ ਨਾਨਕ ਨਮਸਕਾਰੁ ਕਰਿ ਕਰਿ ਸਾਹਿਬ ਪਰਵਰਦਗਾਰ[16] ਕੰਉ ਅਰਦਾਸਿ[17] ਕੀਤੀ ਜਿ, "ਏ ਸਿਰਜਨਹਾਰ ਜੀ! ਮੈਂ ਤੇਰੀ ਸਾਜਸ ਦੇਖਿ ਕਰਿ ਹੈਰਾਨੁ ਹੋਇ ਗਇਆ ਹਾਂ"। ਤਬ ਪਰਵਰਦਗਾਰ ਹਸਿ ਕਰਿ ਕਹਿਆ ਜਿ, "ਏ ਨਾਨਕ! ਤੈਂ ਜੇਹੀ ਸਾਜਸ ਦੇਖੀ ਹੈ ਤੈਸੀ ਕਹੁ"। ਤਬ ਹੁਕਮੁ ਪਰਵਰਦਗਾਰ ਕੇ ਸਾਥਿ ਬਾਬਾ ਨਾਨਕੁ ਜੀ ਸਿਫਤਿ ਸਾਹਿਬ ਕੀ ਕਰਿ ਉਠਾ, ਬੈਸੰਤ[18] ਰਾਗ ਮਹਿ ਬੇਨਤੀ ਕਰੀ ਜਿ :–

ਨਉ[19] ਸਤ[20] ਚਉਦਹ[21] ਤੀਨਿ[22] ਚਾਰਿ[23] ਕਰਿ ਮਹਲਤਿ[24] ਰਾਸਿ ਬਹਾਲੀਆ[25] ॥

---

[1]ਪਿਛੋਂ। [2]ਆਵਾਂਗੇ। [3]ਦਰਸ਼ਨ। [4]ਦੇਵੇਗਾ। [5]ਦੇਖੋ। [6]ਕਿਤਨਾ ਚਿਰ ਤਕ। [7]ਮੁਸਹਫ, ਕਿਤਾਬ, ਰਸਾਲਾ ਜਾਂ ਨੋਟ ਬੁਕ, ਕੁਰਾਨ। [8]ਵਕਤ, ਘੜੀ। [9]ਮਹੀਨਿਆਂ। [10]ਕਦੋਕਣਾ, ਕਦੋਂ ਦਾ, ਕਿਸ ਸਮੇਂ ਤੋਂ। [11]ਸਿਦਕ ਵਾਲਾ। [12]ਫਕੀਰ। [13]ਓਥੇ। [14]ਰਚਨਾ, ਕੁਦਰਤ। [15]ਅਸਚਰਜ। [16]ਪਾਲਣਹਾਰ। [17]ਪ੍ਰਾਰਥਨਾ, ਬੇਨਤੀ। [18]ਬਸੰਤ ਹਿੰਡੋਲ ਮਹਲਾ ੧, ਘਰੁ ੨। [19]ਨੌ ਖੰਡ ਪ੍ਰਿਥਵੀ–ਇਲਾਬ੍ਰਤ, ਕਿੰਪੁਰਖ, ਭਦ੍ਰ, ਕੇਤੁਮਾਲ, ਹਰਿ, ਹਿਰਣਯ ਰਮਜ ਅਤੇ ਕੁਸ਼। [20]ਸਤ ਦੀਪ–ਜੰਬੂ, ਪਲਖ, ਸ਼ਾਲਮਲੀ, ਕੁਸ਼, ਕ੍ਰੌਚ, ਸ਼ਾਕ ਤੇ ਪੁਸ਼ਕਰ। [21]ਚੌਦਾਂ ਲੋਕ–ਸੱਤ ਆਕਾਸ਼ ਤੇ ਸੱਤ ਪਾਤਾਲ। [22]ਤਿੰਨ ਲੋਕ–ਸੁਰਗ ਲੋਕ, ਮਾਤ ਲੋਕ ਅਤੇ ਪਤਾਲ ਲੋਕ। [23]ਚਾਰ ਜੁਗ–ਸਤਿਜੁਗ, ਤ੍ਰੇਤਾ, ਦ੍ਵਾਪਰ ਤੇ ਕਲਿਜੁਗ। [24]ਹੱਦ, ਸੀਮਾ। [25]ਸਹੀ ਪਾਠ–'ਚਾਰਿ ਬਹਾਲੀ'।

ਚਾਰੇ ਦੀਵੇ[1] ਚਹੁ ਹਥਿ[2] ਦੀਏ ਏਕਾ ਏਕੀ ਵਾਰੀਆ[3] ॥ ੧ ॥

ਮਿਹਰਵਾਨ ਮਧੁਸੂਦਨ[4] ਮਾਧੋ[5] ਐਸੀ ਸਕਤਿ ਤੁਮ੍ਹਾਰੀਆ[6] ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਾਹਿਬ ਪਰਵਰਦਗਾਰ ਜੀ ! ਮੈਂ ਤੇਰੀ ਸਾਜਸ ਕਿਆ ਗਣੀ[7], ਈਹਾ ਲੌ[8] ਮੇਰੀ ਪਹੁਚ ਕਹਾਂ ਹੈ ਜਿ ਤੇਰੇ ਕੀਏ ਕਾ ਸੁਮਾਰੁ ਕਹਿ ਸਕਉ, ਪਣੁ ਜੀ ਜੇਤਾ ਕੁ ਦਿਸਤਾ ਹੈ ਤੇਤਾ ਕੁ ਕਹੰਉ, ਜੇ ਤੁਧੁ ਭਾਵੈ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਹਾਂ, ਨਾਨਕ ! ਤੈਂ ਜਿ ਕਿਛੁ ਜਾਣਿਆ, ਦੇਖਿਆ ਹੈ ਸਿ ਕਹੁ" । ਕਹੈ, "ਤੈਂ ਨਵ ਖੰਡ ਪ੍ਰਿਥਮੀ ਕਰੀ ਹੈ, ਸਪਤ ਦੀਪ ਕੀਏ ਹੈਂ, ਚਉਦਹ ਭਵਣ ਕੀਏ ਹੈਂ, ਤੀਨਿ ਲੋਅ ਕੀਏ ਹੈਂ, ਚਾਰਿ ਜੁਗ ਕੀਏ ਹੈਂ, ਏਹ ਤੈਂ ਮਹਲਤਿ ਕੀਨੀ ਹੈ ਆਪਣੈ ਬੈਠਣੈ ਕੀ ਚਾਰਿ ਜੁਗਹੁ ਕੀ । ਚਉਕੀ ਹੈ ਜਾਗਣੈ ਕੀ । ਚਉਹਾਂ ਕੈ ਹਥਿ ਚਾਰੇ ਦੀਵੇ-ਬੇਦ ਕੀਏ ਹੈਂ । ਸਿਆਮੁ ਬੇਦੁ ਸਤਿਜੁਗ ਕੈ ਹਥਿ ਦੀਆ ਹੈ । ਰਿਗੁ ਵੇਦ ਤ੍ਰੇਤੇ ਜੁਗ ਕੈ ਹਥਿ ਦੀਆ ਹੈ; ਜੁਜਰੁ ਵੇਦੁ ਦੁਆਪਰਿ ਜੁਗਕੈ ਹਥਿ ਦੀਆ ਹੈ ਅਰੁ ਅਥਰਬਣੁ ਵੇਦੁ ਕਲਿਜੁਗ ਕੈ ਹਥਿ ਦੀਆ ਹੈ । ਅਪਣੀ ਅਪਣੀ ਵਾਰੀ ਇਨਹੁ ਜੁਗਹ ਏ ਦੀਪਕ ਜਲਾਏ ਜਿ ਇਸੁ ਮਹਲਤਿ ਮਹਿ ਤੇਲ ਕੇ ਦੀਪਕਿ[9] ਚਾਂਦਨਾ ਹੋਤਾ ਹੈ, ਤਿਉਂ ਜੁਗ ਮਹਿ ਚਾਂਦਨਾ ਤਉ ਹੋਤਾ ਹੈ ਜਬ ਬੇਦ ਸੁਨੀਤਾ ਹੈ; ਤਿਸੁ ਚਾਂਦਨਿ ਕਰਿ ਕਰਿ ਸੁਕਰਮ ਕਰਮ ਨਜਰਿ ਆਵਤੇ ਹੈਂ; ਜਿਉਂ ਮਹਲ ਕੈ ਦੀਵੈ ਜਲਿਐ ਮਹਲ ਕੀ ਵਸਤੁ ਠਵਰ ਠਵਰ ਕੀ ਨਜਰਿ ਆਵਤੀ ਹੈ ਤਿਉਂ ਬੇਦ ਤੇ ਸੁਕਰਮ ਕਰਮ ਨਜਰਿ ਆਵਤੇ ਹੈਂ, ਗਤਿ ਮੁਕਤਿ ਜਾਨੀਤੀ ਹੈ, ਨਰਕੁ ਸੁਰਗੁ ਜਾਨੀਤਾ ਹੈ । ਥਿਤਿ, ਵਾਰੁ, ਜੁਗਤਿ, ਕੀਮਤਿ, ਦਿਨੁ, ਮਾਸੁ[10], ਪਖੁ, ਪਹਰੁ ਨਜਰਿ ਆਵਤਾ ਹੈ । ਅਵਧ[11] ਕੀ ਕੀਮਤਿ ਜੀਆਂ ਖਾਣੀ ਕੀਮਤਿ ਜਿ ਕਿਛੁ ਤੈਂ ਰਚਿਆ ਹੈ ਪਸਾਰਾ[12] । ਤਿਸ ਕੀ ਕੀਮਤਿ ਬੇਦਿ ਕਰਿ ਕਰਿ ਜਾਨੀਤੀ ਹੈ । ਤੈਂ ਐਸੇ ਏ ਦੀਪਕ ਜੁਗਹੁ ਸਾਥਿ ਬਣਾਏ ਹੈਂ । ਮੈਂ ਏਹੁ ਬਿਸਮਾਦੁ ਦੇਖਿ ਕਰਿ ਹੈਰਾਨੁ ਹੋਇ ਰਹਿਆ ਹਾਂ । ਅਵਰੁ[13] ਜੀ, ਜਿ ਤੇਰਾ ਕਿ ਸੁਮਾਰੁ ਕਰਾਂ ਜੀ, ਮਿਹਰਵਾਨ ! ਤੇਰਾ ਨਾਮੁ ਮਧਸੂਦਨੁ ਮਾਧੋ ਥਾ ਅਰੁ ਅਬ ਤੇਰਾ ਨਾਮੁ ਅਲਹੁ ਹੂਆ । ਬੇਦ ਨੇ ਕਹਿ ਬਤਾਇਆ ਜਿ ਤੇਰਾ ਨਾਮੁ ਏਹੁ ਹੈ । ਤੇਰੀ ਐਸੀ ਕਲਾ ਹੈ । ਜਿ ਕਿਛੁ ਤੈ ਭਾਵੈ ਸਿ ਤੂੰ ਕਰਹਿ, ਤੇਰੀ ਸਕਤਿ ਐਸੀ ਹੈ । ਤੂੰ ਐਸਾ ਹੈਂ ਜੇ ਜਿਸ ਕਾ ਕਿਛੁ ਪਾਰੁ ਪਾਇਆ ਨਾਹੀਂ ਜਾਤਾ" । ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ ! ਮੇਰੀ ਆਗਿਆ ਹੈ ਜਿ ਤੂੰ ਮੇਰੇ ਰੂਪ ਕਾ ਸੁਮਾਰੁ ਕਰੁ" । ਬੋਲਹੁ ਭਾਈ ਜੀ ਸਗਲੇ ਰਾਮ ਰਾਮ ਰਾਮ ਵਾਹੁਗੁਰੂ ਸਚਾ । ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਬਹੁੜਿ ਬੇਨਤੀ ਕਰੀ ਜਿ:—

ਘਰਿ ਘਰਿ ਲਸਕਰੁ ਪਾਵਕੁ ਤੇਰਾ ਪਾਪੁ ਕਰੈ ਕੋਟਵਾਰੀ[14] ।

ਪੂੰਜੀ[15] ਮਾਰ ਪਵੈ ਨਿਤ ਮੁਦਗਰ[16] ਧਰਮੁ ਕਰੇ ਸਿਕਦਾਰੀ[17] ॥ ੨ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸਾਹਿਬ ਪਰਵਰਦ ਗਾਰਿ ਜੀ ! ਜਿਤਨੇ ਜੀਵ ਹੈਂ, ਜਿਤਨੀਆਂ

---

[1]ਚਾਰ ਵੇਦ—ਰਿਗ, ਯਜੁਰ, ਸਾਮ ਤੇ ਅਥਰਵ । [2]ਚਾਰ ਜੁਗਾਂ ਦੇ ਹੱਥਾਂ ਵਿਚ । [3]ਸਹੀ ਪਾਠ—'ਏਕਾ ਏਕਾ ਵਾਰੀ ।' [4]ਮਧੁ (ਦੈਂਤ) ਨੂੰ ਸੂਦਨ (ਮਾਰਨ) ਵਾਲਾ (ਹਰਿ) । [5]ਮਾਧਵ, ਪਰਮੇਸ੍ਵਰ । [6]ਸਹੀ ਪਾਠ—ਤੁਮਾਰੀ ।' [7]ਗਿਣਾਂ । [8]ਏਥੋਂ ਤਕ । [9]ਦੀਵੇ ਨਾਲ । [10]ਮਹੀਨਾ । [11]ਸਮੇਂ ਦੀ ਹੱਦ । [12]ਪਸਾਰ, ਫੈਲਾਉ (ਸੰਸਾਰ ਦਾ) । [13]ਔਰ, ਹੋਰ । [14]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਏਥੇ ਇਹ ਤੁਕ ਇਉਂ ਹੈ—'ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ' । ਅਰਥਾਤ-ਘਰਿ ਘਰਿ (ਹਰੇਕ ਸ਼ਰੀਰ ਵਿਚ) ਤੇਰਾ ਪਾਵਕ (ਪਾਇਕ—ਪੈਦਲ) ਲਸ਼ਕਰ ਹੈ ਤੇ ਧਰਮ ਰਾਜਾ ਸਭਨਾਂ ਉਤੇ ਸਿਕਦਾਰੀ (ਸਰਦਾਰੀ) ਕਰਦਾ, ਅਥਵਾ ਹੁਕਮ ਚਲਾਉਂਦਾ ਹੈ । [15]ਰਾਸ, ਪੂੰਜੀ । [16]ਮੋਹਲਾ । [17]ਇਹ ਤੁਕ ਗੁਰਬਾਣੀ ਦੇ ਅਨੁਸਾਰ ਇਸ ਸ਼ਬਦ ਦੇ ਚੌਥੇ ਅੰਕ ਦੀ ਪਹਿਲੀ ਤੁਕ ਹੈ, ਤੇ ਓਥੇ ਇਸਦਾ ਤੁਕਾਂਤ ਹੈ:—ਪਾਪੁ ਕਰੇ ਕੋਟਵਾਰੀ । ਲੇਖਕ ਨੇ ਏਥੇ ਬਦਲ ਕੇ ਐਵੇਂ ਦੂਜੇ ਅੰਕ ਨਾਲ ਜੋੜ ਦਿਤੀ ਹੈ ।

ਜੂਨੀ ਹੈਂ, ਏਨ੍ਹਾਂ ਤੇਰੀਆਂ ਖਾਣੀ, ਖੰਡਾਂ ਮਹਿ ਤਿਸੁ ਜੀਅ ਜੀਅ ਸਾਥਿ ਘਰਿ ਘਰਿ ਤੇਰਾ ਪਾਇਕੁ[1] ਹੈ, ਜੀਅ ਜੀਅ ਸਾਥਿ ਪਾਪੁ ਜਿ ਹੈ ਸਿ ਇਨਾਂ ਜੀਆਂ ਖਾਣੀ ਖੰਡਾ ਕੀ ਕੋਟਵਾਰੀ[2] ਕਰਤਾ ਹੈ। ਸਿਕਦਾਰੁ[3] ਤੇਰੀਆਂ ਖਾਣੀ ਖੰਡਾਂ ਦਾ ਰਾਜਾ ਧਰਮੁ ਹੈ। ਪੂੰਜੀ ਅਰੁ ਖਜਾਨਾ ਪਾਪੁ ਪੁੰਨ ਦਾ ਜੀਅ ਜੀਅ ਕਾ ਤੇਰਾ ਪਾਇਕੁ ਅਰੁ ਕੋਟਵਾਰੀ ਰਾਜੇ ਧਰਮ ਪਹਿ ਲਿਜਾਇ ਖਜਾਨਾ ਪਹੁਚਾਵਤਾ ਹੈ; ਤਿਨ ਕੇ ਤਪਾਵਸ[4] ਊਪਰਿ ਰਾਜਾ ਧਰਮੁ ਰਖਿਆ ਹੈ। ਮੈਂ ਏਹੁ ਤੇਰਾ ਤਪਾਵਸੁ ਤਮਾਸਾ ਦੇਖਿ ਕਰਿ ਹੈਰਾਨਿ ਹੋਆ ਹਾਂ ਜਿ ਏ ਸਾਹਿਬ ਮਿਹਰਵਾਨ! ਤੇਰੀ ਏਤੀ ਸਕਤਿ ਹੈ, ਤੈਂ ਐਸੀ ਕਲਾ ਬਣਾਈ ਹੈ"। ਤਬ ਸ੍ਰੀ ਪਾਰਬ੍ਰਹਮੁ ਜੀ ਸੁਣਤਾ ਜਾਇ ਅਰੁ ਗੁਰੂ ਬਾਬਾ ਨਾਨਕੁ ਸਾਹਿਬ ਜੀ ਕੀ ਸਿਫਤਿ ਕਰਤਾ ਜਾਇ। ਤਬ ਪਰਵਰਦਗਾਰਿ ਕਹਿਆ ਜਿ, "ਏ ਨਾਨਕ! ਤੂੰ ਕਹੁ, ਮੈਂ ਭਾਵਤਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਯਾ ਸਾਹਿਬ ਮਿਹਰਵਾਨ!

ਧਰਤੀ ਦੇਗ ਚੜੈ[5] ਇਕ ਵੇਰਾ ਭਾਗੁ ਤੇਰਾ ਭੰਡਾਰੀ[6] ॥
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮਾਰੀ[7] ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਨਿਰੰਜਨ ਨਿਰੰਕਾਰ ਜੀ! ਇਤਨੇ ਜੀਅ ਤੈਂ ਪੈਦਾ ਕੀਏ ਹੈਂ ਤਿਨ ਕਾ ਸੁਮਾਰੁ ਕਿਛੁ ਨਾਹੀਂ। ਤਿਨ ਕਾ ਅਹਾਰੁ ਤੂਹੈ ਪਹੁਚਾਵਤਾ ਹੈਂ। ਕਿਸੁ ਭਾਂਤਿ ਕਰਿ ਕਰਿ ਤੈਂ ਧਰਤੀ ਦੇਗ ਕੀਨੀ ਹੈ ਅਰੁ ਭਾਗੁ ਤੈਂ ਭੰਡਾਰੀ ਕੀਆ ਹੈ। ਜਿਉਂ ਜਿਉਂ ਤੇਰਾ ਹੁਕਮੁ ਹੋਂਦਾ ਹੈ ਤਿਉਂ ਤਿਉਂ ਉਨਾ ਕੰਉ ਅਹਾਰੁ ਪਹੁਚਤਾ ਹੈ। ਭਾਗੀ ਲਾਗੀ ਕਿਸੇ ਚੰਗੇਰਾ ਕਿਸੇ ਮੰਦੇਰਾ; ਪਣੁ ਜੀ ਜਿ ਪਹੁਚਿਆ ਸਿ ਤੇਰੀ ਨਜਰਿ ਵਿਚਦੋ[8] ਪਹੁਚਿਆ। ਉਜਰੁ ਕਰੈ ਸਿ ਝੂਠਾ। ਸਾਹਿਬ ਕੀ ਦਾਤਿ ਨਾਲਿ ਕਿਆ ਚਲੈ, ਜੇ ਕਿਛੁ ਦੇ ਸੁ ਪਰਵਾਣੁ"। ਕਹੈ "ਜੀ, ਮੈਂ ਏਹੀ ਵਿਸਮਾਦੁ ਤੇਰੀ ਕੁਦਰਤਿ ਕਾ ਦੇਖਿ ਕਰਿ ਹੈਰਾਨੁ ਹੋਆ ਹਾਂ"। ਤਬ ਸਿਰਜਨਹਾਰ ਕਹਿਆ ਜਿ, "ਏ ਨਾਨਕ! ਤੂੰ ਮੇਰਾ ਢਾਢੀ ਹੈਂ, ਤੂ ਕਹੁ ਮੈਂ ਸੁਨਤਾ ਹਾਂ"। ਤਬ ਗੁਰੂ ਬਾਬੇ ਨਾਨਕ ਬਹੁਤਿ ਸਿਫਤਿ ਸਾਹਿਬ ਜੀ ਕੀ ਕਰੀ ਜਿ, "ਯਾ ਸਾਹਿਬ:—

ਨਾ ਸਾਬੂਰੁ[9] ਹੋਵੈ ਫਿਰਿ ਮੰਗੈ ਨਾਰਦੁ[10] ਕਰੇ ਖੁਆਰੀ ॥
ਲਬੁ ਅਧੇਰਾ ਬੰਦੀਖਾਨਾ[11] ਅਉਗਣ ਪੈਰਿ ਲੁਹਾਰੀ[12] ॥੪॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਨਿਰੰਜਨ ਨਿਰੰਕਾਰ ਜੀ! ਏਤਨੇ ਜੀਅ ਤੈਂ ਪੈਦਾ ਕੀਏ ਹੈਂ ਤਿਨਕਾ ਸੁਮਾਰੁ ਕਿਛੁ ਨਾਹੀਂ, ਤਿਨਕਾ ਅਹਾਰੁ ਤੂਹੈ ਪਹੁਚਾਵਤਾ ਹੈਂ। ਤੇਰੇ ਦਿਤੇ ਊਪਰਿ ਨ ਰਹੈ; ਨਾ ਸਾਬੂਰੁ ਹੋਵੈ ਤੇਰੇ ਦਿਤੇ ਊਪਰਿ; ਸਬੂਰੀ[13] ਨ ਕਰੈ, ਨਾ ਸਾਬੂਰੁ ਹੋਵੈ; ਫਿਰਿ ਹੋਰੁ ਹੋਰੁ ਮੰਗੈ, ਨਾ ਸਾਬੂਰੀ ਕਰੈ; ਸੋ ਕਿਛੁ ਨ ਪਾਵੈ, ਖਰਾਬੁ ਹੋਵੈ। ਤਿਸੁ ਕੰਉ ਤੂੰ ਉਠਾਇ ਲਬ[14] ਕੀ ਅੰਧੇਰੀ ਮਹਿ ਬੰਦੀਖਾਨੈ ਦੇਤਾ ਹੈਂ; ਉਹੁ ਲਬ ਕਾ ਮਾਰਿਆ ਅਵਗਣ ਹੀ ਕਰਤਾ ਹੈ; ਤਿਨਹੁ ਅਵਗਣਹੁ ਕੀਆਂ ਉਸ ਕੀ ਪੈਰੀਂ ਬੇੜੀਆਂ ਪੜਤੀਆਂ ਹੈਂ; ਉਹੁ ਬਧਾ ਜੂਨੀ ਮਹਿ ਨਰਕੁ ਭੁੰਚਤਾ ਹੈ। ਤਿਸੁ ਕਾ ਏਹੁ ਹਵਾਲੁ ਕਰਤਾ ਹੈਂ। ਮੈਂ ਏਸੁ ਕੁਦਰਤਿ ਤੇਰੀ

---

[1]ਪੈਦਲ। (ਅ) ਸੇਵਕ। [2]ਕੋਤਵਾਲ ਦਾ ਕੰਮ। [3]ਸਰਦਾਰ। [4]ਨਿਆਇ, ਇਨਸਾਫ਼। [5]ਸਹੀ ਪਾਠ—'ਮਿਲੈ'। [6]ਇਹ ਤੁਕ ਦੂਜੇ ਪਦੇ ਦੀ ਦੂਜੀ ਤੁਕ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ। [7]ਸ੍ਰੀ ਗੁਰੂ ਗ੍ਰੰਥ ਅਨੁਸਾਰ ਇਹ ਚਉਥੇ ਪਦੇ ਦੀ ਦੂਜੀ ਤੁਕ ਹੈ। [8]ਵਿਚੋਂ ਦੀ। [9]ਸਬਰ ਨਹੀਂ ਜਿਸ ਵਿਚ, ਬੇ-ਸਬਰਾ। [10]ਨਾਰਦ ਮੁਨੀ ਵਾਂਗੂ ਫਿਰਤੂ ਮਨ। [11]ਜੇਲਖ਼ਾਨਾ। ਕੈਦਖ਼ਾਨਾ। [12]ਲੋਹੇ ਦੀ ਬੇੜੀ, ਅਰਥਾਤ—ਅਵਗੁਣ ਰੂਪ ਲੋਹੇ ਦੀ ਬੇੜੀ ਪੈਰਾਂ ਵਿਚ ਪਈ ਹੈ। ਇਹ ਦੋਵੇਂ ਤੁਕਾਂ ਗੁਰਬਾਣੀ ਦੇ ਕ੍ਰਮ ਅਨੁਸਾਰ ਤੀਜੇ ਪਦੇ ਦੀਆਂ ਹਨ, ਪਰ ਏਥੇ ਚੌਥੇ ਅੰਕ ਵਿੱਚ ਰਖੀਆਂ ਹਨ। [13]ਸੰਤੋਖ। [14]ਲਾਲਚ।

ਉ ਦੇਖਿ ਕਰਿ ਹੈਰਾਨੁ ਹਾਂ"। ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਏ ਨਾਨਕ ! ਕਲੀ ਕਾਲ ਮਹਿ ਕਿਆ ਆ, ਕਹੁ ਦਿਖਾ"। ਤਬ ਗੁਰੂ ਬਾਬੇ ਨਾਨਕ ਜੀ ਸਿਫਤਿ ਸਾਹਿਬ ਕੀ ਕਰੀ ਜਿ:--

ਆਦਿ ਪੁਰਖ[1] ਕਉ ਅਲਹੁ[2] ਕਹੀਐ ਸੇਖਾਂ ਆਈ ਵਾਰੀ[3] ॥
ਦੇਵਲ[4] ਦੇਵਤਿਆਂ ਕਰੁ[5] ਲਾਗਾ ਐਸੀ ਕੀਰਤਿ[6] ਚਾਲੀ ॥੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਨਿਰੰਜਨ ਨਿਰੰਕਾਰ ਜੀ ! ਤੂੰ ਆਦਿ ਪੁਰਖੁ, ਪਰੁ ਜੀ ਤੈਂ ਆਦਿ ਪੁਰਖ ਤੇ ਨਾਉਂ ਅਲਹੁ ਧਰਾਇਆ। ਆਦਿ ਪੁਰਖ ਕੰਤੂ ਲੋਕੁ ਅਲਹੁ ਕਹਣੇ ਲਾਗੇ। ਅਰੁ ਸੇਖਾਂ ਦਾ ਤੈਂ ਅਮਰੁ[7] ਕੀਆ ਅਰੁ ਦੇਵਤਿਆਂ ਕੇ ਸਿਰਿ ਤੈਂ ਸੇਖਾਂ ਕਾ ਕਰੁ[8] ਲਗਾਇਆ। ਤੇਰੇ ਜਿ ਦਿਵਾਲੇ[9] ਥੇ ਸੇ, ਜਮਨਾ ਸ੍ਰੀ ਠਾਕਰ ਕਾ ਦਿਵਾਲੁ ਅਰੁ ਗੰਗਾ ਹਰਿ ਰਾਇ ਕਾ ਦਿਵਾਲੁ। ਜਿਤਨੇ ਤੀਰਥ ਹੈਂ ਤਿਤਨੇ ਤੇਰੇ ਦਿਵਾਲੇ ਹੈਂ, ਤਿਨ੍ਹਾਂ ਕੈ ਸਿਰਿ ਤੈ ਤੁਰਕਹੁ ਕਾ ਕਰੁ ਲਗਾਇਆ ਹੈ। ਮੈਂ ਏਹੁ ਤੇਰੀ ਕੁਦਰਤਿ ਦੇਖਿ ਕਰਿ ਹੈਰਾਨੁ ਹੋਆ ਹਾਂ, ਜਿ ਤੈਂ ਐਸੀ ਕੀਰਤਿ ਚਲਾਈ, ਤੇਰੀ ਐਸੀ ਸਕਤਿ ਹੈ, ਜਿ ਹੋਰ ਤੇ ਹੋਰੁ ਕਰਿ ਦਿਖਾਵਤਾ ਹੈਂ"। ਤਬ ਸ੍ਰੀ ਪਾਰਬ੍ਰਹਮ ਪਰਮੇਸੁਰ ਜੀ ਕਹਿਆ ਜਿ, "ਏ ਨਾਨਕ ! ਐ ਜਿ ਕੀਆ ਹੈ ਸਿ ਤੂ ਕਹੁ"। ਤਬ ਗੁਰੂ ਬਾਬੇ ਨਾਨਕ ਸਿਫਤਿ ਸਾਹਿਬ ਕੀ ਕਹਿ ਵਖਾਨੀ ਜਿ:–

ਕੂਜਾ ਬਾਂਗ ਨਿਵਾਜ ਮੁਸਲਾ[10] ਨੀਲ ਰੂਪ ਬਨਵਾਰੀ[11] ॥
ਏਕੋ ਮੀਆਂ[12] ਸਭਨਾ ਜੀਆ ਬੋਲੀ ਅਵਰ ਤੁਮਾਰੀ[13] ॥ ੬ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਸਿਫਤਿ ਸਾਹਿਬ ਕੀ ਕਰੀ ਜਿ, "ਏ ਸ੍ਰੀ ਠਾਕੁਰ ਜੀ ! ਤੂੰ ਉਹੀ ਠਾਕੁਰੁ ਜਿਨਿ ਗੋਕਲਿ, ਮਥੁਰਾ, ਬਿੰਦ੍ਰਾਬਨ ਮਹਿ ਖੇਲ ਕੀਏ ਹੈਂ, ਬੈਸਨੋ ਧਰਮ ਚਲਾਏ ਥੇ, ਤੇਰੋ ਨਾਮੁ ਕਾਨੁ ਕ੍ਰਿਸਨੁ ਬਨਵਾਰੀ ਥਾ, ਅਬ ਤੈਂ ਏਹੁ ਨਾਮੁ ਧਰਾਇਆ ਅਲਹੁ-ਖੁਦਾਇ। ਅਰੁ ਅਬ ਏਹਿ ਬਸਤ੍ਰ ਪਹਿਰੇ ਹੈਂ ਨੀਲ ਬਸਤ੍ਰ ਕੀਏ, ਕੂਜਾ ਆਸਾ[14] ਲੀਏ, ਬਾਂਗ ਨਿਵਾਜ ਮੁਸਲਾ ਲੀਏ, ਏਹਿ ਬਸਤ੍ਰ ਪਹਿਰਿ ਕਰਿ ਤੂੰ ਅਬ ਬੈਠਾ ਹੈਂ। ਪਣੁ ਜੀ, ਤੂੰ ਉਹਿ ਮੀਆਂ ਜਿ ਕਹਾਵਦਾ ਹੈਂ ਸਿ ਤੂੰ ਓਹੋ ਮੀਆਂ ਹੈਂ, ਸਭਨਾਂ ਕਾ ਏਕੋ ਸੋਈ ਹੈ ਮੀਆਂ। ਪਣੁ ਇਬ[15] ਤੈ ਬੋਲੀ ਵਟਾਈ ਹੈ, ਤੁਰਕ ਰੂਪੁ ਤੈਂ ਧਰਾਇਆ ਹੈ। ਮੈਂ ਏਹੁ ਤੇਰੀ ਕੁਦਰਤਿ ਦੇਖਿ ਕਰਿ ਬਿਸਮਾਦੁ ਹੂਆ ਹੰਤੂ, ਹੈਰਾਨੁ ਰਹਿਆ ਹੰਉ ਤੇਰੇ ਚਲਿਤ੍ਰ ਦੇਖਿ ਕਰਿ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ ਸਚਾ।

ਤਬ ਸਾਹਿਬ ਪਰਵਰਦਗਾਰੁ ਸਿਫਤਿ ਆਪਣੀ ਨਾਨਕ ਤੇ ਸੁਨਿ ਸੁਨਿ ਕਰਿ ਖੁਸੀ ਹੋਆ। ਤਬ ਗੁਰੂ ਬਾਬੇ ਨਾਨਕ ਜੀ ਸਿਫਤਿ ਕਹੀ ਸਾਹਿਬ ਕੀ। ਤਬ ਸਾਹਿਬ ਜੀ ਬੋਲੇ ਜਿ, "ਏ ਨਾਨਕ ! ਸਾਬਾਸਿ ਤੇਰੈ ਤਾਂਈਂ, ਤੈਂ ਜੈਸੀ ਥੀ ਤੈਸੀ ਕਹੀ, ਮੇਰੀ ਸਿਫਤਿ ਤੈਂ ਈਹਾ ਜਾਨੀ ਹੈ"। ਤਬ ਗੁਰੂ ਬਾਬੇ ਨਾਨਕ ਬੇਨਤੀ ਕਰੀ ਜਿ, "ਏ ਨਿਰੰਜਨ ਨਿਰੰਕਾਰ ਜੀ–

ਤੂੰ ਸੁਲਤਾਨੁ ਸਾਹਾਂ ਪਤਿ[16] ਸਾਹਿਬੁ ਕੁਦਰਤਿ ਕਉਣ ਹਮਾਰੀਆ[17] ॥
ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮਾਰੀਆ[19] ॥ ੭ ॥

---

[1]ਪਰਮੇਸੁਰ, ਅਕਾਲ ਪੁਰਖ। [2]ਅੱਲਾਹ। [3]ਅਮਲਦਾਰੀ। [4]ਦੇਵਾਲਜ-ਸ਼ਿਵਾਲਜ, ਠਾਕੁਰਦੁਆਰੇ ਆਦਿ ਦੇਵਤਿਆਂ ਦੇ ਮੰਦਿਰ। [5]ਰਾਜ ਕਰ ਜਜ਼ੀਆ, (ਟੈਕਸ), ਜੋ ਮੁਸਲਮਾਨ ਹਾਕਮਾਂ ਨੇ ਉਸ ਸਮੇਂ ਹਿੰਦੁਸਤਾਨ ਵਿਚ ਹਿੰਦੂਆਂ ਦੇ ਧਰਮ–ਮੰਦਿਰਾਂ ਉਤੇ ਲਗਾਇਆ ਸੀ। [6]ਜਸ, ਵਡਿਆਈ। [7]ਅਮਲਦਾਰੀ। [8]ਰਾਜ-ਕਰ ਟੈਕਸ। [9]ਦੇਵਾਲਜ, ਦੇਵ–ਮੰਦਰ। [10]ਸਫ, ਫੂਹੜੀ ਜਿਸ ਦੇ ਉਤੇ ਬੈਠ ਕੇ ਨਮਾਜ਼ ਪੜ੍ਹੀਦੀ ਹੈ। [11]ਬਨਵਾਰੀ (ਵਾਹਿਗੁਰੂ) ਨੇ ਇਸਲਾਮੀ ਰੂਪ ਵਿਚ ਹੋ ਕੇ ਨੀਲਾ ਬਾਣਾ ਧਾਰਨ ਕਰ ਲਇਆ ਹੈ। [12]ਸਹੀ ਪਾਠ–'ਘਰਿ ਘਰਿ ਮੀਆ'। [13]ਮੀਆਂ ਮਸ਼ਹੂਰ ਹੋਣ ਤੇ ਤੁਹਾਡੀ ਬੋਲੀ ਵੀ ਅਵਰ (ਹੋਰ) ਹੀ ਹੋ ਗਈ ਹੈ। [14]ਆਸਾ, ਮੁਸੱਲਾ। [15]ਹੁਣ। [16]ਸਹੀ ਪਾਠ–'ਜੇ ਤੂ ਮੀਰ ਮਹੀਪਤਿ'। [17]ਸਹੀ ਪਾਠ–'ਹਮਾਰੀ'। [18]ਸਹੀ ਪਾਠ–'ਤੁਮਾਰੀ'।

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਪਰਵਰਦਗਾਰ ਜੀ, ਸਾਹਾਂ ਪਾਤਸਾਹਾਂ ਮਹੀਪਤਿ[1] ! ਤੂੰ ਸਚਾ ਸੁਲਤਾਨੁ[2], ਮੇਰੀ ਕਵਣ ਕੁਦਰਤਿ[3] ਹੈ ਜਿ ਤੇਰੀ ਸਿਫਤਿ ਕਰਿ ਸਕੰਉ, ਜੀ ਮਿਹਰਵਾਨ ! ਚਾਰੇ ਕੁੰਟਾਂ ਤੇਰੀ ਬੰਦਗੀ-ਸਲਾਮੁ ਕਰਤੀਆਂ ਹੈਂ । ਅਰੁ ਘਰਿ ਘਰਿ ਤੇਰੀ ਸਿਫਤਿ ਹੋਤੀ ਹੈ । ਯਾ ਸਾਹਿਬ ! ਮੈਂ ਕਉਣੁ ਚੀਟੀ[4] ਹੰਉ[5] ਜਿ ਤੇਰੀ ਸਿਫਤਿ ਕਰਿ ਸਕੰਉ । ਉਨ੍ਹਾਂ ਲੋਕਾਂ ਪਾਹਿ ਤੇ[6] ਸੁਣਿ ਸੁਣਿ ਬਾਤ ਮੈਂ ਭੀ ਕਹਤਾ ਹੰਉ । ਜੇ ਤੁਧੁ ਭਾਵੈ ਤਾਂ ਖੁਸੀ ਹੋਹਿ ਨਾਹੀਂ ਤਾਂ ਮੇਰੀ ਕਵਣ ਕੁਦਰਤਿ ਹੈ ਜਿ ਤੇਰੀ ਸਿਫਤਿ ਕਰਿ ਸਕੰਉ" । ਜਬ ਏਹੁ ਬਾਤ ਬਾਬੇ ਨਾਨਕ ਗਰੀਬੀ ਕੀ ਕਹੀ ਤਾਂ ਸਾਹਿਬੁ ਖੁਸੀ ਹੂਆ । ਸਾਹਿਬ ਕਾ ਨਾਮੁ ਗਰਬੁ ਪਰਹਾਰੀ[7] ਗਰੀਬ ਨਿਵਾਜੁ ਬਾਬੇ ਨਾਨਕ ਜਿ ਗਰੀਬੀ ਬੋਲੀ ਤਬ ਗਰੀਬਿ ਨਿਵਾਜੁ ਸਾਹਿਬੁ ਬਾਬੇ ਨਾਨਕ ਕੰਉ ਨਿਵਾਜਤਾ ਹੈ, ਬਖਸੀਸ ਦੇਤਾ ਹੈ । ਕਿਆ ਕਹਤਾ ਹੈ ? ਕਹੈ, "ਨਾਨਕ ! ਮੈਂ ਤੇਰੈ ਉਪਰਿ ਮਿਹਰਵਾਨੁ ਹਾਂ । ਤੂੰ ਕਿਛੁ ਮੁਝ ਪਾਸ ਤੇ ਮਾਂਗਿ ਲੇਹਿ । ਜਿ ਕਿਛੁ ਮੰਗਣਾ ਹੈ ਸਿ ਤੂੰ ਮਾਂਗੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਮੈਂ ਮੰਗਤਾ ਹੰਉ[8] । ਜਿ ਕਿਛੁ ਮੰਗਤਾ ਹਾਂ ਸਿ ਮਿਲੈ" । ਤਬ ਸਾਹਿਬੁ ਦੇਤਾ ਹੈ, ਸੇਵਕੁ ਮੰਗਤਾ ਹੈ । ਬੋਲਹੁ ਵਾਹੁਗੁਰੂ । ਸਾਹਿਬ ਤੁਠੇ ਤੇ ਕਿਆ ਮੰਗਿ ਲੀਆ :-

ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾਰੀਆ[9] ॥
ਨਾਨਕ ਨਾਮੁ ਮਿਲੈ ਵਡਿਆਈ ਮੇਕਾ[10] ਘਰੀ ਸਮਾਰੀਆ[11] ॥੮॥੧॥੮॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਆਪਣੇ ਸਾਹਿਬ ਤੇ ਦਾਨੁ ਮੰਗਿਆ ਜਿ, "ਏ ਸਾਹਿਬ ਜੀ ! ਤੀਰਥ ਉਪਰਿ ਕਿਛੁ ਪੁੰਨ ਦਾ ਜੋਗੁ ਪੂਜਾ ਜਿ ਹੋਤੀ ਹੈ, ਤਿਸ ਕੇ ਫਲ ਤੇ ਕਿਛੁ ਲਾਹਾ ਦੇਣਾ, ਦਿਨ ਦਿਨ ਕੈ ਬਿਖੈ ਸਿੰਮ੍ਰਿਤਿ ਪੜੇ ਕਾ ਜਿ ਪੁੰਨੁ ਹੈ ਤਿਸੁ ਕੇ ਫਲ ਕਾ ਕਿਛੁ ਲਾਹਾ ਦਿਨ ਦਿਨ ਕੈ ਬਿਖੈ ਦੇਣਾ । ਅਰੁ ਜੀ ਏਹੁ ਵਡਿਆਈ ਦੇਹਿ ਜਿ ਤੇਰਾ ਨਾਮੁ ਹੀ ਸਿਮਰਤਾ ਰਹਾਂ । ਬਿਨਾਂ ਨਾਮ ਅਵਰੁ ਕਿਛੁ ਜੀਇ[12] ਨ ਬਸੈ, ਏਹੀ ਵਡਿਆਈ ਜੀ, ਤੂੰ ਮੁਝ ਨੋ ਦੇਹਿ ਜੀ !" ਕਹੀ, "ਨਾਨਕ ! ਕਿਛੁ ਅਵਰੁ ਭੀ ਤੂੰ ਮਾਂਗੁ" । ਕਹੈ, "ਜੀ, ਏਕ ਘੜੀ ਕਾ ਦਸਵਾਂ ਭਾਉ[13] ਤੂੰ ਮੇਰੈ ਹਿਰਦੇ ਵਸਾਇ, ਇਹਿ ਵਡਿਆਈ ਦੇਹਿ । ਤਾਂ ਮੈਂ ਏਹੀ ਨਿਧਾਨ ਪਾਏ ਜਿ ਏਕ ਘੜੀ ਕਾ ਦਸਵਾਂ ਭਾਉ ਤੇਰਾ ਨਾਮੁ ਹਿਰਦੈ ਰਹੈ" । "ਏ ਨਾਨਕ ! ਤੂੰ ਘੜੀ ਕਾ ਦਸਵਾਂ ਭਾਉ ਕਹਤਾ ਹੈਂ, ਪਰ ਤੂੰ ਅਠੇ ਪਹਰਿ ਮੇਰੈ ਹਿਰਦੇ ਹੋਤਾ ਹੈਂ ਅਰੁ ਹੰਉ[14] ਤੇਰੈ ਹਿਰਦੈ ਮਹਿ ਹੋਤਾ ਹੰਉ[15]" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਸਾਉ[16] ਸਚੇ ਸਾਹਿਬ ਮਿਹਰਵਾਨ ਕਾ" । ਤਬ ਜਗੁ ਨਿਸਤਾਰਨਿ ਕੀ ਨਿਮਿਤਿ ਗੁਰੂ ਬਾਬਾ ਨਾਨਕੁ ਜੀ ਸਚੇ ਮਿਹਰਵਾਨ ਈਹਾਂ ਜੁਗ ਮਹਿ ਭੇਜਿਆ । ਬੋਲਹੁ ਰਾਮ ਰਾਮ ਰਾਮ ਵਾਹੁ ਗੁਰੂ ਸਚਾ ।

**ਸਲੋਕੁ**[17] ॥

ਏਕ ਨਿਮਖ ਹਰਿ ਸਿਮਰੀਐ ਮਨ ਕਾ ਹੋਇ ਉਧਾਰੁ ॥
ਸਿਮਰਿ ਸਿਮਰਾਵੈ ਸੁਣੈ ਨਾਉ ਦਾਸ ਨਾਨਕ ਤਿਸੁ ਬਲਿਹਾਰੁ ॥ ੧ ॥

---

[1]ਪ੍ਰਿਥਵੀ ਦਾ ਪਤੀ, ਸੰਸਾਰ ਦਾ ਸੁਆਮੀ । [2]ਬਾਦਸ਼ਾਹ, ਸਮ੍ਰਾਟ । [3]ਤਾਕਤ । [4]ਕੀੜੀ । [5]ਅਹੈ, ਹਾਂ । [6]ਪਾਸ ਤੇ, ਪਾਸੋਂ, ਕੋਲੋਂ । [7]ਗਰਬ (ਅਹੰਕਾਰ) ਦਾ ਪ੍ਰਹਾਰ (ਨਾਸ਼) ਕਰਨ ਵਾਲਾ । [8]ਹਾਂ । [9]ਸਹੀ ਪਾਠ-ਦਿਹਾੜੀ ।' [10]ਹਰ ਇਕ, ਹਰੇਕ । [11]ਸਹੀ ਪਾਠ-ਮੇਕਾ ਘੜੀ ਸਮ੍ਹਾਲੀ ।' [12]ਜੀ ਵਿਚ, ਹਿਰਦੇ ਵਿਚ । [13]ਭਾਗ, ਹਿੱਸਾ । [14]ਮੈਂ । [15]ਹਾਂ । [16]ਪ੍ਰਸਾਦ, ਮੇਹਰ । [17]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

ਬੋਲਹੁ ਭਾਈ ਜੀ ਵਾਹੁ ਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੩੯॥

# ਗੁਰੂ ਜੀ ਪਾਰਬ੍ਰਹਮ ਦੀ ਦਰਗਾਹ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਦਰਗਾਹ ਤੇ[1] ਗੁਰੂ ਬਾਬਾ ਨਾਨਕੁ ਮਕੇ ਆਇਆ, ਆਇ ਕੈ ਸੈਂਸਾਰ ਕਾ ਤਮਾਸਾ ਦੇਖਿ ਕਰਿ ਫੇਰਿ ਬਿਸਮੈ[2] ਹੋਇ ਗਇਆ । ਤਬ ਫੇਰਿ ਬਾਬਾ ਨਾਨਕੁ ਦਰਗਾਹਿ[3] ਬੁਲਾਇਆ, ਲੈ ਜਾਇ ਖੜਾ ਕੀਆ ਹਾਜਰੁ । ਤਬ ਹੁਕਮੁ ਕਰਤੇ ਪੁਰਖ ਕਾ ਹੋਇਆ ਜਿ, "ਏ ਨਾਨਕ ! ਏਹੁ ਜਿ ਸੈਂਸਾਰ ਮੈਂ ਕੀਆ ਹੈ ਸਿ ਦੁਖੁ ਸੁਖੁ ਭੁੰਚਣ[4] ਕਉ ਕੀਆ ਹੈ । ਬਾਰੀ ਦੁਖੁ ਆਵਤਾ ਹੈ ਬਾਰੀ ਸੁਖੁ ਆਵਤਾ ਹੈ[5] । ਸੈਂਸਾਰੁ ਜਿ ਹੈ ਸਿ ਦੁਖੁ ਭੀ ਭੋਗਤਾ ਹੈ ਅਰੁ ਸੁਖੁ ਭੀ ਭੋਗਤਾ ਹੈ । ਜੈਸੇ ਕਰਮ ਕਰਤਾ ਹੈ ਤਿਸੁ ਕੰਉ ਹਮ ਈਹਾਂ ਆਣਿ ਹਿਸਾਬੁ ਲੇਤੇ ਹੈਂ; ਅਰੁ ਜਿ ਕੋਈ ਮੇਰਾ ਸੇਵਕੁ ਹੋਤਾ ਹੈ ਸਿ ਦੁਖੁ ਆਏ ਕੰਉ ਨਾਹੀ ਸਹਿ ਸਕਤਾ । ਤਿਸ ਕਾ ਦੁਖੁ ਓਹੁ ਹਉਂ ਕਟਤਾ ਹਉਂ; ਪਣੁ ਉਹੁ ਦੁਖੁ ਈਹਾਂ ਭੁਗਾਵਤਾ ਹਉਂ, ਜਾਤਾ ਨਾਹੀ । ਜੇ ਤੂੰ ਉਹੁ ਦੁਖੁ ਸਹਹਿੰ ਤਉਂ ਈਹਾਂ ਦੁਖੁ ਨ ਪਾਹਿਗਾ, ਅਰੁ ਜੇ ਊਹਾਂ ਦੁਖੁ ਸਾਧਿ[6] ਆਵਹਿਗਾ, ਤਬ ਈਹਾਂ ਦੁਖੁ ਨ ਪਾਵਹਿਗਾ । ਜੋ ਤੁਮ ਚਾਹੀਤਾ ਹੈ ਸਿ ਇਬ[7] ਤੂੰ ਮਾਂਗ ਲੇਹਿ" । ਤਬ ਗੁਰੂ ਬਾਬਾ ਨਾਨਕੁ ਜੀ ਸਿਫਤੀ ਬਾਣੀ ਬੋਲਿ ਉਠਾ ਰਾਗ ਆਸਾ[8] ਮਹਿ, ਦਰਗਾਹ ਸਾਹਿਬ ਕੀ ਮਹਿਮਾ ਕਹਣੈ ਲਾਗਾ ਜਿ:–

ਤੁਧੁ ਵਿਸਰਿਐ[9] ਦੁਖੁ ਬਹੁਤਾ ਲਾਗੈ ॥ ਦੁਖੁ ਲਾਗੈ ਤੂੰ ਵਿਸਰੁ ਨਾਹੀ[10] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਨਿਰੰਜਨ ਨਿਟੰਕਾਰ ਜੀ ! ਏਹੁ ਜਿ ਤੇਰਾ ਦੁਖੁ ਹੈ ਸਿ ਮੇਰੈ ਤਾਈਂ ਕਬੂਲੁ ਹੋਵਉ ਜੀ । ਪਣੁ ਜੀ ਇਕ ਬਸਤ ਮੁਝ ਕੰਉ ਮਿਲੈ "। ਤਬ ਕਰਤੇ ਪੁਰਖ ਕਹਿਆ ਜਿ, "ਏ ਨਾਨਕ ! ਸਾ ਵਸਤੁ ਕਵਣੁ ਜਿ ਤੂੰ ਚਾਹਿਤਾ ਹੈਂ ?" ਕਹੈ, "ਜੀ, ਏਕੁ ਤੂੰ ਮੇਰੇ ਹਿਰਦੇ ਤੇ ਨ ਵਿਸਰੁ ਅਰੁ ਦੁਖੁ ਭਾਵੈ ਤਿਤਨਾ ਦੇਹਿ, ਪਰੁ ਏਕੁ ਤੂੰ ਨ ਬਿਸਰੁ ਮਨੁ ਤੇ, ਮੈਂ ਏਹੀ ਬਸਤੁ ਚਾਹਤਾ ਹੰਉ । ਜੇ ਤੁਧੁ ਭਾਵੈ ਤਾਂ ਤੂੰ ਆਪਨਾ ਨਾਮੁ ਮੁਝ ਕੰਉ ਦੇਹਿ ਜੀ । ਪਣੁ ਪ੍ਰਭੁ ਜੀ ! ਦੁਖੁ ਜਿ ਹੈ ਸਿ ਤੈ ਬਿਸਰੈ ਹੀ ਹੈ ਮੁਝ ਕੰਉ । ਜਾਂ ਤੂ ਮੁਝ ਕੰਉ ਬਿਸਰਹਿਗਾ ਨਾਹੀਂ ਤਾਂ ਮੈਂ ਜਾਣਉਗਾ ਜਿ ਸਰਬ ਸੁਖ ਹੈ । ਅਰੁ ਜੇ ਸਰਬ ਸੁਖ ਹੋਹਿੰਗੇ ਅਰ ਤੂੰ ਬਿਸਰਿ ਜਾਇਗਾ ਤਾਂ ਜਾਣਉਂਗਾ ਜਿ ਸਰਬ ਦੁਖਾਂ ਤੇ ਦੁਖ ਹੈ। ਮੁਝ ਕੰਉ ਤੁਹੀ ਚਾਹੀਤਾ ਹੈ ਅਰੁ ਸੁਖੁ ਕਿਛੁ ਨਾਹੀਂ ਚਾਹੀਤਾ" । ਤਬ ਆਗਿਆ ਸ੍ਰੀ ਮਹਾਰਾਜ ਕੀ ਹੋਈ ਜਿ, "ਏ ਨਾਨਕ ! ਤੁਮ ਕੰਉ ਸੁਲਤਾਨ ਕਰਤਾ ਹੰਉ; ਤਖਤਿ ਬੈਠਾਵਤਾ ਹੰਉ ਤੂ ਕੁਲਿ ਆਲਮ[11] ਕਾ ਪਾਤਿਸਾਹੁ

---

[1]ਪਰਮੇਸ੍ਰ ਦੇ ਦਰਬਾਰ ਤੋਂ । [2]ਹੈਰਾਨ, ਅਸਚਰਜ । [3]ਪਾਰਬ੍ਰਹਮ ਕਰਤਾਰ ਦੇ ਦਰਬਾਰ ਵਿਚ । [4]ਭੋਗਣ । [5]ਭਾਵ–ਆਪੋ ਆਪਣੀ ਵਾਰੀ ਸੁਖ ਦੁਖ ਆਉਂਦੇ ਹਨ । [6]ਸਹਿ ਕੇ, ਝੱਲ ਕੇ । [7]ਅਬ, ਹੁਣ । [8]ਆਸਾ ਮਹਲਾ ੧, ਪੰਚਪਦੇ । [9]ਸਹੀ ਪਾਠ–ਕੀ ਵਿਸਰਹਿ ।' [10]ਇਸ ਤੁਕ ਤੋਂ ਪਹਿਲਾਂ ਏਥੇ 'ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ...' ਦੀਆਂ ਦੋ ਤੁਕਾਂ, ਜੋ ਅਗੇ ਉਲਟ ਪੁਲਟ ਕਰਕੇ ਦਿਤੀਆਂ ਗਈਆਂ ਹਨ, ਆਉਣੀਆਂ ਚਾਹੀਦੀਆਂ ਸਨ । [11]ਦੁਨੀਆਂ ।

ਹਹਿ। ਤੂੰ ਮੁਝ ਕੰਉ ਕਿਆ ਚਾਹਤਾ ਹੈਂ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ਜੀ!

ਦੁਧ ਬਿਨੁ ਧੇਨੁ[1] ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ[2] ਕਾਮਿ ਨਾਹੀ ॥
ਕਿਆ ਸੁਲਤਾਨੁ[3] ਸਲਾਮ ਵਿਹੂਣਾ ਅੰਧੀ ਕੋਠੀ[4] ਤੇਰਾ ਨਾਮੁ ਨਾਹੀ ॥੧॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਨਿਰੰਜਨ ਜੀ! ਜਿਉਂ ਦੁਧ ਬਿਨੁ ਧੇਨ ਕਾਮਿ ਨਾਹੀਂ, ਜਿਉਂ ਪੰਖ ਬਿਨੁ ਪੰਖੀ ਕਿਸੈ ਕਾਮਿ ਨਾਹੀਂ, ਜਿਵ ਜਲ ਬਗੈਰਿ ਉਤਭੁਜੁ ਕਾਮਿ ਨਾਹੀਂ, ਸੁਕਿ ਜਾਤੀ ਹੈ। ਅਮਰੁ[5] ਸਲਾਮੁ ਜਬ ਕਰੈ ਕੋਈ ਤਬ ਹੀ ਅਮਰੁ ਚਲੈ। ਜਿਉਂ ਸਲਾਮਿ ਕੋਈ ਆਵੈ ਨਾਹੀਂ ਤਉ ਉਸ ਕੀ ਸੁਲਤਾਨਗੀ[6] ਕਿਆ ਚਲੈ। ਜਿਉਂ ਸਲਾਮ ਬਿਨਾਂ ਸੁਲਤਾਨੁ ਕਿਸੀ ਕਾਮਿ ਨਾਹੀਂ ਤਿਉਂ ਤੇਰੇ ਨਾਮ ਬਿਨਾਂ ਏਹੁ ਦੇਹੀ ਕਿਸੀ ਕਾਮਿ ਨਾਹੀਂ। ਏ ਸ੍ਰੀ ਮਹਾਰਾਜ ਜੀ! ਮੈਂ ਤੈਂ ਥੀਂ ਏਹੀ ਤੇਰਾ ਨਾਮੁ ਮੰਗਤਾ ਹੰਉ ਅਵਰੁ ਕਿਛੁ ਨਾਹੀਂ ਮੰਗਤਾ। ਤੂੰ ਮੁਝ ਕੰਉ ਆਪਣਾ ਨਾਮ ਹੀ ਦੇਹਿ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ ਸਚਾ।

ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਮੇਰਾ ਨਾਮੁ ਸਿਮਰਣ ਨਿਰਬਾਣੁ[7] ਹੈ, ਕਿਛੁ ਤੇਰਾ ਨਾਂ ਹੀ ਨਿਰਮਾਇਲੁ[8] ਨਿਰਬਾਣੁ ਹੈ। ਤੂ ਕਿਛੁ ਰਾਜੁ ਲੀਲ੍ਹਾ ਲੇਹਿ ਜੋ ਸੁਖੁ ਪਾਵਹਿ। ਅਰੁ ਮੇਰਾ ਨਾਮੁ ਭੀ ਲੀਜੀਅਹੁ, ਮੇਰੀ ਸੇਵਾ ਨਿਰਬਾਣ ਤੇ ਕਿਆ ਲੇਹਿਗਾ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਰੰ ਜੋਤਿ[9] ਜੀ!"

ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ[10] ਨ ਵਾਜੈ ॥
ਚਲਣੀ[11] ਚਲੈ ਪਜੂਤਾ[12] ਆਗੈ ਵਿਣੁ ਸੇਵਾ ਫਲ ਲਾਗੇ ॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਰਮ ਤਤ[13] ਜੀ! ਏਹੁ ਜਿ ਰਾਜ ਲੀਲ੍ਹਾ ਹੈ ਸਿ ਅੰਧਿਅਹੁ[14] ਕਰਿ ਲੇ ਜਾਤੀ ਹੈ, ਚਲਨੀ[15] ਚਲਣੈ ਨਾਹੀਂ ਦੇਤੀ, ਅਖੀ ਤੇ ਅੰਧਾ ਹੋਇ ਜਾਤਾ ਹੈ, ਰਾਜ-ਲੀਲ੍ਹਾ ਕਰਿ ਕਰਿ ਕਿਛੁ ਸੁਧਰਮੁ ਨਾਹੀਂ ਨਜਰਿ ਆਵਤਾ। ਅਰੁ ਜੀ, ਜਿਹਬਾ ਕਾ ਰਸੁ ਪਰਮੇਸੁਰ ਕੇ ਮਿਲਣ ਕਾ ਚੁਕਿ ਜਾਤਾ ਹੈ ਜਿ ਭਲਾ ਬੋਲਣਾ ਨਾਹੀਂ, ਅਹੰਕਾਰੁ ਕ੍ਰੋਧ ਮਹਿ ਬੋਲਤਾ ਹੈ। ਕੰਨੀ ਕਰਿ ਕਰਿ ਕਿਛੁ ਪਰਮੇਸੁਰ ਕਾ ਨਾਮੁ, ਕਿਛੁ ਭਲਾ ਕਿਸੀ ਕਾ ਸੁਣਿ ਕਰਿ ਕਰਤਾ ਨਾਹੀਂ, ਬਹਰਾ[16] ਹੋਇ ਜਾਤਾ ਹੈ, ਰਾਜ-ਰਸ ਕਰਿ ਕਰਿ ਏਹੁ ਪੈਰੀਂ ਨਾਹੀਂ ਚਲਤਾ; ਤਿਸੁ ਕਾ ਲੀਆ ਅਗੈ ਫੜੀਅਤਾ ਹੈ। ਬਿਨਾਂ ਤੇਰੀ ਸੇਵਾ ਤੇ ਏਹ ਫਲ ਏਸੁ ਜੀਵ ਕੰਉ ਲਾਗਤੇ ਹੈਂ। ਸ੍ਰੀ ਨਾਰਾਇਣ ਜੀ! ਤੂੰ ਮੁਝ ਕੰਉ ਏਹੀ ਆਪਣਾ ਨਾਮੁ ਸੇਵਾ ਦੇਹਿ ਜੀ, ਮੈਂ ਅਵਰੁ ਕਿਛੁ ਨਾਹੀਂ ਚਾਂਹਦਾ"। ਬੋਲਹੁ ਭਾਈ ਜੀ ਹਰਿ ਹਰਿ ਹਰਿ ਹਰਿ ਵਾਹੁ ਗੁਰੂ।

ਤਬ ਸ੍ਰੀ ਪਰਮ ਨਿਧਾਨਿ[17] ਕਹਿਆ ਜਿ, "ਏ ਨਾਨਕ! ਜਿ ਕੋਈ ਜੀਉ ਹੈ ਸਿ ਮੇਰਾ ਨਾਮੁ ਲੇਤਾ ਹੈ। ਸਿ ਕਉਣੁ ਹੈ ਜਿ ਮੇਰਾ ਨਾਮੁ ਨਾਹੀਂ ਲੇਤਾ?" ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਪਰਮ ਨਿਧਾਨ ਜੀ! ਜੀਅ ਸਭਿ ਤੇਰੇ, ਸਭਨਾ ਮਹਿ ਤੂੰਹੈ, ਪਣੁ ਜੀ, ਬਿਨਾਂ ਸੰਜਮ ਤੇ ਤੂੰ ਪਾਇਆ ਨਾਹੀਂ ਜਾਤਾ। ਸੁ ਸੰਜਮੁ ਤੂੰ ਮੁਝ ਕੰਉ ਦੇਹਿ ਦਇਆਲ ਜੀ!" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥
ਏਕੁ ਨਾਮੁ ਸਭਨਾ ਫਲੁ ਲਾਗਾ ਵਿਣੁ ਕਰਮਾ ਕਿਆ ਲੇਈ[18] ॥ ੩ ॥

---

[1]ਗਊ। [2]ਬਨਾਸਪਤੀ। [3]ਬਾਦਸ਼ਾਹ। [4]ਹਿਰਦਾ ਰੂਪ ਕੋਠੀ। [5]ਹੁਕਮ। [6]ਬਾਦਸ਼ਾਹਤ। [7]ਮੁਕਤੀ। [8]ਨਿਰਲੇਪ। [9]ਪਰਮਜੋਤਿ, ਅਕਾਲ ਪੁਰਖ। [10]ਹਵਾ, ਆਵਾਜ਼। [11]ਸਹੀ ਪਾਠ–'ਚਰਣੀ'। [12]ਫੜਿਆ ਹੋਇਆ। [13]ਪਰਮੇਸ੍ਵਰ। [14]ਅੰਨ੍ਹੇ। [15]ਚਾਲ, ਗਤਿ। [16]ਬੋਲਾ। [17]ਪਰਮੇਸ੍ਵਰ ਨੇ। [18]ਸਹੀ ਪਾਠ–'ਸਭਨਾ ਫਲੁ ਲਾਗੈ ਨਾਮੁ ਏਕੋ, ਬਿਨੁ ਕਰਮਾ ਕੈਸੇ ਲੇਹੀ।'

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਨਾਥ[1] ਜੀ ! ਏਤੁ[2] ਸੰਜਮਿ ਤੇਰਾ ਨਾਮ ਪਾਈਐ। ਏ ਜਿ ਸ੍ਰੀ ਰਾਮੁ ਨਾਮੁ ਅਖਰ ਹੈਂ ਸਿ ਏਹਿ ਐਸੇ ਹੈਂ ਜਿ ਜੈਸਾ ਈਖੁ[3] ਹੋਤਾ ਹੈ। ਏਹੁ ਜਿ ਸੰਸਾਰ ਤੇਰਾ ਹੈ ਸਿ ਏਹੁ ਬਾਗੁ ਹੈ। ਏਹੁ ਜਿ ਮਨੁਖ ਜਨਮੁ ਹੈ ਸਿ ਧਰਤੀ ਬਣਾਈ ਹੈ ਤੁਧੁ। ਏ ਜਿ ਰਾਮੁ ਨਾਮੁ ਤੇਰੇ ਅਛਰ ਹੈਂ ਸਿ ਏਸੁ ਮਨੁਖ ਜਨਮ ਕੀ ਧਰਤੀ ਬੋਏ ਪਸਰਤੇ[4] ਹੈਂ। ਏਸੁ ਧਰਤੀ ਉਪਰਿ ਏ ਜਪਤੇ ਹੈਂ, ਪਣੁ ਤਿਨ ਕੰਉ ਪਾਣੀ ਸਿੰਚਿਆ ਚਾਹੀਐ, ਸਿ ਕਵਣੁ ਪਾਣੀ ਜਿਤੁ ਏ ਬਿਰਖ ਸਫਲ ਹੋਇ ਪਸਰਹਿ[5]। ਇਹੁ ਜਿ ਭਾਉ[6] ਹੈ ਜੀ, ਏਹੁ ਤੂ ਮੁਝ ਕੰਉ ਦੇਹਿ ਜਿ ਏਤੁ ਭਾਇ[7] ਕਰਿ ਕਰਿ ਏ ਅਛਰ ਉਗਵਹਿ[8]"। ਬੋਲਹੁ ਭਾਈ ਰਾਮ ਕ੍ਰਿਸਨ ਵਾਹੁ ਗੁਰੂ।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬ੍ਰਹਮ ਜੀ ! ਏਹੁ ਤਾਂ ਤੇਰਾ ਨਾਮੁ ਸਭਨਾ ਮਹਿ ਫਲੁ ਹੈ, ਪਣੁ ਜੀ ਬਿਨੁ ਏਨਾਂ ਕਰਮਾਂ ਤੇ ਪਾਈਤਾ[9] ਨਾਹੀਂ"। ਤਬ ਸ੍ਰੀ ਠਾਕਰ ਜੀ ਕਹਿਆ ਜਿ, "ਏ ਨਾਨਕ ! ਏ ਜਿ ਮੇਰੇ ਜੀਵ ਹੈਂ ਸਿ ਸਭਿ ਏਕਸੇ ਹੈਂ ਕਿ ਨਾ ਕਿਛੁ ਵਧਿ ਘਟਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਰਮ ਪਦ[10] ਜੀ !

ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥
ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥੪॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਨਾਰਾਇਣ ਜੀ ! ਜਿਤਨੇ ਜੀਵ ਹੈਂ ਏ ਤਉ ਸਭਿ ਤੇਰੇ ਹੈਂ, ਪਣੁ ਜੀ ਬਿਨਾਂ ਤੇਰੀ ਸੇਵਾ ਤੇ ਫਲ ਕਿਸੀ ਕੰਉ ਨਾਹੀਂ ਲਗਤਾ। ਜਿ ਕਿਛੁ ਫਲੁ ਲਗਤਾ ਹੈ ਸੁ ਤੇਰੀ ਸੇਵਾ ਮਹਿ ਹੈ। ਏਹੁ ਜਿ ਦੁਖੁ ਸੁਖੁ ਹੈ ਸਿ ਤੇਰੇ ਹੁਕਮ ਮਹਿ ਹੋਤਾ ਹੈ, ਪਣੁ ਜੀ ਬਿਨਾਂ ਤੇਰੇ ਨਾਮ ਤੇ ਮੇਰਾ ਮਨੁ ਰਹਤਾ ਨਾਹੀਂ, ਤੂੰ ਜਾਣਹਿ ਸਿ ਕਰਿ ਜੀ"। ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ ਸਚਾ"।

ਤਬ ਸ੍ਰੀ ਵਾਸਦੇਵ ਜੀ ਕਹਿਆ ਜਿ, "ਏ ਨਾਨਕ ! ਤੂ ਬਹੁਤੁ ਆਰਜਾ[11] ਲੇਹਿ ਜਿ ਬਹੁਤੁ ਚਿਰ ਤੋੜੀ[12] ਜੀਵਹਿ"। ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਜੀਉ !

ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ ॥
ਕਹੈ ਨਾਨਕੁ ਜੀਵਾਲੇ ਜੀਆ ਜਿਉ ਭਾਵੈ ਤਿਉ[13] ਰਾਖੁ ਤੁਹੀ ॥੫॥੧੯॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੁਰਤਿ ਪਤਿ[14] ਜੀ ! ਜੇ ਆਰਜਾ ਬਹੁਤੁ ਹੋਇਗੀ ਅਰੁ ਤੇਰੇ ਨਾਮ ਸਿਮਰਣ ਕੀ ਮਤਿ ਨ ਹੋਇਗੀ ਤਾਂ ਕਿਸੁ ਕਾਮਿ ਹੋਇਗੀ ਏਹੁ ਅਵਰਦਾ[15] ? ਜਿਤਨਾ ਜੀਵਿਆ ਤੇਰੇ ਨਾਮ ਕੀ ਜੁਗਤਿ ਬਿਨਾਂ ਏਤਨਾ ਹੀ ਕਿਸੀ ਕਾਮਿ ਨਾਹੀਂ, ਅਲੇਖੈ ਹੈ। ਅਰੁ ਜਿ ਤੇਰੇ ਨਾਮ ਸਿਮਰਣ ਮਹਿ ਜੀਵੈ ਤਉ ਏਸ ਕੀ ਥੋੜੀ ਅਵਰਦਾ ਭਲੀ ਹੈ। ਅਰੁ ਜੀ, ਮੇਰੈ ਕਹਿਐ ਕਿਆ ਹੋਤਾ ਹੈ ਜੀਆਂ ਕਾ ਤੂਹੀ ਜੀਉ ਹੈ। ਜੀਅ ਸਭਿ ਤੇਰੇ ਹੈਂ, ਜੀਆਂ ਕੰਉ ਜੀਵਾਲਣਹਾਰਾ ਤੂਹੈਂ ਹੈਂ। ਮੈਂ ਕਉਣੁ ਚੀਟੀ ਰੰਕੁ ਹਾਂ, ਜਿ ਕਿਛੁ ਹੈ ਸਿ ਤੂਹੇ ਹੈਂ, ਜਿਉਂ ਭਾਵੈ ਤਿਉਂ ਤੂੰ ਜੀਆਂ ਕੰਉ ਰਾਖੁ"। ਤਬ ਸ੍ਰੀ ਪਾਰਬ੍ਰਹਮ ਗੁਰੂ ਬਾਬੇ ਨਾਨਕ ਊਪਰਿ ਖੁਸੀ ਹੋਆ, ਕਹਿਓ ਸੁ ਜਿ, "ਏ ਨਾਨਕ ! ਤੈਂ ਜਿ ਮੇਰਾ ਨਾਮੁ ਮਾਂਗਿਆ ਸਿ ਇਸ ਮੇਰੇ ਨਾਮ ਕੇ ਗੁਣ ਕਰਿ ਕਰਿ ਮੈਂ ਤੇਰੈ ਤਾਈਂ ਨ ਈਹਾਂ ਦੁਖੁ ਦੇਉਂਗਾ ਨ ਆਗੈ ਦੁਖੁ ਦੇਉਂਗਾ। ਤੈਂ ਨਾਨਕ ! ਸੁ ਵਸਤੁ ਮੰਗੀ ਹੈ ਜਿਸ ਤੇ ਅਨੇਕ

---

[1]ਸ੍ਵਾਮੀ, ਮਾਲਿਕ। [2]ਇਸ। [3]ਇੱਖ, ਕਮਾਦ। [4]ਫੈਲਦੇ। [5]ਫੈਲੇ। [6]ਪ੍ਰੇਮ-ਭਾਵ। [7]ਭਾਵ ਪ੍ਰੇਮ। [8]ਪੈਦਾ ਹੋਣ। [9]ਪਾਈਦਾ। [10]ਮੁਕਤੀ ਰੂਪ (ਪਰਮੇਸ੍ਵਰ)। [11]ਆਯੂ, ਉਮਰ। [12]ਤਕ। [13]ਸਹੀ ਪਾਠ–ਜਹ ਭਾਵੈ ਤਹ......।' [14]ਦੇਵਤਿਆਂ (ਸੁਰਾਂ) ਦੇ ਪਤਿ (ਮਾਲਿਕ)। [15]ਉਮਰ।

ਦੁਖ ਹਿਰਿ ਜਾਤੇ[1] ਹੈਂ, ਸਰਬ ਸੁਖਾਂ ਕਾ ਨਿਧਾਨੁ ਮੇਰਾ ਨਾਮੁ ਹੈ। ਨਾਨਕ ! ਜਿ ਕੋਈ ਤੇਰਾ ਨਾਮੁ ਲੇਗਾ[2] ਮੈਂ ਤਿਸ ਕਾ ਦੁਖੁ ਗਵਾਇਆ, ਅਗੈ[3] ਕਾ ਭੀ ਅਰੁ ਈਹਾਂ[4] ਕਾ ਭੀ, ਤੂ ਮੈਂ ਜੀਵਨ ਮੁਕਤਿ ਕੀਆ ਹੈ, ਅਰੁ ਮਰਣੁ-ਜੀਵਣੁ ਭੀ ਮੈਂ ਤੇਰੇ ਬਸਿ ਕੀਆ ਹੈ, ਭਾਵੈਂ ਆਉ ਭਾਵੈਂ ਜਾਉ; ਤੇਰੈ ਪੀਛੈ ਜਿ ਲਗੈਗਾ ਤਿਸੁ ਕੰਉ ਭੀ ਮੈਂ ਮੁਕਤਿ ਕਰੰਉਗਾ'' । ਤਬ ਜਗਤੁ[5] ਨਿਸਤਾਰਣ[6] ਕੰਉ ਗੁਰੂ ਬਾਬਾ ਨਾਨਕੁ ਜਗ ਮਹਿ ਆਇਆ, ਬੋਲਹੁ ਵਾਹੁ ਗੁਰੁ।

**ਸਲੋਕੁ[7]**

ਮਨਮਤਿ ਸਗਲੀ ਬਿਕਾਰ ਹੈ ਜਨਮੁ ਮਰਨੁ ਸਭੁ ਬਾਦਿ[8] ॥
ਜਿਨੀ ਨਾਮੁ ਅਰਾਧਿਆ ਸਚੁ ਚਲੇ ਵਖਰੁ ਲਾਦਿ ॥
ਦਾਸ ਨਾਨਕ ਬਖਸਿ ਮਿਲਾਇਅਨੁ ਗੁਰ ਪੂਰੇ ਕੈ ਪਰਸਾਦਿ ॥੧॥

ਬੋਲਹੁ ਭਾਈ ਜੀ ਵਾਹੁ ਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥ ੧੩੭ ॥

## ਸ੍ਰੀ ਗੁਰੂ ਨਾਨਕ ਦੇਵ ਜੀ ਹਿੰਗਲਾਜ ਵਿਚ

### ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਹਿੰਗੁਲਾਜ ਦੇ ਵੈਸ਼ਨਵਾਂ ਨਾਲ)

ਤਬ ਫੇਰਿ ਦਰਗਾਹ ਤੇ ਮਕੈ[9] ਆਇਆ ਗੁਰੂ ਬਾਬਾ ਨਾਨਕੁ। ਤਬ ਮਕੇ ਤੇ ਪਛਮ ਕੀ ਧਰਤੀ ਦੇਖਤੇ ਦੇਖਤੇ ਪੂਰਬ ਦਿਸਾਂ ਹਿੰਗੁਲਾਜ[10] ਮਹਿ ਆਏ। ਉਹਿ ਜਿ ਲੋਕ ਰਹਤੇ ਥੇ ਸਿ ਖਰੇ ਅਪਰਸ[11] ਰਹਤੇ ਹੈਂ ਸਭਿਆਰ ਕਠਨੁ ਰਹਤੇ ਹੈਂ ਅਰੁ ਅਤੀਤ ਕੀ ਪੂਜਾ ਭੀ ਬਹੁਤੁ ਕਰਤੇ ਹੈਂ ਬਹੁਤ ਦਇਆਵੰਤੁ ਲੋਕੁ। ਤਬ ਗੁਰੂ ਬਾਬੇ ਪਾਸਿ ਜਿ ਉਹਿ ਆਇ ਬੈਸਹਿ[12] ਪਰੁ ਬਾਬੇ ਕਾ ਮਾਰਗੁ ਕੋਈ ਸਹੀ ਕਰਿ ਨ ਸਕਨੀ ਕਿ ਕਿਆ ਹੈ, ਅਤੀਤੁ ਹੈ ਕਿ ਬੈਰਾਗੀ ਹੈ ਕਿ ਬੈਸਨਉ ਹੈ, ਕਿ ਉਦਾਸੀ ਹੈ, ਕਿ ਹਿੰਦੂ ਹੈ, ਕਿ ਤੁਰਕੁ[13] ਹੈ, ਕਿ ਖਤ੍ਰੀ ਹੈ, ਕਿ ਬ੍ਰਹਮਣੁ ਹੈ, ਕਿ ਸੂਦੁ ਹੈ, ਕਿ ਵੈਸੁ ਹੈ, ਕਿ ਕਵਨੁ ਰੂਪੁ ਹੈ। ਗੁਰੂ ਬਾਬਾ ਨਾਨਕੁ ਨਿਮਖਾਰ ਤੀਰਥ ਕੈ ਕੰਠੈ ਬੈਠਾ ਹੀ ਨਜਰਿ ਆਵੈ। ਨ ਸੋਵਤਾ ਨਜਰਿ ਆਵੈ, ਨ ਚਲਤਾ ਫਿਰਤਾ ਨਜਰਿ ਆਵੈ,

---

[1]ਹਰ ਜਾਂਦੇ, ਨਸ਼ਟ ਹੋ ਜਾਂਦੇ। [2]ਲਵੇਗਾ। [3]ਪਰਲੋਕ। [4]ਇਸ ਲੋਕ। [5]ਸੰਸਾਰ। [6]ਤਾਰਨ। [7]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [8]ਵਾਧੂ, ਫ਼ਜ਼ੂਲ। [9]ਏਥੋਂ ਤਕ ਮਕੇ ਦੀਆਂ ਸਾਖੀਆਂ ਵਿਚ ਸੋਢੀ ਮਿਹਰਵਾਨ ਨੇ ਗੁਰੂ ਨਾਨਕ ਦੇ ਮੱਕਾ ਫੇਰਨ ਦਾ ਜਾਂ ਉਥੇ ਜਾ ਕੇ ਕਾਬੇ ਵਲ ਪੈਰ ਪਸਾਰ ਕੇ ਸੌਣ ਦਾ ਕਿਤੇ ਜ਼ਿਕਰ ਨਹੀਂ ਕੀਤਾ, ਸਗੋਂ ਇਸ ਘਟਨਾ ਨੂੰ ਮੱਕੇ ਦੀ ਸਾਖੀ ਨਾਲੋਂ ਹਟਾ ਕੇ ਪਿਛੇ ਸਾਖੀ ੧੩੫ ਦੇ ਅਨੁਸਾਰ ਕਾਜ਼ੀਆਂ ਦੇ ਇਕ ਪਿੰਡ ਦੀ ਮਸੀਤ ਨਾਲ ਜੋੜ ਕੇ ਕੁਝ ਹੋਰ ਹੀ ਰੂਪ ਦੇ ਦਿਤਾ ਹੈ, ਤਾਂਕਿ ਮੁਗ਼ਲੇਈ ਹਾਕਮਾਂ ਨੂੰ ਕਿਸੇ ਤਰ੍ਹਾਂ ਖੁਸ਼ ਰਖਿਆ ਜਾਵੇ ਤੇ ਉਨ੍ਹਾਂ ਦੀ ਸਹਾਇਤਾ ਨਾਲ ਗੁਰ-ਗਦੀ ਕਬਜ਼ੇ ਵਿਚ ਕੀਤੀ ਜਾਵੇ। ਹੋਰ ਸਿਖ ਵਿਦਵਾਨਾਂ ਨੂੰ ਗੁਰੂ ਨਾਨਕ ਦੇ ਜੀਵਨ ਵਿਚ ਅਜਿਹੇ ਉਲਟ ਫੇਰ ਕਰਨ ਦੀ ਲੋੜ ਨਹੀਂ ਸੀ, ਜਿਸ ਕਰ ਕੇ ਭਾਈ ਬਾਲੇ ਦੀ ਜਨਮ ਸਾਖੀ ਤੇ ਵਾਰਾਂ ਗਜ਼ਾਨ ਰਤਨਾਵਲੀ (ਭਾਈ ਗੁਰਦਾਸ) ਵਿਚ ਇਸ ਤੋਂ ਉਲਟ ਗੁਰੂ ਨਾਨਕ ਦੇ ਮੱਕਾ ਫੇਰਨ ਦਾ ਜ਼ਿਕਰ ਸਾਫ ਮੌਜੂਦ ਹੈ। [10]ਠੱਟਾ (ਸਿੰਧ) ਤੋਂ ੯ ਮੀਲ ਦੁਰਗਾ ਦੇਵੀ ਦਾ ਪ੍ਰਸਿਧ ਸਥਾਨ। [11]ਜੋ ਕਿਸੇ ਨੂੰ ਸਪਰਸ਼ ਨਾ ਕਰਦੇ ਹੋਣ। [12]ਬੈਠਣ। [13]ਭਾਵ—ਮੁਸਲਮਾਨ।

ਨ ਕਿਛੁ ਖਾਤਾ ਪੀਤਾ ਨਜਰਿ ਆਵੈ । ਤਬ ਉਹਾਂ ਕੇ ਜਿ ਬੈਸਨਉ ਥੇ, ਤਿਨਹੁ ਆਇ ਕਹਿਆ ਜਿ, "ਏ ਪਰਮੇਸੁਰ ਜੀ ! ਏਹੁ ਕਵਣੁ ਰੂਪੁ ਹੈ ?" ਤਬ ਗੁਰੂ ਬਾਬੇ ਨਾਨਕ ਪਹਿ ਪੁਛਣੇ ਆਏ, ਆਇ ਕਰਿ ਲਾਗੇ ਕਹਣੇ ਜਿ, "ਏ ਪਰਮੇਸੁਰ ਕੇ ਪਿਆਰੇ ! ਤੇਰੀ ਕਵਣ ਗਤਿ[1] ਹੈ । ਤੂੰ ਹਮ ਕੰਉ ਬਤਾਉ ਜਿ ਕਿਛੁ ਤੁਮਰੀ ਹਮ ਟਹਲ ਕਰਹ । ਛਾਜਨ[2] ਭੋਜਨ ਕੀ । ਤੂੰ ਆਪਣੀ ਜੁਗਤਿ ਬਤਾਉ" । ਤਬ ਗੁਰੂ ਬਾਬੇ ਉਨ ਕੰਉ ਕਹਿਆ ਜਿ, "ਤੁਮ ਹਮ ਕੰਉ ਕਿਆ ਕਰਿ ਬੂਝਿਆ ਹੈ ?" ਤਬ ਉਨਹੁ ਕਹਿਆ ਜਿ, "ਜੋ, ਬੈਸਨਉ ਹੋਤਾ ਹੈ ਉਸਿ ਕੈ ਗਲਿ ਮਾਲਾ, ਹਥਿ ਸਿਮਰਣੀ[3] ਤੇੜਿ[4] ਧੋਤੀ, ਮਥੈ ਤਿਲਕੁ ਵਰਤ ਨੇਮ ਰਖਤਾ ਹੈ, ਤੀਰਥ ਇਸਨਾਨੁ ਕਰਤਾ ਹੈ, ਅਵਰ ਦੇਵਤੇ ਪੂਜਤਾ ਹੈ, ਤਿਸੁ ਕੰਉ ਸ੍ਰੇਸਟ ਬੈਸਨਉ ਹਮਿ ਕਰਿ ਮਨਤੇ ਹੈਂ, ਚਉਕੇ ਕੀ ਸੁਰਤਿ-ਸੋਚਿ ਕਰਤਾ ਹੈ ਤਿਸ ਕੰਉ ਲਿਜਾਇ ਚਉਕੇ ਮਹਿ ਜੇਵਾਵਤੇ[5] ਹੈਂ, ਤੁਮ ਪਾਸਿ ਇਨ੍ਹਾਂ ਸੰਜਮਾਂ ਮਹਿ ਤੇ ਕੋਈ ਨਾਹੀ । ਜਿਵ ਤੇਰੀ ਜੁਗਤਿ ਹੈ ਜੇਵਣੇ ਕੀ ਤਿਉਂ ਤੁਮ ਬਤਾਇ ਦੇਹੁ । ਜੋ ਕਿਛੁ ਛਾਜਨੁ[6] ਭੋਜਨੁ ਹਮ ਕਰਾਵਹਿ ਸੁਆਮੀ ਜੀ !" ਤਬ ਗੁਰੂ ਬਾਬਾ ਨਾਨਕੁ ਜੀ ਬਾਣੀ[7] ਬੋਲਿ ਉਠਾ, ਸਲੋਕੁ ਜਿ :—

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥
ਤਾਕਾ[8] ਭੋਜਨੁ ਨਾਨਕਾ ਵਿਰਲਾ ਤ ਚੀਨੈ[9] ਕੋਇ ॥ ੧ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਨਿਹੋ ਪੁਰਖਹੁ ! ਹੋਰੁ ਵਸਤੂ ਕਿਸੁ ਕੰਮਿ ਹੈ । ਸਚ ਕਾ ਵਰਤੁ ਚਾਹੀਐ । ਜੇ ਮੁਖ ਤੇ ਸਚੁ ਬੋਲਿਆ ਤਾਂ ਏਹੁ ਵਰਤੁ ਹੋਆ । ਜੇ ਤਉ ਆਤਮੈ ਸੰਤੋਖੁ ਆਇਆ ਤਉ ਏਨਿ ਸਭੇ ਤੀਰਥ ਕੀਏ, ਤੀਰਥ ਵਾਸੀ ਹੋਆ; ਜੇ ਏਨਿ ਪਰਮੇਸੁਰ ਕਾ ਗਿਆਨੁ ਧਿਆਨੁ ਸਦਾ ਸੁਣਿ ਕਰਿ ਸਮਝਿਆ ਤਬ ਏਨਿ ਏਹੀ ਇਸਨਾਨੁ ਕੀਆ । ਜਬ ਏਸ ਕੈ ਅੰਤਰਿ ਦਇਆ ਵਸੀ ਤਬ ਏਹੀ ਦੇਵਤੇ ਏਨਿ ਪੂਜੇ । ਏਹੀ ਇਸਨਾਨ ਕੀਏ, ਏਹੀ ਮੰਤ੍ਰ ਪੜੇ । ਅੰਤਰਿ ਏਸ ਕੈ ਖਿਮਾਂ ਚੁਪ ਜਿ ਆਈ ਸਿ ਏਹੁ ਏਸ ਕੈ ਹਾਥਿ ਜਪਮਾਲੀ ਹੋਈ, ਏਹਾ ਗਲਿ ਜਪਮਾਲਾ ਹੋਈ । ਉਹੀ ਪਰਧਾਨੁ, ਉਹੀ ਬੈਸਨਉ ਜਿਨ ਕੰਉ ਏਹੁ ਸੰਜਮੁ, ਏਹੁ ਜੁਗਤਿ ਹੋਇ, ਅਰੁ ਜੁਗਤਿ ਕੀ ਧੋਤੀ ਹੋਇ ਅਰੁ ਸੁਰਤਿ ਕਾ ਚਉਕਾ ਹੋਇ । ਅਰੁ ਸੁਕ੍ਰਿਤ ਕਾ ਮਥੈ ਤਿਲਕੁ ਹੋਆ । ਅਰੁ ਸੁਕ੍ਰਿਤ ਜਿ ਸੁਕਰਮ ਏਨਹੁ ਸੁਕਰਮਹੁ ਕਾ ਮਥੈ ਤਿਲਕੁ ਟੀਕਾ ਹੋਇਆ ਜਿਸ ਕੀ ਏਹੁ ਜੁਗਤਿ ਹੈ । ਇਸੁ ਜੁਗਤਿ ਕਾ ਸੂਰਾ ਹੈ ਸੋ ਕੋਊ ਵਿਰਲਾ, ਉਸ ਕੇ ਭੋਜਨ ਕੰਉ ਜਾਣੈ । ਜਿ ਕੋਈ ਉਸ ਹੀ ਜੈਸਾ ਹੋਇ, ਸੋਈ ਉਸ ਕਾ ਭੋਜਨੁ ਜਾਣੈ" । ਤਬ ਉਹਿ ਥੇ ਹਿੰਙੁਲਾਜ ਕੇ ਬੈਸਨਉ ਸਿ ਸਭਿ ਜੈ ਜੈ ਕਾਰੁ ਕਰਿ ਉਠੇ ਜਿ, "ਧੰਨਿ ਹੋ, ਬਾਬਾ ਨਾਨਕੁ ! ਧੰਨੁ ਹੋ ਬਾਬਾ ਨਾਨਕੁ" ! ਤਬ ਉਹਿ ਹਿੰਙੁਲਾਜ ਥਾਨ ਕੇ ਬੈਸਨਉ ਜਿ ਥੇ ਤੇ ਓਹਿ ਸਭਿ ਬਾਬੇ ਜੀ ਕੇ ਸਿਖਿ ਭਏ, ਨਾਨਕ ਪੰਥੀ ਭਏ, ਉਨ ਕੈ ਮਨਿ ਸੰਤੋਖੁ ਆਇਆ, ਗੁਰੂ ਗੁਰੂ ਲਾਗੇ ਜਪਣੇ ।

**ਸਲੋਕੁ[10] ॥**

ਕਰਮ ਧਰਮ ਪੂਜਾ ਭਲੀ ਜੇ ਮਨਿ ਆਵੈ ਸਚੁ ॥
ਸਚੇ ਤੇ ਸਚਾ ਮਿਲੈ ਦਾਸ ਨਾਨਕ ਹਰਿ ਰੰਗਿ ਰਚੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ,ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੩੯॥

---

[1]ਗਜ਼ਾਤਿ, ਅਰਥਾਤ-ਜਾਤਿ । [2]ਆਛਾਦਨ, ਤਨ ਢਕਣ ਅਰਥਾਤ-ਕਪੜੇ ਲੀੜੇ ਦੀ । [3]ਮਾਲਾ । [4]ਤੇੜ (ਲਕ) ਵਿਚ । [5]ਜਿਮਾਉਂਦੇ, ਰੋਟੀ ਖਵਾਉਂਦੇ । [6]ਛਾਦਨ (ਆਛਾਦਨ), ਅਰਥਾਤ—ਪਹਿਰਾਵਾ (ਕਪੜੇ, ਲੀੜੇ) । [7]ਸਾਰੰਗ ਕੀ ਵਾਰ, ਸਲੋਕ ਮਹਲਾ ੧—੨੧ । [8]ਸਹੀ ਪਾਠ—'ਭਾਉ' । [9]ਸਹੀ ਪਾਠ—'ਕੋਈ' । [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ ।

# ਸੈਦ ਪੁਰ ਬਾਬਰ ਦਾ ਹਮਲਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ          ਨਾਲ)

ਤਬ ਗੁਰੁ ਬਾਬਾ ਨਾਨਕੁ ਹਿੰਙੁਲਾਜ ਕੀ ਧਰਤੀ ਦੇਖਿ ਕਰਿ ਫੇਰਿ ਪੂਰਬ ਦਿਸਾ ਪੰਜਾਬ ਕੀ ਧਰਤੀ ਕੰਉ ਚਲਿਆ। ਤਬ ਤਿੰਨ ਬਰਸ ਪਛਮ ਕੀ ਧਰਤੀ ਖੇਲਿਆ, ਫੇਰਿ ਰੂਮ ਸਾਂਮ ਕਾਬਲ ਕਾ ਦੇਖਿ ਕਰਿ ਪਿਸਉਰੁ ਸਾਰਾ ਪਛਮੁ ਦੇਖਿ ਕਰਿ ਬਾਬਾ ਨਾਨਕੁ ਗੋਰਖ ਹਟੜੀ ਤੇ ਸੈਦਪੁਰ ਸਲੋਈ ਆਇ ਨਿਕਲਿਆ ਪਠਾਣਾਂ ਮਹਿ। ਤਬ ਮਰਦਾਨੇ ਰਬਾਬੀ ਬੇਨਤੀ ਕਰੀ ਜਿ, "ਬਾਬਾ ਜੀ ਸਲਾਮਤਿ! ਸਹਰ ਕਾ ਤਮਾਸਾ ਦੇਖੀਐ ਜੇ ਰਜਾਇ ਹੋਇ। ਦਿਖਾ, ਸਹਰ ਮਹਿ ਖੈਰੁ ਮਿਹਰ ਕੇਹੀ ਕਿ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਅਗੰਮ। ਅਗੰਮ ਕਾ ਪਰਮਾਰਥੁ। ਚਲੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਚਲੁ"। ਤਬ ਬਾਬੇ ਸਾਥਿ ਮਰਦਾਨਾ ਦੋਵੈ ਹੀ ਸਹਰ ਵਿਚਿ ਸੈਲਿ ਖੈਰ ਮਿਹਰ ਦੈ ਵਾਸਤੇ ਜਾਇ ਵੜੇ। ਸੈਦ ਪੁਰਿ ਘਰਿ ਘਰਿ ਵੀਵਾਹ ਸੇ, ਜੇ ਕੋਈ ਖਾਲੀ ਹੋਵੈ ਤਾਂ ਹੋਵੈ, ਨਾਹੀ ਤਾਂ ਘਰਿ ਘਰਿ ਵੀਵਾਹ ਥੇ। ਕਿਸੀ ਕੈ ਬੇਟੇ ਕਾ, ਕਿਸੀ ਕੈ ਬੇਟੀ ਕਾ। ਆਪਣੀ ਵੀਵਾਹੀ : ਲਪਟੇ ਪੜੇ ਥੇ, ਕਿਸੀ ਕਾ ਖੈਰੁ ਮਿਹਰ ਸਾਥਿ ਨ ਆਇਆ। ਜਿਸੁ ਘਰਿ ਬਾਬਾ ਅਰੁ ਮਰਦਾਨਾ ਜਾਇ ਖੜੇ ਹੋਨਿ ਸਿ ਬਾਬੇ ਨਾਨਕ ਕੀ ਤਰਫ ਕੋਈ ਦੇਖੇ ਨਾਹੀ, ਸਭੁ ਕੋ ਆਪੋ ਆਪਣੈ ਲਾਲਚਿ ਲਪਟਾਇ ਰਹਿਆ ਹੈ। ਤਬ ਜਿਸੁ ਘਰਿ ਜਾਇ ਸੁਆਲੁ ਕਰਨਿ ਸੋਈ ਸੁਆਲੁ ਰਦੁ ਕਰੈ, ਸੁਣੈ ਕੋਈ ਨਾਹੀ; ਜਿਉਂ ਸਾਰੇ ਨਗਰ ਵਿਚਿ ਪੜੇ ਤਿਉਂ ਕਿਸੀ ਨ ਕਹਿਆ ਜਿ ਤੁਮਿ ਫਕਰ ਸਾਹਿਬ ਦੇ ਹਹੁ ਕਿ ਕਿਛੁ ਮਿਮੁਖਿ ਪਾਇਅਹੁ[1] ਕਿ[2] ਬੈਠਹੁ ਕਿ ਉਠਹੁ ਕਿ ਜਾਹੁ। ਤਬ ਗੁਰੂ ਬਾਬਾ ਨਾਨਕੁ ਕਰਣ ਕਾਰਣ ਸਮਰਥੁ ਗਰਮੁ ਦੀਬਾਨੁ ਬੋਲਿ ਉਠਾ, ਪਰਮੇਸੁਰ ਮੰਨਿ ਲੇਤਾ ਹੈ, ਦਿਖਾ ਬਾਬਾ ਨਾਨਕੁ ਜੀ ਕਿਆ ਕਹਤਾ ਹੈ। ਕਹੈ, "ਮਰਦਾਨਿਆ!" "ਜੀਤੁ ਬਾਬਾ ਪਾਤਿਸਾਹ" ਕਹੈ : ਵਜਾਇ, ਤਿਲੰਗੁ ਰਾਗੁ ਬਾਣੀ ਪਰਮੇਸੁਰ ਭੇਜੀ ਹੈ"। ਤਬ ਮਰਦਾਨੇ ਉਚਾ ਚੜਾਇ ਕੈ ਸਾਜਿ ਕਰਿ ਤਿਲੰਗੁ ਅਲਾਪੀ, ਲਾਗਾ ਪਠਾਣਾ[3] ਵਜਾਵਣੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :-

> ਜੈਸੀ ਮੈ ਆਵੈ ਖਸਮ[4] ਕੀ ਬਾਣੀ ਤੈਸੜਾ ਕਰੀ ਗਿਆਨੁ ਵ ਲਾਲੋ[5] ॥
> ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
> ਕਾਜੀਆ ਬਾਮਣਾ ਕੀ ਗਲਿ ਥਕੀ ਅਗਦੁ[6] ਪੜੈ ਸੈਤਾਨੁ[7] ਵੇ ਲਾਲੋ ॥ ੧ ॥[8]

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਭਾਈ ਲੋਕਹੁ! ਮਤੁ ਤੁਮ ਕਹਹੁ ਜਿ ਨਾਨਕ ਜਿਰਰੀ[9] ਹੂਆ ਹੈ, ਇਵ ਹੀ ਜਿਰਰਿ ਪੜਿਆ ਬਕਬਾਇ[10] ਕਰਤਾ ਹੈ। ਮੈਂ ਬਕਬਾਇ ਕਰਤਾ ਹੰਉ, ਮੇਰੈ ਹਥ ਕਿਛੁ ਨਾਹੀਂ। ਜਿ ਕਿਛੁ ਈਹਾਂ ਹੋਇ ਵਾਪਰੈਗਾ ਸੋਈ ਹੰਉਂ ਜਿ ਕਿਛੁ ਹੰਉ ਕਹਤਾ ਹੰਉ, ਸੋਈ ਈਹਾਂ ਹੋਇਗਾ। ਲਾਲੋ ਕਾ ਪਰਮਾਰਥੁ ਜੇਓ[11] ਕਹੀਐ ਆਹੋ, ਮੁਗਲ ਆਰੇ[12] ਕਹਤੇ ਹੈ। ਪੂਰਬੀਏ ਅਵਸਿ[13] ਕਹਤੇ ਹੈਂ। ਦਖਣੀ ਅਵਸਿ ਕਹਤੇ ਹੈਂ। ਪੰਜਾਬ ਕੇ ਲੋਕ ਆਹੋ ਕਹਤੇ ਹੈਂ। ਪਠਾਣ ਲੋਕ ਲਾਲੋ[14] ਕਹਤੇ ਹੈਂ। ਕੈਸੀ ਬਾਣੀ ਆਈ? ਖੁਰਾਸਾਨ ਤੇ ਮੀਰੁ ਬਾਬਰੁ ਚੜੈਗਾ,

---

[1]ਮੁਖ (ਮੂੰਹ) ਵਿਚ ਪਾਵੋ, ਅਰਥਾਤ-ਭੋਜਨ ਕਰੋ। [2]ਜਾਂ, ਅਥਵਾ। [3]ਪਠਾਣਾਂ ਦੇ ਗੀਤ ਵਾਂਗੂ ਰਾਗ ਦੀ ਇਕ ਗਤਿ, ਜਿਸ ਵਿਚ ਜੋਸ਼ ਪੈਦਾ ਹੁੰਦਾ ਹੈ। [4]ਪਰਮੇਸੂਰ। [5]ਇਸ ਤੋਂ ਅਗੇ ਇਹ ਤੁਕ ਅਸਲ ਪ੍ਰਤੀ ਵਿਚ ਨਹੀਂ ਹੈ-'ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।" [6]ਅਕਦ, ਨਿਕਾਹ (ਇਸਲਾਮੀ ਤਰੀਕੇ ਅਨੁਸਾਰ ਵਿਆਹ ਸ਼ਾਦੀ)। [7]ਅਰਥਾਤ-ਸ਼ੈਤਾਨੀ ਤਰੀਕੇ ਨਾਲ (ਧੱਕੇ ਨਾਲ) ਵਿਆਹ ਪੜੇਗਾ। [8]ਗੁਰਬਾਣੀ ਵਿਚ ਏਥੇ ਏਕਾ (ਅੰਕ) ਨਹੀਂ ਹੈ। [9]ਸਿਰੜੀ। [10]ਬਕਵਾਸ। [11]ਜਿਵੇਂ। [12]ਬਲੇ! ਹਾਂ! ਅੱਛਾ! [13]ਅਵਸ਼ਜ; ਜ਼ਰੂਰ। [14]ਫ਼ਾਰਸੀ ਵਿਚ ਲਾਲ ਸ਼ਬਦ ਦੇ ਅਰਥ ਹਨ-ਸ਼ਾਇਦ, ਸੰਭਵ ਹੋ ਸਕਦਾ ਆਦਿ। ਪਰ ਏਥੇ ਇਹ ਪਦ ਸੈਦਪੁਰ ਵਾਸੀ ਭਾਈ ਲਾਲੋ ਦਾ ਸੰਬੋਧਨ ਹੈ ਜਿਸ ਪ੍ਰਤਿ ਸ਼ਬਦ ਇਹ ਉਚਾਰ ਹੋਇਆ।

ਸਕਤਿ ਜੋਰੀ ਕੇ ਲਸਕਰ ਜੋੜਿ ਕਰਿ, ਲੇ ਕਰਿ ਹਿੰਦਸਤਾਨ ਉਪਰਿ ਚੜਿ, ਧਾਈ ਕਰੈਗਾ। ਸੈਦ ਪੁਰੁ ਸਲੋਈ ਮਾਰੀਐਗੀ। ਈਹਾਂ ਜਿ ਸੈਦ ਪੁਰ ਸਲੋਈ ਮਹਿ ਜਿ ਵੀਵਾਹਿ ਹੋਤੇ ਹੈਂ ਸਿ ਇਨ ਕੀ ਜੰਞ ਪਾਪ ਕੀ ਖੁਰਾਸਾਨ ਤੇ ਆਵੈਗੀ, ਸਰਮੁ ਅਰੁ ਧਰਮੁ ਛਪਿ ਜਾਹਿਗੇ, ਕੂੜੁ ਕੁਫਰੁ ਬਹੁਤੁ ਹੋਇਗਾ। ਜਹਾਂ ਕਾਜੀ ਬਾਮਣ ਅਗਦੁ ਪੜ੍ਹਤੇ ਹੈਂ ਤਹਾਂ ਬਿਨਾਂ ਅਗਦ ਤੇ ਅਗਦੁ ਸੈਤਾਨੁ ਪੜ੍ਹੇਗਾ:–

ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰੁ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ[1] ਪਾਇ ਵੇ ਲਾਲੋ ॥ ੨[2] ॥"

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੁਸਲਮਾਨ ਕਤੇਬਾਂ ਪੜ੍ਹਤੇ ਹੈਂ ਅਰੁ ਕਤੇਬਾਂ ਕਾ ਫੁਰਮਾਇਆ ਕਿਛੁ ਕਰਤੇ ਨਾਹੀਂ, ਅਰੁ ਇਵ ਹੀ ਕਸਟ ਮਹਿ ਖੁਦਾਇ ਖੁਦਾਇ ਕਰਤੇ ਹੈਂ, ਕਸਟ ਕਾ ਕਹਿਆ ਖੁਦਾਇ ਥਾਂਇ ਨਾਹੀਂ ਪਾਵਤਾ। ਹੋਰਿ ਜਿ ਸਨਾਤੀ[3] ਹੈਂ, ਅਰੁ ਜਾਤੀ ਸਨਾਤੀ ਹਿੰਦੂ ਮੁਸਲਮਾਨ ਕੀਆ ਹੈਂ ਤਿਨ ਕੀ ਕਿਛੁ ਨਾਹੀਂ। ਤਿਨ ਕਾ ਕਿਆ ਲੇਖਾ ਹੈ। ਤਿਨ ਕੇ ਘਰਿ ਖੂਨ ਹੀ ਖੂਨਿ ਹੋਹਿੰਗੇ, ਖੂਨ ਹੀ ਕੇ ਸੋਹਿਲੇ ਗਾਵੀਅਹਿਗੇ, ਰਤੁ ਕਾ ਕੁੰਗੂ ਪੜੈਗਾ। ਏਹੁ ਹਾਲੁ ਵਾਪਟੈਗਾ ਏਨਾਂ ਜੀਆਂ ਕੈ ਬਾਬਿ[4]; ਖੁਦਾਇ ਤਾਲਹ[5] ਏਵੈਂ ਹੀ ਲੋੜਿਆ ਹੈ"।

ਸਾਹਿਬ ਕੇ ਗੁਣ ਨਾਨਕੁ ਆਖੈ[6] ਮਾਸ ਪੁਰੀ[7] ਵਿਚਿ ਆਖੁ ਮਸੋਲਾ[8] ॥
ਜਿਨਿ ਉਪਾਈ[9] ਰੰਗਿ ਰਵਾਈ[10] ਬੈਠੜਾ[11] ਵੇਖੈ ਵਖਿ ਇਕੇਲਾ ॥
ਸਚੜਾ[12] ਸਾਹਿਬੁ ਸਚੁ ਤਪਾਵਸੁ[13] ਸਚੜਾ ਨਿਆਉ ਕਰੇਗੁ ਮਸੋਲਾ ॥ ੩ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਲੋਕਹੁ! ਓਹੁ ਸਾਹਿਬੁ ਮਿਹਰਵਾਨੁ ਹੈ, ਤਿਸ ਕੇ ਗੁਣ ਨਾਨਕੁ ਕਹਦਾ ਹੈ। ਮਾਸ ਕੀ ਪੁਰੀ ਏਹੁ ਦੇਹੀ ਹੈ। ਮਸੋਲਾ ਸਿਫਤਿ ਬਾਤਾਂ ਗਲਾਂ ਸਾਹਿਬ ਕੀ ਸਿਫਤਿ ਕੀਆਂ, ਪਰੁ ਜਿਨਿ ਏਹੁ ਪੈਦਾਇਸਿ ਉਪਾਈ ਹੈ ਅਰੁ ਰੰਗ ਰਵਾਈ ਹੈ ਅਰੁ ਧੰਧੇ ਲਾਈ ਹੈ ਸੁ ਬੈਠਾ ਵਖਿ ਤਮਾਸੇ ਵੇਖਦਾ ਹੈ। ਸੁ ਕੇਹਾ ਸਾਹਿਬੁ ਹੈ? ਜੇਹਾ ਸਚਾ ਸਾਹਿਬੁ ਹੈ ਏਹੋ ਜੇਹਾ ਤਪਾਵਸੁ ਕਰਦਾ ਹੈ ਸਚ ਹੀ ਦੀ ਗਲਿ ਕਰੇਗਾ" ॥

ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ[14] ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਲੋਕਹੁ! ਅਗਮ ਨਿਗਮ ਕੀ ਬਾਤ[15] ਸੁਣਹੁ। ਕਹੈ ਰੇ ਐਸਾ ਸਾਹਿਬੁ ਹੈ ਅਰੁ ਐਸਾ ਨਿਆਉਂ ਕਰੈਗਾ, ਏਹੁ ਜਿ ਕਾਇਆਂ ਹੈ ਲੋਕਾਂ ਕੀ ਝੂਝ[16] ਮਹਿ ਟੁਕੁ ਟੁਕੁ ਹੋਇ ਜਾਇਗੀ। ਇਜੇਹੀ ਲੜਾਈ ਪੜੈਗੀ ਹਿੰਦਸਤਾਨ ਮਹਿ ਜਿ ਧੜਿ ਪਰਿ ਧੜੁ ਬੈਠੇਗਾ, ਰੁੰਡ[17]

---

[1] ਕੇਸਰ।
[2] ਸ੍ਰੀ ਗੁਰੂ ਗ੍ਰੰਥ ਜੀ ਦੇ ਅਨੁਸਾਰ ਏਥੇ ਏਕਾ (ਅੰਕ) ਹੈ।
[3] ਛੋਟੀਆਂ ਜਾਤਾਂ, ਜਾਤਾਂ ਦੀਆਂ ਸ਼ਾਖਾਂ–ਜਾਤ ਗੋਤ ਆਦਿ।
[4] ਬਾਰੇ।
[5] ਪਰਮੇਸ਼ੁਰ।
[6] ਸਹੀ ਪਾਠ–'ਗਾਵੈ।'
[7] ਜਿਥੇ ਮਾਸ ਦੀ ਪ੍ਰਧਾਨਤਾ ਹੈ, ਦੇਹ ਅਥਵਾ ਸਰੀਰ।
[8] ਮਸਲਾ, ਸ਼ਰਾ ਦਾ ਵਾਕ।
[9] ਪੈਦਾ ਕੀਤੀ।
[10] ਰੰਗ ਰੂਪ ਬਣਾ ਕੇ ਸਾਜੀ।
[11] ਸਹੀ ਪਾਠ–'ਬੈਠਾ'।
[12] ਸਹੀ ਪਾਠ–'ਸਚਾ ਸੋ'।
[13] ਸੱਚਾ ਫੈਸਲਾ, Judgement.
[14] ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਅਨੁਸਾਰ ਏਥੇ ॥ ੨ ॥ ੩ ॥ ੫ ॥ ਅੰਕ ਹਨ।
[15] ਵੇਦ-ਸ਼ਾਸਤ੍ਰ, ਭਾਵ–ਅਗੱਮ ਦੀ ਗੱਲ।
[16] ਖ਼ੂਨੀ ਜੁਧ।
[17] ਧੜ, ਸਿਰ ਤੋਂ ਬਿਨਾਂ ਸ਼ਰੀਰ ਦਾ ਬਾਕੀ ਹਿੱਸਾ।

ਊਪਰਿ ਰੁੰਡ ਪੜੈਗਾ, ਮੁੰਡਿਤੂ ਮੁੰਡੁ[1] ਪੜੈਗਾ। ਕਈ ਜੁਗਾਂ ਤੀਕੁ ਹਿੰਦੁਸਤਾਨੁ ਇਨਾਂ ਬਾਤਾਂ ਕੰਉ ਸਮਾਲੇਗਾ। ਜਿ ਐਸੇ ਝੂਝ ਹੋਹਿਗੇ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਕਦੇ[2] ਹੋਹਿਗੇ ?" ਤਬ ਬਾਬੇ ਜੀ ਕਹਿਆ ਜੇ, "ਅਠਤਰੈ[3] ਪਠਾਣ[4] ਆਵਹਿਗੇ ਸਤਾਨਵੈ[5] ਪਠਾਣ[6] ਜਾਹਿਗੇ। ਤਬ ਏਨਾਂ ਪਠਾਣਾ ਕੀ ਪਾਤਿਸਾਹੀ ਜਾਇਗੀ। ਏਕੁ ਮਰਦ ਕਾ ਚੇਲਾ[7] ਅਵਰੁ ਉਠਿ ਖੜਾ ਹੋਵੈਗਾ, ਆਇ ਪਾਤਿਸਾਹੀ ਕਰੈਗਾ। ਹਿੰਦੁਸਤਾਨ ਖੁਰਾਸਾਨ ਕੀ ਪਾਤਿਸਾਹੀ ਕਰੈਗਾ। ਇਨਹੁ ਪਠਾਣਹੁ ਕੰਉ ਮਾਰਿ ਕਰਿ ਗਰਤ ਗੋਰ[8] ਕਰੇਗਾ; ਅਰੁ ਪਾਤਿਸਾਹੀ ਉਹੁ ਕਰੈਗਾ। ਏਹੁ ਸਚ ਕੀ ਬਾਣੀ ਦਰਗਾਹ ਤੇ ਸਾਹਿਬ ਭੇਜੀ ਹੈ। ਰੇ ਲੋਕਹੁ ! ਤੁਮ ਚੇਤਾ ਕਰੀਅਹੁ, ਦੇਖਹੁਗੇ ਜਿ ਈਹਾਂ ਹੋਇਗਾ"। ਤਬ ਏਕੁ ਬ੍ਰਹਮਣੁ ਥਾ ਫਕਰ ਦੋਸੁ[9] ਥਾ, ਓਹੁ ਚੰਗੇਰੀ[10] ਮੇਵੇ ਕੀ ਭਰਿ ਕਰਿ ਆਇ ਮਿਲਿਆ। ਓਨਿ ਕਹਿਆ ਜਿ, "ਸਾਹ ਜੀ ਸਲਾਮਤਿ ! ਤੈਂ ਤਾਂ ਏਹੁ ਬਾਤ ਕਹੀ ਸਿ ਸਾਹਿਬੁ ਸਚਾ ਕਰੈਗਾ ਸਚੁ ਹੀ; ਕਿਉਂ ਜਿ ਸਾਹਿਬੁ ਮੰਨਿ ਫਕੀਰ ਮੰਨਿ[11], ਸਾਹਿਬੁ ਕਿਛੁ ਅਸਾਡੈ ਬਾਬਿ ਮਿਹਰਵਾਨੁ ਹੋਹਿ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬ੍ਰਹਮਣ ! ਏਹੁ ਨਗਰੁ ਫਕੀਰਾਂ ਮਾਰਿਆ ਹੈ ਪਰੁ, ਤੂੰ ਈਹਾਂ ਤੇ ਨਿਕਲਿ ਜਾਹਿ, ਈਹਾਂ ਰਹੁ ਨਾ, ਨਾਹੀ ਈਹਾਂ ਰਹੈਗਾ ਸਿ ਮਾਰੀਐਗਾ, ਤੂੰ ਈਹਾਂ ਰਹੁ ਨਾਹੀ, ਜਾਹਿ"। ਕਹੈ, "ਜੀ, ਮੇਰੈ ਬੇਟੀ ਕਾ ਵੀਵਾਹੁ ਹੈ, ਜੰਞ ਈਹਾਂ ਢੁਕਣੀ ਹੈ, ਬੇਟੀ ਤੇਲਿ ਪੜੀ ਹੈ, ਮੈਂ ਜੇ ਜਾਉਂ ਸਿ ਕਿਉਂ ਕਰਿ ਜਾਉਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਰੇ ਬ੍ਰਹਮਣ ! ਤੂੰ ਜਿ ਕਹਤਾ ਹੈਂ, ਮੈਂ ਕਿਆ ਕਰੰਉ, ਕਿਉਂ ਕਰਿ ਜਾਉਂ। ਜੰਞ ਕੰਉ ਆਦਮੀ ਭੇਜਿ ਈਹਾਂ ਤੇ, ਪੰਦ੍ਰਹ ਕੋਹ ਇਕੁ ਟੋਭਾ ਹੈ ਉਹਾਂ ਜਾਹ, ਵਸਦੀ ਕਿਤੈ ਜਾਇ ਨਾਹੀ; ਓਜਾੜਿ ਕਾ ਟੋਭਾ ਹੈ ਉਸ ਹੀ ਠਾਇ[12] ਜਾਹਿ, ਜਾਇ ਕਰਿ ਤੂੰ ਰਹੁ, ਜਨੇਤ ਉਹਾਂ ਹੀ ਸਦਾਇ। ਹਮਰੈ ਕਹਿਐ ਜੇ ਲਾਗਤਾ ਹੈ ਤਾਂ ਜਾਹਿ, ਜੇ ਰਹੈਂਗਾ ਤਾਂ ਤੂੰ ਜਾਣੁ"। ਤਬ ਉਹੁ ਬ੍ਰਹਮਣੁ ਉਹਾਂ ਤੇ ਗਡੀ ਵਾਹਣੀਆਂ ਲਦਿ ਕਰਿ ਬਾਹਰਿ ਉਸੀ ਠਾਂਇ ਗਇਆ ਜਹਾਂ ਗੁਰੂ ਬਾਬੇ ਨਾਨਕ ਜੀ ਕਹਿਆ ਥਾ। ਤਬ ਏਕੁ ਓਹੀ ਬ੍ਰਹਮਣੁ ਕੋੜਮੇ ਸਮੇਤਿ ਬਾਂਚਿਆ, ਅਵਰ ਸਭਿ ਲੋਕ ਮਾਰੇ ਗਏ। ਤਬ ਗੁਰੂ ਬਾਬੇ ਦੇ ਖਿਆਲ ਦੈ ਮੁਹਿ ਜਿ ਆਏ ਸੁ ਸੈਦਪੁਰਿ ਸਲੋਇ ਮਾਰੇ ਗਏ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਰਦਾਨਿਆ ! ਆਉ ਦਿਖਾ[13] ਪਰਮੇਸੁਰ ਕੀ ਕੁਦਰਤਿ ਦੇਖਹਿ। ਦਿਖਾ, ਕਿਆ ਹੋਇ ਨਿਬੜੀ"। ਤਬ ਆਗਿਆ ਪਰਮੇਸੁਰ ਜੀ ਕੀ ਸਾਥਿ ਮਰਦ ਕਾ ਚੇਲਾ ਮੀਰੁ ਬਾਬਰੁ ਪਇਆ, ਤਿਨਿ ਮਾਰ ਕਰਿ ਸੈਦ ਪੁਰੁ ਗਰਤ ਗੋਰੁ ਕੀਆ। ਤਬ ਗੁਰੂ ਬਾਬਾ ਨਾਨਕੁ ਸੈਦ ਪੁਰ ਸਲੋਈ ਫਿਰਿ ਆਇਆ ਜਾਂ ਮੀਰ ਬਾਬਰੁ ਮਾਰਿ ਨਿਕਲਿਆ ਸੈਦ ਪੁਰ ਸਲੋਇ ਕੰਉ। ਬੋਲਹੁ ਵਾਹੁਗੁਰੂ ॥

**ਸਲੋਕੁ[14] ॥**

ਜਿਨਾ ਜਾਨਿ ਨ ਮੰਨਿਆ ਫਕੀਰਾਂ ਦਾ ਸੁਆਲ ॥
ਤੇ ਦੋਜਕ ਅੰਦਰਿ ਮਾਰੀਅਨਿ ਦਿਸੈ ਕਿ ਹਵਾਲੁ ॥
ਦਾਸ ਨਾਨਕ ਹੋਰੁ ਸਭੁ ਝੂਠੁ ਹੈ ਸਚੁ ਫਕੀਰਾਂ ਦਾ ਖਿਆਲੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੩੯ ॥

---

[1]ਸਿਰਾਂ ਉਤੇ ਸਿਰ। [2]ਕਦੋਂ। [3]ਸੰਮਤ ੧੫੭੮ ਬਿ: (ਸੰਨ ੧੫੨੧ ਈ:) ਵਿਚ। [4]ਭਾਵ ਮੁਗਲ ਬਾਬਰ ਦੀਆਂ ਫ਼ੌਜਾਂ। [5]ਸੰਮਤ ੧੫੯੭ ਬਿ: (ਸੰਨ ੧੫੪੦ ਈ:) ਵਿਚ। [6]ਅਰਥਾਤ–ਬਾਬਰ ਦੀ ਵੰਸ਼ ਦਾ ਰਾਜ ਖ਼ਤਮ ਹੋਵੇਗਾ। [7]ਭਾਵ–ਸ਼ੇਰ ਸ਼ਾਹ ਸੂਰੀ। [8]ਗੋਰ (ਕਬਰ) ਦੇ ਗਰਤ (ਟੋਏ) ਵਿਚ। [9]ਫ਼ਕੀਰ ਦੋਸਤ, ਸਾਧੂ–ਸੰਤਾਂ ਦਾ ਪ੍ਰੇਮੀ। [10]ਚੰਗੇਰ, ਟੋਕਰੀ, ਛਾਬਾ। [11]ਮੰਨ ਕੇ। [12]ਥਾਂ, ਸਥਾਨ। [13]ਆਓ, ਦੇਖੋ। [14]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਬਾਬਰ ਹਥੋਂ ਸੈਦ ਪੁਰ ਦੀ ਤਬਾਹੀ ਤੇ ਗੁਰੂ ਜੀ ਟਿੱਲੇ ਬਾਲ ਗੁੰਦਾਈ ਨੂੰ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ ( ਮਰਦਾਨੇ ਤੇ ਜੋਗੀਆਂ ਨਾਲ)

ਤਬ ਗੁਰੂ ਬਾਬਾ ਭਲਕੇ ਫੇਰਿ ਸੈਦਿ ਪੁਰਿ ਸਲੋਈ ਆਇਆ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਦਿਖਾ, ਚਲੁ ਸਲੋਈ ਸੈਦ ਪੁਰਿ ਕਿ ਵਾਪਰਿਆ । ਪਰਮੇਸੁਰ ਕਾ ਭਾਣਾ ਦੇਖਹਿ ਦਿਖਾ, ਕਿਆ ਹੋਇਆ ਕਿ ਵਾਪਰਿਆ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਮਰਦਾਨਿਆਂ !" ਕਹੈ, "ਜੀਉ, ਬਾਬਾ ! ਹਾਂ, ਅਗੰਮ !" ਤਬ ਗੁਰੂ ਬਾਬਾ ਅਰੁ ਮਰਦਾਨਾ ਫਿਰਿ ਸੈਦ ਪੁਰਿ ਸਲੋਈ ਆਏ, ਆਇ ਕਰਿ ਜਾਂ ਦੇਖਨਿ ਤਾਂ ਕਿਆ ਦੇਖਨਿ, ਓਥੈ ਕਿਛੁ ਨਾਹੀਂ । ਦੇਖਿ ਕਰਿ ਕੁਦਰਤਿ ਪਰਮੇਸੁਰ ਕੀ ਹੈਰਾਨੁ ਹੋਇ ਗਇਆ । ਤਬ ਗੁਰੂ ਬਾਬਾ ਹੈਰਾਨਗੀ ਸਿਫਤਿ ਕਰਤਾ ਹੈ, ਬਾਣੀ ਬੋਲਿ ਉਠਾ ਆਸਾ ਰਾਗ ਮਹਿ :–

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗ ਬੰਦ[1] ਗਾਡੇਰੜਿ[2] ਕਹਾ ਸੁ ਲਾਲ ਕਵਾਈ[3] ॥
ਕਹਾ ਸੁ ਆਰਸੀਆ[4] ਮੁਹ ਬੰਕੇ ਐਥੈ ਦਿਸਹਿ ਨਾਹੀ[5] ॥੧॥
ਸਭੁ[6] ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਵਾਹੁ, ਤੂੰ ਸਚਾ ਸਾਹਿਬੁ !" ਨਾਨਕੁ ਜੀ ਕਹਤਾ ਹੈ ਜਿ, "ਵਾਹੁ ਵਾਹੁ, ਤੂੰ ਸਾਹਿਬੁ ! ਤੇਰੀ ਕੁਦਰਤਿ ਕੰਉ ਬਲਿ ਜਾਉ । ਹੁਣਿ ਅਸੀਂ ਕਈ ਰੰਗ ਵੇਖਿ ਗਏ ਸੇ ਸੁ ਓਹਿ ਜੀ, ਤੈਂ ਕਹਾਂ ਸਮਾਏ, ਕਹਾਂ ਉਹਿ ਖੇਲਾ[7] ? ਖੇਲਾਂ ਦਾ ਪਰਮਾਰਥੁ । ਪਾਇਗਹਾ[8] ਹਵੇਲੀਆਂ । ਕਹਾਂ ਓਹਿ ਤਬੇਲੇ ਘੋੜੇ । ਕਹਾਂ ਸਿ ਓਹਿ ਭੇਰੀ[9] ਸਹਨਾਈ[10] । ਕਹਾਂ ਸਿ ਓਹਿ ਦੰਬਲ[11] ਛੈਣੇ । ਕਹਾਂ ਸੁ ਸਮਸੇਰੀ ਬਨ੍ਹਦੇ ਸੁਇਨੇ ਰੁਪੇ ਦਿਆਂ ਬੰਦਾ ਨਾਲਿ ਕਹਾਂ ਸਿ ਲਾਲ ਕਵਾਂਈ[12] ਜਿ ਪੈਨ੍ਹਦੇ ਸੇ । ਕਹਾਂ ਸਿ ਓਹਿ ਸਿਲਹਖਾਨੇ ਹਥੀਆਰ ਤਰਕਸ[14], ਕਮਾਨਾ, ਸਮਸੇਰੀ[14], ਗੁਰਜਾਂ, ਛਉਹੀਆ[15], ਸਿਸਪਰੇ[16] ਜਿਰਹਾ[17] ਜੋ ਥੇ । ਲਾਲੁ ਗੁਲਾਲੁ ਪਹਿਰਾਵੈ, ਸਿਆਹ[18] ਸੁਪੇਦ ਸਬਜ਼ ਜ਼ਰਦ ਪੀਤ ਪਹਿਰਾਵੈ । ਕਕਰੇਜੀ[19] ਸੁਨਹਿਰੀ ਪਹਿਰਾਵੇ, ਪਾਨ ਕਟੇ, ਬੰਧਾਲਕ, ਚੁੜੀਏ, ਕਮਤਾਂਈਆਂ, ਓਲਾ ਨਾਰੀ[20], ਕੁੰਜਰ, ਬਰਨਣ, ਸਾਲੂ, ਗੰਗਾ ਜਲ, ਸਿਰੀਸਾਫੁ, ਘਣ ਬੇਲਿ, ਮਨ ਕਉਰਾ[21], ਅਨੇਕ ਭਾਂਤਿ ਕੇ ਪਹਿਰਾਵੈਂ । ਖਾਸੇ ਮਲਮਲਾਂ, ਅਧੋਤਰਾਂ, ਚਉਸੀ, ਪੈਸੀ, ਛਿਸੀ, ਸਤਸੀ, ਅਠਸੀ, ਨਉਸੀ, ਹਜਾਰੀ, ਯਾਰਹਾਂ ਸੈਈ, ਬਾਰਹਾਂ ਸੈਈ, ਤੇਰਹ ਸੈਈ, ਚਉਦਹ ਸੈਈ, ਪੰਦ੍ਰਹ ਸੈਈ, ਸੋਲਹ ਸੈਈ, ਦੁਇ ਹਜਾਰੀ[22] । ਪਹਿਰਾਵੇ ਰੰਗਿ ਰੰਗਿ ਕੇ, ਪਹਿਰਾਵੇ ਛੀਟ ਕੇ ਅਰੁ ਆਰਸੀਆਂ ਸਾਥਿ ਦੇਖਿ ਦੇਖਿ ਮੁਹ ਸਿਰਿ ਸਵਾਰਦੇ, ਯਾ ਸਾਹਿਬ ! ਓਹਿ ਕਹਾਂ ਗਏ, ਛਾਈ ਮਾਈ ਕਹਾਂ ਹੀ

---

[1]ਤਲਵਾਰ ਦਾ ਪਟਾ । [2]ਗਾਢੇ (ਦ੍ਰਿੜ੍ਹ, ਮਜ਼ਬੂਤ) ਰੜਿ (ਰਣ, ਜੰਗ) ਵਿਚ । [3]ਲਾਲ ਕ੍ਰਬਾ (ਪੋਸ਼ਾਕ) । [4]ਸ਼ੀਸ਼ੇ, ਦਰਪਣ । [5]ਸਹੀ ਪਾਠ–'ਐਥੈ ਦਿਸਹਿ ਨਾਹੀ' । [6]ਸਹੀ ਪਾਠ–'ਇਹੁ' । [7]ਖੇਡਾਂ, ਕਸਰਤਾਂ, ਤਮਾਸ਼ੇ । [8]ਪਾਇਗਾਹ, ਮਹਲ ਦੀ ਡਿਉਢੀ, ਵਡਾ ਦਰਵਾਜ਼ਾ । (ਅ) ਰੁਤਬਾ, ਦਰਜਾ । [9]ਨਗਾਰੇ । [10]ਤੁਰ੍ਹੀ । [11]ਦੋਹੀਂ ਪਾਸੀਂ ਵੱਜਣ ਵਾਲੇ ਢੋਲ । [12]ਲਾਲ ਚੋਗੇ । [13]ਤੀਰਾਂ ਦਾ ਭੱਥਾ । [14]ਤਲਵਾਰਾਂ । [15]ਛਵ੍ਹੀਆਂ । [16]ਢਾਲਾਂ । [17]ਲੋਹੇ ਦੇ ਖੋਦ, ਜ਼ਿਰਹ ਬਕਤਰ । [18]ਕਾਲੇ । [19]ਕੱਕਾ-ਭੂਰਾ ਅਥਵਾ ਲਾਲੀ ਦੀ ਝਲਕ ਵਾਲਾ ਕਾਲਾ ਜਿਹਾ ਰੰਗ । [20]ਗੁਲਾਨਾਰੀ । [21]ਵੱਖ ਵੱਖ ਪਹਿਰਾਵਿਆਂ ਦੇ ਨਾਂ । [22]ਕਪੜਿਆਂ ਦੀਆਂ ਕਿਸਮਾਂ ਉਣਤ ਦੇ ਹਿਸਾਬ ।

ਹੋਇ ਗਏ, ਏ ਪਰਵਰਦਗਾਰ ! ਤੇਰੀ ਕੁਦਰਤਿ ਕੰਉ ਬਲਿ ਜਾਂਉ। ਏ ਜਿ ਹਉਂ ਛਡਿ ਗਇਆ ਸੁ ਅਜੁ ਨ ਦੇਖਿਆ। ਇਕਸੁ ਚਸੇ[1], ਪਲ, ਘੜੀ ਸਾਥਿ ਤੈਂ ਏਹਿ ਪਰਲੈ ਕੀਤੇ। ਹੰਉ ਕਰਬਾਨੁ ਜਾਉਂ ਏਸੁ ਤੇਰੀ ਕੁਦਰਤਿ ਕੰਉ ਜਿਨਿ ਏਹੁ ਖੇਲੁ ਚਸੇ ਪਲ ਵਿਚਿ ਕਰਿ ਦਿਖਲਾਇਆ; ਅਰੁ ਇਕ ਘੜੀ ਪਲ ਚਸੇ ਮਹਿ ਤੈਂ ਜਰ ਹੋਰਨਾਂ ਦੈ ਹਵਾਲੈ ਕੀਤੀ। ਖਟੀ ਹੋਰਨੀ, ਵੰਡਿ ਹੋਰਨਾਂ ਨੋ ਦਿਤੀ। ਬਲਿਹਾਰਿ ਜਾਉਂ ਤੇਰੀ ਕੁਦਰਤਿ ਨੂ, ਬਲਿਹਾਰਿ ਜਾਉਂ, ਧੰਨਿ ਹੈਂ, ਤੂੰ ਵਡਾ ਸਾਹਿਬੁ ਹੈਂ, ਵਾਹੁ ਵਾਹੁ, ਤੂੰ ਵਡਾ ਸਾਹਿਬੁ" ! ਤਬ ਫਿਰਿ ਬਾਬਾ ਨਾਨਕੁ ਕਹਤਾ ਹੈ ਜਿ, "ਯਾ ਸਾਹਿਬੁ ! ਬਲਿ ਜਾਉਂ ਤੇਰੀ ਕੁਦਰਤਿ ਕੰਉ, ਹੰਉ ਬਲਿ ਜਾਉਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

> ਕਹਾਂ ਸੁ ਘਰ ਦਰ ਮੰਡਪ[2] ਮਹਲਾ ਕਹਾ ਸੁ ਬੰਕ ਸਰਾਈ[3]।
> ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ।
> ਕਹਾਂ ਸੁ ਪਾਨ ਤੰਬੋਲੀ[4] ਹੋਤੇ ਜਿ ਐਥੇ ਦਿਸਨਿ ਨਾਹੀ[5] ॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬਾ ਨਾਨਕੁ ਜਿ ਕਹਤਾ ਹੈ ਜਿ, "ਯਾ ਸਾਹਿਬੁ ਕਰੀਮ ! ਕਹਾਂ ਸਿ ਓਹਿ ਘਰੁ, ਕਹਾਂ ਸਿ ਉਹਿ ਮਹਲ, ਕਹਾਂ ਸਿ ਓਹਿ ਹਸਤੀ, ਕਹਾਂ ਸਿ ਓਹਿ ਵੰਕ[6], ਕਹਾਂ ਸਿ ਓਹਿ ਸਰਾਈਂ। ਧਰਮ ਸਾਲਾ, ਚਉਪਾਲੀ, ਮੰਡਿਪ, ਕੋਠੇ, ਧਉਲਹਰ, ਛਜੇ, ਕਹਾਂ ਸਿ ਓਹਿ ਬੈਠੇ ਕਾ ਪੜਵੇੜੇ, ਰਸੋਈਆਂ, ਮੁਤਪਖ ਖਾਨੇ[7], ਮਿਹਮਾਨ ਖਾਨੇ। ਕਹਾਂ ਸਿ ਓਹਿ ਸੁਪੇਦ ਨਿਹਾਲੀਆ[8], ਲਾਲ ਪਲੰਘ, ਮਖਮਲੀ ਸਿਰਾਣੇ, ਤਕੀਏ, ਸੁੰਦਰੀਆਂ ਇਸਤ੍ਰੀਆਂ; ਜਿਨ੍ਹਾਂ ਦੇਖਿ ਕਰਿ ਓਹਿ ਭੂਲਿ ਰਹਤੇ, ਨੀਂਦ ਬਿਸਰਿ ਜਾਤੀ। ਕਹਾਂ ਸਿ ਓਹਿ ਪਾਨ ਖਾਣ ਹਾਰੇ। ਕਹਾਂ ਸਿ ਓਹਿ ਤਬੋਲੀ ਵੇਚਣਹਾਰੇ। ਜਣੁ ਕਦੇ ਹੀ ਪੈਦਾ ਹੀ ਨ ਥੇ ਹੋਏ। ਯਾ ਸਾਹਿਬੁ ਪਰਵਰਦਗਾਰ ! ਹੰਤੂ ਬਲਿਹਾਰਿ ਜਾਉਂ–ਏਸੁ ਤੇਰੀ ਕੁਦਰਤਿ ਕੰਉ"। ਤਬ ਗੁਰੂ ਬਾਬਾ ਨਾਨਕੁ ਕਹਤਾ ਹੈ। ਅਰੁ ਜਿ ਲਟੇ ਸਿ ਰਜਿਆ ਨਸਿਆ ਲੁਟਿ ਲੇ ਗਏ ਸਿ ਨ ਰਜਿਆ ਨਹੀਂ ?

> ਇਸੁ ਜਰਿ[9] ਕਾਰਣਿ ਘਣੀ ਵਿਗੁਤੀ[10] ਇਨਿ ਜਰ ਘਣੀ ਖੁਆਈ[11] ॥
> ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
> ਜਿਸਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਜਿ ਜਰੁ ਮਾਇਆ ਹੈ ਸਿ ਏਸ ਦੈ ਕਾਰਣਿ ਸਾਰਾ ਲੋਕੁ ਖਰਾਬੁ ਹੋਆ ਹੈ। ਇਨਿ ਮਾਇਆ ਪਰਮੇਸੁਰ ਥਾਵਹੁ ਸਾਰਾ ਲੋਕੁ ਭੁਲਾਇ ਮਾਰਿਆ ਹੈ। ਏਸੁ ਮਾਇਆ ਕਾ ਜਿ ਮੂਲੁ ਹੈ ਸਿ ਪਾਪੁ ਹੈ, ਬਿਨਾਂ ਪਾਪਾਂ ਤੇ ਮਾਇਆ ਹੋਤੀ ਨਾਹੀਂ, ਅੰਤਿ ਮੁਇਆਂ ਦੈ ਸਾਥਿ ਕਿਸੀ ਸਾਹ ਪਾਤਿਸਾਹ ਕੈ ਸਾਥਿ ਏਹੁ ਜਾਤੀ ਨਾਹੀਂ। ਏਤੁ ਦਿਤੀ ਪੁੰਨੁ, ਰਖੀ ਪਾਪੁ। ਏਸ ਦੇ ਬੀਜਣੇ ਸਾਥਿ ਮਨੁਖ ਦਾ ਭਲਾ ਹੋਂਦਾ ਹੈ। ਜਾਂ ਪਰਮੇਸੁਰੁ ਏਸੁ ਊਪਰਿ ਕਹਰਵਾਨੁ ਹੋਂਦਾ ਹੈ ਤਾਂ ਏਸ ਥਾਵਹੁ ਏਹੁ ਭਲਿਆਈ ਦੇਣੇ–ਸਿਮਰਣੇ ਕੀ ਖੁਸਿ ਲੈਂਦਾ ਹੈ। ਏਹੁ ਹਾਇ ਹਾਇ ਕਰਦਾ ਮਾਇਆ ਸਾਥਿ ਮਰਿ ਜਾਤਾ ਹੈ। ਏਹੁ ਫਿਰਿ ਜਾਇ ਨਰਕਿ ਪੜਤਾ ਹੈ। ਬਿਨਾਂ ਸਿਮਰੇ, ਬਿਨਾਂ ਮਾਇਆ ਪੁੰਨ ਕੀਤੇ ਤੇ ਏਹੁ ਨਰਕਿ ਪੜਤਾ ਹੈ। ਜਉ ਮਾਇਆ ਗੋਬਿੰਦ ਅਰਥਿ ਦੇ ਅਰੁ ਗੋਬਿੰਦ ਸਿਮਰਣੁ ਕਰੈ ਤਉ ਏਸ ਕਾ ਭਲਾ ਚੰਗਾ ਹੋਇ, ਮੁਕਤਿ ਗਾਮੀ[12] ਹੋਇ"। ਬੋਲਹੁ ਭਾਈ ਜੀ ਵਾਹੁਗੁਰੂ।

---

[1]ਨਿਮਖ। [2]ਮਾੜੀਆਂ। [3]ਬਾਂਕੀਆਂ ਤੇ ਖ਼ੂਬਸੂਰਤ ਸਰਾਵਾਂ। [4]ਪਾਨ ਵੇਚਣ ਵਾਲੇ। [5]ਇਸ ਤੁਕ ਦਾ ਸਹੀ ਪਾਠ ਇਉਂ ਹੈ–"ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ।" [6]ਬਾਂਕੇ ਜਾਂ ਬਾਂਕੀਆਂ। [7]ਬੈਠਕਾਂ, ਪਰਦੇਦਾਰ ਵਿਹੜੇ, ਰਸੋਈਆਂ, ਬਵਰਚੀਖਾਨੇ। [8]ਤੁਲਾਈਆਂ। [9]ਜ਼ਰ, ਅਰਥਾਤ–ਧਨ ਸੰਪਦਾ। [10]ਖ਼ਰਾਬ ਹੋਈ। [11]ਖੁਆਰ ਕੀਤੀ, ਭੁਲਾ ਕੇ ਬਰਬਾਦ ਕੀਤੀ। [12]ਮੁਕਤੀ ਨੂੰ ਪ੍ਰਾਪਤ ਹੋਵੇ।

ਤਬ ਉਹਾਂ[1] ਤੇ ਆਇ ਕਰਿ ਭਯੇ ਵਾਲੀ ਪਠਾਣ ਸੰਉਹੇ ਹੋਏ, ਫਿਰਿ ਮੁਗਲਾਂ ਕੰਉ। ਤਬ ਗੁਰੂ ਬਾਬੇ ਨਾਨਕ ਕਹਿਆ ਜੇ, "ਆਉ ਤੋ ਮਰਦਾਨਿਆਂ! ਹੁਣਿ ਏਹੁ ਤਮਾਸਾ ਡਿਠਾ ਹੈ, ਪਰੁ ਹੁਣਿ ਅਗੈ ਚਲੁ ਇਕੁ ਤਮਾਸਾ ਅਵਰੁ ਸਾਹਿਬ ਕਾ ਦੇਖੁ"। ਜਦਿ ਆਇ ਕਰਿ ਦੇਖੈ ਗੁਰੂ ਬਾਬਾ ਨਾਨਕੁ ਜੀ, ਤਬ ਅਗੈ ਝੂਝੁ ਪੜਿਆ ਹੈ, ਲੋਕ ਲੜਦੇ ਹੈਨਿ, ਇਕਿ ਗਿਰਤੇ ਹੈਨਿ, ਇਕਿ ਗਿਰਾਵਤੇ ਹੈਨਿ। ਤਬ ਦੇਖਿ ਕਰਿ ਆਪਣੇ ਸਾਹਿਬ ਕਾ ਤਮਾਸਾ ਬਾਬਾ ਨਾਨਕੁ ਹੈਰਾਨੁ ਹੋਇ ਗਇਆ। ਤਬ ਗੁਰੂ ਬਾਬਾ ਨਾਨਕੁ ਬਾਣੀ ਬੋਲਿ ਉਠਾ ਜਿ:-

ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਇਕਨਾ[2] ਤੁਪਕ ਜੋਰਿ[3] ਚਲਾਈ ਇਕਨਾ[4] ਹਸਤਿ[5] ਚਿੜਾਈ।
ਜਿਨਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ[6] ॥੪॥

ਤਿਸ ਕਾ ਪਰਮਾਰਥੁ—

ਤਬ ਦੇਖਿ ਕਰਿ ਸੰਗ੍ਰਾਮੁ[7] ਮੁਗਲਹੁ ਅਰੁ ਪਠਾਣਹੁ ਕਾ ਬਾਬਾ ਨਾਨਕੁ ਹੈਰਾਨੁ ਹੋਇ ਗਇਆ। ਤਬ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਵਾਹੁ ਵਾਹੁ ਸਾਹਿਬੁ ਜੀ! ਉਸੁ ਤਰਫ ਤੇ ਮੁਗਲ ਜੁੜੇ, ਉਸੁ ਤਰਫ ਤੇ ਪਠਾਣ ਜੁੜੇ। ਇਕਨਹੁ ਤਲਵਾਰਿ ਮਾਰੀ, ਇਕਨਹੁ ਜਬਰ ਜੰਗ, ਗੋਲ[8], ਕੁਹਕ ਬਾਣੁ[9], ਤੁਪਕਾ[10] ਹਵਾਈ ਚਲਾਈਆਂ। ਇਕਨਾ ਹਾਥੀ ਪੇਲੇ, ਪਰੁ ਮੁਏ ਸੇਈ ਜਿਨ੍ਹਾਂ ਦੀ ਦਰਗਾਹ ਚੀਰੀ[11] ਪਾਟੀ, ਅਵਰਿ ਜਿਨ ਕੀ ਨ ਥੀ ਚੀਰੀ ਪਾਟੀ ਸੇ ਸੈ ਹਜਾਰਾਂ ਤੀਰ ਕਮਾਣਾਂ, ਮਾਂਗੀ, ਬਰਛੀਆਂ, ਹਵਾਈ, ਤੁਪਕਾਂ ਵਿਚਹੁ ਅਮਾਣਿ[12] ਉਬਰੇ। ਜਿਨ ਕਉ ਹੁਕਮੁ ਆਇਆ ਦਰਗਾਹ ਕਾ ਤੇ ਮਾਰੇ ਗਏ। ਤਿਨ ਕੀਆਂ ਬਸੀਆਂ[13] ਰੋਵਣੇ ਲਾਗੀਆਂ। ਕਵਣਿ ਕਵਣਿ? ਇਕਿ ਮੁਗਲਾਣੀਆਂ, ਇਕਿ ਪਠਾਣੀਆਂ, ਹਿੰਦੁਵਾਣੀਆਂ, ਤੁਰਕਾਣੀਆਂ[14]।

ਇਕਨ੍ਹਾ ਪੇਰਣ[15] ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ ॥
ਜਿਨ੍ਹ ਕੇ ਬੰਕੇ[16] ਘਰੀ ਨ ਆਇਆ ਤਿਨ੍ਹ ਕਿਉ ਰੈਣਿ ਵਿਹਾਣੀ ॥ ੫[17] ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕੁ ਕਹਤਾ ਜਿ, "ਮੁਗਲਾਂ ਕੀਆਂ ਮੁਗਲਾਣੀਆਂ ਰੋਵਹਿਗੀਆਂ ਅਰੁ ਪਠਾਣਾਂ ਕੀਆਂ ਪਠਾਣੀਆਂ ਰੋਵਹਿਗੀਆਂ। ਹਿੰਦਵਾਂ ਕੀਆਂ ਹਿੰਦਵਾਣੀਆਂ ਰੋਵਹਿਗੀਆਂ, ਤੁਰਕਾਣੀਆਂ ਰੋਵਹਿਗੀਆਂ। ਅਜੁ ਜਿਨ ਕੇ ਛਬੀਲੇ ਕੰਤ ਘਰੀ ਨ ਜਾਹਿਗੇ, ਮਰਦਾਨਿਆਂ! ਉਨ ਕੰਉ ਅਜੁ ਅਵਿਹਾਂਣ ਰਾਤਿ[18] ਹੋਇਗੀ। ਅਬ ਉਨ ਕੰਉ ਰਾਤਿ ਕਬਹੂੰ ਨ ਬਿਹਾਇਗੀ"। ਤਬ ਗੁਰੂ ਬਾਬਾ ਨਾਨਕੁ ਜੀ ਉਸੀ ਵਖਤਿ ਟਿਲੈ ਬਾਲ ਗੁਦਾਈ[19] ਦੈ ਗਇਆ ਜੋਗੀਆਂ ਸਾਥਿ ਏਹੁ ਬਾਣੀ ਪਉੜੀ ਬੋਲੀ ਜਿ:-

---

[1]ਵਹਾਂ, ਉਥੋਂ। [2]ਸਹੀ ਪਾਠ–'ਓਨ੍ਹੀ'। [3]ਸਹੀ ਪਾਠ–'ਤਾਣਿ'। [4]ਸਹੀ ਪਾਠ–'ਓਨ੍ਹੀ'। [5]ਹਾਥੀ। [6]ਇਹ ਤਿੰਨੇ ਤੁਕਾਂ ਇਸ ਸ਼ਬਦ ਦੇ ਪੰਜਵੇਂ (੫) ਅੰਕ ਦੀਆਂ ਹਨ, ਪਰ ਏਥੇ ਲੇਖਕ ਜੀ ਨੇ ਚੋਥੇ ਅੰਕ (੪) ਤੇ ਬਦਲ ਕੇ ਲਿਖੀਆਂ ਹਨ, ਜੋ ਠੀਕ ਨਹੀਂ। [7]ਲੜਾਈ, ਜੁੱਧ। [8]ਗੋਲੇ। [9]ਇਕ ਪ੍ਰਕਾਰ ਦੇ ਤੀਰ। [10]ਬੰਦੂਕਾਂ। [11]ਚਿੱਠੀ, ਭਾਵ–ਆਯੂ। [12]ਸਹੀ ਸਲਾਮਤ। [13]ਔਰਤਾਂ। [14]ਇਸ ਵਿਕੋਲਿਤ੍ਰੇ ਫ਼ਿਕਰੇ ਦੀ ਥਾਵੇਂ ਏਥੇ ਗੁਰਬਾਣੀ ਦੀ ਸਹੀ ਤੁਕ ਇਉਂ ਹੈ–"ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ"। [15]ਪੈਰਾਹਨ, ਲੰਮੇ ਕੁੜਤੇ, ਚੋਗੇ, ਬੁਰਕੇ। [16]ਛੈਲ ਛਬੀਲੇ ਪਤੀ। [17]ਗੁਰਬਾਣੀ ਵਿਚ ਏਥੇ ੬ (ਛੇ) ਅੰਕ ਹੈ। [18]ਨਾ ਵਿਹਾਉਣ (ਮੁੱਕਣ) ਵਾਲੀ ਰਾਤ। [19]ਇਸ ਤਰ੍ਹਾਂ ਅਚਾਣਕ ਸੈਦਪੁਰ ਤੋਂ ਟਿਲੇ ਬਾਲ ਗੁੰਦਾਈ ਦੇ (ਜ਼ਿਲਾ ਜਿਹਲਮ ਵਿਚ) ਜਾਣਾ ਤੇ ਉਥੇ ਜਾ ਕੇ ਬਾਕੀ ਸ਼ਬਦ ਉਚਾਰਣ ਕਰਨਾ ਕਾਲਪਨਿਕ ਜੇਹਾ ਖ਼ਿਆਲ ਬਣ ਗਇਆ ਹੈ, ਜੋ ਮਨ ਨਹੀਂ ਲਗਦਾ।

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ[1] ॥
ਥਾਨ ਮੁਕਾਮ[2] ਜਲੇ[3] ਬਿਜ ਮੰਦਰ[4] ਮੁਛਿ ਮੁਛਿ[5] ਕੁਇਰ ਰੁਲਾਇਆ[6] ॥
ਕੋਈ ਮੁਗਲੁ ਨ ਹੋਆ ਅੰਧਾ[7] ਕਿਨੈ ਨ ਪਰਚਾ[8] ਲਾਇਆ ॥ ੬[9] ॥

ਤਿਸੁ ਕਾ ਪਰਮਾਰਥੁ:—

ਤਬ ਸੈਦ ਪੁਰ ਥੀਂ ਗੁਰੂ ਬਾਬਾ ਟਿਲੇ ਬਾਲ ਗੁੰਦਾਈ ਦੈ ਗਇਆ ਥਾ । ਤਬ ਉਨਹੁ ਜੋਗੀਅਹੁ ਟਿਲੇ ਕਿਅਹੁ ਕਹਿਆ ਜਿ "ਨਾਨਕ ਤੂੰ ਗਲੀਂ ਬਾਤੀਂ ਬਹੁਤ ਪੁਜਦਾ ਹੈਂ, ਪਰੁ ਗਲੀ ਕੀਤੀ ਅਸੀਂ ਨਾਹੀਂ ਪਤੀਜਦੇ। ਜੇ ਤਾਂ ਕਰਾਮਾਤਿ ਵੇਖਾਲਹਿ ਤਾਂ ਅਸੀਂ ਪਤੀਜਾ ਹਾਂ" । ਤਬ ਗੁਰੂ ਨਾਨਕ ਜੀ ਕਹਿਆ ਜਿ, "ਜੀ, ਹਉਂ ਗ੍ਰਿਸਤੀ ਖਤ੍ਰੀ ਸੈਂਸਾਰੀ ਕਲਿ[10] ਦਾ ਮਲ ਮੂਤ ਧਾਰੀ[11] । ਤੁਮ ਸੈ ਸੈ[12] ਬਰਸ ਕੇ ਜੋਗ ਵਿਚ ਆਏ ਹਉ ਅਰੁ ਜਤੀ ਪੁਰਖ ਹੋ, ਤੁਸੀਂ ਦਿਖਾਲਹੁ ਅਸਾਂ ਨੋ ਮੈਂ ਕਿਆ ਦਿਖਾਲਾਂ" । ਤਬ ਉਨਹੁ ਕਹਿਆ ਜਿ, "ਨਾਨਕ ! ਪਿਛਿ ਤੂੰ ਤਕੜਾ ਹੋਵਹਿ ਅਸੀਂ ਕਰਾਮਾਤਿ ਤੇਰੈ ਤਾਂਈਂ ਵਿਖਾਲਦੇ ਹਹਾ" । ਤਬ ਗੁਰੂ ਬਾਬੇ ਨਾਨਕ ਦਿਅਹੁ ਮੁਹਹੁ ਨਿਕਲਿ ਗਇਆ ਜਿ, "ਮੈਂ ਗਰੀਬ ਖਤ੍ਰੀ ਨੋ, ਕਿਵੈਂ ਵਖਾਲਦੇ ਹੋ, ਹਉਂ ਜੀ ਤੁਸਾਡੇ ਜੋਰ ਦਾ ਨਾਂਹੀ । ਐਥੈ ਮੀਰੁ ਬਾਬਰੁ ਆਵੈਗਾ ਉਸੇ ਨੋ ਕਰਾਮਾਤਿ ਕਿਛੁ ਵੇਖਾਲਿਅਹੁ ਜੀ, ਅਸੀਂ ਤੁਸਾਡੀ ਕਰਾਮਾਤਿ ਦੇ ਸਮਰਥ ਨਾਹੀਂ । ਭਲਕੇ ਕਿ ਪਰਸੂਹਿ, ਏਥੈ ਮੀਰੁ ਬਾਬਰੁ ਆਵੇਗਾ ਤੁਸੀਂ ਉਸੇ ਨੋ ਵੇਖਾਲਿਅਹੁ" । ਤਬ ਗੁਰੂ ਬਾਬਾ ਨਾਨਕੁ ਆਖਦੋ ਚਲਿਆ, ਤਾਂ ਪਰਿ ਜਾਣੀਐ ਪਿਛੈ ਮੀਰੁ ਬਾਬਰੁ ਜੋਗੀਆਂ ਦੈ ਥਾਨਿ ਆਇ ਪਇਆ, ਲਗੇ ਜੋਗੀਆਂ ਨੋ ਮਾਰਣੇ । ਫੜਿ ਫੜਿ ਜੋਗੀਆਂ ਦੇ ਕੰਨ ਕਟੀਅਣਿ ਲਗੇ,ਆਸਣੁ ਲੁਟਿ ਲੀਚੈ ।ਜੋਗੀ ਜਿ ਕੋਈ ਚਕ੍ਰ ਚਲਾਏ ਸੋ ਮਾਰਿ ਦੂਰਿ ਕੀਚੈ । ਬਾਬੇ ਨਾਨਕ ਦੇ ਸਬਦ ਨਾਲਿ ਮਾਰੇ ਗਏ । ਨ ਕਿਸੇ ਮੁਗਲ ਦਾ ਘੋੜਾ ਮੁਆ ਨ ਕੋ ਮੁਗਲੁ ਅੰਧਾ ਹੋਆ । ਨ ਕਿਸੈ ਤੇ ਪਰਤਉ ਕਰਾਮਾਤਿ ਕਿਛੁ ਹੋਇ ਆਈ । ਪੀਰ ਜੋਗੀ ਕਹਾਂਵਦੇ ਥੇ ਤਿਨ ਤੇ ਪਰਤਉ ਕਿਛੁ ਹੋਇ ਨ ਆਇਆ । ਬੋਲਹੁ ਵਾਹੁਗੁਰੂ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਮਰਦਾਨਿਆ ! ਕਿ ਵਾਪਰੀਆਂ ਜੋਗੀਆਂ ਦੈ ਸਿਰਿ ?" ਅਖੈ, "ਜੀ, ਤੇਰੀ ਮਾਰਿ ਵਾਪਰੀ ਜੀ, ਤੁਧੁ ਮਾਰੇ" । ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਮਰਦਾਨਿਆਂ ! ਪੁਰਖਾ, ਮਾਰਣ ਜੀਵਾਲਣ ਵਾਲਾ ਓਹੁ ਆਪਿ ਹੈ, ਹਥਿ ਕਿਛੁ ਕਿਸੈ ਦੈ ਨਾਹੀਂ" । ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁ ਗੁਰੂ ਸਚਾ ।

ਆਪੇ ਕਰੇ ਕਰਾਏ ਕਰਤਾ ਕਿਸਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ[13] ॥
ਥਾਪਿ ਉਥਾਪੇ ਆਪੇ[14] ਨਾਨਕ ਲਿਖਿਆ ਪਾਈਐ ॥੭॥੧੨॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਕਿਸੈ ਕੈ ਹਥਿ ਕਿਛੁ ਨਾਹੀਂ, ਜੇ ਕਿਛੁ ਕਰਤਾ ਹੈ ਬੁਰਾ

---

[1]ਜਦ ਮੀਰ ਬਾਬਰ ਦੀ ਚੜ੍ਹਾਈ ਦਾ ਪਤਾ ਲਗਾ ਤਾਂ ਕਰੋੜਾਂ ਹੀ ਪੀਰਾਂ ਫਕੀਰਾਂ ਨੇ ਟੂਣੇ-ਟਾਮਣ ਕਰਕੇ ਉਸ ਨੂੰ ਰੋਕਣਾ ਚਾਹਿਆ, ਪਰ ਉਹ ਨਾ ਰੁਕਿਆ । [2]ਸਥਾਨ, ਤਕੀਏ ਤੇ ਮੰਦਰ ਸੜ ਗਏ । [3]ਸਹੀ ਪਾਠ—'ਜਲੇ' । [4]ਵਜ੍ਰ ਵਰਗੇ ਪੱਕੇ ਮਹਲ । [5]ਵੱਢ ਵੱਢ ਕੇ । [6]ਕੌਰ (ਰਾਜ ਕੁਮਾਰ ਤੇ ਸ਼ਾਹਜ਼ਾਦੇ) ਮਿੱਟੀ ਵਿਚ ਰੁਲਾ ਦਿਤੇ । [7]ਪੀਰਾਂ ਫਕੀਰਾਂ ਦੇ ਜਤਨ ਤੇ ਵੀ ਕੋਈ ਮੁਗਲ ਅੰਨ੍ਹਾ ਨਾ ਹੋਇਆ । [8]ਕਿਸੇ ਪੀਰ ਫਕੀਰ ਨੇ ਕੋਈ ਕਰਾਮਾਤ ਨਾ ਦਿਖਾਈ, ਅਰਥਾਤ—ਉਨ੍ਹਾਂ ਦੇ ਸਾਰੇ ਟੂਣੇ-ਟਾਮਣ ਵਿਅਰਥ ਗਏ । [9]ਇਹ ਤੁਕਾਂ ਏਥੇ ਇਸ ਸ਼ਬਦ ਦੇ ਅੰਕ ਦੋ (੨) ਤੋਂ ਬਦਲ ਕੇ ਆਈਆਂ ਹਨ, ਜੋ ਕ੍ਰਮ-ਭੰਗ ਦੋਸ਼ ਹੈ । [10]ਕਲਿਜੁਗ । [11]ਅਰਥਾਤ—ਮਲ ਮੂਤ੍ਰ ਦੀ ਦੇਹ ਵਾਲਾ । [12]ਸੌ ਸੌ । [13]ਕਿਸ ਦੇ ਕੋਲ ਜਾ ਕੇ ਰੋਈਏ । [14]ਸਹੀ ਪਾਠ—'ਹੁਕਮੀ ਹੁਕਮਿ ਚਲਾਏ ਵਿਗਸੈ' ।

ਭਲਾ ਸਿ ਆਪੇ ਹੀ ਕਰਤਾ ਹੈ, ਜਾਇ ਕਰਿ ਕਿਸੁ ਅਗੈ ਕਹੀਐ ਜਿ ਪਰਮੇਸੁਰ ਏਹੁ ਭਲਾ ਕੀਆ ਕਿ ਪਰਮੇਸੁਰੁ ਏਹੁ ਬੁਰਾ ਕੀਆ। ਆਪੇ ਥਾਪਤਾ[1] ਹੈ ਆਪੇ ਉਥਾਪਤਾ[2] ਹੈ। ਜਿਤੁ ਜਿਉਂ ਉਨਿ ਸਾਹਿਬ ਦੁਖੁ ਸੁਖੁ ਲਿਖਿਆ ਹੈ ਤਿਵ ਹੀ ਤਿਵ ਮਨੁਖ ਕੰਉ ਪਹੁਚਾਇਦਾ ਹੈ:–

ਜੋ ਕਿਛੁ ਕਰੈ ਸਿ ਸਾਹਿਬੁ ਸਹਾਇ ॥ ਜਿਸੁ ਦੀ ਵਡੀ ਰਜਾਇ ॥
ਬਾਬਾ ਨਾਨਕੁ ਕਹੈ ਸੁਣਾਇ ॥ ਸਿਮਰਣ ਬਿਲਮ ਨ ਲਾਇ ॥
ਚਲੀਐ ਸਤਿਗੁਰ ਭਾਇ ॥ ਜਨਮੁ ਮਰਨੁ ਦੁਖੁ ਜਾਇ ॥
ਵਾਹਿ ਸਤਿਗੁਰੂ ਵਾਹਿ ॥

**ਸਲੋਕੁ[3] ॥**

ਜੋਗੀ ਜਤੀ ਤਪੀ ਸੰਨਿਆਸੀ ਤੇਰੋ ਨਾਮੁ ਧਿਆਵੈ ॥
ਜੋ ਤੁਧੁ ਭਾਵੈ ਸੋਈ ਹੋਵੈ ਦਾਸੁ ਨਾਨਕੁ ਸਦ ਬਲਿ ਜਾਵੈ ॥੧॥

ਬੋਲਹੁ ਭਾਈ ਜੀ ਵਾਹਗੁਰੂ, ਧੰਨੁ ਗੁਰੂ, ਸਤਿਗੁਰੂ ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੪੦ ॥

## ਗੁਰੂ ਜੀ ਤਿਲਵੰਡੀ ਵਿਚ

### ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਨਾਲ)

ਤਬ ਸੈਦ ਪੁਰ ਤੇ ਮਾਰਿ ਕਰਿ ਮੀਰੁ ਬਾਬਰੁ ਗਇਆ ਹਿੰਦੁਸਤਾਨਿ । ਤਬ ਗੁਰੂ ਬਾਬਾ ਫਿਰਿ ਸੈਦਪੁਰ ਤੇ ਤਮਾਸਾ ਦੇਖਿ ਕਰਿ ਟਿਲੈ ਜਾਇ ਕਰਿ, ਫੇਰਿ ਤਲਵੰਡੀ ਰਾਇ ਭੋਏ ਭਟੀ ਕੀ, ਫਿਰਿ ਜਨਮ ਥਾਨਿ ਆਇਆ। ਤਬ ਦੁਹੁ ਕੋਹਾਂ ਦੈ ਸਵਾਦਿ ਗੁਰੂ ਬਾਬਾ ਆਇ ਬੈਠਾ ਤਲਵੰਡੀ ਤੇ । ਤਬ ਮਰਦਾਨੇ ਆਖਿਆ ਜਿ, "ਜੀ, ਰਜਾਇ[4] ਹੋਵੇ ਤਾਂ ਹੰਉ ਮਾਣੂਵਾਂ ਨੋ[5] ਵੇਖਿ ਆਵਾਂ, ਦਿਖਾ ਭੁਖ ਮੁਏ, ਕਿ ਹੋਆ ਓਨਾਂ ਦੈ ਬਾਬਿ[6]"। ਤਬ ਗੁਰੂ ਬਾਬੇ ਜੀ ਆਖਿਆ ਜਿ, "ਮਰਦਾਨਿਆਂ! ਜਾਂ ਤੇਰਿਆਂ ਹੀ ਮਾਣਵਾਂ ਨੋ ਮਾਰਹਿਗੇ ਤਾਂ ਸੈਂਸਾਰ ਨੋ ਕਿਉਂ ਕਰਿ ਪਾਲਹਿਗੇ, ਪਰੁ ਜਾਹਿ ਤੂੰ ਤੇਰੈ ਜੀ ਹੈ ਜਾਇ ਕਰਿ ਮਿਲਿ ਆਉ; ਪਣੁ ਮੇਰਾ ਨਾਉਂ ਲਈ ਨਾਹੀਂ; ਜੇ ਕੋਈ ਪੁਛੀ ਜਿ ਨਾਨਕ ਦੀ ਕਾਈ ਖਬਰਿ ਤਾਂ ਤੂੰ ਏਵੇਂ ਆਖੀਂ ਜਿ ਭਾਈ ਜਿਉਂ ਬਾਬਾ ਨਾਨਕੁ ਸੁਲਤਾਨ ਪੁਰਹੁ ਨਿਕਲਿਆ ਸੀ ਤਿਉਂ ਓਸ ਦੈ ਬਿਰਹਿ[7] ਕਰਿ ਕਰਿ ਅਸੀਂ ਭੀ ਓਸੇ ਦਾ ਨਾਉਂ ਜਪਦੇ ਫਿਰੇ, ਓਸੇ ਦੀ ਗਲ ਓਹੋ ਕੋਈ ਜਾਣੈ ਜਿ ਓਹੁ ਕਿਥਾਊਂ ਹੈ ਸਿ ਓਹੋ ਪਰਮੇਸੁਰੁ ਜਾਣੈ"। ਤਾਂ ਫਿਰਿ ਮਰਦਾਨਾ ਪੈਰੀਂ ਪੈ ਕੇ ਗੁਰੂ ਬਾਬੇ ਦੀ ਘਰੀਂ ਆਇਆ, ਲੋਕੁ ਮਿਲਿ ਗਇਆ ਮਰਦਾਨੇ ਦੈ ਦੁਆਲੈ, "ਹੇ ਮਰਦਾਨਾ ਡੂਮੁ ਆਇਆ, ਜਿ ਨਾਨਕ ਨਾਲਿ ਗਇਆ ਸਾ ਮਰਦਾਨਾ ਆਇਆ"। ਹੋਰੁ ਭੀ ਮਰਦਾਨੇ ਦੀ ਆਇ ਪੈਰੀਂ ਪਵੈ, ਏਵ ਤਾਂ ਜਾਣਨਿ ਜਿ ਮਰਦਾਨਾ ਡੂਮੁ ਹੈ, ਪਣੁ ਓਹੁ ਜਿ ਬਾਬੇ ਦੈ ਨਾਲਿ ਰਹਿਆ ਸਾ ਸਿ ਸੈਂਸਾਰ ਥੀਂ ਉਸ ਦੀ ਜੋਤਿ ਸਬਲੁ[8], ਸਭੁ ਕੋ ਉਸ ਦੀ ਪੈਰੀਂ ਪਵੈ। ਤਬ ਮਰਦਾਨਾ ਛੇਤੀ ਛੇਤੀ ਘਰ ਦਿਆਂ ਮਾਣਵਾ ਨੋ[9] ਮਿਲਦੋ, ਦਾਦੇ ਕਾਲੂ ਕੈ

---

[1]ਬਣਾਉਂਦਾ ਭਾਵ ਪੈਦਾ ਕਰਦਾ। [2]ਢਾਹੁੰਦਾ, ਨਸ਼ਟ ਕਰਦਾ। [3]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [4]ਆਗਜ਼ਾ, ਇਜਾਜ਼ਤ। [5]ਪਰਿਵਾਰ ਦੇ ਲੋਕਾਂ ਨੂੰ, ਆਪਣੇ ਟਬਰ ਦੇ ਮਨੁਖਾਂ ਨੂੰ। [6]ਦੇਖਾਂ ਭੁਖੇ ਮਰ ਗਏ ਜਾਂ ਕੀ ਹੋਇਆ ਉਨ੍ਹਾਂ ਦਾ ਹਾਲ। [7]ਵਿਛੋੜਾ। [8]ਬਲਵਾਨ, ਬਲ ਵਾਲੀ। [9]ਮਨੁਖਾਂ ਅਥਵਾ ਲੋਕਾਂ ਨੂੰ।

ਘਰਿ ਆਇਆ, ਆਇ ਕੈ ਮਾਤਾ ਦੀ ਪੈਰੀਂ ਪਇਆ। ਮਾਤਾ ਆਇ ਕੈ ਮਰਦਾਨੇ ਨੋ ਬਹੁਤੁ ਸੰਤੋਖਣ ਲਗੀ ਜਿ, "ਮਰਦਾਨਿਆਂ ! ਸੁਖੁ ਹੈ ?" "ਮਾਤਾ ! ਅਜੁ ਸੁਖੁ ਹੈ"। "ਏ ਮਰਦਾਨਿਆਂ ਬਚਾ ! ਹੰਉ ਤੁਧ ਨੋ ਪੁਤ੍ਰਾਂ ਵਾਂਗਿ ਕਰਿ ਕਰਿ ਗਣੀਗੀ, ਵਾਰੀ ਮੇਰਾ ਮਰਦਾਨਾ ! ਕਿਥਾਊ[1] ਮੇਰੇ ਨਾਨਕ ਕੀ ਖਬਰਿ ?" ਹੋਰੁ ਭੀ ਆਇ ਪੁਛੈ ਜਿ, "ਕਿਥਾਊ ਨਾਨਕ ਦੀ ਖਬਰਿ ?" ਹੋਰੁ ਭੀ ਆਵੈ ਸਿ ਆਖੈ ਜਿ; "ਕਿਥਾਊ ਨਾਨਕ ਦੀ ਖਬਰਿ ?" ਤਬ ਮਰਦਾਨੇ ਆਖਿਆ ਜਿ, "ਜੀ, ਜਾਂ ਸੁਲਤਾਨ ਪੁਰਹੁ ਲੁਟਾਇਦੋ ਡੇਰਾ ਨਿਕਲਿਆ ਤਾਂ ਹੰਉ ਮਾਤਾ ਜੀ ਸਾਥਿ ਨਿਕਲਿਆ ਸਾਂ, ਫਿਰਿ ਹੰਉ ਕਿਹੁ[2] ਨ ਜਾਣੂ, ਕਿਥਾਊਂ ਕਿਥਾਊਂ[3] ਗਇਆ। ਓਸੇ ਦੇ ਲਏ ਅਸੀਂ ਹੁਣਿ ਫਿਰਦੇ ਹਹ। ਉਸਦੀ ਸਾਰ ਓਹੋ ਜਾਣੈ ਜਿ ਕਿਥਾਊਂ ਹੈ"। ਤਬ ਮਰਦਾਨਾ ਰਤੀ ਕੁ ਗਲਾਂ ਕਰਦੋ ਫਿਰਿ ਨਿਕਲਿਆ[4], ਕਿਨੇ ਡਿਠਾ ਕਿਨੈ ਨ ਡਿਠੋ। ਫਿਰਿ ਗੁਰੂ ਬਾਬੇ ਨਾਨਕ ਜੀ ਪਾਸਿ ਆਇਆ। ਤਬ ਗੁਰੂ ਬਾਬੇ ਨਾਨਕ ਜੀ ਕੀ ਮਾਤਾ ਅਟਕਲਿਆ[5] ਜਿ, "ਏਹੁ ਆਵਦੋ ਹੀ ਫਿਰਿ ਨਿਕਲਿਆ ਸਿ ਖਾਲੀ ਨਾਹੀਂ, ਨਾਨਕ ਥੈ ਗਇਆ ਏਹੁ"। ਤਬ ਮਾਤਾ ਜੀ ਕਿਛੁ ਕਿਛੁ ਮਿਠਿਆਈ, ਕਿਛੁ ਕਿਛੁ ਮੇਵਾ, ਕਿਛੁ ਕਿਛੁ ਕਪੜੇ ਲੈ ਕਰਿ ਗੰਢਿ ਬੰਨ੍ਹਦੀਆ, ਗਿਰਾਂਵ ਦਾ ਬਹਾਨਾ ਕਰਦੀਆ, ਜਿਤੁ ਵਲਿ ਮਰਦਾਨਾ ਨਿਕਲਿਆ ਸੀ ਓਤੈ ਰਾਹਿ ਪਈ। ਤਬ ਗੁਰੂ ਬਾਬਾ ਤਲਵੰਡੀਅਹੁ ਕੋਹ ਦੋਇ ਤ੍ਰੈ ਬੈਠਾ ਥਾ। ਤਲਵੰਡੀਅਹੁ ਪਰੈ ਉਜਾੜਿ ਥੀ ਸਾਂਦੜ ਬਾਰਿ[6] ਵਿਚਿ,ਪੀਰ ਵਿਆਹੋ ਹੈ, ਓਥੈ ਬੈਠਾ ਥਾ। ਓਥਾਈਂ ਆਇ ਨਿਕਲੀ। ਤਬ ਗੁਰੂ ਬਾਬੇ ਨੋ ਮਾਤਾ ਨਜਰਿ ਆਇ ਗਈ। ਗੁਰੂ ਬਾਬਾ ਦੇਖੈ ਤਾਂ ਮਾਤਾ ਆਂਵਦੀ ਹੈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ,"ਮਰਦਾਨਿਆਂ ! ਮਾਤਾ ਆਈ"। ਮਰਦਾਨੇ ਆਖਿਆ ਜਿ"ਜੀ,ਆਈ ਮਾਤਾ"।ਤਬ ਗੁਰੂ ਬਾਬਾ ਨਾਨਕੁ ਉਠਿਆ, ਉਠਿ ਕਰਿ ਪਰਦਖਨਾ ਦੇ ਕਰਿ ਪੈਰੀਂ ਪਇਆ ਮਾਤਾ ਜੀ ਕੀ। ਤਬ ਗੁਰੂ ਬਾਬਾ ਨਾਨਕੁ ਪੈਰੀਂ ਪੈ ਕੈ ਮਾਤਾ ਜੀ ਅਗੈ ਖੜਾ ਹੋਇ ਰਹਿਆ। ਮਾਤਾ ਲਗੀ ਬਾਬੇ ਨਾਨਕ ਜੀ ਕਾ ਮਥਾ ਚੁੰਮਣ। ਮਾਤਾ ਕਹੈ ਜਿ, "ਬੇਟਾ ! ਹੰਉ ਵਾਰੀ। ਬੇਟਾ ! ਹੰਉਂ ਘੁੰਮਾਈ[7] ਤੁਧੁ ਵਿਟਹੁ[8]; ਹੰਉ ਵਾਰੀ; ਹੰਉ ਬਲਿਹਾਰੀ; ਬਲਿਹਾਰੁ, ਬਲਿਹਾਰੁ ਕੀਤੀ ਉਸੁ ਰਾਹਿ ਵਿਟਹੁ ਜਿਤੁ ਰਾਹਿ ਆਇਆ ਹੈਂ; ਉਸੁ ਰਾਹ ਵਿਟਹੁ ਭੀ ਵਾਰੀ। ਬੇਟਾ ! ਹੰਉ ਉਸੁ ਧਰਤੀ ਵਿਟਹੁ ਵਾਰੀ ਜਿਥੈ ਤੂੰ ਫਿਰਦਾ ਸਹਿ। ਬੇਟਾ ! ਹੰਉ ਏਨ੍ਹਾਂ ਤੇਰੀਆਂ ਜਟਾਂ ਵਿਟਹੁ ਵਾਰੀ। ਬੇਟਾ ! ਤੇਰੇ ਇਸੁ ਖਿਲਕੇ[9] ਵਿਟਹੁ ਵਾਰੀ। ਬੇਟਾ ! ਹੰਉ ਤੇਰਿਆ ਪੈਰਾਂ ਉਪਰਹੁ ਵਾਰੀ। ਬੇਟਾ ! ਹੰਉ ਤੁਧੁ ਨਿਹਾਲੁ ਕੀਤੀ, ਮੇਰਾ ਨਾਨਕੁ ! ਤੁਧੁ ਮੈਨੋ ਆਪਣਾ ਮੁਖ ਵੇਖਾਲਿਆ। ਬੇਟਾ ! ਹੰਉ ਜੀਵੀ। ਬੇਟਾ ! ਹੰਉ ਅਜੁ ਨਿਹਾਲੁ ਹੋਈ ਜਿ ਤੂ ਮੈਂ ਡਿਠੋਹਿ"। ਤਬ ਗੁਰੂ ਬਾਬਾ ਨਾਨਕੁ ਸਭੁ ਬਿਧਿ ਜਾਣ ਪਰਬੀਣੁ[10] ਥਾਪਣੁ ਮਾਤਾ ਦੇ ਮਿਲਣੇ ਸਾਥਿ ਮਾਤਾ ਕਾ ਹਿਤੁ ਦੇਖਿ ਕਰਿ ਗੁਰੂ ਬਾਬਾ ਨਾਨਕੁ ਗਦੁਗਦੁ ਹੋਇ ਗਇਆ। ਬਾਬਾ ਨਾਨਕੁ ਮਿਹਰਵਾਨੁ, ਪਰਾਇਆ ਦੁਖੁ ਸਹਿ ਨ ਸਕੈ, ਰੋਇ ਦਿਤੋਨੁ। ਜਿਥੈ ਕੋਈ ਗੁਰੂ ਬਾਬੇ ਨਾਨਕ ਜੀ ਨੋ ਦਰਦਵੰਦੁ ਨਜਰਿ ਆਂਵਦਾ ਤਿਥੈ ਬਾਬਾ ਨਾਨਕੁ ਰੋਇ ਦੇਂਦਾ। ਦਰਦੁ ਪਰਾਇਆ ਸਹਿ ਨ ਸਕਦੋ ਬਾਬਾ ਮਿਹਰਵਾਨੁ। ਤਬ ਬਾਬਾ ਬੈਰਾਗੁ ਲਾਗਾ ਕਰਣੇ। ਮਾਤਾ ਜਿ ਅਤਿ ਹਿਤੁ ਕਰਿ ਕਰਿ ਲਗੀ ਆਖਣੇ ਜਿ, "ਹੰਉ ਵਾਰੀ, ਹੰਉ ਵਾਰੀ"। ਜਿ ਮਾਤਾ ਆਖੈ ਤਬ ਗੁਰੂ ਬਾਬੇ ਨਾਨਕ ਏਵ ਬੁਝਿਆ ਜਿ, "ਏਹਿ ਮਾਤਾ ਮਨੁਖ ਦੇ ਹਿਤਿ ਕਰਿ ਕਰਿ ਰੋਂਦੀ ਹੈ, ਵਾਰੀ ਕਰਿ ਕਰਿ ਦਿਖਾ,[11] ਜਿਨ੍ਹਾਂ ਦਾ ਸਾਹਿਬੁ ਨਾਲਿ ਹਿਤੁ ਹੈ ਸਿ ਕਿਉਂ ਇਵੇਹਾ[12] ਹਿਤੁ ਕਰਿ ਕਰਿ ਨਾਹੀਂ ਰੋਂਦੇ ਵਾਰਿ ਵਾਰਿ ਕਰਿ। ਜਿਤੁਂ ਮਾਤਾ ਦਾ ਹਿਤੁ ਪੁਤ੍ਰ ਸਾਥਿ ਹੈ ਜਿਸੁ ਵਿਣਸਿ[13] ਜਾਣਾ ਹੈ, ਏ ਕਦੇ

---

[1]ਕਿਤੇ, ਕਿਸੇ ਥਾਂ। [2]ਕੁਝ। [3]ਕਿੱਥੇ ਕਿੱਥੇ। [4]ਅਰਥਾਤ–ਫਿਰ ਕੇ ਵਾਪਸ ਹੋ ਗਇਆ। [5]ਸਮਝ ਲਿਆ, ਵਿਚਾਰਿਆ, ਅਨੁਮਾਨ ਲਗਾਇਆ। [6]ਸਾਂਦਲ ਬਾਰ (ਦਰਿਆ ਰਾਵੀ ਅਤੇ ਝਨਾਂ ਦੇ ਵਿਚਕਾਰ ਜੰਗਲ ਦਾ ਇਲਾਕਾ)। ਇਸ ਇਲਾਕੇ ਵਿਚ ਪੁਰਾਤਨ ਸਮੇਂ ਸਾਂਡਿਲਯ ਰਿਖੀ ਦਾ ਨਿਵਾਸ ਸੀ, ਜਿਸ ਕਰਕੇ ਇਸ ਦਾ ਨਾਮ ਸਾਂਡਿਲਜ ਵਨ (ਸਾਂਦਲ ਬਾਰ) ਪ੍ਰਸਿੱਧ ਹੋ ਗਿਆ। [7]ਕੁਰਬਾਨ ਜਾਵਾਂ, ਬਲਿਹਾਰ ਜਾਵਾਂ। [8]ਤੇਰੇ ਤੋਂ, ਤੈਥੋਂ, ਤੁਧ ਉਤੋਂ। [9]ਖ਼ਿਰਕਾ, ਗੋਦੜੀ, ਫਕੀਰੀ ਚੋਲਾ ਅਥਵਾ ਪੋਸ਼ਾਕ। [10]ਪ੍ਰਬੀਨ, ਚਤੁਰ, ਸਿਆਣਾ। [11]ਦੇਖੋ। [12]ਅਜੇਹਾ। [13]ਨਾਸ਼।

ਕਿਤੈ ਕੰਮਿ ਨਾਹੀਂ, ਤਿਸ ਨੋ ਈਵ[1] ਹਿਤੁ ਕਰਿ ਕਰਿ ਮਾਤਾ ਰੋਂਦੀ ਹੈ; ਜਿਨਿ ਏਹੁ ਜੀਉ ਪਿੰਡੁ[2] ਦੀਆ ਹੈ, ਸਾਸੁ ਗਿਰਾਸੁ[3] ਦੇਂਦਾ ਹੈ, ਸੁਖੁ ਦੁਖੁ ਜਿਸ ਕੈ ਵਸਿ ਹੈ, ਅਸਥਿਰੁ[4] ਹੈ ਸਦਾ, ਦਿਖਾ, ਹੰਉ ਜਿ ਉਸ ਨੋ ਵਾਰਿਆ ਨਾਹੀਂ ਜਾਂਦਾ ਸਿ ਹੰਉ ਝੂਠਾ ਕਿ ਨਾ ?" ਤਬ ਗੁਰੂ ਬਾਬਾ ਨਾਨਕੁ ਗਦ੍ਗਦ ਹੋਇ ਗਇਆ ਲਾਗਾ ਬੈਰਾਗੁ ਕਰਣੈ। ਤਬ ਗੁਰੂ ਬਾਬਾ ਨਾਨਕ ਬਿਰ੍ਹ ਦੀ ਪ੍ਰੀਤਿ ਨਾਲਿ ਲਗਾ ਸਿਫਤਿ ਕਰਨ ਵਡਹੰਸ ਰਾਗ[5] ਵਿਚਿ:—

ਹਉ ਵਾਰੀ ਵੰਞਾ ਤੈ ਸਾਹਿਬ ਕੇ ਨਾਵੈ[6]।
ਜਿੰਦੁ ਵਾਰਿ ਵਾਰਿ ਸੁਟੀ ਜਿੰਦੁ ਭੋਰੈ ਭੋਰੈ ਕੀਤੀ ਤੈ ਸਾਹਿਬ ਕੇ ਨਾਵੈ[7] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ, "ਜਿਤਾ ਤਿਸੁ ਆਪਣੇ ਸਾਹਿਬ ਮਿਹਰਵਾਨ ਉਪਰਹੁ ਜਿ ਮੈਂ ਅਪਰਾਧੀ ਜੀਵ ਨੋ ਆਪਣੀ ਸਰਣਿ ਦਿਤੀ। ਹੰਉ ਸਦਾ ਸਦਾ ਕੁਰਬਾਨੁ ਕੁਰਬਾਨੁ ਕੀਤਾ ਤਿਸੁ ਆਪਣੇ ਸਾਹਿਬ ਵਿਟਹੁ। ਸੁ ਕੇਹਾ ਜੇਹਾ ਸਾਹਿਬੁ ਹੈ ?" ਤਬ ਬਹੁੜਿ ਗੁਰੂ ਬਾਬਾ ਨਾਨਕੁ ਕਹਦਾ ਹੈ ਜਿ:-

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ[8]।
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮੇਰੇ ਮਨ ! ਵੇਖਦਾ ਹੈਂ ਜਿ ਮਾਤਾ ਵਿਲੀਪਾਤ[9] ਕਰਦੀ ਹੈ; ਹਾਹਾ ਜਤਨ ਕਰਦੀ ਹੈ ਪੁਤ੍ਰ ਦੇ ਹਿਤਿ ਕਰਿ ਕਰਿ। ਜਿਉਂ ਅਮਲੀ ਨੋ ਅਮਲੁ ਬਿਨਾਂ ਹੋਰੁ ਕਿਛੁ ਨਾਹੀਂ ਖੁਸੀ ਆਂਵਦਾ, ਜੇ ਉਸ ਨੋ ਅਮਲੁ ਨਾਹੀਂ ਅਪੜਦਾ ਤਾਂ ਓਸੁ ਅਮਲੀ ਨੋ ਸਭੁ ਕਿਛੁ ਜਹਰੁ ਲਗਦਾ ਹੈ ਜਿਸਨੋ ਅਮਲੁ ਨ ਮਿਲੈ। ਅਰੁ ਜਿਉਂ ਮਛੀ ਨੋ ਪਾਣੀ ਨਾਹੀਂ ਅਪੜਦਾ ਤਾਂ ਮਛੀ ਨੂ ਭੀ ਸਭੁ ਕਿਛੁ ਜਹਰੁ ਲਗਦਾ ਹੈ। ਪਰ ਜਿਸਨੋ ਸਾਹਿਬੁ ਨਾਲਿ ਮੁਹਬਤਿ ਹੈ ਅਰੁ ਸਾਹਿਬ ਦੇ ਨਾਂਵ ਦੇ ਆਸਕ ਹੈਨਿ, ਜੇ ਏਕ ਰਾਈ ਦੇ ਸਮਾਨਿ ਜਿ ਇਕਸੁ ਰੇਤ ਦੇ ਦਾਣੇ ਦੈ ਸਮਾਨਿ ਪਰਮੇਸੁਰ ਬਿਨਾਂ ਕਾਈ ਹੋਰ ਗਲਿ ਆਈ ਪਉਦੀ ਹੈ ਤਾਂ ਓਹਿ ਮਰਿ ਜਾਂਦੇ ਹੈਨਿ, ਸਭੁ ਕਿਛੁ ਓਨਾ ਨੋ ਜਹਰੁ ਲਗਦਾ ਹੈ। ਜਾਂ ਅਮਲੀ ਨੋ ਅਮਲੁ ਨਜਰਿ ਆਵੈ ਅਰੁ ਪੀਵੈ ਅਰੁ ਅਮਲੁ ਅੰਦਰਿ ਆਵੈ ਤਾਂ ਸਭਨਾ ਨਾਲਿ ਖੁਸਿ ਹੋਇ। ਜਾਂ ਮਛੀ ਨੋ ਪਾਣੀ ਆਵੈ ਤਾਂ ਓਹੁ ਅਨੰਦ ਵਿਚਿ ਹੋਇ। ਸਭਸ ਨੋ ਦੇਖੈ, ਖੇਲੈ, ਖੁਸੀ ਹੋਇ। ਜਾਂ ਭਗਤਾਂ ਨੋ ਪਰਮੇਸੁਰ ਦਾ ਨਾਉਂ ਅੰਦਰਿ ਚਿਤਿ ਆਵੈ ਤਾਂ ਓਨਾਂ ਨੋ ਸਭੁ ਕੋਈ ਭਾਵੈ, ਅਰੁ ਸਭੁ ਕੋਈ ਖੁਸੀ ਆਵੈ; ਤਿਉਂ ਹੰਉ ਕੁਰਬਾਨੁ ਕੁਰਬਾਨੁ ਜਾਉਂ ਤਿਸੁ ਸਾਹਿਬ ਕੇ ਨਾਂਵ ਵਿਟਹੁ; ਸੁ ਸਾਹਿਬੁ ਕੇਹਾ ਜੇਹਾ ਹੈ ? ਮਾਤਾ ਜੀ !" ਤਬ ਗੁਰੂ ਬਾਬਾ ਨਾਨਕ ਜੀ ਕਹਤਾ ਹੈ ਸਿਫਤਿ ਆਪਣੇ ਸਾਹਿਬ ਕੀ ਮੁਹਬਤ ਨਾਲਿ; ਕਿਆ ਕਹਦਾ ਹੈ ?

ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾਕਾ ਨਾਉ ॥
ਜਿਨ ਪੀਤਾ ਸੇ ਤ੍ਰਿਪਤਿ ਭਏ ਤਿਨ ਸਦ ਕੁਰਬਾਨੈ ਜਾਉ[10] ॥੧॥

---

[1]ਇਉਂ, ਇਸ ਤਰਾਂ। [2]ਜੀਵ ਤੇ ਸਰੀਰ, ਪ੍ਰਾਣ ਅਤੇ ਦੇਹ। [3]ਸਾਹ, ਅਥਵਾ-ਜੀਵਣ ਤੇ ਗਿਰਾਸ (ਗ੍ਰਾਹੀ, ਅਥਵਾ-ਖਾਣ ਪੀਣ)। [4]ਅਬਿਨਾਸ਼। [5]ਰਾਗ ਵਡਹੰਸ ਮਹਲਾ ੧ ਘਰੁ ੧। [6]ਸਹੀ ਪਾਠ-"ਹਉ ਵਾਰੀ ਵੰਞਾ ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥ ੧ ॥ ਰਹਾਉ ॥" ਪਰ ਇਹ ਤੁਕ, ਜੋ 'ਅਮਲੀ ਅਮਲੁ-ਤੋਂ ਬਾਦ ਆਉਣੀ ਚਾਹੀਦੀ ਸੀ, ਕ੍ਰਮ ਭੰਗ ਕਰ ਕੇ ਏਥੇ ਪਹਿਲਾਂ ਲਿਆਂਦੀ ਗਈ ਹੈ।
[7]ਇਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਹੋਣ ਕਰਕੇ ਸੋਢੀ ਮਿਹਰਵਾਨ ਦੀ ਆਪਣੀ ਰਚਨਾ ਜਾਪਦੀ ਹੈ।
[8]ਅਮਲੀ ਆਦਮੀ ਨੂੰ ਅਮਲ (ਅਫ਼ੀਮ, ਭੰਗ ਆਦਿ) ਦੇ ਬਰਾਬਰ ਕੋਈ ਚੀਜ਼ ਨਹੀਂ ਤੇ ਮੱਛੀ ਨੂੰ ਨੀਰ (ਪਾਣੀ) ਦੇ ਬਰਾਬਰ। [9]ਵਿਰਲਾਪ। [10]ਇਸ ਤੁਕ ਦਾ ਸਹੀ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਇਸ ਤਰਾਂ ਹੈ- "ਜਿਨ ਪੀਆ ਤੇ ਤ੍ਰਿਪਤਿ ਭਏ ਹਉ ਤਿਨ ਬਲਿਹਾਰੈ ਜਾਉ"।

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮੇਰਾ ਸਾਹਿਬੁ ਕੈਸਾ ਹੈ? ਸਫਲਿਓ ਬਿਰਖੁ ਹੈ। ਸਫਲਿਓ ਬਿਰਖੁ ਕਿਆ ਹੈ? ਜਿ ਚਿਤਿਵੀਐ ਸੁ ਪਾਈਐ। ਸਫਲਿਓ ਬਿਰਖੁ ਹੈ ਮੇਰਾ ਸਾਹਿਬੁ, ਸੁ ਤਿਸ ਕਾ ਨਾਮੁ ਕੈਸਾ ਹੈ? ਜਿ ਮਹਾਂ ਅੰਬ੍ਰਿਤੁ ਹੈ, ਜਿਨਹੁ ਓਹੁ ਅੰਬ੍ਰਿਤੁ ਨਾਉਂ ਪਰਮੇਸੁਰ ਕਾ ਪੀਆ ਹੈ ਸੇ ਮਸਤ ਹੋਇ ਰਹੇ ਹੈਂ। ਹੰਉ ਉਨਾ ਵਿਟਹੁ ਕੁਰਬਾਨੁ ਕੁਰਬਾਨੁ ਸਦਾ ਸਦਾ ਕੀਤਾ"। ਬੋਲਹੁ ਵਾਹੁਗੁਰੂ ਸਚਾ। ਤਬ ਫਿਰਿ ਗੁਰੂ ਬਾਬਾ ਨਾਨਕੁ ਆਪਣੇ ਸਾਹਿਬ ਕੀ ਸਿਫਤਿ ਕਰਤਾ ਹੈ ਜਿ:–

> ਮੈ ਕੀ[1] ਨਦਰਿ ਨ ਆਵਹੀ ਵਸਹਿ ਹਭੀਆਂ[2] ਨਾਲਿ ॥
> ਮੇਰੀ ਤ੍ਰਿਖਾ ਤਿਹਾਏ[3] ਕਿਉ ਲਹੈ ਜਾ ਸਰ ਭੀਤਰਿ[4] ਪਾਲਿ[5] ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕੁ ਜੀ ਕੰਹਦਾ ਹੈ ਜਿ, "ਏ ਸਾਹਿਬ! ਮੈਂ ਸੁਣਿਆ ਹੈ ਜਿ ਤੂੰ ਸਭਨਾਂ ਦੈ ਨਾਲਿ ਵਸਦਾ ਹੈਂ ਦਿਖਾ ਜੀ, ਤੂੰ ਮੈਨੋ ਕਿ ਨਾਹੀਂ ਨਜਰਿ ਆਂਵਦਾ ਤੂ ਸਭਨਾਂ ਦੇ ਨਾਲਿ ਵਸਦਾ ਹੈਂ। ਤਿਹਾਏ ਦੀ ਤਿਖਾ ਕਿਉਂ ਕਰਿ ਲਹੈ? ਜਾਂ ਪਾਣੀ ਪੀਵੈ; ਤਾਂ ਲਹੈ। ਪਰੁ ਵਿਚਿ ਪਾਲਿ-ਪੜਦਾ ਹੈ, ਜਾਂ ਪਾਲ-ਪੜਦਾ ਲਹੈ ਤਾਂ ਪਾਣੀ ਨਜਰਿ ਆਵੈ ਅਰੁ ਪਿਆਸਾ ਪੀਵੈ। ਤਉ ਉਸਿ ਤਿਹਾਏ ਦੀ ਤਿਖਾ ਲਹੈ। ਜਾਂ ਮੇਰੈ ਅੰਦਰਿ ਜਿ ਏਹੁ ਭਰਮੁ ਹੈ; ਭਰਮੁ ਜਿ ਹੈ ਸਿ ਪਾਲਿ-ਪੜਦਾ ਹੈ। ਜਿਉਂ ਪਾਣੀ ਵਿਚਿ ਪਾਲਿ-ਪੜਦਾ ਹੈ ਤਿਸਾਇਆ ਪੀ ਨਾਹੀਂ ਸਕਦਾ। ਤਿਉਂ 'ਮੈਂ' ਤੇ 'ਤੈਂ' ਵਿਚਿ ਏਹੁ ਭਰਮੁ ਪੜਦਾ ਹੈ। ਮੈਨੋ ਤੇਰਾ ਦਰਸਨੁ ਤਾਂ ਹੋਵੈ ਜਾਂ ਵਿਚਹੁ ਭਰਮੁ ਤੂੰ ਮੇਰਾ ਲਾਹਹਿ। ਬਿਨਾਂ ਭਰਮ ਗਏ ਤੇ ਤੇਰਾ ਦਰਸਨੁ ਹੋਂਦਾ ਨਾਹੀਂ। ਬੋਲਹੁ ਵਾਹੁਗੁਰੂ"। ਤਬ ਫਿਰਿ ਗੁਰੂ ਬਾਬਾ ਨਾਨਕੁ ਬੇਨਤੀ ਕਰਤਾ ਹੈ ਆਪਣੇ ਸਾਹਿਬ ਪਾਹਿ:–

> ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੇਰੀ[6] ਰਾਸਿ ॥
> ਮੇਰੇ ਮਨ ਕਾ[7] ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥ ੧ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬਾ ਨਾਨਕੁ ਜੀ ਕਹਿਤਾ ਹੈ ਜਿ, "ਏ ਮਿਹਰਵਾਨ! ਤੂ ਸਾਹੁ ਹੈਂ, ਮੈਂ ਤੇਰਾ ਬਾਣੀਆਂ-ਵਣਜਾਰਾ ਹਾਂ, ਤੇਰਾ ਨਾਮੁ ਮੇਰੀ ਰਾਸਿ[8] ਹੈ। ਜਾਂ ਬਾਣੀਏਂ ਪਾਸਿ ਸਾਹੁ ਰਾਸਿ ਦੇਂਦਾ ਹੈ ਤਾਂ ਬਾਣੀਆਂ ਖੁਸੀ ਹੋਂਦਾ ਹੈ। ਜੇ ਸੁਕਰੁ ਰਾਸਿ ਸਾਹ ਕੀ, ਲਾਹੇ ਦੀਆਂ ਰੋਟੀਆਂ ਸਦਕਾ ਸਾਹ ਕਾ ਅਸੀਂ ਭੀ ਖਾਂਦੇ ਹਹ। ਉਸੁ ਬਾਣੀਏ ਦਾ ਧੋਖਾ ਰੋਟੀ ਕਪੜੇ ਦਾ ਜਾਂਦਾ ਹੈ, ਸਾਹੁ ਰਾਸਿ ਦੇਂਦਾ ਹੈ। ਯਾ ਸਾਹਿਬ! ਮੇਰੇ ਮਨ ਕਾ ਧੋਖਾ ਤਾਂ ਜਾਇ ਜਾਂ ਤੂੰ ਆਪਣਾ ਨਾਉਂ ਪ੍ਰੀਤਿ ਭਗਤਿ ਰਾਸਿ[9] ਦੇਹਿ; ਅਤੈ ਨਿਤ ਪ੍ਰੀਤਿ ਤੇਰੀ ਸਿਫਤਿ ਅਰਦਾਸਿ ਤੇਰੈ ਅਗੈ ਮੈਂ ਕਰੀ। ਸਿਫਤਿ ਸਲਾਹ ਤੇਰੈ ਅਗੈ ਗੁਜਰੁ ਗੁਜਰਾਨੀ ਤਾਂ ਮੇਰੇ ਮਨ ਕਾ ਧੋਖਾ ਜਾਇ। ਯਾ ਸਾਹਿਬ! ਤੂੰ ਏਹੁ ਆਪਣਾ ਇਸਕੁ ਮੈਨੋ ਦੇਹਿ ਜਿ ਤੇਰੀ ਸਿਫਤਿ ਕਰੀ"। ਤਬ ਏਹੁ ਸਿਫਤਿ ਪਰਵਰਦਗਾਰ ਦੀ ਗੁਰੂ ਬਾਬੇ ਨਾਨਕ ਜੀ ਕਰੀ। ਪਰਮੇਸੁਰ ਜੀ ਕੀ ਸਿਫਤਿ ਲਗਿ ਕਰਿ ਗੁਰੂ ਬਾਬੇ ਨਾਨਕ ਸਾਰਾ ਜਹਾਨੁ ਨਿਹਾਲੁ ਕੀਤਾ। ਬੋਲਹੁ ਵਾਹੁਗੁਰੂ।

### ਸਲੋਕੁ[10] ॥

> ਗੁਰੂ ਗੁਰੂ ਹਿਰਦੈ ਜਪੈ ਪ੍ਰਾਤਿ ਕਰੈ ਇਸਨਾਨੁ ॥
> ਸਚੁ ਬੋਲੈ ਬਿਖੁ ਨਾ ਚਖੈ ਘਾਲਿ ਕਰੇ ਕਿਛੁ ਦਾਨੁ ॥
> ਨਾਨਕ ਦਾਸ ਤਿਸੁ ਜਨ ਕੀ ਪਤਿ ਰਹੇ ਦਰਗਹ ਪਾਏ ਮਾਨੁ ॥ ੧ ॥

---

[1]ਕਿਉਂ। [2]ਸਾਰੀਆਂ। [3]ਸਹੀ ਪਾਠ–'ਤਿਖਾ ਤਿਹਾਇਆ।' [4]ਵਿੱਚ। [5]ਪੜਦਾ।
[6]ਸਹੀ ਪਾਠ–'ਮੈ'। [7]ਸਹੀ ਪਾਠ–'ਮਨ ਤੇ'। [8]ਪੂੰਜੀ। [9]ਪ੍ਰੇਮਾ ਭਗਤੀ ਰੂਪ ਪੂੰਜੀ।
[10]ਇਹ ਸਲੋਕ ਤੇ ਇਸ ਤੋਂ ਅਗਲਾ ਸਲੋਕ ਦੋਵੇਂ ਸੋਢੀ ਮਿਹਰਵਾਨ ਦੀ ਰਚਨਾ ਹਨ।

ਬੋਲਹੁ ਭਾਈ ਜੀ ਵਾਹਗੁਰੂ, ਧੰਨ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥

**ਸਲੋਕੁ ਦੂਜਾ ॥**

ਹੰਉ ਘੋਲਿ ਘੁਮਾਈ ਖੰਨੀਐ ਸਦ ਕੁਰਬਾਣੇ ਜਾਉ ॥
ਜਿਵ ਮਾਤ ਪਿਤਾ ਹਿਤੁ ਪੂਤ ਕਾ ਤਿਵ ਮੈ ਮਨਿ ਤੇਰਾ ਚਾਉ ॥
ਨਾਨਕ ਦਾਸੁ ਸਦਕੈ ਕੀਆ ਪ੍ਰਭ ਅਪਨੇ ਕਾ ਮਨਿ ਭਾਉ ॥ ੨ ॥

ਬੋਲਹੁ ਭਾਈ ਜੀ ਰਾਮ ਰਾਮ ਰਾਮ, ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੪੧ ॥

# (ੳ) ਗੁਰੂ ਜੀ ਤਲਵੰਡੀ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਅਸਲ ਪਹਿਰਾਵਾ ਤੇ ਖੁਰਾਕ)

ਤਬ ਜਦਿ ਮਾਤਾ ਤਿਪਰਾ ਸਾਥਿ ਇਤਨੀ ਗੋਸਟਿ ਗੁਰੂ ਬਾਬੇ ਨਾਨਕ ਜੀ ਕਰੀ ਤਬ ਊਹਾਂ ਤੇ ਗੁਰੂ ਬਾਬਾ ਫੇਰਿ ਉਠਿ ਕਰਿ ਬਾਹਿਰ ਜੰਗਲ ਕੰਉ ਚਲਿਆ । ਤਬ ਗੁਰੂ ਬਾਬੇ ਨਾਨਕ ਜੀ ਕੇ ਮਾਤਾ-ਪਿਤਾ, ਭਾਈ-ਭਤੀਜੇ ਸਭੁ ਪਰਵਾਰੁ ਕੇ ਲੋਗ ਥੇ ਅਰੁ ਅਉਰੁ ਜਿ ਕਿਛੁ ਨਗਰ ਕੇ ਲੋਕ ਮਹਾਜਨ ਥੇ ਸਭੁ ਪਿਛੇ ਉਠੀ ਚਲੇ। ਜਹਾਂ ਜਾਇ ਗੁਰੂ ਬਾਬਾ ਜੀ ਬੈਠਾ ਤਹਾਂ ਲੋਕ ਸਭ ਜਾਇ ਪਾਸਿ ਖੜੇ ਹੋਇ ਰਹੇ। ਤਬ ਗੁਰੂ ਬਾਬੇ ਜੀ ਕੀ ਮਾਤਾ ਗੁਰੂ ਬਾਬੇ ਨਾਨਕ ਜੀ ਕੇ ਪਾਸਿ ਜਾਇ ਬੈਠੀ । ਤਬ ਮਾਤਾ ਜੀ ਖਰੀ ਅਧੀਨੁ ਹੋਇ ਕਰਿ ਬੇਨਤੀ ਕਰੀ ਜਿ, "ਬਚਾ ਨਾਨਕਾ ! ਜਦਿ ਤੂੰ ਬਾਲਕ ਅਵਸਥਾ ਮੇਰਾ ਮੰਮਾ ਚੁਘਦਾ ਥਾ ਅਰੁ ਮੇਰੀ ਗੋਦ ਮਹਿ ਰਹਤਾ ਥਾ ਤਬ ਹੰਉ ਅਨੰਦਮਾਨ ਹੋਇ ਕਰਿ ਕਹਤੀ ਥੀ, ਜਿ ਨਾਨਕੁ ਮੇਰਾ ਪੁਤ੍ਰ ਹੈ, ਵਡਾ ਹੋਆ ਮੈਨੂੰ ਖਟਿ ਖਵਾਲੇਗਾ । ਬੇਟਾ ! ਹੁਣੁ ਤੂ ਜਾਂ ਤੂੰ ਪਾਲਿ ਪੋਸਿ ਵਡਾ ਕੀਤਹੁ ਅਤੇ ਖਟਣ ਜੋਗਾ ਹੁਇਅਹੁ ਤਾਂ ਤੂੰ ਅਸਾਨੂ ਰਜਿ ਕਰਿ ਮੁਹੁ ਭੀ ਵੇਖਾਲਣਹੁ ਰਹਿਅਹੁ । ਬਚਾ ! ਹੰਉ ਤੇਰੀ ਮਾਤ ਹਾਂ ਅਤੇ ਤੂੰ ਮੇਰਾ ਪੁਤ੍ਰ ਹਹਿ । ਮੇਰਾ ਬੇਟਾ ! ਹੰਉ ਕਿਉਂ ਕਰਿ ਜੀਵਾਂ ? ਜਾਂ ਤੂੰ ਮੈਨੂੰ ਦਿਸਿ ਨ ਆਵਹਿ ਤਾਂ ਮੇਰਾ ਕਵਨੁ ਹਵਾਲੁ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਹੰਉ ਜਿ ਫੇਰਿ ਏਤੁ ਵਲਿ ਆਇਆ ਹਾਂ ਸੁ ਤੇਰੇ ਹੀ ਦਰਸਨ ਦੀ ਪਿਆਸ ਆਇਆ ਹਾਂ" । ਤਬ ਮਾਤਾ ਜੀ ਕਹਿਆ ਜਿ, "ਹੰਉ ਵਾਰੀ, ਮੇਰਾ ਬਚਾ ! ਤੁਧੁ ਉਤਹੁ ਹੰਉ ਵਾਰਿ ਵਾਰਿ ਸਟੀ, ਮੇਰਾ ਬੇਟਾ ! ਜਾਂ ਤੂੰ ਮੇਰੀ ਨਿਮਿਤਿ[1] ਆਇਆ ਹੈਂ ਤਾਂ ਹੁਣੁ ਤੂੰ ਮੇਰੈ ਆਖੈ ਘਰਿ ਚਲੁ, ਪ੍ਰਸਾਦੁ ਰਲਿ ਕੈ ਘਰਿ ਲੈ; ਭਲੀਆਂ ਵਸਤੂ ਇਕਿ ਮਿਠਿਆਈਆਂ, ਇਕਿ ਖਟਿਆਈਆਂ, ਇਕਿ ਸਲੂਣੀਆਂ, ਇਕਿ ਕਵੜੀਆਂ[2], ਅਨੇਕ ਅਨੇਕ ਭਾਂਤਿ ਕੇ ਬਿੰਜਨ[3], ਮੇਵੇ-ਮਿਠਿਆਈਆਂ ਹੈਨਿ, ਚਲਿ ਕੈ ਤੂੰ ਕਿਛੁ ਮੁਹਿ ਪਾਇ ਅਰੁ ਭਲੇ ਭਲੇ ਕਪੜੇ ਪਹਿਰੁ । ਬੇਟਾ ! ਤੂੰ ਮੇਰੀਆਂ ਅਖੀਂ ਅਗੈ ਬੈਠਾ ਰਹੁ, ਤੁਧੁ ਘਰਿ ਹੋਂਦੇ ਹੰਉ ਈਉ ਜਾਣਾਗੀ ਜਿ ਮੈਨੂੰ ਸਭਨਾਂ ਲੋਆਂ ਦੀ ਪਾਤਿਸਾਹੀ ਆਈ ਹੈ, ਤੂੰ ਮੇਰਾ ਪੁਤ੍ਰ ਹੈਂ, ਤੂੰ ਚਲਿ ਕਰਿ ਆਪਣੇ ਘਰਿ ਵੇਖੁ, ਤਿਨਾਂ ਵਿਚਿ ਰਹੁ,ਬਹੁ ਭਲੇ ਭਲੇ ਬਸਤ੍ਰ ਪਹਿਰੁ,ਮੇਵੇ ਤੇ ਮਿਠਿਆਈਆਂ ਖਾਹਿ,ਤਾਂ ਤੁਧੁ ਉਤੇ ਮੇਰਾ ਜੀਉ ਖੁਸੀ ਹੋਵੈ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ:-

---

[1]ਵਾਸਤੇ । [2]ਕੌੜੀਆਂ । [3]ਸਾਗ, ਤਰਕਾਰੀ ਆਦਿ ਭੋਜਨ ।

## ਸਲੋਕੁ[1] ॥

ਕਾਪੜੁ ਕਾਠੁ ਰੰਗਾਇਆ ਰਾਂਗਿ[2] ॥ ਘਰਿ ਗਚ ਕੀਤੇ ਬਾਗੇ ਬਾਗ[3] ॥
ਸਾਦ[4] ਸਹਜ ਕਰਿ ਮਨੁ ਖੇਲਾਇਆ[5] ॥ ਤੈ ਸਹ[6] ਪਾਸਹੁ ਕਹਣੁ ਕਹਾਇਆ[7] ॥
ਮਿਠਾ ਕਰਿਕੈ ਕਉੜਾ ਖਾਇਆ[8] ॥ ਤਿਨਿ ਕਵੜਤਣਿ[9] ਰੋਗੁ ਜਮਾਇਆ ॥
ਜੇ ਫਿਰਿ ਮਿਠਾ[10] ਪੇੜੈ[11] ਪਾਇ ॥ ਤਉ ਕਉੜਤਣਿ ਚੂਕਸਿ[12] ਮਾਇ ॥
ਨਾਨਕ ਗੁਰਮੁਖਿ ਪਾਵੈ ਸੋਇ ॥ ਜਿਸਨੋ ਪ੍ਰਾਪਤਿ ਲਿਖਿਆ ਹੋਇ ॥ ੨ ॥

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਾਤਾ ਜੀ ! ਕਪੜੇ ਲਾਲ ਰੰਗਾਈਅਨਿ[13] ਅਤੈ ਪੈਝਨਿ[14]; ਅਤੈ ਘਰ ਲਾਲ ਰੰਗ ਮਹਲ ਗਚ[15] ਕੀਚਨਿ[16], ਗਚੁ ਤੈ ਕਲੀ ਲਾਇ ਕੈ ਮਹਲ ਸੁਪੇਦ ਕੀਚਨਿ; ਅਰੁ ਬਾਗੇ ਭੀ ਭਲੇ ਭਲੇ ਪੈਝਨਿ ਅਰੁ ਰਸ ਕਸ ਸਦਾ ਹੀ ਖਾਈਅਹਿ ਅਰੁ ਵਡੇ ਵਡੇ ਸਹਜ[17] ਸਾਥਿ ਰਹੀਐ। ਉਨਾ ਘਰਾਂ ਵਿਚਿ ਅਠੇ ਹੀ ਪਹਰ ਅਨੰਦ ਰੂਪ ਹੋਇ ਕਰਿ ਖੇਲੀਐ ਅਰੁ ਪਲੇ ਦਰਬੁ[18] ਭੀ ਬੇਸੁਮਾਰੁ ਹੋਵੈ, ਅਰੁ ਸਾਹੁ ਲਗਾ ਸਦੀਅਣੇ; ਅਰੁ ਜਿ ਵਸਤੁ ਕਉੜੀ ਸੀ ਕਾਮੁ ਕਰੋਧੁ ਲੋਭੁ ਮੋਹੁ ਅਹੰਕਾਰੁ ਝੂਠੁ ਪਾਪ ਕਮਾਵਣੇ, ਸੁ ਏਹੁ ਜਿ ਬੁਰੀਆਂ ਵਸਤੂ ਸੀਆਂ, ਸੇਈ ਭਲੀਆਂ ਕਰਿ ਜਾਨੀਆਂ, ਅਰੁ ਜੋ ਕਉੜੀਆਂ ਵਸਤੂ ਸਨਿ ਸੇਈ ਮਿਠੀਆਂ ਕਰਿ ਕਰਿ ਖਾਈਆਂ। ਤਿਨੀ ਕਉੜੀਐ ਏਸ ਕੇ ਤਨ ਮਹਿ ਰੋਗ ਜਮਾਇਆ। ਜਿ ਪਰਮੇਸੁਰ ਕੰਉ ਵਿਸਾਰਿ ਕਰਿ, ਮਿਠਾ ਕਰਿ ਕਰਿ ਕਉੜਾ ਖਾਇਆ ਤਿਸ ਤੇ ਤਨ ਮਹਿ ਰੋਗੁ ਉਪਜਿ ਖਲੇ ਹੋਏ, ਨਾ ਫਿਰਿ ਮਿਠੇ ਕਰਮ ਕਰੈ–ਨਾਮੁ ਦਾਨੁ, ਇਸਨਾਨੁ, ਸਚੁ, ਸੀਲੁ, ਸੰਜਮੁ ਸੰਤੋਖੁ, ਸਤੁ, ਪੁੰਨ-ਦਾਨੁ, ਭਾਉ-ਭਗਤਿ, ਸਿਫਤਿ-ਸਾਲਾਹ ਸਾਹਿਬ ਕੀ ਕਰੈ ਤਉ ਏਹ ਵਸਤੂ ਮੀਠੀਆਂ ਖਾਇ ਤਬ ਇਸ ਕੇ ਮਨ ਕੀ ਕਉੜਤਣਿ ਜਾਇ"। ਤਬ ਮਾਤਾ ਕਹਿਆ ਜਿ, "ਬਚਾ ! ਸੇ ਏਹਿ ਵਸਤੂ ਕਹਾਂ ਹੈ, ਕਿਸੁ ਜਾਹਗਾ ਤੇ ਪਾਈਅਹਿ ?" ਤਬ ਗੁਰੂ ਬਾਬੇ ਜੀ ਕਹਿਆ ਜਿ, "ਮਾਤਾ ਜੀ ! ਏਹਿ ਵਸਤੂ ਗੁਰੂ ਤੇ ਪਾਈਅਹਿ, ਬਿਨਾਂ ਗੁਰੂ ਪੂਰੇ ਮਿਲੇ ਤੇ ਪਰਮੇਸੁਰ ਕੰਉ ਨਾਹੀ ਪਾਈਤਾ। ਜਬ ਪੂਰਾ ਗੁਰੂ ਮਿਲਿਆ ਤਬ ਸਾਹਿਬੁ ਪਾਇਆ। ਮਾਤਾ ਜੀ ! ਏਨੀ ਘਰੀਂ ਵੜੀ ਸਾਹਿਬੁ ਖੁਸੀ ਨਹੀਂ ਹੋਂਦਾ। ਏਨੀ ਰੰਗੀ ਮਹਲੀ ਵੜੀ ਮਨੁ ਖੁਸੀ ਹੋਂਦਾ ਹੈ। ਸੁ ਮਨੁ ਖੁਸੀ ਹੋਇਆ ਕਿਸ ਕਾਮਿ ਹੈ ? ਮਾਤਾ ਜੀ ! ਜਾਂ ਪਰਮੇਸੁਰੁ ਵਿਸਰਿ ਜਾਇ ਤਬ ਇਸ ਕੰਉ ਏਹਿ ਮਹਲ ਅਣ-ਦਖਣੇ ਹੀ ਭਲੇ ਹੈਂ ਅਰੁ ਸੁਆਦ ਹੀ ਖਾਧੀ ਕਿਆ ਹੋਇ ? ਮਾਤਾ ਜੀ ! ਜਾਂ ਸਾਰੇ ਸਰੀਰ ਕੰਉ ਰੋਗ ਦੋਖ ਲਾਗਹਿ ਤਬ ਕਿਸੁ ਕਾਮਿ ਹੈ ਏਹਿ ਰਸ ਖਾਧੇ ? ਮਾਤਾ ਜੀ ! ਜਬ ਏਹੁ ਮੀਠੇ ਕਰਮ ਕਮਾਵੈ:–ਸਤੁ-ਸੰਤੋਖੁ, ਗਿਆਨੁ-ਧਿਆਨੁ, ਪਰਉਪਕਾਰੁ, ਸਚੁ-ਸੰਜਮੁ, ਨਿਰਲੋਭੁ, ਨਿਰਵੈਰੁ ਹੋਇ ਅਰੁ ਦਇਆਵੰਤੁ ਹੋਇ, ਸਭਨਾ ਕਾ ਭਲਾ ਮਾਂਗੈ ਅਰੁ ਸਗਲ ਕੀ ਰੇਣੁਕਾ ਹੋਇ, ਤਿਸੁ ਕਾ ਨਾਮੁ ਭਗਤੁ ਕਹੀ। ਜਬ ਐਸੀ ਭਗਤ ਕਰੈ ਤਬ ਇਸ ਕੀ ਕਵੜਤਣਿ[19] ਕੇ ਓਹਿ ਪਾਪ ਉਤਰ ਜਾਹਿ, ਤਬ ਏਹੁ ਮੁਕਤਾ ਹੋਇ। ਮਾਤਾ ਜੀ ! ਮੇਰੇ ਮਨਿ ਏਹ ਉਪਜੀ ਹੈ ਜਿ ਸੈਂਸਾਰ ਕੇ ਜਿ ਸੁਆਦ ਥੇ ਸੁ ਤਿਨ ਥੀ ਮਨੁ ਹਟਿ ਗਇਆ ਹੈ। ਮਾਤਾ ਜੀ ! ਜੇ ਤੈਂ ਮੇਰਾ ਭਲਾ ਮੰਗਣਾ ਹੈ ਤਾਂ ਤੂੰ ਏਹੀ ਅਸੀਰਵਾਦੁ ਦੇਹਿ ਜਿ ਮੇਰੇ ਮਨ ਥੀਂ ਏਹ ਵਸਤੂ ਜਾਨਿ ਨਾਹੀ, ਟਿਕੀਆਂ ਰਹਹਿ"। ਤਬ ਗੁਰੂ ਬਾਬੇ ਨਾਨਕ ਜੀ ਕੀ ਮਾਤਾ ਕਹਿਆ

---

[1]ਸਾਰੰਗ ਕੀ ਵਾਰ, ਮ: ੧–੧੫। [2]ਕਪੜੇ ਤੇ ਲੱਕੜ ਦਾ ਰੰਗੀਲਾ ਸਾਮਾਨ। [3]ਘਰ ਅਜੇਹੇ ਚੂਨੇ ਗਚ ਕਰ ਕੇ ਉਸਾਰੇ ਕਿ ਬੱਗੇ (ਚਿੱਟੇ) ਹੀ ਨਜ਼ਰ ਆਉਂਦੇ ਹਨ। [4]ਸੁਆਦ। [5]ਮਨ ਨੂੰ ਖ਼ੁਸ਼ ਕੀਤਾ। [6]ਸ਼ਹੁ, ਮਾਲਿਕ (ਰੱਬ)। [7]ਉਲਾਂਭਾ ਲਿਆ। [8]ਵਿਸ਼ੈ--ਵਿਕਾਰ, ਜੋ ਕੌੜੇ ਸਨ, ਮਿਠੇ ਕਰ ਕੇ (ਸਮਝ ਕੇ) ਭੋਗੇ। [9]ਸਹੀ ਪਾਠ–'ਤਿਨਿ ਕਉੜੇ ਤਨਿ'। [10]ਨਾਮ ਰੂਪ ਮਿਠਿਆਈ। [11]ਪੱਲੇ। [12]ਚੁਕ ਜਾਵੇ, ਹਟ ਜਾਵੇ। [13]ਰੰਗਾਈਏ। [14]ਪਹਿਨੀਏ। [15]ਚੂਨੇ ਗਚ। [16]ਕਰੀਏ। [17]ਭਾਵ–ਸੁਖ। [18]ਦ੍ਰਵਜ, ਧਨ-ਪਦਾਰਥ। [19]ਕੌੜੱਤਣ।

ਜਿ, "ਹਾਂ, ਪੁਤ੍ਰ ! ਮੇਰਾ ਏਹੀ ਅਸੀਰਵਾਦੁ ਹੈ ਜਿ ਤੇਰੀ ਪੂਰੀ ਭਗਤਿ ਹੋਵੈ ਅਰੁ ਅਸਥਿਰੁ ਹੋਵੈ, ਜਿਸ ਗਲ ਨੂ ਤੂੰ ਲਗਾ ਹੈਂ ਸਾ ਮਨਸਾ ਤੇਰੀ ਪੂਰੀ ਹੋਵੈ"। ਬੋਲਹੁ ਵਾਹੁਗੁਰੂ।

**ਸਲੋਕੁ[1] ॥**

ਗੁਰ ਸੇਵਾ ਹਰਿ ਭਗਤਿ ਬਿਨੁ ਸਭ ਸੁਖ ਦੂਖ ਸਮਾਨ ॥
ਨਾਨਕ ਦਾਸ ਕੀ ਬੇਨਤੀ ਮਨੁ ਲਾਗੈ ਨਾਹਿ ਨ ਆਨ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੪੨ ॥

# (ਅ) ਗੁਰੂ ਜੀ ਤਲਵੰਡੀ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਪਿਤਾ ਨਾਲ)

ਤਬ ਮਾਤਾ ਜੀ ਗੁਰੂ ਬਾਬੇ ਨਾਨਕ ਜੀ ਕੰਉ ਮੇਵਾ ਪਕਵਾਨੁ ਮਿਠਿਆਈ ਲੈ ਕਰਿ ਅਗੈ ਰਖੇ ਜਿ, "ਬਚਾ ! ਤੂੰ ਏਹੁ ਕਿਹੁ ਮੁਹਿ ਪਾਇ ਜਿ ਮਨੁ ਖੁਸੀ ਹੋਵੈ"। ਤਬ ਗੁਰੂ ਬਾਬਾ ਨਾਨਕੁ ਜੀ ਸਿਰੀ ਰਾਗ[2] ਮਹਿ ਉਪਦੇਸੀ ਬਾਣੀ ਬੋਲਿ ਉਠਿਆ ਜਿ:–

ਸਭਿ ਰਸਿ ਮਿਠੇ ਮੰਨਿਐ ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ ਮਾਰਣ[3] ਨਾਦ[4] ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ[5] ਜਾਕਉ ਨਦਰਿ ਕਰੇਇ ॥੧॥
ਮਾਈ[6] ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲੈ ਵਿਕਾਰ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:–

ਜਬ ਮਾਤਾ ਕਹਿਆ ਜਿ, "ਬਚਾ ! ਤੂੰ ਚਿਰਾਂ ਪਿਛਹੁ ਮੈਂ ਸਹਕਦੀ ਨੋ ਨਜਰਿ ਆਇਆ ਹੈਂ, ਹੁਣਿ ਬੇਟਾ ! ਤੂੰ ਮੇਰਿਅਹੁ ਹਥਹੁ ਕਿਛੁ ਖਾਹਿ ਜਿ ਮੇਰਾ ਮਨੁ ਸੰਤੋਖੀਐ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਮੈਂ ਖਾਣੇ ਰਸ ਕਸ ਸਭਿ ਖਾਧੇ ਹੈਨਿ। ਮਾਤਾ ਜੀ ! ਮੈਂ ਖਾਣੇ ਸੇ ਖਾਧੇ ਹੈਨਿ ਜਿਨੀ ਫਿਰਿ ਭੁਖ ਨ ਲਗਈ"। ਤਬ ਮਾਤਾ ਜੀ ਕਹਿਆ ਜਿ, "ਬਚਾ ! ਸਿ ਕਿ ਖਾਣੇ ਹੈਨਿ ਜਿਨੀ ਫਿਰਿ ਭੁਖ ਲਗਦੀ ਨਾਹੀਂ, ਸੋ ਮੈਨੂੰ ਦਸੀਐ ਜੀ ?" ਤਬ ਫਿਰਿ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰ ਦਾ ਨਾਮੁ, ਮਾਤਾ ! ਪ੍ਰੀਤਿ ਕਰਿ ਕਰਿ ਕੰਨੀ ਸੁਣਿਆ ਹੈ ਅਰੁ ਮੰਨਿਆ ਹੈ ਸਿ ਏਹਿ ਸਭੇ ਰਸ ਵਿਚਿ ਆਏ; ਅਰੁ ਮਾਤਾ ਜੀ ! ਜਿਤਨੀਆਂ ਸਲੂਣੀਆਂ ਵਸਤੂੰ ਸਲੂਣਿਆਂ ਸੁਆਦਾਂ ਕੀਆਂ ਸਿ ਸਭਿ ਮੈਂ ਖਾਧੇ। ਅਰੁ ਮਾਤਾ ਜੀ ! ਜਿ ਮੈਂ ਪ੍ਰੀਤਿ ਕਰਿ ਕਰਿ ਪਰਮੇਸੁਰ ਕੀ ਕਥਾ ਮੁਖਹੁ ਬੋਲੀ ਸੇ ਜਿਤਨੈ ਖਟਿਆਈਆਂ ਦੇ ਸੁਆਦ ਸਲੂਣੈ ਸੈ ਸਭਿ ਵਿਚਿ ਆਏ, ਸਿ ਸਭਿ ਮੈਂ ਖਾਧੇ; ਅਰੁ ਮਾਤਾ ! ਪਰਮੇਸੁਰ ਦਾ ਰਾਗੁ ਨਾਦੁ ਜਿ ਮੈਂ ਪ੍ਰੀਤਿ ਕਰਿ ਕਰਿ, ਅਲਾਪਿ ਕਰਿ ਗਾਂਵਿਆ ਸਿ ਜਿਉਂ ਮਾਰਣਿ ਪਾਇਐ ਸਾਲਣੇ ਸਵਰਦੇ ਹੈਨਿ, ਜਾਂ ਘ੍ਰਿਤੁ, ਵਿਸਾਰੁ, ਲੂਣੁ, ਲਉਂਗ, ਲਾਇਚੀਆਂ, ਕੇਸਰੁ,

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਸਿਰੀ ਰਾਗੁ ਮਹਲਾ ੧–੭। [3]ਮਸਾਲੇ।
[4]ਨਾਮ–ਸਿਮਰਨ ਰੂਪੀ ਨਾਦ। [5]ਇਕ ਰਸ ਪ੍ਰੇਮ। [6]ਸਹੀ ਪਾਠ–'ਬਾਬਾ'।

ਦਾਲਚੀਨੀ, ਜਿਉਂ ਏਨੀਂ ਸਾਲਣੇ ਸਵਰਦੇ ਹੈਨਿ ਮਾਰਣੀ ਪਈ, ਤਿਉਂ ਜਿ ਮੈਂ ਪ੍ਰੀਤਿ ਕਰਿ ਕਰਿ, ਰਾਗੁ ਪਰਮੇਸੁਰ ਦਾ ਅਲਾਪਿ ਕਰਿ ਗਾਵਿਆ, ਤਿਸੁ ਰਾਗ ਵਿਚਿ ਪਰਮੇਸੁਰ ਕਾ ਜਸੁ ਗਾਵਿਆ, ਤਿਤੁ ਕਰਿ ਕਰਿ ਮੇਰੀ ਭੁਖ, ਮਾਤਾ ਜੀ ! ਗਈ ਹੈ, ਮੇਰੈ ਅੰਦਰਿ, ਮਾਤਾ ਜੀ ! ਭੁਖ ਨਾਹੀਂ ਰਹੀ, ਜਿ ਮੈਂ ਕਿਛੁ ਖਾਈ । ਮਾਤਾ ਜੀ ! ਖਾਣਾ ਖਾਇ ਕਰਿ ਖੁਸੀ ਹੋਆ ਹਾਂ ਮਨ ਵਿਚਿ, ਵਿਕਾਰੁ ਨ ਲਿਆ" । ਮਾਤਾ ਜੀ ਤੁਰ ਤੁਰ ਬਾਬੇ ਜੀ ਕੇ ਮੁਖ ਵਲਿ ਵੇਖੈ ਅਰੁ ਰੋਇਆ ਹੀ ਕਰੈ, ਸਿਰੁ ਫੇਰੇ ਜਿ 'ਏ ਪਰਮੇਸੁਰ ਏਹੁ ਜਿ ਕਿਆ ਕਹਦਾ ਹੈ" । ਤਾਂ ਤਾਂ ਤੋੜੀ ਦਾਦੇ ਕਾਲੂ ਨੂੰ ਖਬਰਿ ਹੋਈ ਜਿ ਨਾਨਕੁ ਆਇਆ ਹੈ ਪੀਰਵਿਆਹੋ[1] ਬੈਠਾ ਆਖੀਦਾ ਹੈ । ਤਬ ਘੋੜਾ ਜੀਨ ਕਰਾਇ ਕਰਿ, ਦਉੜਿ ਕਰਿ ਦਾਦਾ ਕਾਲੂ ਗੁਰੂ ਬਾਬੇ ਨਾਨਕ ਪਾਸਿ ਆਇਆ । ਜਾਂ ਬਾਬੇ ਨਾਨਕ ਦਾਦਾ ਕਾਲੂ ਆਵਦਾ ਡਿਠਾ ਤਾਂ ਸਉਹਾ ਜਾਇ ਮਿਲਿਆ । ਦਾਦੈ ਕਾਲੂ ਉਤਰਿ ਕਰਿ ਬਾਬਾ ਨਾਨਕੁ ਗਲਿ ਵਿਚਿ ਲੀਤਾ । ਬਾਬਾ ਪੈਰਾਂ ਉਪਰਿ ਸਿਰੁ ਰਖਿ ਕਰਿ ਫਿਰਿ ਦਾਦੈ ਕਾਲੂ ਦੇ ਗਲਿ ਮਿਲਿਆ, ਮਿਲਿ ਕਰਿ ਬੈਠਾ । ਤਬ ਮਾਤਾ ਜੀ ਕਹਿਆ ਜਿ, "ਬਚਾ ! ਜੇ ਕਿਛੁ ਮੁਹਿ ਨਾਹੀਂ ਪਾਇਦਾ ਤਾਂ ਤੂ ਏਹਿ ਕਪੜੇ ਪੈਨੁ, ਏਹੁ ਖਿਲਕਾ[2] ਲਾਹਿ ਵਕੁਲ ਦੇ ਵਾਣ[3] ਦਾ, ਸਿਰਿ ਸੇਲੀ ਵਕਲ ਦੇ ਵਾਣ ਦਾ ਹੀ ਖਿਲਕਾ" । ਤਬ ਮਾਤਾ ਜੀ ਕਹਿਆ ਜਿ, "ਬਚਾ ! ਤੂ ਏਹੁ ਲਾਹਿ ਸੇਲੀ ਸਿਰ ਤੇ । ਸੇਲੀ ਲਾਹਿ ਕਰਿ ਕਪੜੇ ਪੈਨੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਮੈਂ ਕਪੜੇ ਪੈਧੇ ਹੈਂ, ਏਹਿ ਕਪੜੇ ਮੇਰੈ ਕੰਮਿ ਨਾਹੀਂ" । ਤਬ ਮਾਤਾ ਕਹਿਆ ਜਿ, "ਬਚਾ ! ਜਿ ਏਹਿ ਕਪੜੇ ਤੂ ਨਾਹੀਂ ਪੈਨੁਦਾ ਤਾਂ ਤੂੰ ਘਰਿ ਚਲੁ, ਜੇਹੇ ਤੂੰ ਆਖਹਿ ਹੰਉ ਤੇਹੇ ਤੁਧਨੋ ਕਪੜੇ ਸੀਵਾਇ ਦੇਈ, ਰਤੇ, ਪੀਅਲੇ, ਮੂੰਗੇ, ਸਿਆਹ, ਸੁਪੇਦ ਵੈਙਣੇ ਜਿਤਨੇ ਰੰਗ ਹੈਨਿ, ਰੰਗ ਰੰਗ ਦੇ ਕਪੜੇ ਤੈਨੋ ਹੰਉ ਸੀਵਾਇ ਦੇਈ, ਜੇ ਤੂ ਘਰਿ ਚਲਹਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਤੈਨੋਂ ਨਾਹੀਂ ਨਜਰਿ ਆਂਵਦੇ, ਮੈਂ ਸਭੇ ਰੰਗ ਪੈਧੇ ਹੈਨਿ । ਮਾਤਾ ਜੀ ! ਸੁਣਿ" । ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

ਪੈਨਣੁ ਰਤਾ ਮੇਰਾ ਮਨੁ ਰਤਾ ਸੁਪੇਦੀ ਸਚੁ ਦਾਨੁ[4] ॥
ਨੀਲੀ ਸਿਆਹੀ ਕਦਾ ਕਰਣੀ[5] ਪਹਿਰਣੁ[6] ਪੈਰ ਧਿਆਨੁ ॥
ਕਮਰਬੰਦੁ[7] ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥
ਮਾਈ[8] ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ[9] ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਮੇਰਾ ਮਨੁ ਜਿ ਪਰਮੇਸੁਰ ਸਾਥਿ ਰਤਾ ਹੈ ਸਿ ਜਿਤਨੇ ਲਾਲ ਬਸਤ੍ਰ ਹੈਨਿ ਸਭੇ ਮੈਂ ਪੈਧੇ[10] । ਮੁਖਹੁ ਜਿ ਸਚੁ ਬੋਲਿਆ ਸਿ ਸੁਪੇਦੀ ਜਿਤਨੇ ਕਪੜੇ ਸੇ ਸਭਿ ਪੈਧੇ । ਪਰਮੇਸੁਰ ਸਾਥਿ ਜਿ ਮੇਰਾ ਧਿਆਨ ਲਾਗਾ ਸਿ ਜਿਤਨੇ ਰੰਗ ਸੇ ਨੀਲੇ, ਸਿਆਹ, ਵੈਙਣੇ, ਮੂੰਗੇ, ਸਬਜ, ਜਰਦ, ਕਕਰੇਜੀ ਜਿਤਨੇ ਰੰਗ ਹੈਨਿ ਏਤਨੇ ਪੈਧੇ, ਜਾਂ ਮੇਰਾ ਧਿਆਨੁ ਪਰਮੇਸੁਰ ਸਿਉ ਲਾਗਾ । ਮੇਰੈ ਅੰਦਰਿ ਜਿ ਸੰਤੋਖੁ ਆਇਆ ਸੋ ਏਹੋ ਮੈਨੋ ਕਮਰਬੰਦੁ ਹੋਆ । ਪਰਮੇਸੁਰ ਕਾ ਜਿ ਨਾਮੁ ਮੇਰੈ ਅੰਦਰਿ ਵਸਿਆ ਸਿ ਏਹੋ ਮੇਰਾ ਧਨੁ, ਏਹੋ ਮੇਰਾ ਜੋਬਨੁ, ਹੋਰੁ ਪੈਨਣੁ ਖੁਆਰੀ ਹੈ ਮਾਤਾ ਜੀ !" ਤਬ ਦਾਦੇ ਕਾਲੂ ਕਹਿਆ ਜਿ, "ਜੀ, ਏਤੁ ਘੋੜੇ ਚੜਿ ਕਰਿ ਚਲੀਐ ਘਰੀ, ਤਾਂ ਚਲੀਐ ਘਰਿ ਦਿਸਨਿ । ਅਗੈ ਤੇਰਾ ਪਰਵਾਰੁ ਹੈ, ਭਾਈ-ਭਤੀਜੇ ਹੈਨਿ, ਕੁਟੰਬੁ ਸਭੇ ਤੇਰੇ ਦਰਸਨ ਨੋ ਚਾਹਾਂ ਲੈਂਦੇ ਹੈਨਿ, ਘੋੜੇ ਅਸਵਾਰੁ ਹੋਇ ਕਰਿ ਚਲੀਐ ਜੀ !" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ

---

[1]ਇਕ ਸਥਾਨ । [2]ਖ਼ਿਰਕਾ, ਗੋਦੜੀ, ਫਕੀਰੀ ਦਾ ਚੋਲਾ । [3]'ਬਗੜ ਦੇ ਵਾਣ' ਤੋਂ ਮੁਰਾਦ ਜਾਪਦੀ ਹੈ । [4]ਸਹੀ ਪਾਠ–'ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ' । [5]ਕਤਾ ਕਰਨੀ, ਕੱਟ ਦੇਣੀ । [6]ਪੈਰਾਹਨ, ਪੁਸ਼ਾਕ । [7]ਪਟਕਾ, ਪੇਟੀ । [8]ਸਹੀ ਪਾਠ–'ਬਾਬਾ' । [9]ਪਹਿਨਣ ਤੇ । [10]ਪਹਿਨੇ, ਪਹਿਨ ਲਏ ।

ਜੀ ! ਹੰਉ ਅਮਰ ਤੀਂ ਘੋੜੀ ਚੜ੍ਹਿਆ ਹਾਂ । ਸਿ ਕੇਹੇ ਘੋੜੇ ਹੈਨਿ ਬਾਬਾ ਜੀ ! ਸੁਣਹੁ ਤਉ:—

ਘੋੜੇ ਪਾਖਰ[1] ਸੁਇਨੇ ਸਾਖਤਿ[2] ਬੂਝਣੁ ਤੇਰੀ ਵਾਟ ॥
ਤਰਕਸ[3] ਤੀਰ ਕਮਾਣ ਸਾਂਗ[4] ਤੇਗਬੰਦ[5] ਗੁਣ ਧਾਤੁ ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲੈ ਵਿਕਾਰ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਦਾਦੇ ਕਾਲੂ ਨੋ ਕਹਿਆ ਜਿ, "ਬਾਬਾ ਜੀ ! ਪਰਮੇਸੁਰ ਦਾ ਰਾਹੁ ਜਿ ਮੈਂ ਬੁਝਿਆ ਸਿ ਏਹਿ ਘੋੜੇ ਪਾਖਰੇ ਹੋਏ ਸੁਇਨੇ ਸਾਖਤੀ ਹੰਢਾਏ; ਅਰੁ ਜੀ, ਪਰਮੇਸੁਰ ਕੇ ਗੁਣ ਜਿ ਗਾਏ ਸਿ ਏਹਿ ਸਾਂਗ, ਸਿਪਰ, ਤਰਕਸ, ਤੀਰ-ਕਮਾਣ, ਗੁਰਜੁ, ਸਮਸੇਰੀ ਸਭੇ ਸੰਜੋਅ ਹੰਢਾਏ । ਪਰਮੇਸੁਰ ਕੇ ਦਰਬਾਰਿ ਜਿ ਮੇਰੀ ਪਤਿ ਰਹੀ ਸਿ ਏਹਿ ਵਾਜੇ ਵਜੇ, ਨੇਜੇ ਝੂਲੇ; ਅਰੁ ਪਰਮੇਸੁਰ ਕੀ ਮਿਹਰ ਜਿ ਮੇਰੈ ਉਪਰਿ ਹੋਈ, ਕਰਮੁ ਸਾਹਿਬ ਆਪਣਾ ਕੀਤਾ ਸਿ ਏਹੋ ਮੇਰੀ ਜਾਤਿ ਹੋਈ, ਪਤਿ ਹੋਈ; ਹੋਰੁ ਚੜਣਾ ਖੁਆਰੀ ਹੈ" । ਤਬ ਦਾਦੇ ਕਾਲੂ ਕਹਿਆ ਜਿ, "ਜੀ ਅਜੈ ਤੇਰੇ ਘਰਿ ਹੈਨਿ ਭਾਈ-ਭਤੀਜੇ, ਬੇਟੇ ਤੇਰੇ ਦਰਸਨਿ ਨੋ ਹਾ ਹਾ ਵਿਲੀਪਾਤ[6] ਕਰਦੇ ਹੈਨਿ, ਤੂ ਘਰਿ ਚਲੁ ਜਿ ਤੇਰਾ ਪਰਵਾਰੁ ਤੇਰੇ ਤਾਈਂ ਮਿਲੈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਬਾਣੀ ਬੋਲੀ:—

ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੈ ਬੀਚਾਰੁ ॥੪॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲੈ ਵਿਕਾਰੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜੀ, ਬਾਬਾ ਜੀ ! ਪਰਮੇਸੁਰ ਕਾ ਨਾਮੁ ਜਿ ਮੈਂ ਜਪਿਆ ਸੁ ਪਰਮੇਸੁਰੁ ਖੁਸੀ ਹੋਇਆ, ਸਿ ਏਹੁ ਮੇਰੇ ਘਰੁ ਹੂਏ; ਅਰੁ ਪਰਮੇਸੁਰ ਕੀ ਮਿਹਰ ਨਜਰਿ ਮੇਰੈ ਉਪਰਿ ਹੋਈ ਸੁ ਏਹੀ ਮੇਰਾ ਪਰਵਾਰੁ ਹੋਆ । ਬਾਬਾ ਜੀ ! ਗਲਿ ਸਾਈ[7] ਜਿ ਉਸੁ ਮੇਰੇ ਸਾਹਿਬ ਭਾਵੈ, ਆਖਣ ਦਾ ਓੜਕੁ ਨਾਹੀਂ । ਓਹੁ ਜਿ ਸਾਹਿਬੁ ਹੈ ਸਿ ਕਿਸੇ ਹੀ ਨੋ ਪੁਛਿ ਕਰਿ ਬੀਚਾਰੁ ਨਾਹੀਂ ਕਰਦਾ । ਜਿਸ ਨੋ ਫੜਿ ਨਿਵਾਜ਼ੇ ਤਿਸੈ ਨੋ ਓਹੁ ਵਡਾ ਸਾਹਿਬੁ ਹੈ, ਉਸ ਦੀ ਕਿਛੁ ਮਿਤਿ ਕਹੀ ਨਹੀਂ ਜਾਂਦੀ । ਹੋਰੁ ਜਿਸੁ ਵਿਕਾਰਿ ਖੁਸੀਆਂ ਕੀਚਦੀਆਂ[8] ਹੈਨਿ ਸਿ ਸਭਿ ਵਿਕਾਰਿ ਹੈਨਿ ਬਿਨਾਂ ਪਰਮੇਸੁਰ ਕੇ ਨਾਂਵ ਥੀਂ" । ਬੋਲਹੁ ਵਾਹੁਗੁਰੂ ਧੰਨੁ ਗੁਰੂ ਸਤਿਗੁਰੂ । ਤਬ ਮਾਤਾ ਅਰੁ ਦਾਦੇ ਕਾਲੂ ਨੋ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ ! ਅਸੀਂ ਜਿ ਆਏ ਹਹ ਸਿ ਤੁਸਾਡੇ ਪਾਸਿ ਹੀ ਆਏ ਹਹਿ, ਆਗਿਆ ਮੰਨਿ ਲੈਣੀ । ਬੋਲਹੁ ਵਾਹੁਗੁਰੂ ।

**ਸਲੋਕੁ[9]**

ਮਾਤ ਪਿਤਾ ਸੁਤ[10] ਭਾਈ ਬੰਧਪ[11] ਸਭੁ ਕੋ ਆਖੈ ਮੇਰਾ ॥

---

[1]ਲੋਹੇ ਦਾ ਝੁੱਲ । [2]ਸੋਨੇ ਦੀ ਬਨਾਵਟ । [3]ਤੀਰਾਂ ਦਾ ਭੱਥਾ । [4]ਇਕ ਪ੍ਰਕਾਰ ਦੀ ਬਰਛੀ । [5]ਤਲਵਾਰ ਦਾ ਪਟਾ । [6]ਹਾਹਾਕਾਰ ਤੇ ਚੀਕ-ਚਿਹਾੜਾ । [7]ਸੋਈ, ਉਹੋ । [8]ਕਰੀਦੀਆਂ । [9]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [10]ਪੁਤ੍ਰ । [11]ਬੰਧੁ: ਸਹੋਦਰ ।

ਤਿਸੁ ਸਿਉ ਪ੍ਰੀਤਿ ਨ ਕੋਈ ਲਾਏ ਦਾਸ ਨਾਨਕ ਏਹੁ ਜਿਸੁ ਕੇਰਾ[1] ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ। ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੪੩ ॥

# (ੲ) ਗੁਰੂ ਜੀ ਤਿਲਵੰਡੀ ਵਿਚ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਮਾਤਾ ਪਿਤਾ ਨਾਲ)

ਤਬ ਬਾਹਰ ਤੇ ਗੁਰੂ ਮਾਤਾ ਜੀ ਅਰੁ ਦਾਦੇ ਕਾਲੂ ਘਰਿ ਆਂਦਾ, ਪੰਜਾਬ ਕੀ ਧਰਤੀ ਨਗਰਿ ਤਲਵੰਡੀ। ਜਿਤਨੇ ਕੁਟੰਬ ਕੇ ਲੋਕ ਥੇ ਏਤਨੇ ਹੀ ਸਭਿ ਗੁਰੂ ਬਾਬੇ ਕੰਉ ਮਿਲਣੇ ਆਏ। ਤਬ ਗੁਰੂ ਬਾਬੇ ਪਾਸਿ ਉਨਹੁ ਸਗਲ ਪਰਵਾਰ ਆਇ ਬੇਨਤੀ ਕਰੀ ਅਰੁ ਦਾਦੇ ਕਾਲੂ ਤੇ ਕਹਾਇਆ ਜਿ, "ਨਾਨਕ ਜੀ ਕਿਤਨਿਆਂ ਹੀ ਬਰਸਾਂ ਪਿਛੋ ਜਨਮ-ਧਰਤੀ ਆਇਆ ਹੈ; ਜਨਮ-ਧਰਤੀ ਭੀ ਏਕੁ ਤੀਰਥੁ ਹੈ ਅਰੁ ਕੁਲਿ ਕਾ ਜਿ ਵੰਸੁ ਹੈ ਸੁ ਭੀ ਏਹੁ ਤੀਰਥੁ ਹੈ। ਅਰੁ ਪੰਚ ਜਿ ਹੈਨਿ ਨਗਰ ਕੇ ਸੁ ਪਰਮੇਸੁਰ ਹੈਂ ਜੀ। ਤੂ ਆਪਿ ਨਾਨਕ ਸਭੁ ਕਿਛੁ ਜਾਣਦਾ ਹੈਂ, ਹਮ ਕਿਆ ਕਹਹ। ਪਣੁ ਮਾਤਾ ਪਿਤਾ ਪਰਵਾਰੁ ਸਭੁ ਤੇਰਾ ਹੈ। ਜਿਸੁ ਵੰਸ ਮਹਿ ਤੁਮ ਕਉ ਪਰਮੇਸੁਰਿ ਜਨਮੁ ਦੀਆ ਹੈ, ਏ ਪੰਚ ਲੋਕ ਨਗਰ ਕੇ ਸਭੇ ਆਏ ਹੈਂ ਅਰੁ ਸਭੇ ਹੀ ਏਨਤੀ ਕਰਤੇ ਹੈਂ ਜਿ ਤੂੰ ਬਰਸ ਪਿਛੋ ਆਇਆ ਹੈਂ ਜੀ, ਤੂ ਕਿਛੁ ਮੁਖਿ ਪਾਇ ਖਾਹਿ ਜਿ ਮਾਤਾ-ਪਿਤਾ ਕਾ ਸੰਤੋਖੁ ਹੋਵੈ ਅਰੁ ਜੀ ਇਨ੍ਹਾਂ ਭਾਈਆਂ ਭਤੀਜਿਆਂ ਪਰਵਾਰ ਕਾ ਸੰਤੋਖੁ ਹੋਇ, ਏ ਨਗਰ ਕੇ ਪੰਚ ਹੈਨਿ ਤਿਨਕਾ ਸੰਤੋਖੁ ਹੋਇ, ਕਿਛੁ ਤੂੰ ਖਾਹਿ ਜਿ ਅਸਾਡਾ ਸੰਤੋਖੁ ਹੋਵੈ"। ਤਬ ਗੁਰੂ ਬਾਬੇ ਨਾਨਕ ਕੰਉ ਦਾਦੇ ਕਾਲੂ ਕਹਿਆ ਜਿ, "ਕਿਛੁ ਤੂੰ ਮੁਖਿ ਪਾਇ ਅਰੁ ਕਿਛੁ ਤੂੰ ਮੁਖਹੁ ਭੀ ਬੋਲਿ, ਅਸੀਂ ਤੇਰੇ ਮੂਹ ਦੇ ਭੁਖੇ ਸੇ, ਤੇਰੇ ਮੁਖੈ ਦੀਆਂ ਗਲਾਂ ਸੁਣਹਿ ਜੇ ਤੂੰ ਕਿਛੁ ਮੁਖਹੁ ਬੋਲਹਿ। ਜੇ ਤੂੰ ਕਿਛੁ ਰਸੁ ਕਸੁ ਖਾਹਿ ਤਾਂ ਅਸੀਂ ਖੁਸੀ ਹੋਵਹਿ, ਬਚਾ! ਤੂੰ ਆਖਹਿ ਜਿ ਪਰਸਾਦੁ ਕਰਹਿ, ਤੂੰ ਕਿਛੁ ਆਪਣਿਅਹੁ ਮੁਖਹੁ ਆਖੁ ਜਿ ਤੁਧੁ ਨੋ ਖਾਣੇ ਨੋ ਲੈ ਆਵਹਿ"। ਤਬ ਗੁਰੂ ਬਾਬੇ ਨਾਨਕ ਸਿਰੀ ਰਾਗ ਮਹਿ ਬਾਣੀ ਬੋਲੀ ਜਿ:-

ਲਬੁ[2] ਕੁਤਾ ਕੂੜੁ[3] ਚੂਹੜਾ ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ[4] ਪਰਮਲੁ[5] ਮੁਖਿ ਸੁਧੀ ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥ ੧ ॥
ਬਾਬਾ ! ਬੋਲੀਐ ਪਤਿ ਹੋਇ ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ; "ਏ ਬਾਬਾ ਜੀ ! ਏਸੁ ਮਨ ਮਹਿ ਜਿ ਲਬੁ ਹੈ ਸਿ ਏਹੁ ਕੁਤਾ ਹੈ, ਜਿ ਨਿਤਾਪ੍ਰਤ ਸੁਆਦਾਂ ਮਾਇਆ ਕਿਆਂ ਨੋ ਭਉਂਕਦਾ ਹੈ। ਸਿ ਏਹੋ ਲਬੁ ਹੀ ਏਸੁ ਮਨ ਮਾਹਿ ਕੁਤਾ ਹੈ। ਅਰੁ ਬਾਬਾ ਜੀ ! ਕੂੜੁ ਜਿ ਏਹੁ ਬੋਲਦਾ ਹੈ ਸਿ ਏਹੁ ਕੂੜੁ ਚੂਹੜਾ ਹੈ। ਅਰੁ ਬਾਬਾ ਜੀ ਲਬ ਕਰਿ ਕਰਿ ਏਹੁ ਕੂੜੁ ਬੋਲਦਾ ਹੈ। ਅਰੁ ਕੂੜੁ ਬੋਲਿ ਕਰਿ ਅਗਲੇ ਨੋ ਠਗਦਾ ਹੈ, ਠਗਿ ਕਰਿ ਮਾਇਆ ਪਰਾਇਆ ਹਕੁ ਖਾਂਦਾ ਹੈ ਸਿ ਏਹੁ ਮੁਰਦਾਰੁ

---

[1]ਜਿਸ ਦਾ। [2]ਲੋਭ, ਲਾਲਚ। [3]ਝੂਠ। [4]ਪਰਾਈ ਨਿੰਦਾ। [5]ਪਰਾਈ ਮੈਲ।

ਖਾਂਦਾ ਹੈ। ਅਰੁ ਪਰਾਈ ਜਿ ਨਿੰਦਿਆ ਏਹੁ ਕਰਦਾ ਹੈ ਸਿ ਏਤੁ[1] ਏਹੁ ਪਰ[2] ਜਲੀਮਾਨ[3] ਹੋਤਾ ਹੈ। ਨਿੰਦਿਆ ਤੇ ਅਗਨਿ ਹੋਰੁ ਕਾਈ ਨਾਹੀ। ਏਹੁ ਜਿ ਜਲਦਾ ਹੈ ਸਿ ਪਰਾਈ ਨਿੰਦਿਆ ਕਰਿ ਕਰਿ ਜਲਦਾ ਹੈ। ਅਰੁ ਕ੍ਰੋਧੁ ਜਿ ਹੈ ਸਿ ਚੰਡਾਲੁ ਹੈ। ਜੋ ਕੋਈ ਏਸ ਦੀ ਬਦੀ ਕਰਦਾ ਹੈ ਤਿਸੁ ਨਾਲਿ ਏਸ ਨੋ ਕ੍ਰੋਧੁ ਲੜਦਾ ਹੈ। ਕ੍ਰੋਧ ਹੀ ਵਿਚਿ ਏਹੁ ਅਠੇ ਪਹਰ ਫਿਰਦਾ ਹੈ। ਚੰਡਾਲ ਰੂਪ ਮਾਰਣਹਾਰਾ। ਬਾਬਾ ਜੀ! ਰਸ ਕਸ ਖਾਇ ਖਾਇ ਏਹੁ ਆਪੈ ਹੀ ਨੋ ਸਾਲਾਹਦਾ ਹੈ ਜਿ ਹੰਉ ਭਲਾ ਹਾਂ। ਜਿ ਏਹਿ ਭਲੇ ਹੰਉ ਪਰਸਾਦਿ ਖਾਂਦਾ ਹਾਂ, ਭਲੇ ਬਸਤ੍ਰ ਪੈਨਦਾ ਹਾਂ, ਸਿ ਹੰਉ ਭਲਾ ਹਾਂ। ਫਿਰਿ ਫਿਰਿ ਆਪ ਹੀ ਨੋ ਸਾਲਾਹਦਾ ਹੈ, ਏਹਿ ਕਰਮ ਮਾਨੁਖਿ ਦੇ ਹੈਨਿ। ਤਿਸਨੋ ਨਾਹੀਂ ਸਾਲਾਹਦਾ ਜਿ ਏਸ ਨੋ ਸਭਿ ਰਸ ਭੋਗ ਪਹੁਚਾਇਦਾ ਹੈ। ਖਾਇ ਖਾਇ ਪੈਨ੍ਹਿ ਪੈਨ੍ਹਿ ਪਰਮੇਸੁਰ ਦਾ ਦੀਆ ਅਰੁ ਆਪੈ ਹੀ ਨੋ ਸਾਲਾਹਦਾ ਹੈ। ਸਿ ਆਪਿ ਨੋ ਸਾਲਾਹਿਆ ਏਹੁ ਨਰਕਿ ਜਾਂਦਾ ਹੈ। ਪਣੁ ਜੇ ਏਸੁ ਕੰਉ ਖਾਣ ਹੀ ਕੰਉ ਨ ਮਿਲਈ ਤਾਂ ਏਹੁ ਖਾਧੇ ਦਾ ਗਰਬੁ ਕਰਿ ਕਰਿ ਨਰਕਿ ਨ ਜਾਈ। ਏਹਾ ਏਹੁ ਜੀਉ ਹੈ ਨਾਹੀਂ ਜਿ ਖਾਇ ਕਰ ਪਰਮੇਸੁਰ ਕੰਉ ਸਾਲਾਹੇ ਜਿ 'ਵਾਹੁ ਵਾਹੁ ਤੂੰ ਸਚੇ ਸਾਹਿਬ ਜਿ ਮੈਂ ਪਾਪੀ ਨੋ ਤੂੰ ਪਹੁਚਾਇਦਾ ਹੈਂ। ਤੇਰੈ ਪਰਸਾਦਿ ਮੈਨੋ ਏਹਿ ਵਸਤੂ ਪਹੁਚਦੀਆਂ ਹੈਨਿ ਸਿ ਤੂੰ ਵਡਾ ਸਾਹਿਬੁ ਹੈਂ'। ਜਿ ਏਵ ਕਰਿ ਕਰਿ ਜਾਣੈ ਤਿਸਦਾ ਖਾਧਾ ਪੈਧਾ ਸਭੁ ਪਵਿਤ੍ਰ ਹੈ। ਜਿਨੀ ਨਾਮੁ ਅਰਾਧਿਆ ਹੈ ਖਾਇ ਕਰਿ, ਪਹਰਿ ਕਰਿ ਤੇ ਭਲੇ ਹੈਂ। ਅਰੁ ਜਿਨੀ ਖਾਇ ਖਾਇ ਆਪਣਾ ਆਪੁ ਸਾਲਾਹਿਆ ਹੈ ਸੇ ਧ੍ਰਿਗੁ ਜੀਵ, ਤਿਨ ਕਾ ਧ੍ਰਿਗੁ ਖਾਧਾ ਧ੍ਰਿਗੁ ਪੈਧਾ। ਅਰੁ ਬਾਬਾ ਜੀ! ਤੂ ਜਿ ਕਹਦਾ ਹੈਂ ਜਿ ਬਚਾ ਤੂ ਬੋਲਿ ਬੋਲੀਐ ਸੋਈ ਕਿਨਾ ਜਿਤੁ ਬੋਲਿਐ ਏਸਦੀ ਪਤਿ ਪਰਮੇਸੁਰ ਸਾਥਿ ਰਹੈ। ਏਹੁ ਜਿ ਸੈਂਸਾਰ ਕੈ ਬਿਖੇ ਉਤਮ ਹੈਂ ਸਿ ਸੁਕਰਮੀ[4] ਉਤਮ ਹੈਂ। ਅਰੁ ਜਿ ਨੀਚ ਕਰਮ ਕਰਤੇ ਹੈਂ ਸਿ ਨੀਚ ਹੈਂ, ਜਿ ਈਹਾਂ ਊਚ ਕਰਮ ਕਰਹਿਗੇ ਸਿ ਊਹਾਂ ਊਚੇ ਹੋਹਿਗੇ। ਜਿ ਈਹਾਂ ਨੀਚ ਕਰਮ ਕਰਹਿਗੇ ਤੇ ਊਹਾਂ ਨੀਚ ਹੋਹਿਗੇ। ਜਿਨਹੁ ਊਚ ਕਰਮ ਕੀਏ ਤੇ ਦਰਿ ਪਰਮੇਸੁਰ ਕੈ ਮੰਨੀਅਹਿਗੇ, ਉਨ ਕੰਉ ਵਡਿਆਈ ਮਿਲੈਗੀ। ਅਰੁ ਨੀਚ ਕਰਮ ਜਿਨਹੁ ਕੀਏ ਤੇ ਬੈਠੇ ਦੁਖੀਏ ਰੋਵਹਿਗੇ। ਬਾਬਾ ਜੀ! ਹੋਰੁ ਬੋਲਿਆ ਕਿਸੁ ਕਾਮਿ ਹੈ, ਪਤਿ ਨਾਹੀਂ ਰਹੰਦੀ ਪਰਮੇਸੁਰ ਕੇ ਨਾਮ ਬਿਨਾਂ''। ਬੋਲਹੁ ਵਾਹਗੁਰੂ।

ਤਬ ਦਾਦੇ ਕਾਲੂ ਕਹਿਆ ਜਿ, ''ਬਚਾ ਨਾਨਕਾ! ਸੈਂਸਾਰੁ ਜਿ ਹੈ ਸਿ ਰਸੀਂ ਹੀ ਕਰਿ ਕਰਿ ਜੀਵਦਾ ਹੈ, ਜੇ ਰਸ ਕਸ ਏਹੁ ਛਡੇ ਤਾਂ ਜੀਵੈ ਨਾਹੀਂ। ਏਹੁ ਜਿ ਜੀਂਵਦਾ ਹੈ ਸਿ ਏਨੀ ਸੁਆਦੀਂ ਹੀ ਕਰਿ ਕਰਿ ਜੀਂਵਦਾ ਹੈ, ਬਚਾ! ਏਹੁ ਰਸ ਕਿਉਂਕਰਿ ਛੋਡੇ?'' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ :–

> ਰਸੁ ਸੁਇਨਾ ਰਸੁ ਰੁਪਾ ਕਾਮਣਿ[5] ਰਸੁ ਪਰਮਲ[6] ਕੀ ਵਾਸੁ[7] ॥
> ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
> ਏਤੇ[8] ਰਸ ਸਰੀਰ ਕੇ ਕੈ ਘਟਿ ਨਾਮੁ ਨਿਵਾਸੁ[9] ॥੨॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, ''ਸੁਣਿਹੋ ਬਾਬਾ ਜੀ! ਰਸ ਸੈਂਸਾਰ ਕੇ ਜਿ ਹੈਂ। ਇਕੁ ਰਸੁ ਸੁਇਨਾ ਹੈ। ਇਕੁ ਰਸੁ ਰੁਪਾ[10] ਹੈ। ਇਕੁ ਰਸੁ ਇਸਤ੍ਰੀ। ਇਕੁ ਰਸੁ ਚੋਆ ਚੰਦਨੁ ਅਗਰੁ ਕਸਤੂਰੀ ਸਾਖ ਸੋਧਾ ਫੁਲੇਲੁ ਬਾਸਨਾ ਹੈ। ਇਕੁ ਰਸੁ ਘੋੜੇ ਹੈਂ। ਇਕੁ ਰਸੁ ਘਰਿ ਮੰਦਰਿ ਸਿਹਜਾ ਹੈ। ਇਕੁ ਰਸੁ ਮਿਠਿਆਈਆਂ ਸਭੇ ਹੈਨਿ। ਇਕੁ ਰਸੁ ਸਲੂਣਾ ਸਾਗੁ ਸਗਉਤੀ[11] ਹੈ। ਇਕੁ ਰਸੁ ਭਲੇ ਬਸਤ੍ਰ ਕਪੜੇ ਹੈਂ। ਏਤਨੇ ਰਸ ਸਰੀਰੁ ਮੰਗਦਾ ਹੈ ਤਬ ਖੁਸੀ ਹੋਤਾ ਹੈ। ਪਣੁ ਉਹੁ ਘਟੁ[13] ਕਵਣੁ ਜਿਤੁ ਪਰਮੇਸੁਰ ਕੇ ਨਾਮ ਕਾ ਨਿਵਾਸ ਹੈ। ਤਨੁ ਮਨੁ ਤਉ ਏਹ ਰਸ ਮੰਗੈ

---

[1]ਇਸ ਤਰ੍ਹਾਂ। [2]ਇਸ ਪਰ। [3]ਜਲਾਇਮਾਨ, ਸੜਨਾ। [4]ਚੰਗੇ ਕਰਮਾਂ ਦੇ ਹੰਕਾਰ ਵਿਚ। [5]ਇਸਤ੍ਰੀ। [6]ਸੁਗੰਧੀ। [7]ਵਾਸਨਾ। [8]ਇਤਨੇ। [9]ਕੈ (ਕਿਸ ਦੇ) ਘਟਿ (ਹਿਰਦੇ ਵਿੱਚ) ਨਾਮ ਦਾ ਵਾਸਾ ਹੋਵੇ ਜਦ ਇਤਨੇ ਰਸ ਸਰੀਰ ਨੂੰ ਚੰਬੜੇ ਹੋਏ ਹਨ। [10]ਚਾਂਦੀ। [11]ਸਬਜ਼ੀ। [13]ਹਿਰਦਾ।

ਖਾਇ ਖੁਸੀ ਹੋਇ; ਪਣੁ ਉਹੁ ਮਨੁ ਕਵਣੁ ਜਿਸ ਕੈ ਘਟਿ ਪਰਮੇਸੁਰ ਬਿਨਾਂ ਹੋਰੁ ਰਸੁ ਨ ਸੁਹਾਈ। ਪਰਮੇਸੁਰ ਹੀ ਕਾ ਨਿਵਾਸੁ ਹੋਇ, ਨਾਮੁ ਹੀ ਆਹਾਰੁ ਕਰੈ, ਹੋਰੁ ਸਾਦ ਸਭਿ ਭੂਲਿ ਜਾਹਿ"। ਬੋਲਹੁ ਜੀ ਰਾਮ ਵਾਹੁਗੁਰੂ ਸਚਾ। ਤਬ ਸਭਸਿ ਪਰਵਾਰਿ ਨਿਮਸਕਾਰੁ ਕੀਆ। ਨਮਸਕਾਰੁ ਕਰਿ ਕਰਿ ਕਹਿਆ ਜਿ, "ਏ ਨਾਨਕ ਜੀ ! ਸੇ ਤੁਮ ਹੀ ਹੋ ਜਿਸ ਕੇ ਘਟ ਮਾਂਹਿ ਨਾਮਿ ਹੀ ਕਾ ਨਿਵਾਸੁ ਹੈ, ਹੋਰੁ ਸੈਂਸਾਰੁ ਸਭੁ ਏਨਾਂ ਰਸਾਂ ਕੰਉ ਵਿਲੀਪਾਤ[1] ਕਰਤਾ ਹੈ; ਪਣੁ ਜੀ, ਜਾਂ ਤੂੰ ਭੀ ਕਿਛੁ ਬੋਲਹਿ ਤਾਂ ਅਸਾਡਾ ਮਨੁ ਭੀ ਸੰਤੋਖੀਐ। ਨਾਨਕ ਜੀ ! ਤੇਰੇ ਅਸੀਂ ਬੋਲਣੇ ਦੇ ਭੁਖੇ ਹਹ[2]"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

> ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥
> ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣੁ ॥
> ਜੋ ਤਿਸੁ ਭਾਵਹਿ ਸੇ ਭਲੇ ਅਵਰਿ ਕਿ ਕਹਹਿ[3] ਕਹਾਣੁ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਤੁਸੀਂ ਜਿ ਕਹਦੇ ਹਹੁ[4] ਜਿ ਤੂੰ ਕਿਛੁ ਬੋਲਿ, ਹੰਉ ਸੋਈ ਬੋਲੀ ਕਿ ਨਾ ਜਿਤੁ ਬੋਲਿਐ ਪਰਮੇਸੁਰ ਸਿਉਂ ਪਤਿ[5] ਰਹੈ, ਸੋ ਬੋਲਣਾ ਹੀ ਪਰਵਾਣੁ ਹੈ ਬਾਬਾ ਜੀ ! ਜਿ ਪਰਮੇਸੁਰ ਕੇ ਨਾਮ ਸਾਥਿ ਬੋਲੀਐ, ਓਹੀ ਬੋਲਣਾ ਮੀਠਾ ਹੈ। ਅਰੁ ਜਿ ਬਿਨਾਂ ਨਾਮ ਸਿਮਰਣੇ ਤੇ ਜਿ ਹੋਰੁ ਬੋਲਣਾ ਹੈ ਸਿ ਸਭੁ ਫਿਕਾ ਹੈ। ਇਸੁ ਫਿਕੇ ਬੋਲਣੇ ਕੰਉ ਏਹੁ ਪਕੜੀਐਗਾ। ਬਾਬਾ ਜੀ ! ਏਹੁ ਮਨੁਖੁ ਜਿ ਬਿਨਾਂ ਪਰਮੇਸੁਰ ਤੇ ਹੋਰੁ ਏਤੁ ਮੁਖਿ[6] ਬੋਲਦਾ ਹੈ ਸੁ ਖਰਾ ਦੁਖੁ ਪਾਏਗਾ, ਬਹੁਤੁ ਵਿਗੁਚੈਗਾ, ਹੋਰੁ ਕਹਣਾ ਕਿਛੁ ਨਾਹੀਂ ਬਹੁਤਾ। ਬਾਬਾ ਜੀ ! ਜਿਸਨੋ ਬਖਸੇ ਸੋਈ ਭਲਾ, ਜਿਸਕਾ ਬੋਲਿਆ ਸਾਹਿਬ ਭਾਵੈ ਸੋਈ ਭਲਾ, ਹੋਰ ਆਪਨੋ ਕਹਣੁ ਕਹਾਵਣੁ ਕਿਛੁ ਨਾਹੀ, ਸੋਈ ਕਹਣੁ ਕਹਾਵਣੁ ਜਿਤੁ ਸੋਭਾ ਹੋਇ"। ਬੋਲਹੁ ਪੰਚਹੁ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਦਾਦੇ ਕਾਲੂ ਕਹਿਆ ਜਿ, "ਬਚਾ ! ਅਸਾਡਾ ਧਨੁ ਏਹੋ ਬੋਲਣਾ ਹੈ ਜਿ ਮਾਇਆ ਦੀ ਨਿਮਤਿ ਬੋਲਣਾ। ਜਿਤੁ ਉਪਾਇਆਂ ਧਨੁ ਜੁੜਿ ਆਵੈ ਸੋਈ ਉਪਾਉ ਬੋਲਣਾ। ਤੂੰ ਜਿ ਕਹਦਾ ਹੈਂ ਸਿ ਸੈਂਸਾਰ ਵਿਚਿ ਐਸਾ ਕੋਈ ਨਾਹੀਂ ਜਿ ਬਿਨਾਂ ਪਰਮੇਸੁਰ ਜੀ ਹੋਰੁ ਕਿਛੁ ਨ ਬੋਲੈ। ਬਚਾ ਨਾਨਕਾ ! ਦਿਖਾ ਅਸਾਡੀ ਕਵਣੁ ਗਤਿ ਹੋਵੈਗੀ ? ਸੈਂਸਾਰ ਵਿਚਿ ਤਿਸੈ ਦੀ ਪਤਿ ਮੰਨੀਦੀ ਹੈ ਜਿਸ ਕੈ ਪਲੈ ਧਨੁ ਹੈ, ਸੋਈ ਸਿਆਣਾ ਆਖੀਦਾ ਹੈ ਜਿਸ ਕੈ ਪਲੈ ਧਨੁ ਆਖੀਦਾ ਹੈ। ਸੋਈ ਭਲਾ ਹੈ ਜਿਸ ਕੈ ਪਲੈ ਲਛਮੀ ਹੈ। ਸਿ ਬਚਾ ! ਬਿਨਾਂ ਸੈਂਸਾਰ ਕੀ ਧਵਰਤਿ[7] ਕੀਨੀ ਬਿਨਾਂ ਧਨੁ ਜੁੜਦਾ ਨਾਹੀਂ। ਸੈਂਸਾਰ ਕੀ ਧਵਰਤਿ ਜਾਂ ਕੂੜੁ ਸਚੁ ਬੋਲਿ ਕਰ ਚਲਾਈਐ ਤਾਂ ਧਨੁ ਜੁੜੈ। ਜਾਂ ਕਿਰਤਿ ਨ ਚਲੈ, ਬਚਾ ਨਾਨਕਾ ! ਤਾਂ ਅਸੀਂ ਕਿਆ ਕਰਹਿ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

> ਤਿਨਿ ਮਤਿ[8] ਤਿਨ ਪਤਿ[9] ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥
> ਤਿਨਕਾ ਕਿਆ ਸਾਲਾਹੀਐ[10] ਅਵਰ ਸੁਆਲਿਉ ਕਾਇ[11] ॥
> ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥ ੪ ॥ ੪ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਬਾਬਾ ਜੀ ! ਤੂੰ ਜਿ ਕਹਦਾ ਹੈਂ ਜਿ ਸੈਂਸਾਰ ਮਾਹਿ ਸੋਈ ਸ੍ਰੇਸਟ, ਸੋਈ ਭਲੇ ਜਿਨ ਕੰਉ ਪਲੈ ਧਨੁ, ਸੋਈ ਪਤਿਵੰਤੇ, ਸੋਈ ਧਨਵੰਤੇ, ਸੋਈ ਸੁਖਾਲੇ ਜਿਨ ਕੈ ਪਲੈ ਧਨੁ; ਪਣੁ ਬਾਬਾ ਜੀ ! ਓਹੋ ਧਨਵੰਤੇ ਭਲੇ ਨਾਹੀਂ, ਭਲੇ ਸੋਈ ਹੈਂ ਜਿਨ ਕੈ ਨਾਮੁ-ਧਨੁ ਹੈ, ਉਨ ਹੀ ਕੀ ਪਤਿ ਪਰਵਾਣੁ। ਉਹੀ ਪਤਿਵੰਤਿ, ਉਹੀ ਧਨਵੰਤੇ, ਉਹੀ ਸੁਘੜੁ, ਉਹੀ ਸਿਆਣੇ, ਉਹੀ ਰਾਜੇ, ਉਹੀ ਪਰਜੇ, ਉਹੀ ਸੁਖੀਏ ਜਿਨ ਕੈ ਨਾਮੁ ਧਨੁ। ਜਿਨ ਕੈ ਹਿਰਦੈ ਸ੍ਰੀ ਠਾਕੁਰ ਜੀ ਸਮਾਇ ਰਹੇ ਹੈਂ ਤਿਨ ਕੀ ਕਿਆ ਸੋਭਾ ਗਣੀਐ[12]। ਉਨ ਕੈ ਸਮਾਨਿ ਹੋਰੁ

---

[1]ਵਿਰਲਾਪ। [2]ਹਾਂ। [3]ਸਹੀ ਪਾਠ–'ਹੋਰ ਕਿ ਕਹਣ...।' [4]ਹੋ। [5]ਇਜ਼ਤ।
[6]ਇਸ ਮੂੰਹ ਨਾਲ। [7]ਧਾਵਨਾ, ਦੌੜ। [8]ਅਕਲ। [9]ਇਜ਼ਤ। [10]ਸਹੀ ਪਾਠ–'ਸਾਲਾਹਣਾ'।
[11]ਅਵਰ (ਹੋਰ) ਕਾਇ (ਕੌਣ) ਸੁਆਲਿਓ (ਸੋਹਣੇ ਅਥਵਾ ਸਾਲਾਹੁਣ ਜੋਗ) ਹਨ। [12]ਗਿਣੀਏ।

ਭਲਾ ਕੋਈ ਨਾਹੀਂ; ਜਿ ਭਲੇ ਹੈਂ ਸਿ ਉਹੀ ਹੈਂ ਜਿਨ ਕੈ ਹਿਰਦੈ ਰਾਮੁ ਬਸਤਾ ਹੈ । ਬਾਬਾ ਜੀ ! ਪਰਮੇਸੁਰ ਕੈ ਨਾਮਿ ਸੇਈ ਰਚਤੇ ਹੈਂ ਜਿਨ ਕੰਉ ਸਾਹਿਬ ਕੀ ਨਜਰਿ ਹੈ, ਅਰੁ ਜਿਨ ਕੰਉ ਸਾਹਿਬ ਕੀ ਮਿਹਰ ਕੀ ਨਜਰਿ ਨਾਹੀਂ ਤੇ ਨ ਨਾਮ ਹੀ ਰਚਤੇ ਹੈਂ; ਨ ਦਾਨਿ ਹੀ ਰਚਤੇ ਹੈਂ; ਨਾ ਇਸਨਾਨਿ ਹੀ ਰਚਤੇ ਹੈਂ । ਨਾਮਿ ਦਾਨਿ ਇਸਨਾਨਿ ਸੇਈ ਰਚਤੇ ਹੈਂ ਜਿਨ ਕੰਉ ਮਿਹਰ ਨਜਰਿ ਸਾਹਿਬ ਕੀ ਹੈ। ਬਾਬਾ ਜੀ ! ਜਿਸ ਕਾ ਭਲਾ ਹੋਵਣਾ ਹੈ ਸੋਈ ਨਾਮੁ ਪਰਮੇਸੁਰ ਕਾ ਲੇਤਾ ਹੈ" । ਬੋਲਹੁ ਜੀ ਰਾਮੁ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਤਬ ਸਭਨਹੁ ਨਮਸਕਾਰੁ ਕੀਆ ਜਿ, "ਧੰਨੁ ਨਾਨਕੁ ! ਧੰਨੁ ਨਾਨਕੁ !"

**ਸਲੋਕੁ[1] ॥**

ਨਾਨਕ ਦਾਸ ਜਿਨ ਕੰਉ ਕਿਰਪਾ ਭਈ ਸੇ ਪਾਵਹਿ ਗੁਰ ਗਿਆਨੁ ॥
ਹਰਿ ਗੁਰ ਕਿਰਪਾ ਤੇ ਪਾਈਐ ਨਾਮੁ ਦਾਨੁ ਇਸਨਾਨੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ । ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥ ੧੪੪ ॥

# (ਸ) ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਮਾਤਾ ਨਾਲ)

ਤਬ ਗੁਰੂ ਬਾਬਾ ਨਾਨਕੁ ਪੰਜਾਬ ਕੀ ਧਰਤੀ ਨਗਰਿ ਤਲਵੰਡੀ ਰਾਇ ਭੋਏ ਕੀ, ਜਦਿ ਉਦਾਸੀ ਤੇ ਫਿਰਿ ਆਇਆ ਮਾਤਾ ਪਿਤਾ ਕੈ ਘਰਿ, ਤਬ ਗੁਰੂ ਬਾਬਾ ਨਾਨਕੁ ਨ ਕਿਛੁ ਖਾਇ, ਨ ਪੀਐ, ਨ ਸੋਵੈ, ਨ ਕਿਸੀ ਸਿੰਉ ਬੋਲੈ। ਤਬ ਮਾਤਾ ਕਹਿਆ ਗੁਰੂ ਬਾਬੇ ਨਾਨਕ ਜੀ ਕੰਉ ਜਿ, "ਬਚਾ ! ਤੂੰ ਨ ਕਿਛੁ ਖਾਹਿ, ਨ ਪੀਅਹਿ, ਨ ਬੋਲਹਿ, ਨ ਹਸਹਿ, ਨ ਕਿਸੀ ਸਾਥਿ ਬੋਲਹਿ ਨ ਬਕਹਿ। ਵਾਰੀ ਬੇਟਾ ! ਤੁਹਨੋ ਕਿਆ ਵੇਦਨ[2] ਹੈ ? ਜਿ ਕਾਈ ਵੇਦਨ ਹੈ ਸਿ ਤੂੰ ਮੈਨੋ ਸੁਣਾਇ। ਮੇਰਾ ਨਾਨਕੁ ! ਹੰਉ ਤੇਰੀ ਮਾਤਾ ਹਾਂ । ਤੰ ਆਪਣੀ ਵੇਦਨ ਮੈਥੈ ਆਖੁ" । ਤਬ ਗੁਰੂ ਬਾਬਾ ਨਾਨਕੁ ਮਾਰੂ ਰਾਗ[3] ਮਹਿ ਬਾਣੀ ਬੋਲਿ ਉਠਾ ਜਿ:–

ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥
ਹਰਿ ਬਿਨੁ ਇਕੁ ਛਿਨੁ ਰਹਿਆ ਨ ਜਾਈ[4] ॥੧॥ ਰਹਾਉ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਜਿ ਕਾਈ ਵੇਦਨ ਹੈ, ਮੈਨੋਂ ਐਸਾ ਕੋਈ ਨਾਹੀਂ ਜਿਸੁ ਪਹਿ ਮੈਂ ਕਹਉ, ਸੁ ਐਸਾ ਕੋਈ ਨਾਹੀਂ । ਉਹੁ ਮੇਰੀ ਬੇਦਨ ਹਰਿ ਹੀ ਜਾਣਤਾ ਹੈ। ਜਿਸ ਬਿਨਾਂ ਹੰਉ ਇਕੁ ਘੜੀ, ਚਸਾ, ਇਕੁ ਤਿਲੁ ਭਰਿ ਰਹਿ ਨਾਹੀਂ ਸਕਦਾ। ਮੇਰੀ ਬੇਦਨ ਉਹੀ ਸ੍ਰੀ ਠਾਕੁਰੁ ਜੀ ਜਾਣਤਾ ਹੈ, ਹੋਰੁ ਕੋਈ ਨਾਹੀਂ ਜਾਨਣਹਾਰਾ। ਬੇਦਨ ਮਾਣਸ[5] ਪਾਸਿ ਕਹੀਐ ਜੇ ਮਾਣਸ ਕੈ ਕਿਛੁ ਹਥਿ ਹੋਇ, ਕਾਈ ਵਸਤੁ ਮਾਣਸ ਗੋਚਰੀ ਗਲ ਹੋਵੈ ਤਾਂ ਮਾਣੂ-ਮਾਣਸ ਅਗੈ ਗਲਿ ਕਹਿ ਸੁਣਾਏ। ਓਸਦਾ ਉਹਿ ਕਿਛੁ ਜਤਨੁ ਕਰਨਿ। ਜਾਂ ਗਲ

---

[1]ਇਹ ਸ਼ਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਤਕਲੀਫ਼, ਕਸ਼ਟ। [3]ਰਾਗ ਮਾਰੂ ਮਹਲਾ ੧-੫। [4]ਸਹੀ ਪਾਠ–"ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ।" [5]ਮਨੁਖ।

ਪਰਮੇਸੁਰ ਦੈ ਵਸਿ ਹੋਇ ਤਾਂ ਮਾਣੂ ਕਿ ਕਰਨਿ। ਮੇਰੀ ਵੇਦਨ, ਮਾਤਾ ਜੀ ! ਸਾਹਿਬੁ ਗੋਚਰੀ ਹੈ, ਮਨੁਖ ਗਚਰ। ਨਾਹੀਂ। ਹਰਿ ਕੀ ਬਾਤ ਸੋ ਹਰਿ ਹੀ ਜਾਣੈ, ਹੋਰੁ ਕੋਈ ਨ ਜਾਣੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਏਵ ਹੈ, ਮਾਤਾ ਜੀ ! ਮੇਰੀ ਵੇਦਨ"। ਤਬ ਮਾਤਾ ਤ੍ਰਿਪਰਾ ਕਹਿਆ ਜਿ, "ਬਚਾ ਨਾਨਕਾ ! ਜੇ ਤੂ ਅਸਾਂ ਪਾਸਿ ਨਾਹੀਂ ਕਹਦਾ ਤਾਂ ਤੂੰ ਕਿਸੀ ਆਪਣੈ ਸਾਥੀ ਗੋਬਿੰਦ ਲੋਕ ਸਾਥਿ ਆਪਣੀਆਂ ਗਲਾਂ ਕਰਿ ਜੀ !" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ :-

ਸਖੀ ਸਹੇਲੀ ਗਰਬ ਗਹੇਲੀ[1] ॥
ਸੁਣਿ ਸਹ ਕੀ ਇਕ ਬਾਤ ਸੁਹੇਲੀ[2] ॥ ੧ ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਉਹੁ ਜਿ ਮੇਰੇ ਸਖੇ ਸਹੇਲੇ ਹੈਨਿ ਉਨਾਂ ਨੋ ਨਿਤ ਕਹੰਦਾ ਹਾਂ ਜਿ ਭਾਈ ਰੇ ਪਰਮੇਸੁਰ ਕਿਅਹੁ ਤੁਮਿ ਗਰਬੁ ਮਤੁ ਕਰਹੁ, ਤੁਸੀਂ ਨਿਮਾਨੇ ਹੋਇ ਕਰ ਪਰਮੇਸੁਰ ਜੀ ਕੀ ਜਿ ਕਥਾ ਹੈ ਸਿ ਭਲੀ ਚੰਗੀ ਖਰੀ ਸੁਹਾਵਣੀ ਹੈ, ਤੁਸੀ ਵਾਦੁ, ਖੁਦੀ, ਅਭਿਮਾਨੁ ਛਡਿ ਕਰਿ ਪਰਮੇਸੁਰ ਕਾ ਨਾਮੁ ਲੇਹੁ। ਨਿਰਦੋਖੁ ਹੋਇ ਕਰਿ। ਗਰਬੁ ਗੁਮਾਨੀ ਹੋਇ ਨ ਰਹਹੁ। ਸਾਹਿਬ ਕਾ ਨਾਮੁ ਲੇਹੁ। ਮਾਤਾ ਜੀ ! ਏਹੁ ਹੰਉ ਆਪਣਿਆਂ ਸਾਥੀਆਂ ਨੋ ਕਹੰਦਾ ਹੋਂਦਾ ਹਾਂ ਜਿ ਭਗਤਿ ਕਰਹੁ, ਸਾਹਿਬੁ ਕਾ ਨਾਮੁ ਲੇਹੁ। ਬੋਲਹੁ ਰਾਮ ਰਾਮ ਰਾਮ"। ਤਬ ਫਿਰਿ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਏਹ ਅਸਾਥੈ ਵਸਤੁ ਨਾਹੀਂ, ਪਰਮੇਸੁਰ ਕੀ ਭਗਤਿ ਕੰਉ ਸਾਧਿ ਮੰਗਦੇ ਹੈਨਿ, ਓੜਕੁ ਕੋਈ ਨਾਹੀਂ ਜਿ ਭਾਈ ਹੁਣਿ ਐਚਰੁ ਤੀਕੁ ਆਖੀਐ। ਨਾਉਂ ਸਿਮਰੀਐ; ਬਚਾ ! ਪਣੁ ਜਿਉਂ ਜਿਉਂ ਮਨ ਦਾ ਸਹਜੁ ਹੋਇ ਤਿਉਂ ਤਿਉਂ ਨਾਮੁ ਭੀ ਸਿਮਰੀਐ, ਅਰੁ ਕਦੇ ਸੰਵੀਐ, ਕਦੇ ਬਹੀਐ, ਕਦੇ ਤੁਰੀਐ-ਫਿਰੀਐ। ਕਦੇ ਕਦੇ ਪਰਮੇਸੁਰ ਕਾ ਨਾਮੁ ਭੀ ਸਿਮਰੀਐ; ਪਣੁ ਬਚਾ ! ਸਭਿਆਰਿ ਅਤਿਪਤਿ ਨੋ ਫੜੀਦੇ ਨਾਹੀਂ, ਦੁਖ ਪਾਂਵਦਾ ਹੈ ਜੀ"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਹਉ ਦੋਹਾਗਣਿ ਭਰਮਿ ਭੁਲਾਣੀ[3] ॥ ਗਇਆ ਸੁ ਜੋਬਨੁ ਧਨ ਪਛੁਤਾਣੀ ॥ ੨ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਕੋਈ ਉਸੁ ਸਾਹਿਬ ਸਾਥਿ ਮਿਲਿਆ ਹੈ ਜਿਸੁ ਉਪਰਿ ਉਸ ਸਾਹਿਬ ਕੀ ਮਿਹਰ ਹੋਇ ਸਿ ਭਾਵੈ ਸਿ ਕਰਿਓ : ਭਾਵੈ ਸਵਉ, ਭਾਵੈ ਬਹਉ, ਭਾਵੈ ਖੇਡਉ, ਭਾਵੈ ਹਸਉ। ਉਹੁ ਸਾਹਿਬ ਕਾ ਸਾਹਿਬੁ ਉਸ ਕਾ। ਪਣੁ ਮਾਤਾ ! ਹੰਉ ਗਰੀਬੁ ਉਸੁ ਕੰਉ ਕਿਆ ਜਾਣਾ, ਸਮਾਲੀ[4] ਮੇਰਾ ਵਿਚੁ ਕਿਹੁ ਨਾਹੀ। ਕਉਣੁ ਹੰਉ ਜਿ ਏਵ ਗੁਮਾਨੁ ਕਰੀਂ। ਮੇਰਾ ਨਾਉਂ ਕਿਆ ਜਿ ਉਸ ਨੋ ਵਿਸਾਰਿ ਕਰਿ ਹੋਰਨਾਂ ਸਾਥਿ ਮੁਹੁ ਜੋੜੀਂ। ਮੈਂ ਅਗੈ ਹੀ ਭਰਮ ਦਾ ਮਾਰਿਆ ਫਿਰਦਾ ਹਾਂ। ਅਤੈ ਜੇ ਵਿਸਾਰੀਂ ਤਾਂ ਫਿਰਿ ਕਿਥਹੁ ਉਸ ਦਾ ਨਾਉਂ ਲਈਂ। ਤਬ ਕਿਥਹੁ ਭਰਮੁ ਮਿਲਣੇ ਦੇ। ਅਤੈ ਮਾਤਾ ਜੀ ! ਏਸ ਦਾ ਓੜਕੁ ਏਹੁ ਹੈ ਜਿਚਰੁ ਏਹੁ ਜੀਵਦਾ ਹੈ ਤਿਚਰੁ ਪਇਆ ਸਿਮਰਉ। ਜਾ ਸਿਮਰਦੇ ਸਿਮਰਦੇ ਏਸ ਦਾ ਜੀਉ ਨਿਕਲਿ ਜਾਇ ਤਾਂ ਹੀ ਏਸ ਦਾ ਓੜਕੁ ਮੁਕੈ ਭਗਤਿ ਦਾ, ਏਸ ਦਾ ਭਲਾ ਹੋਵੈ। ਅਤੈ ਮਾਤਾ ਜੀ ! ਸਿਮਰਣੁ ਕਰੇ ਨਾਹੀ, ਆਰਜਾ ਮੁਕਿ ਜਾਇ ਤਾਂ ਏਹੁ ਪਛੋਤਾਵਾ ਏਸਨੋ ਕਦੇ ਨ ਲਹੈ। ਏਸਨੋ ਗੁਣੁ ਏਹੋ ਹੈ ਜਿ ਜਿਚਰੁ ਏਹੁ ਰਹੈ ਤਿਚਰੁ ਸਿਮਰਦਾ ਰਹੈ। ਜੇ ਏਕ ਘੜੀ ਏਸ ਦੀ ਆਰਜਾ ਵਿਚਹੁ ਬਿਨੁ ਸਿਮਰੇ ਜਾਇ, ਮਾਤਾ ਜੀ ! ਤਾਂ ਰਾਸਿ ਵਿਚਹੁ ਪੂੰਜੀ ਤੁਟੈ। ਮੇਰੈ ਬੁਤੈ ਏਹੁ ਵਸਤੁ ਛਡੀ ਨਾਂਹੀ ਜਾਂਦੀ"। ਬੋਲਹੁ ਹਰਿ ਹਰਿ ਹਰਿ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ।

ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਤੂੰ ਜਿ ਸਾਹਿਬ ਦੀ ਏਤਨੀ ਸੇਵਾ ਕਰਦਾ ਹੈਂ ਪੂਤ ! ਸਿ ਪਰਮੇਸੁਰੁ ਜਾਣਦਾ ਹੈ ਜਿ ਏਹੁ ਮੇਰੀ ਏਤਨੀ ਸੇਵਾ ਕਰਦਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

---

[1]ਗਰਬ (ਹੰਕਾਰ) ਵਿਚ ਗਹੇਲੀ (ਗਹੀ, ਗ੍ਰਸੀ, ਜਾਂ ਫਸੀ ਹੋਈ)। [2]ਸੁਖਾਲੀ। [3]ਸਹੀ ਪਾਠ–'ਖਰੀ ਰੰਞਾਣੀ।' [4]ਸਿਮਰਾਂ, ਯਾਦ ਕਰਾਂ।

ਤੂ ਦਾਨਾ ਸਾਹਿਬੁ ਸਿਰਿ ਮੇਰਾ ॥ ਖਿਦਮਤਿ ਕਰੀ ਜਨੁ ਬੰਦਾ ਤੇਰਾ ॥ ੩ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਮਾਤਾ ਜੀ ! ਉਹੁ ਜਿ ਸਾਹਿਬੁ ਹੈ ਮੇਰੇ ਸਿਰਿ ਉਪਰਿ, ਸਿ ਖਰਾ ਦਾਨਾ-ਦਨਾਉ[1] ਹੈ। ਚਤੁਰੁ ਬੀਨਾ[2] ਸਿਆਣਾ ਹੈ। ਸਾਹ ਸਾਹ ਦੀ ਬਿਧਿ ਜਾਣਦਾ ਹੈ। ਤਿਸੁ ਦਾਨੇ ਸਾਹਿਬ ਕੀ ਹੰਉ ਸੇਵਾ ਕਰਤਾ ਹੰਉ। ਉਹੁ ਮਨ ਕੀ ਸਭੁ ਜਾਣਤਾ ਹੈ। ਜਿਸੁ ਕਾ ਹੰਉ ਬੰਦਾ ਬਰਦਾ[3]–ਗੁਲਾਮੁ ਹਾਂ, ਉਸ ਕੀ ਮੈਂ ਖਿਜਮਤਿ ਲਾਗਾ ਹਉਂ। ਉਹੁ ਸਭੁ ਕਿਛੁ ਜਾਣਦਾ ਹੈ, ਜੋ ਕਿਛੁ ਜਾਣੈ ਸੋਈ ਕਰੈਗਾ; ਹਮਾਰੈ ਹਥਿ ਕਿਛੁ ਨਾਹੀ, ਜੋ ਕਿਛੁ ਸਾਹਿਬ ਭਾਵੈ ਸੋਈ ਕਰੈਗਾ"। ਬੋਲਹੁ ਰਾਮ ਰਾਮ ਰਾਮ ਵਾਹੁਗੁਰੂ। ਤਬ ਮਾਤਾ ਜੀ ਕਹਿਆ ਜਿ, "ਬਚਾ ਨਾਨਕਾ ! ਜਾਂ ਤੂੰ ਸਾਹਿਬ ਕਾ ਬੰਦਾ ਹੈਂ ਅਗੈ ਭੀ ਅਰੁ ਹੁਣਿ ਭੀ, ਅਠੇ ਪਹਰ ਉਸ ਕੀ ਬੰਦਗੀ ਵਿਚਿ ਰਹੰਦਾ ਹੈਂ ਤਾਂ ਤੂੰ ਏਤਨਾ ਅੰਦੇਸਾ ਕਿਉਂ ਕਰਦਾ ਹੈ ? ਜਾਂ ਤੇਰੇ ਮਨ ਦੀ ਸਾਹਿਬੁ ਸਭੁ ਕਿਛੁ ਜਾਣਦਾ ਹੈ ਤਾਂ ਤੂੰ ਕਿਉਂ ਚਿੰਤਾ ਕਰਦਾ ਹੈਂ ?" ਤਬ ਗੁਰੂ ਬਾਬਾ ਨਾਨਕੁ ਜੀ ਬਾਣੀ ਬੋਲਿਆ ਜਿ:–

ਪ੍ਰਣਵਤੁ[4] ਨਾਨਕੁ ਅੰਦੇਸਾ[5] ਏਹੀ ॥ ਬਿਨੁ ਦਰਸਨੁ ਕੈਸੇ ਰਵਉ[6] ਸਨੇਹੀ[7] ॥੪॥੫॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੋ, "ਏ ਮਾਤਾ ਜੀ ! ਮੇਰੈ ਮਨ ਏਹੀ ਅੰਦੇਸਾ ਹੈ ਜਿ ਕਿਵੇਂ ਹੀ ਮੁਝ ਕੰਉ ਹਜੂਰਿ ਸੇਵਾ ਕਰਾਏ, ਏਹੁ ਜਿ ਦਰਸਨੁ ਹੈ ਸਾਹਿਬ ਕਾ ਸਿ ਮੈਂ ਦੇਖਾਂ ਅਰੁ ਦਰਸਨੁ ਦੇਖਿ ਦੇਖਿ ਸਾਹਿਬ ਕੇ ਗੁਣ ਗਾਵਾਂ, ਉਹਾਂ ਸਿਫਤਿ ਕਰੰਉ। ਉਹੁ ਤਾਂ ਸਭੁ ਕਿਛੁ ਵੇਖਤਾ–ਸੁਨਤਾ ਹੈ ਹਜੂਰਿ, ਪਣੁ ਜੀ ਕਿਵ ਹੀ ਏਹੁ ਭੀ ਪੜਦਾ ਉਤਰੈ। ਜੇ ਸਦਾ ਸਰਬਦਾ ਦਰਸਨੁ ਦੇਖਿ ਦੇਖਿ ਜਸੁ ਗਾਵੰਉ"। ਤਬ ਮਾਤਾ ਜੀ ਅਸੀਰਬਾਦੁ ਦੀਆ ਜਿ, "ਬਚਾ ! ਜੋ ਕਿਛੁ ਤੇਰੈ ਜੀ ਹੈ ਪਰਮੇਸੁਰੁ ਸਾਈ ਬਾਤ ਕਰੈਗਾ"। ਤਬ ਗੁਰੂ ਬਾਬਾ ਨਾਨਕੁ ਜੀ ਮਾਤਾ ਜੀ ਕੀ ਚਰਨੀ ਲਾਗਾ। ਬੋਲਹੁ ਵਾਹੁਗੁਰੂ।

### ਸਲੋਕੁ[8] ॥

ਜਾਂ ਸਿਉ ਪ੍ਰੀਤਿ ਤਿਸੁ ਸਿਉ ਮਿਲਉ ਤਬ ਮਨਿ ਆਨਦੁ ਹੋਇ ॥
ਜੈਸਾ ਤੂ ਤੈਸਾ ਤੂਹੈ ਤੁਮ ਸਰਿ[9] ਅਵਰੁ ਨ ਕੋਇ ॥
ਨਾਨਕ ਦਾਸ ਪਿਆਸਿ ਮਨਿ ਕਬ ਪ੍ਰਭੁ ਦੇਖਉ ਸੋਇ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੪੫ ॥

---

[1]ਦਾਨਿਆਂ (ਅਕਲਮੰਦਾਂ) ਵਿਚ ਦਾਨਾ। [2]ਚਾਰੇ ਪਾਸੇ ਨਿਗਾਹ ਰੱਖਣ ਵਾਲਾ। [3]ਗੁਲਾਮ, ਸੇਵਾਦਾਰ। [4]ਸਹੀ ਪਾਠ–'ਭਣਤਿ।' ਪ੍ਰਣਵਤਿ ਅਥਵਾ ਭਣਤਿ ਦਾ ਅਰਥ ਹੈ–'ਕਹਿੰਦਾ ਹੈ।' [5]ਫ਼ਿਕਰ। [6]ਭੋਗਾਂ, ਰਸ ਲਵਾਂ। [7]ਪ੍ਰੇਮੀ ਨੂੰ, ਪ੍ਰੀਤਮ ਨੂੰ। [8]ਇਹ ਸਲੋਕ ਸੋਢੀ ਮਿਹਰਵਾਨ ਦਾ ਰਚਿਆ ਹੋਇਆ ਹੈ। [9]ਤੁਹਾਡੇ ਜੇਹਾ।

# ਗੁਰੂ ਨਾਨਕ ਦੇਵ ਜੀ ਪਰਮੇਸਰ ਦੀ ਦਰਗਾਹ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਏਕ ਦਿਨਿ ਸਚੇ ਸਾਹਿਬ[1] ਕੀ ਐਸੀ ਆਗਿਆ ਭਈ ਜਿ, "ਨਾਨਕ ਭਗਤ ਕੰਉ ਮੇਰੈ ਪਾਸਿ ਲੇ ਆਵਹੁ; ਨਾਨਕ ਕੇ ਦੇਖਣੇ ਕੀ ਪ੍ਰੀਤਿ ਮੇਰੈ ਮਨਿ ਉਪਜੀ ਹੈ; ਨਾਨਕੁ ਮੇਰਾ ਵਡਾ ਭਗਤੁ ਹੈ; ਏਕ ਬਾਰ ਮੇਰਾ ਦਰਸਨੁ ਓਹੁ ਦੇਖਿ ਜਾਵੈ"। ਤਬ ਧ੍ਰੂ, ਪ੍ਰਹਿਲਾਦੁ, ਅੰਬਰੀਕੁ, ਨਾਰਦੁ, ਭਭੀਖਨੁ ਇਨ੍ਹਾਂ ਭਗਤਾਂ ਕੰਉ ਆਗਿਆ ਭਈ ਜਿ "ਤੁਮ ਸਮਸਤ ਭਗਤ ਮੇਰੇ ਜਿ ਹਹੁ[2] ਸੁ ਤੁਮ ਜਾਹੁ, ਜਾਇ ਕਰਿ ਨਾਨਕ ਕਉ ਬੁਲਾਇ ਲੈ ਆਵਹੁ; ਦੇਖਾਂ ਮੈਂ ਏਕ ਬਾਰ ਉਸ ਕੰਉ, ਪੂਛੋਂ ਜਿ ਮੇਰੀ ਕਿਆ ਸਿਫਤਿ ਭਗਤਿ ਕਰਤਾ ਹੈ"। ਤਬ ਗੁਰੂ ਬਾਬਾ ਨਾਨਕ ਜੀ ਨਗਰਿ ਤਲਵੰਡੀ ਕੇ ਵਿਖੇ ਏਕ ਬਾਹਰਿ ਨਦੀ ਥੀ, ਤਿਸੁ ਕੈ ਊਪਰਿ ਬੈਠਾ ਥਾ, ਅਰੁ ਸਭਨਹੁ ਭਗਤਹੁ ਆਇ ਕਰਿ ਗੁਰੂ ਬਾਬੇ ਨਾਨਕ ਜੀ ਕੰਉ ਨਮਸਕਾਰੁ ਕੀਆ। ਤਬ ਗੁਰੂ ਬਾਬਾ ਨਾਨਕੁ ਜੀ ਉਠਿ ਕਰਿ ਠਾਂਢਾ ਭਇਆ ਅਰੁ ਲਾਗਾ ਕਹਣੇ, "ਆਵਹੁ ਜੀ! ਆਈਐ ਜੀ, ਦਇਆਲ ਜੀ, ਹੰਉ ਵਾਰਿਆ ਜੀ, ਤੁਮਾਰੇ ਦਰਸਨ ਉਪਰਹੁ ਜੀ, ਮੈਂ ਅਨਾਥ ਕੰਉ ਤੁਮਹੁ ਸਨਾਥ ਕੀਆ"। ਤਬ ਭਗਤਾਂ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਸਚਾ ਸਾਹਿਬੁ ਤੁਮ ਕੰਉ ਚਾਹਤਾ ਹੈ ਜੀ, ਤੁਮ ਚਲਹੁ, ਦਰਸਨੁ ਕਰਹੁ"। ਤਬ ਇਤਨੇ ਕਹਣੇ ਸਾਥਿ ਗੁਰੂ ਬਾਬਾ ਨਾਨਕੁ ਉਠਿ ਕਰਿ ਭਗਤਾਂ ਕੇ ਚਰਨਾਂ ਊਪਰਿ ਗਿਰਿ ਪੜਿਆ ਅਰੁ ਕਹਣੇ ਲਾਗਾ ਜਿ, "ਹਮਾਰਾ ਸਾਚਾ ਸਾਹਿਬੁ ਤੁਮ ਹੀ ਹਹੁ ਜੀ! ਧੰਨਿ ਹੈਂ ਮੇਰੇ ਭਾਗ, ਲੇ ਚਲੀਐ ਜੀ!" ਤਬ ਸਗਲੇ ਭਗਤਿ ਗੁਰੂ ਬਾਬੇ ਨਾਨਕ ਜੀ ਕੰਉ ਸਚਖੰਡਿ ਲੇ ਆਏ। ਤਬ ਆਗੈ ਸਚ ਕਾ ਦਰਬਾਰੁ ਹੈ ਅਰੁ ਸਚ ਕਾ ਤਖਤੁ ਹੈ, ਸਚੀ ਪਾਤਿਸਾਹੀ ਹੈ ਅਰੁ ਸਚੇ ਜਿ ਭਗਤ ਹਹਿ ਉਮਰਾਉ, ਸੇ ਹਥੀ ਜੋੜੀ ਆਗੈ ਠਾਂਢੇ ਹੈਂ, ਅਰੁ ਸਚਾ ਪਾਤਿਸਾਹੁ ਸਚੇ ਤਖਤਿ ਊਪਰਿ ਬੈਠਾ ਹੈ। ਅਰੁ ਤਿਸਿ ਸਚੇ ਸਾਹਿਬ ਕਾ ਸਚਾ ਹੀ ਹੁਕਮੁ ਹੈ ਅਰੁ ਉਸ ਸਚੀ ਮੂਰਤਿ ਕੰਉ ਜੁ ਦੇਖਣਹਾਰੇ ਹੈਂ ਸੁ ਦੇਖਣ ਸਾਥਿ ਸਚੀ ਮੂਰਤਿ ਹੋਇ ਜਾਤੇ ਹੈਂ, ਅਰੁ ਉਸਿ ਸਚੇ ਕੇ ਦਰਸਨ ਕੀ ਸੋਭਾ ਲਿਖਣੇ ਕੰਉ ਨ ਇਤਨੀ ਕਹੀਂ ਕਲਮ ਹੀ ਹੈ, ਨ ਦਵਾਤ ਹੈ ਅਰੁ ਨ ਏਤਨਾ ਕਹੀਂ ਕਾਗਦੁ ਹੀ ਹੈ, ਅਰੁ ਨ ਏਤਨੀ ਕਹੀਂ ਸਿਆਹੀ ਹੈ, ਅਰੁ ਨ ਏਤਨੀ ਕਿਸੀ ਕੀ ਸੁਰਤਿ ਹੈ ਜਿ ਲਿਖਿ ਸਕੈ, ਐਪਰ ਏਕ ਚਰਨ ਕੇ ਅੰਗੁਸਟ ਕੇ ਨਖ ਕੀ ਚੰਦ੍ਰਮੇ ਕੀ ਸੋਭਾ ਕਹਤੇ ਹੈਂ ਜੇ ਕਈ ਅਸੰਖ ਸੂਰਜ ਅਰੁ ਕਈ ਅਸੰਖ ਚੰਦ੍ਰਮੇ ਅਰੁ ਕਈ ਅਸੰਖ ਅਗਨੀ ਤਿਨ੍ਹਾਂ ਸਭਨਾਂ ਕਾ ਮਿਲਿ ਕਰਿ ਏਕੁ ਚਰਾਗੁ[3] ਕੀਜੀਐ ਅਰੁ ਤਿਨ੍ਹਾਂ ਕਾ ਜਿ ਉਜਿਆਲਾ ਹੋਇ ਤੈਸੀ ਉਸਿ ਨਖਿ[4] ਕੀ ਕ੍ਰਾਂਤਿ[5] ਉਨ ਤੇ ਉਤਮ ਗੁਰੂ ਬਾਬੇ ਜੀ ਦੇਖੀ, ਤਬ ਦੇਖਣੇ ਸਾਥਿ ਮਸਤੁ ਹੋਇ ਗਇਆ, ਤਬ ਬੋਲਿ ਉਠਿਆ ਜਿ, "ਵਾਹ ਵਾਹ! ਸਚੁ ਤੂੰ, ਸਚੁ ਤੂੰ ਸਚੁ। ਹੋਰੁ ਮਰਿ ਜੰਮੇ ਸੁ ਕਚੁ ਨਿਕਚੁ"। ਤਬ ਸਚਾ ਸਾਹਿਬੁ ਬੋਲਿਆ ਜਿ, "ਏ ਨਾਨਕ! ਤੈਂ ਜਿ ਮੇਰਾ ਸਚੁ ਪਾਇਆ ਹੈ ਸੁ ਮੇਰੀ ਸਿਫਤਿ ਕਹਿ ਸੁਣਾਇ, ਤੇਰੀ ਕੀਨੀ ਸਿਫਤਿ ਮੈਂ ਸੁਣਤਾ ਹੋਂ"। ਤਬ ਗੁਰੂ ਬਾਬਾ ਨਾਨਕੁ ਜੀ ਸ੍ਰੀ ਰਾਗ[6] ਮਹਿ ਸਬਦੁ ਬਾਣੀ ਸਿਫਤਿ ਸਚੇ ਸਾਹਿਬ ਕੀ ਬੋਲਿ ਉਠਿਆ ਜਿ:—

ਕੋਟਿ ਕੋਟੀ ਹੋਇ[7] ਆਰਜਾ ਪਉਣੁ ਪਾਣੀ[8] ਅਪਿਆਉ[9] ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥

---

[1]ਸਚੇ ਮਾਲਿਕ (ਪਰਮੇਸੁਰ)। [2]ਹੋ। [3]ਦੀਵਾ। [4]ਨਹੁੰ। [5]ਜੋਤਿ, ਤੇਜ਼ੀ, ਸ਼ੋਭਾ।
[6]ਰਾਗੁ ਸਿਰੀ ਰਾਗੁ ਮਹਲਾ ਪਹਿਲਾ ੧, ਘਰੁ ੧। [7]ਸਹੀ ਪਾਠ–'ਮੇਰੀ'। [8]ਸਹੀ ਪਾਠ–'ਪਵਣੁ ਪੀਅਣੁ।'
[9]ਅਰਥਾਤ–ਕੋਟਿ ਕੋਟੀ (ਕਰੋੜਾਂ ਹੀ ਵਰ੍ਹੇ) ਮੇਰੀ ਆਰਜਾ (ਆਯੂ, ਉਮਰ) ਹੋਵੇ ਤੇ ਪੌਣ ਹੀ ਮੇਰਾ ਪੀਅਣ (ਪਾਣ) ਤੇ ਖਾਣਾ (ਭੋਜਨ) ਹੋਵੇ।

ਸਾਚਾ ਨਿਰੰਕਾਰੁ ਨਿਜ ਥਾਇ ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਮਿਹਰਵਾਨ ਜੀ ! ਜੇ ਤੂੰ ਕਬ ਹੀ ਮੁਝ ਕੰਉ ਕਈ ਅਸੰਖ ਕਰੋੜੀ ਅਵਰਦਾ[1] ਦੇਵਹਿਂ ਅਰ ਅਨਾਜ ਖਾਇਐ ਜੁ ਆਲਸੁ ਉਪਜਦਾ ਹੈ ਤਿਸਿ ਅਨਾਜ ਕੀ ਠਉੜ ਮੁਝ ਕੰਉ ਪਉਣੁ ਪਾਣੀ ਕਾ ਅਪਿਆਉ[2] ਦੇਵਹਿ। ਅਪਿਆਉ ਕਾ ਅਰਥ ਅਹਾਰੁ। ਤਿਸੁ ਪਉਣ ਪਾਣੀ ਕੇ ਅਪਿਉ ਸਾਥਿ ਸਦਾ ਮੇਰੀ ਦੇਹੀ ਕੰਉ ਬਲੁ ਰਹੈ ਅਰੁ ਆਲਸ ਭੀ ਨ ਵਿਆਪੈ। ਅਰੁ ਜੇ ਅਸੰਖ ਕੋਟ-ਕਰੋੜੀ ਅਵਰਦਾ[3] ਹੋਤੀ ਹੈ ਤਉ ਭੀ ਏਕ ਏਕ ਦਿਨ ਘਟਣੇ ਸਿਉਂ ਸਭੈ ਘਟਿ ਜਾਤੀ ਹੈ। ਸੁ ਉਸਿ ਅਵਰਦਾ ਮੇਰੀ ਕੇ ਦਿਨ ਕੈਸੇ ਜੈਸੇ ਹੋਵਹਿ ? ਜਿਉਂ ਜਬ ਦਿਨੁ ਬਿਤੀਤੁ ਹੋਤਾ ਹੈ ਅਰੁ ਰਾਤਿ ਪੜਤੀ ਹੈ ਤਬ ਸੂਰਜੁ ਗੁਫੇ ਕੇ ਵਿਖੇ ਜਾਤਾ ਹੈ ਅਰੁ ਚੰਦ੍ਰਮਾ ਉਦੈ ਹੋਤਾ ਹੈ ਤਬ ਲੋਕ ਕਹਤੇ ਹੈਂ ਜਿ ਦਿਨੁ ਬੀਤਿ ਗਇਆ, ਰਾਤਿ ਪੜੀ ਅਰੁ ਜਬ ਰਾਤਿ ਬੀਤਿ ਜਾਤੀ ਹੈ, ਦਿਨੁ ਚੜਤਾ ਹੈ ਤਬ ਚੰਦ੍ਰਮਾ ਗੁਫੇ ਕੇ ਵਿਖੇ ਜਾਤਾ ਹੈ, ਦਿਸਟਿ ਆਵਣੇ ਤੇ ਰਹਿ ਜਾਤਾ ਹੈ, ਤਬ ਲੋਕ ਕਹਤੇ ਹੈਂ ਜਿ ਰਾਤਿ ਬੀਤੀ, ਅਬ ਦਿਨੁ ਚੜਿਆ। ਸੁ ਏਸੁ ਹੀ ਜੁਗਤਿ ਦਿਨੁ ਰਾਤਿ ਘਟਣੇ ਸਿਉਂ ਅਸੰਖ ਕੋਟ-ਕਰੋੜੀ ਬਰਸ ਅਵਰਦਾ ਬੀਤੀ ਜਾਤੀ ਹੈ। ਸੁ ਮੇਰੀ ਅਵਰਦਾ ਕੇ ਦਿਨ ਜਿ ਹੋਵਹਿ ਸੁ ਚੰਦੁ ਅਰੁ ਸੂਰਜੁ ਜਬ ਲਗਿ ਏਨਾਂ ਕੀ ਅਵਰਦਾ ਹੈ ਸੁ ਆਕਾਰ ਕੇ ਵਿਖੇ ਸਦਾ ਠਾਂਢੇ ਰਹੈਂ; ਗੁਫਾ ਕੇ ਵਿਖੇ ਕਬਹੂ ਨ ਹੋਵਹਿ; ਸਦਾ ਹੀ ਦਿਸਟਿ ਆਵਹਿ ਜਿ ਮੇਰੀ ਅਵਰਦਾ ਕੇ ਦਿਨੁ ਘਟਿ ਨ ਜਾਵਹਿ ਜੀ, ਐਸੇ ਤੋ ਮੇਰੀ ਅਵਰਦਾ ਕੇ ਦਿਨ ਹੋਵਹਿ; ਅਰੁ ਜਬ ਮਨੁਖ ਜਾਗਤਾ ਹੈ ਤਬ ਚੇਤੰਨੁ ਹੋਤਾ ਹੈ, ਤਬ ਸ੍ਰੀ ਮਹਾਰਾਜ ! ਤੇਰਾ ਸਿਮਰਨੁ ਭਜਨੁ ਕਰਤਾ ਹੈ ਅਰੁ ਜਬ ਸੋਇ ਜਾਤਾ ਹੈ ਤਬ ਸੁਫਨੇ ਕੇ ਵਿਖੇ ਹੋਤਾ ਹੈ ਤਬ ਉਸ ਕੀ ਸਕਤਿ ਨਾਹੀਂ ਜਿ ਸਿਮਰਨੁ ਕਰਿ ਸਕੇ; ਸੋ ਤਉ ਤੂੰ ਮੁਝ ਕੰਉ ਨਿਦ੍ਰਾ ਕੇ ਆਸਣਿ ਕਬਹੂ ਸੋਵਣੇ ਨ ਦੇਵਹਿ ਅਰੁ ਨਾ ਕਬਹੂ ਸੁਫਨੇ ਕੇ ਵਿਖੇ ਆਵਣੇ ਦੇਵਹਿ ਜੁ ਇਨਹੁ ਕਰਿ ਤੂੰ ਮਨੁ ਤੇ ਭੂਲਿ ਜਾਤਾ ਹੈਂ, ਤਿਸੁ ਤੇ ਤੂ ਸਦਾ ਮੁਝ ਕੰਉ ਚੇਤੰਨੁ ਹੀ ਰਾਖਹਿ। ਤਬ ਐਸੀ ਸਾਰੀ ਅਵਰਦਾ ਕੇ ਦਿਨਾਂ ਵਿਖੇ ਅਰੁ ਐਸਿਆਂ ਦਿਨਾਂ ਕੇ ਵਿਖੇ ਅਰੁ ਪਉਣੁ ਪਾਣੀ ਕੇ ਅਪਿਆਉ ਸਾਥਿ ਦੇਹੀ ਕੇ ਆਲਸ ਤੇ ਰਹਤੁ ਹੋਵਉਂ ਅਰੁ ਸਦਾ ਚੇਤੰਨੁ ਕੇ ਵਿਖੇ ਅਰੁ ਸਾਸ ਸਾਸ ਸਾਥਿ ਪ੍ਰੇਮ ਕੇ ਰੰਗਿ ਕਰਿ ਕਰਿ ਤੇਰਾ ਨਾਮੁ ਜਪਤਾ ਰਹਉਂ, ਤਉ ਭੀ ਸ੍ਰੀ ਮਹਾਰਾਜ ! ਤੇਰੇ ਨਾਮ ਕੇ ਪ੍ਰਤਾਪ ਕੇ ਏਕ ਰੇਤੁ ਕੇ ਕਿਣਕੇ ਕੇ ਸਮਾਨਿ ਤੇਰੀ ਕੀਮਤਿ ਪੜਤੀ ਨਾਹੀਂ। ਅਰੁ ਤੈਂ ਜਿ ਪਾਤਿਸਾਹ ਕੀ ਨਿਆਈਂ ਬੈਕੁੰਠ ਕਾ ਪਾਤਿਸਾਹੁ ਹੋਇ ਕਰਿ ਚਤੁਰਭੁਜੁ[4] ਕਮਲਨੈਨ[5] ਰੂਪੁ ਧਾਰਿ ਕਰਿ ਦਿਖਲਾਈ ਦੀਨੀ ਹੈ, ਸੁ ਜੀ ਮੇਰਾ ਤਉ ਕਾਰਜੁ ਹੋਇ ਨਿਬੜਿਆ ਹੈ, ਪਰੁ ਸ੍ਰੀ ਮਹਾਰਾਜ ਜੀ ! ਤੂੰ ਚਤੁਰਭੁਜ ਕਮਲਨੈਨ ਸਿਆਮ ਸੁੰਦਰ ਵੀ ਤੂੰ ਨਾਹੀਂ, ਏਹੁ ਜੋ ਰੂਪੁ ਤੈਂ ਧਾਰਿਆ ਹੈ ਸੁ ਏਹੁ ਸਭੁ ਤੇਰੀ ਮਾਇਆ ਹੈ, ਏਹੁ ਤੇਰਾ ਏਕੁ ਖੇਲੁ ਹੈ। ਏ ਸਚੇ, ਤੂੰ ਜਿ ਹੈਂ ਸੁ ਨਿਰੰਜਨੁ ਨਿਰੰਕਾਰੁ ਹੈਂ, ਅਕਾਰ ਤੇ ਰਹਤੁ ਹੈਂ, ਤੇਰਾ ਜਿ ਕੋਈ ਨਿਜੁ ਥਾਂਉਂ ਹੈ ਖਾਸਾ ਸੁ ਤੂਹੈਂ ਜਾਣਹਿ ਜੀ, ਤੇਰੇ ਥਾਂਉਂ ਕੀ ਖਬਰਿ ਮੈਂ ਕਿਆ ਜਾਣਾ ਜੀ, ਪਰੁ ਜੀ, ਮੈਂ ਵੇਦ ਸਾਸਤ੍ਰ ਅਰੁ ਭਗਤਾਂ ਕੀ ਬਾਣੀ ਸੁਣਿ ਸੁਣਿ ਤੇਰਾ ਜਸੁ ਕਹਤਾ ਹਉ, ਹੋਰੁ ਤੇਰਾ ਜਸੁ ਮੈਂ ਕਿਆ ਜਾਣਉ ਜਿ ਕਿਆ ਹੋਤਾ ਹੈ। ਜੇ ਤੁਧੁ ਭਾਵੈ ਤਾਂ ਮਇਆ[6] ਕਰਿ ਭਾਵੈ ਨ ਕਰਿ ਜੀ, ਤੁਧੁ ਭਾਵੈ ਸੁ ਕਰਿ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸਚੇ ਸਾਹਿਬ ਪਾਸਿ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਮਿਹਰਵਾਨ ਜੀ !

ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ[7] ॥ ੨ ॥

---

[1]ਆਯੂ, ਉਮਰ। [2]ਭੋਜਨ। [3]ਉਮਰ। [4]ਚਾਰ ਬਾਹਾਂ ਵਾਲਾ। [5]ਕਮਲ ਫੁਲ ਵਰਗੇ ਹਨ ਨੇਤ੍ਰ ਜਿਸ ਦੇ। [6]ਮਯਾ, ਕ੍ਰਿਪਾ। [7]ਇਹ ਤੀਜਾ ਪਦਾ ਹੈ, ਦੂਜਾ ਪਦਾ ਅੱਗੇ ੩ ਦੀ ਥਾਵੇਂ ਦਿੱਤਾ ਹੈ।

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਆਗੇ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਜੀ ! ਜੇ ਤੂੰ ਮੁਝ ਕੰਉ ਕਬ ਹੀ ਪੰਖੀ ਕੀ ਨਿਆਈਂ ਐਸੀ ਸਕਤਿ ਦੇਵਹਿ ਜੇ ਤੇਰਾ ਅੰਤ ਦੇਖਣ ਕੀ ਨਿਮਤਿ ਸਈਂ[1] ਸਹੰਸੀ[2] ਅਸਮਾਨੀ ਜਾਵਾਂ ਅਰੁ ਤੁਝ ਕੰਉ ਖੋਜਤਾ ਰਹਉਂ ਅਰੁ ਨ ਕਿਸੀ ਕੰਉ ਦ੍ਰਿਸਟਿ ਆਵਾਂ ਅਰੁ ਨਾਂ ਕਿਛੁ ਖਾਵਾਂ, ਨਾ ਕਿਛੁ ਪੀਵਾਂ ਅਰੁ ਤੇਰਾ ਹੀ ਭਜਨੁ ਕਰਤਾ ਰਹਉਂ ਤਉ ਭੀ ਏਕ ਰਾਈ ਕੇ ਦਾਣੇ ਕੇ ਸਮਾਨਿ ਕੀਮਤ ਪੜਤੀ ਨਾਹੀਂ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਸ੍ਰੀ ਮਹਾਰਾਜ ਪਾਸਿ:—

ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੩[3] ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਜੀ ! ਜੇ ਕੋਈ ਤੇਰਾ ਨਾਮੁ ਘਤਿ ਕਰਿ ਮੇਰਾ ਸਿਰੁ ਮੰਗੈ ਤਉ ਤੇਰੇ ਨਾਮ ਕੀ ਨਿਮਿਤਿ ਅਸੰਖ ਵਾਰਿ ਅਪਨਾ ਆਪੁ ਕੁਸਾਵਉਂ[4] ਅਰੁ ਕਟਾਵਉ ਅਰੁ ਪੀਸਾਵਉ ਅਰੁ ਮੇਰੀ ਦੇਹੀ ਕੰਉ ਅਗਿ ਸਾਥਿ ਜਲਾਵਹਿ ਅਰੁ ਭਸਮ ਹੋਇ ਕਰਿ ਭਸਮ ਸਾਥਿ ਰਲਿ ਜਾਵਉਂ ਤਉ ਭੀ ਏਕ ਰੰਚ ਤੇਰੀ ਕੀਮਤਿ ਪੜਤੀ ਨਾਹੀਂ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸ੍ਰੀ ਪਾਰਬ੍ਰਹਮ ਅਗੇ ਬੇਨਤੀ ਕਰੀ:—

ਨਾਨਕ ਕਾਗਦ ਕੈ[5] ਮਣਾ ਲਿਖਿ ਲਿਖਿ ਕੀਚਨਿ[6] ਭਾਉ ॥
ਮਸੂ ਤੋਟਿ ਨ ਆਵਈ ਲੇਖਣੁ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨਾ ਪਵੈ ਤੇਰਾ[7] ਕੇਵਡੁ ਆਖਾ ਨਾਉ ॥ ੪ ॥ ੧ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਬੇਨਤੀ ਕਰੀ ਜਿ, "ਏ ਸਚੇ ਸਾਹਿਬ ਪਰਵਰਦਗਾਰਿ ਜੀ ! ਜੇ ਕਈ ਅਸੰਖ ਮਣਾ ਕਾਗਦ ਹੋਵਨਿ ਅਰੁ ਤਿਨਾਂ ਕਾਗਦਾਂ ਉਪਰਿ ਤੇਰਾ ਨਾਮੁ–ਜਸੁ ਕੀ ਸੋਭਾ ਲਿਖੀਅਹਿ, ਅਰੁ ਲਿਖਿ ਲਿਖਿ ਭਾਉ ਪ੍ਰੀਤਿ ਕੀਜੀਅਹਿ ਅਰੁ ਮਸੁ[8] ਕੀ ਤ੍ਰੂਟਿ ਕਦੇ ਆਵੈ ਹੀ ਨਾਹੀਂ, ਅਰੁ ਲਿਖਣਹਾਰੇ ਐਸੇ ਹੋਹਿ ਜਿ ਪਉਣ ਸਮਾਨਿ ਜਿਸਕੀ ਕਲਮ ਚਲੈ, ਤਉ ਭੀ ਜੈਸੇ ਸੂਰਜ ਕੀ ਕਿਰਣਿ ਕਾ ਕਿਣਕਾ ਹੋਤਾ ਹੈ ਤਉ ਏਤਨੀ ਭੀ ਤੇਰੀ ਕੀਮਤਿ ਪੜਤੀ ਨਾਹੀਂ। ਮੈਂ ਜਿ ਤੇਰੀ ਸਿਫਤਿ ਕਾ ਵਖਿਆਨੁ ਕਰਉਂ ਸੁ ਕਿਆ ਕਰਉਂ। ਤੇਰੀ ਸਿਫਤਿ ਤੂਹੈ ਜਾਨਹਿ ਜੀ, ਤੇਰੀ ਸਾਲਾਹ ਤੁਝ ਹੀ ਕੰਉ ਬਨਿਆਈ ਹੈ। ਜੀ ਮਹਾਰਾਜ ! ਮੈਂ ਕਉਣੁ ਚੀਟੀ ਹੰਉ ਜਿ ਤੇਰੀ ਸੇਵਾ ਕਾ ਬਖਿਆਨੁ ਏਕ ਜਿਹਵਾ ਕਰਿ ਕਰਿ ਬਰਨਿ ਸਕਉਂ ਜੀ, ਤੇਰੀ ਮਹਮਾਂ ਵੇਦਹੁ ਭੀ ਪਾਇ ਨ ਸਕੀ ਜਿ ਪੜੇ ਨੇਤ ਨੇਤ ਪੁਕਾਰਤੇ ਹੈਂ, ਅਰੁ ਸੇਖਨਾਗ ਤੇਰੀ ਸੋਭਾ ਕਰਿ ਨ ਸਕੀ ਜਿ ਸਹੰਸ੍ਰ[9] ਜਿਹਵਾ[10] ਕਰਿ ਕਰਿ, ਨਿਤ ਨਉਤਨ[11] ਨਾਮ ਜਪਤਾ ਹੈਂ"। ਤਬ ਸਚੇ ਸਾਹਿਬ ਜੀ ਕਹਿਆ ਜਿ, "ਧੰਨਿ ਨਾਨਕ ਵੇਦੀ ! ਨਾਮ ਕੇ ਭੇਦੀ"। ਤਬ ਸਭਨਾਂ ਭਗਤਾਂ ਕੰਉ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ,"ਨਾਨਕੁ ਮੇਰਾ ਐਸਾ ਸਿਫਤੀ ਭਗਤੁ ਹੈ"। ਤਬ ਸਭਨਾ ਭਗਤਾਂ ਨਮਸਕਾਰੁ ਕੀਆ। ਤਬ ਸਚੇ ਪੁਰਖ ਕੀ ਆਗਿਆ ਭਈ, "ਹਾਂ ਨਾਨਕ ! ਅਬ ਤੂੰ ਸੈਂਸਾਰ ਕੇ ਵਿਖੇ ਜਾਹਿ, ਜੀਆਂ ਕਾ ਉਧਾਰੁ ਕਰਿ"। ਤਬ ਸ੍ਰੀ ਪਾਰਬ੍ਰਹਮ ਜੀ ਕੀ ਆਗਿਆ ਸਾਥਿ ਵਿਦਾ ਹੋਇ ਕਰਿ ਜਗਤ ਮਹਿ ਆਏ। ਬੋਲਹੁ ਵਾਹੁਗੁਰੂ।

ਸਲੋਕੁ[12] ॥

ਵਡਾ ਕਰਿ ਸਾਲਾਹੀਐ ਵਡੇ ਤੇ ਵਡਾ ਸੋਇ ॥

---

[1]ਸੈਂਕੜੇ। [2]ਹਜ਼ਾਰੀਂ। [3]ਇਹ ਦੂਜੇ ਅੰਕ ਦੀਆਂ ਤੁਕਾਂ ਏਥੇ ਤੀਜੇ ਥਾਵੇਂ ਬਦਲ ਕੇ ਆਈਆਂ ਹਨ। [4]ਕੁਹਾ ਲਵਾਂ। [5]ਸਹੀ ਪਾਠ–'ਲਖ'। [6]ਸਹੀ ਪਾਠ–'ਪੜਿ ਪੜਿ ਕੀਚੈ'। [7]ਸਹੀ ਪਾਠ–'ਹਉ'। [8]ਸਿਆਹੀ। [9]ਹਜ਼ਾਰ। [10]ਜੀਭਾਂ। [11]ਨਵੇਂ ਤੋਂ ਨਵੇਂ।

[12]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ॥
ਨਾਨਕ ਦਾਸ ਕੀ ਬੇਨਤੀ ਮੈ ਤੁਝ ਬਿਨੁ ਅਵਰੁ ਨ ਕੋਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੪੯॥

# (ੳ) ਗੁਰੂ ਜੀ ਪਾਕਪਟਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸ਼ੇਖ ਇਬਰਾਹੀਮ ਫਰੀਦ ਸਾਨੀ ਨਾਲ)

ਤਬ ਸਿਸਟਿ ਉਧਾਰਣੇ ਕੀ ਨਿਮਿਤਿ ਦਰਗਾਹ ਤੇ ਫਿਰਿ ਰਾਇ ਭੁਏ ਕੀ ਤਲਵੰਡੀ ਤੇ ਗਰਬੇ[1] ਵਿਚਦੇ, ਮਾਣੇ ਗੋਪਾਲੇ ਵਿਚਦੇ, ਵਡਿਆਂ ਜੋਧਕਿਆਂ ਵਿਚਦੇ, ਖਾਨਿ ਪੁਰਿ ਸੁਹੰਦੇ ਵਿਚਦੇ, ਮਿਠੇ ਅਰਾਈਂ ਵਿਚਦੇ, ਸਤਘਰੇ ਵਿਚਦੇ, ਮਾਝੇ ਦੀ ਧਰਤੀ ਵਿਚਿ ਕਰਿ, ਰਾਵੀ ਵਿਆਹਿ ਵਿਚਿ ਕਰਿ ਸੇਖ ਫਰੀਦੇ ਦੈ ਪਟਣ ਦੈ ਸਵਾਦਿ ਨਜੀਕਿ ਕੋਹਾਂ ਦੁਹੁ ਕੁ ਦੇ ਫਰਕ ਆਇ ਬੈਠਾ ਬਾਹਰਿ ਜੰਗਲ ਵਿਚ । ਪਟਣ ਦਾ ਪੀਰੁ ਸੇਖੁ ਫਰੀਦੁ, ਫਰੀਦ ਦੈ ਤਖਤਿ ਸੇਖੁ ਬਿਰਾਹਮੁ[2] ਬਾਲਾ[3] ਰਾਜਾ, ਸੇਖ ਬਿਰਾਹਮ ਦਾ ਮੁਰੀਦੁ ਸੁਬਹ[4] ਸਾਥਿ ਲਕੜੀਆਂ ਚੁਨਣੇ ਗਇਆ ਥਾ ਪੀਰ ਦੇ ਮੁਤਪਖਿ[5] ਖਾਨੇ ਕੰਉ । ਕਾਮਲੁ[6] ਦਰਵੇਸੁ ਖਬਰਿਦਾਰੁ, ਸਾਹਿਬ ਦੀ ਖਬਰਿ ਜਾਨਤਾ ਥਾ, ਸਾਹਿਬ ਕਾ ਪਿਆਰਾ ਓਹੁ ਲਕੜੀਆਂ ਚੁਨਦਾ ਥਾ ਕਾਮਲੁ ਦਰਵੇਸੁ। ਤਬ ਗੁਰੂ ਬਾਬੇ ਨਾਨਕ ਜੀ ਸਲੋਕੁ[7] ਦਿਤਾ ਸਿਫਤਿ ਵਿਚਿ :–

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥

ਤਿਸੁ ਕਾ ਪਰਮਾਰਥੁ :–

ਤਬ ਸੇਖ ਬਿਰਾਹਮ ਦਾ ਮੁਰੀਦੁ ਲਕੜੀਆਂ ਚੁਣਦਾ ਸਾ ਪੀਰ ਦੇ ਲੰਗਰ ਨੂੰ, ਤਿਨਿ ਏਹੁ ਬੈਂਤੁ ਸੁਣਿਆ। ਸੁਣਿ ਕਰਿ ਗੁਰੂ ਬਾਬੇ ਨਾਨਕ ਪਾਸਿ ਆਇਆ। ਆਇ ਕਰਿ ਦਸਤੁਪੰਜਾ ਲੈ ਦੁਆਇ ਸਲਾਮੁ ਕਰਿਕੈ ਬੈਠਾ। ਤਬ ਗੁਰੂ ਬਾਬੇ ਜੀ ਪਾਸਿ ਅਰਜੁ ਕੀਤੋਸੁ ਜਿ, "ਪੀਰ ਸਲਾਮਤਿ ! ਏਹੁ ਬੈਂਤੁ ਮੈਂ ਕੂੰ ਵਤਿ[8] ਸੁਣਾਈਐ" । ਤਬ ਗੁਰੂ ਬਾਬੇ ਨਾਨਕ ਬਿਆਨ ਨਾਲਿ ਆਖਿ ਸੁਣਾਇਆ, "ਏ ਫਕੀਰ ਸਾਹਿਬ ਕੇ ! ਆਪੇ ਪਟੀ ਹੈ, ਆਪੇ ਕਲਮ ਹੈ, ਆਪੇ ਲਿਖਣ ਹਾਰਾ ਹੈ। ਬਿਆ[9] ਮਾਣੂ[10] ਜਿ ਬੰਦਾ ਹੈ ਤਿਸੁ ਵਿਚਿ ਭੀ ਸਾਹਿਬੁ ਹੈ; ਅਰੁ ਕਲਮ ਜਿ ਬੰਦੇ ਦੈ ਬਾਬਿ[11] ਹੈ ਸਿ ਏਹੁ ਭੀ ਆਪੇ ਹੈ ਅਰੁ ਲਿਖਣਹਾਰਾ ਭੀ ਆਪੇ ਹੈ; ਹੋਰੁ ਦੂਜਾ ਕਿਕਰਿ ਜਾਨੀਐ, ਸੁ ਕਿਆ ਕਰਿ ਜਾਨੀਐ। ਜਿ ਏਹੁ ਸਾਹਿਬੁ ਹੈ ਅਰੁ ਬੰਦਾ ਹੈ ਨਾ, ਕਬੀਰ ਕਹਿਆ ਹੈ ਜਿ :–

ਖਾਲਿਕੁ[12] ਖਲਕ[13] ਖਲਕ ਵਿਚਿ ਖਾਲਿਕੁ ਪੂਰਿ ਰਹਿਓ ਸਭਿ ਠਾਂਈ ॥ ੧ ॥ ਰਹਾਉ ॥
ਰੇ ਕੋ ਜਾਨਿ ਨ ਭੂਲਹੁ ਭਾਈ[14] ॥

---

[1]ਪੱਛਮ ਵੱਲ। [2]ਇਬਰਾਹੀਮ। [3]ਵਾਲਾ, ਬਜ਼ੁਰਗ। [4]ਸਵੇਰ, ਪ੍ਰਾਤਹਕਾਲ। [5]ਮੁਤਬਖ, ਰਸੋਈ। [6]ਪੂਰਾ, ਮੁਕੰਮਲ। [7]ਵਾਰ ਮਲਾਰ ਮਹਲਾ ੧। [8]ਫੇਰ, ਮੁੜ ਕੇ। [9]ਦੂਜਾ, ਹੋਰ। [10]ਮਨੁਖ, ਮਾਣਸ। [11]ਬਾਰੇ। [12]ਕਰਤਾਰ। [13]ਦੁਨੀਆਂ।

[14]ਸਹੀ ਪਾਠ ਹੈ:–
'ਲੋਗਾ ਭਰਮਿ ਨ ਭੂਲਹੁ ਭਾਈ ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ' ॥ ੧ ॥ ਰਹਾਉ ''
ਪ੍ਰਭਾਤੀ ਰਾਗ ਵਿਚ ਕਬੀਰ ਜੀ ਦਾ ਇਹ ਤੀਜਾ ਸ਼ਬਦ ਹੈ।

ਤਿਸੁ ਕਾ ਪਰਮਾਰਥੁ–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੇਖ ਜੀ ! ਆਪੇ ਸੇਵਕੁ ਹੈ ਅਰੁ ਆਪੇ ਸਾਹਿਬੁ ਹੈ, ਬਿਨਾਂ ਇਕਸ ਤੀ ਦੂਜਾ ਨਾਹੀਂ, ਜਹਾਂ ਕਹਾਂ ਏਕੁ ਹੀ ਹੈ" । ਤਬ ਓਹੁ ਫਕੀਰ ਏਹੁ ਸਲੋਕੁ ਸਿਖਿ ਕਰਿ ਆਪਣੇ ਪੀਰ ਥੈ[1] ਆਇਆ ਜਿ, "ਪੀਰ ਸਲਾਮਤੀ ਇਕੁ ਜਿ ਮੈਂ ਕੂ[2] ਨਾਨਕੁ ਫਕੀਰੁ ਹਿੰਦੂ ਜਿ ਦੇਖਿਆ ਹੈ ਸਿ ਐਨਿ ਸਾਹਿਬ ਦੀ ਸੂਰਤਿ ਹੈ। ਸਾਹਿਬੁ ਪਛਾਤਾ ਹੈ, ਸੁ ਇਵੇਂ ਜਾਣੀਐ ਜਿਨਿ ਇਕੁ ਜਾਤਾ ਹੈ ਸੋ ਸਾਹਿਬ ਨੂ ਅੰਬੜਿਆ[3] ਹੈ" । ਤਬ ਸੇਖ ਬਿਰਾਹਮ ਪੀਰ ਕਹਿਆ ਜਿ, "ਬਚਾ ! ਮੈਡਾ ਜਵਾਬੁ ਇਕੁ ਘਿੰਨਿ[4] ਨਾਨਕ ਕੂ[5], ਜੇ ਜਵਾਬ ਦਾ ਸੁਆਲੁ ਦਿਤਸੁ[6] ਤਾਂ ਓਹੁ ਹਕ ਕੂੰ ਪਹੁਤਾ ਹੈ, ਜੇ ਨ ਦਿਤਸੁ ਤਾਂ ਹਭੁ[7] ਝੂਠੁ ਹੈ" । ਤਬ ਸੇਖ ਪੈਰਵਈ ਸਾਹਿਬ ਦੀ ਪੁਛੀਅਸੁ, ਜਿ:–

'ਇਕ ਸਾਹਿਬ ਦੁਇ ਹਦੀ[8] ਕੇਹੜਾ ਸੇਵੀ ਕੇਹੜਾ ਰਦੀ ॥ ੨ ॥

ਤਿਸ ਕਾ ਪਰਮਾਰਥੁ:—

ਏਕੁ ਸਾਹਿਬੁ ਹੈ ਅਰੁ ਦੁਇ ਹਦੀ ਹੈਨਿ–ਹਿੰਦੂ ਆਖਦੇ ਹੈਨਿ ਜੇ ਅਸਾਂ ਵਿਚਿ ਸਹੀ ਹੈ, ਅਰੁ ਮੁਸਲਮਾਨ ਆਖਦੇ ਹੈਨਿ ਜੇ ਅਸਾਂ ਵਿਚਿ ਸਹੀ ਹੈ। ਸਾਹਿਬੁ ਇਕੁ, ਹਦਾਂ ਦੁਇ; ਸਹੀ ਕੇਹੜੇ ਰਾਹਿ ਵਿਚਿ ਕੀਚੈ ਅਤੇ ਅਣਸਹੀ ਕੇਹੜੇ ਰਾਹਿ ਵਿਚਿ ਕੀਚੈ' । ਤਬ ਏਹੁ ਬੈਂਤ ਸੇਖ ਪਾਸਹੁ ਲੈ ਕਰਿ ਫੇਰਿ ਓਹੁ ਮੁਰੀਦੁ ਗੁਰੂ ਬਾਬੇ ਨਾਨਕ ਜੀ ਪਾਸਿ ਆਇਆ, ਓਹੁ ਸਾਹੁ ਕਮਾਲੁ ਮੁਰੀਦੁ ਸੇਖ ਬਿਰਾਹਮ ਦਾ। ਤਬ ਗੁਰੂ ਬਾਬੇ ਪਾਸਿ ਆਇ ਕਰਿ ਆਖਿਓਸੁ ਜਿ, "ਪੀਰ ਸਲਾਮਤੀ ! ਮੈਡੇ ਪੀਰ ਇਕੁ ਤੈਡੇ ਬੈਤੁ ਕੀਤਾ ਹੈ, ਓਹਦੇ ਜਵਾਬ ਦਾ ਸੁਆਲੁ ਮੈ ਕੂੰ ਮਿਲੇ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਆਖੁ ਕੇ ਜਬਾਬੁ ਮੰਗਿਆ ਹੈਸੁ ?" ਤਬ ਉਨਿ ਖਾਦਮ[9] ਓਹੁ ਬੈਤੁ ਆਖਿ ਸੁਣਾਇਆ। ਤਬ ਗੁਰੂ ਬਾਬੇ ਨਾਨਕ ਜੀ ਬੈਂਤ ਦਾ ਸੁਆਲੁ ਆਖਿਆ ਸਰੀਅਤਿ ਮਹਿ ਜਿ :–

ਹਿਕੋ ਸਾਹਿਬੁ ਹਿਕਾ ਹਦਿ ॥ ਹਿਕੋ ਸੇਵੀ ਦੂਜਾ ਰਦਿ ॥
ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰਿ ਜਾਇ ॥
ਹਿਕੋ ਸਿਮਰਹੁ ਨਾਨਕਾ ਘਟਿ ਘਟਿ ਰਹਿਆ ਸਮਾਇ ॥ ੨ ॥

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਉਸੁ ਮੁਰੀਦ[10] ਕੰਉ, ਜੇ "ਤੂੰ ਪੀਰ ਨੂੰ ਕਹੁ ਜਿ ਜੀ, ਜਾਂ ਤੂੰ ਦੁਹੁ ਨੂੰ ਭਾਲਦਾ ਹੈਂ ਤਾਂ ਸਾਹਿਬ ਨਾਲਿ ਵਾਸਲੁ[11] ਨਾਹੀਂ। ਹਿਕੋ ਸਾਹਿਬੁ ਹੀ, ਹਿਕਾ ਹਦ ਹੀ, ਹਿਕਸ ਕੀ ਸੇਵਾ ਕਰਿ ਦੂਜੈ ਕੰਉ ਰਦਿ-ਦੂਰਿ ਕਰਿ। ਦੂਜਾ ਜੰਮਦਾ ਹੈ, ਜੰਮਿ ਕੈ ਮਰਿ ਜਾਂਦਾ ਹੈ । ਜਿਸੁ ਕਾ ਬਿਨਾਸੁ ਨਾਹੀਂ ਸਦਾ ਸਰਬਦਾ ਹਿਕੋ ਜੇਹਾ ਹੈ, ਤਿਸੈ ਕੂੰ ਸੇਵਿ, ਜਿ ਸਭਨਾਂ ਜੀਆਂ ਦੇ ਨਾਲਿ ਰਵਿ ਰਹਿਆ ਹੈ । ਤੂੰ ਤਿਸ ਨੂੰ ਸਿਮਰਿ, ਹੋਰੁ ਦੂਜਾ ਮਨਹਿ ਕਰਿ। ਕਉਣੁ ਹਿੰਦੂ, ਕਉਣੁ ਮੁਸਲਮਾਨੁ, ਜਾਂ ਸਭਨਾਂ ਵਿਚਿ ਇਕਿ ਸਾਹਿਬੁ ਹੈ"। ਏਹੁ ਸਲੋਕੁ ਜਬਾਬੁ ਦਾ ਸੁਆਲੁ ਗੁਰੂ ਬਾਬੇ ਨਾਨਕ ਪਾਸਹੁ ਲੈ ਓਹੁ ਮੁਰੀਦੁ ਸੇਖ ਬਿਰਾਹਮ ਬਾਲੇ ਰਾਜੇ ਦਾ ਸੇਖ ਪਾਸਿ ਆਇਆ। ਆਇ ਕਰਿ ਜਾਂ ਹਿਕੁ ਬੈਤੁ ਪੜਿਓਸੁ ਤਬ ਸੇਖੁ ਬਿਰਾਹਮ ਖੁਸੀ ਹੋਇਆ । ਤਬ ਮੁਰੀਦ ਕੂੰ ਆਖਿਅਸੁ ਜਿ, "ਬਚਾ ! ਕਝੂ[12] ਸਮਧੋ[13] ਇਹਦਾ ਬਿਆਨੁ ?" ਕਹੈ, "ਜੀ, ਪੀਰ ਸਲਾਮਤੀ ! ਤੈਨੂੰ ਰੋਸਨੁ ਹੈ ਜਿਉਂ ਹੈ ਤਿਉਂ" । ਤਾਂ ਪੀਰ ਆਖਿਆ ਜਿ, "ਬਚਾ ! ਜਿਨਿ ਹਿਕੁ ਸਾਹਿਬੁ ਬੁਝਿਆ ਹੈ ਸੁ ਇਕੋ ਕੋਈ ਹੈ । ਪਣੁ ਬਚਾ ! ਮੈਂ ਕੂੰ ਘਿੰਨਿ ਜੁਲੁ ਉਥਾਊ[14], ਮੈਂ ਉਹਦਾ ਦੀਦਾਰੁ ਕਰੀ" । ਕਹੈ, "ਪੀਰ ਸਲਾਮਤੀ ! ਭਲਾ ਥੀਵੈ[15]" ਤਬ ਪੀਰੁ ਸੁਖਾਸਣ[16] ਅਸਵਾਰੁ ਹੋਇ ਕਰਿ ਚਲਿਆ। ਉਸੁ ਮੁਰੀਦ ਕੂੰ ਅਗੈ ਕਰਦੋ ਜਿਥੈ ਗੁਰੂ ਬਾਬਾ

---

[1]ਕੋਲ । [2]ਮੈਨੂੰ । [3]ਅੱਪੜਿਆ, ਪਹੁੰਚਿਆ । [4]ਲੈ ਜਾ । [5]ਪਾਸ । [6]ਉਹ ਦੇ ਦੇਵੇ । [7]ਸਭ । [8]ਹੱਦਾਂ ਹਨ । [9]ਸੇਵਕ । [10]ਚੇਲਾ । [11]ਵਸਾਲ, ਮਿਲਾਪ । [12]ਕੁਝ । [13]ਸਮਝਿਆ । [14]ਮੈਕੂੰ (ਮੈਨੂੰ) ਘਿੰਨ (ਲੈ) ਜੁਲ (ਚਲ) ਉਥਾਊਂ (ਉਥੇ) । [15]ਹੋਵੇ । [16]ਪਾਲਕੀ ।

ਨਾਨਕ ਜੀ ਬੈਠਾ ਥਾ ਤਿਥਾਊ[1] ਆਇਆ। ਤਬ ਪੀਰ ਆਂਵਦੇ ਹੀ ਮੁਖਾਸਣਹੁ ਉਤਰਿ ਕਰਿ ਆਖਿਆ ਜਿ, "ਏ ਨਾਨਕ! ਅਸਲਾਮਾ ਲੇਕੰ ਬੰਦੇ ਸਾਹਿਬ ਦੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, "ਅਲੇਕੰ ਸਲਾਮ, ਪੀਰ ਜੀ! ਆਈਐ ਜੀ, ਸੁਫਰਾਜੀ[2] ਹੋਈ ਜੀ। ਤੁਸੀਂ ਗਰੀਬ ਨਿਵਾਜ ਹਉ ਜੀ, ਅਸੀਂ ਜੀਵੇ ਜੀ, ਪੀਰ ਦਾ ਦੀਦਾਰੁ ਹੋਇਆ"। ਉਦੂ ਉਦੂ ਵਲਹੁ[3] ਉਠਿ ਕਰਿ ਮਿਲੇ, ਗਲਿ ਲਗਿ ਕਰਿ ਬਹੁਤੁ ਭਾਉ ਕਰਿ ਕੈ ਮਿਲੇ, ਵਿਛਾਵਣੇ ਪੀਰ ਵਿਛਾਏ, ਉਪਰਿ ਬੈਠੇ। ਤਬ ਪੀਰ ਆਖਿਆ ਜਿ, "ਏ ਨਾਨਕ ਜੀ! ਤੈਂਡੇ ਬੈਂਤਿ ਸੁਨਿ ਕਰਿ ਅਸੀਂ ਬਹੁਤੁ ਹੈਰਾਨੁ ਥੀਆ[4] ਸੇ ਜੁ ਜੈਦੇ[5] ਏਹਿ ਬੈਤ ਹੈਨਿ ਤੈਦਾ[6] ਦੀਦਾਰੁ[7] ਭੀ ਕਰੀ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਸਲਾਮਤੀ! ਅਸੀਂ ਜੀਵੇ ਜੀ ਤੇਰੇ ਮਿਲਣੇ ਸਾਥਿ, ਅਸਾਨੂੰ ਸਰਫਰਾਜੀ[8] ਹੋਈ; ਤੁਸਾਡਾ ਦੀਦਾਰੁ ਹੋਆ, ਨਿਹਾਲੁ ਹੋਏ"। ਤਾਂ ਪੀਰ ਕਹਿਆ ਜਿ, "ਏ ਨਾਨਕ ਜੀ! ਏਕੁ ਮੈਂ ਕੂੰ ਤੈਂਡੇ ਬੈਤ ਦਾ ਬਿਆਨੁ ਭੀ ਹੈਰਾਨੁ ਲਗਾ ਹੈ, ਉਹਦਾ ਮਜਮੂਨੁ ਆਖੀਵੇ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੀਰ ਸਲਾਮਤੀ ਫੁਰਮਾਈਐ ਜੇ ਕਿਛੁ ਸਾਹਿਬੁ ਭੇਜਸੀ ਜਬਾਬੁ ਸੁ ਆਖਸਾਂਹੇ"। ਤਬ ਗੁਰੂ ਬਾਬੇ ਨਾਨਕ ਦੇ ਤਾਈਂ ਸਾਹਿਬ ਦੀ ਖਬਰਿ ਘਿੰਨਣ ਦਾ ਪੀਰ ਸੁਆਲੁ ਕੀਤਾ ਜਿ :–

ਫਰੀਦਾ ਪਾੜਿ ਪਟੋਲਾ[9] ਧਜ[10] ਕਰੀ, ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸਿ ਕਰੇਉ ॥੧੦੩॥

ਤਿਸੁ ਕਾ ਪਰਮਾਰਥੁ:—

ਤਬ ਪੀਰ ਕਹਿਆ ਜਿ, "ਏ ਨਾਨਕ ਜੀ! ਤੈਂ ਜਿ ਕਹਿਆ ਹੈ ਜਿ ਹਿਕੋ[11] ਸਾਹਿਬੁ ਹੈ, ਸੁ ਹਿਕੁ ਸਾਹਿਬੁ ਕਿਉਂ ਕਰਿ ਪਾਈਐ? ਕਪੜੇ ਪਾੜਿ ਕਰਿ ਚੀਥੜੇ ਪੈਨ੍ਹ ਲੰਗੋਟੀ ਵਿਚਿ ਹੋਈ ਨਿਕਲਾਂ, ਕਿ ਉਜਾੜਿ ਵਿਚ ਰਹਾਂ ਕਿ ਨਿਹਾਲੀਆ ਇਸਤ੍ਰੀਆਂ ਘਰਿ ਮਹਲਾਂ ਛੋਡਿ ਕਰਿ ਖਿੰਥਾ ਪੈਨ੍ਹਿ ਨਿਕਲਾਂ, ਜਿਤੁ ਵੇਸਿ ਮੇਰਾ ਓਹੁ ਸਾਹਿਬੁ ਮੈ ਕੂ ਮਿਲੈ ਮੈਂ ਸਾਈ ਗਲਿ ਕਰਦਾ ਹਾਂ; ਪਣੁ ਜੀ ਤੂੰ ਮੈ ਕੂੰ ਓਹੁ ਬਾਤ ਡਸਿ[12] ਜਿਤੁ ਵੇਸਿ, ਜਿਤੁ ਮਿਹਨਤਿ ਮੈਕੂ ਮਿਲੈ ਸੋਈ ਜਵਾਬੁ ਮੈਕੂੰ ਤੂੰ ਡੇਹਿ[13]"। ਤਬ ਗੁਰੂ ਬਾਬੇ ਨਾਨਕ ਜੀ ਸਰੀਅਤਿ ਵਿਚਿ ਸੁਆਲ ਦਾ ਜਬਾਬੁ ਦਿਤਾ:–

## ਸਲੋਕੁ[14] ॥

ਕਾਇ ਪਟੋਲਾ ਧਜਿ ਕਰਹਿ[15] ਕੰਬਲੜੀ ਪਹਿਰਹਿ ਕਾਂਹਿ[16] ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਚਿਤੁ ਰਖਹਿ ਠਾਂਇ[17] ॥੧੦੪॥
ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਸਾਰੇ[18] ਸੰਮਾਲੇ ॥
ਮਿਲਦਿਆ ਵਿਲ ਨ ਲਗਈ[19] ਜੇ ਨੀਅਤਿ ਰਾਸਿ ਕਰੇ[20] ॥ ੧ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ! ਕਿਤੁ ਕਾਰਣ ਕਪੜੇ ਪਾੜਿਦਾ ਹੈਂ। ਕਿਤੁ ਕਾਰਣਿ ਚਿਟਗਟੀਆਂ[21] ਪਹਿਰਦਾ ਹੈਂ, ਕਿਤੁ ਕਾਰਣਿ ਖਿੰਥਾ[22] ਪੈਨਦਾ ਹੈਂ, ਕਿਤੁ ਕਾਰਣਿ ਘਰਿ ਮਹਲਾ ਛੋਡਿ ਜਾਂਦਾ ਹੈਂ; ਏਨੀ ਗਲੀ ਕਿਛੁ ਸਾਹਿਬੁ ਨਾਹੀਂ ਪਾਈਦਾ। ਸਿਦਕਹੁ ਮੁਰਾਦ ਪਾਈਦੀ ਹੈ। ਸੇਖ ਜੀ! ਘਰੇ ਹੀ ਬੈਠਾ ਰਹੋ ਜਿ ਸਿਦਕੁ

---

[1]ਉਥੇ। [2]ਸਰ ਬੁਲੰਦੀ, ਇਜ਼ਤ। [3]ਦੋਹਾਂ ਤਰਫਾਂ ਤੋਂ। [4]ਹੋਏ। [5]ਜਿਸਦੇ। [6]ਤਿਸਦਾ, ਉਸਦਾ। [7]ਦਰਸ਼ਨ [8]ਅਸਮਾਨ। [9]ਪੱਟ (ਰੇਸ਼ਮ) ਦੇ ਵਸਤ੍ਰ। [10]ਲੀਰਾਂ, ਚੀਥੜੇ। [11]ਇਕੋ। [12]ਦੱਸ। [13]ਦੇਹ। [14]ਮ: ੩, ਇਹ ਪਹਿਲਾ ਸਲੋਕ ਗੁਰੂ ਨਾਨਕ ਦਾ ਨਹੀਂ, ਸਗੋਂ ਤੀਸਰੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ। [15]ਸਹੀ ਪਾਠ–'ਪਾੜਤੀ'। [16]ਸਹੀ ਪਾਠ–'ਪਹਿਰੇਇ'। [17]ਸਹੀ ਪਾਠ–'ਜੇ ਨੀਅਤਿ ਰਾਸਿ ਕਰੇਇ ॥ ੧੦੪ ॥ [18]ਸਹੀ ਪਾਠ–'ਝੂਰੇ'। [19]ਸਹੀ ਪਾਠ–ਹੋਵਈ। [20]ਵਾਰ ਵਡਹੰਸ, ਸਲੋਕ ਮ: ੧–੨੦। [21]ਫਕੀਰਾਂ ਦਾ ਪਹਿਰਾਵਾ। [22]ਗੋਦੜੀ।

ਸਬੂਰੀ ਵਿਚਿ ਰਹੈ । ਆਪਣਾ ਦਿਲੁ ਠਾਂਇ ਰਖੁ, ਭੇਸ-ਵੇਸ ਕੀਤੇ ਸਾਹਿਬੁ ਨਾਹੀਂ ਮਿਲਦਾ, ਦਿਲੁ ਥਾਂਇ ਰਖੈ ਸਾਹਿਬੁ ਮਿਲਦਾ ਹੈ । ਜੇ ਤਾਂ ਘਰਿ ਅਉਰਤ[1] ਹੋਵੈ ਅਤੇ ਮਰਦੁ ਬਦੇਸ ਹੋਇਆ, ਅਉਰਤ ਖਸਮ ਦੇ ਹਕ ਅਦਬ ਵਿਚਿ ਰਹੈ ਤਾਂ ਅਉਰਤ ਖਸਮੁ ਦੀ ਖਸਮੁ ਅਉਰਤ ਦਾ; ਅਤੇ ਜੇ ਅਉਰਤ ਬਦਰਾਹ[2] ਹੋਵੈ, ਖਸਮ ਨਾਲਿ ਸਿਦਕੁ ਨ ਹੋਵਸੁ, ਤਬ ਅਉਰਤ ਵਜਹਗਾਰ[3] ਹੋਵੈ, ਖਸਮ ਦੀ ਨ ਹੋਈ ਅਵਰਾਂ ਦੀ ਹੋਈ, ਜੇ ਸਬਰੁ ਕਰਿ ਸਿਦਕ ਵਿਚਿ ਬਹਿ ਰਹੈ ਤਾਂ ਸਿਦਕਹੁ ਮੁਰਾਦਿ ਹੈ; ਖਸਮ ਨੂੰ ਘਰਿ ਬੈਠੀ ਪਾਏ" । ਤਬ ਸੇਖ ਬਿਰਾਹਮ ਪੁਛੀ ਖਬਰਿ ਸਾਹਿਬ ਦੀ ਜਿ:–

ਨੰਢੀ ਥੀ ਨ ਰਾਵਿਆ[4] ਵਡੀ ਥੀ ਗਈਆਸੁ[5] ॥
ਧਨ ਕੂਕੇਂਦੀ ਗੋਰ ਪਈ[6] ਤੈ ਸਹ ਨਾ ਮਿਲੀਆਸੁ ॥੫੪॥

ਤਿਸੁ ਕਾ ਬਿਆਨੁ:–

ਤਬ ਸੇਖ ਕਹਿਆ ਜਿ, "ਏ ਨਾਨਕ ! ਤੈਂ ਜਿ ਕਹਿਆ ਜਿ ਸਿਦਕੁ ਅਰੁ ਸਬੂਰੀ ਕਰਿ ਬਹਿ ਰਹੁ, ਵਿਖਾ ਮੈਂ ਤਾਂ ਜਦਿ ਜੁਆਨੁ ਆਹੀ, ਖਿਜਮਤਿ ਵਿਚਿ ਪਹੁਚਦੀ ਆਹੀ; ਤਾਂ ਖਸਮੁ ਨ ਮਿਲਿਓ, ਹੁਣ ਬਿਰਧਿ ਹੋਈ, ਖਿਜਮਤਿ ਇਸ ਤੇ ਹੋਵਣੁ ਤੇ ਰਹੀ ਹੁਣੁ ਇਸਨੋ ਗੋਰ ਦੇ ਦਿਨ ਆਏ, ਇਸ ਦਾ ਕਵਣੁ ਹਾਲੁ ? ਦਿਨਾਂ ਵਿਚਿ ਨ ਮਿਲਿਓ ਹੁਣੁ ਇਸਨੋ ਉਮੇਦ ਰਹੀ ਇਸੁ ਬਾਤ ਦਾ ਕਿ ਹਾਲੁ ?" ਤਬ ਗੁਰੂ ਬਾਬੇ ਨਾਨਕ ਜੀ ਸਰੀਅਤਿ ਵਿਚਿ ਬੈਤੁ[7] ਦਿਤਾ ਜਿ:–

ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਥੀਵਨਿ[8] ਤਾ ਪਿਰੁ ਰਵੈ ਨਾਹੀ ਤਾਂ ਅਉਗਣ[9] ਮੁੰਧ ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜੇ ਤਾਂ ਸੇਖ ਜੀ ! ਏਸ ਨੂੰ ਸਾਹਿਬੁ ਜੁਆਨੀ ਵਿਚਿ ਨ ਮਿਲਿਓ ਤਾਂ ਕਿਛੁ ਸਾਹਿਬ ਵਿਚਿ ਦੋਸੁ ਨਾਹੀ, ਦੋਸੁ ਬੰਦੇ ਵਿਚਿ ਹੈ । ਅਵਰਤਿ[10] ਜਾਂ ਕੁਚਜੀ ਹੋਂਦੀ ਹੈ ਤਾਂ ਹੁਸਨਾਕੁ[11] ਸੁਘੜੁ ਖਸਮੁ ਇਸੁ ਉਪਰਿ ਮਿਹਰਿ ਨਾਹੀ ਕਰਦਾ; ਜਾਂ ਅਵਰਤਿ ਸੁਚਜੀ ਹੋਇ ਅਤੇ ਸੀਗਾਰ ਵਿਚਿ ਰਹੈ, ਮਹਲ[10] ਥੀਂ ਖਸਬੂਈ[12] ਭਲੀ ਆਵੈ ਤਾਂ ਇਸੁ ਮਹਲ ਨੁ ਸਾਹਿਬੁ ਖੁਸਿ ਕਰਿ ਕਰਿ ਕੈ ਮਿਲੈ ਅਰੁ ਜਾਂ ਮਹਲਿ ਕੁਚਜੀ ਹੋਵੈ ਅਤੇ ਮੜਿਆਨੁ[13] ਮਹਲ ਥੀ ਆਵੈ ਤਾਂ ਇਸ ਨੁ ਖਸਮੁ ਕਿਉਂ ਕਰਿ ਨਜੀਕ ਆਵੈ । ਕੁਚਜੀ ਇਤੁ[14] ਜੇ ਖਸਮ ਦੀ ਸਾਰ ਨ ਜਾਣੈ । ਮੜਿਆਂਨ ਬਦਬੂਈ ਏਹੁ ਜਿ ਬਦ[15] ਅਮਲ ਕਰੈ । ਚੋਰੀ, ਜਾਰੀ, ਨਿੰਦਾ, ਖੁਦੀ, ਗੁਮਾਨੁ, ਅਹੰਕਾਰੁ, ਕਰੋਧੁ, ਲੋਭ, ਮੋਹੁ, ਝੂਠੁ ਬੋਲੈ, ਇਨ੍ਹੀ ਹਫਾਲੀਂ[16] ਮੜਿਆਂਨੁ ਆਈ । ਜਾਂ ਏਹਿ ਬਲਾਈਂ ਇਸਿ ਵਿਚਿ ਹੋਨਿ, ਸੇਖ ਜੀ ! ਤਾਂ ਇਸ ਨੁ ਖਸਮੁ ਕਿਉਂ ਕਰਿ ਮਿਲੈ ?" ਤਬ ਸੇਖ ਬਿਰਾਂਹਮ ਕਹਿਆ ਬੈਤੁ ਸਾਹਿਬ ਦੀ ਖਬਰਿ ਦਾ, ਸੁਆਲੁ ਕੀਤੋਸੁ ਜਿ:–

ਕਉਨੁ ਸੁ ਅਖਰ ਅਤੇ ਕਉਨੁ ਗੁਨੁ ਕਉਨੁ ਸੁ ਮਣੀਆਂ ਮੰਤੁ ?
ਕਉਣੁ ਸੁ ਭੇਣੇ ਵਸਿ ਕਰੀ ਜਿਤੁ ਵਸਿ ਆਵੈ ਕੰਤੁ[17] ? ॥

ਤਿਸੁ ਕਾ ਬਿਆਨੁ:—

ਤਬ ਸੇਖ ਬਿਰਾਹਮ ਕਹਿਆ ਜਿ, "ਏ ਨਾਨਕ ਜੀ ! ਤੂੰ ਜਿ ਹੈਂ ਸੇ ਗੁਣਵੰਤੀ ਹੈਂ, ਤੈਂ ਗੁਣਿ ਕਰਿ ਕਰਿ

---

[1]ਔਰਤ, ਤ੍ਰੀਮਤ । [2]ਬਦਕਾਰ, ਬਦਮਾਸ਼ । [3]ਗੁਨਾਹਗਾਰ । [4]ਸਹੀ ਪਾਠ–'ਫਰੀਦਾ ਨੰਢੀ ਕੰਤੁ ਨ ਰਾਵਿਓ ।' [5]ਸਹੀ ਪਾਠ–'ਮੁਈਆਸੁ' । [6]ਸਹੀ ਪਾਠ–'ਗੋਰ ਮੇਂ' । [7]ਮਾਰੂ ਵਾਰ, ਸਲੋਕੁ ਮ: ੧ [8]ਸਹੀ ਪਾਠ–'ਹੋਵਨਿ' । [9]ਸਹੀ ਪਾਠ–'ਨਾਨਕ ਅਵਗੁਣ' । [10]ਔਰਤ । [11]ਹੁਸਨ ਵਾਲਾ, ਸੋਹਣਾ । [12]ਸੁਗੰਧੀ (ਭਾਵ-ਸੋਭਾ) । [13]ਮੰਦੀ ਬੋ ! ਪਾਠ ਸੜਿਆਨ ਸਹੀ ਜਾਪਦਾ ਹੈ । [14]ਇਸ ਕਰਕੇ, ਇਸ ਕਾਰਣ । [15]ਮਾੜੇ । [16]ਫ਼ਿਅਲ (ਕੰਮ) ਦਾ ਬਹੁ ਵਚਨ, 'ਇਫਆਲ' ਅਰਥਾਤ–ਕੰਮਾਂ ਦੇ ਕਾਰਣ । [17]ਸਹੀ ਪਾਠ– "ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥ ੧੨੬ ॥"

ਤੈਂ ਸਾਹਿਬੁ ਪਾਇਆ ਹੈ, ਪਰੁ ਜੀ, ਜਿਨੀ ਗੁਣੀ ਕਰਿ ਕਰਿ ਤੈਂ ਪਾਇਆ ਹੈ ਸੇ ਗੁਣ ਤੂੰ ਮੈਕੂੰ ਡਸ ਸੁ ਕਿਆ ਅਖਰੁ ਹੈ ਕਿ ਗੁਣ ਹੈ ਸੋ ਕਿ ਮਣੀਆਂ ਮੰਤੁ ਹੈ, ਜਿਤੁ ਮੰਤ, ਅਖਰਿ, ਗੁਣ ਸਾਹਿਬੁ ਖਸਮੁ-ਕੰਤ ਵਸ ਆਂਵਦਾ ਹੈ ?" ਤਬ ਫੇਰਿ ਗੁਰੂ ਬਾਬੇ ਨਾਨਕ ਸਰੀਅਤਿ ਵਿਚਿ ਜਬਾਬੁ[1] ਬੈਂਤੁ ਕਹਿਆ ਜਿ:–

ਨਿਉਣੁ ਸੁ ਅਖਰੁ ਖਉਣੁ ਗੁਣੁ ਜਿਹਵਾ ਮਣੀਆ ਮੰਤੁ ॥
ਜਾਂ ਏਤੀ ਭੈਣੇ ਵਸਿ ਕਰਹਿ ਤਾਂ ਵਸਿ ਆਵੈ ਕੰਤੁ[2] ॥ ੧੦ ॥
ਸੇਵਾ ਸਾ ਤਿਸੁ ਭਾਵਸੀ ਜਾਂਕਉ ਨਜਰਿ ਕਰੇ ॥
ਨਾਨਕ ਸਭੇ ਸਹੀਆਂ ਪਲਰੈ ਕੰਤੁ ਤਿਸੀ ਕਾ ਹੋਇ ॥ ੧੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਏਹੁ ਜਿ ਨਿਵਿ ਚਲਣੁ ਹੈ ਹਰ ਕਿਸੀ ਅਗੈ, ਏਹੋ ਅਖਰੁ ਹੀ, ਅਤੈ ਕੋਈ ਭਲਾ ਕਰਿ ਮਾਨੈ ਕੋਈ ਬੁਰਾ ਕਰਿ ਮਾਨੈ, ਸਾਹਿਬੁ ਸੁਖੁ ਦੇਉ ਦੁਖੁ ਦੇਉ, ਉਸ ਨੂੰ ਖਵੈ[3] ਤਾਂ ਏਹੁ ਏਸ ਨੂੰ ਗੁਣੁ ਹੈ, ਏਤੁ ਖਸਮੁ ਸਾਹਿਬੁ–ਕੰਤੁ ਖਰਾ ਖੁਸੀ ਹੋਂਦਾ ਹੈ ਇਸ ਦੇ ਬਾਬਿ[4]। ਅਤੈ ਜਿਹਬਾ ਤੇ ਭਲਾ ਸਬਦੁ ਬੋਲੇ, ਜਿਹਬਾ ਤੇ ਸਿਫਤਿ ਸਾਹਿਬ ਕੀ ਕਰੇ ਤਾਂ ਏਹੁ ਮਣੀਆ ਮੰਤੁ ਹੈ। ਇਸੁ ਨੂ ਇਤੁ ਕਰਿ ਕਰਿ ਇਸ ਦੇ ਵਸਿ ਕੰਤੁ ਹੋਂਦਾ ਹੈ। ਜਾਂ ਇਤਨੀਆਂ ਵਸਤੂ ਏਹੁ ਬੰਦਾ ਵਸਿ ਕਰੈ ਤਾਂ ਸਾਹਿਬੁ ਖਸਮੁ ਜਿ ਹੈ ਸੋ ਇਸੁ ਦੈ ਵਸਿ ਹੋਵੈ, ਜਾਂ ਇਜੇਹੀ ਸੇਵਾ ਕਰੈ; ਪਣੁ ਸੇਖ ਜੀ ! ਜਾਂ ਏਹੁ ਸੇਵਾ ਉਸੁ ਸਾਹਿਬੁ ਭਾਵੈ ਤਾਂ ਜਿਤਨੀਆਂ ਸਹੀਆਂ ਕਹਾਂਵਦੀਆਂ ਹੈਨਿ ਇਤਨੀਆਂ ਸਭਿ ਘਟਿ ਕਾਈ ਨਾਹੀ ਲੋਚਦੀਆਂ, ਆਪੋ ਆਪਣੀ ਜਾਹਗਾ ਕਹਦੀਆਂ ਹੈਨਿ ਜੇ ਹੰਵੈ[5] ਰੀਝਾਇ ਲਈ, ਜਿ ਦੋਵੈ ਸਿਰੇ ਮੇਰਾ ਕੰਤੁ ਹੋਵੈ ਤਾਂ ਭਲਾ ਹੋਵੈ। ਪਣੁ ਜਿਸੁ ਕੰਉ ਮਿਹਰ ਕੀ ਨਜਰਿ ਕਰੈ ਅਤੈ ਜਿਸ ਥੀਂ ਸਾਹਿਬੁ ਰਾਜੀ ਰਹੈ, ਜਿਸ ਦੀ ਸੇਵਾ ਸਾਹਿਬੁ ਨੂੰ ਭਾਵੈ ਤਾਂ ਸਭਨਾਂ ਮਹਲਾਂ ਨੂੰ ਛੋਡਿ ਕਰਿ ਉਸੈ ਨੂ ਰਾਵੈ, ਉਸੈ ਦੇ ਵਚਨਿ ਵਿਚਿ ਚਲੈ"। ਕਹੈ, "ਨਾਨਕ ! ਨਜਰਿ ਪਿਛੈ ਸੇਵਾ ਕਿ ਸੇਵਾ ਪਿਛੈ ਨਜਰਿ ? ਨਾਨਕ ! ਏਹੁ ਬਾਤ ਮੈਂ ਤਬ ਹੀ ਕਹੀ ਹੈ ਜਾਂ ਤੁਧੁ ਨਬੇੜਿ ਕੈ ਫੇਰਿ ਰਲਾ ਪਾਇਆ, ਤਬ ਏਹੁ ਮੈਂ ਬਾਤ ਪੁਛੀ"। ਤਬ ਫੇਰਿ ਗੁਰੂ ਬਾਬੇ ਨਾਨਕ ਜੀ ਸਰੀਅਤਿ ਵਿਚਿ ਬੈਤੁ ਕਹਿਆ ਜਿ:–

ਸੇਵਾ ਕਰੈ ਜਿ ਕੰਤ ਕੀ ਕੰਤੁ ਤਿਸੀ ਕਾ ਹੋਇ ॥
ਗਰਬ[6] ਕੰਤੁ ਨ ਪਾਈਐ ਭਾਵੈ ਖਰੀ ਸੁਆਲਿਅਹੁ[7] ਹੋਇ ॥ ੧੨ ॥[8]

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੇਖ ਜੀ ! ਸੇਵਾ ਕਰੈ ਤਾਂ ਮੂਲੁ ਇਸੁ ਦੀ ਸੇਵਾ ਹੀ ਹੈ; ਸੇਵਾ ਕਰੈ ਅਰੁ ਸੇਵਾ ਕਰਿ ਕਰਿ ਗਰਬੁ ਨ ਕਰਈ, ਨਿਹਗਰਬਾ ਹੋਇ ਤਾਂ ਇਸੁ ਉਪਰਿ ਸਾਹਿਬ ਕੀ ਨਜਰਿ ਹੋਇ। ਜਾਂ ਇਸ ਨੂੰ ਨਜਰਿ ਹੋਈ ਤਾਂ ਏਹੁ ਮਹਲ ਬੁਲਾਈ ਤਾਂ ਏਹੁ ਵਸਤੁ ਸਾਹਿਬ ਦੀ ਹੋਈ। ਜਾਂ ਏਹੁ ਸੇਵਾ ਕਰੈ ਤਾਂ ਸੋਹਣੀ ਭੀ ਹੋਵੈ ਅਤੈ ਖਸਮ ਨਾਲਿ ਸੇਵਾ, ਅਤੈ ਸੂਰਤਿ ਦਾ ਗਰਬੁ ਕਰੇ ਤਾਂ ਇਸ ਨੂੰ ਸਾਹਿਬੁ ਗਰਬਿ ਕਰਿ ਨਜੀਕਿ ਨ ਆਵੀ। ਭਾਵੇ ਤੇਹੀ ਸੋਹਣੀ ਹੋਵੈ ਤਾਂ ਸਾਹਿਬੁ ਏਸ ਨੂ ਮਿਹਰਵਾਨੁ ਨ ਹੋਈ, ਇਸੁ ਦਾ ਨਾਉਂ ਛੁਟੜਿ ਪਵੈ–ਸੋਹਾਗਣਿ ਨ ਹੋਈ। ਤਿਉਂ ਇਸੁ ਦਾ ਮੂਲੁ ਸੇਵਾ ਹੈ, ਸੇਖ ਜੀ ! ਜਿ ਸੇਵਾ ਕਰਿ ਕੈ ਗਰਬੁ ਨ ਕਰੈ ਤਾਂ ਪਾਏ। ਪਣੁ ਸੇਖ ਜੀ ! ਪਹਿਲੋਂ ਸੇਵਾ, ਸੇਵਾ ਤੇ ਸਾਹਿਬੁ ਪਾਈਐ"। ਤਬ ਸੇਖ ਬਿਰਾਹਮ ਬਾਬੇ ਦਿਆਂ ਕਦਮਾਂ ਨੂ ਹਥੁ ਲਾਇਅਸੁ, ਲਾਇ ਕੇ ਮਥਾ ਰਖਿਓਸੁ ਜਿ, "ਵਾਹੁ ਨਾਨਕੁ ! ਜਿਨਿ ਸਾਹਿਬ ਦੇ ਰਾਹਿ ਦੇ ਦੀ ਸੋਝੀ ਦਿਤੀਅਸੁ ਅਸਾਂ

---

[1]ਜਵਾਬੀ। [2]ਸਹੀ ਪਾਠ ਇਸ ਸਲੋਕ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਇਉਂ ਹੈ:–

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ! ਵੇਸ ਕਰਿ ਤਾ ਵਸਿ ਆਵੀ ਕੰਤੁ ॥ ੧੨੭ ॥

[3]ਖਿਮਾ ਕਰੇ। [4]ਬਾਰੇ ਵਿਚ। [5]ਹਉਂ (ਮੈਂ) ਹੀ। [6]ਅਹੰਕਾਰ ਕਰਕੇ। [7]ਸਲਾਹੁਣ ਜੋਗ, ਸੋਹਣੀ। [8]ਅੰਕ ੧੧ ਤੇ ੧੨ ਦਾ ਸਲੋਕ ਗੁਰ ਨਾਨਕ ਬਾਣੀ ਨਹੀਂ ਹੈ।

ਕੂੰ, ਕਛੂੰ[1] ਕਰਮੁ[2] ਸਾਹਿਬ ਦਾ ਹੋਇਆ ਜਿ ਬੰਦਾ ਸਾਹਿਬ ਦਾ ਮਿਲਿਆ, ਸਾਹਿਬ ਦਾ ਮਹਲੀ ਮਿਲਿਆਂ ਜਾਣੁ ਸਾਹਿਬ ਕੂੰ ਮਿਲਿਆ, ਅਜੁ ਸਾਹਿਬ ਦੇ ਮਿਲਣੇ ਵਿਚਿ ਸਕੁ ਕਿਛੁ ਨਾਹੀ। ਪਣੁ ਜੀ ਇਕੁ ਗੁਸਤਾਕੀ[3] ਪਉਦੀ ਹੈ ਜਿ ਸਾਹਿਬ ਦਿਆਂ ਮਿਲਿਆਂ ਹੋਇਆਂ ਨੂ ਬਹੁਤੁ ਗਲਾਂ ਪੁਛਣੀਆਂ ਭੀ ਗੁਸਤਾਕੀ ਹੈ; ਪਣੁ ਜੀ ਜੇ ਰਜਾਇ ਥੀਵੈ ਤਾਂ ਪੁਛਾਂ ਹਾਂ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੇਖ ਜੀ ! ਗਲਾਂ ਓਹੇ ਸਕਾਰਥੀਆ[4] ਹੈਨਿ ਜਿ ਸਾਹਿਬ ਦੇ ਨਾਵ ਦੀਆਂ ਗਲਾਂ ਕੀਚਨਿ, ਹੋਰੁ ਗਲਾਂ ਸਾਹਿਬੁ ਬਿਨਾ ਆਪਣੇ ਨਾਵ ਥੀਂ ਨ ਦੇਓ ਸਾਹਿਬੁ ਕਰਣੀਆਂ"। ਤਬ ਬਾਬੇ ਨਾਨਕ ਸਰੀਅਤਿ ਵਿਚਿ ਇਕੁ ਬੈਤੁ[5] ਕਹਿਆ ਜਿ:–

ਰੂਪੈ ਕਾਮੈ ਦੋਸਤੀ[6] ਭੁਖੈ ਸਾਦੈ ਗੰਢੁ[7] ॥ ਲਬੁ ਮਾਲਿ ਘੁਲਿ ਮੁਚਲੈ[8] ਊਘੈ ਸਉੜਿ[9] ਪਲੰਘੁ ॥<br>
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥<br>
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥ ੧੩ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਏ ਸੇਖ ਜੀ ! ਜਿਉਂ ਰੂਪੈ ਤੈ ਕਾਮੈ ਨੂ ਮੁਹਬਤਿ ਹੈ। ਜਿਉਂ ਭੁਖੈ ਤੈਂ ਸਾਦੈ ਨੂ ਮੁਹਬਤਿ ਹੈ। ਜਿਉਂ ਊਘੈ[10] ਅਰੁ ਨਿਹਾਲੀ[11] ਸਿਹਜਾ ਨੂੰ ਮੁਹਬਤਿ ਹੈ। ਤਿਉਂ ਸਾਹਿਬ ਦੇ ਨਾਵੈ ਨਾਲਿ ਸਾਹਿਬ ਦਿਆਂ ਦੀ ਮੁਹਬਤਿ ਹੈ; ਉਨਾਂ ਨੂ ਸਾਹਿਬ ਦੀਆਂ ਗਲਾਂ ਏਵੈਂ ਸੋਹਦੀਆਂ ਹੈਨਿ, ਜਿਉਂ ਕਾਮੈ ਨੂੰ ਰੂਪ ਸੋਹਿਦਾ ਹੈ, ਜਿਉਂ ਭੁਖ ਨੂੰ ਭੋਜਨੁ ਸੋਹਿਦਾ ਹੈ, ਜਿਉਂ ਲਬੈ ਨੂੰ ਮਾਲੁ ਸੋਹਿਦਾ ਹੈ, ਜਿਉਂ ਊਘੈ ਨੂੰ ਸਿਹਜਾ ਸੋਂਹਦੀ ਹੈ, ਤਿਉਂ ਸਾਹਿਬ ਦਿਆਂ ਨੂੰ ਸਾਹਿਬ ਦੀਆਂ ਗੱਲਾਂ ਸੋਂਹਦੀਆਂ ਹੈਨਿ। ਸੇਖ ਜੀ ! ਏਹੁ ਮਨੁਖੁ ਕਰੋਧੁ ਕਰਿ ਕਰਿ ਭਉਂਕਦਾ ਹੈ, ਭਉਂਕਿ ਭਉਂਕਿ ਖੁਆਰੁ ਹੋਂਦਾ ਹੈ, ਸਮਝਦਾ ਨਾਹੀਂ, ਅੰਧਾ ਹੈ ਜਿ ਏਹੁ ਗਲਿ ਕਿ ਨਾਹੀਂ ? ਜਿਚਰੁ ਏਹੁ ਬੋਲੇ ਸਿ ਸਾਹਿਬ ਦੀਆਂ ਹੀ ਗਲਾਂ ਬੋਲੇ, ਨ ਬੋਲੀ ਤਾਂ ਇਸ ਨੂੰ ਚੁਪਾ ਚੰਗੀ ਹੈ; ਪਣੁ ਬਿਨਾਂ ਸਾਹਿਬ ਦੀਆਂ ਗੱਲਾਂ ਇਸਨੋ ਹੋਰੁ ਕਿਛੁ ਬੋਲਣੁ ਭਲਾ ਨਾਹੀਂ। ਹੋਰਸਿ ਬੋਲਣੈ ਨਾਲਹੁ ਏਹੁ ਚੁਪਾਤਾ ਹੀ ਭਲਾ ਹੈ ਜਿ ਬਿਨਾਂ ਸਾਹਿਬ ਥੀਂ ਕਿਛੁ ਹੋਰੁ ਇਤੁ ਮੁਹਿ ਕਹੈ, ਸੁ ਏਹੁ ਮੁਹੁ ਗੰਦਾ ਹੋਇ। ਸੋ ਮੁਹੁ ਗੰਦਾ ਹੈ ਜਿਤੁ ਮੁਹਿ ਸਾਹਿਬ ਦੀਆਂ ਗੱਲਾਂ ਨਾਂਹੀਂ ਹੋਂਦੀਆਂ, ਕਿਉਂ ਜਿ ਇਸਦਾ ਬੋਲਿਆ ਜਿ ਹੈ ਸੋ ਸਭੁ ਲਿਖੀਦਾ ਜਾਂਦਾ ਹੈ। ਜਿਤੁ ਬੋਲਿਐ ਇਸੁ ਦਾ ਬੁਰਾ ਲਿਖੀਐ ਸੁ ਏਹੁ ਆਪਣਾ ਬੁਰਾ ਕਿਉਂ ਲਿਖਾਏ ? ਏਹੁ ਸਾਹਿਬ ਦੀਆਂ ਗਲਾਂ ਕਰੈ, ਸਾਹਿਬ ਹੀ ਦਾ ਨਾਉਂ ਬੋਲੈ ਜਿਤੁ ਇਸੁ ਦਾ ਭਲਾ ਲਿਖੀਐ। ਏਹੁ ਜਿ ਬਿਨਾਂ ਸਾਹਿਬ ਥੀਂ ਕਿਛੁ ਹੋਰੁ ਬੋਲਦਾ ਹੈ ਸੋ ਇਸੁ ਦਾ ਦਰਗਾਹ ਮੁਹੁ ਸਿਆਹੁ[12] ਹੈ, ਐਥੈ ਗੰਦਾ ਹੈ। ਇਸੁ ਬੰਦੇ ਨੂੰ ਹੋਰਸੁ ਬੋਲਣੇ ਥੀਂ ਚੁਪਾ ਹੀ ਭਲੀ ਹੈ। ਇਕਸੁ ਸਾਹਿਬ ਦੀ ਬਾਤਿ ਬਿਨਾਂ ਹੋਰੁ ਕਿਛੁ ਬੋਲਣਾ ਭਲਾ ਨਾਹੀਂ। ਸੇਖ ਜੀ ! ਜਿਤਨੀ ਸਾਹਿਬ ਦੀ ਗਲਿ ਪੁਛਹਿਗਾ ਇਤਨਾ ਮੇਰਾ ਭੀ ਫਾਇਦਾ ਹੈ ਅਤੇ ਸੇਖ ਜੀ ! ਤੇਰਾ ਭੀ ਫਾਇਦਾ ਹੈ। ਸਾਹਿਬ ਦੀ ਗਲਿ ਪੁਛਣੀ ਢਿਲਿ ਨਾਹੀਂ ਕਰਣੀ"। ਤਬ ਸੇਖ ਅਰਜੁ ਕੀਤਾ ਜਿ, "ਏ ਨਾਨਕ ਜੀ ! ਮੈਕੂੰ ਹਿਕੁ[13] ਕਾਤੀ[14] ਲੋੜੀਦੀ ਹੈ, ਸਿ ਕੇਹੀ ਜੇਹੀ ਸਾਰ[15] ਦੀ ਜਿ ਕਾਤੀ ਹੈ ਜੇ ਜਾਨਵਰਾਂ ਦੈ ਗਲਿ ਵਗੈ ਤਾਂ ਜਨਾਵਰੁ ਹਲਾਲੁ ਥੀਵੈ, ਅਰੁ ਜਿ ਬੰਦੇ ਦੈ ਗਲਿ ਵਗੈ ਤਾਂ ਬੰਦਾ ਹਲਾਲੁ ਨ ਥੀਵੈ, ਮੈ ਕੂੰ ਤੂੰ ਇਜੇਹੀ ਕਾਤੀ ਦੇਹਿ ਜਿ ਜੈਂਦਾ ਕੁਠਾ ਏਹੁ ਬੰਦਾ ਹਲਾਲੁ ਥੀਵੈ"। ਤਬ ਗੁਰੂ ਬਾਬੇ ਨਾਨਕ ਬੈਤੁ[16] ਕਹਿਆ ਸਰੀਅਤਿ ਵਿਚਿ ਜਿ:–

ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤਿ ਤਿਸ ਕੀ ਅਪਰ ਅਪਾਰ ॥

---

[1]ਕੁਝ। [2]ਕ੍ਰਿਪਾ ਭਾਵ। [3]ਗੁਸਤਾਖ਼ੀ। [4]ਸਾਰਥਕ, ਸਫਲ। [5]ਵਾਰ ਮਲਾਰ, ਸਲੋਕ ਮ: ੧–੨੩। [6]ਕਾਮ ਦੀ ਦੋਸਤੀ ਰੂਪ (ਸੁਹੱਪਣ ਜਾਂ ਸੁੰਦਰਤਾ) ਨਾਲ ਹੈ। [7]ਭੁਖੇ ਦਾ ਸੁਆਦਲੇ ਖਾਣੇ ਨਾਲ ਸੰਬੰਧ ਹੈ। [8]ਸਹੀ ਪਾਠ–'ਲਬੈ ਮਾਲੈ ਘੁਲਿ ਮਿਲਿ ਮਿਚਲਿ'। [9]ਖੁਲ੍ਹਾ, ਚੌੜਾ। [10]ਨੀਂਦ ਵਾਲੇ ਨੂੰ। [11]ਦੁਲਾਈ, ਤੁਲਾਈ। [12]ਕਾਲਾ। [13]ਇਕ। [14]ਛੁਰੀ। [15]ਲੋਹਾ। [16]ਵਾਰ ਰਾਮਕਲੀ ਮਹਲਾ ੧–੧੯।

ਸਚਿ ਕੀ ਸਾਣੈ ਲਈ ਕੇ ਲਾਇ[1] ॥ ਗੁਣ ਕੀ ਥੇਕਾ ਮਾਹਿ[2] ਸਮਾਇ ॥
ਤਿਸੁ ਦਾ ਕੁਠਾ[3] ਹੋਵੈ ਸੇਖੁ ॥ ਲੋਹੂ ਲਬੁ ਨਿਕਥਾ[4] ਵੇਖੁ ॥
ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ ॥੧੪॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਇਸੁ ਸਾਰ ਦੀ ਕਾਤੀ[5] ਬੰਦਾ ਹਲਾਲੁ ਨਾਹੀਂ ਥੀਂਦਾ[6] । ਸਚਿ ਕੀ ਕਾਤੀ ਹੋਇ, ਸਚੇ ਹੀ ਸਾਰਿ ਤੇ ਘੜੀਐ ਸਚੇ ਹੀ ਸਾਂਣੇ ਸਾਥਿ ਓਹੁ ਕਾਤੀ ਲਾਇ ਕੇ ਲਾਇ ਚਿਲਾਇ ਲੀਜੀਐ ਤਿਸੁ ਕੰਉ ਥੇਕ[7] ਗੁਣਾਂ ਕੀ ਹੋਇ, ਤਿਸੁ ਵਿਚਿ ਓਹੁ ਕਾਤੀ ਸਮਾਵੈ, ਤਿਸੁ ਕੇ ਸਾਥਿ ਜਬਿ ਕੁਸੈ[8] ਤਬਿ ਤਿਸੁ ਕਾ ਕੁਠਾ ਏਹੁ ਸੇਖੁ ਹੋਇ । ਲੋਹੂ ਕੀ ਜਾਹਿਗਾ ਇਸੁ ਵਿਚਹੁ ਜਾਂ ਲਬੁ ਜਾਇ ਤਾਂ ਏਹੁ ਹਲਾਲੁ ਥੀਵੈ, ਨਾਤਰਿ[9] ਨ ਥੀਵੈ । ਜਿਚਰੁ[10] ਏਸੁ ਵਿਚਿ ਲਬੁ ਹੈ ਤਿਚਰੁ[11] ਏਹੁ ਮਕਰੂਹੁ[12] ਹੈ, ਹਲਾਲੁ ਤਾਂ ਥੀਵੈ ਜਾਂ ਇਸੁ ਵਿਚਹੁ ਜਾਇ; ਤਾਂ ਏਹੁ ਹਲਾਲੁ ਥੀਵੈ ਤਾਂ ਏਹੁ ਦੀਦਾਰਿ ਦੀ ਲਾਇਕ ਹੋਇ, ਨਾਤਰਿ ਨਾਹੀਂ ਦਰਿ ਕੀ ਲਾਇਕ ਏਹੁ ਬੰਦਾ, ਖਾਂਮੁ ਹੈ । ਜਾਂ ਏਹੀ ਕਾਤੀ ਕੁਸੇ ਤਾਂ ਏਹੁ ਬੰਦਾ ਹਲਾਲੁ ਥੀਵੈ, ਸੇਖ ਜੀ ! ਏਹੁ ਕਾਤੀ ਹੈ ਜੇ ਕੋਈ ਘਿੰਨਿ[13] ਸਕੈ" । ਤਬ ਸੇਖੁ ਖੁਸੀ ਹੋਇਆ, ਖੁਸੀ ਹੋਇ ਕਰਿ ਕਹਿਆ ਜਿ, "ਕਿਛੁ ਲੋੜੀਂਦਾ ਆਹਾ ਸੋ ਸਾਹਿਬ ਦਿਤਾ, ਨਿਹਾਲੁ ਥੀਆਸੇ" । ਤਾਂ ਫਿਰਿ ਸੇਖ ਅਰਜੁ ਕੀਤਾ ਜਿ, "ਏ ਨਾਨਕ ਜੀ ! ਜਿ ਕਿਛੁ ਲੋੜੀਦਾ ਹੈ ਸੋ ਤੈਥੀਂ ਪਾਈਦਾ ਹੈ ਜੀ । ਹਿਕੁ ਬਿਆ[14] ਭੀ ਗਲਿ ਹੈ ਜਿ ਹੁਕਮੁ ਥੀਵੈ[15] ਤਾਂ ਆਖਾਂ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਭਲਾ ਹੋਇ, ਸੇਖ ਜੀ ! ਜਿ ਕਿਛੁ ਕਹਣਾ ਹੈ ਸੋ ਆਖੀਐ, ਜੋ ਕਿਛੁ ਸਾਹਿਬੁ ਅਖਾਏਗਾ ਸੋ ਆਖਸਾਂ ਹਾਂ[16]" । ਤਬ ਸੇਖ ਕਹਿਆ ਜਿ, "ਏ ਨਾਨਕ ਜੀ ! ਏਹੁ ਜਿ :–

ਅਛਲ[17] ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥
ਲੋਭੀ ਕਾ ਮਨੁ ਟਲਪਲੈ[18] ॥ ਬਿਨੁ ਤੇਲ ਦੀਵਾ ਕਿਉ ਜਲੈ ॥੧॥[19] ਰਹਾਉ ॥

ਤਿਸੁ ਕਾ ਪਰਮਾਰਥੁ :—

ਤਬ ਸੇਖ ਬਿਰਾਹਮ ਬੇਨਤੀ ਬਾਬੇ ਜੀ ਪਾਸਿ ਕੀਤੀ ਜਿ, "ਏ ਗੁਰੂ ਬਾਬਾ ਨਾਨਕ ਜੀ ! ਡਿਖਾ ਏਹੁ ਜਿ ਅਛਲੁ ਮਾਇਆ ਹੈ ਸੋ ਕਹੀਦੇ ਬੁਤੇ ਛਲੀ ਨਾਹੀਂ ਜਾਂਦੀ, ਨਾ ਕੋਈ ਸਿਧੀ ਵਲਹੁ ਆਪਣੀ ਛਾਤੀ ਕਟਾਰਾ ਘਾਏ, ਨਾ ਕੋ ਮਾਇਆ ਕਾਟੈ, ਨਾ ਕੋ ਮਾਇਆ ਕੂੰ ਛਲੈ, ਏਹੁ ਜਿ ਲੋਭੀ ਜੀਉ ਹੈ ਸੋ ਕਟਾਰੇ ਸਾਥਿ ਆਪਿ ਕੂੰ ਘਾਉ ਕਰਿ ਸਕਦਾ ਨਾਹੀਂ, ਟੁਲਪ[20] ਲਾਂਵਦਾ ਜੀਉ ਫਿਰਦਾ ਹੈ । ਆਸਿ ਪਾਸਿ ਮਾਇਆ ਕੂੰ ਕਟਿ ਨਹੀਂ ਸਕਦਾ । ਜੀਅ ਥੀਂ ਭੀ ਪਿਆਰੀ ਕਰਿ ਰਖਦਾ ਹੈ । ਡਿਖਾ ਜੀ, ਤੇਲ ਬਿਗੈਰ ਦੀਵਾ ਕਿਉਂ ਕਰਿ ਜਲੈ, ਬਿਨਾਂ ਦੀਵੇ ਜਲੇ ਥੀਂ ਚਾਨਣੁ ਥੀਂਦਾ ਨਾਹੀਂ । ਬਿਨਾਂ ਚਾਨਣਿ ਥੀਏ ਕਿਛੁ ਸੁਝਦਾ ਨਾਹੀਂ । ਡਿਖਾ ਜੀ, ਦੀਵੇ ਬਿਨਾਂ ਤੇਲੁ ਕਿਉਂ ਕਰਿ ਜਲੈ ?" ਤਬ ਗੁਰੂ ਬਾਬੇ ਨਾਨਕ ਜੀ ਸਰੀਅਤਿ ਮਹਿ ਸਬਦੁ ਕਹਿਆ ਜਿ :–

ਕੁਰਾਣ ਕਤੇਬ[21] ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ੨ ॥

---

[1]ਸਹੀ ਪਾਠ–'ਸਬਦੇ ਸਾਣ ਰਖਾਈ ਲਾਇ' । [2]ਸਹੀ ਪਾਠ–'ਥੇਕੈ ਵਿਚਿ' । ਅਰਥਾਤ–ਥੇਕ (ਮਿਆਨ) ਵਿਚ । [3]ਕੋਹਿਆ ਹੋਇਆ । [4]ਨਿਕਲਿਆ । [5]ਲੋਹੇ ਦੀ ਕਰਦ (ਛੁਰੀ) ਨਾਲ । [6]ਹੁੰਦਾ । [7]ਮਿਆਨ । [8]ਕੋਹਿਆ ਜਾਵੇ । [9]ਨਹੀਂ ਤਾਂ । [10]ਜਿਤਨਾ ਚਿਰ । [11]ਉਤਨਾ ਚਿਰ । [12]ਘ੍ਰਿਣਾ ਜੋਗ, ਭ੍ਰਸ਼ਟ । [13]ਲੈ । [14]ਦੂਜੀ, ਹੋਰ । [15]ਹੋਵੇ । [16]ਆਖਾਂਗਾ (ਭਾਵ–ਉੱਤਰ ਦੇਵਾਂਗਾ) ।[1] [7]ਸਿਰੀ ਰਾਗੁ ਮਹਲਾ ੧, ਘਰੁ ੫–੨੩। [18]ਏਥੇ ਸਹੀ ਪਾਠ ਇਉਂ ਹੈ–ਜਿਉ ਸਾਹਿਬੁ ਰਾਖੈ ਤਿਉ ਰਹੈ, ਇਸੁ ਲੋਭੀ ਕਾ ਜੀਉ ਟਲ ਪਲੈ ॥ ੧ ॥' [19]ਇਹ ਸ਼ਬਦ ਫਰੀਦ ਦਾ ਨਹੀਂ, ਗੁਰੂ ਨਾਨਕ ਦੇਵ ਜੀ ਦਾ ਹੈ । [20]ਟਿੱਲ, ਜ਼ੋਰ । [21]ਸਹੀ ਪਾਠ 'ਪੋਥੀ ਪੁਰਾਣ' ।

ਬਿਨੁ ਤੇਲੈ[1] ਦੀਵਾ ਕਿਉ ਜਲੈ ॥ ਕਰਿ ਚਾਨਣੁ ਸਾਹਿਬੁ ਤਉ ਮਿਲੈ ॥੧॥ ਰਹਾਉ ॥

ਤਿਸ ਕਾ ਪਰਮਾਰਥ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਕੁਰਾਣੁ ਜਿ ਕਹੰਦਾ ਹੈ ਸੇ ਕਮਾਈਐ। ਕਤੇਬ ਜਿ ਕਹੰਦੀ ਹੈ ਸੇ ਕਮਾਈਐ ਅਰੁ ਸਾਹਿਬ ਥੀ ਡਰੀਐ, ਡਰਿ ਕਰਿ ਸੁਮਾਰਗਿ ਚਲੀਐ । ਕੁਰਾਣ ਕਤੇਬ ਦਾ ਫੁਰਮਾਇਆ ਕੀਚੈ; ਸਾਹਿਬ ਦੇ ਖੌਫ[2] ਥੀ ਡਰੀਐ; ਭਉ ਕੀਚੈ; ਕਤੇਬਾ[3] ਦਾ ਕਹਿਆ ਕਮਾਈਐ। ਸੁ ਏਹੁ ਤੇਲੁ ਹੋਇਆ, ਪਰਮੇਸੁਰ ਕਾ ਭਉ ਜਿ ਇਸੁ ਵਿਚ ਆਇਆ, ਸਿ ਏਹੁ ਵਟੀ ਹੋਈ। ਸਚੁ ਨਾਮੁ ਸਾਹਿਬ ਦਾ ਜਿਨਿ ਬੁਝਿਆ ਤਿਨਿ ਸਾਹਿਬੁ ਬੂਝਿਆ, ਜਿਥੈ ਸਚੁ ਇਸਦੈ ਅੰਦਰਿ ਆਇਆ ਤਿਥੈ ਜੋਤਿ ਜਾਗੀ, ਦੀਵਾ ਬਲਿਆ। ਜਬ ਦੀਵਾ ਬਲਿਆ, ਤਿਥੈ ਅੰਦਰਿ ਚਾਨਣੁ ਹੋਇਆ, ਤਬ ਤ੍ਰੈਈ ਲੋਕ ਨਾਥੁ[4] ਜੋ ਕਹੀਦਾ ਹੈ ਸੁ ਇਸੁ ਦੈ ਅੰਦਰਿ ਆਇ ਵਸਿਆ। ਜਾਂ ਤ੍ਰਈ ਲੋਕਿ ਨਾਥੁ ਅੰਦਰਿ ਆਇਆ ਤਬ ਤ੍ਰਈ ਲੋਕਿ[5] ਇਸ ਨੂ ਨਜਰਿ ਆਏ। ਏਤੁ ਸੰਜਮਿ ਤੇਲ ਬਿਨਾਂ ਦੀਵਾ ਜਲਿਆ। ਤਾਂ ਸਾਹਿਬੁ ਇਸ ਨੂ ਮਿਲਿਆ ਏਤੁ ਚਾਨਣਿ":–

ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ[6] ॥
ਸਭ ਦੁਨੀਆ ਆਵਣ ਜਾਣੀਆ ॥ ੩ ॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਇਸੁ ਤਨਿ ਨੂ ਜਾਂ ਏਹੁ ਬਾਣੀ ਲਗੈ ਤਾਂ ਹੀ ਏਹੁ ਜਾਣੈ। ਏਹੁ ਜਿ ਦੁਨੀਆਂ ਹੈ ਸੋ ਆਵਣੁ ਜਾਣੀ ਹੈ, ਝੂਠੁ ਇਸ ਦੈ ਕੰਮਿ ਨਾਹੀਂ। ਏਹੁ ਜਿ ਦੁਨੀਆਂ ਦੀ ਵਸਤੁ ਹੈ ਸੋ ਕਿਛੁ ਨਾਹੀਂ, ਅਵਣੁ ਜਾਣੀ ਹੈ। ਪਰੁ ਜੇ ਕਿਛੁ ਏਹੁ ਆਪਣੇ ਸਾਹਿਬ ਕੀ ਸੇਵਾ ਕਰਿ ਲਏ ਸੋਈ ਸਹੀ, ਹੋਰੁ ਸਭੋ ਝੂਠੁ। ਸੇਖ ਜੀ ! ਇਸੇ ਹੀ ਸੇਵਾ ਤੇ ਇਸ ਨੂ ਸੁਖੁ ਹੈ:–

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥"

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਏਹੁ ਜਹਾਂਨੁ ਜਿ ਹੈ ਸੋ ਜਰਾਇਤਿ[7] ਦੀਨ[8] ਦੀ ਹੈ, ਜਾਂ ਇਸੁ ਨੂ ਏਹੁ ਸੋਝੀ ਹੋਵੈ ਤਾਂ ਏਹੁ ਇਸੁ ਜਹਾਨ ਵਿਚਿ ਸੇਵਾ ਕਰੈ, ਤਾਂ ਦਰਗਹ ਬੈਸਣੁ ਏਹੁ ਪਾਏ, ਅਰੁ ਦਰਗਹ ਵਿਚਿ ਸਿਰਖੁਰੂ ਹੋਵੈ, ਬੇਗੁਮਾਨੁ ਫਿਰੈ। ਜਾਂ ਇਸੁ ਜਹਾਂਨਿ ਵਿਚਿ ਸੇਵਾ ਕਰੈ ਤਾਂ ਉਸੁ ਜਹਾਂਨਿ ਸਿਰਖੁਰੂ ਹੋਵੈ। ਸੇਖ ਜੀ ! ਏਹੁ ਬਿਧਿ ਹੈ ਸਾਹਿਬ ਦੇ ਮਿਲਣੇ ਦੀ ਜੋ ਸੇਵੈ ਸੋ ਪਾਵੈ"। ਤਾਂ ਸੇਖ ਬਿਰਾਹਮ ਗੁਰੂ ਬਾਬੇ ਨਾਨਕ ਨੋ ਖੜਿਆਂ ਹੋਇ ਕਰਿ ਤਜ਼ੀਮ[9] ਕੀਤੀ ਜਿ, "ਤੂੰ ਸਾਹਿਬੁ ਨੂੰ ਮਿਲਿਆ ਹੈਂ, ਪਣੁ ਜੀ ਅਸਾਂ ਨੂ ਭੀ ਤੂੰ ਸਾਹਿਬ ਨਾਲਿ ਮੇਲਿ ਜੇ ਅਸਾਂ ਕੂੰ ਭੀ ਸਾਹਿਬੁ ਯਾਦਿ ਆਵੈ"। ਤਬ ਸੇਖ ਬਿਰਾਹਮ ਕਹਿਆ ਜਿ, "ਧੰਨੁ ਹੋ ਨਾਨਕੁ ! ਤੂੰ ਧੰਨੁ ਹੈਂ ਨਾਨਕ ! ਵਾਹੁ ਨਾਨਕ ! ਵਾਹੁ ਸਾਹਿਬੁ ਰਜਾਇ, ਜਿਨਿ ਤੂੰ ਨਿਵਾਜਿਆ ਹੈ ਵਡੀ ਹੂ ਵਡਾ ਅਪਾਰੁ"।

## ਸਲੋਕੁ[10] ॥

ਖਸਮ ਕੀ ਕੀਮਤਿ ਕਹੀ ਨ ਜਾਇ ॥
ਤਿਸੁ ਕੀ ਕੀਮਤਿ ਸੋ ਕਰੈ ਜੁ ਅਸਥਿਰੁ ਕੀਆ ਖੁਦਾਇ ॥
ਆਜੁ ਜੰਮਿਆ ਭਲਕੇ ਮਰਿ ਗਇਆ ਤਿਸੁ ਕਿਆ ਕੀਮਤਿ ਪਾਇ ॥

---

[1]ਸਹੀ ਪਾਠ–'ਇਹੁ ਤੇਲੁ'। [2]ਖ਼ੌਫ਼, ਡਰ। [3]ਕੁਰਾਨ ਆਦਿ ਧਾਰਮਿਕ ਪੁਸਤਕਾਂ ਦਾ। [4]ਤ੍ਰਿਲੋਕੀ ਨਾਥ। [5]ਤਿੰਨ ਲੋਕ–ਸੁਰਗ, ਮਾਤਲੋਕ ਤੇ ਪਾਤਾਲ। [6]ਅਸਲ ਲਿਖਤ ਵਿਚ ਇਹ ਦੂਜੀ ਤੁਕ ਅਖੀਰ ਤੇ ਦਿਤੀ ਹੈ। [7]ਖੇਤੀਵਾੜੀ। [8]ਦੀਨਤਾ, ਨਿੰਮ੍ਰਤਾ, ਸੇਵਾ ਭਾਵ। [9]ਤਾਜ਼ੀਮ, ਸਲਾਮ, ਇਜ਼ਤ ਨਾਲ ਸਿਰ ਝੁਕਾਉਣਾ। [10]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਦਾਸ ਨਾਨਕ ਆਖਿ ਵਖਾਣਿਆ ਹੁਕਮੀ ਆਵੈ ਜਾਇ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਨ ਗੁਰੂ, ਸਤਿਗੁਰੂ ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੪੭ ॥

# (ਅ) ਗੁਰੂ ਜੀ ਪਾਕ ਪਟਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸੇਖ ਇਬਰਾਹੀਮ ਨਾਲ)

ਤਬ ਫੇਰਿ ਅਰਜੁ ਕੀਤਾ ਸੇਖ ਬਿਰਾਹਮ ਜਿ, "ਏ ਗੁਰੂ ਬਾਬਾ ਨਾਨਕ ਜੀ ! ਏਕੁ ਬਿਆ[1] ਭੀ ਅਰਜੁ ਹੈ ਜੇ ਹੁਕਮੁ ਥੀਵੈ ਤਾਂ ਆਖਾਂ ਹੇ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ ਸੇਖ ਜੀ ! ਕਹੀਐ ਕਿਛੁ ਤੇਰੈ ਜੀਅ ਹੈ" । ਤਬ ਸੇਖ ਬਿਰਾਹਮ ਕਹਿਆ ਜਿ, "ਬਾਬਾ ਜੀ ਸਲਾਮਤਿ ! ਹਿਕੁ ਸਾਹਿਬ ਦੇ ਨਾਵੈ ਦੀ ਵਾਰ ਥੀਵੈ ਤਾਂ ਅਸੀਂ ਨਿਹਾਲੁ ਥੀਵੈ ਹਾਂ । ਸਾਹਿਬ ਦੀ ਵਾਰਿ ਗਾਵਾਹੇ ਹਿਕੁ ਅਸਾਂ ਕੰ ਵਾਰਿ ਸਾਹਿਬ ਦੀ ਸੁਣਾਈਐ ਜੀ" । ਤਬ ਗੁਰੂ ਬਾਬਾ ਨਾਨਕੁ ਮਨਿ ਕਾਮਨਾਂ ਸਿਧਿ, ਜੋ ਕਿਛੁ ਕੋਈ ਬਾਛਾ[2] ਕਰੈ ਅਰੁ ਮੰਗੈ ਸੋ ਗੁਰੂ ਬਾਬਾ ਨਾਨਕ ਪੂਰੀ ਕਰੈ । ਤਬ ਗੁਰੂ ਬਾਬਾ ਨਾਨਕੁ ਜੀ ਵਾਰਿ ਸਾਹਿਬ ਦੀ ਕਰਦਾ ਹੈ, ਕਿਆ ਕਹੰਦਾ ਹੈ:–
ਤਬ ਗੁਰੂ ਬਾਬੇ ਨਾਨਕ ਆਸਾ ਰਾਗ[3] ਮਹਿ ਵਾਰਿ ਸਾਹਿਬ ਦੀ ਕੀਨੀ:–

ਪਉੜੀ ॥ ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ ਕਰਿ ਆਸਣੁ ਡਿਠੋ ਚਾਉ ॥ ੧ ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਹਿਕੁ ਸਾਹਿਬੁ ਸਾ ਪਹਿਲਾ ਸੋ ਸੁੰਨੁ ਸਾ, ਨਾ ਪਾਪੁ ਨਾ ਪੁੰਨੁ; ਤਬ ਕਰਤੇ ਪੁਰਖ ਏਹੁ ਅਕਾਰੁ ਕੀਆ ਜਿ ਹਉ ਆਪਣੀ ਕੁਦਰਤਿ ਪੈਦਾ ਕਰੀ, ਤਿਸੁ ਥੀ ਏਹਿ ਜੀਅ ਜਹਾਨੁ ਪੈਦਾ ਹੋਵੈ; ਖੰਡ ਬ੍ਰਹਮੰਡ, ਦੀਪ, ਲੋਅ, ਪਾਤਾਲਿ, ਜਿਮੀਂ, ਅਸਮਾਨੁ, ਪਉਣੁ, ਪਾਣੀ ਪੈਦਾ ਹੋਵੇ; ਸਾਸਤ੍ਰ-ਬੇਦ, ਕਤੇਬ ਪੈਦਾ ਹੋਵੈ; ਨੇਕੀ ਬਦੀ ਪੈਦਾ ਹੋਵੇ; ਨਰਕੁ ਸੁਰਗੁ ਪੈਦਾ ਹੋਵੈ, ਸੋ ਮੈਂ ਆਪਣੀ ਕੁਦਰਤਿ ਪੈਦਾ ਕਰੀ । ਪਹਿਲਾ ਸੁੰਨੁ ਥੀ ਆਪਣਾ ਨਾਉਂ ਕੀਤੋਨੁ ਜਿ ਕਰਤਾ ਪੁਰਖੁ । ਪ੍ਰਿਥਮੈ[4] ਏਹੁ ਨਾਉਂ ਸੁੰਨ ਕਰਤਾ ਪੁਰਖ ਹੋਇਆ । ਕਰਤੇ ਕਾ ਅਰਥੁ ਜਿ ਰਚਨਾ ਕਰਨਿ ਲਾਗਾ, ਤਿਸੁ ਥੀਂ ਕਰਤਾ ਪੁਰਖੁ । ਤਿਸੁ ਥੀਂ ਦੂਜੀ ਵਾਰਿ ਆਪਣੀ ਕੁਦਰਤਿ, ਕੁਦਰਤਿ ਥੀਂ ਸਕਲ ਜੀਅ ਜਹਾਨੁ ਪੈਦਾ ਹੋਇਆ । ਕਿਆ ਕਿਆ ਪੈਦਾ ਹੋਇਆ ?"
ਤਬ ਗੁਰੂ ਬਾਬੇ ਨਾਨਕ ਕੁਦਰਤਿ ਕੀ ਪੈਦਾਇਸਿ ਕਾ ਸਲੋਕੁ ਬਧਾ:–

**ਸਲੋਕੁ ॥**

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥

---

[1]ਹੋਰ, ਦੂਜੀ । [2]ਇੱਛਾ । [3]ਵਾਰ ਆਸਾ ਮਹਲਾ ੧ । [4]ਪਹਿਲੇ ।

ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨੁ ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥

ਤਿਸੁ ਕਾ ਪਰਮਾਰਥੁ :—

ਸੇਖ ਜੀ ! ਏਹੁ ਜਿ ਕਿਛੁ ਹੋਇਆ ਹੈ ਅਰੁ ਦਿਸਿ ਆਂਵਦਾ ਹੈ ਸੋ ਸਭੁ ਕੁਦਰਤਿ ਥੀਂ ਹੋਇਆ ਹੈ ਅਰੁ ਜੁ ਅਦਿਸਟਿ[1] ਹੈ ਸੋ ਭੀ ਕੁਦਰਤਿ ਥੀਂ ਹੋਇਆ। ਭਉ ਜਿ ਹੈ ਸਭੁ ਕੁਦਰਤਿ ਤੇ ਹੋਂਦਾ ਹੈ ਅਰੁ ਸੁਖੁ ਭੀ ਕੁਦਰਤਿ ਤੇ ਹੋਂਦਾ ਹੈ। ਅਉਰ ਜਿ ਹੋਇਗਾ ਸੋ ਸਭੁ ਕੁਦਰਤਿ ਥੀਂ ਹੋਇਗਾ; ਜੋ ਕਿਛੁ ਪੈਦਾ ਹੋਤਾ ਹੈ ਸੋ ਸਭੁ ਸਾਹਿਬ ਦੀ ਕੁਦਰਤਿ ਤੇ ਹੋਤਾ ਹੈ; ਅਰੁ ਕੁਦਰਤਿ ਕਰਤੇ ਪੁਰਖ ਪਾਸਿ ਹੈ, ਹੋਰਸੁ ਪਾਸਿ ਨਾਹੀਂ। ਜੋ ਕਿਛੁ ਹੋਤਾ ਹੈ ਸੁ ਸਭੁ ਕੁਦਰਤਿ ਥੀਂ ਹੋਤਾ ਹੈ। ਤਿੱਸੁ ਕੁਦਰਤਿ ਵਿਚਿ ਜਿ ਦੁਇ ਪੈਦਾ ਕੀਤੇ ਹੈਸੁ ਨੇਕੀ ਅਰੁ ਬਦੀ, ਸੋ ਇਨਾਂ ਜੀਆਂ-ਮਾਨੁਖਾਂ ਦੇ ਬਾਬਿ ਪੈਦਾ ਕੀਤੇ ਹੈਸੁ: ਬਦੀ ਵਿਚਿ ਮਾਨੁਖ ਨੂ ਸਜਾਇ ਦੇਂਦਾ ਹੈ ਅਰੁ ਨੇਕੀ ਵਿਚ ਮਨੁਖ ਨੂੰ ਨਿਵਾਜਦਾ ਹੈ। ਜੀਆਂ ਦਾ ਤਮਾਸਾ ਦੇਖਦਾ ਕਰਤਾ ਪੁਰਖੁ। ਨੇਕੀ ਬਦੀ ਕਰਿ ਦੀਏ ਹੈਨਿ। ਆਪਣਾ ਤਮਾਸਾ ਆਪੇ ਹੀ ਦੇਖਦਾ ਹੈ ਏਹੁ ਕੁਦਰਤਿ ਕਰਿ ਕੈ ਤ੍ਰਿਹੁ ਲੋਅ ਆਸਣੁ ਬਧਾ ਨੁ[2]। ਬੰਨਿ ਕਰਿ ਆਸਣੁ ਤਬ ਆਪ ਨੋ ਆਪਿ ਤਮਾਸਾ ਲਾਗਾ ਦੇਖਣੇ। ਤੂੰ ਆਪੇ ਦਾਤਾ ਹੈਂ ਆਪੇ ਕਰਤਾ ਹੈਂ। ਜਾਂ ਤੂੰ ਦਿਆਲੁ ਹੋਇ ਕਰਿ ਦੇਹਿ ਤਾਂ ਹੰਉ ਪਸਾਉ ਕਰੀ। ਸਭਨਾਂ ਜੀਆਂ ਦਾ ਜਣੈਈ[3] ਤੂੰਹੇ ਹੈਂ, ਜਿਸੁ ਜੀਉ ਦੇ ਕਰਿ ਫੇਰਿ ਲੈਣਾ ਹੈ, ਜਹਾਂਨੁ ਪੈਦਾ ਕਰਿ ਕੈ ਤਮਾਸਾ ਦੇਖਦਾ ਹੈਂ। ਤਿਸੁ ਸਾਹਿਬ ਦੀ ਵਾਰਿ[4] ਬਾਬਾ ਨਾਨਕੁ ਗਾਂਵਦਾ ਹੈ। ਦਿਖਾ, ਜਿਨ੍ਹਾਂ ਨੇਕੀ ਕਮਾਈ ਉਨਾਂ ਜੀਆਂ ਨੂ ਸਾਹਿਬੁ ਕਿਆ ਕੀਆ ਅਰੁ ਜਿਨ੍ਹਾਂ ਬਦੀ ਕਮਾਈ ਤਿਨ੍ਹਾਂ ਕੰਉ ਸਾਹਿਬ ਕਿਆ ਕੀਆ। ਬਾਬਾ ਨਾਨਕੁ ਢਾਢੀ ਸਾਹਿਬ ਕੀ ਵਾਰ ਕਹਤਾ ਹੈ ਅਰੁ ਸਾਹਿਬੁ ਕੰਨੁ ਦੇ ਕਰਿ ਸੁਣਦਾ ਹੈ। ਦਿਖਾ, ਨਾਨਕੁ ਢਾਢੀ ਕਿਆ ਕਹਦਾ ਹੈ, ਬੋਲਹੁ ਭਾਈ ਜੀ ਵਾਹੁਗੁਰੂ,ਬਾਬਾ ਨਾਨਕੁ ਢਾਢੀ ਸਾਹਿਬ ਕਾ:—

### ਪਉੜੀ[5] ।

ਨਾਨਕ ਜੀਅ ਉਪਾਇ ਕੈ ਲਿਖਿ ਨਿਆਂਵੇ ਤੇ[6] ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚੁ ਨਿਬੜੈ ਚੁਣਿ ਵਖਿ ਕਢਹੁ[7] ਜਜਮਾਲਿਆ[8] ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥
ਲਿਖਿ ਨਿਆਂਵੇ ਤੇ[9] ਧਰਮੁ ਬਹਾਲਿਆ ॥ ੨ ॥

ਤਿਸੁ ਕਾ ਪਰਮਾਰਥੁ:—

ਜਬ ਸਾਹਿਬ ਜੀਆਂ ਕੀ ਰਚਨਾ ਕਰੀ, ਨੇਕੀ ਬਦੀ ਕਰੀ, ਤਬ ਜੀਆਂ ਕੇ ਹਿਸਾਬ ਊਪਰਿ ਰਾਜਾ ਧਰਮੁ ਬੈਠਾਇਆ,ਜਿ,ਰੇ ਧਰਮ!ਤੂੰ ਸਚਿ ਕਾ ਤਪਾਵਸੁ[10] ਕਰੀਅਹੁ, ਨਾਹਕੁ ਕਿਸੀ ਕੰਉ ਮਾਰਨਾ ਨਾਹੀ, ਸਚੇ ਕੰਉ ਸਚਾ ਕਰਣਾ। ਅਰੁ ਝੂਠੇ ਕੰਉ ਝੂਠਾ ਕਰਣਾ।ਝੂਠੇ ਕੰਉ ਦੋਜਕਿ ਮਹਿ ਦੇਣਾ ਅਰੁ ਸਚੇ ਕੰਉ ਬੇਹਿਸਤਿ[11]ਮਹਿ ਭੇਜਣਾ।ਧਰਮੁ ਜਿ ਤੂੰ ਮੈਂ ਪੈਦਾ ਕੀਤਾ ਹੈ ਸਿ ਇਤੈ ਅਰਥਿ ਮੈਂ ਪੈਦਾ ਕੀਆ ਹੈ। ਤੂੰ ਮੇਰੀ ਬਰਜਾਇ[12] ਹੈਂ। ਤੁਝ ਮਹਿ ਮੇਰਾ ਅਮਰੁ[13] ਹੈ, ਤੂੰ ਜੀਆਂ ਕਾ

---

[1]ਦ੍ਰਿਸ਼ਟੀ (ਨਜ਼ਰ) ਤੋਂ ਪਰੇ। [2]ਬੱਧਾ ਹੈ। [3]ਜਾਨਣ ਵਾਲਾ। [4]ਢਾਢੀਆਂ ਦੀਆਂ ਵਾਰਾਂ ਪ੍ਰਸਿਧ ਹਨ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਾਈਵਾਰਾਂ ਪ੍ਰਸਿੱਧ ਹਨ। 'ਵਾਰ' ਸ਼ਬਦ ਦਾ ਭਾਵ ਏਥੇ 'ਆਸਾ ਦੀ ਵਾਰ' ਤੋਂ ਹੈ। [5]ਵਾਰ ਆਸਾ ਮਹਲਾ ੧ ਪਉੜੀ ਦੂਜੀ। [6]ਸਹੀ ਪਾਠ—'ਲਿਖਿ ਨਾਵੈ'। [7]ਸਹੀ ਪਾਠ—'ਕਢੇ'। [8]ਜਜ਼ਮ (ਕੋੜੀ) ਹੋਏ, ਫਿੱਟੇ ਹੋਏ। [9]ਸਹੀ ਪਾਠ—'ਲਿਖਿ ਨਾਵੈ।' [10]ਨਿਆਂ, ਇਨਸਾਫ। [11]ਬਹਿਸ਼ਤ, ਸੁਰਗ। [12]ਰਜ਼ਾ ਨਾਲ। (ਅ) ਬਜਾਏ, ਬਾਵੇਂ। [13]ਹੁਕਮ।

ਹਿਸਾਬੁ ਕਰਿਤਬ ਰਾਜੇ ਧਰਮ ਕੈਸਾ ਤਪਾਵਸੁ ਕੀਆ ? ਸਚਹੁ ਸਚੁ ਨਿਕਾਲਿਆ। ਜੋ ਜਜਮਾਲੇ ਥੇ ਜੀਵ,ਜਜਮਾਲੇ ਲਜਿਆ ਕਿਆ ਲੀਤਿਆਂ ਮੁਹਿਲਾਹਜੇ ਕਿਆ ਲੀਤਿਆਂ ਜਿਨਹੁ ਸਚੁ ਨ ਬੋਲਿਆ, ਅਰੁ ਜਜਮਾਲੇ ਰਹਿ ਗਏ, ਨਾ ਸਚਿ ਸਿਉ ਮਿਲੇ, ਝੂਠਿ ਕੰਉ ਮਿਲੇ, ਦਰਿਮਆਨਿ ਰਹੇ, ਸੇ ਚੁਣਿ ਕਰਿ ਜੁਦੇ ਕੀਏ, ਓਇ ਜੂਨੀ ਮਹਿ ਬਾਹੇ ਅਰੁ ਜਿਨਹੁ ਕੂੜੁ ਹੀ ਕੂੜੁ ਕਮਾਇਆ ਓਇ ਮੁਹਿ ਕਾਲੇ ਕਰਿ ਕੈ ਕਢੇ, ਲੈਜਾਇ ਦੋਜਕਿ ਮਾਹਿ ਮਿਲੇ, ਕੂੜਿਆਰ ਦੋਜਕਿ ਮਾਹਿ ਦੀਏ। ਅਰੁ ਜਿਨਹੁ ਸਚੁ ਨਾਮੁ ਸਾਹਿਬ ਕਾ ਯਾਦਿ ਕੀਆ ਤਿਨ ਕੰਉ ਵਡਿਆਈ ਦੀਨੀ, ਬਿਹਿਸਤਿ ਕੰਉ ਜਾਇ ਸਮਾਏ। ਜਿਨਹੁ ਇਸੁ ਜਹਾਨ ਵਿਚਿ ਆਇ ਕਰਿ ਠਗੀ ਕੀਨੀ ਸੇ ਹਾਰਿ ਚਲੇ। ਏਹੁ ਤਪਾਵਸੁ ਰਾਜੇ ਧਰਮ ਕੀਆ। ਬੋਲਹੁ ਭਾਈ ਜੀ ਰਾਮ ਵਾਹੁਗੁਰੂ।

### ਪਉੜੀ[1] ॥

ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥
ਓਥੈ[2] ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥
ਥਾਉ ਨ ਹੋਵੈ[3] ਪਉਦੀਏ[4] ਹੁਣਿ ਸੁਣੀਐ ਕਿਆ ਰੂਆਇਆ ॥
ਮਨਿ ਅੰਧੈ ਜਨਮੁ ਗਵਾਇਆ ॥ ੩ ॥

ਤਿਸੁ ਕਾ ਪਰਮਾਰਥੁ:—

"ਏਹੁ ਜੋ ਕੋਈ ਇਸੁ ਦੇਹੀ ਵਿਚਿ ਭਉਰੁ ਸਾ, ਸੋ ਭੋਗਿ ਭੋਗਿ ਕਰਿ ਨਿਦਾਨ ਦੇਹੀ ਭਸਮੁ ਹੋਇ ਗਈ। ਭਸਮ ਵਿਚਹੁ ਭਉਰੁ ਉਠਿ ਚਲਿਆ ਏਹੁ ਜੀਉ। ਜੇਹਾ ਸੈਂਸਾਰ ਕੇ ਵਿਖੇ ਇਸੁ ਕਾ ਬਿਭੁ[5] ਥਾ, ਜੇਹਾ ਦੁਨੀਆਂਦਾਰੁ ਸਾ ਤੇਹੋ ਜੇਹੀ ਵਡੀ ਸਜਾਇ ਮਿਲਣੇ ਲਾਗੀ। ਸੰਗਲੁ ਘਤਿ ਕਰਿ ਇਸੁ ਜੀਵ ਨੂੰ ਮਾਰ ਤੇ ਲੇਜਾਇ ਰਾਜੇ ਧਰਮ ਪਹਿ ਖੜਾ ਕੀਆ। ਤਬ ਰਾਜੇ ਧਰਮ ਕਾਗਦੁ ਕਢਿ ਕਰਿ ਜੋ ਕਿਛੁ ਉਸ ਕੇ ਕਰਮ ਥੇ ਸੋ ਸੁਨਾਏ, ਜਿ, 'ਰੇ ! ਏਹਿ ਕਰਮ ਤੈਂ ਕੀਏ ਹੈਂ'। ਤਬ ਏਹੁ ਕਹਤਾ ਹੈ ਜਿ, 'ਹਾਂ ਜੀ ! ਮੈਂ ਕੀਏ ਹੈਂ'। ਜਦਿ ਖੁਦਿ ਆਪਣੀ ਜਬਾਨਿ ਕਰਾਰੁ ਕਰਤਾ ਹੈ ਤਬ ਰਾਜਾ ਧਰਮੁ ਕਹਤਾ ਹੈ ਜਿ, 'ਰੇ ਪਕੜਹੁ, ਇਸ ਕੈ ਤਾਈਂ ਮਾਰਹੁ'। ਤਬ ਫੇੜੇ ਕੇ ਹਿਸਾਬ ਕੰਉ ਪਕੜੀਤਾ ਹੈ ਅਰੁ ਮਾਰੀਤਾ ਹੈ; ਮਾਰਿ ਮਾਰਿ, ਮਾਰਿ ਮਾਰਿ ਹਲਿਕਾ ਕਰੀਤਾ ਹੈ। ਪੁਕਾਰਿ ਕਰਤਾ ਹੈ 'ਹੈ ਜੀ ਸਾਹਿਬ ਦੇ ਨਾਂਇ' ਤਿਉਂ ਤਿਉਂ ਖਰੇਰਿਓ ਮਾਰੀਤਾ ਹੈ; ਰੂਆਇਆ ਸੁਨੀਤਾ ਨਾਹੀਂ ਤਬ ਹਜੂਰਿ ਮਾਰਿ ਕਰਿ ਲੈਜਾਇ ਦੋਜਕਿ ਬਾਹੀਤਾ ਹੈ, ਉਸ ਕਾ ਜਨਮੁ, ਇਸੁ ਜਨਮ ਆਏ ਕਾ, ਇਵੇਂ ਹੀ ਬਿਰਥਾ ਜਾਤਾ ਹੈ, ਨਰਕਿ ਪਾਤੀ ਹੋਤਾ ਹੈ। ਏਹ ਵਸਬਿ[6] ਨਰਕਿ ਜਾਣੇ ਦੇ ਹਨ"। ਤਉ ਸੇਖ ਕਹਿਆ, ਕਹੈ, "ਜੀ, ਕਿਵੇਂ ਹੀ ਮੁਕਤਾ ਭੀ ਹੋਇ ਏਹੁ ਜੀਉ ? ਕਿਵੇਂ ਹੀ ਨਰਕਿ ਭੀ ਨ ਜਾਈ ? ਸੋ ਸੰਜਮੁ ਸੇਵਾ ਕਉਣੁ ਹੈ ?" ਤਬ ਬਾਬਾ ਨਾਨਕ ਜੀ ਕਹਤਾ ਹੈ :-

### ਪਉੜੀ[7] ॥

ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥
ਜੀਉ ਪਿੰਡੁ ਹੈ[8] ਤਿਸੁ ਦਾ ਦੇ ਖਾਜੈ[9] ਆਖਿ ਗਵਾਈਐ ॥
ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥

---

[1]ਵਾਰ ਆਸਾ ਮਹਲਾ ੧ ਪਉੜੀ ਤੀਜੀ। [2]ਸਹੀ ਪਾਠ—'ਅਗੈ'। [3]ਸਹੀ ਪਾਠ—'ਹੋਵੀ'। [4]ਸਹੀ ਪਾਠ—'ਪਉਦੀਈ'। [5]ਬਿਭੌ, ਵਿਭਵ (ਵੈਭਵ) ਧਨ-ਸੰਪਤੀ। [6]ਵਸਫ਼, ਖੂਬੀ। [7]ਵਾਰ ਆਸਾ ਮਹਲਾ ੧ ਪਉੜੀ ਪੰਜਵੀਂ। [8]ਸਹੀ ਪਾਠ—'ਸਭੁ'। ਜੀਉ (ਮਨ) ਤੇ ਪਿੰਡ (ਸਰੀਰ)। [9]ਅਰਥਾਤ—ਦੇਈਏ ਤੇ ਖਾਈਏ, ਵੰਡ ਕੇ ਛਕੀਏ।

ਜੇ ਜਰਵਾਣਾ[1] ਪਰਹਰੈ[2] ਜਰੁ ਵੇਸੁ ਕਰੇਦੀ ਆਈਐ[3] ॥

ਕੋ ਰਹੈ ਨ ਭਰੀਐ ਪਾਈਐ[4] ॥ ੪[5] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਜਿਸੁ ਕਾ ਨਾਮੁ ਨਿਰੰਜਨੁ ਨਿਰੰਕਾਰੁ ਹੈ, ਉਸਕਾ ਨਾਉਂ ਜਿ ਏਹੁ ਜੀਉ ਇਸੁ ਜਨਮ ਵਿਚਿ ਸਿਮਰਤਾ ਰਹੈ, ਤਬ ਏਹੁ ਜੀਉ ਨਰਕਿ ਜਾਇ ਨਾਹੀਂ। ਏਹੁ ਜੀਉ ਜਿ ਹੈ ਸੋ ਪਰਮੇਸੁਰ ਕਾ ਹੈ ਅਰੁ ਪਿੰਡੁ ਜਿ ਹੈ ਸੋ ਭੀ ਪਰਮੇਸੁਰ ਕਾ ਹੈ। ਜਦਿ ਓਹੁ ਦੇਂਦਾ ਹੈ ਤਬ ਏਹੁ ਖਾਂਦਾ ਹੈ। ਜਬ ਏਹੁ ਸਮਝੈ ਜਿ ਜੀਉ ਪਿੰਡੁ ਸਭੁ ਪਰਮੇਸੁਰ ਕਾ ਹੈ ਜਬ ਦੇਤਾ ਹੈ ਤਬ ਖਾਤਾ ਹੈ, ਤਬ ਇਤਨੇ ਸਮਝਣੇ ਵਿਚਿ ਏਹੁ ਸਿਰਖਰੂ ਹੋਤਾ ਹੈ। ਜਦਿ ਇਨਿ ਜਾਣਿਆ ਜਿ ਹੰਉ ਹੀ ਖਟਦਾ ਹਾਂ, ਹੰਉ ਹੀ ਖਾਂਦਾ ਹਾਂ, ਏਹੀ ਮੇਰੀ ਹੰਉ ਹੀ ਰਾਜਾ ਹਾਂ, ਕਉਣੁ ਪਰਮੇਸੁਰੁ ਕਉਣੁ ਸਾਹਿਬੁ, ਰਾਜਾ ਹੰਉ, ਇਤਨੇ ਸਮਝਣੇ ਵਿਚਿ ਨਰਕਿ ਏਹੁ ਜਾਤਾ ਹੈ, ਨਿਦਾਨਿ[6] ਤਉ ਮਰਣਾ ਹੈ। ਰਾਜਾ ਹੈ ਤਉ ਭੀ ਮਰਣਾ, ਪਰਜਾ ਹੈ ਤਉ ਭੀ ਮਰਣਾ ਹੈ, ਜੀਵਣਾ ਕਿਸੈ ਨਾਹੀਂ; ਪਣੁ ਏਹੁ ਜੀਉ ਜੇ ਆਪਣਾ ਭਲਾ ਮੰਗਦਾ ਹੈ ਤਾਂ ਪੁੰਨੁ ਕਰਿ ਕਰਿ ਨੀਚੁ ਸਦਾਏ, ਜੇ ਚਾਰਿ ਦਿਨਿ ਜਰਵਾਣਾ ਛਡਦਾ ਹੈ ਤਾਂ ਜਰੁ ਭੋਰਿ ਘਤਿਦੀ ਹੈ, ਦੇਹੀ ਭੁਰਿ ਪਉਦੀ ਹੈ। ਜਾਂ ਇਸੁ ਦੇ ਦਾਣੇ ਨਿਖੁਟੇ, ਪਾਈ ਭਰੀ, ਉਮਰਿ ਮੁਕੀ ਤਬ ਸਾਹੁ ਹੋਇ, ਪਾਤਿਸਾਹੁ ਹੋਇ, ਰਾਉ ਹੋਇ, ਰੰਕੁ ਹੋਇ, ਜਿ ਜੀਉ ਹੈ ਸੋ ਉਠਿ ਚਲੈਗਾ, ਪਾਈ ਭਰੀ; ਰਹਣਾ ਮਿਲਤਾ ਨਾਹੀਂ, ਮੁਦਤਿ ਮੁਕੀ। ਪਣੁ ਜੇ ਕਿਛੁ ਏਹੁ ਮੁਦਤ ਬੀਚਿ ਆਗੈ ਕਰਿ ਲੇਤਾ ਹੈ ਸੋਈ ਇਸੁ ਦੇ ਕਾਮਿ ਹੈ"। ਕਹੈ, "ਉਹੁ ਐਸਾ ਸੇਵਕੁ ਸਾਹਿਬ ਕਾ ਹੈ ?" ਬਾਬੇ ਨਾਨਕ ਕਹਿਆ ਜਿ, "ਓਹੁ ਕਹਾਂ ਰਹਤਾ ਹੈ ?

## ਪਉੜੀ[7] ॥

ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥

ਇਕਿ[8] ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ ॥

ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥

ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥

ਤਿਨ੍ ਮੰਗਾ ਜਿ ਤੁਝੈ ਧਿਆਇਦੇ ॥੫[9]॥

ਤਿਸ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੇਖ ਜੀ ! ਓਹੁ ਜਿ ਐਸੇ ਸਾਹਿਬ ਦੇ ਬੰਦੇ ਹੈਨਿ ਸਿ ਕਹਾਂ ਰਹੰਦੇ ਹੈਨਿ ? ਓਇ ਤਹਾਂ ਰਹੰਦੇ ਹਨ ਜਹਾਂ ਸਾਹਿਬ ਦੀ ਦਰਗਾਹ ਹੈ, ਉਇ ਊਹਾਂ ਰਹੰਦੇ ਹੈਨਿ। ਓਹਿ ਸਾਹਿਬ ਦੇ ਮਨਿ ਖਰੇ ਬਹੁਤੁ ਭਾਵਦੇ ਹੈਨਿ ? ਓਹਿ ਨਿਤਿਪ੍ਰਤਿ ਸਾਹਿਬ ਦੇ ਦਰਿ ਸਾਹਿਬ ਦੀ ਸਿਫਤਿ ਕਰਦੇ ਹੈਨਿ। ਉਸੁ ਸਾਹਿਬ ਦਾ ਜਸੁ ਕੀਰਤਿ ਕਰਦੇ ਹੈਨਿ। ਸੇਖ ਜੀ ! ਓਹਿ ਸਾਹਿਬ ਨੂੰ ਬਹੁਤੁ ਖਰੇ ਪਿਆਰੇ ਹੈਨਿ। ਇਕਿ ਏ ਹੈਨਿ ਜਿ ਓਹਿ ਆਪਣਾ ਵਿਚੁ ਜਾਣਦਿਆਂ ਨਾਹੀਂ ਜੇ ਅਸੀਂ ਕਉਣੁ ਹਾਂ ਅਤੈ ਕਿਆ ਕਰਦੇ ਅਹਹਾਂ[10]। ਕੂੜੀ ਹੀ ਉਨਿ ਆਪਣਾ

---

[1]ਜਰ (ਬੁਢੇਪੇ ਦਾ) ਵਾਣਾ (ਵਰਣ, ਰੰਗ ਅਰਥਾਤ–ਚਿੱਟੇ ਵਾਲ) ਪਰ ਜਰਵਾਣਾਂ ਦਾ ਅਰਥ ਏਥੇ ਸੋਢੀ ਮਿਹਰਵਾਨ ਜੀ ਨੇ ਬਲਵਾਨ ਜਾਂ ਬਲ (ਜ਼ੋਰ) ਵਾਲਾ ਕੀਤਾ ਹੈ। [2]ਹਟਾ ਦੇਈਏ। [3]ਤਾਂ ਬੁਢੇਪਾ (ਜਰ) ਕੋਈ ਹੋਰ ਵੇਸ (ਭੇਸ) ਕਰ ਕੇ ਆ ਜਾਂਦਾ ਹੈ। [4]ਇਕ ਤੋਲ (ਪੜੋਪੀ), ਜਿਸ ਨਾਲ ਕਣਕ, ਛੋਲੇ ਆਦਿ ਮਿਣਦੇ ਹਨ, ਅਰਥਾਤ–ਜਦ ਉਮਰ ਦਾ ਤੋਲ (ਪੜੋਪੀ) ਭਰ ਜਾਂਦੀ ਹੈ ਤਾਂ ਕੁਝ ਬਾਕੀ ਨਹੀਂ ਰਹਿੰਦਾ। [5]ਆਸਾ ਦੀ ਵਾਰ ਦੇ ਅਨੁਸਾਰ ਏਥੇ ਪਉੜੀ ਦਾ ਅੰਕ ੫ ਹੈ। [6]ਆਖਿਰ, ਅੰਤ ਨੂੰ। [7]ਵਾਰ ਆਸਾ ਮਹਲਾ ੧ ਪਉੜੀ ਨੌਵੀਂ। [8]ਗੁਰਬਾਣੀ ਵਿਚ ਏਥੇ 'ਇਕਿ' ਸ਼ਬਦ ਨਹੀਂ ਹੈ, ਇਹ ਵਾਧੂ ਹੈ। [9]ਏਥੇ ਗੁਰਬਾਣੀ ਦੇ ਅਨੁਸਾਰ ਪਉੜੀ ਦਾ ਅੰਕ ੯ ਹੈ। [10]'ਅਹਹਾਂ' ਸ਼ਬਦ ਏਥੇ 'ਹਾਂ' ਦੀ ਥਾਵੇਂ ਆਇਆ ਹੈ।

ਆਪੁ ਸਲਾਹਣਾ। ਮਹੁਹੁ[1] ਆਖਦੇ ਹੈਨਿ, 'ਜਾਂ ਅਸੀਂ ਤਾਂ ਹੋਰੁ ਕਉਣੁ ? ਜੋ ਕਿਛੁ ਹਾਂ ਸੋ ਅਸੀਂ ਹੀ ਹਾਂ। ਵਿਚੁ ਨਾਹੀ ਕਉਡੀ ਦਾ ਅਤੇ ਗੁਮਾਨੁ ਲਖੈ ਦਾ ਕਰਦੇ ਹੈਨਿ। ਨਾ ਪਰਮੇਸੁਰੁ ਮੰਨਣਾ, ਨ ਸਾਹਿਬੁ ਯਾਦਿ ਕਰਣਾ, ਨਾ ਸੇਵਾ, ਨ ਪੁੰਨੁ, ਨ ਦਾਨੁ, ਨਾ ਕਿਸੀ ਦਾ ਭਲਾ ਮਨਾਵਣਾ, ਨਾ ਕਿਸੀ ਸਿਉਂ ਸੁਭਾਇ ਬੋਲਣਾ, ਅਹੰਕਾਰ ਹੀ ਵਿਚਿ ਸਾਰੀ ਉਮਰਿ ਗੁਜਰਾਨੁ ਹੋਈ, ਇਕਿ ਏਹੀ ਪੈਦਾਇਸਿ ਹੈ। ਇਕਿ ਕਰਮਾਂ ਦੇ ਮਾਰੇ ਪਏ ਫਾਹਾਂ ਲੈਂਦੇ ਹੈਨਿ, ਓਨਾਂ ਨੂੰ ਦਰਗਾਹ ਵਿਚਿ ਢੋਈ ਨਾਹੀਂ, ਪਏ ਧਾਂਵਦੇ ਹੈਨਿ; ਚਉਰਾਸੀਹ ਲਖ ਜੀਆਂ ਕੀ ਜੂਨਿ ਵਿਚਿ ਟਿਕਣੁ ਨਾਹੀ ਪਾਇਦੇ"। ਤਬ ਗੁਰੂ ਬਾਬਾ ਨਾਨਕੁ ਕਹਦਾ ਹੈ ਜਿ, "ਮੈਂ ਤੇ ਸਭੇ ਭਲੇ ਹੈਨਿ, ਮੈਂ ਹੀ ਕਿਛੁ ਨਾਹੀ, ਸਾਰੀ ਪੈਦਾਇਸਿ[2] ਵਿਚਹੁ ਹੰਉ ਨੀਚੁ ਹਾਂ; ਜਿਉਂ ਸਭਨਾਂ ਜਾਤੀ ਵਿਚਹੁ ਢਾਢੀ ਮੰਗਤੇ ਡੂਮ ਨੀਚ ਹੈਨਿ ਤਿਉਂ ਹੰਉ ਇਨਹੁ ਨੀਚਹੁ ਤੇ ਨੀਚੁ ਹਾਂ। ਢਾਢੀ ਕਿਉਂ ਨੀਚਿ ਹੈਨਿ ? ਕਹੈ ਤੋਰਾ[3] ਪਰਮੇਸੁਰ ਉਨਾਂ ਦਾ ਖੁਸਿ ਲੀਤਾ ਹੈ, ਮੰਗਣਿ ਉਪਰਿ ਹੈਨਿ, ਉਨਾਂ ਦਾ ਕੋਈ ਨਾਹੀ ਜਿਤੁ ਕਰਿ ਕਰਿ ਤੋਰਾ ਕਰਨਿ। ਨਿਰਦਾਵਾ ਹੋਇ ਕਰਿ ਮੰਗਦੇ ਹੈਨਿ। ਨੀਚੁ ਓਈ ਹੈਨਿ ਜਿ ਮੰਗਿ ਖਾਂਦੇ ਹੈਨਿ। ਦੇਵਣਿ ਜੇਵਡਿ ਵਡਿਆਈ ਨਾਹੀ। ਸਭਿਆਰਿ ਨੀਚਿ ਜਾਤਿ ਇਨਾਂ ਢਾਢੀਆਂ ਦੀ ਹੈ। ਜੋ ਸਦਾ ਸਦਾ ਮੰਗਦੇ ਹੈਨਿ। ਸੋ ਮੰਗਤਾ ਢਾਢੀ ਨੀਚੁ ਹੰਉ ਹੀ ਹਾਂ, ਓਹੁ ਪਰਕਿਰਤਿ ਮੇਰੀ ਹੈ, ਹੰਉ ਜਿ ਹਾਂ ਸਿ ਤੇਰਾ ਨੀਚੁ ਢਾਢੀ ਹਾਂ; ਹੋਰੁ ਜਿ ਹੈਨਿ ਸੇ ਉਤਮੁ ਜਾਤਿ ਹੈਨਿ, ਅਨੂਪੁ ਉਤਮੁ ਜਾਤ ਕਹਾਂਵਦੇ ਹੈਨਿ ਅਰੁ ਹੰਉ ਜਿ ਹਾਂ ਸੇ ਢਾਢੀ ਨਿਰਦਾਵਾ ਹਾਂ। ਮੇਰਾ ਦਾਵਾ ਏਹੋ ਹੈ ਜੋ ਉਸ ਨੂੰ ਧਿਆਂਵਦੇ ਹੈਨਿ ਤਿਨ੍ਹਾਂ ਦਾ ਹੰਉ ਮੰਗਤਾ ਹਾਂ, ਉਨ੍ਹਾਂ ਪਾਸਹੁ ਕਿਆ ਮੰਗਦਾ ਹਾਂ ? ਨਾ ਸੁਇਨਾ ਨ ਰੁਪਾ, ਨ ਮੋਤੀ ਨ ਜਵਾਹਰ, ਨ ਮਾਲੁ ਨ ਮੁਲਖੁ, ਨ ਰਾਜੁ ਨ ਪਾਟੁ, ਨ ਭੋਗੁ, ਨ ਬਿਲਾਸੁ, ਨ ਗ੍ਰਿਹੁ ਨ ਮੰਦਰੁ, ਨ ਸੁਤੁ ਨ ਮਿਤ੍ਰੁ, ਨ ਵਿਸਥਾਰੁ-ਕਿਛੁ ਨਾਹੀ ਮੰਗਦਾ, ਨ ਬਿਹਿਸਤੁ ਨ ਦੋਜਕੁ, ਨ ਗਤਿ ਨ ਮੁਕਤਿ"। ਤਬ ਸੇਖ ਕਹਿਆ ਜਿ, "ਜੀ, ਹੋਰੁ ਤੂੰ ਉਨਹੁ ਪਾਸਹੁ ਕੇ ਮੰਗਦਾ ਹੈਂ ਜਾਂ ਗਤਿ ਮੁਕਤਿ ਭੀ ਨਾਹੀ ਮੰਗਦਾ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:-

## ਪਉੜੀ[4] ॥

ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥
ਕੂੜੇ ਲਾਲਚਿ ਛਡਿ ਕਰਿ[5] ਹੋਇ ਇਕ ਮਨਿ ਅਲਖੁ ਧਿਆਈਐ ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥
ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਸੰਤਾ[6] ਦੀ ਪਾਈਐ ॥
ਮਤਿ ਥੋੜੀ ਸੇਵ ਗਵਾਈਐ ॥ ੬[7] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖਿ ਜੀ ! ਹੰਉ ਉਨਾਂ ਥੀਂ ਦਾਨੁ ਏਹੀ ਮੰਗਦਾ ਹਾਂ ਜਿ੍ ਜੀ ਉਨ੍ਹਾਂ ਦਿਆਂ ਚਰਨਾਂ ਦੀ ਧੂੜਿ, ਉਨ੍ਹਾਂ ਦੀਆਂ ਤਲੀਆਂ ਦੀ ਖਾਕੁ ਜਿ ਮੁਝ ਕੰਉ ਮਿਲੈ ਤਉ ਲੇ ਕਰਿ ਮਸਤਕਿ ਲਗਾਵਉਂ ਅਰੁ ਕੂੜਾ ਲਾਲਚੁ, ਦੂਆ ਭਾਉ ਹੈ-ਮਾਇਆ, ਜਿਤੁ ਏਹੁ ਬੰਦਾ ਲਪਟਿ ਰਹਿਆ ਹੈ, ਉਨਾਂ ਦੇ ਪਰਸਾਦਿ ਏਹੁ ਮਨੁਖ ਥੀਂ ਦੂਰਿ ਹੋ ਜਾਇ, ਦਿਲਿ ਵਿਚਿ ਅਕੀਦਾ ਆਵੈ, ਇਕ ਮਨਿ ਹੋਇ ਕਰਿ ਅਲਖ ਪੁਰਖ ਕੰਉ ਧਿਆਂਈ ਉਨਾਂ ਸੰਤਾਂ ਦੇ ਪਰਸਾਦਿ, ਜੇ ਇਕ ਮਨਿ ਹੋਇ ਕਰਿ ਸੰਤਾਂ ਦੀ ਸੇਵਾ ਕਰੈ ਤੇਹੋ ਜੇਹਾ ਇਸ ਨੂ ਫਲੁ ਲਗੈ-ਚੋਰ ਕੀ ਸੇਵਾ ਕਰੈ ਚੋਰੁ ਹੋਇ ਅਰੁ ਸਾਧ ਕੀ ਸੇਵਾ ਕਰੈ ਸਾਧੁ ਹੋਇ। ਸਾਧ ਕੀ ਕਰਨੀ ਤੇ ਬੈਕੁੰਠ ਪਾਈਐ, ਚੋਰ ਕੀ ਕਰਨੀ ਤੇ ਨਰਕੁ ਪਾਈਐ। ਏਹੁ ਫਲੁ ਹੈ ਕਮਾਣੇ ਕਾ; ਜੈਸਾ ਕਮਾਵੈ ਤੈਸਾ ਪਾਵੈ। ਮੈਨੂ ਜੇ ਸਾਧਾਂ ਕੀ ਧੂੜਿ ਪਰਾਪਤਿ ਹੋਇ ਤਬ ਉਨਾਂ ਦੀ ਧੂੜਿ ਮਥੇ ਊਪਰਿ ਲਾਈਂ। ਤਿਸੁ ਧੂੜਿ ਕੇ ਲਗਨੇ ਸਾਥਿ ਜਿਤਨੇ ਪਾਪ ਹੋਦੇ ਹੈਨਿ

---

[1]ਮੂੰਹ ਤੋਂ। [2]ਅਰਥਾਤ-ਸ੍ਰਿਸਟੀ, ਦੁਨੀਆਂ। [3]ਭਾਵ-ਰਿਜ਼ਕ। [4]ਵਾਰ ਆਸਾ ਮਹਲਾ ੧ ਪਉੜੀ ਦਸਵੀਂ। [5]ਸਹੀ ਖਾਠ-'ਕੂੜਾ ਲਾਲਚੁ ਛਡੀਐ। [6]ਸਹੀ ਪਾਠ-'ਤਿਨਾਂ'। [7]ਗੁਰਬਾਣੀ ਵਿਚ ਏਥੇ ਪਉੜੀ ਦਾ ਅੰਕ ੧੦ ਹੈ।

ਸੇ ਸਭਿ ਮਿਟਿ ਜਾਤੇ ਹੈਂ । ਕਿਸੁ ਕੀ ਨਿਆਈਂ ? ਜਿਉਂ ਬਿੰਧਾ ਬਾਸਨੁ[1] ਹੋਤਾ ਹੈ ਅਰੁ ਪਾਣੀ ਬਾਹੈ[2] ਉਸ ਕੀ ਬਿੰਧਾਈ ਨਾਹੀਂ ਜਾਂਦੀ । ਜਦਿ ਧੂੜਿ[3] ਉਸਿ ਮਹਿੰ ਪਾਈ ਤਬ ਓਹੁ ਬਾਸਨੁ ਹਛਾ ਹੋਇਆ : ਧੂੜਿ ਨਾਲਿ ਉਸਦੀ ਬਿੰਧਾਈ ਲਹਿ ਗਈ । ਤਿਸੁ ਕੀ ਨਿਆਈਂ ਇਸੁ ਮਨ ਕਉ ਜਿ ਪਾਪ ਕੀ ਬਿੰਧਾਈ ਮੈਲੁ ਲਗੀ ਹੈ ਸੋ ਜਦਿ ਸਾਧ ਕੀ ਧੂੜਿ ਇਸੁ ਕੰਉ ਲਗੈ ਤਬ ਇਸੁ ਕੇ ਪਾਪ ਜਾਹਿੰ । ਏਹੁ ਮਨੁ ਨਿਰਮਲੁ ਹੋਇ ਸਾਧ ਕੀ ਧੂੜਿ ਕੈ ਪਰਸਾਦਿ[4] । ਪਣੁ ਉਹੁ ਧੂੜਿ ਕਿਉਂ ਕਰਿ ਪਾਈਐ ? ਜਦਿ ਪੂਰਬਿ ਜਨਮਿ[5] ਇਸੁ ਜੀਅ ਕਾ ਕਿਛੁ ਭਲਾ ਲਿਖਿਆ ਹੋਇ ਤਬ ਸੰਤਾਂ ਦੀ ਧੂੜਿ ਇਸਨੋ ਪ੍ਰਾਪਤਿ ਹੋਇ, ਅਰੁ ਜਿਨਾ ਨੂ ਪੂਰਬਿ ਨਾਹੀਂ ਲਿਖਿਆ ਉਨਾਂ ਦੀ ਮਤਿ ਵਿਰੁਲਿ ਗਈ : ਪਰਮੇਸੁਰ ਕੀ ਸੇਵਾ ਹੋਇ ਨ ਆਈਆ, ਸਾਧ ਕੀ ਸੇਵਾ ਕਰਿ ਨ ਸਕੀਆ, ਨਰਕਿਪਾਤੀ ਹੋਇਆ ਬਿਨਾਂ ਸਾਧ ਕੀ ਸੇਵਾ ਤੇ । ਜਬ ਸਾਧ ਕੀ ਸੇਵਾ ਕਰੈ ਤਬ ਮੁਕਤਿ ਹੋਇ" । ਤਬ ਸੇਖ ਕਹਿਆ ਜਿ, "ਏ ਨਾਨਕ ਜੀ ਸਲਾਮਤਿ ! ਇਕ ਸਾਹਿਬ ਦੀ ਪੈਦਾਇਸਿ ਵਿਚਿ ਪੜੇ ਪੰਡਿਤ ਹੈਨਿ, ਲਿਖੇ ਦੀ ਖਬਰਿ ਅਗਮ ਨਿਗਮ ਦੀ ਕਹਦੇ ਹੈਨਿ, ਪਣੁ ਆਪਿ ਨਾਹੀਂ ਚਲਦੇ ਉਸਿ ਰਾਹਿ, ਪਰੁ ਲੋਕਾਂ ਨੂੰ ਸਮਝਾਂਇਦੇ ਹੈਨਿ । ਅਤੇ ਜੀ, ਇਕ ਪੜੇ[6] ਦਾਨਸਬੰਦਿ[7] ਹੈਨਿ, ਪਣੁ ਆਪਿ ਨਾਹੀਂ ਚਲਦੇ ਦਿਆਨਤ ਉਪਰਿ, ਪਰੁ ਲੋਕਾਂ ਨੂੰ ਸਮਝਾਂਇਦੇ ਹੈਨਿ । ਅਰੁ ਇਕਿ ਪੜੇ ਮੂਲਿ ਨਾਹੀਂ ਅਤੇ ਬਦਰਾਹੀ ਨਾਹੀਂ ਕਰਦੇ, ਆਪਣੇ ਹਕਿ ਵਜਹਿ ਊਪਰਿ ਹੈਨਿ, ਹੋਰੁ ਕਾਈ ਗਲਿ ਨਾਹੀਂ ਜਾਣਦੇ ਜਿ ਕਹੀ ਕੂੰ ਕਿਛੁ ਆਖਿ ਕਰਿ ਸੁਨਾਇਨਿ ਜੋ ਹਕੁ ਕਿਆ ਹੈ ਅਤੇ ਨਾਹਕੁ ਕਿਆ ਹੈ; ਪਣੁ ਬਦਿ ਅਮਲੁ ਨਾਹੀਂ ਕੋਈ ਕਰਦੇ । ਅਤੇ ਇਕਿ ਇਜੇਹੇ ਹੈਂ, ਪੜੇ ਹੈਨਿ ਜੋ ਬਹੁਤੁ ਹਕੀਕਤਿ ਮਾਰਫਤਿ, ਸਰੀਅਤਿ ਦੀਆਂ ਗਲਾਂ ਕਰਦੇ ਹੈਨਿ, ਲੋਕਾਂ ਨੂੰ ਭੀ ਸਮਝਾਂਇਦੇ ਹੈਨਿ, ਪਣੁ ਆਪਿ ਹੱਕਿ ਊਪਰਿ ਨਾਹੀਂ ਚਲਦੇ, ਤਿਨਾਂ ਦਾ ਤਪਾਵਸੁ ਸਾਹਿਬੁ ਕਿਉਂ ਕਰਿ ਕਰੇਸੀ ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ, ਸਰੀਅਤਿ ਮਹਿ ਪਉੜੀ[8] ਕਹੀ:–

> ਪੜਿਆ ਹੋਵੈ ਗੁਨਹਗਾਰੁ ਤਾ ਓਮੀ[9] ਸਾਧੁ ਨ ਮਾਰੀਐ ॥
> ਜਵੇਹਾ[10] ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ[11] ॥
> ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥
> ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥
> ਮੁਹਿ ਚਲੈ ਸੋ ਦਰਗਹ[12] ਮਾਰੀਐ ॥ ੧ ॥[13]

ਤਿਸੁ ਕਾ ਪਰਮਾਰਥੁ :–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਸਾਹਿਬ ਦੀ ਦਰਗਹ ਦਾ ਇਹੀ ਵੀਚਾਰੁ ਤਪਾਵਸੁ-ਨਿਆਉਂ ਹੈ ਜਿ ਪੜਿਆ ਭਾਵੈ ਤੇਹਾ ਹੋਵੈ ਜਿ ਬਜਹਗਾਰੁ[14] ਬੰਦਾ ਹੋਇਗਾ ਸੋ ਦੋਜਕਿ ਮਿਲੇਗਾ; ਅਰੁ ਜਿ ਕੁਝ ਪੜ੍ਹਿਆ ਨਾ ਹੋਇਗਾ ਅਰੁ ਸਾਧੁ ਹੋਇਗਾ ਤਬ ਓਹੁ ਬਿਹਿਸਤਿ ਮਹਿ ਬਾਹੀਐਗਾ[15] । ਕਿਛੁ ਪੜੇ ਦੇ ਬਦਲੈ ਉਮੀ[16] ਸਾਧੁ ਨਾਹੀਂ ਮਾਰੀਦਾ; ਪਰੁ ਜੇਹਾ ਜੇਹਾ ਕੋਈ ਕਮਾਵੈਗਾ ਤੇਹੋ ਹੀ ਜੇਹਾ ਪਾਵੈਗਾ, ਤੇਹੋ ਜੇਹਾ ਤਿਸਕਾ ਨਾਉਂ ਹੋਇਗਾ–ਚੋਰ ਕਾ ਚੋਰੁ ਨਾਉਂ, ਸਾਧ ਕਾ ਸਾਧੁ ਨਾਉਂ । ਜਿਤੁ ਗਲ ਇਸਦਾ ਬੁਰਾ ਹੋਂਦਾ ਹੈ ਸਾ ਗਲਿ ਏਹੁ ਕਾਇਸ[17] ਨੂੰ ਕਰਦਾ ਹੈ ? ਜਿਤੁ ਗਲਾਂ ਏਹੁ ਜਾਂਦੋ[18] ਸਰਮਿੰਦਾ ਹੋਇ ਸੁ ਏਹੁ ਕਿਤਨੂ[19] ਕਰੈ ? ਜਿਤੁ ਇਸੁ ਦਾ ਭਲਾ ਹੋਇ ਸੋ ਕਿਉਂ ਨ ਕਰੈ ? ਜੇ ਕੋਈ ਪੜਿਆ ਹੈ ਸੋ ਭੀ ਦਰਗਾਹ ਜਾਏਗਾ ਅਰੁ ਜਿ ਕੋਈ ਨਾਹੀਂ ਪੜਿਆ ਸੋ ਭੀ, ਦਰਗਾਹ

---

[1]ਭਾਂਡਾ । [2]ਪਾਇਆ । [3]ਭਾਵ–ਮਿੱਟੀ । [4]ਕ੍ਰਿਪਾ ਨਾਲ । [5]ਪਿਛਲੇ ਜਨਮ ਦਾ । [6]ਵਿਦ੍ਵਾਨ, ਆਲਮ । [7]ਅਕਲ ਵਾਲੇ, ਸਿਆਣੇ । [8]ਵਾਰ ਆਸਾ ਮਹਲਾ ੧–੧੨ । [9]ਉਮੀ, ਅਨਪੜ੍ਹ । [10]ਸਹੀ ਪਾਠ–'ਜੇਹਾ' । [11]ਉਹੋ ਜਿਹਾ ਨਾਉਂ ਵਜਦਾ ਹੈ । [12]ਸਹੀ ਪਾਠ–'ਅਗੈ' । [13]ਗੁਰਬਾਣੀ ਦੇ ਅਨੁਸਾਰ ਏਥੇ ਪਉੜੀ ਦਾ ਅੰਕ ੧੨ ਹੈ । [14]ਗੁਨਾਹਗਾਰ, ਅਪਰਾਧੀ । [15]ਸੁਰਗ ਵਿਚ ਪਾਇਆ ਜਾਵੇਗਾ । [16]ਅਨਪੜ੍ਹ । [17]ਕਿਸ ਵਾਸਤੇ । [18]ਜਾਂਦਾ ਹੀ । [19]ਕਿਸ ਵਾਸਤੇ ।

ਉਸ ਕਾ ਹਿਸਾਬੁ ਹੋਇਗਾ । ਜੇ ਕੋਈ ਕਿਸੈ ਨੂੰ ਰਿੰਜਾਣੈਗਾ[1] ਸੋਈ ਦਰਗਹ ਮਹਿ ਮਾਰੀਐਗਾ । ਝੂਠਾ ਹੋਵੈਗਾ ਸੋ ਦੋਜਕਿ ਮਿਲੈਗਾ, ਅਰੁ ਜੇ ਸਚਾ ਹੋਇਗਾ ਸੋ ਬਿਹਿਸਤਿ ਜਾਇਗਾ" । ਤਬ ਗੁਰੂ ਬਾਬੇ ਨਾਨਕ ਜੀ ਪਉੜੀ[2] ਕਹੀ ਜਿ :-

ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਚੰਗਾ ਮੰਦਾ[3] ਆਪਣਾ ਆਪੇ ਹੀ ਕੀਤਾ ਪਾਵਣਾ ॥
ਚੋਜ[4] ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਬੁਰਾਵਣਾ[5] ॥
ਕਰਿ ਅਉਗਣ ਪਛੋਤਾਵਣਾ ॥ ੯[6] ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਜਿਸੁ ਕਪੜੇ ਅਰੁ ਰੂਪ ਕਾ ਏਹੁ ਮਾਣੁ-ਗਰਬੁ ਕਰਦਾ ਹੈ ਸੇ ਏਹੁ ਈਹਾਂ ਹੀ ਦੁਨੀਆਂ ਮਹਿ ਰਹਹਿਗੇ । ਇਸ ਕੇ ਸਾਥਿ ਕਿਆ ਜਾਇਗਾ ? ਚੰਗਾ ਅਰੁ ਮੰਦਾ । ਚੰਗਾ ਕਰੈਗਾ ਚੰਗਾ ਪਾਵੈਗਾ, ਮੰਦਾ ਕਰੈਗਾ ਤਉ ਮੰਦਾ ਪਾਵੈਗਾ । ਏ ਵਸਤੂ ਨੇਕੀ ਬਦੀ ਇਸਕੈ ਸਾਥਿ ਜਾਹਿਗੀਆਂ । ਅਗੈ ਸਾਹਿਬੁ ਨੇਕੀ ਰਾਜੀ ਹੈ, ਬਦੀ ਰਾਜੀ ਨ ਸਿ[7] । ਏਹੁ ਜਿ ਜੀਉ ਬੰਦਾ ਵਿਚਾਰਾ ਹੈ ਹੁਕਮੁ ਕਰਿ ਕਰਿ ਚਉੜਾ ਹੋਂਦਾ ਹੈ ਅਰੁ ਫੁਲਦਾ ਹੈ, ਗਰਬੁ ਕਰਦਾ ਹੈ । ਹੁਣੁ ਤਾਂ ਏਹੁ ਫੁਲਿ ਫੁਲਿ ਚਉੜਾ ਹੋਇਆ; ਪਣੁ ਅਗੈ ਰਾਹੁ ਭੀੜਾ ਹੈ ਜਿਤੁ ਇਸੁ ਜਾਣਾ ਹੈ । ਓਹੁ ਰਾਹੁ ਚਉੜਿਆਂ ਦਾ ਨਾਹੀਂ । ਜਾਂ ਏਹੁ ਨਿਕਿਆਂ ਤੇ ਨਿਕਾ ਹੋਇ ਤਬ ਉਸਿ ਭੀੜੇ ਰਾਹਿ ਜਾਇ । ਹੁਣੁ ਏਹੁ ਰੂਪੁ ਦੇਖਿ ਕਰਿ, ਕਪੜੇ ਪਹਰਿ ਕਰਿ ਗਰਬੁ ਕਰਤਾ ਹੈ । ਜਦਿ ਏਹੁ ਨੰਗਾ ਕਰਿ ਕਰਿ ਮਾਰੀਐਗਾ ਅਰੁ ਨਰਕਿ ਲੈ ਜਾਈਐਗਾ ਤਬ ਏਹੁ ਖਰਾ ਬੁਰਾ ਡਰਾਵਣਾ ਲਗੈਗਾ । ਜੈਸੇ ਅਵਗਣ ਅਬ ਕਰਤਾ ਹੈ, ਕਈ ਅਸੰਖ ਏਕ ਅਵਗਣ ਕੇ ਅਵਗਣ ਹੋਇ ਫਲਹਿਗੇ । ਜਦਿ ਅਉਗਣਾਂ ਕਾ ਇਸੁ ਜੀਅ ਕੰਉ ਫਲੁ ਲਾਗੈਗਾ ਤਬ ਏਹੁ ਪਛੋਤਾਵੈਗਾ । ਅਬ ਏਹੁ ਨਾਹੀਂ ਜਾਣਤਾ, ਜਦਿ ਫਲਿ ਲਾਗਹਿੰਗੇ, ਤਬ ਹੀ ਜਾਣੈਗਾ ਜਬ ਏਹੁ ਹਾਇ ਹਾਇ ਕਰੈਗਾ, ਕਹੈਗਾ ਜਿ ਮੈਂ ਅਉਗਨਿ ਕਿਉਂ ਕਰੇ ਥੇ, ਤਬ ਪਛੋਤਾਵੈਗਾ । ਅਰੁ ਸੇਖ ਜੀ ! ਜਿ ਕੋਈ ਕਿਛੁ ਕਮਾਵਤਾ ਹੈ ਜਿ ਉਸ ਥੀਂ ਬਾਹਰਾ ਕੋਈ ਨਾਹੀਂ । ਸਭਿ ਉਸਿ ਕੀ ਨਜਰਿ ਮਹਿ ਹੈ, ਜੈਸਾ ਕੋਈ ਕਰੈਗਾ ਤੈਸਾ ਪਾਵੈਗਾ" । ਤਬ ਗੁਰੂ ਬਾਬਾ ਨਾਨਕ ਪਰਮੇਸੁਰ ਕੀ ਸਿਫਤਿ ਮਹਿ ਪਉੜੀ[8] ਕਹਤਾ ਹੈ:-

ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥
ਆਪੇ ਦੇ ਵਡਿਆਈਆਂ ਆਪੇ ਹੀ ਕਰਮ ਕਰਾਇਦਾ ॥[9]
ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਨੁ[10] ਘਾਹੁ ਕਰਾਇਦਾ ॥
ਦਰਿ ਮੰਗਨਿ ਤਾ[11] ਭਿਖਿ ਨ ਪਾਇਦਾ ॥ ੯[12] ॥

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਏ ਸੇਖ ਜੀ ! ਜਿਤਨੀ ਪੈਦਾਇਸਿ ਹੈ ਸਭੁ ਉਸ ਕੇ ਮਨਿ ਮਹਿ ਹੈ, ਉਸ ਕੰਉ ਬਿਸਰਤਾ ਕਿਛੁ ਨਾਹੀ । ਜਿਤਨੀ ਪੈਦਾਇਸਿ ਹੈ ਸਭਸ ਕੰਉ ਅਪੁਣੀ ਨਜਰਿ ਹੇਠਿ ਰਖਦਾ ਹੈ,

---

[1]ਦੁੱਖ ਦੇਵੇਗਾ । [2]ਵਾਰ ਆਸਾ ਮਹਲਾ ੧-੧੪ । [3]ਸਹੀ ਪਾਠ-'ਮੰਦਾ ਚੰਗਾ' । [4]ਸਹੀ ਪਾਠ-'ਹੁਕਮ ।' [5]ਸਹੀ ਪਾਠ-'ਖਰਾ ਡਰਾਵਣਾ' । [6]ਗੁਰਬਾਣੀ ਦੇ ਅਨੁਸਾਰ ਏਥੇ ਪਉੜੀ ਦਾ ਅੰਕ ੧੪ ਹੈ । [7]ਨਹੀਂ ਹੈ । [8]ਵਾਰ ਆਸਾ ਮਹਲਾ ੧-੧੬ । [9]ਅਸਲ ਲਿਖਤ ਵਿਚ ਦੂਜੀ ਤੁਕ ਤੀਜੀ ਕਰਕੇ ਲਿਖੀ ਹੈ ਤੇ ਤੀਜੀ ਦੂਜੀ । [10]ਸਹੀ ਪਾਠ ਏਥੇ 'ਸੁਲਤਾਨਾ' ਹੈ, 'ਸੁਲਤਾਨਾ ਨੁ' ਨਹੀਂ । [11]ਗੁਰਬਾਣੀ ਵਿਚ ਏਥੇ 'ਤਾਂ' ਸ਼ਬਦ ਨਹੀਂ ਹੈ । [12]ਗੁਰਬਾਣੀ ਦੇ ਅਨੁਸਾਰ ਏਥੇ ਪਉੜੀ ਦਾ ਅੰਕ ੧੬ ਹੈ ।

ਸੰਭਾਲਿ ਸੰਭਾਲਿ ਚਉਰਾਸੀਹ ਲਖ ਜੀਆਂ ਜੂਨਿ ਕੰਉ। ਤਿਸੁ ਵਿਚਿ ਇਕਿ ਸਾਹਿ ਕੀਤੇ ਹੈਸੁ, ਇਕ ਪਾਤਿਸਾਹ ਕੀਤੇ ਹੈਸੁ ਅਰੁ ਇਕ ਰਾਵ ਰੰਕ, ਇਕ ਗਰੀਬ, ਇਕ ਮਤਿ ਵਡੀ ਹੂ ਵਡੇ ਕੀਤੇ ਹੈਸੁ। ਸੰਸਾਰ ਵਿਚਿਰਜਿ ਸਿਰਜਿ, ਆਪੋ ਆਪਣੀ ਠਵਰ ਸੈਂਸਾਰੁ ਧੰਧੈ ਲਾਇ ਛੋਡਿਆ ਹੈਸੁ। ਆਪੇ ਲੋਕਾਂ ਪਾਸਹੁ ਕਰਮ ਕਰਾਵਤਾ ਹੈ, ਆਪੇ ਵਡਿਆਈਆਂ ਦੇਤਾ ਹੈ, ਅਰੁ ਜਾਂ ਨਜਰਿ ਫੇਰਿ ਰਖਦਾ ਹੈ ਬੰਦੇ ਦੈ ਬਾਬਿ, ਤਾਂ ਪਾਤਿਸਾਹਾਂ ਨੂ ਹਥਿ ਠੀਕਰਾ ਦੇਂਦਾ ਹੈ; ਜਹਾਂ ਜਹਾਂ ਜਾਇ ਖੜਾ ਹੋਇ ਤਹਾਂ ਖੈਰੁ[1] ਭੀ ਨਾਹੀ ਉਸ ਨੂੰ ਪੜਨੇ ਦੇਤਾ। ਐਸਾ ਸਾਹਿਬੁ ਹੈ ਭਾਣੈ ਇਉਂ ਕਾ ਇਉਂ ਕਰਦਾ ਹੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ! ਸਾਹਿਬੁ ਜਿ ਬੰਦੇ ਨੂ ਸਭੁ ਕਿਛੁ ਦੀਆ ਅਰੁ ਬੰਦੇ ਦੇਖਿ ਕਰਿ ਸੁਖੁ ਰਾਜੁ ਕੰਉ ਸਾਹਿਬੁ ਬਿਸਾਰੇ-ਲੂਣੁ ਹਰਾਮੀ ਕਰੀ, ਸੋ ਕਿਉਂ ਕਰਿ ਸੁਖੁ ਪਾਵੈ?" ਤਬ ਫੇਰਿ ਗੁਰੂ ਬਾਬੇ ਨਾਨਕ ਸਰੀਅਤਿ ਮਹਿ ਪਉੜੀ[2] ਕਹੀ ਜਿ:-

> ਤੁਰੇ[3] ਪਲਾਣੇ[4] ਪਉਣੁ ਵੇਗ[5] ਹਰਿ ਰੰਗੀ ਹਰਮ[6] ਸਵਾਰਿਆ॥
> ਕੋਠੇ ਮੰਡਪ[7] ਮਾੜੀਆ[8] ਲਾਇ ਬੈਠੇ ਕਰਿ ਪਾਸਾਰਿਆ॥
> ਚੀਜ[9] ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ[10]॥
> ਕਰਿ ਫੁਰਮਾਇਸਿ[11] ਖਾਇਆ ਵੇਖਿ ਮਹਲਤਿ[12] ਮਰਣੁ ਵਿਸਾਰਿਆ॥
> ਜਰੁ[13] ਆਈ ਤ[14] ਜੋਬਨਿ ਹਾਰਿਆ॥੧੦॥[15]

ਤਿਸੁ ਕਾ ਪਰਮਾਰਥੁ:-

ਤਬ ਗੁਰੁ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ! ਜਿਨਿ ਸਾਹਿਬ ਇਸ ਕੰਉ ਤੁਰੇ-ਘੋੜੇ ਦਿਤੇ, ਸੁਇਨੇ ਸਾਖਤੀ[16] ਐਸੇ ਪਉਣ ਬੇਗੀ ਜਿ ਪਉਣ ਥੀਂ ਉਤਾਵਲੇ[17] ਚਲਨਿ ਐਸੇ ਘੋੜੇ ਦੀਏ ਇਸੁ ਬੰਦੇ ਨੂੰ, ਅਰੁ ਰੰਗ ਰੰਗ ਦੇ ਪਹਿਰਾਵੇ ਦੇ ਦੇ ਹਰਮ ਪਹਿਰਾਇਸੁ ਅਰੁ ਮਹਲਤੀ[18] ਐਸੀਆਂ ਦੀਆਂ, ਜਿ ਕੋਠੇ ਮੰਡਪ ਮਾੜੀਆਂ, ਧਉਲਹਰਿ, ਛਜੇ ਦੂਕੇ, ਕੋਠੜੀਆਂ, ਪੜਵੜੇ[19], ਬੈਠਕਾਂ, ਬਾਗਿ ਮਿਲਖ, ਖੂਹ, ਵਾਈਂ, ਤਲਾਵ, ਚਕਿ, ਗਾਂਵਿ ਹਰਿ ਪਸਾਰੇ ਇਸ ਨੂੰ ਦਿਤੇਅਸੁ। ਏਹੁ ਪਸਾਰੇ ਕਰਿ ਬੈਠਾ, ਜੋ ਕਿਛੁ ਚੀਜੁ ਮਨਿ ਭਾਵੈ ਸੋ ਚੀਜੁ ਪਰਮੇਸੁਰ ਇਸੁ ਬੰਦੇ ਨੂੰ ਦਿਤਾ। ਏਹੁ ਭੋਗਿ ਭੋਗਦਾ ਹੈ ਅਤੇ ਪਰਮੇਸੁਰ ਨੂੰ ਯਾਦਿ ਮੂਲਿ ਨਾਹੀਂ ਕਰਦਾ ਜਿ ਹੰਉ ਪੈਦਾ ਕਿਨਿ ਕੀਤਾ ਹਾਂ। ਏਹ ਰਾਜ ਭੋਗ, ਪਾਟ ਬਿਲਾਸ ਕਿਨਿ ਦਿਤੇ ਹੈਨਿ? ਆਪਿ ਹੀ ਨੂ ਕਰਿ ਜਾਨਦਾ ਹੈ: ਸਭੁ ਕਿਛੁ ਮੇਰਾ ਹੈ; ਹੰਉ ਹੀ ਕਰਦਾ ਹਾਂ, ਮੇਰਾ ਹੀ ਕੀਤਾ ਹੋਂਦਾ ਹੈ। ਇਉਂ ਨਾਹੀਂ ਜਾਣਦਾ ਜੋ ਏਤੁ ਗਲ ਹੰਉ ਹਾਰਦਾ ਹਾਂ। ਤਿਸੀ ਦਾ ਹੈ ਸਭੁ ਕਿਛੁ ਜਿਸੁ ਦੇ ਜੀਅ ਹੈਨਿ, ਬੰਦੇ ਦਾ ਕਿਛੁ ਨਾਹੀਂ। ਜੋ ਕੋਈ ਸਾਹਿਬੁ ਆਖੀਦਾ ਹੈ, ਏਹੁ ਰਾਜੁ ਭੋਗੁ ਉਸਦਾ ਹੈ ਜਿਸ ਨੂੰ ਦੇ ਤਿਸ ਨੂੰ ਮਿਲੈ, ਇਸੁ ਬੰਦੇ ਦਾ ਕਿਛੁ ਨਾਹੀਂ। ਇਵੈਂ ਨਹਕਿ ਬੈਠਿਆਂ ਹੁਕਮੁ ਕੀਤਾ ਸੈਂਸਾਰ ਵਿਚਿ, ਵੇਖਿ ਵੇਖਿ ਰੰਗਿ ਮਹਲਾਂ ਵਲਹੁ ਮਰਨੁ ਵਿਸਾਰਿ ਦੂਰਿ ਕੀਤੋਨੁ। ਜਿਚਰੁ ਜੋਬਨੁ ਸੀ ਤਿਚਰੁ ਰੂਪ ਰੰਗ ਹਵਾਈ ਕਰਦਾ ਸਾਂ, ਜਾਂ ਜਰੁ ਆਈ ਤਾਂ ਜੋਬਨੁ ਗਇਆ, ਝੜਿ ਪਇਆ। ਤਬੇ ਏਹੁ ਸਭਨੀ ਹਿਰਸੀ[20] ਹੂ ਭੁਰਿ ਪੜਿਆ, ਲਗਾ ਹਥਿ ਪੈਰ ਸਿਰ ਦੇਹੀ ਕੰਪਣੈ। ਆਪਿ ਕਿਛੁ ਕਰਿ ਸਕੈ ਨਾਹੀਂ, ਆਖਿਐ ਕੋਈ ਲਗੈ ਨਾਹੀਂ, ਅਮਰੁ ਮਿਟਿ ਗਇਆ, ਜੀਵਦੋ ਮੁਆ, ਜਰੁ ਆਂਵਦੀ ਨਾਲਿ, ਜੋਬਨ ਜਾਂਦੇ ਨਾਲਿ ਏਹੁ ਹਾਲੁ ਹੋਇਆ

---

[1]ਭਾਵ-ਭਿਖਿਆ। [2]ਵਾਰ ਆਸਾ ਮਹਲਾ ੧-੧੭। [3]ਘੋੜੇ। [4]ਪਲਾਣਾਂ (ਕਾਠੀਆਂ) ਨਾਲ ਸਜੇ ਹੋਏ। [5]ਪੌਣ (ਹਵਾ) ਵਰਗੀ ਤੇਜ਼ ਚਾਲ ਵਾਲੇ। [6]ਰਣਵਾਸ, ਰਾਣੀਆਂ ਦੇ ਰਹਿਣ ਦੀ ਥਾਂ। [7]ਸ਼ਾਨਦਾਰ ਹਾਲ। [8]ਮਹਲ। [9]ਚੋਜ, ਆਨੰਦ। [10]ਹਾਰੇ (ਹੁਟੇ) ਹੋਏ। [11]ਹਕੂਮਤ। [12]ਮਹੱਲ ਦਾ ਬਹੁ ਵਚਨ-ਬਹੁਤੇ ਮਕਾਨ। [13]ਜਰਾ ਅਵਸਥਾ, ਬੁਢੇਪਾ। [14]'ਤ' ਸ਼ਬਦ ਏਥੇ ਗੁਰਬਾਣੀ ਦੇ ਅਨੁਸਾਰ ਵਾਧੂ ਹੈ। [15]ਗੁਰਬਾਣੀ ਦੇ ਅਨੁਸਾਰ ਪਉੜੀ ਦਾ ਸਹੀ ਅੰਕ ੧੭ ਹੈ। [16]ਸੁਨਹਿਰੀ ਸਾਜ਼ ਕਾਠੀਆਂ ਵਾਲੇ। [17]ਤੇਜ਼। [18]ਮਹੱਲ ਦਾ ਬਹੁਵਚਨ-ਮਹੱਲਾਤ ਮਕਾਨ ਆਦਿ। [19]ਪਹਿਰੇਦਾਰ ਵਿਹੜੇ। [20]ਮਾਨਸਿਕ ਹਿਰਸਾਂ, ਖਾਹਸ਼ਾਂ, ਕਾਮਨਾਵਾਂ।

ਪਰੁ ਭੀ ਸਮਝੈ ਨਾਹੀਂ ਜੇ ਹੰਉ ਹੁਣਿ ਭੁਰਿ ਪਇਆ ਹਾਂ । ਚਲਨਹੁ, ਭਜਨਹੁ, ਰਸਹੁ, ਨੇੜੀਅਹੁ, ਬਦੀਅਹੁ ਰਹਿਆ । ਜਿਤਨੇ ਮਾਂਹਿ[1], ਘੜੀਆਂ, ਚਸੇ, ਪਲ, ਪਹਰਿ, ਦਿਨਸਿ ਰਹੰਦੇ ਹੈਨਿ, ਇਤਨਿਆਂ ਵਿਚਿ ਹੰਉ ਪਰਮੇਸੁਰੁ ਯਾਦਿ ਕਰੀਂ, ਏਹੁ ਨ ਵਸੈ ਇਸੁ ਜੀਅ ਕਦ ਹੀ, ਭੀ ਇਸੁ ਮਾਇਆ ਦੇ ਧਿਆਨ ਰਾਹਿਆ, ਪਰਵਰਦਗਾਰੁ ਯਾਦਿ ਨ ਆਇਆ । ਐਸਾ ਅੰਧਾ ਮਨੁਖੁ ਏਹੁ ਜੀਉ ਹੈ" । ਤਬ ਸੇਖ ਬਿਰਾਹਮ ਕਹਿਆ ਜਿ, "ਏ ਬਾਬਾ ਨਾਨਕ ਜੀ ! ਸਾਹਿਬ ਦੀ ਮਿਹਰ ਸਭਨਾ ਸਾਂਝੀ ਹੈ ਕਿ ਨਾ, ਇਕਸੁ ਕਿਸੈ ਚੰਗੇਰੀ ਹੀ ਬਾਬਿ ਹੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ:–

### ਪਉੜੀ[2] ॥

ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥
ਜਿਤੁ ਕੀਤਾ ਪਾਈਐ ਆਪਣਾ[3] ਆਪੇ ਹੀ ਲੇਖਾ ਸੰਢੀਐ ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਹੇ[4] ਗਾਰਬਿ ਹੰਢੀਐ[5] ॥
ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥
ਮੂਰਖੈ ਨਾਲਿ ਨ ਲੁਝੀਐ ॥ ੧੧[6] ॥

ਤਿਸੁ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਜਿਤਨੇ ਜੀਵ ਹੈਂ ਸੇ ਸਗਲੇ ਸਾਹਿਬ ਕੇ ਹਹਿ, ਓਹੁ ਕੋਈ ਨਾਹੀ ਜਿ ਸਾਹਿਬ ਦਾ ਨਾਹੀ ਅਤੈ ਸਾਹਿਬੁ ਜਿਸਦਾ ਨਾਹੀ । ਨਾ, ਸਭੁ ਸਾਹਿਬ ਦੇ ਸਾਹਿਬੁ ਸਭਨਾ ਦਾ ਹੈ । ਅਤੈ ਜਿ ਕੋਈ ਗੁਮਾਂਨੁ ਕਰਿ ਚਲੈ ਜਿ : ਹਉਂ ਭਲਾ ਹਾਂ ਹੋਰੁ ਕਿਛੁ ਨਾਹੀ, ਸੋ ਝੂਠਾ ਹੈ । ਕਿਉਂ ? ਜਾਂ ਮਰਨਾ, ਏਹੁ ਜਗੁ ਛੋਡਣਾ ਤਾਂ ਗਰਬੁ ਕਿਸੁ ਗਲੈ ਦਾ ? ਜਾਂ ਏਹੁ ਕਾਲੈ ਦੈ ਵਸਿ ਆਵੈਗਾ ਤਾਂ ਇਸੁ ਦਾ ਗੁਮਾਨੁ ਕੂੜਾ ਹੈ । ਗੁਮਾਨੁ ਤਾਂ ਜੇ ਨ ਮਰਈ; ਮਰਨਾ ਤਾਂ ਕਿ ਗੁਮਾਨੁ ? ਚੰਗਾ ਕਰੈਗਾ, ਚੰਗਾ ਹੋਇਗਾ ਅਰੁ ਮੰਦਾ ਕਰੈਗਾ ਮੰਦਾ ਹੋਇਗਾ । ਚੰਗੇ ਭੀ ਮਰਿ ਜਬਾਬੁ ਦੇਣਾ ਹੈ ਅਰੁ ਮੰਦੇ ਭੀ ਮਰਿ ਜਵਾਬੁ ਦੇਣਾ ਹੈ ਸਾਹਿਬ ਨੂੰ । ਸਭਨਾਂ ਦਾ ਬੇਲੀ ਸਾਹਿਬੁ, ਭਲੇ ਕਾ ਭਲਾ ਬੁਰੇ ਕਾ ਬੁਰਾ । ਸਾਹਿਬ ਦਾ ਏਹੋ ਤਪਾਵਸੁ ਪਇਆ ਨਿਬੜਿਤਾ ਹੈ । ਏਹੁ ਬੰਦਾ ਜਿ ਕਹੈ ਜਿ, ਹਉਂ ਭਲਾ ਹਾਂ, ਸੋ ਏਹੁ ਗੁਮਾਨੁ ਇਸੁ ਦਾ ਕਿਛੁ ਨਾਹੀ । ਆਪਣੇ ਆਪਿ ਨੂੰ ਹੀ ਕਹਣਾ ਜਿ ਹੰਵੈ ਮੰਦਾ ਹਾਂ ਭਾਈ, ਏਹੁ ਸਾਹਿਬ ਨੂੰ ਖੁਸਿ ਆਵੈ । ਜਾਂ ਏਹੁ ਹੋਰਸ ਨੂ ਬੁਰਾ ਕਰਿ ਜਾਨੈ ਅਰੁ ਆਪ ਨੂੰ ਭਲਾ ਕਰਿ ਜਾਨੈ ਤਾਂ ਕਿਛੁ ਨਾ, ਜਾਂ ਏਹੁ ਆਪ ਹੀ ਨੂੰ ਬੁਰਾ ਕਰਿ ਜਾਣੈ, ਹੋਰਸੁ ਸਭਸ ਨੂੰ ਆਪਿ ਬੀਂ ਭਲਾ ਕਰਿ ਜਾਣੈ; ਏਹੋ ਅਖਰੁ ਪੜੈ ਜਿ ਹਮ ਬੀਂ ਸਭੁ ਕੋ ਭਲਾ ਹੈ, ਤਾਂ ਏਹੁ ਪਰਮੇਸੁਰ ਨੂੰ ਖੁਸਿ ਆਵੈ । ਅਹੰਕਾਰੁ ਜਿ ਹੈ ਸੋ ਮੂਰਖੁ ਹੈ । ਇਸੁ ਮੂਰਖ ਅਹੰਕਾਰ ਸਾਥਿ ਨਾਹੀਂ ਪਇਆ ਪਿਟਣਾ, ਅਹੰਕਾਰੁ ਕਿਆ ਜਿ ਹੰਉ ਹੀ ਭਲਾ ਹਾਂ ਨਾ ਕਹੈ ਆਪ ਹੀ ਨੂੰ ਕਰਿ ਜਾਨਣਾ ਜਿਤੁ ਪਰਮੇਸੁਰ ਸਾਥਿ ਰਹੈ" । ਬੋਲਹੁ ਭਾਈ ਜੀ ਵਾਹੁਗੁਰੂ ਸਚਾ । ਤਬ ਸੇਖ ਬਿਰਾਹਮ ਕਹਿਆ ਜਿ, "ਬਾਬਾ ਸਲਾਮਤਿ ! ਇਕੁ ਅਰਜੁ ਹੈ : ਏਹੁ ਬੰਦਾ ਕਲਾ ਕਿਸ ਕੀ ਸਾਥਿ ਚਲਤਾ ਹੈ ?" ਤਬ ਗੁਰੂ ਬਾਬੇ ਨਾਨਕ ਜੀ ਸਿਫਤੀ ਮਹਿ ਪਉੜੀ[7] ਕਹੀ :–

ਆਪੇ ਹੀ ਕਾਰਣੁ ਕੀਆ[8] ਕਲ ਆਪੇ ਹੀ ਤੁਧਿ ਧਾਰੀਆ[9] ॥
ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਆ[10] ॥
ਜੋ ਆਇਆ ਸੋ ਚਲਸੀ ਸਭੁ ਕੋ ਆਪਣ ਵਾਰੀਆ[11] ॥
ਜਿਸ ਕੇ ਜੀਅ ਪਰਾਣ ਹੈ[12] ਕਿਉ ਸਾਹਿਬੁ ਮਨਹੁ ਵਿਸਾਰੀਐ ॥

---

[1]ਮਹੀਨੇ । [2]ਵਾਰ ਆਸਾ ਮਹਲਾ ੧–੧੯ । [3]ਸਹੀ ਪਾਠ–'ਕੀਤਾ ਆਪੋ ਆਪਣਾ' । [4]ਸਹੀ ਪਾਠ–'ਕਾਇਤੁ । [5]ਤਾਂ ਕਾਹਨੂੰ ਅਹੰਕਾਰ ਵਿਚ ਖੁਆਰ ਹੋਈਏ । [6]ਗੁਰਬਾਣੀ ਦੇ ਅਨੁਸਾਰ ਏਥੇ ਪਉੜੀ ਦਾ ਸਹੀ ਅੰਕ ੧੯ ਹੈ । [7]ਵਾਰ ਆਸਾ ਮਹਲਾ ੧–੨੦ । [8]ਸਹੀ ਪਾਠ–'ਕਰਣਾ ਕੀਓ ।' [9]ਸਹੀ ਪਾਠ–'ਕਲ ਆਪੇ ਹੀ ਤੈ ਧਾਰੀਐ ।' [10]ਸਹੀ ਪਾਠ–'ਸਾਰੀਐ' । [11]ਸਹੀ ਪਾਠ–'ਸਭੁ ਕੋਈ ਆਈ ਵਾਰੀਐ ।' [12]ਸਹੀ ਪਾਠ–'ਹਹਿ' ।

ਆਪਣਿ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੧੨॥[1]

ਤਿਸ ਕਾ ਪਰਮਾਰਥੁ:–

ਤਬ ਗੁਰੂ ਬਾਬੇ ਨਾਨਕ ਜ ਕਹਿਆ ਜਿ, "ਸੇਖ ਜੀ ! ਕਲਾ ਸਭੁ ਸਾਹਿਬ ਕੀ ਹੈ, ਸਭੁ ਕੋਈ ਉਸ ਹੀ ਕਲਾ ਚਲਦਾ ਹੈ। ਓਸ ਹੀ ਸਾਹਿਬ ਕਾ ਕਾਰਣੁ ਹੈ ਸਭੁ। ਪਣੁ ਸਾਹਿਬੁ ਕੀ ਖੇਡ ਐਸੀ ਹੈ ਜੈਸੀ ਸਾਰੀ ਪਾਸੇ[2] ਕੀ ਖੇਡ। ਸਾਰੀ[3] ਢੰਦਾ ਹੈ ਪਾਸਾ ਉਸ ਕਾ ਕਾਰਣੁ ਹੈ। ਸਾਰੀ ਤਿਤਨਿਆਂ ਘਰਿ ਚਲਦੀ ਹੈ ਜਿਤਨੇ ਪਾਸਾ ਚਲਾਇੰਦਾ ਹੈ। ਆਪੇ ਆਪਿ ਚਲਾਇੰਦਾ ਹੈ, ਆਪੇ ਆਪਿ ਸਾਰੀ ਨੂੰ ਮਾਰਦਾ ਹੈ। ਆਪੇ ਕਚੀ ਕਰਿ ਕੈ ਰਖਦਾ ਹੈ। ਆਪੇ ਪਕੀ ਕਰਿ ਕਰਿ ਲੈ ਜਾਇ ਪੁਗਾਇੰਦਾ ਹੈ। ਸਾਰੀ ਪਾਸੇ ਦੀ ਚਲਾਈ ਚਲਦੀ ਹੈ; ਪਣੁ ਇਕਿ ਇਕਿ ਜਿ ਵਿਘੁ[4] ਜਾਣਦੇ ਹੈਨਿ ਸੇ ਛਕਿ ਪੰਜੈ[5] ਸਾਰੀ ਨਾਹੀਂ ਧਰਦੇ, ਕਿਉਂ ਜਿ ਪਾਸੇ ਦਾ ਵਿਘੁ ਜਾਣਦੇ ਹੈਨਿ। ਜਿ ਛਕਿ ਪੰਜੈ ਅਲਬਤਾ[6] ਮਾਰੀਦੀ ਹੈ। ਤਿਉਂ ਹੋਂਦਾ ਓਹੋ ਹੈ ਜਿਉਂ ਜਿਉਂ ਉਸ ਦਾ ਕਾਰਣੁ ਹੈ। ਪਣੁ ਛਕਿ ਸਾਰੀ ਨਾਹੀਂ ਧਰਨੀ। ਛਕੁ ਕਿਆ : ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰੁ, ਨਿੰਦਾ, ਖੁਦੀ, ਨਿਰਦਿਆ ਦੈ ਘਰਿ ਜਿ ਮਨੁ ਰਖੀਦਾ ਹੈ ਜੁ ਇਤੁ ਘਰਿ ਅਲਿਬਤਾ ਮਰਤਾ ਹੈ। ਓਸਿ ਪਾਸੇ ਦੀ ਸਾਰੀ ਵਾਂਗਿ। ਵਿਘਿ ਸਾਰੀ ਧਰਨੀ। ਵਿਘੁ ਕਿਆ ਨਾਮੁ: ਦਾਨੁ, ਇਸਨਾਨੁ, ਸੀਲੁ ਸੰਜਮੁ, ਦਇਆ, ਧਰਮੁ, ਸਤਿ ਬੋਲਣੁ, ਸਿਵ[7] ਵਿਚ ਰਹਣਾ। ਇਨੀ ਘਰੀ ਵਸਿ[8] ਜੀਉ ਮਰਦਾ ਨਾਹੀਂ। ਪਾਸੇ ਦੀ ਸਾਰੀ ਵਾਂਗਿ ਏਹੁ ਘਰੁ ਤ੍ਰਿਕਿ ਚਉਕਿਦਾ[9] ਹੈ, ਜੇ ਪਾਇ ਤਾਂ ਪਾਇ; ਸਾਹਿਬੁ ਏਹੋ ਤਮਾਸਾ ਦੇਖਦਾ ਹੈ। ਏਹਿ ਜੀਅ ਸਾਰੀਆਂ ਭਿੜਾਇੰਦਾ ਹੈ। ਕਿਸੈ ਨੂੰ ਕਚੀ ਸਾਰੀ ਕਰਿ ਦੇਖਦਾ ਹੈ, ਕਿਸੈ ਨੂੰ ਪਕੀ ਸਾਰੀ ਕਰਿ ਦੇਖਦਾ ਹੈ। ਜਿ ਇਸੁ ਜਹਾਨ ਵਿਚਿ ਆਇਆ ਹੈ ਸੋ ਆਪਣੀ ਵਾਰੀ ਚਲਿ ਮੁਕੈਗਾ; ਪਣੁ ਜਿਨਿ ਪਰਮੇਸੁਰ ਏਹੁ ਜੀਉ ਪੈਦਾ ਕੀਆ ਹੈ ਉਸਿ ਦਾ ਨਾਮੁ ਮਨਹੁ ਨ ਵਿਸਾਰੀਐ ਤਾਂ ਇਤੈ ਗਲੈ ਇਸੁ ਦਾ ਕਾਰਜੁ ਸਵਰਦਾ ਹੈ। ਸੋ ਏਹੁ ਗਲਿ ਇਸੈ ਦੈ ਹਥਿ ਹੈ। ਜੋ ਕਿਛੁ ਆਪਣੈ ਹਥਿ ਕਰੈਗਾ ਸੋਈ ਸਹੀ। ਇਸੈ ਦੇ ਕਾਰਜ ਆਵੈਗਾ। ਜਾਂ ਇਸੁ ਆਪਣਿਆਂ ਹਥਾਂ ਦਾ ਬੀਜਿਆ ਕੰਮਿ ਆਵੈਗਾ। ਤਾਂ ਏਹੁ ਜੀਉ ਆਪਣੀ ਹਥੀਂ ਆਪਣਾ ਕਾਰਜੁ ਕਿਉਂ ਨਾਹੀਂ ਸਵਾਰਦਾ। ਆਪਣੇ ਕਾਰਜ ਨੂੰ ਆਪੇ ਲੋਚ, ਤਬ ਇਸਦਾ ਕੀਤਾ ਇਸੈ ਦੈ ਕੰਮਿ ਹੈ"। ਤਬ ਸੇਖ ਬਿਰਾਹਮ ਕਹਿਆ ਜਿ, "ਬਾਬਾ ਜੀ ਸਲਾਮਤਿ ! ਤੈਂ ਜਿ ਵਸਤੁ ਲੋੜੀਦੀ ਆਹੀ ਸੋ ਪਾਈ, ਹੁਣਿ ਕਿ ਕਰਦਾ ਹੈ ਜਿ ਤੁਸੀਂ ਢੂਢਦੇ ਵਤਦੇ[10] ਹਉ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਹਾਂ, ਸੇਖ ਜੀ ! ਹੁਣ ਅਸਾਨੂੰ ਏਹੁ ਤੁਸਾਡੇ ਦੀਦਾਰ ਦੀ ਚਾਹਿ ਆਹੀ, ਹੋਰੁ ਜਿ ਵਸਤੁ ਸੀ ਸੋ ਗੁਰੂ ਕੈ ਪ੍ਰਸਾਦਿ ਪਾਈ ਹੈ"। ਤਬ ਸੇਖ ਬੇਨਤੀ ਕੀਤੀ ਜਿ, "ਭੋਰਾ ਤੁਰਬਤਿ[11] ਸੇਖ ਫਰੀਦ ਬਾਬੇ ਦੀ ਭੀ ਦਿਸੈ, ਓ ਜਾਹਗਾ ਭੀ ਨਿਹਾਲੁ ਥੀਵੈ"। ਤਾਂ ਬਾਬੇ ਨਾਨਕ ਕਹਿਆ ਜਿ, "ਸੇਖ ਜੀ ! ਪਹਿਲਾਂ ਹੀ ਜਾਰਤਿ[12] ਕੀਤੀ ਆਹੀ। ਜਾਰਤਿ ਕਰਕੈ ਤੈਥੈ ਆਏ ਜਾਂ ਤੁਸਾਂ ਸੁਬਾਹ[13] ਨਾਲਿ ਉਜੂ[14] ਨਿਵਾਜਿ ਕੀਤੀ ਆਹੀ, ਉਦੂ ਪਹਰੁ ਰਾਤਿ ਅਗੈ ਜਾਰਤਿ ਜੁਬੇ[15] ਦੀ ਰੋਟੀ ਦੀ, ਤੁਰਬਤਿ ਦੀ ਕਰਿ ਕੈ ਇਥੈ ਆਏ ਆਹੇ। ਅਹਿ ਨੀਸਾਨੀ ਭੀ ਦਿਤੀਅਸੁ"। ਤਬ ਸੇਖੁ ਹੈਰਾਨੁ ਹੋਇਆ, ਸੇਖ ਦੇ ਦਿਲੈ ਦੀਆਂ ਗਲਾਂ ਆਖੀਓਸੁ, ਸੇਖ ਬਿਰਾਹਮ ਕੀ ਨਿਸਾ ਥੀ[16]। ਬੋਲਹੁ ਭਾਈ ਜੀ ਵਾਹਗੁਰੂ।

## ਸਲੋਕੁ[17] ॥

ਜਾਂ ਮੂ ਦੇਖਾਂ ਨਜਰਿ ਕਰਿ ਤਾਂ ਦੁਨੀਆਂ ਸਵਾਈ ਕਚੁ ॥

---

[1]ਗੁਰਬਾਣੀ ਦੇ ਅਨੁਸਾਰ ਏਥੇ ਪਉੜੀ ਦਾ ਸਹੀ ਅੰਕ ੨੦ ਹੈ। [2]ਨਰਦਾਂ ਤੇ ਪਾਸੇ ਦੀ। [3]ਨਰਦ। [4]ਦਾਉ। [5]ਇਸ ਦਾ ਸਾਰ ਭਾਵ ਅਜੇ ਦਿਤਾ ਹੈ। [6]ਬੇਸ਼ਕ। [7]ਕਲਿਆਣ। [8]ਵਸ ਕੇ। [9]ਤੀਏ-ਚੌਕੇ ਦਾ। [10]ਫਿਰਦੇ। [11]ਕਬਰ, ਮਜ਼ਾਰ। [12]ਯਾਤ੍ਰਾ। [13]ਸਵੇਰੇ। [14]ਨਿਮਾਜ਼ ਪੜ੍ਹਨ ਤੋਂ ਪਹਿਲਾਂ ਇਸਲਾਮੀ ਤਰੀਕੇ ਨਾਲ ਹਥ-ਮੂੰਹ ਧੋਣਾ। [15]ਮਿਤਰਤਾ ਨਾਲ ਦਿਤੀ ਗਈ ਰੋਟੀ, ਇਥੇ ਕਿਸੇ ਥਾਂ ਦਾ ਨਾਂ ਜਾਪਦਾ ਹੈ। [16]ਹੋਈ। [17]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਹਭੇ ਗਲਾਂ ਕੂੜੀਆਂ ਇਕੁ ਬਾਬਾ ਨਾਨਕੁ ਸਚੁ ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ, ਸਤਿਗੁਰੂ ਪ੍ਰਸਾਦਿ ॥ ੧੪੯ ॥

# (ੲ) ਗੁਰੂ ਜੀ ਪਾਕਪਟਨ ਵਿਚ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਸੇਖ ਇਬਰਾਹੀਮ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਪਟਣ[1] ਸੇਖ ਫਰੀਦ ਦੈ ਸੇਖ ਬਿਰਾਹਮ ਸਾਥਿ ਗੋਸਟਿ ਕਰੀ। ਜਬ ਸੇਖ ਬਿਰਾਹਮ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਜਾਂ ਹਭਨਾਂ[2] ਦਾ ਕੰਤੁ[3] ਹੈ, ਪਰੁ ਜੀ ਓਹੁ ਜਿ ਰਾਵਿਆ[4] ਸਿ ਕਿਨ੍ਹਾਂ ਰਾਵਿਆ? ਜਿਨੀ ਰਾਵਿਆ ਕੰਤੁ ਸੇ[5] ਤੂੰ ਅਸਾਂ ਕੂੰ ਡਸਿ[6] ਜੀ, ਜਿਨੀ ਰਾਵਿਆ ਓਹੁ ਜਿ ਕੰਤੁ ਹੈ ਸੁ ਖਰਾ[7] ਰੀਸਾਲੂ[8] ਹੈ, ਵਸਿ ਤਾਂ ਕਹੀ ਕੂੰ ਨਾਹੀ ਥੀਂਦਾ[9] ਇਵੇਹਾ[10] ਸਾਹਿਬੁ ਹੈ, ਦਿਖਾ ਜੀ ਕਿਉ ਕਰਿ ਰਾਵੀਐ ਅਤੈ ਜਿਨੀ ਰਾਵਿਆ ਹੈ ਸੇ ਭੀ ਅਸਾਂ ਕੂੰ ਸੁਣਾਇ"। ਤਬ ਗੁਰੂ ਬਾਬੇ ਨਾਨਕ ਜੀ ਵਡਹੰਸ ਰਾਗ ਮਹਿ ਬਾਣੀ ਬੋਲੀ ਜਿ:-

ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥ ੧ ॥
ਮੇਰਾ ਕੰਤੁ ਰੀਸਾਲੂ ਸਹੁ ਖਰਾ ਪਿਆਰਾ ਕੀ ਧਨ ਅਵਰਾ ਰਾਵੈ[11] ॥ ੧ ॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਏ ਸੇਖ ਜੀ! ਓਹੁ ਜਿ ਰਾਵਿਆ ਸੁ ਗੁਣਵੰਤੀ ਰਾਵਿਆ, ਅਤੈ ਜੀ, ਜਿ ਨਿਰਗੁਣੀਆਂ ਸਨ ਸਿ ਪਈਆਂ ਬਿਲਲਾਵਨਿ[12], ਤਿਨਾਂ ਦੇ ਨੇੜੇ ਸਾਹਿਬੁ ਆਂਵਦਾ ਨਾਹੀ। ਸੇਖ ਜੀ! ਖਰਾ ਰੀਸਾਲੂ[13] ਸਾਹਿਬੁ ਹੈ। ਅਤੈ ਰਾਵੈ ਭੀ ਜੇ ਓਇ ਅਉਗਣ ਛੋਡਨਿ ਅਤੈ ਭੀ ਗੁਣ ਕਮਾਵਨਿ, ਨ ਸਾਹਿਬੁ ਕਿਛੁ ਗੁਸਾ ਰਖਦਾ ਹੈ, ਭੀ ਮਿਹਰਵਾਨੁ ਥੀਵੈ ਜਿਸ ਕੂੰ ਗੁਣ ਥੀਂਵਨਿ। ਸੇਖ ਜੀ! ਏਹੁ ਬਾਤ ਈਵ ਹੈ ਜੇ ਕਿਛੁ ਸਾਹਿਬੁ ਦੇਵੈ ਸੋਈ ਪਾਵੈ"। ਤਾਂ ਸੇਖ ਬਿਰਾਹਮ ਕਹਿਆ ਜਿ, "ਗੁਰੂ ਬਾਬਾ ਨਾਨਕ ਜੀ! ਡਿਖਾ, ਗੁਣ ਜਿ ਹੈਨਿ ਇਸਤ੍ਰੀ ਕੂੰ ਜਹਾਨ ਵਿਚਿ, ਜਿ ਇਸਤ੍ਰੀ ਥੀਂਦੀ ਹੈ ਸੁ ਏਸੁ ਜਹਾਨ ਦੇ ਖਸਮ-ਬੰਦੇ-ਆਦਮੀ ਕੂੰ ਆਪਣੇ ਸਾਥ ਰੀਝਾਇਦੀ ਹੈ, ਸੁ ਕਿਛੁ ਕਾਮਣ ਧੁਰਹੁ ਕਮਾਂਵਦੀ ਹੈ ਤਿਤੁ ਕਰਿ ਸਾਹਿਬ ਆਪਣੇ ਕੂੰ ਖੁਸੀ ਆਂਵਦੀ ਹੈ। ਦਿਖਾ ਜੀ, ਓਹੁ ਸਾਹਿਬੁ ਜਿ ਇਸੁ ਉਪਰਿ ਖੁਸੀ ਹੋਵੈ, ਰੀਝੈ ਸਿ ਕਿਨੀ ਕਾਮਣੀ[14]; ਕਿਤੁ ਤਰਹ[15] ਰੀਝੈ? ਉਸਿ ਸਾਹਿਬ ਕਾ ਮਨੁ ਕਿਤੁ ਮੁਲਿ ਹਥਿ ਆਵੈ?" ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:-

ਕਰਣੀ ਕਾਮਣ[16] ਜੇ ਥੀਐ ਜੇ ਮਨੁ ਧਾਗਾ ਹੋਇ ॥
ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥ ੨ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਸੁਣਿਹੋ ਸੇਖ ਜੀ! ਓਹੁ ਜਿ ਖਸਮੁ ਸਾਹਿਬੁ ਹੈ ਸੁ ਹਭਸ[17]

---

[1]ਪਾਕਪਟਨ। [2]ਸਭਨਾਂ। [3]ਸੁਆਮੀ, ਮਾਲਿਕ। [4]ਰਮਿਆ (ਭੋਗਿਆ) ਭਾਵ–ਸਿਮਰਿਆ। [5]ਸੋ, ਉਹ। [6]ਦੱਸ। [7]ਬਹੁਤਾ। [8]ਸੁੰਦਰ। [9]ਭਾਵ–ਹੋਂਦਾ। [10]ਅਜਿਹਾ। [11]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਇਸ ਤੁਕ ਵਿਚ 'ਸਹੁ ਖਰਾ ਪਿਆਰਾ' ਸ਼ਬਦ ਨਹੀਂ ਹਨ ਤੇ ਸਿਰਫ ਇਹੋ ਪਾਠ ਹੈ–'ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ'। [12]ਰੋਣ। [13]ਸੁੰਦਰ, ਸੋਹਣਾ। [14]ਕਾਮਣ (ਟੂਣੇ) ਨਾਲ। [15]ਕਿਸ ਤਰ੍ਹਾਂ। [16]ਟੂਣਾ। [17]ਸਾਰਿਆਂ ਦਾ।

ਕਹੀਦਾ ਹੈ ਸੁ ਇਨੀ ਕਾਮਣੀ ਖੁਸੀ ਥੀਂਦਾ ਹੈ, ਜਿ ਕਰਣੀ ਕਮਾਵੈ ਤਾਂ ਕਰਣੀ ਦੀ ਕਾਮਣੀ ਖੁਸੀ ਥੀਂਦਾ ਹੈ, ਸੁ ਧਾਗਾ ਮਨੁ ਹੀ ਕਰੈ, ਮਨ ਦੇ ਧਾਗੇ ਸਿਉਂ ਮਾਣਕ ਕੰਉ ਪਰੋਵੈ। ਸੁ ਮਾਣਕੁ ਨਾਮ ਸਾਹਿਬ ਕਾ ਹੈ, ਤਿਸਿ ਸਾਹਿਬ ਦੇ ਨਾਮ ਕੂ ਮਨ ਕੇ ਤਾਗੇ ਨਾਲਿ ਪਰੋਵੈ, ਤਬ ਏਸ ਊਪਰਿ ਓਹੁ ਸਾਹਿਬੁ ਮਿਹਰਵਾਨੁ ਥੀਵੈ।। ਸੇਖ ਜੀ! ਓਹੁ ਜਿ ਮਾਣਕੁ ਹੈ ਸੁ ਮੁਲਿ ਨਾਹੀ ਪਾਈਦਾ, ਮਨਿ ਦਿਤੇ ਓਹੁ ਮਾਣਕੁ ਪਾਈਦਾ ਹੈ। ਜੇ ਕੋਈ ਮਨੁ ਦੇਵੈ ਸੁ ਉਸਿ ਮਾਣਕ ਕੂੰ ਘਿਨੇ[1]। ਸੇਖ ਜੀ! ਜਾਂ ਚਿਤਿ ਕਰਿ ਕਰਿ ਹਿਤੁ ਪ੍ਰੀਤਿ ਲਾਏ ਸਾਹਿਬ ਸਾਥਿ ਤਾਂ ਚਿਤ ਦੇ ਹਿਤ ਕਰਿ ਕਰਿ ਮਨ ਕੇ ਧਾਗੇ ਸਿਉਂ ਮਾਣਕੁ ਪਰੋਇਆ ਜਾਇ, ਨਾਹੀ ਂਤਾਂ ਨਾ ਪਰੋਇਆ ਜਾਈ, ਪ੍ਰੀਤਿ ਬਿਨਾ ਨਾਹੀ ਪਰੋਇਆ ਜਾਂਦਾ। ਸੇਖ ਜੀ! ਏਵ ਕਰਿ ਕਰਿ ਸਾਹਿਬੁ ਬੁਰੀ ਨਾਹੀ ਰੀਝਦਾ, ਭਲੀ ਗਲੀ ਰੀਝਦਾ ਹੈ"। ਤਬ ਸੇਖ ਬਿਰਾਹਮ ਕਹਿਆ ਜਿ, "ਏ ਬਾਬਾ ਨਾਨਕ ਜੀ! ਪ੍ਰੀਤਿ ਭੀ ਤਾਂ ਲਾਇ ਥਕੇ; ਗੁਣ ਭੀ ਜੇਹੇ ਕਿ ਹੈਨਿ ਸੇ ਕਰਿ ਥਕੇ, ਉਸਿ ਸਾਹਿਬ ਕਾ ਅਸਾਂ ਕੂ ਕਿਛੁ ਹਥਿ ਨ ਆਇਆ,ਕਦੇ ਅਸਾਡੇ ਬਾਬਿ ਮਿਹਰਵਾਨੁ ਨ ਥੀਆ। ਅਸਾਂ ਆਪਣੇ ਜੇਹੇ ਜਤਨ ਬਹੁਤੇਰੇ ਕੀਏ;ਬਹਿਤੇਰੀਆਂ ਢਹਾਂ ਲਈਆਂ, ਪਰੁ ਸਾਹਿਬੁ ਅਸਾਂ ਕੂੰ ਕਦੇ ਆਇ ਨ ਡਿਠਾ, ਜਿ ਏਹੁ ਕੇਹੜੀ ਹੈ, ਸਿਕਦਿਆਂ ਹੀ ਉਮਰਿ ਗਈ, ਨਾਨਕ ਜੀ! ਏਹੁ ਕਿਆ ਥੀਆ?" ਤਾਂ ਫਿਰਿ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

> ਰਾਹੁ ਦਸਾਈ[2] ਨ ਜੁਲਾਂ[3] ਆਖਾ ਅੰਮੜੀਆਸੁ[4] ॥
> ਤੈ ਸਹ ਨਾਲਿ ਅਕੂਅਣਾ[5] ਕਿਉ ਥੀਵੈ[6] ਘਰ ਵਾਸੁ[7] ॥ ੩ ॥

ਤਿਸੁ ਕਾ ਪਰਮਾਰਥੁ—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ! ਰਾਹਿ ਦਸਾਇਆਂ ਅਪੜੀਦਾ ਨਾਹੀ, ਜੇ ਕੋਈ ਨਿਤਿ ਕਿਸੀ ਜਾਹਗਾ ਦਾ ਰਾਹੁ ਦਸਾਏ ਜਿ ਕਿਤਨੇ ਕੋਹ ਅਮੁਕਾ ਨਗਰੁ ਹੈ ਅਤੈ ਕੇਹੜੇ ਰਾਹਿ ਜਾਈਦਾ ਹੈ, ਕਿਸੁ ਗਾਂਉ ਵਿਚੁ ਦੇ ਰਾਹੁ ਹੈ, ਦੇਖਾ ਸੇਖ ਜੀ! ਨਿਤ ਰਾਹੁ ਦਸਾਇਐ ਅਤੈ ਰਾਹਿ ਜੁਲੇ[8] ਨਾਹੀ, ਦਿਖਾ ਜੀ, ਓਹੁ ਅਪੜੈ ਕੇ ਨ ਅਪੜੈ?" ਤਬ ਫੇਰਿ ਸੇਖ ਕਹਿਆ ਜਿ, "ਜੁਲੇ ਬਾਝੋ ਕਿਥਹੁ ਉਸਿ ਜਾਹਗਾ ਅੰਬੜੈ[9], ਜਾਂ ਜੁਲੇ ਤਾਂ ਹੀ ਅੰਮੜੈ"। "ਤਉ ਸਾਹਿਬ ਦੀ ਮੁਹਬਤਿ ਸੇਖ ਜੀ!ਜਿ ਕੋਈ ਮਨਿ ਰਖੈ ਕਹੈ ਜਿ ਮੈਂਸਾਹਿਬ ਦਾ ਬੰਦਾ ਹਾਂ ਅਤੈ ਬੰਦਗੀ ਦੇ ਕਰਮ ਨ ਕਰੈ ਤਾਂ ਕਿਥਹੁ ਸਾਹਿਬ ਕੂੰ ਪਹੁਚੈ। ਅਤੈ ਸੇਖ ਜੀ ਜੈਂਦੀ ਅਵਰਤਿ[10] ਥੀਵੈ ਅਤੈ ਤਿਸੁ ਸਾਥਿ ਅਕੂਵਣਾ[11] ਥੀਵੈ[12]ਤਾਂ ਉਸਿ ਅਵਰਤ ਅਤੈ ਮਰਦ ਦਾ ਘਰਿ ਵਾਸੁ ਨਾਹੀਂ ਹੋਂਦਾ"। ਕਹੈ,"ਜੀ, ਜੈਦੀ ਅਵਰਤਿ ਥੀਵੈ ਅਤੈ ਤਿਸੁ ਨਾਲਿ ਨ ਬੋਲੈ ਤਾਂ ਕਿਉਂ ਕਰਿ ਖਸਮੁ ਉਸ ਕੂੰ ਘਰਿ ਰਖੇ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ! ਸੋਈ ਲੇਖਾ ਬੰਦੇ ਅਤੈ ਸਾਹਿਬ ਦਾ ਹੈ, ਜਾਂ ਸਾਹਿਬ ਦਾ ਕੀਤਾ ਦੁਖੁ ਸੁਖੁ ਵ ਖਸਮਾਨਾ[13] ਏਸੁ ਕੰਉ ਭਾਵੈ ਨਾਹੀਂ ਤਾਂ ਏਸੁ ਉਪਰਿ ਕਿਉਂ ਕਰਿ ਸਾਹਿਬੁ ਮਿਹਰਵਾਨੁ ਥੀਵੈ? ਸੇਖ ਜੀ! ਏਹੁ ਗਲਿ ਈਵ ਹੈ ਸਾਹਿਬ ਦੇ ਰਾਹਿ ਦੀ"। ਤਾਂ ਫੇਰਿ ਸੇਖ ਕਹਿਆ ਜਿ, "ਏ ਨਾਨਕ ਜੀ! ਏਹੁ ਗਲਿ ਏਵੈਂ ਹੈ, ਜਿਉਂ ਤੁਸਾਂ ਫੁਰਮਾਈ ਹੈ ਸਾਹਿਬ ਦੀ ਏਵੈ ਗਲਿ ਹੈ, ਪਣੁ ਮੈਂ ਭੀ ਇਕੁ ਅਰਜੁ ਰਖਦਾ ਹਾਂ, ਡਿਖਾ ਜੀ, ਜੇ ਕੋਈ ਅਵਰੁ ਸਾਹਿਬੁ ਥੀਵੈ ਤਾਂ ਆਖੀਐ ਜਿ ਏਸ ਦੀ ਚਾਕਰੀ ਕਝੂ[14] ਨਾਹੀਂ, ਕਿਸੇ ਹੋਰਸੁ ਸਾਹਿਬ ਦੀ ਜਾਇ ਖਿਜਮਤਿ ਕੀਚੈ ਜਿ ਉਸ ਤੇ ਕਿਛੁ ਪਾਈਐ। ਦਿਖਾ ਜੀ, ਏਹੁ ਜੇਹਾਕੁ ਇਸੁ ਤੇ ਥੀਵੈ ਸੁ ਸਾਹਿਬ ਕੂ ਖੁਸਿ ਨ ਆਵੈ। ਨਾਨਕ ਜੀ! ਡਿਖਾ ਏਸ ਦਾ ਕਉਣੁ ਹਾਲੁ? ਜੋ ਜਿਉਂ ਹੈ ਤਿਉਂ ਕਾਂਢੀਐ[15]"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਜਿ:–

> ਨਾਨਕ ਏਕੋ ਬਾਹਰਾ ਦੂਜਾ ਨਾਹੀ ਕੋਇ ॥
> ਇਕਸੁ[16] ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥ ੪ ॥ ੨ ॥

---

[1]ਲਵੇ, ਹਾਸਲ ਕਰੇ। [2]ਪੁਛਦੀ। [3]ਚਲਾਂ। [4]ਅੱਪੜ ਗਈ ਹਾਂ ਉਸ ਵਾਹਿਗੁਰੂ ਪਾਸ। [5]ਨਾ ਕੂਣਾ (ਬੋਲਣਾ)। [6]ਹੋਵੇ। [7]ਘਰ ਵਿਚ ਵਾਸਾ। [8]ਚਲੇ। [9]ਅੱਪੜੇ। [10]ਔਰਤ। [11]ਨਾ ਬੋਲਣਾ, ਭਾਵ–ਨਾਮਿਲਵਰਤਣ। [12]ਹੋਵੇ। [13]ਸੌਂਪ-ਸਪੂਣੀ, ਸਮ੍ਹਾਲ, ਪੱਖ। [14]ਕੁਝ। [15]ਕਹੀਏ। [16]ਸਹੀ ਪਾਠ–'ਤੈ ਸਹ'।

ਤਿਸੁ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਈਵ ਹੈ ਸਾਹਿਬ ਦੀ ਗਲਿ, ਜਿ ਇਕੋ ਸਾਹਿਬੁ ਹੈ ਸਭਨਾ ਜੀਆਂ ਕਾ ਹੋਰ ਦੂਜਾ ਕੋਈ ਨਾਹੀਂ, ਜਿਸੁ ਜਾਇ ਕਰਿ ਹਾਲੁ ਮਲੂਮੁ ਕਰੀਐ। ਸੇਖ ਜੀ ! ਇਕੋ ਸਾਹਿਬੁ ਹੈ ਹੋਰੁ ਜਿ ਏਸ ਤੇ ਕਿਛੁ ਹੋਇ ਨ ਆਵੈ ਤਾਂ ਏਹੁ ਉਸ ਹੀ ਕੀ ਸਰਨਿ ਪੜਿ ਰਹੈ, ਯਾ ਸਾਹਿਬ ! ਤੈਂ ਬਿਨਾਂ ਮੇਰਾ ਕੋਈ ਨਾਹੀਂ । ਅਤੇ ਜੀ ਮੈਂ ਤੇ ਕਿਛੁ ਹੋਇ ਨਾਹੀਂ ਆਂਵਦਾ, ਏ ਸਾਹਿਬ ! ਜਿਉਂ ਜਾਣਹਿ ਤਿਉਂ ਰਖੁ । ਜੇਤਾ ਸਾਹਿ ਨਿਕਲਦੇ ਤੀਕੁ ਉਸੁ ਸਾਹਿਬ ਕੀ ਟੇਕ ਪਕੜੀ ਤਾਂ ਭੀ ਏਸਦਾ ਖਸਮਾਨਾ[1] ਸਾਹਿਬੁ ਕਰੈ, ਬਿਨਾਂ ਖਸਮਾਨੇ ਕੀਤੇ ਨਾ ਰਹੈਗਾ । ਸੇਖ ਜੀ ! ਏਸ ਨੋ ਮੁਕਯਦ[2] ਹੋਆ ਲੋੜੀਐ ਸਾਹਿਬ ਨਾਲਿ, ਏਸ ਦੇ ਯਕੀਦੇ[3] ਉਪਰਿ ਸਾਹਿਬੁ ਮਿਹਰਵਾਨੁ ਹੋਵੈਗਾ" । ਤਬ ਸੇਖ ਬਿਰਾਹਮ ਆਖਿਆ ਜਿ, "ਵਾਹ ਨਾਨਕ ਜੀ ! ਸਿਕਦਾ ਹੀ ਰਹੈ ਜੇ ਏਸ ਤੇ ਏਹੁ ਬਾਤ ਹੋਇ ਆਵੈ; ਪਰੁ ਨਾਨਕ ਜੀ ! ਇਸ ਤੇ ਕਿਛੁ ਨਾਹੀਂ ਹੋਇ ਆਂਵਦਾ । ਜੇ ਕਿਛੁ ਹੋਇ ਸੁ ਸਾਹਿਬ ਤੇ ਹੋਇ ਅਕੈ[4] ਕੋਈ ਸਾਹਿਬ ਦਾ ਬੰਦਾ ਮਿਲੈ ਤਿਸ ਕੀ ਦੁਆਇ ਸਾਥਿ ਸਾਹਿਬੁ ਇਸਦਾ ਕਿਛੁ ਭਲਾ ਕਰੈ, ਨਾਹੀਂ ਤਾਂ ਇਸੁ ਜਹਾਨ ਥੀਂ ਕਿਛੁ ਨਾਹੀਂ ਥੀ ਆਂਵਦਾ । ਨਾਨਕ ਜੀ ! ਤੂੰ ਸਾਹਿਬ ਦਾ ਬੰਦਾ ਹੈਂ, ਤੂੰ ਅਸਾਂ ਕੂੰ ਦੁਆਇ ਦੇਹਿ ਜਿ ਕਿਵੇਂ ਹੀ ਸਾਹਿਬੁ ਤੋੜਿ ਚੜਾਏ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਸੇਖ ਜੀ ! ਸਾਹਿਬੁ ਤੇਰਾ ਭਲਾ ਕਰੇਗਾ" । ਬੋਲਹੁ ਭਾਈ ਜੀ ਵਾਹੁਗੁਰੂ ।

**ਸਲੋਕੁ[5] ॥**

ਕੰਤੁ ਲੀਆ ਸੋਹਾਗਣੀ ਖਿਜਮਤਿ ਗੁਣੀ ਰੀਝਾਇ ॥
ਗੁਣ ਥੋੜੇ ਅਵਗਣ ਘਣੇ ਕੰਤੁ ਨ ਪਾਇਆ ਜਾਇ ॥
ਪੂਰਾ ਸਤਿਗੁਰੂ ਜੇ ਮਿਲੈ ਤਾ ਸਹਜੇ ਲਏ ਮਿਲਾਇ ॥
ਨਾਨਕ ਦਾਸ ਕੀ ਬੇਨੰਤੀ ਸਾਹਿਬ ਆਪਣੀ ਸਿਫਤਿ ਕਰਾਇ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੪੯ ॥

# ਪਰਮੇਸਰ ਨਾਲ ਮਿਲਾਪ

## ਗੋਸਟ ਗੁਰੂ ਬਾਬੇ ਨਾਨਕ ਜੀ ਕੀ (ਪਾਰਬ੍ਰਹਮ ਨਾਲ)

ਤਬ ਪਟਣ ਸੇਖ ਫਰੀਦ ਦੈ ਸੇਖ ਬਿਰਾਹਮ ਸਾਥਿ ਗੋਸਟਿ ਕਰਿ ਕਰਿ ਗੁਰੂ ਬਾਬਾ ਨਾਨਕੁ ਲਾਗਾ ਹਾ ਹਾ ਬਿਲੀਪਾਤ[6] ਕਰਨੇ । ਤਬ ਸਾਵਧਾਨੁ[7] ਪਰਮੇਸੁਰੁ ਬਾਬੇ ਨਾਨਕ ਜੀ ਕੰਉ ਆਇ ਮਿਲਿਆ । ਤਬ ਸ੍ਰੀ ਪਾਰਬ੍ਰਹਮ ਬਾਬੇ ਨਾਨਕ ਜੀ ਕੰਉ ਕਹਿਆ ਜਿ, "ਏ ਨਾਨਕ ! ਤੂੰ ਮੁਝ ਕੰਉ ਦੂਰਿ ਕਰਿ ਜਾਨਤਾ ਹੈਂ ?" ਤਬ ਬਾਬੇ ਨਾਨਕ ਬਾਣੀ ਬੋਲੀ, ਸਰੀਅਤਿ ਮਹਿ ਸਿਫਤਿ ਸਾਹਿਬ ਕੀ ਬੋਲਤਾ ਹੈ । ਰਾਮਕਲੀ ਰਾਗ ਮਹਿ ਕਿਆ ਕਹਤਾ ਹੈ:-

ਸਰਬ ਜੋਤਿ ਤੇਰੀ ਪਸਰਿ ਰਹੀ ॥ ਜਹ ਜਹ ਦੇਖਾ ਤਹ ਨਰਹਰੀ ॥੧॥
ਜੀਵਨ ਤਲਬ ਨਿਵਾਰਿ ਸੁਆਮੀ ॥

---

[1]ਸਮ੍ਹਾਲ; ਸਹਾਇਤਾ । [2]ਬੰਧੂਆ, ਸੇਵਾਦਾਰ । [3]ਯਕੀਨ, ਸਿਦਕ, ਭਰੋਸਾ । [4]ਜਾਂ, ਅਥਵਾ ।
[5]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [6]ਹਾਹਾਕਾਰ ਵਿਰਲਾਪ । [7]ਭਾਵ-ਪਰਤੱਖ ਰੂਪ ਵਿਚ ।

ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਸਿ[1] ਪਾਰਿ ਸੁਆਮੀ ॥੧॥ ਰਹਾਉ ॥

ਤਿਸੁ ਕਾ ਪਰਮਾਰਥੁ:—

ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਸ੍ਰੀ ਪਾਰਬਹਮ ਜੀ। 'ਹੰਉ ਤੇਰੀ ਸਾਰ ਕਿਆ ਜਾਨਉ ਜਿ ਤੂੰ ਕੈਸਾ ਹੈਂ। ਪਣੁ ਏਕ ਬਾਤ ਮੈਂ ਸਮਝੀ ਹੈ ਜੋ ਸਭਨਾਂ ਘਟਾਂ ਮਹਿ ਤੇਰੀ ਜੋਤਿ ਪਸਰਿ ਰਹੀ ਹੈ। ਜਹਾਂ ਜਹਾਂ ਦੇਖਾਂ ਤਹਾਂ ਤੂਹੀ ਹੈਂ; ਤੈਂ ਬਿਨਾਂ ਠਵਰ ਖਾਲੀ ਕਾਈ ਨਾਹੀਂ"। ਤਬ ਸ੍ਰੀ ਪਾਰਬ੍ਰਹਮ ਜੀ ਕਹਿਆ ਜਿ, "ਏ ਨਾਨਕ! ਜਬ ਤੂੰ ਐਸਾ ਜਾਨਤਾ ਹੈਂ ਤਬ ਅਵਰੁ ਕਿਆ ਮਾਂਗਤਾ ਹੈਂ? ਜਿ ਬਾਤ ਹੈ ਸਿ ਇਸੀ ਸਮਝ ਮਹਿ ਆਈ"। ਤਬ ਬਾਬੇ ਨਾਨਕ ਕਹਿਆ ਜਿ, "ਜੀਵਨ ਤਲਬ[2] ਨਿਵਾਰਿ[3]। ਕਹੈ ਜੀ, ਮੇਰੇ ਅੰਤਰਿ ਜੇ ਕਿਛੁ ਕਿਸੀ ਬਸਤੁ ਕੀ ਤਲਬ ਹੈ ਸੁ ਏਹੁ ਮੇਰੀ ਤ੍ਰਿਆਸਿ[4] ਦੂਰਿ ਕਰਿ। ਮਿਹਰਵਾਨ! ਜਿਵ ਜਾਣਹਿ ਤਿਵ ਮੇਰੇ ਮਨ ਕੀ ਏਹੁ ਤਲਬ, ਜੋ ਕਿਛੁ ਜੀਵਣ ਕੀ ਚਿੰਤਾ ਹੈ, ਸਿ ਤੂੰ ਨਿਵਾਰਿ। ਅੰਧ ਕੂਪੁ ਏਹੁ ਮਾਇਆ ਹੈ ਤਿਸੁ ਵਿਚਿ ਮੇਰਾ ਜੀਵੁ ਪੜਿਆ ਹੈ। ਮਾਇਆ ਕੇ ਖੂਹ ਮਹਿ ਪਾਰਿ ਜਿ ਪੜੰਉ ਸਿ ਕਿਉਂ ਕਰਿ ਪੜੇਉਂ, ਏਸ ਖੂਹ ਤੇ ਤੂ ਏਹੀ ਕਿਰਪਾ ਕਰਿ ਕੈ ਕਾਢੁ, ਮਾਇਆ ਕੀ ਤਲਬ ਆਤਮੇ ਤੇ ਦੂਰਿ ਹੋਇ"। ਤਬ ਫੇਰਿ ਸਾਹਿਬ ਪਹਿ ਬਾਬੇ ਨਾਨਕੁ ਅਰਜੁ ਕੀਆ ਜਿ:–

ਜਾ ਦੇਖਾ[5] ਘਟਿ ਭੀਤਰਿ ਰਵਿਆ[6] ਬਾਹਰਿ ਕਹਾਹੀ[7] ਨਾਹੀ ॥
ਸਭ ਕੀ[8] ਸਾਰ ਕਰੇ ਨਿਤ ਸਾਹਿਬੁ ਸਦਾ ਅਮ੍ਰਿਤ[9] ਮਨ ਮਾਹੀ ॥੨॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬੇ ਕੰਉ ਸ੍ਰੀ ਪਾਰਬ੍ਰਹਮ ਜੀ ਕਹਤਾ ਹੈ ਜਿ, "ਏ ਨਾਨਕ! ਜਹਾਂ ਤੂੰ ਅਵਰ ਠਵਰ ਦੇਖਤਾ ਹੈਂ ਤਿਉਂ ਤੇਰੇ ਘਟ ਮਹਿ ਭੀ ਹੰਉ ਹੀ ਹੰਉ[10], ਤੂੰ ਬਾਹਰਿ ਕਿਉਂ ਦੇਖਤਾ ਹੈਂ, ਹੰਉ ਤੁਝੇ ਮਾਹਿ ਹੰਉ। ਬਾਹਰਿ ਕਿਆ ਭਵੰਤਾ ਹੈਂ, ਮੈਂ ਤੁਝੇ ਹੀ ਮਹਿ ਹੰਉ। ਜਿਤਨੀ ਪ੍ਰਿਥਮੀ ਹੈ ਚਉਰਾਸੀਹ ਲਖ ਜੀਵਹੁ ਕੀ ਜੂਨਿ, ਸੋ ਸਭਸ ਕੀ ਸਾਰ ਮੈਂ ਹੀ ਕਰਤਾ ਹੰਉ; ਮੇਰੇ ਸਰਬ ਕੀ ਚਿੰਤਾ ਸਦਾ ਸਰਬਦਾ ਹੈ; ਸਭਸ ਕੀ ਚਿੰਤਾ ਪਰਮੇਸੁਰ ਕੰਉ ਹੈ; ਸਰਬ ਚਿੰਤਾ ਸਰਬ ਕੀ ਪ੍ਰਤਿਪਾਲਾ ਹੰਉ ਹੀ ਕਰਤਾ ਹੰਉ। ਏ ਨਾਨਕ! ਤੂੰ ਚਿੰਤਾ ਕਿਉਂ ਕਰਤਾ ਹੈਂ?" ਬੋਲਹੁ ਭਾਈ ਜੀ ਸ੍ਰੀ ਰਾਮ ਕ੍ਰਿਸਨ ਵਾਹੁਗੁਰੂ ਸਚਾ। ਤਬ ਬਹੁੜਿ ਬਾਬਾ ਨਾਨਕ ਕਹਤਾ ਹੈ:–

ਆਪੇ ਨੇੜੈ ਆਪੇ ਦੂਰਿ ॥ ਆਪੇ ਸਰਬ ਰਹਿਆ ਭਰਪੂਰਿ ॥
ਸਤਿਗੁਰੁ ਮਿਲੈ ਅੰਧੇਰਾ ਜਾਇ ॥ ਜਹ ਦੇਖਾ ਤਹ ਰਹਿਆ ਸਮਾਇ ॥੩॥

ਤਿਸੁ ਕਾ ਪਰਮਾਰਥੁ:—

ਤਬ ਗੁਰੂ ਬਾਬਾ ਨਾਨਕੁ ਜੀ ਕਹਤਾ ਹੈ ਜਿ, "ਏ ਨਿਰੰਜਨ ਨਿਰੰਕਾਰ ਜੀ! ਤੂੰ ਆਪੇ ਨੇੜਾ ਹੈਂ ਤੂੰ ਆਪੇ ਦੂਰਿ ਹੈਂ; ਤੂੰ ਆਪੇ ਸਰਬ ਜੀਆਂ ਮਹਿ ਭਰਪੂਰਿ ਰਹਿਆ ਹੈਂ। ਸਤਿਗੁਰ ਕੈ ਪਰਸਾਦਿ[11] ਕਰਿ ਕਰਿ ਤੂੰ ਨਦਰਿ[12] ਆਵਹਿਂ। ਭਰਮ ਕਾ ਅੰਧੇਰਾ ਚਾਂਦਨੁ[13] ਹੋਇ, ਤੇਰੀ ਜੋਤਿ ਪ੍ਰਗਟੈ, ਤੂੰ ਨਜਰਿ ਆਵਹਿ ਜੀ; ਪਣੁ ਜੀ ਏਹੁ ਭਰਮੁ ਅੰਧੇਰਾ ਵਿਚ ਬੀਂ ਦੂਰਿ ਕਰਿ"। ਤਬ ਬਹੁੜਿ ਬਾਬਾ ਨਾਨਕੁ ਬੇਨਤੀ ਕਰਤਾ ਹੈ ਜਿ, "ਜੀ!"

ਅੰਤਰਿ ਸਹਸਾ[14] ਬਾਹਰਿ ਮਾਇਆ ਨੈਣੀ[15] ਲਾਗਸਿ ਬਾਣੀ[16] ॥
ਪ੍ਰਣਵਤਿ[17] ਨਾਨਕੁ ਦਾਸਨਿ ਦਾਸਾ ਪ੍ਰਭ ਪਾਲਹਿਗਾ[18] ਪ੍ਰਾਣੀ ॥੪॥੨॥

---

[1]ਸਹੀ ਪਾਠ–'ਉਤਰਉ।' [2]ਚਾਹ, ਖ੍ਵਾਹਿਸ। [3]ਦੂਰ ਕਰ। [4]ਤ੍ਰਿਖਾ, ਪਿਆਸ। [5]ਸਹੀ ਪਾਠ–'ਜਹ ਭੀਤਰਿ'। [6]ਸਹੀ ਪਾਠ–'ਬਸਿਆ।' [7]ਸਹੀ ਪਾਠ–'ਕਾਹੇ'। [8]ਸਹੀ ਪਾਠ–'ਤਿਨ ਕੀ'। [9]ਸਹੀ ਪਾਠ–'ਸਦਾ ਚਿੰਤ।' [10]ਮੈਂ ਹੀ ਹਾਂ। [11]ਕ੍ਰਿਪਾ। [12]ਨਜ਼ਰ ਵਿਚ। [13]ਚਾਨਣ। [14]ਸੰਸਾ, ਭ੍ਰਮ। [15]ਨੈਣਾਂ (ਅੱਖਾਂ) ਨੂੰ। [16]ਬਾਣਾਂ (ਤੀਰਾਂ) ਵਾਕਰ ਤ੍ਰਿਖੀ ਹੋ ਕੇ ਲਗਦੀ ਹੈ। [17]ਕਹਿੰਦਾ ਹੈ। [18]ਸਹੀ ਪਾਠ–'ਪਰਤਾਪਹਿਗਾ'। ਅਰਥਾਤ–ਪਰਿਤਾਪ (ਤਪਸ਼) ਨੂੰ ਪ੍ਰਾਪਤ ਹੋਵੇਗਾ, ਸੜੇਗਾ, ਜਲੇਗਾ।

ਤਿਸੁ ਕਾ ਪਰਮਾਰਥੁ:—

ਤਬ ਬਾਬਾ ਨਾਨਕੁ ਕਹਤਾ ਹੈ, ਏ ਸ੍ਰੀ ਪਾਰਬ੍ਰਹਮ ਜੀ ! ਤੈਂ ਜਿ ਪ੍ਰਾਣੀ ਕੰਉ ਅੰਤਰਿ ਸਹੰਸਾ[1] ਲਾਇ ਦੀਆ ਹੈ,ਅਰੁ ਬਾਹਰਿ ਮਾਇਆ ਲਾਇ ਦੀਨੀ ਹੈ,ਅਖੀਂ ਦਿਸਤਾ ਹੈ ਸਿ ਏਹੁ ਕਰਤਾ ਹੈ ਜੀ, ਤੇਰੇ ਦਾਸਨ ਕਾ ਜਿ ਦਾਸੁ ਹੈ ਨਾਨਕੁ ਏਕ ਬੇਨਤੀ ਹੈਜੀ, ਜਿ ਏਸੁ ਮਾਇਆ ਕੇ ਮੋਹ ਤੇ ਤੂੰ ਮੁਝ ਕੰਉ ਰਾਖਿ ਲੇਹਿ ਦੈਆਲ ! ਪ੍ਰਛਾਵੇਂ ਸਾਥਿ ਮੁਝ ਕੰਉ ਤੂੰ ਮਤ ਲਪਟਾਵਹਿ, ਮੁਝ ਕੰਉ ਆਪਣੇ ਨਾਮ ਸਿੰਉ ਮਿਲਾਉ। ਮੁਝ ਕੰਉ ਭਰਮ ਸਿੰਉ ਮਤ ਭਖਲਾਵਹਿ[2]" । ਤਬ ਸ੍ਰੀ ਪਾਰਬ੍ਰਹਮ ਕਹਿਆ ਜਿ, "ਹਾ ਹਾ, ਭਲਾ ਭਲਾ ਜੀ, ਭਲਾ ਰੇ ਨਾਨਕ ! ਭੇਦੰਨੀ ਤੈਂ ਤਉ ਭਲੀ ਬੂਝੀ ਐ, ਸਾਰਾ ਜਗਤੁ ਭਰਮਾਇਆ ਹੈ ਸਨਕਾਦਿਕਾਂ ਤੇ ਲੇ ਕਰਿ, ਬ੍ਰਹਮਾਦਿਕਾਂ ਤੇ ਲੇ ਕਰਿ ਮੈਂ ਸਭੇ ਭਰਮਾਏ ਹੈਂ, ਨਾਨਕ ! ਤੂੰ ਪਣੁ ਮੈਂ ਏਸੁ ਭਰਮ ਤੇ ਰਖਿ ਲੀਆ ਹੈ । ਜਾਹਿ ਤੁਝ ਕੰਉ ਮੇਰਾ ਕਰਮੁ[3] ਹੈ, ਤੂੰ ਤਉ ਏ ਕਰਮ ਕਰਤਾ ਹੈਂ ਜਬ ਤੁਝ ਕੰਉ ਮੇਰੀ ਮਿਹਰ ਹੈ" । ਤਬ ਬਾਬੇ ਨਾਨਕ ਪਸਾਉ[4] ਕੀਆ ਹੈ, ਬਾਬੇ ਨਾਨਕ ਕੰਉ ਸਬਦੁ ਸਿਫਤਿ ਸਲਾਹ ਮਿਲੀ, ਬਾਬੇ ਨਾਨਕ ਉਹਾਂ ਪਸਾਉ ਕੀਆ, ਗੋਬਿੰਦ ਜੀ ਪਾਏ; ਦਰਸਨੁ ਕੀਆ । ਜਗਤ੍ਰ ਤਾਰਨ ਕੰਉ ਜਗ ਮਹਿ ਆਏ ਗੁਰੂ ਬਾਬਾ ਨਾਨਕੁ ਜੀ ! ਬੋਲਹੁ ਵਾਹੁਗੁਰੂ ।

**ਸਲੋਕੁ[5] ॥**

ਗੁਰੂ ਗੁਰੂ ਮਨ ਕੀਜੀਐ ਮਨ ਕੀ ਪੁਜੈ ਆਸ ॥
ਜਿਸੁ ਸਿਮਰਤਿ ਸਰਬ ਸਿਧਿ ਹੋਇ ਸਿ ਹਰਿ ਜਪਿ ਨਾਨਕ ਦਾਸ ॥੧॥

ਬੋਲਹੁ ਭਾਈ ਜੀ ਵਾਹੁ ਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੧੫੦ ॥

# ਸ੍ਰੀ ਗੁਰੂ ਜੀ ਦੀਪਾਲ ਪੁਰ ਵਿਚ

## ਗੋਸਟਿ ਗੁਰੂ ਬਾਬਾ ਨਾਨਕ ਜੀ ਕੀ (ਲੋਕਾਂ ਨਾਲ)

ਤਬ ਦਰਗਾਹ ਤੇ ਪਟਣਿ[6] ਆਇਆ । ਪਟਣ ਤੇ ਗੁਰੂ ਬਾਬਾ ਨਾਨਕੁ ਦਿਪਾਲ ਪੁਰਿ[7] ਆਇਆ । ਤਬ ਦੇਪਾਲ ਪੁਰ ਕੇ ਲੋਕ ਮਿਲਿ ਗਏ । ਤਬ ਦਿਪਾਲ ਪੁਰ ਕੇ ਲੋਕ ਲੇ ਉਠੇ ਜਿ, ਬਾਬਾ ਨਾਨਕੁ ਆਇਆ" । ਤਬ ਬਾਬਾ ਨਾਨਕੁ ਸਹਰ ਕੰਉ ਦੇਖਿ ਕਰਿ ਬਾਹਰਿ ਜਾਇ ਟਿਕਿਆ ਦਰਖਤਿ ਹੇਠਿ । ਤਬ ਉਸੁ ਨਗਰ ਕੇ ਜਿ ਸ੍ਰੇਸਟ[8] ਥੇ ਉਸੁ ਦਰਖਤ ਹੇਠਿ ਬਾਬੇ ਕੰਉ ਆਇ ਮਿਲੇ । ਤਬ ਉਨੀ ਕਿਛੁ ਏਕੁ ਮੇਵਾ ਪਾਇ ਕਰਿ ਥਾਲੀ, ਕਿਛੁ ਏਕ ਭੁਗੜੀਆਂ[9], ਦੁਇ ਤ੍ਰੈ ਅੰਬ ਲੈ ਕਰਿ ਪੈਰੀ ਆਇ ਪਏ ਗੁਰੂ ਬਾਬੇ ਨਾਨਕ ਜੀ ਕੰਉ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਹੁ ! ਸੁਖੁ ਹੈ ?" ਕਹੈ, "ਜੀ, ਤੇਰੈ ਪਰਸਾਦਿ[10]" । ਤਬ ਗੁਰੂ ਬਾਬੇ ਉਸੁ ਮੇਵੇ ਵਲਿ ਨਜਰਿ ਕੀਤੀ ਜਾਂ ਦੇਖੈ ਤਾਂ ਇਕੁ ਮੇਵਾ ਖੁਰਾਸਾਨ ਦਾ ਹੈ ਥਾਲੀ ਵਿਚ । ਜਾਂ ਦੇਖੈ ਤਾਂ ਇਕਿ ਮੇਵਾ ਹਿੰਦਸਤਾਨ ਦਾ ਹੈ, ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਪੁਰਖਾ ! ਏਹਿ ਜਿ ਅੰਬ ਹੈਨਿ ਸੁ ਤਾਂ ਹਿੰਦੁਸਤਾਨ ਦੇ ਹੈਨਿ । ਦਿਖਾ, ਪੁਰਖਾ ! ਤੈਂ ਏਹਿ ਹਿੰਦਸਤਾਨ ਤੈ ਖੁਰਾਸਾਨ ਦੇ ਕਿਉਂ ਕਰਿ ਇਕਠੇ ਕੀਤੇ ਹੈਨਿ ?" ਤਬ ਉਨਿ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹਿ ਜਿ ਅੰਬ ਹੈਨਿ ਸਿ ਅਜੁ ਆਏ ਹੈਨਿ ਦਿਲੀ ਤੇ, ਅਸਾਡੇ ਵਣਜਾਰੇ[11] ਲੈ ਆਏ

---

[1]ਸੰਸਾ । [2]ਖਰੜਾਇ, ਸੁਪਨੇ ਵਿਚ ਬੇਸੁਰਤ ਹੋ ਕੇ ਅਬਾ-ਤਬਾ ਬੋਲੇ । [3]ਮਿਹਰ । [4]ਪ੍ਰਸਾਰ, ਫੈਲਾਉ । [5]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ । [6]ਪਾਕਪਟਨ । [7]ਜ਼ਿਲਾ ਮਿੰਟਗੁਮਰੀ (ਪਛਮੀ ਪਾਕਿਸਤਾਨ) ਦਾ ਇਕ ਪ੍ਰਸਿਧ ਨਗਰ । [8]ਮੁਖੀ । [9]ਸੁੱਕਾ ਮੇਵਾ । [10]ਤੇਰੀ ਕ੍ਰਿਪਾ ਨਾਲ । [11]ਵਪਾਰੀ ।

ਸੇ ਇਕ ਟੋਕਰੀ ਅੰਬਾਂ ਦੀ, ਸਿ ਅਸਾਂ ਆਖਿਆ ਜਿ ਬਾਬਾ ਨਾਨਕੁ ਜਿ ਸੁਣੀਦਾ ਸੀ ਸਿ ਆਇਆ ਹੈ, ਸਿ ਏਹੁ ਪਹਿਲਾ ਫਲੁ ਬਾਬੇ ਦੈ ਮੁਖਿ ਪਾਇਹਿ ਜਿ ਸਫਲੁ ਹੋਵਹਿ, ਅਤੇ ਬਾਬਾ ਜੀ ਸਲਾਮਤਿ! ਏਥੈ ਮੀਰ ਬਾਬਰ ਦਾ ਲਸਕਰੁ ਆਇਆ ਥਾ, ਸੋ ਓਨਾਂ ਤੇ ਓਹਿ ਭੁਗੜੀਆ[1] ਮੇਵਾ ਦਾਖਾ ਏਹਿ ਪਾਏ ਥੇ, ਸੇ ਅਸਾਂ ਰਖ ਛਡੇ ਥੇ ਜਿ ਕਿਸੈ ਪਰਮੇਸੁਰ ਦੇ ਲੋਕ ਦੈ ਮੁਖਿ ਪਵਨਿ ਤਾਂ ਏਹਿ ਮੇਵੇ ਸਫਲ ਹੋਵਨਿ। ਅਸਾਡੇ ਭਾਗ ਆਹੇ ਜੋ ਤੁਸਾਡਾ ਦਰਸਨੁ ਹੋਆ; ਏਤੁ ਸਬਬਿ ਕਰਿ ਕਰਿ ਬਾਬਾ ਜੀ ਸਲਾਮਤਿ! ਏਹੁ ਮੇਵਾ ਆਇਆ ਹੈ"। ਤਬ ਗੁਰੂ ਬਾਬੇ ਜੀ ਇਕੁ ਅੰਬੁ ਮੁਖਿ ਪਾਇਆ ਇਕੁ ਭੁਗੜੀ ਮੁਖਿ ਪਾਈ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਧੰਨੁ ਤੇਰੀ ਕੁਦਰਤਿ! ਕਿਸੁ ਥਾਂਵੈ ਦੇ ਕਿਥੈ ਕਿਥੈ ਮੁਖਿ ਆਣਿ ਘਤਾਇਸੁ[2]"। ਤਬ ਗੁਰੂ ਬਾਬੇ ਨਾਨਕ ਜੀ ਬਾਣੀ ਬੋਲੀ ਸਲੋਕੁ ਜਿ:-

ਨਕਿ ਨਥ[3] ਖਸਮ ਹਥ[4] ਕਿਰਤੁ ਧਕੇ ਦੇ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੈ[5] ॥ ੨ ॥

ਤਿਸ ਕਾ ਪਰਮਾਰਥੁ:-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ! ਹਥਿ ਕਿਸੈ ਦੈ ਕਿਛੁ ਨਾਹੀ, ਜਿਥੈ ਜਿਥੈ ਜੀਆਂ ਦਾ ਦਾਣਾ ਪਇਆ ਹੈ ਤਿਥਹੁ ਤਿਥਹੁ ਜਾਇ ਖਾਣਾ, ਨਕਿ ਨਥ ਬੰਦੇ ਦੈ ਹੈ, ਹਥਿ ਸਾਹਿਬ ਦੇ ਹੈ, ਲਈ ਚੁਗਾਂਇਦਾ ਫਿਰਦਾ ਹੈ, ਜਿਥੈ ਜਿਥੈ ਏਸ ਦਾ ਕਿਰਤੁ ਪਇਆ ਹੈ ਤਿਥੈ ਤਿਥੈ ਸਾਹਿਬੁ ਇਸ ਨੋ ਅਚਿੰਤੁ ਲੇ ਜਾਇ ਖੜਾ ਕਰਦਾ ਹੈ; ਏਸਨੋ ਖਬਰਿ ਤਾਂ ਹੀ ਹੋਂਦੀ ਹੈ ਜਾਂ ਕਿਰਤੁ ਅਚਿੰਤੁ ਹੀ ਕਈ ਕਈ ਜਾਹਗਾ ਵੇਖਾਲਿ ਵੇਖਾਲਿ ਲੈ ਆਂਵਦਾ ਹੈ, ਸੋ ਮਨੁਖ ਦੇ ਵਸਿ ਕਿਛੁ ਨਾਹੀ। ਪਣੁ ਪੁਰਖਾ! ਜਾਹੁ ਤੁਸੀ ਭੀ ਸਫਲੁ ਹੋਹੁਗੇ ਅਤੇ ਏਹੁ ਮੇਵਾ ਭੀ ਸਫਲੁ ਹੋਗੁ, ਅੰਬ ਖਜੂਰੀ ਤੁਸਾਡੈ ਨਗਰਿ ਬਹੁਤੁ ਹੋਣਗੇ ਹਿੰਦਸਤਾਨ ਅਤੇ ਖੁਰਾਸਾਨ ਦਾ ਅਧ ਵਿਚ ਦਿਪਾਲਪੁਰੁ ਪੁਰਖਾ! ਐਥੈ ਹਿੰਦਸਤਾਨ ਦਾ ਮੇਵਾ ਭੀ ਹੋਇਗਾ ਅਤੇ ਖੁਰਾਸਾਨ ਦਾ ਮੇਵਾ ਭੀ ਹੋਇਗਾ"। ਤਬ ਗੁਰੂ ਬਾਬੇ ਦਿਪਾਲ ਪੁਰੁ ਬਖਸਿਆ, ਨਗਰ ਦਿਆਂ ਲੋਕਾਂ ਨੋ ਬਹੁਤੁ ਖੁਸੀ ਹੋਈ। ਓਥਹੁ ਬਾਬਾ ਨਾਨਕ ਰਮਿਆ, ਗੁਰੂ ਬਾਬਾ ਸੇਰ ਗੜ ਕੀ ਧਰਤੀ ਵਿਚੁਦੋ, ਮੁਸਤਾਵਾਦ[6] ਕੀ ਧਰਤੀ ਵਿਚੁਦੋ, ਚੁਹਣੀਆਂ ਕੀ ਧਰਤੀ ਵਿਚੁ ਦੋ, ਤਲਵੰਡੀ ਕੀ ਧਰਤੀ ਭਟੀਆਂ ਕੀ ਵਿਚੁਦੋ, ਗੁਰੂ ਬਾਬਾ ਕੰਡਣਿ ਪੁਰ ਕੀ ਧਰਤੀ ਹਰੀ ਕੀ ਆਇਆ। ਹਰੀ ਕੀ ਧਰਤੀ ਦੇਖਿ ਕਰਿ ਦੇਵਨਿ ਕਸੂਰ, ਹੋਹੇ ਵਾਲਿ, ਨੰਨੀਏਰਿ, ਬਹਿਕਿੜੀਆ ਵਿਚੁਦੋ ਖੋਖੋਵਾਲਿ ਜਾਇ ਨਿਕਲਿਆ। ਧੰਨੁ ਗੁਰੂ, ਸਤਿਗੁਰੂ ਸਾਬਾਸਿ ਗੁਰੂ, ਜਿਨਿ ਚੰਮ ਦੇ ਚਲਾਏ, ਜਿਸਦੇ ਨਾਵ ਪਿਛੈ ਕੋਈ ਕੇਹੋ ਹੋਵਉ ਜਿ ਕੋਈ ਬਾਬੇ ਨਾਨਕ ਜੀ ਕਾ ਨਾਮੁ ਲੇ ਤਿਸਦੀ ਸੇਵਾ ਸਾਰਾ ਜਗਤੂ ਕਰੇ। ਜਿਸਦਾ ਏਹਾ ਅਮਰੁ ਹੈ ਸੁ ਧੰਨੁ ਗੁਰੂ, ਵਾਹੁਗੁਰੂ।

## ਸਲੋਕੁ[7] ॥

ਤਹ ਤਹ ਸਾਸ ਗਿਰਾਸ ਲੇ ਜਹ ਜਹ ਲਿਖਿਆ ਲੇਖੁ॥
ਦਾਸ ਨਾਨਕ ਸਭੁ ਹੈ ਲੇਖ ਮਹਿ ਕਰਤਾ ਆਪਿ ਅਲੇਖੁ॥ ੧ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ, ਕਰਤਾ ਪੁਰਖੁ, ਸਤਿਗੁਰੂ ਪਰਸਾਦਿ ॥ ੧੫੧ ॥

---

[1]ਸੁਕਾ ਮੇਵਾ। [2]ਉਸ ਨੇ ਮੂੰਹ ਵਿਚ ਆ ਪਵਾਇਆ ਹੈ। [3]ਹੁਕਮ ਰੂਪੀ ਨੱਥ (ਨਕੇਲ) ਨੱਕ ਵਿਚ ਹੈ। [4]ਜੋ ਖਸਮ (ਸੁਆਮੀ-ਵਾਹਿਗੁਰੂ) ਦੇ ਹੱਥ ਵਿਚ ਹੈ। [5]ਇਹ ਸਲੋਕ ਸੋਰਠ ਦੀ ਵਾਰ ਵਿਚ ਗੁਰੂ ਅੰਗਦ ਦੇਵ ਜੀ ਦਾ ਹੈ, ਗੁਰ ਨਾਨਕ ਦੇਵ ਦਾ ਨਹੀਂ। [6]ਮੁਸਤਫ਼ਾਬਾਦ। [7]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

# ਗੁਰੂ ਜੀ ਇਕ ਨਗਰ (ਖੋਖੋਵਾਲ ਵਿਚ)

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਮਰਦਾਨੇ ਤੇ ਇਕ ਬਾਲਕੇ ਨਾਲ)

ਤਬ ਦੇਪਾਲ ਪੁਰ ਕੀ ਧਰਤੀ ਤੇ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਆਏ। ਪੰਜਾਬ ਕੀ ਧਰਤੀ ਵੇਖਦਾ ਵੇਖਦਾ ਖੋਖੋਵਾਲ ਵਿਚੁਦੇ ਨਿਕਲਿਆ। ਤਬ ਖੋਖੋਵਾਲ ਦੈ ਪਾਸਿ ਜਾ ਦੇਖੈ ਤਾਂ ਕੁੰਭਿਆਰ ਆਵੀ ਚੜਾਇੰਦਾ ਹੈ। ਗੁਰੂ ਬਾਬਾ ਜੀ ਆਵੀ ਦੇ ਪਾਸਿ ਨਿਕਲਿਆ; ਮਰਦਾਨਾ ਸਾਥਿ ਹੈ ਅਤੈ ਇਕੁ ਬ੍ਰਹਮਣੇਟਾ[1] ਗੁਰੂ ਬਾਬੇ ਨਾਨਕੁ ਦੇ ਪਿਛੇ ਲਗਿ ਨਿਕਲਿਆ ਹੈ। ਮਾਉਂ-ਪਿਉ ਛੋਡਿ ਨਿਕਲਿਆ ਹੈ। ਗੁਰੂ ਬਾਬੇ ਨਾਨਕ ਕੇ ਦਰਸਨ ਦੇ ਉਜਾਲੇ ਮੁਹਿ ਜਿ ਆਇਆ ਓਸਦਾ ਮੋਹੁ ਤੁਟਿ ਗਇਆ ਮਾਂਇ ਪਿਅ[2] ਸੰਸਾਰੇ ਦਾ; ਉਸ ਦੇ ਜੀ ਵਸੀ ਜਿ ਪਇਆ ਭਠਿ ਸਭੋ ਕਿਹੁ ਮਾਂਉ-ਪਿਉ, ਘਰੁ-ਬਾਰੁ। ਅਹਿ ਜਿ ਕੋਈ ਨਾਨਕੁ ਨਾਨਕੁ ਭਗਤੁ ਆਖੀਦਾ ਹੈ, ਮੈਂ ਏਸੇ ਨਾਲਿ ਜਾਇ ਰਲਾਂ, ਓਹੁ ਬ੍ਰਹਮਣੇਟਾ ਭੀ ਨਾਲੇ ਲਗਾ ਆਂਵਦਾ ਹੈ ਬਾਬਾ ਨਾਨਕ ਜੀ ਕੇ। ਤਬ ਬਾਬਾ ਨਾਨਕੁ ਆਵੀ ਦੇ ਪਾਸਿ ਖਲੋਇ ਗਇਆ; ਤਬ ਖੜੋਇਆਂ ਦੇਖੈ ਤਮਾਸਾ। ਜਿਉਂ ਜਿਉਂ ਓਹੁ ਆਵੀ ਉਪਰਿ ਭਾਂਡੇ ਚੜ੍ਹਾਏ ਤਿਉਂ ਤਿਉ[2] ਵੇਖਿ ਵੇਖਿ ਬਾਬਾ ਨਾਨਕੁ ਖੁਸੀ ਹੋਂਦਾ ਜਾਇ। ਜਿਤੁੰ ਜਿਤੁੰ ਓਹੁ ਬਾਲਣੁ ਆਰਵੈ[3] ਆਵੀ ਨੂ, ਜਿਉਂ ਜਿਉਂ ਓਹੁ ਅਗਿ ਜਲਾਵੈ ਆਵੀ ਨੂ, ਤਿਉਂ ਤਿਉਂ ਬਾਬਾ ਨਾਨਕੁ ਦੇਖਿ ਦੇਖਿ ਖੁਸੀ ਹੋਇ ਵੇਖਿ ਵੇਖਿ ਆਵੀ ਵਲਹੁ ਅਤੈ ਭਾਂਡਿਆਂ ਅਰੁ ਕੁੰਭਿਆਰ ਵਲਹੁ। ਤਬ ਗੁਰੂ ਬਾਬੇ ਨਾਕਕ ਜੀ ਕਹਿਆ ਜਿ, "ਵੇਖੁ ਤੋ ਮਰਦਾਨਿਆ! ਪਰਮੇਸੁਰ ਜਿ ਕੁਦਰਤਿ ਬਣਾਈ ਹੈ, ਜਿ ਹਿੰਦੂ ਮੁਸਲਮਾਨੁ ਸਭੁ ਕੋਈ ਏਸੁ ਅਗਿ ਵਿਚਦੇ ਨਿਕਲਦਾ ਹੈ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ! ਹਿੰਦੂ ਤਾਂ ਮੁਏ ਹੋਏ ਜਲਾਈਦੇ ਹੈਨਿ, ਪਰੁ ਜੀ ਮੁਸਲਮਾਨ ਤਉ ਜਲਾਈਦੇ ਨਾਹੀਂ, ਮਿਟੀ ਮਹਿ ਗਡੀਦੇ ਹੈਨਿ। ਸੋ ਕਿਉਂ ਕਰਿ ਅਗਿ ਸਾਥਿ ਜਲਦੇ ਹੈਨਿ?" ਤਬ ਗੁਰੂ ਬਾਬੇ ਨਾਨਕ ਜੀ ਸਿਫਤਿ ਮਹਿ ਬਾਣੀ ਬੋਲਿਆ ਸਲੋਕੁ[4]:-

> ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
> ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰਿ ॥
> ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥
> ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥ ੨ ॥

ਤਿਸੁ ਕਾ ਪਰਮਾਰਥੁ :-

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ! ਹਿੰਦੂ ਜਬ ਮਰਦੇ ਹੈਨਿ ਤਬ ਜਲਾਈਦੇ ਹੈਨਿ, ਤਬ ਓਹੁ ਭੀ ਮਿਟੀ ਸਾਥਿ ਰਲਦੇ ਹੈਨਿ। ਅਰੁ ਮੁਸਲਮਾਨ ਦਬੀਦੇ ਹੈਨਿ, ਓਹੁ ਭੀ ਮਿਟੀ ਸਾਥਿ ਰਲਿ ਖਾਕੁ ਹੋਇ ਜਾਂਦੇ ਹੈਨਿ। ਪਰੁ ਮਰਦਾਨਿਆ! ਏਸੁ ਧਰਤੀ ਉਪਰਿ ਕਈ ਦਬੇ ਹੈਨਿ ਅਰੁ ਕਈ ਜਲਾਏ ਹੈਨਿ, ਜਿਨ ਕੀ ਕਿਛੁ ਮਿਤਿ-ਮਿਰਜਾਦਾ ਕਹੀ ਨਾਹੀਂ ਜਾਂਦੀ। ਮਰਦਾਨਿਆਂ! ਸੁ ਮਿਟੀ ਏਹੁ ਕੁੰਭਿਆਰਿ ਲਈ, ਕੁੰਭਿਆਰ ਕੇ ਵਸਿ ਪੜੀ ਤਬ ਕੁੰਭਿਆਰਿ ਭਾਂਡੇ ਅਰੁ ਇਟਾਂ ਸਵਾਰਿ ਕੈ ਘੜੀਆਂ, ਘੜਿ ਕੈ ਕੀਤੀਆਂ, ਕਰਿਕੈ ਆਵੀ ਮਹਿ ਬਾਹੀਆਂ ਅਰੁ ਕੂੜਾ ਬਾਲਣੁ ਬਹੁਤੁ ਪਾਇ ਕਰਿ ਜਲਾਇ ਦੀਨੀ। ਲਗੀ ਜਲਨੇ, ਤਬ ਲਗੀ ਪੁਕਾਰਨੇ ਜਿ, "ਏ ਸ੍ਰੀ ਪਾਰਬ੍ਰਹਮ! ਮੈਂ ਕਵਨ ਅਵਿਗਿਆ ਕਰੀ ਥੀ ਜਿ ਏਸੁ ਅਗਿ ਦੇ ਮੁਹਿ ਮਿਲੀ ਹਾਂ"। ਤਬ ਜਿਵ ਜਿਵ ਅਗਿ ਬਲੈ ਤਿਉਂ ਤਿਉਂ ਉਸ ਤੇ ਪਾਣੀ ਚਲੈ ਅਰੁ ਪਘਾਰਾ ਚਲਾ ਰੋਵੈ। ਤਬ ਉਸਿ ਪਘਾਰੇ ਤੇ ਅੰਗਿਆਰ ਹੋਇ ਹੋਇ ਝੜਿ ਝੜਿ ਪੜਤੇ ਹੈਂ। ਮਰਦਾਨਿਆਂ! ਜਿਨਿ ਕਰਤੇ ਪੁਰਖ ਏਹੁ ਕਾਰਣੁ ਕੀਤਾ ਹੈ ਸੋਈ ਜਾਣੈ, ਏਹੁ ਬਾਤ ਅਸਾਡੇ ਤੁਸਾਡੇ ਸਮਝਣੇ ਕੀ ਨਾਹੀਂ। ਜਿਵ ਏਹੁ ਕੁਦਰਤਿ ਪਰਮੇਸੁਰ ਕੀ ਡਿਠੀਆ ਤਿਵੈਂ ਏਸੁ ਮਨੁਖ ਕੀ

---

[1] ਬ੍ਰਾਹਮਣ ਦਾ ਲੜਕਾ। [2] ਮਾਤਾ-ਪਿਤਾ। [3] ਬਾਲਣ ਪਾਵੇ। [4] ਵਾਰ ਆਸਾ ਮ: ੧-੬।

ਬਣਾਈ ਹੈਸੁ"। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਮਨੁਖ ਕੀ ਬਾਤ ਜਿਵ ਹੈ ਤਿਵ ਸੁਣਾਈਐ ਜੀ ਕਿਰਪਾ ਕਰਿ ਕੈ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਏ ਮਰਦਾਨਿਆਂ ! ਬ੍ਰਹਮਾ ਪਰਮੇਸੁਰ ਕਾ ਕੁੰਭਿਆਰੁ ਹੈ, ਤਿਸੁ ਕੇ ਹਵਾਲੇ ਮਿਟੀ ਹੋਈ ਜਿ ਤੂੰ ਮੇਰੀ ਰਚਨਾ ਰਚੁ, ਜਿਵ ਭਾਂਡੇ ਏਨਿ ਕੁੰਭਿਆਰ ਸਵਾਰੈ ਤਿਵੈ ਬ੍ਰਹਮੇ ਏਹੁ ਸੈਂਸਾਰੁ ਰਚਿਆ ਹੈ–ਆਵੀ ਚੜ੍ਹਾਈ, ਬਿਚਿ ਅਗਨਿ ਜਲਾਇ ਦੀਨੀ, ਉਪਰਿ ਗੁਦੜੁ ਪਾਇਆ–ਆਵੀ ਚੜ੍ਹਾਈ। ਜਿਉਂ ਏਹੁ ਕੁੰਭਿਆਰੁ ਆਦਮ ਜਾਤਿ ਭਾਂਡੇ ਘੜਿ ਇਟਾ ਘੜਤਾ ਹੈ, ਮਿਟੀ ਧਰਤੀ ਖੋਦਿ ਕਰਿ ਆਵੀ ਕਰਤਾ ਹੈ, ਆਵੀ ਮਾਹਿ ਮਿਟੀ ਕੇ ਭਾਂਡੇ ਸਾਜਿ ਕਰਿ ਰਖਤਾ ਹੈ, ਆਵੀ ਉਪਰਿ ਬਾਲਣ ਬਾਹਿ ਕਰਿ ਜਲਾਇ ਦੇਂਦਾ ਹੈ; ਤਿਉਂ ਬ੍ਰਹਮੇ ਕੁੰਭਿਆਰਿ ਭਾਂਡੇ ਘੜੇ ਏਹਿ ਜੀਅ, ਚਉਰਾਸੀਹ ਲਖ ਜੀਆਂ ਕੀ ਜੂਨਿ ਘੜੀ; ਭਾਂਡੇ ਹੂਏ ਅਰੁ ਗਰਭ ਕੀ ਆਵੀ ਮਹਿ ਅਨਾਦ ਕਾ ਊਪਰਿ ਬਾਲਣੁ ਬਾਹਿਆ; ਗਰਭ ਕੀ ਅਗਨਿ ਮਹਿ ਜਲਿ ਜਲਿ ਲਾਗੇ ਪੁਕਾਰਣੇ, ਲਾਗੀ ਰੋਵਣੇ। ਗਰਭ ਕੀ ਐਸੀ ਸਜਾਇ ਮਿਲੀ, ਤਿਸੁ ਬਾਲਣੁ ਬਾਹਿ ਕਰਿ ਲਾਗੈ ਝੜਿ ਝੜਿ ਪਵਨ ਲਘ ਸੰਕਾ[1] ਅਰੁ ਬਿਸਟਾ[2]। ਉਸ ਹੀ ਗਰਬ[3] ਕੇ ਵਿਖੇ ਜੀਆਂ ਕੰਉ ਲੇਖੁ ਪੜਿਆ। ਜੈਸਾ ਜੈਸਾ ਲੇਖੁ ਭਾਂਡੇ ਕਾ ਪੜਿਆ ਸਾ ਤੈਸੀ ਤੈਸੀ ਕਰਤਾ ਪੁਰਖੁ ਲਾਗਾ ਸਾਰ ਕਰਣੇ । ਜੀਅ ਸਭਿ ਪਰਮੇਸੁਰ ਕੇ, ਆਵੇ ਕੀ ਭਾਂਤਿ ਏਹ ਜੀਅ ਪਰਮੇਸਰਿ ਰਚੇ ਹੈਂ। ਤਬ ਉਸੁ ਆਵੀ ਕੇ ਭਾਂਡੇ ਦੇਖਿ ਕਰਿ ਬਾਬੇ ਨਾਨਕ ਐਸਾ ਭਾਉ ਜੀਆਂ ਅਰੁ ਪਰਮੇਸੁਰ ਕਾ ਲਾਇਆ ਆਵੀ ਦੇਖਿ ਕਰਿ"। ਬੋਲਹੁ ਭਾਈ ਜੀ ਵਾਹੁਗੁਰੂ ਸਚਾ। ਤਬ ਖੋਖੋਵਾਲ ਤੇ ਆਗੇ ਨਦੀ ਕਾ ਢਾਹਾ[4] ਥਾ, ਢਾਹੇ ਕੇ ਹੇਠਿ ਦਰੀਆਉ ਥਾ ਚਲਿਆ ਜਾਤਾ। ਅਰੁ ਨਾ ਉਸਿ ਢਾਹੇ ਕੰਉ ਕਿਛੁ ਘਾਟੀ ਥੀ; ਨਾ ਕਿਛੁ ਊਹਾਂ ਰਾਹੁ ਹੀ ਥਾ। ਤਬ ਢਾਹੇ ਕਾ ਏਕੁ ਬਡਾ ਖੋਲਾ ਥਾ, ਆਸ ਪਾਸਿ ਚਉਗਿਰਦਿ[5] ਢਾਹਾ ਥਾ ਅਰੁ ਆਗੇ ਢਾਹੇ ਕੀ ਢਿਗ ਸਾਥਿ ਖਹਿ ਕਰਿ ਦਰੀਆਉ ਥਾ, ਊਹਾਂ ਘੁਮਣਵਾਣੀ[6] ਥਾ । ਸੁ ਓਸੁ ਢਾਹੇ ਦੇ ਕਿਨਾਰੇ ਤੇ ਜਿਉਂ ਪੰਖੀ ਉਡਤਾ ਹੈ ਤਿਉਂ ਪੰਖੀ ਕੀ ਨਿਆਈਂ ਉਡਿ ਕੈ ਤਲੈ, ਜਹਾਂ ਘੁੰਮਣਵਾਣੀ ਥਾ, ਤਹਾਂ ਜਾਇ ਬੈਠਾ, ਸਾਥੇ ਹੀ ਮਰਦਾਨਾ। ਤਬ ਓਹੁ ਬ੍ਰਹਮਣੇਟਾ ਜਾਇ ਖੜਾ ਹੋਆ ਓਸੁ ਢਾਹੇ ਕੀ ਢਿਗ ਉਪਰਿ, ਉਤਰਿ ਸਕੇ ਨਾਹੀਂ । ਬਾਬੇ ਨਾਨਕ ਜੀ ਕੇ ਪਾਸਿ ਆਇਆ ਚਾਹੈ, ਪਰੁ ਆਇ ਨ ਸਕੀ; ਲਾਗਾ ਰੋਵਣੇ। ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਓਹੁ ਬਮਣੇਟਾ ਪਿਛੈ ਲਗਾ ਆਂਵਦਾ ਥਾ, ਸਿ ਓਹੁ ਢਾਹੇ ਉਪਰਿ ਖੜਾ ਰੋਂਦਾ ਹੈ, ਫੇਰਿ ਘਰੀ ਜਾਂਦਾ ਨਾਹੀਂ ਅਤੈ ਹੇਠਿ ਲਹਿ ਸਕਦਾ ਨਾਹੀਂ"। ਤਬ ਬਾਬੇ ਨਾਨਕ ਜੀ ਕਹਿਆ ਜਿ, "ਏ ਬਾਲਕਾ ! ਤੂੰ ਅਸਾਨੋ ਕਿ ਆਖਦਾ ਹੈਂ, ਜਾਹਿ ਆਪਣੇ ਘਰਿ ਆਪਣੇ ਮਾਉ ਪਿਉ ਥੇ ਜਾਹਿ, ਅਸਾਂ ਥੇ ਕਿਹੀ[7]?" ਤਬ ਉਨਿ ਬਾਲਕ ਰੋਇਕੈ ਕਹਿਆ ਜਿ, 'ਆਂ ਆਂ ਨਾਹੀ ਜੀ ! ਪਿਛਾਹਾਂ ਜਾਂਦਾ"। ਕਹੈ, "ਤੂੰ ਪਿਛੈ ਕਿਤੁੰ ਨਾਹੀ ਜਾਂਦਾ, ਅਸਾਂ ਨਾਲਿ ਕਿ ਹੀ ਤੇਰਾ?" ਅਖੈ, "ਜੀ, ਜੀਉ ਮੇਰਾ ਤੁਧੇ ਨਾਲਿ ਆਇਆ ਲੋੜਦਾ ਹੈ, ਘਰਿ ਨਾਹੀ ਜਾਣਨੋ ਕਰਦਾ"। ਤਬ ਗੁਰੂ ਬਾਬੇ ਕਹਿਆ ਜਿ, "ਅਸਾਂ ਥੇ ਆਇਕੈ ਕਿਆ ਕਰਹਿਗਾ, ਭੁਖਾ ਮਰਹਿਗਾ? ਆਪਣੇ ਘਰਿ ਜਾਹਿ । ਆਪਣੇ ਘਰਿ ਸੁਖਾਲਾ ਰਹਹਿਗਾ, ਖਾਹਿ ਪੀਉ ਆਪਣਿਆ ਮਾਵਪਿਆਂ ਨਾਲਿ, ਤੂੰ ਅਸਾਂ ਨੋ ਕਿ ਆਖਦਾ ਹੈਂ ?" ਤਬ ਉਨਿ ਬਮਣੇਟੇ ਕਹਿਆ ਜਿ, "ਜੀ, ਤੂੰ ਮੈਨੋ ਨਾਲਿ ਰਖਹਿ ਤਾਂ ਤੁਧੇ ਨਾਲਿ ਮੇਰਾ ਜੀਉ ਹੈ, ਪਰੁ ਜੀ, ਹੰਉ ਘਰਿ ਨਾਹੀ ਜਾਂਦਾ"। ਤਬ ਮਰਦਾਨੇ ਕਹਿਆ ਆਖਿਆ, ਅਖੈ, "ਜੀ, ਏਹੁ ਬਾਲਿਕੁ ਹੈ, ਜਾਂਦਾ ਨਾਹੀ, ਕਿਉਂ ਰਜਾਇ[8] ਹੈ ਏਸ ਦੇ ਬਾਬਿ[9] ?" ਤਬ ਗੁਰੂ ਬਾਬੇ ਕਹਿਆ ਜਿ, "ਸਦਿ ਲਏ ਸੁ ਜਿ ਆਉ ਹੇਠਿ"। ਤਬ ਮਰਦਾਨੇ ਕਹਿਆ ਜਿ, "ਰੇ ਬਾਲਕਾ ! ਆਉ ਹੇਠਿ"। ਉਨਿ ਕਹਿਆ, "ਜੀ, ਆਇ ਨਾਹੀ ਸਕਦਾ, ਪਇਆ ਹੋਇਆ ਮਰਿ ਜਾਂਈਗਾ ਜੀ, ਜਿਮੀ ਹੇਠਿ ਦੂਰਿ ਹੈ ਜੀ !"

ਤਬ ਗੁਰੂ ਬਾਬੇ ਕਹਿਆ ਜਿ, "ਅਖੀਂ ਮੀਟਿਕੈ ਹੇਠਾਹਾਂ ਛਾਲ ਮਾਰਿ ਪਾਹਿ"। ਤਬ ਉਨਿ ਅਖੀਂ ਮੀਟਿ ਕਰਿ ਛਾਲ ਮਾਰੀ, ਜਿਉਂ ਰੁਖ ਉਪਰਹੁ ਪੰਖੀ ਉਡਿ ਕਰਿ ਭੁੰਇ ਜਾਇ ਬੈਠਤਾ ਹੈ ਤਿਉਂ ਬਾਬੇ ਜੀ ਦੇ ਪਾਸਿ ਓਹੁ ਬਮਣੇਟਾ ਜਾਇ ਬੈਠਾ। ਤਬ ਗੁਰੂ ਬਾਬੇ ਜੀ ਕਹਿਆ ਜਿ, "ਬਮ੍ਹਣੇਟਿਆ ! ਅਸਾਂ ਨਾਲਿ ਕਿ ਕਰਹਿਗਾ, ਘਰਿ

---

[1]ਮੂਤ੍ਰ। [2]ਪਾਖਾਨਾ। [3]ਅਹੰਕਾਰ। [4]ਉਚਾ ਕੰਢਾ, ਕਿਨਾਰਾ। [5]ਚਾਰੇ ਪਾਸੇ।
[6]ਘੁੰਮਣਘੇਰੀ, ਨਦੀ ਦੇ ਪਾਣੀ ਦਾ ਚਕ੍ਰ। [7]ਕੀ ਕੰਮ ? [8]ਹੁਕਮ। [9]ਬਾਰੇ।

ਜਾਹਿ "। ਤਬ ਉਨਿ ਬਮਣੇਟੇ ਕਹਿਆ ਜਿ, "ਹਾਇ ਹਾਇ, ਨਾ ਜੀ ! ਹੰਉ ਨਾਹੀ ਜਾਂਦਾ, ਮੈਨੋ ਤੂੰ ਆਪਣੇ ਹੀ ਨਾਲਿ ਰਖੁ" । ਤਬ ਬਾਬੇ ਨਾਨਕ ਜੀ ਕਹਿਆ ਜਿ, "ਹੋਹਿ ਜੀ, ਹੋਹਿ ਭਾਈ ! ਤੇਰੀ ਮਨਸਾ ਹੈ ਤਾਂ ਹੋਹਿ" ।

ਤਬ ਗੁਰੂ ਬਾਬੇ ਨਾਨਕ ਜੀ ਪਾਸਿ ਅਚਾਣਿਚਕਿ ਇਕੁ ਸਲੋਆ ਜੇਹਾ ਮਰਦੁ, ਵਡੀ ਪਗ ਸੁਪੇਦੀ ਕਪੜੀ, ਖਰੀ ਭਲੀ ਕਪੜੀਂ; ਜਿਨਾਂ ਦੀ ਕਿਛੁ ਮਿਤਿ ਕੀਤੀ ਨ ਜਾਈ, ਹਥਿ ਕੀਤੇ ਡੰਭਰੇ[1] ਗੁਰੂ ਬਾਬੇ ਥੈ ਆਇ ਗਇਆ, ਆਵਦੋ ਹੀ ਪੈਰੀਂ ਪਇਆ, ਡੰਭਰਾ ਆਣਿ ਅਗੈ ਰਖਿਓਸੁ । ਤਬ ਗੁਰੂ ਬਾਬੇ ਭਾਉ ਕਰਿ ਕਰਿ, ਮਿਲਿ ਕਰਿ ਗਲਿ ਵਿਚਿ ਲਇਆ । ਗੁਰੂ ਦੀ ਓਹੁ ਫੇਰਿ ਫੇਰਿ ਪੈਰੀਂ ਪਾਇ; ਘੜੀਂ ਕਿ ਬਹਿ ਕਰਿ ਓਹੁ ਵਿਦਿਆ ਹੋਇਆ, ਫੇਰ ਜਾਂ ਓਹੁ ਗਇਆ ਤਾਂ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਹੁ ਕਵਣੁ ਸੀ ?" ਤਬ ਗੁਰੂ ਬਾਬੇ ਕਹਿਆ ਕਿ, "ਹੇ ਮਰਦਾਨਿਆਂ ! ਜਿਸ ਨੋ ਡੂਮ ਆਖਦੇ ਹੈਨਿ, ਜਿ ਪੀਰਾ ਗੁਰੂ ਸਭਨਾਹਾਂ ਜਿੰਦਾ[2], ਏਹੁ ਓਹੋ ਸੀ" । ਤਬ ਮਰਦਾਨਾ ਪੈਰੀਂ ਪਇਆ ਜਿ, "ਸਤਿ ਜੀ, ਸਤਿ ਬਾਬਾ ਪਾਤਿਸਾਹ ! ਤੂੰ ਏਵਡੋ ਪਰਮੇਸੁਰੁ ਹੈਂ, ਸਚੁ ਤੇਰੀ ਵਡਿਆਈ, ਬਾਬੇ ਪਾਤਿਸਾਹ ਦੀ ਬਾਬਾ ਜਿੰਦਾ ਭੇਟ ਲੈ ਆਇ ਮਿਲਿਆ, ਪਰੁ ਜੀ ਐਸੁ ਡੰਭਰੇ ਦਾ ਕਿ ਕੀਚੇ ?" ਤਬ ਗੁਰੂ ਬਾਬੇ ਨਾਨਕ ਕਹਿਆ ਜਿ, "ਹਾਂ, ਮਰਦਾਨਿਆ ! ਡਾਰਿ ਦੇਹਿ ਦਰੀਆਵ ਵਿਚਿ" । ਤਬ ਮਰਦਾਨੇ ਆਖਿਆ ਜਿ, "ਜੀ, ਏਹੁ ਤਾਂ ਮਰਿ ਗਇਆ ਹੈ ਜੀ, ਜੀਂਵਦਾ ਨਾਹੀ ਜਿ ਦਰੀਆਵ ਵਿਚਿ ਘਤੀਐ" । ਤਬ ਗੁਰੂ ਬਾਬੇ ਆਖਿਆ ਜੀ, "ਫੇਰਿ ਜੀਵਿਆ, ਵਗੁ ਪਾਇਆ ਹੋਇਆ ਪਾਣੀ ਵਿਚਿ" । ਤਬ ਮਰਦਾਨੇ ਆਖਿਆ ਜਿ, ਸਤ ਜੀ, ਸਤਿ ! ਤੇਰਾ ਵਚਨੁ ਜੀਵਗੁ ਜੀ, ਤੇਰੇ ਵਚਨਿ ਕਰਿ ਕੈ ਸਟਿ ਘਤਦਾ ਹਾਂ" । ਕਹੈ, "ਸਟਿ ਘਤਿ" । ਮਰਦਾਨੇ ਸਟਿ ਘਤਿਆ, ਵਚਨਿ ਬਾਬੇ ਦੇ ਕਰਿ ਕਰਿ ਫੇਰਿ ਜੀਵਿਆ, ਗਗੋਰਿ[3] ਵਾਂਗੇ ਤਰਦਾ ਫਿਰੈ । ਤਰਦਾ ਤਰਦਾ ਡੰਭਰਾ ਟੁਬਕੀ ਮਾਰਿ ਕਰਿ ਰਲਿ ਪਾਣੀ ਵਿਚ ਗਇਆ।ਮਰਦਾਨਾ ਪੈਰੀਂ ਪਇਆ ਬਾਬੇ ਜੀ ਦੀ। ਬਮਣੇਟਾ ਬੈਠਾ ਤਮਾਸਾ ਵੇਖੈ । ਤਬ ਘੜੀਆਂ ਦੁਇ ਕਿ ਗੁਦਰੀਆਂ[4] ਤਾਂ ਇਕਿ ਟਲਿਆਂ ਵਾਲੇ[5]ਆਇ ਨਿਕਲੇ, ਓਨ੍ਹੀ ਸਕਰ ਦੀ ਭਰਿ ਕਰਿ ਚੰਗੇਰਿ ਆਣਿ ਅਗੈ ਰਖੀ । ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਪਰਮੇਸੁਰ ਦਿਅਹੁ ! ਤੁਸਾਂ ਸਾਨੂ ਕਿ ਵੇਖਿ ਕਰਿ ਸਕਰ ਅਗੈ ਆਣਿ ਰਖੀ ਹੈ ?" ਤਾਂ ਓਨੀ ਆਖਿਆ ਜਿ, "ਜੀ, ਤੂੰ ਕੋਈ ਗਉਸੁ[6] ਸਾਹਿਬ ਸਾਦਿਕੁ[7] ਨਜਰਿ ਆਇ ਗਇਆ ਹੈਂ, ਤੇਰਾ ਦਰਸਨੁ ਵੇਖਿ ਕਰਿ ਅਸਾਂ ਭੇਟਿ ਆਣਿ ਰਖੀ ਹੈ ਜੀ" । ਤਾਂ ਗੁਰੂ ਬਾਬੇ ਨਾਨਕ ਆਖਿਆ ਜਿ, "ਹਾ ਹਾ, ਭਾਈੜਿਹੋ[8] ! ਤੁਸੀਂ ਭੁਲੇ ਹੋ, ਹੰਉ ਓਹੁ ਨਾਹੀਂ ਜੁ ਤੁਸੀਂ ਭਾਲਦੇ ਹਹੁ, ਹੰਉ ਜੁਲਾਹਾ ਹਾਂ, ਵਡੇ ਦੀਵਾਨ ਦੀ ਜੁ ਵੇਗਾਰਿ ਪਈ ਹੈ ਹੰਉ ਓਦੂ ਵੇਗਾਰੀ ਹੂੰ ਡਰਦਾ ਐਥੈ ਆਇਕੈ ਛਪਿ ਬੈਠਾ ਹਾਂ, ਹੰਉ ਓਹੁ ਨਾਹੀਂ ਜੁ ਤੁਸੀਂ ਭਾਲਦੇ ਹਉ" । ਤਬ ਗੁਰੂ ਬਾਬੇ ਨੋ ਓਨੀ ਕਹਿਆ ਜਿ, "ਜੀ, ਤੂ ਅਸਾਨੋ ਭੁਲਾਇੰਦਾ ਕਿ ਹੈਂ ਤੂੰ ਕੋਈ ਹੈਂ ਸਿ ਸਾਹਿਬ ਦਾ ਪਿਆਰਾ ਹੈਂ" । ਤਬ ਗੁਰੂ ਬਾਬੇ ਕਹਿਆ ਜਿ, "ਭਾਈ ! ਹੰਉ ਤਾਂ ਹਵੇਹਾ[9] ਨਾਹੀਂ ਜੇਹਾ ਤੁਸੀਂ ਆਖਦੇ ਹਹੁ, ਪਰੁ ਜਾਹੁ ਤੁਸੀਂ ਅਜੋ ਹੀ ਏਤੁ ਰਾਹਿ ਫੇਰਿ ਆਵਹੁਗੇ ਤੁਸਾਡੀ ਵਸਤੁ ਵਿਕਾਗਿ[10] ਤੁਸਾਨੋ ਲਾਹਾ ਦੇ ਕਰਿ ਹੋਰਿ ਲੈ ਜਾਨਿਗੇ" । ਤਬ ਓਹਿ ਪੈਰੀਂ ਪਏ, ਵਿਦਿਆ ਹੋਇ ਕਰਿ ਫੇਰਿ ਤਲੇ ਨੁ ਆਇ ਮਿਲੇ । ਅਗਿਅਹੁ ਸਉਹੇ ਜੁ ਓਨਾਂ ਨੋ ਲਾਹੜੀ[11] ਮਿਲੈ ਸਿ ਓਨਾਂ ਨੁ ਲਾਹਾ ਦੇ ਕਰਿ ਜਿਤਨਾ ਉਨੀ ਮੰਗਿਆ, ਏਤਨੋ ਲਾਹਾ ਦੇਕਰਿ ਓਇ ਟਲੇ ਲੈ ਗਏ, ਓਹਿ ਓਦੂਹੁ ਬਾਵਹੁ ਫਿਰਿ ਮੁੜਿ ਕਰਿ ਬਾਬੇ ਦੀ ਪੈਰੀਂ ਆਇ ਪਏ, ਦਸ ਰੁਪਯੈ ਆਣਿ ਅਗੈ ਭੇਟ ਰਖੇ । ਤਬ ਜਾਂ ਵੇਖਨਿ ਤਾਂ ਓਵੈਂ ਚੰਗੇਰਿ ਪਈ ਹੈ, ਸਕਰ ਭਰੀ ਹੋਈ ਅਤੇ ਓਵੈਂ ਬਾਬਾ ਬੈਠਾ ਹੈ । ਓਨੀ ਰੁਪਯੈ ਆਣਿ ਕਰਿ, ਅਗੇ ਰਖਿ ਕਰਿ ਬਾਬੇ ਨਾਨਕ ਜੀ ਕੀ ਪੈਰੀਂ ਆਇ ਪਏ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਤੁਸੀਂ ਕਵਣੁ ਹਹੁ ?" ਅਖੈ, "ਜੀ, ਅਸੀਂ ਓਹੇ ਹਾਂ

---

[1]ਇੱਕ ਪ੍ਰਕਾਰ ਦੀਆਂ ਮੱਛੀਆਂ । [2]ਜਿੰਦ (ਜ਼ਿੰਦਾ) ਪੀਰ, ਖ੍ਵਾਜਾ ਖ਼ਿਜ਼ਰ, ਸਿੰਧ ਦੇ ਇਲਾਕੇ ਵਿਚ ਭੱਖਰ ਦੇ ਨੇੜੇ ਜ਼ਿੰਦਾ ਪੀਰ ਦਾ ਪ੍ਰਸਿੱਧ ਸਥਾਨ ਹੈ, ਜਿਸ ਦੀ ਲੋਕ ਪੂਜਾ ਕਰਦੇ ਹਨ । [3]ਇਕ ਜਲ-ਜੀਵ । [4]ਗੁਜ਼ਰੀਆਂ । [5]ਟਾਂਡਾ, ਵਪਾਰ ਦੀ ਸਾਮਗ੍ਰੀ ਨਾਲ ਲੱਦਿਆ ਹੋਇਆ ਬੈਲਾਂ ਦਾ ਝੁੰਡ, ਵਪਾਰੀਆਂ ਦਾ ਟੋਲਾ । [6]ਬਜ਼ੁਰਗ । [7]ਸਿਦਕ ਵਾਲਾ । [8]ਭਾਈਓ । [9]ਅਵੇਹਾ, ਅਜਿਹਾ । [10]ਵਿਕੇਗੀ । [10]ਲਾਹੇ ਦੇ ਗਾਹਕ ।

ਜਿਨਾਂ ਨੋ ਤੁਧੁ ਕਹਿਆ ਸੀ ਜਿ ਜਾਹੁ ਤੁਸਾਡਾ ਰਖਤੁ[1] ਵਿਕਾਗੁ" । ਕਹੈ, "ਜੀ; ਲਾਹਾ ਦੇ ਕਰਿ ਲਾਹੜੀ ਸਭੁ ਰਖਤੁ ਲੈ ਗਏ, ਤੇਰਾ ਸਦਕਾ ਅਸੀਂ ਹੁਣਿ ਤੇਰੇ ਵਚਨਿ ਕਰਿ ਕਰਿ ਫੇਰਿ ਘਰੀਂ ਚਲੇ ਹਹਾਂ, ਅਸਾਡੇ ਭਾਗ ਜੁ ਫੇਰਿ ਤੇਰਾ ਦਰਸਨੁ ਹੋਇਆ" । ਕਹੈ, "ਭਾਈ ! ਜਾਹੁ, ਤੁਸਾਡਾ ਪਰਮੇਸੁਰੁ ਭਲਾ ਕਰੈਗਾ" । ਤਬ ਓਹਿ ਪੈਰੀਂ ਪਾਂਦਿਆਂ ਉਨਿ ਘਰੀਂ ਗਏ । ਤਬ ਮਰਦਾਨੇ ਕਹਿਆ ਜਿ, "ਬਾਬਾ ਜੀ ਸਲਾਮਤਿ ! ਏਨ੍ਹਾਂ ਰੁਪਯਾਂ ਦਾ ਅਤੈ ਸਕਰ ਦਾ ਕਿ ਕੀਚੈ ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੁਇ ਮੁਠੀ ਸਕਰ ਏਸੁ ਬ੍ਰਮਣੇਟੇ ਨੂ ਦੇਹਿ ਅਤੈ ਹੋਰੁ ਸਕਰ ਰੁਪਯੇ ਦਰੀਆਵ ਵਿਚਿ ਘਤਿ ਦੇਹੁ" । ਤਬ ਰੁਪਯੇ ਸਕਰ ਮਰਦਾਨੇ ਦਰੀਆਵ ਵਿਚਿ ਸੁਟਿ ਘਤੇ ਅਰੁ ਦੁਇ ਮੁਠੀ ਅਗੋ ਹੀ ਦੇ ਬਮ੍ਹਣੇਟੇ ਨੋ ਦਿਤੀਓਸੁ, ਹੋਰੁ ਸਭੁ ਦਰੀਆਵ ਵਿਚਿ ਘਤਾਇਓਸੁ । ਤਬ ਓਦੂ ਥਾਵਹੁ ਗੁਰੂ ਬਾਬਾ ਨਾਨਕੁ ਜੀ ਉਠਿ ਬਾਹਰਿ ਉਦਿਆਨਿ ਮਾਂਝੇ ਵਿਚਿ ਆਇਆ, ਜਿਥੈ ਬਹੁਤੁ ਛਛਰੇ[2] ਥੇ, ਉਥਾਊ[3] ਜਾਇ ਬੈਠਾ । ਤਬ ਬ੍ਰਹਮਣੇਟਾ ਭੁਖ ਮਲਿਆ[4] । ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਕਿਉਂ ਪੁਰਖਾ ! ਭੁਖ ਮਲਿਆ ਹੈਂ ?" ਕਹੈ, "ਜੀ, ਆਹੋ" । ਤਬ ਗੁਰੂ ਬਾਬੇ ਨਾਨਕ ਜੀ ਆਖਿਆ, "ਓਹੁ ਜਿ ਛਛੁਰਾਹੀ, ਉਸੁ ਵਿਚਿ ਚਾਟੀ ਪਕਵਾਨ ਦੀ ਹੈਈ, ਜਾਹਿ, ਜਾਇ ਕਰਿ ਲੈ ਆਉ" । ਜਾਂ ਬਮ੍ਹਣੇਟਾ ਜਾਇ ਕਰਿ ਵੇਖੈ ਤਾਂ ਕੋਰੀ ਚਾਟੀ, ਉਪਰਹੁ ਆਟੇ ਨਾਲਿ ਲਿੰਬੀ ਹੋਈ, ਚਪਣੀ ਉਪਰਿ ਸੁਪੇਦ ਕਪੜੇ ਸਾਥਿ ਲਪੇਟੀ ਹੋਈ ਧਰੀ ਹੈ, ਤਬ ਬਮਣੇਟਾ ਚੁਕਿ ਕਰਿ ਲੈ ਆਣਿ ਅਗੈ ਰਖੀਓਸੁ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਖਾਹਿ ਉਸੁ ਛਛਰੇ ਹੇਠਿ ਬਹਿ ਕਰਿ" । ਤਬ ਉਨਿ ਬ੍ਰਹਮਣੇਟੇ ਕਹਿਆ ਜਿ, "ਜੀ, ਬਾਬਾ ਜੀ ਸਲਾਮਤਿ ! ਮੈਂ ਤੁਹਿ ਥੋ ਅਗੋਦਿ[5] ਕਿਉਂ ਕਰਿ ਖਾਈ, ਜਾਂ ਤੂੰ ਅਗੋ ਦੀ ਮੁਹਿ ਪਾਇਹਿ ਤਾਂ ਹੰਉ ਪਿਛਹੁ ਦੀ ਖਾਂਈ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪੁਰਖਾ ! ਹੰਉ ਖੰਡੁ ਤੈ ਮੰਡੇ ਖਾਂਈਗਾ" । ਤਬ ਗੁਰੂ ਬਾਬੇ ਨਾਨਕ ਜੀ ਆਖਿਆ, "ਜਾਇ ਕਰਿ ਨਿਕੀ ਖੰਡੁ ਅਤੈ ਮੰਡੇ ਲੈ ਆਉ" । ਤਬ ਮਰਦਾਨੇ ਜਾਇ ਕਰਿ ਕਕੀ ਰੇਤੁ ਅਤੈ ਛਛਰਿਆਂ ਦੇ ਪੜ੍ਹ ਲੈ ਆਇਆ । ਤਬ ਗੁਰੂ ਬਾਬੇ ਇਕੁ ਰੇਤੁ ਦੀ ਤਲੀ ਮਾਰੀ, ਇਕੁ ਛਛਰੇ ਦਾ ਪੜ੍ਹ ਮੁਹਿ ਘਤਿਆਸੁ । "ਹਾਂ, ਪੁਰਖਾ ! ਅਸਾਨੂ ਅਸਾਡੀ ਮਾਤਾ ਭਲੇ ਮੰਡੇ ਅਤੈ ਖੰਡੁ ਪਕਾਇ ਘਲੇ ਹੈਨਿ" । ਤਬ ਏਕ ਤਲੀ ਰੇਤੁ ਦੀ ਇਕੁ ਛਛਰੇ ਦਾ ਪੜ੍ਹ ਮਰਦਾਨੇ ਖਾਧਾ । ਤਬ ਉਸੁ ਬਮ੍ਹਣੇਟੇ ਨੋ ਗੁਰੂ ਬਾਬੇ ਨਾਨਕ ਹੁਕਮੁ ਕੀਤਾ ਜਿ, "ਪੁਰਖਾ ! ਅਸਾਂ ਆਪਣਾ ਅਹਾਰੁ ਕੀਤਾ, ਤੂੰ ਭੀ ਜਾਇ ਕੈ ਖਾਹਿ" । ਤਬ ਉਸੁ ਬਮ੍ਹਣੇਟੇ ਜਾਇ ਕਰਿ ਲਡੂ, ਮਠੇ, ਪਿਰਾਕੜੀਆਂ[6], ਜਲੇਬੀਆਂ ਨੂ ਕਦੇ ਹੀ ਸਮੀ[7] ਭਾਂਤਿ ਭਾਂਤਿ ਦੇ ਪਕਵਾਨ ਖਾਧਿਅਸੁ; ਖਾਇ ਕਰਿ ਰਜਿਆ, ਕਿਤਨਿਆਂ ਹੀ ਦਿਨਾਂ ਦਾ ਭੁਖਾ ਸੀ । ਰਜਿ ਕਰਿ ਪਕਵਾਨੁ ਖਾਧੋਸੁ, ਖਾਇ ਕਰਿ ਰਜਿਆ ਤਾਂ ਆਖਿਓਸੁ ਜਿ, "ਜੀ, ਪਕਵਾਨ ਦੀ ਚਾਟੀ ਭਰੀ ਹੈ ਅਤੈ ਜੀ ਮੈਂ ਭੀ ਘਣਾ ਖਾਧਾ ਹੈ, ਰਹਦੀ ਚਾਟੀ ਦਾ ਕਿ ਕਰੀਐ ?" ਅਖੈ, "ਪੁਰਖਾ ! ਤੇਰੇ ਮਾਇ ਪਿਉ ਆਂਵਦੇ ਹੈਨਿ ਓਨਾਂ ਨੂੰ ਰਹਣ ਦੇਹਿ" । ਤਬ ਝਟ ਕੁ ਹੋਇਆ ਤਾਂ ਬਾਮ੍ਹਣੀ-ਬਾਮ੍ਹਣੁ ਆਏ ਪਿਛਹੁ ਭਾਲਦੇ ਭਾਲਦੇ । ਉਸੁ ਬਮਣੇਟੇ ਦੇ ਮਾਇ ਪਿਉ ਆਏ, ਆਇ ਬਾਬੇ ਨਾਨਕ ਜੀ ਕੀ ਪੈਰੀਂ ਪਏ । ਤਬ ਗੁਰੂ ਬਾਬੇ ਨਾਨਕ ਆਖਿਆ, ਜਿ, "ਆਵਹੁ, ਸੁਆਮੀ ਜੀ ! ਕਿਉਂ ਕਰਿ ਆਵਣਾ ਹੋਇਆ ਹੈ ?" ਕਹੇ, "ਜੀ, ਅਸੀਂ ਜਿਉਂ ਆਏ ਹਾਂ ਤਿਉਂ ਤੁਧਨੋ ਸਭੁ ਕਿਛੁ ਮਲੂਮੁ ਹੈ ਜੀ" । ਤਬ ਬਮਣੇਟਾ ਗੁਰੂ ਬਾਬੇ ਨਾਨਕ ਜੀ ਸੰਤੋਖਿ ਕਰਿ ਮਾਊ-ਪੀਊ ਨਾਲਿ ਦਿਤਾ । ਤਬ ਗੁਰੂ ਬਾਬੇ ਨਾਨਕ ਜੀ ਆਖਿਆ ਜਿ, "ਪੁਰਖਾ ! ਗੁਰੂ ਤੇਰੈ ਨਾਲਿ ਹੈ, ਤੂੰ ਬੰਧਨ ਵਿਚਿ ਪਾਇਆ ਨਾਹੀਂ, ਤੇਰਾ ਪਰਮੇਸੁਰੁ ਭਲਾ ਕਰੈਗਾ" । ਤਬ ਗੁਰੂ ਓਹਿ ਵਿਦਾ ਕੀਤਾ, ਓਸਿ ਦੇ ਮਾਤਾ ਪਿਤਾ ਭੀ ਸੰਤੋਖਿ ਕਰਿ ਵਿਦਾ ਕੀਤੇ । ਓਹੁ ਬਾਮਣੁ ਵੇਘਲ[8] ਕੀ ਆਇ ਰਹਿਆ; ਕੁਆਰ ਪਾੜ੍ਹ[9] ਹੀ ਰਹਿਆ, ਬਾਬੇ ਦੈ ਵਚਨਿ ਕਰਿ ਕਰਿ ਮਹਾਂ ਸੁਖੀ ਰਹਿਆ; ਪਰਵਾਹਿ ਕਿਸੇ ਦੀ ਨ ਕਰੀ; ਓਸ ਨੂੰ ਸਭੁ ਕਿਹੁ ਅਚਿੰਤੁ ਹੀ ਪਹੁਚੇ, ਐਸੀ ਅਜਮਤਿ ਗੁਰੂ ਬਾਬੇ ਨਾਨਕ ਜੀ

---

[1]ਮਾਲ–ਅਸਬਾਬ, ਸਾਮਾਨ । [2]ਛਿੱਛਰੇ, ਢੱਕ ਪਲਾਹ । [3]ਉਥੇ, ਉਸ ਥਾਵੇਂ । [4]ਭੁਖ ਨੇ ਦੁਖੀ ਕੀਤਾ । [5]ਪਹਿਲਾਂ । [6]ਇਕ ਮਿਠਾਈ । [7]ਕਿਸੇ ਹੀ ਸਮੇਂ । [8]ਇਕ ਪਿੰਡ । [9]ਕੁਆਰਾ ।

ਕੀ। ਬੋਲਹੁ ਵਾਹੁਗੁਰੂ।

**ਸਲੋਕੁ**[1]

ਗੁਰੂ ਬਾਬਾ ਨਾਨਕੁ ਕਰਣਹਾਰੁ ਸਚਾ ਪਰਵਦਗਾਰੁ ॥
ਕਰਿ ਕਰਿ ਕੁਦਰਤਿ ਵੇਖਦਾ ਅੰਤੁ ਨ ਪਾਰਾਵਾਰੁ ॥
ਖਾਨ ਪੀਨ ਤੇ ਬਾਹਰਾ ਦਾਸ ਨਾਨਕ ਨਾਮੁ ਅਹਾਰੁ ॥੧॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨ ਗੁਰੂ, ਸਤਿਗੁਰੂ। ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੫੨॥

# ਗੁਰੂ ਨਾਨਕ ਜੀ ਦਾ ਕਰਤਾਰ ਪੁਰ ਵਸਾਉਣਾ

## ਗੋਸਟਿ ਗੁਰੂ ਬਾਬੇ ਨਾਨਕ ਜੀ ਕੀ (ਕਰੋੜੀਏ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਘੋਘੇਵਾਲ ਤੇ ਚਲਿਆ, ਕਿੜੀਆਂ ਪਠਾਣਾਂ ਦੀਆਂ ਵਿਚਦੇ ਰਮਤਾ ਰਮਤਾ ਪਖੋ ਕੀ ਰੰਧਾਵੀ ਆਇ ਨਿਕਲਿਆ, ਟਿਕਾਉ ਕਰਨਿ ਦੇ ਖਿਆਲਿ। ਤਬ ਜਦ ਪਖੋਕਿਆਂ ਦੀ ਧਰਤੀ ਗੁਰੂ ਬਾਬੇ ਨਾਨਕ ਜੀ ਦੇਖੀ ਤਬ ਉਹਾਂ ਬਾਬੇ ਜੀ ਕਾ ਮਨੁ ਟਿਕਾਉ ਦੇ ਘਰਿ ਆਇ ਗਇਆ। ਉਸਿ ਧਰਤੀ ਕਾ ਜੁ ਪੂਰਬਲਾ ਕੋਈ ਭਲਾ ਅੰਕੂਰੁ ਥਾ ਸੋ ਆਇ ਪਰਗਟੁ ਭਇਆ। ਤਬ ਰਾਵੀ ਦੇ ਬੰਨੇ ਗੁਰੂ ਜੀ ਆਇ ਕੈ ਟਿਕਿ ਗਇਆ। ਤਬ ਲੋਕਾਂ ਵਿਚਿ ਗੁਆਉ-ਗੁਲਗੁਲਾ[2] ਬਹੁਤੁ ਪੈਦਾ ਹੋਇਆ ਜਿ, "ਇਕੁ ਜੇ ਕੋਈ ਨਾਨਕੁ ਨਾਨਕੁ ਵੇਦੀ ਤਪਾ ਐਥੈ ਆਇ ਟਿਕਿਆ ਹੈ ਸੁ ਓਸ ਦੇ ਜਿ ਕੋਈ ਮਸਤਕਿ ਲਗਦਾ ਹੈ ਸੁ ਨਿਹਾਲੁ ਹੋਂਦਾ ਹੈ। ਅਗਮ ਨਿਗਮ ਦੀਆਂ ਗਲਾਂ ਸਭਿ ਆਖਿ ਸੁਣਾਇੰਦਾ ਹੈ। ਐਸਾ ਦਰਸਨੁ ਹੈ ਜਿ ਦੇਖਿਆ ਜਾਣੀਐ"। ਗੁਰੂ ਬਾਬੇ ਦੇ ਬਚਨ, ਬਾਣੀ, ਸਲੋਕ, ਖਿੰਡਿ ਪਏ ਸੈਂਸਾਰ ਵਿਚਿ। ਪਰਥਾਈਂ ਸਲੋਕ ਜਿ, "ਕੂੜੁ ਨਿਖੁਟੇ ਨਾਨਕਾ ਓੜਕਿ ਸਚਿ ਰਹੀ" ਏਹਿ ਜਿ ਕਾਲੀ ਪੋਸ ਫਕੀਰ ਵਡੇ ਝਲਾਘੇ ਕਾ ਨੰਦਾ[3] ਵਜਾਇਦੇ ਫਿਰਦੇ ਹੈਨਿ, ਮੁਹਿ ਨਾਲਿ ਓਇ ਸਲੋਕ ਦੇਨਿ, ਲੋਕੁ ਜਿ ਕੋਈ ਸੁਣੈ ਸੁ ਸਭੁ ਕੋਈ ਉਸਤਤਿ ਕਰੈ ਜਿ, "ਭਾਈ, ਨਾਨਕੁ ਭਲਾ ਕੋਈ ਹੈ, ਜਿਸਦੇ ਏਹਿ ਵਾਕ ਹੈਨਿ"। ਲੋਕਾਂ ਵਿਚਿ ਬਹੁਤੁ ਨਾਉਂ ਪਰਗਟਿ ਹੋਇ ਆਇਆ ਗੁਰੂ ਬਾਬੇ ਨਾਨਕ ਜੀ ਕਾ। ਤਬ ਲੋਕੁ ਬਹੁਤੁ ਲਾਗਾ ਆਵਣੇ। ਪਰਮੇਸੁਰ ਕਾ ਹੁਕਮੁ ਸਾ ਜਿ ਕੋਈ ਗੁਰੂ ਬਾਬੇ ਨਾਨਕ ਜੀ ਥੈ ਆਵੈ ਸੁ ਦਰਸਨੁ

---

[1]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ। [2]ਧੁੰਮ, ਚਰਚਾ। [3]ਇਕ ਤਾਰਾ, ਇਕ ਤਾਰੀਆ (ਇਕ ਸਾਜ਼)।

ਦਖਿ ਕੈ ਅਰੁ ਗੁਰੂ ਬਾਬੇ ਜੀ ਕੇ ਮੁਖ ਕੇ ਅੰਬ੍ਰਿਤ ਬਚਨ ਸੁਣਿ ਕੈ ਨਿਹਾਲੁ ਹੋਇ ਜਾਵੈ, ਸਿਖ ਹੋਂਦੇ ਜਾਨਿ । ਤਬ ਥੋੜੇ ਹੀ ਦਿਨਾਂ ਕੇ ਟਿਕਣੇ ਮਾਹਿ ਬਹੁਤੁ ਸਿਖ ਹੋਏ । ਜਿਥੈ ਦਰੀਆਵ ਦੇ ਕਿਨਾਰੇ ਗੁਰੂ ਬਾਬਾ ਬੈਠਾ ਰਹਦਾ, ਓਥੈ ਲੋਕੁ ਝੁਬਿ[1] ਲਾਗਾ ਪਵਣੇ । ਹਿੰਦੂ, ਮੁਸਲਮਾਨੁ ਜੋਗੀ, ਸੰਨਿਆਸੀ, ਬ੍ਰਹਮਚਾਰੀ, ਤਪਸੀ, ਦਿਗੰਬਰੁ, ਬੈਸਨਉ, ਉਦਾਸੀ, ਗ੍ਰਿਹੀ, ਬੈਰਾਗੀ, ਖਾਨੁ-ਖਵੀਨੁ, ਉਮਰਾਉ, ਕਰੋੜੀਆ[2], ਭੂਮੀਆ[3] ਜਿ ਕੋਈ ਸੀ ਪਰਮੇਸੁਰ ਪੈਦਾ ਕੀਆ ਸੁ ਉਸਤਤਿ ਲੇ ਉਠਿਆ ਗੁਰੂ ਬਾਬੇ ਨਾਨਕ ਜੀ ਕੀ । ਜਿ ਕੋਈ ਆਵੈ ਸੁ ਸੰਤੋਖਿਆ ਜਾਇ । ਦਰਸਨੁ ਦੇਖਦਿਆਂ ਨਿਹਾਲੁ ਹੋਵਹਿ । ਜਿ ਕੋਈ ਵੇਖੈ ਸੁ ਆਖੈ ਜਿ, "ਵਾਹੁ ਬਾਬਾ ਨਾਨਕੁ ! ਵਾਹੁ ਬਾਬਾ ਨਾਨਕੁ ! ਵਾਹੁ" । ਏਹੋ ਨਾਉਂ ਸੈਂਸਾਰ ਵਿਚਿ ਪਰਮੇਸੁਰ ਦਾ ਨਾਉਂ ਅਤੈ ਬਾਬੇ ਦਾ ਪਸਰਿਆ । ਬੋਲਹੁ ਭਾਈ ਵਾਹੁਗੁਰੂ ।

ਤਬ ਉਸ ਥਾਂਵ ਦਾ ਜਿ ਸਿਕਦਾਰੁ ਸਾ ਉਨਿ ਆਖਿਆ ਜਿ, "ਰੇ ਏਹੁ ਕਉਣੁ ਬਲਾਇ ਪੈਦਾ ਹੂਆ ਹੈ ਜੇ ਜਿਸਕਾ ਸਭੁ ਕੋਈ ਨਾਮੁ ਲੇਤਾ ਹੈ, ਨਾਨਕੁ ਹੀ ਨਾਨਕੁ ਲੋਕਾਂ ਮਾਹਿ ਪਸਰਿ ਗਇਆ ਹੈ, ਹਿੰਦੂ ਤਉ ਖਰਾਬੁ ਕੀਏ ਥੇ ਪਰੁ ਮੁਸਲਮਾਨਹੁ ਕਾ ਭੀ ਇਨਿ ਈਮਾਨੁ ਖੋਇਆ ਹੈ । ਇਸ ਹੀ ਨਾਨਕ ਊਪਰਿ ਈਮਾਨੁ ਸਭੁ ਲੇ ਆਏ । ਅਰੇ, ਚਲਹੁ ਤੋ ਜਾਇ ਕਰਿ ਇਸੁ ਕੰਉ ਬਾਂਧਿ ਲੇ ਆਵਹਿੰ" । ਓਹੁ ਕਰੋੜੀਆ ਏਹੀ ਨੀਅਤਿ ਕਰਿ ਕਰਿ ਚੜਿਆ । ਘਰ ਤੇ ਜਬ ਅਸਵਾਰੁ ਹੋਇ ਕਰਿ ਚਲਿਆ, ਤਬ ਘੋੜਾ ਉਫੜਕਿ ਪਇਓਸੁ[4] । ਤਾਂ ਤਿਸੁ ਦਿਨਿ ਫਿਰਿ ਰਹਿਆ । ਅਗਲੇ ਦਿਨਿ ਭੀ ਚੜਿਆ ਤਾਂ ਆਂਵਦਾ ਆਂਵਦਾ ਅਖੀ ਤੇ ਅੰਨ੍ਹਾ ਹੋਇ ਗਇਆ, ਕਿਛੁ ਦਿਸਿ ਆਵੈ ਨਾਹੀ, ਘੋੜੇ ਨੂ ਖਿੰਜਿ ਖਲਾ ਹੋਆ । ਤਬ ਕਹਣੇ ਲਾਗਾ ਜੁ "ਐ ਯਾਰਹੁ ! ਏਹੁ ਕਿਆ ਬਲਾਇ ਪੜੀ ਜਿ ਮੇਰੈ ਤਾਂਈ ਕਿਛੁ ਨਾਹੀ ਸੂਝਤਾ" ! ਤਬ ਘੋੜੇ ਥੀਂ ਉਤਰਿ ਖੜਾ ਹੋਇਆ, ਦੁਲੀਚਾ ਵਿਛਾਇ ਕੈ ਬੈਠਿ ਗਇਆ । ਝਟੁ ਏਕੁ ਬੈਠਾ, ਪਹਰੁ ਏਕੁ ਬੈਠਾ; ਨਾਹੀਂ, ਸੁਝੈ ਸੁ ਕਿਛੁ ਨਾਹੀ, ਤਾਂ ਲੋਕਾਂ ਨੋ ਕਹਣ ਲਗਾ ਜਿ, "ਐ ਯਾਰਹੁ ! ਏਹੁ ਕਿਆ ਹੋਤਾ ਹੈ ਜਿ ਮੁਝ ਕੰਉ ਸੂਝਤਾ ਕਿਛੁ ਨਾਹੀ" । ਤਬ ਲੋਕਹੁ ਕਹਿਆ ਜਿ, "ਜੀ, ਤੂੰ ਆਪਣੇ ਖੁਦਾਇ ਨੋ ਯਾਦਿ ਕਰਿ, ਖੁਦਾਇ ਤੇਰੇ ਤਾਈਂ ਪਨਾਹ[5] ਦੇਗਾ"। ਨਾਹੀ, ਦਿਸਿ ਕਿਛੁ ਆਵੈ ਸੁ ਨਾਹੀ, ਆਪਣੇ ਜੇਹਾ ਬਹੁਤੇਰਾ ਤਸਬੀ ਭੀ ਫੇਰਿ ਰਹਿਆ ਅਰੁ ਪੀਰਾਂ ਨੂੰ ਭੀ ਯਾਦਿ ਕਰਿ ਰਹਿਆ, ਨਾਹੀ ਸੂਪੁ[6] ਅੰਨ੍ਹਾ ਹੋਇ ਬੈਠਾ, ਨਜਰੀ ਕਿਛੁ ਆਵੈ ਨਾਹੀ । ਤਬ ਲੋਕਾਂ ਭੀ ਜਾਤਾ ਅਤੇ ਆਪਣੇ ਭੀ ਜੀਅ ਵਿਚਿ ਵਸੀਅਸੁ, "ਏਹੁ ਜਿ ਕਿਛੁ ਕੁਦਰਤਿ ਹੈ ਸੁ ਨਾਨਕ ਹੀ ਕੀ ਤਰਫ ਤੇ ਹੈ, ਏਹੁ ਗਲਿ ਖਾਲੀ ਨਾਹੀ" । ਤਬ ਲੋਕਹੁ ਕਹਿਆ ਜਿ, "ਸਾਹਿਬ ਸਲਾਮਤਿ ! ਅਸੀਂ ਕਹਿ ਨਾਹੀ ਸਕਦੇ, ਪਰੁ ਜੇ ਹੁਕਮੁ ਹੋਵੈ ਤਾਂ ਅਰਜੁ ਕਰਹਿ ਜੇ ਕਿਆ ਹੂਆ ਹੈ ਏਹੁ ਤੇਰੈ ਤਾਈਂ" । ਤਬ ਕਹਿਓਸੁ ਜਿ, "ਹਾਂ; ਕਹਹੁ ਏਹੁ ਮੇਰੇ ਤਾਈਂ ਕਿਆ ਹੂਆ ਹੈ" । ਅਖੈ; "ਜੀ, ਜਾਂ ਤੂੰ ਕਲਿ ਚੜਿਆ ਸਹਿ ਤਾਂ ਘੋੜਾ ਸਿਰ ਸਦਕੇ ਹੋਆ ਸੀ ਅਰੁ ਅਜੁ ਈਵ ਕਿਵੈ ਹੂਆ ਹੈ । ਦਿਖਾ, ਉਸੀ ਬਾਬੇ ਨਾਨਕ ਹੀ ਕਾ ਨਾਮੁ ਲੇਹੁ, ਮਤੁ ਸਾਹਿਬੁ ਬਖਸੈ" । ਭੀ ਕਹੈ, "ਰੇ, ਮੇਰੈ ਮਨਿ ਮਹਿ ਭੀ ਏਹੀ ਬਾਤ ਬਸੀ ਹੈ, ਜੋ ਕਿਛੁ ਕੀਆ ਹੈ ਸੁ ਨਾਨਕ ਹੀ ਕਾ ਕੀਆ ਹੂਆ ਹੈ । ਬਾਬਾ ਨਾਨਕੁ ਵਡਾ ਪੀਰੁ ਹੈ ' ਐਪਰੁ ਯਾਰਹੁ ! ਤੁਸੀਂ ਸਭਿ ਮਿਲਿ ਕਰਿ ਬੰਦਗੀ ਕਰਹੁ ਅਰੁ ਸਭੇ ਕਹਹੁ ਜਿ ਏ ਬਾਬਾ ਨਾਨਕ ! ਹਮ ਮਹਿ ਤਖਸੀਰ[7] ਹੂਈ ਹੈ, ਸਾਹਿਬ[8] ਕੈ ਤਾਂਈਂ ਤੂੰ ਬਖਸੁ, ਜਿ ਤੇਰੇ ਪਾਉ ਜਾਇ ਦੇਖਹਿ" । ਤਬ ਜਿਤਨਾ ਲੋਕੁ ਥਾ ਤਿਨੀ ਸਭਨੀਂ ਹਥ ਜੋੜੇ ਹਿੰਦੂਏ ਤਥਾ ਮੁਸਲਮਾਨੇ ਜਿ, "ਏ ਬਾਬਾ ਨਾਨਕ ! ਤੂੰ ਅਬ ਮਿਹਰਵਾਨੁ ਹੋਹਿ ਬਖਸਿ" । ਸਭਿ ਪੈਰੀਂ ਪਏ ਤਾਂ ਅਖੀ ਸੋਝੀ ਹੋਇ ਆਈਅਸੁ । ਤਾਂ ਫਿਰਿ ਅਸਵਾਰੁ ਹੋਇਆ

---

[1]ਝੁੱਗੀ, ਛੱਤਿਆ ਥਾਂ । [2]ਜਿਵੇਂ—ਪੰਜ ਹਜ਼ਾਰੀ ਆਦਿ ਧਨੀ । [3]ਜ਼ਿਮੀਂਦਾਰ, ਬਿਸਵੇਦਾਰ । [4]ਉਸ ਦਾ ਘੋੜਾ ਔਖੜ ਕੇ ਡਿੱਗਾ । [5]ਆਸਰਾ, ਸ਼ਰਣ । [6]ਨਿਰੋਲ, ਬਿਲਕੁਲ । [7]ਤਕਸੀਰ, ਅਵੱਗਯਾ । [8]ਮਾਲਿਕ (ਕਰੋੜੀਆ) ।

ਤਾਂ ਸਭਿ ਕਹਿ ਉਠੇ ਜਿ, 'ਵਾਹੁ ਬਾਬਾ ਨਾਨਕੁ ! ਵਾਹੁ ਬਾਬਾ ਨਾਨਕੁ"। ਜਾਂ ਅਸਵਾਰੁ ਹੋਇਆ ਤਾਂ ਪੇਟਿ ਸੂਲੁ ਉਠਿਓਸੁ ਫਿਰਿ ਉਤਰਿ ਪਇਆ, ਜਾਂ ਉਤਰਿਆ ਤਾਂ ਚੰਗਾ ਹੋਇਆ, ਫੇਰਿ ਘੋੜੇ ਚੜਿਆ ਤਾਂ ਫੇਰਿ ਪੇਟਿ ਸੂਲੁ ਹੋਇਓਸੁ ਤਾਂ ਫਿਰਿ ਉਤਰਿ ਪਇਆ, ਏਵੈ ਜਾਂ ਉਤਰੈ ਤਾਂ ਨਿਚੰਗੁ[1] ਹੋਵੈ ਜਾਂ ਚੜੈ ਤਾਂ ਸੂਲੁ ਹੋਵੈ। ਤਾਂ ਫਿਰਿ ਲੋਕਾਂ ਵਜੀਰਹੁ ਕਹਿਆ ਜਿ, "ਜੀ, ਬਾਬਾ ਨਾਨਕੁ ਵਡਾ ਮਰਦੁ ਹੈ ਅਰੁ ਕਰੜਾ ਹੈ। ਦਿਖਾ, ਤੁਮ ਪਾਉ ਪਿਆਦੇ ਹੀ ਹੋਇ ਚਲਹੁ"। ਜਬ ਪਾਇ ਪਿਆਦਾ ਹੋਇ ਚਲਿਆ ਤਾਂ ਸੁਖੀ ਆਇ ਪਹੁੰਚਿਆ। ਜਿਥਹੁ ਗੁਰੂ ਬਾਬੇ ਦੀ ਦਰਗਾਹ ਦਿਸਿ ਆਈ ਸੁ ਓਤੈ ਥਾਵਹੁ[2] ਲਗਾ ਕੁਰਨਸ ਤਸਲੀਮਾ[3] ਕਰਨੈ, ਤਜੀਮਾ[4] ਕਰਦਾ ਕਰਦਾ ਆਇ ਪਹੁਚਿਆ, ਗੁਰੂ ਬਾਬੇ ਦਿਆਂ ਸੇਵਕਾਂ ਨੂੰ ਆਇ ਮਿਲਿਆ। ਓਨ੍ਹੀ ਜਾਇ ਮੁਜਰਾ ਕੀਆ[5], ਆਣਿ ਪੈਰੀਂ ਪਾਇਆ, ਖਰੀਦੁ[6] ਹੋਇਆ। ਗੁਰੂ ਬਾਬੇ ਕਈਕਿ ਦਿਨ ਹਜੂਰਿ ਰਖਿਆ; ਤਬ ਓਨਿ ਗੁਰੂ ਬਾਬੇ ਪਾਸਿ ਅਰਜ ਕੀਆ ਜਿ, "ਜੀ, ਤੂ ਜਿ ਹੈਂ ਪੂਰਾ ਪੁਰਖੁ ਹੈਂ, ਪਰੁ ਜੀ, ਅਬ ਹੰਉ ਤੇਰਾ ਮੁਰੀਦੁ ਹਾਂ, ਕਿਛੁ ਮੇਰੇ ਤਾਈਂ ਇਨਾਮ ਦਾ ਹੁਕਮੁ ਮਿਲੈ"। ਤਬ ਗੁਰੂ ਬਾਬੇ ਕਹਿਆ ਜਿ, "ਤੂ ਕਿਛੁ ਇਨਾਮੁ ਮੰਗਦਾ ਹੈਂ ਸੁ ਅਸਾਡੇ ਕੰਮਿ ਨਾਹੀਂ"। ਤਬ ਗੁਰੂ ਬਾਬੇ ਮੁਹ ਤੇ ਨ ਆਖਿਆ ਜਿ, 'ਚਕੁ ਬੰਨੁ:' ਪਰੁ ਓਨਿ ਚਕੁ ਬਧਾ[7], ਸਿਲਾਬ[8] ਜਿਮੀਂ ਭਲੀ ਵਾਹਣ ਵਾਲੀ ਅਤੈ ਜੰਮਣੀ[9] ਚਕੁ ਬਧਾ। ਸੇਵਕਾਂ ਨੂੰ ਆਖਿਓ ਸੁ ਜਿ,"ਵਾਹਹੁ ਗਾਹਹੁ ਤੁਸੀ ਹੀ ਅਤੈ ਜੇ ਕਿਛੁ ਅੰਨੁ ਪੈਦਾ ਹੋਵੈ ਸੁ ਗੁਰੂ ਬਾਬੇ ਦੀ ਧਰਮਸਾਲਾ ਬਾਹਹੁ"। ਓਨ੍ਹੀ ਸਭੇ ਸੂਤ੍ਰ[10] ਬਣਾਇ ਛਡੇ। ਓਥੈ ਗੁਰੂ ਬਾਬੇ ਨਾਨਕ ਜੀ ਟਿਕਾਉ ਕੀਤਾ, ਚਕ ਦਾ ਨਾਉਂ 'ਕਰਤਾਰ ਪੁਰੁ' ਕ੍ਰਿ ਰੱਖਿਆ। ਵਾਹੁਗੁਰੂ ਬਾਬਾ ਨਾਨਕੁ ਵਾਹੁ ! ਦੀਨ ਦੁਨੀਆਂ ਦਾ ਪਾਤਿਸਾਹੁ। ਸਚੁ ਦਿਖਾਏ ਰਾਹੁ। ਸੋ ਧੰਨੁ ਗੁਰੂ ਸਚੁ ਪਾਤਿਸਾਹੁ !

**ਸਲੋਕੁ[11] ॥**

ਕੁਦਰਤਿ ਕਰਿ ਦਿਖਲਾਈਆ ਹਿੰਦੂ ਮੁਸਲਮਾਨ ॥
ਪਾਕੀ ਨਾਈ ਪਾਕੁ ਤੂ ਆਪਿ ਰਾਮੁ ਰਹਿਮਾਨੁ ॥
ਸਭੁ ਕਿਛੁ ਤੇਰੈ ਵਸਿ ਹੈ ਦਾਸ ਨਾਨਕ ਕੇ ਮਿਹਰਵਾਨ ॥

ਬੋਲਹੁ ਭਾਈ ਜੀ ਵਾਹੁਗੁਰੂ, ਧੰਨੁ ਗੁਰੂ, ਸਤਿਗੁਰੂ, ਰਾਮ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥੧੫੩॥

---

[1]ਨਿਰੋਗ, ਚੰਗਾ। [2]ਉਥੋਂ ਹੀ। [3]ਝੁਕ ਝੁਕ ਕੇ ਸਲਾਮਾਂ ਕਰਨ। [4]ਅਦਬ ਅਦਾਬ। [5]ਪੇਸ਼ ਕੀਤਾ। [6]ਬੇ ਖ਼ਰੀਦ, ਭਾਵ-ਸੇਵਕ, ਮੁਰੀਦ। [7]ਅਰਥਾਤ-ਉਸ ਨੇ ਚੱਕ (ਗੁਰੂ ਕਾ) ਆਬਾਦ ਕਰਨ ਵਾਸਤੇ ਜ਼ਿਮੀਨ ਦੇ ਦਿਤੀ। [8]ਜ਼ਰਖੇਜ਼, ਜਿਸ ਨੂੰ ਪਾਣ ਲਗਦਾ ਹੋਵੇ [9]ਜੰਮਣ ਵਾਲੀ। [10]ਪ੍ਰਬੰਧ। [11]ਇਹ ਸਲੋਕ ਸੋਢੀ ਮਿਹਰਵਾਨ ਦੀ ਰਚਨਾ ਹੈ।

ਸਚਖੰਡੁ ਪੋਥੀ ਲਿਖੀ ॥੧॥ ਸੰਮਤਿ ੧੯੮੫ ਮਿਤੀ ਚੇਤ ਸੁਦੀ ਪੰਚਮੀ ਨੋ ਸੁਕਰਿ ਵਾਰ ਸਚ ਖੰਡ ਪੋਥੀ ਦਾ ਭੋਗੁ ਪਇਆ, ਸਪੂਰਣੁ ਹੋਈ। ਏਹ ਪੋਥੀ ਸਚ ਖੰਡ ਇਕ ਸਉ ਤਿਵੰਜਹ ॥੧੫੩॥ ਗੋਸਟੀ ਹੈਨਿ। ਇਕੁ ਸਉ ਸਤਾਹਟਿ ਗੋਸਟੀ, ਚੋਦਹ ਗੋਸਟੀ ਘਾਟੇ ਹੈਨਿ। ਇਸ ਤੇ ਆਗੇ ਹਰ ਜੀ ਕੀ ਪੋਥੀ ਹੈ ॥ ੬੧ ॥ ਇਕਾਹਠਿ ਗੋਸਟੀ। ਹੈਨਿ ਤਿਸੁ ਤੇ ਆਗੇ ਚਤੁ ਭੋਜ ਪੋਥੀ ਹੈ ॥੭੪॥ ਚਉਹਤਰਿ ਗੋਸਟਾ। ਤਿਸੁ ਤੇ (ਆਗੇ) ਕੇਸੋ ਰਾਇ ਪੋਥੀ ਹੈ। ਤਿਸੁ ਤੇ ਆਗੇ ਅਭੈ ਪਦ ਪੋਥੀ ਹੈ। ਤਿਸੁ ਤੇ ਆਗੇ ਪ੍ਰੇਮ ਪਦ ਪੋਥੀ ਹੈ। ਏਹਿ ਛਿ ਪੋਥੀਆਂ ਹੈਨਿ, ਤਿਨਾ ਦਾ ਜੋੜੁ ਪੰਜ ਸੈ ਪਜਹਤਰਿ ॥੫੭੫॥ ਗੋਸਟੀ ਬਾਬੇ ਨਾਨਕ ਦੀ ਜਨਮ ਸਾਖੀ ਦੀਆਂ ਹੈਨ, ਛਿਆਂ ਹੀ ਪੋਥੀਆਂ ਉਤੇ। ਵਾਹੁ ਗੁਰੂ ਜੀ ॥੧॥

# ਅੰਤਕਾ ੧.

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ
## ਇਸ ਜਨਮ ਸਾਖੀ ਵਿਚ
## ਦਿਤੀਆਂ ਤਾਰੀਖਾਂ ਤੇ ਸਾਲ

| | |
|---|---|
| ਅਵਤਾਰ | ਸੰਮਤ ੧੫੨੬ ਵੈਸਾਖ ਥਿਤ ਤ੍ਰਿਤੀਆ<br>ਅਪਰੈਲ 15, 1469 ਈਸਵੀ |
| ਪਾਂਧੇ ਪਾਸ ਪੜ੍ਹਨਾ (ਸੱਤਾਂ ਬਰਸਾਂ ਕਾ) | ਸੰਮਤ ੧੫੩੩—1476 ਈਸਵੀ |
| ਮੁੱਲਾਂ ਪਾਸ ਪੜ੍ਹਨਾ (ਅੱਠਾਂ ਬਰਸਾਂ ਕਾ) | ਸੰਮਤ ੧੫੩੪—1477 ਈਸਵੀ |
| ਜੰਞੂ ਸੰਸਕਾਰ (ਨਵਾਂ ਬਰਸਾਂ ਕਾ) | ਸੰਮਤ ੧੫੩੫—1478 ਈਸਵੀ |
| ਖੇਤ ਹਰਿਆ (ਦਸਾਂ ਬਾਰ੍ਹਾਂ ਬਰਸਾਂ ਕਾ) | ਸੰਮਤ ੧੫੩੬ ਤੋਂ ੩੮—1479 ਤੋਂ 81 ਈਸਵੀ |
| ਦਰਖਤ ਦੀ ਛਾਂ ਚਲਨੀ (ਤੇਰਾਂ ਚੌਦਾਂ ਬਰਸਾਂ ਕਾ) | ਸੰਮਤ ੧੫੩੯ ਤੇ ੪੦ –1482 ਤੇ 83 ਈਸਵੀ |
| ਵਿਆਹ (ਪੰਦਰਾਂ ਸੋਲਾਂ ਬਰਸਾਂ ਕਾ) | ਸੰਮਤ ੧੫੪੧ ਤੇ ੪੨—1484 ਤੇ 85 ਈਸਵੀ |
| ਮੋਨ ਧਾਰਨਾਂ (ਅਠਾਰਾਂ ਬਰਸਾਂ ਕਾ) | ਸੰਮਤ ੧੫੪੪—1487 ਈਸਵੀ |
| ਲਖਮੀ ਦਾਸ ਅਰ ਸ੍ਰੀ ਚੰਦ ਦਾ ਜਨਮ (ਸਤਾਈਆਂ ਅਠਾਈਆਂ ਬਰਸਾਂ ਕਾ) | ਸੰਮਤ ੧੫੫੩ ਤੇ ੫੪—1496 ਤੇ 97 ਈਸਵੀ |
| ਸੁਲਤਾਨਪੁਰ ਜਾਣਾ (ਪੈਂਤੀਸ ਬਰਸਾਂ ਤੇ ਸਾਢੇ ਛੇ ਮਹੀਨਿਆਂ ਕਾ) | ਕੱਤਕ ਸੰਮਤ ੧੫੬੧—ਅਕਤੂਬਰ 1504 ਈਸਵੀ |
| ਸੁਲਤਾਨਪੁਰ ਰਹਿਣਾ (ਦੋ ਵਰੇ ਰਹਿਣਾ) | ਸੰਮਤ ੧੫੬੧ ਤੋਂ ੧੫੬੩—<br>1504 ਤੋਂ 1506 ਈਸਵੀ |
| ਉਦਾਸੀਆਂ ਦਾ ਆਰੰਭ | ਸੰਮਤ ੧੫੬੩—1506 ਈਸਵੀ |

# ਅੰਤਕਾ ੨.

# ਗੁਰਬਾਣੀ ਪਰਮਾਰਥ ਤਤਕਰਾ

[ਜਨਮ ਸਾਖੀ ਵਿਚ ਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਤਤਕਰਾ]



| ਗੁਰਬਾਣੀ ਸ਼ਬਦ ਦਾ ਆਰੰਭ | ਜਨਮ ਸਾਖੀ ਦਾ ਪੰਨਾ | ਗੁਰੂ ਗ੍ਰੰਥ ਸਾਹਿਬ (੧੪੩੦)ਦਾ ਪੰਨਾ |
|---|---|---|
| ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥ | ੧੨ | ੧੬ |
| ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ | ੧੭ | ੭੨੧ |
| ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ | ੨੧ | ੪੭੧ |
| ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤਿ ॥ | ੨੧ | ੪੭੧ |
| ਰੈਣਿ ਗਵਾਈ ਸੋਇਕੈ ਦਿਵਸੁ ਗਵਾਇਆ ਖਾਇ ॥ | ੨੫ | ੧੫੬ |
| ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥ | ੩੦ | ੭੬੪ |
| ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥ | ੩੩ | ੭੫੪ |
| ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗ ਰਤਾ ਮਨੁ ਮਾਨੇ ॥ | ੩੮ | ੭੯੬ |
| ਪਵਣੈ ਪਾਣੀ ਜਾਣੈ ਜਾਤਿ ॥ ਕਾਇਆ ਅਗਨਿ ਕਰੇ ਨਿਭਰਾਂਤਿ ॥ | ੪੧ | ੧੨੫੬ |
| ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥ | ੪੬ | ੧੨੭੯ |
| ਵੈਦਾ ਵੈਦੁ ਸੁਵੈਦ ਤੂ ਪਹਿਲਾਂ ਰੋਗ ਪਛਾਣ ॥ | ੪੬ | ੧੨੭੯ |
| ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤਵਾਰ ਜਮਦੂਤੁ ॥ | ੪੭ | ੧੨੫੬ |
| ਦੁਖ ਮਹੁਰਾ ਮਾਰਣ ਹਰਿ ਨਾਮੁ ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥ | ੪੮ | ੧੨੫੬ |
| ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥ | ੫੪ | ੯੫੫ |
| ਗੀਤ ਨਾਦ ਹਰਖ ਚਤੁਰਾਈ ॥ ਰਹਸ ਰੰਗ ਫੁਰਮਾਇਸ ਕਾਈ ॥ | ੫੫ | ੧੩੩੧ |
| ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥ | ੫੮ | ੧੨੭੪ |
| ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥ ਨਾਵਾ ॥ | ੬੧ | ੭੯੫ |
| ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥ | ੬੪ | ੧੧੬੮ |
| ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ | ੬੮ | ੫੯੫ |
| ਫਸਲਿ ਅਹਾੜੀ ਏਕ ਨਾਮੁ, ਸਾਵਣੀ ਸਚੁ ਨਾਉ ॥ | ੭੨ | ੧੨੮੬ |
| ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤ ਛੋਡਿ ਕਾਹੇ ਬਿਖੁ ਖਾਇ ॥ | ੭੭ | ੩੩੧ |
| ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥ | ੮੦ | ੯੯੦ |
| ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥ | ੮੩ | ੭੮੦ |
| ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥ | ੮੪ | ੭੯੯ |
| ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥ | ੯੦ | ੯੯੧ |

| ਗੁਰਬਾਣੀ ਦਾ ਆਰੰਭ | ਜਨਮ ਸਾਖੀ ਦਾ ਪੰਨਾ | ਗੁਰੂ ਗ੍ਰੰਥ ਸਾਹਿਬ (੧੪੩੦) ਦਾ ਪੰਨਾ |
|---|---|---|
| ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥ | ੯੪ | ੧੪੧ |
| ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥ | ੯੫ | ੧੪੧ |
| ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥ | ੯੬ | ੧੪੧ |
| ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ | ੯੭ | ੧੪੦ |
| ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥ | ੧੦੦ | ੨੩ |
| ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥ | ੧੦੩ | ੧੪੧੦ |
| ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥ | ੧੦੪ | ੧੫੭ |
| ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥਿ ਕੀਏ ॥ | ੧੦੭ | ੩੫੮ |
| ਬਾਗੇ ਕਾਪੜ ਬੋਲੈ ਬੈਣ ॥ ਲੰਮਾ ਨਕੁ ਕਾਲੇ ਤੇਰੇ ਨੈਣ ॥ | ੧੧੨ | ੧੨੫੭ |
| ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥ | ੧੧੫ | ੧੨੮੭ |
| ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥ | ੧੧੬ | ੭੯੯ |
| ਨਾਵਣ ਚਲੈ ਤੀਰਥੀ ਮਨਿ ਖੋਟੈ ਤਨਿ ਚੋਰ ॥ | ੧੧੬ | ੭੯੯ |
| ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥ | ੧੧੯ | ੯੧ |
| ਸੁਇਨੇ ਕਾ ਚਉਕਾ ਕੰਚਨ ਕੁਆਰ ॥ | ੧੨੧ | ੧੧੬੯ |
| ਗੁਰੁ ਸਾਗਰੁ ਰਤਨੀ ਭਰਪੂਰੇ ॥ | ੧੨੩ | ੬੯੫ |
| ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥ | ੧੨੮ | ੯੫੨ |
| ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥ | ੧੩੦ | ੪੬੭ |
| ਲਿਖਿ ਲਿਖਿ ਪੜਿਆ ਤੇਤਾ ਕੜਿਆ ॥ | ੧੩੧ | ੪੬੭ |
| ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥ | ੧੩੨ | ੪੭੨ |
| ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥ | ੧੩੩ | ੪੭੨ |
| ਨੈਨੀ ਦ੍ਰਿਸਟਿ ਨਹੀ ਤਨੁ ਹੀਨਾ, ਜਰਿ ਜੀਤਿਆ ਸਿਰ ਕਾਲੋ ॥ | ੧੩੬ | ੧੧੨੫ |
| ਬੇਦ ਪੁਕਾਰੇ ਪੁੰਨ ਪਾਪੁ ਸੁਰਗ ਨਰਕ ਕਾ ਬੀਉ ॥ | ੧੩੮ | ੧੨੪੩ |
| ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ,ਮੜੈ ਮਸਾਣਿ ਨ ਜਾਈ ॥ | ੧੩੯ | ੬੩੪ |
| ਕਥਾ ਕਹਾਣੀ, ਬੇਦੀਂ ਆਣੀ, ਪਾਪੁ ਪੁੰਨ ਬੀਚਾਰੁ ॥ | ੧੪੫ | ੧੨੪੩ |
| ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥ | ੧੪੬ | ੬੩੫ |
| ਜੀਉ ਤਪਤ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥ | ੧੫੧ | ੬੬੧ |
| ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾਤੇ ਭਰਮੁ ਨ ਜਾਇ ॥ | ੧੫੩ | ੧੩੭੦ |
| ਐਸੋ ਦਾਸੁ ਮਿਲੈ ਸੁਖੁ ਹੋਈ ॥ ਦੁਖੁ ਵਿਸਰੈ ਪਾਵੈ ਸਚੁ ਸੋਈ ॥ | ੧੫੪ | ੨੨੪ |
| ਆਪੀਨੈ ਆਪੁ ਸਾਜਿ, ਆਪੁ ਪਛਾਣਿਆ ॥ | ੧੫੭ | ੧੨੭੯ |
| ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥ | ੧੫੮ | ੧੨੭੯ |
| ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥ | ੧੫੯ | ੧੨੭੯ |
| ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥ | ੧੬੦ | ੧੨੮੪ |

| ਗੁਰਬਾਣੀ ਦਾ ਆਰੰਭ | ਜਨਮ ਸਾਖੀ ਦਾ ਪੰਨਾ | ਗੁਰੂ ਗ੍ਰੰਥ ਸਾਹਿਬ (੧੪੩੦) ਦਾ ਪੰਨਾ |
|---|---|---|
| ਇਕਿ ਜੈਨੀ ਉਝੜਿ ਪਾਇ ਧੁਰਹੁ ਖੁਆਇਆ ॥ | ੧੬੧ | ੧੨੯੫ |
| ਸਚਾ ਅਲਖ ਅਭੇਉ ਹਠਿ ਨ ਪਤੀਜਈ ॥ | ੧੬੨ | ੧੨੯੫ |
| ਇਨ੍ਹਾ ਗਲੀ ਜੰਜੀਰ ਬੰਦਿ ਰਬਾਣੀਐ ॥ | ੧੬੩ | ੧੨੯੭ |
| ਪੜਿਆ ਲੇਖੇਦਾਰ ਲੇਖਾ ਮੰਗੀਐ ॥ | ੧੬੩ | ੧੨੯੯ |
| ਸਿਰ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ ॥ | ੧੬੪ | ੧੨੯੦ |
| ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥ | ੧੬੪ | ੧੨੯੨ |
| ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥ | ੧੬੫ | ੭੩੦ |
| ਕਾਇਆ ਹੰਸ ਸੰਜੋਗੁ ਮੇਲ ਮਿਲਾਇਆ ॥ | ੧੬੫ | ੧੩੯ |
| ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥ | ੧੬੬ | ੧੪੧ |
| ਬਦ ਫੈਲੀ ਗੈਬਾਨਾ ਖਸਮੁ ਨ ਜਾਣਈ ॥ | ੧੬੭ | ੧੪੨ |
| ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ | ੧੬੭ | ੧੪੨ |
| ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥ | ੧੬੮ | ੧੪੩ |
| ਸਚਾ ਤੇਰਾ ਹੁਕਮ ਗੁਰਮੁਖਿ ਜਾਣਿਆ ॥ | ੧੬੯ | ੧੪੪ |
| ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥ | ੧੬੯ | ੧੪੬ |
| ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥ | ੧੭੦ | ੧੪੭ |
| ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥ | ੧੭੧ | ੧੪੭ |
| ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥ | ੧੭੨ | ੧੪੮ |
| ਹਉ ਢਾਢੀ ਵੇਕਾਰ ਕਾਰੈ ਲਾਇਆ ॥ | ੧੭੨ | ੧੫੦ |
| ਤਨੁ ਬਿਨਸੈ ਧਨੁ ਕਾ ਕੋ ਕਹੀਐ ॥ ਬਿਨੁ ਗੁਰ ਰਾਮ ਨਾਮੁ ਕਤ ਲਹੀਐ ॥ | ੧੭੪ | ੪੧੬ |
| ਅਭਿਆਗਤਿ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥ | ੧੭੯ | ੧੪੧੩ |
| ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥ | ੧੮੧ | ੨੨੭ |
| ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥ | ੧੮੫ | ੧੩੮ |
| ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥ | ੧੮੭ | ੧੧੨੭ |
| ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥ | ੧੯੧ | ੧੭ |
| ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥ | ੧੯੩ | ੧੮ |
| ਧਾਤੁ ਮਿਲੈ ਫੁਨਿ ਧਾਤੁ ਕਉ, ਸਿਫਤੀ ਸਿਫਤਿ ਸਮਾਇ | ੧੯੫ | ੧੮ |
| ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥ | ੧੯੮ | ੮ |
| ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ | ੨੦੦ | ੨੨੦ |
| ਸਹੰਸਰ ਦਾਨ ਦੇ ਇੰਦਰੁ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ ॥ | ੨੦੪ | ੯੫੩ |
| ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ | ੨੧੧ | ੧੩ |
| ਦੂਜੀ ਮਾਇਆ ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥ | ੨੧੪ | ੨੨੩ |
| ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ ॥ | ੨੧੮ | ੪੩੮ |
| ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥ | ੨੨੨ | ੯੦੨ |

| ਗੁਰਬਾਣੀ ਦਾ ਆਰੰਭ | ਜਨਮ ਸਾਖੀ ਦਾ ਪੰਨਾ | ਗੁਰੂ ਗ੍ਰੰਥ ਸਾਹਿਬ (੧੪੩੦) ਦਾ ਪੰਨਾ |
|---|---|---|
| ਕੁਦਰਤਿ ਕਰਿਕੈ ਵਸਿਆ ਸੋਇ ॥ ਵਖਤੁ ਵੀਚਾਰੇ ਸੁ ਬੰਦਾ ਹੋਇ ॥ | ੨੨੯ | ੮੪ |
| ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ | ੨੩੬ | ੭੨੯ |
| ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥ ਨਾਉ ਤੇਰਾ ਗਹਣਾ ਮਤਿ ਮਕਸੂਦੁ ॥ | ੨੩੯ | ੧੩੨੭ |
| ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥ | ੨੪੦ | ੧੩੨੭ |
| ਕਰਤਾ ਤੂ ਮੇਰਾ ਜਜਮਾਨੁ ॥ | ੨੪੨ | ੧੩੨੯ |
| ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥ | ੨੪੩ | ੧੩੨੯ |
| ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥ | ੨੪੬ | ੧੨੪੦ |
| ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥ | ੨੪੭ | ੨੫ |
| ਗੁਣਵੰਤੀ ਗੁਣ ਵੀਥਰੈ ਅਉਗੁਣ ਵੰਤੀ ਝੂਰਿ ॥ | ੨੪੮ | ੧੭ |
| ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥ | ੨੫੨ | ੧੪੧੨ |
| ਜਾ ਤੂੰ ਵਡਾ ਸਭਿ ਵਡਿਆਈਆ ਚੰਗੈ ਚੰਗਾ ਹੋਈ ॥ | ੨੫੩ | ੧੪੫ |
| ਏਕੋ ਸਰਵਰੁ ਕਮਲ ਅਨੂਪ ॥ ਸਦਾ ਬਿਗਾਸਹਿ ਪਰਮਲ ਰੂਪ ॥ | ੨੫੫ | ੩੫੨ |
| ਗੁਰਮਤਿ ਸਾਚੀ ਹੁਜਤਿ ਦੂਰਿ ॥ ਬਹੁਤ ਸਿਆਣਪ ਲਾਗੈ ਧੂਰਿ ॥ | ੨੫੮ | ੩੫੨ |
| ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥ | ੨੬੦ | ੧੧੯੭ |
| ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥ | ੨੬੩ | ੧੨੩੨ |
| ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥ | ੨੬੭ | ੧੧੯੭ |
| ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲ ॥ | ੨੭੦ | ੧੦੯੧ |
| ਵਡੀ ਵਡਿਆਈ ਜਾ ਵਡਾ ਨਾਉ ॥ | ੨੭੨ | ੪੬੩ |
| ਕਵਨਿ ਕਵਨਿ ਜਾਚਹਿ ਪ੍ਰਭ ਦਾਤੇ ਤਾਕੇ ਅੰਤ ਨ ਪਰਹਿ ਸੁਮਾਰੁ ॥ | ੨੭੨ | ੫੦੩ |
| ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮ ਨਿਜਾਵਲਰੇ ॥ | ੨੭੭ | ੯੯੦ |
| ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥ | ੨੮੦ | ੧੩੯ |
| ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣ ਜਾਉ ਜੀਉ ॥ | ੨੮੧ | ੭੬੨ |
| ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥ | ੨੮੫ | ੭੩੦ |
| ਮਨੁ ਕੁੰਚਰ ਕਾਇਆ ਉਦਿਆਨੈ ॥ | ੨੮੭ | ੨੨੧ |
| ਨਾ ਮਨੁ ਮਰੈ ਨ ਕਾਰਜੁ ਹੋਇ ॥ | ੨੯੧ | ੨੨੨ |
| ਪਿਰੁ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥ | ੨੯੪ | ੬੮੯ |
| ਅਧਿਆਤਮ ਕਰਮ ਕਰੇ ਤਾ ਸਾਚਾ ॥ | ੩੦੧ | ੨੨੩ |
| ਜੋਗੀ ਕਉ ਕੈਸਾ ਡਰੁ ਹੋਇ ॥ | ੩੦੩ | ੨੨੩ |
| ਉਤਰਿ ਅਵਘਟਿ ਸਰਵਰਿ ਨਾਵੈ ॥ | ੩੦੬ | ੪੧੧ |
| ਤੂ ਪ੍ਰਭ ਦਾਤਾ ਦਾਨ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ | ੩੧੦ | ੫੯੭ |
| ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ | ੩੧੨ | ੧੨, ੧੫੭ |
| ਰਾਮ ਨਾਮ ਚਿਤੁ ਰਾਪੈ ਜਾਕਾ ॥ | ੩੧੬ | ੨੨੯ |

